ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਨਾਨਕ ਪ੍ਰਕਾਸ਼

(ਪੂਰਬਾਰਧ)

# Sri Nanak Parkash

Poorabaradh (Part I)

ਕ੍ਰਿਤ:

## ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ

By

## Bhai Santokh Singh

ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ

ਵਾਲਿਆਂ ਦੀ ਪਵਿੱਤਰ ਯਾਦ ਵਿੱਚ ਸਮਰਪਿਤ

ਵਲੋਂ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)

Made available for all users
In sweet Memory of

His Holiness Sant Kishan Singh ji
(Rara Sahib)

by

Bhai Baljinder Singh ji



*Visit: www.ik13.com* *Email rarasahib@yahoo.com*

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਅਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਸਾਡੇ ਪਾਸ ਪ੍ਰਾਪਤ ਹਨ, ਉਨ੍ਹਾਂ ਨੂੰ ਹੀ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਇਸਦੀ ਪ੍ਰਮਾਣੀਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਅੱਜ ਦੇ ਤੇਜ਼ ਤਰਾਰ ਕੰਪਿਊਟਰ ਤਕਨਾਲੋਜੀ ਦੇ ਯੁਗ ਵਿੱਚ ਇੰਟਰਨੈੱਟ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਦਾਸ ਦਾ ਇੱਕ ਉਦੇਸ਼ ਹੈ। 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚੋਂ ਸ੍ਰੀ ਨਾਨਕ ਪ੍ਰਕਾਸ਼ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਇੰਟਰਨੈੱਟ ਉੱਪਰ ਉਪਲਬਧ ਕਰਾਉਣਾ, ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਸਿਰਫ ਪਹਿਲਾ ਪੜਾਅ ਹੈ।

ਸ੍ਰੀ ਨਾਨਕ ਪ੍ਰਕਾਸ਼ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਨਾਨਕ ਪ੍ਰਕਾਸ਼ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਤਤਕਰੇ ਵਿੱਚ ਪਾਠਕਾਂ ਦੀ ਸੁਵਿਧਾ ਲਈ ਕੁਝ ਵਾਧਾ ਕੀਤਾ ਗਿਆ ਹੈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ ਹਰ ਕਿਸੇ ਅਧਯਾਯ ਵਿੱਚ ਆਉਣ ਵਾਲੇ ਮਹੱਤਵਪੂਰਨ ਅੰਸ਼ਾਂ ਦੇ ਅੰਕ-ਨੰਬਰ ਨਾਲ ਦਰਜ ਕਰ

ਦਿੱਤੇ ਗਏ ਹਨ। ਕਿਸੇ ਵੀ ਅਧਯਾਯ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਵੀ ਦਿੱਤੇ ਗਏ ਹਨ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸ੍ਰੀ ਨਾਨਕ ਪ੍ਰਕਾਸ਼ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
੨੪ ਦਸੰਬਰ ੨੦੦੦ ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

## ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
੨੬ ਅਗਸਤ ੨੦੦੮ ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫
ਰੰਧਾਵਾ

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ

ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਪੂਰਬਾਰਧ

ੴ ਸਤਿਗੁਰ ਪ੍ਰਸਾਦਿ ॥

# ਅਥ ਸ੍ਰੀ ਗੁਰ ਨਾਨਕ ਪ੍ਰਕਾਸ਼ ਲਿਖਜਤੇ।

**ਪਦਾਂ ਦੇ ਅਰਥ:**

ਅਥ-ਇਹ ਇਕ ਪੁਰਾਤਣ ਮੰਗਲ ਸ਼ਬਦ ਹੈ ਜੋ ਪੁਸਤਕਾਂ ਦੇ ਪਹਿਲੇ ਉਸ ਦਾ ਨਾਮ ਲਿਖਣ ਵੇਲੇ ਲਿਖਿਆ ਕਰਦੇ ਸਨ, ਇਸ ਦੇ ਅਰਥ ਕਈ ਹਨ:- ਹੁਣ, ਅਨੰਤਰ, ਵਧੇਰੇ, ਤਦ, ਨਿਸ਼ਚੇ, ਉਪ੍ਰਾਂਤ, ਪਰ, ਆਦਿ।

**ਅਰਥ:**

ਹੁਣ 'ਸ੍ਰੀ ਗੁਰ ਨਾਨਕ ਪ੍ਰਕਾਸ਼' ਲਿਖਦੇ ਹਾਂ (ਭਾਵ, ਗ੍ਰੰਥ ਦਾ ਸ਼ੁਭ ਆਰੰਭ ਹੁੰਦਾ ਹੈ)।

## ਅਧਜਾਯ ਪਹਿਲਾ

## ੧. [ਮੰਗਲਾ ਚਰਨ, ਨਾਮ ਮਹਿਮਾ ਬਰਨਨੰ, ਨਾਮ ਪ੍ਰਥਮੋ ਧਜਾਇ]

<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨

**ਪਦਾਂ ਦੇ ਅਰਥ:**

{ਅਧਜਾਯ=ਧਿਆ, ਪੋਥੀ ਦਾ ਭਾਗ।ਸੰਸਕ੍ਰਿਤ ਅਧਜਾਯ]}

ਇਸ ਧਿਆ ਵਿਚ ਕਵੀ ਜੀ ਮੰਗਲ ਹੀ ਵਰਣਨ ਕਰਦੇ ਹਨ, ਤਦੇ ਉਨ੍ਹਾਂ ਨੇ ਇਸ ਦਾ ਨਾਮ ਅਧਜਾਯ ਦੇ ਅੰਤ ਵਿਚ ਸਮੁੱਚਾ ਹੀ:-

'ਮੰਗਲਾ ਚਰਨ, ਨਾਮ ਮਹਿਮਾ ਬਰਨਨੰ, ਨਾਮ ਪ੍ਰਥਮੋ ਧਜਾਇ'

ਲਿਖਿਆ ਹੈ, ਅਰਥਾਤ 'ਮੰਗਲਾ ਚਰਨ ਤੇ ਨਾਮ ਦੀ ਮਹਿੰਮਾ ਵਰਣਨ' ਦੇ ਨਾਮ ਦਾ ਕਾਂਡ। ਇਸ ਅਧਜਾਯ ਵਿਚ ਇਕ ਮੰਗਲ ਨਹੀਂ, ਪਰ ਪੰਦ੍ਰਾਂ ਮੰਗਲ ਹਨ। ਕਵੀ ਜੀ ਦਾ ਅਭਿਪ੍ਰਾਯ ਨਿਖੇੜਵਾਂ ਤੇ ਸਾਫ ਸਮਝ ਵਿਚ ਪੈ ਜਾਣ ਲਈ ਅਸੀਂ ਹਰ ਮੰਗਲ ਤੇ ਵੱਖਰਾ ਸਿਰਨਾਵਾਂ ਆਪ ਲਿਖਦੇ ਚੱਲਾਂਗੇ, ਨਾਮ ਮਹਿਮਾਂ ਆਦਿ ਸਿਰਲੇਖ ਬੀ ਸੂਚਤ ਕਰ ਦਿਆਂਗੇ, ਤਾਂ ਜੋ ਉਨ੍ਹਾਂ ਦਾ ਕੀਤਾ ਮੰਗਲ ਜੋ ਨਿਰਾ ਇੱਕ ਦਿਸਦਾ ਹੈ, ਸੋ ਅੱਡ ਅੱਡ ਪੰਦਰਾਂ ਮੰਗਲ ਦਿੱਸ ਪੈਣ ਤੇ ਉਨ੍ਹਾਂ ਦੇ ਆਸ਼ਯ ਸਮਝ ਵਿਚ ਆ ਜਾਣ।

(*ਮਨ ਦੀ ਕਾਮਨਾਂ ਪੂਰਣ ਹੋਣ ਵਾਸਤੇ ਕੋਈ ਪਦ ਯਾ ਛੰਦ ਜੋ ਕਿਸੇ ਗ੍ਰੰਥ ਦੇ ਆਦਿ ਵਿਚ ਕੋਈ ਗ੍ਰੰਥਾਕਾਰ ਲਿਖੇ। ਲਿਖਣ ਵਾਲੇ ਦੀ ਮਨੋਕਾਮਨਾਂ ਉਸ ਗ੍ਰੰਥ ਦੀ ਨਿਰਵਿਘਨ ਤੇ ਸੁਖ ਪੂਰਬਕ ਸਮਾਪਤੀ ਦੀ ਹੁੰਦੀ ਹੈ। ਗੂੜ੍ਹ ਅਭਿਪ੍ਰਾਯ ਇਹ ਹੁੰਦਾ ਹੈ ਕਿ ਲੇਖਕ ਅਪਣੇ ਕਾਰਯ ਵਿਚ ਚੜ੍ਹਦੀਆਂ ਕਲਾਂ ਵਿਚ ਰਹੇ, ਮੁੱਸ਼ਕਤ ਤੇ ਮਜਬੂਰੀ ਵਾਲੀ ਬ੍ਰਿਤੀ ਵਿਚ ਨਾ ਪਵੇ, ਇਸ ਲਈ ਨਾ ਦਿੱਸਣ ਵਾਲੇ ਸੰਸਾਰ ਤੋਂ ਸਹਾਇਤਾ ਦੀ ਆਸ ਕਰਦਾ ਹੈ। 'ਸ਼ਾਰਦਾ ਮੰਗਲ' ਤੋਂ ਛੁਟ ਹੋਰ ਮੰਗਲਾਚਰਣਾਂ ਤੋਂ ਗ੍ਰੰਥਾਕਾਰ ਦੀ ਇਸ਼੍ਰਾਪਤੀ ਤੇ ਆਸ੍ਰਕਤਾ ਦਾ ਪਤਾ ਬੀ ਲੱਗ ਜਾਂਦਾ ਹੈ। ਜੀਕੂੰ ਇਸੇ ਅਧਜਾਯ ਦੇ ਪੰਦਰਾਂ ਮੰਗਲਾਂ ਵਿਚੋਂ ੧੪ ਮੰਗਲ ਸਪਸ਼ਟ ਕਰ ਦੇਂਦੇ ਹਨ ਕਿ ਗ੍ਰੰਥਾਕਾਰ ਜੀ ਸਿੰਘ ਹਨ, ਭਗਤੀ ਭਾਵ ਵਾਲੇ ਹਨ, ਇਕ ਅਕਾਲ ਉਪਾਸਕ ਹਨ, ਦਸਾਂ ਸਤਿਗੁਰਾਂ ਦੇ ਸਿੱਖ ਹਨ, ਨਾਮ ਦੇ ਪ੍ਰੇਮੀ ਹਨ ਤੇ ਵਾਹਿਗੁਰੂ ਨਾਮ ਦੇ ਸਿਮਰਣ ਕਰਨ ਵਾਲੇ ਹਨ। ਮੰਗਲਾਚਰਣ ਤ੍ਰੈ ਪ੍ਰਕਾਰ ਦੇ ਹੁੰਦੇ ਹਨ-(੧) ਵਸਤੂ ਨਿਰਦੇਸ਼-ਜਿਸ ਵਿਚ ਨਿਰਗੁਣ ਯਾ ਸਰਗੁਣ ਅਕਾਲ ਪੁਰਖ ਦਾ ਕੋਈ ਵਰਣਨ ਯਾ ਕੀਰਤਨ ਹੋਵੇ। ਦੇਖੋ ਇਸੇ ਅਧਜਾਯ ਦਾ ਅੰਕ ੩. ਅਤੇ ੨੯। (੨) ਅਸ਼ੀਰਵਾਦਾਤਮਕ-ਜਿਸ ਵਿਚ ਕਲਜਾਨ ਦੀ ਕਾਮਨਾ ਪ੍ਰਗਟ ਹੋਵੇ ਯਾ ਜਿਸ ਵਿਚ ਅਸੀਸ ਦਾ ਭਾਵ ਹੋਵੇ, ਆਦਿਕ। ਦੇਖੋ ਇਸੇ ਅਧਜਾਯ ਦਾ ਅੰਕ ੩੨. (੩) ਨਮਸਕਾਰਾਤਮਕ-ਜਿਸ ਵਿਚ ਅਦਬ, ਸ਼੍ਰਧਾ ਤੇ ਨਮਸਕਾਰ ਦਾ ਭਾਵ ਹੋਵੇ। ਦੇਖੋ ਇਸੇ ਅਧਜਾਯ ਦਾ ਅੰਕ ੫।)

### (ੳ) 'ਅਪਨੇ ਇਸ਼੍ਰ ਦੀ ਮਰਯਾਦਾ' ਦਾ ਮੂਲ ਮੰਗਲ।

ਅਰਥਾਤ ਉਹ ਮੰਗਲ ਜੋ ਕਵੀ ਜੀ ਦੇ ਅਪਣੇ 'ਇਸ੍ਟ ਦੇਵ' ਜੀ ਨੇ ਕੀਤਾ ਹੈ।

ਦੋਹਰਾ: ਏਕੁੰਕਾਰਾ* ਸਤਿਗੁਰੂ ਤਿਹਿ ਪ੍ਰਸਾਦਿ ਸਚੁ ਹੋਇ।
ਵਾਹਿਗੁਰੂ ਜੀ ਕੀ ਫਤੇ+ ਵਿਘਨ ਵਿਨਾਸ਼ਨ ਸੋਇ ॥੧॥

(*ਇਹ ਪਾਠ ਛਪੇ ਹੋਏ ਨੁਸਖੇ ਦਾ ਹੈ, ਕਈ ਇਕ ਲਿਖਤੀ ਨੁਸਖਿਆਂ ਤੋਂ ਬੀ ਇਹ ਪਾਠ ਮਿਲਿਆ ਹੈ। ਕਵੀ ਜੀ ਦੇ ਨਿਜ ਲੇਖਣੀ ਲਿੱਖਤ ਇਸ ਪਦ ਦੇ ਜੋੜ 'ਏਕੋਂਕਾਰ' ਅਸੀਂ ਜਿਲਦ ੧ 'ਪ੍ਰਸਤਾਵਨਾਂ' ਦੇ ਪੰਨਾ ੨੨੩ ਪਰ ੧੨ਵੇਂ ਅੰਕ ਵਿਚ ਦਰਸਾ ਆਏ ਹਾਂ)

ਪਦਾਂ ਦੇ ਅਰਥ:

ਏਕੁੰਕਾਰਾ=ਏਕ+ਓਂ+ਕਾਰ+ਆ=[ਏਕ=੧]।੧ਓਂ=ਵਜਾਪਕ ਵਾਹਿਗੁਰੂ, ਅਕਾਲਪੁਰਖ। ਕਾਰ=ਕੇਵਲ। ਆ=ਹੈ] ਕੇਵਲ ਇੱਕ ਹੈ ਅਕਾਲ ਪੁਰਖ।

ਸੂਚਨਾ: ਏਕੁੰਕਾਰ ਤੋਂ ਕਵੀ ਜੀ ਦਾ ਭਾਵ-ਅਕਾਲ ਪੁਰਖ ਹੈ, ਇਸ ਲਈ ਲੇਖ ਇਸੇ ਪੋਥੀ ਦਾ ਧਿਆ ੩, ਅੰਕ ੨੦।

ਸਤਿਗੁਰੁ=ਸੱਚਾ ਗੁਰੂ। ਉਹ ਗੁਰੂ ਜਿਸ ਦਾ ਸ੍ਵਰੂਪ ਸੱਤਿ ਹੈ। ਪ੍ਰਸਾਦਿ=ਕ੍ਰਿਪਾ।

ਸਚੁ=ਸੱਤਯ। ਜੋ ਅਸੱਤਿ ਨ ਹੋਵੇ। ਤ੍ਰੈ ਕਾਲ ਅਬਾਧ ਰੂਪ ਜੋ ਹੋਵੇ (ਅਕਾਲਪੁਰਖ)।ਸੰਸਕ੍ਰਿਤ=ਸਤਯ][

(ਅ) ਨੇਕੀ, ਭਲਿਆਈ, ਆਨੰਦ, ਸੁਖ।

ਸਚੁ ਹੋਇ ਸੱਚ ਹੁੰਦਾ ਹੈ। ਭਾਵ ਸੱਚ ਪ੍ਰਾਪਤ ਹੁੰਦਾ ਹੈ। ਅਥਵਾ ਸੁਖ ਪ੍ਰਾਪਤ ਸਚੁ ਹੋਇ=ਸੱਚ ਹੁੰਦਾ ਹੈ। ਭਾਵ ਸੱਚ ਪ੍ਰਾਪਤ ਹੁੰਦਾ ਹੈ। ਅਥਵਾ ਸੁਖ ਪ੍ਰਾਪਤ ਹੁੰਦਾ ਹੈ। ਫਤੇ+=ਜੈ, ਜਿੱਤ। [ਫਾਰਸੀ. ਫਤਹ]

ਵਿਘਨ=ਰੁਕਾਵਟਾਂ, ਮੁਸ਼ਕਲਾਂ। ਕਿਸੇ ਕਾਮਯਾਬੀ ਵਿਚ ਅਟਕ ਪੈਣੀ ਯਾ ਮਨੋਰਥ ਦੇ ਵਿਰੁੱਧ ਹੋਣਾ।ਸੰਸਕ੍ਰਿਤ, ਵਿਘ੍ਨ]

ਵਿਨਾਸ਼ਨ=ਨਾਸ਼ ਕਰਨ ਵਾਲਾ।ਸੰਸਕ੍ਰਿਤ, ਵਿਨਾਸ਼ਿਨ੍]

ਸੋਇ=ਉਹੀ। ਇਸ 'ਸੋਇ' ਪਦ ਦਾ ਇਸ਼ਾਰਾ 'ਏਕੁੰਕਾਰਾ' ਵੱਲ ਹੈ ਕਿ ਉਹੀ 'ਏਕੁੰਕਾਰ' ਸਤਿਗੁਰੂ ਰੂਪ ਹੈ, ਉਹੀ ਵਾਹਿਗੁਰੂ ਰੂਪ ਹੈ।

ਅਰਥ: ਇਕ ਓਅੰਕਾਰ ਰੂਪ ਹੈ ਸਤਿਗੁਰੂ, ਉਸ ਦੀ ਕ੍ਰਿਪਾ ਨਾਲ ਸੱਚ (ਪ੍ਰਾਪਤ) ਹੁੰਦਾ ਹੈ। (ਉਹੀ ਵਾਹਿਗੁਰੂ ਹੈ), ਵਾਹਿਗੁਰੂ ਜੀ ਦੀ (ਸਦੀਵ) ਫਤੇ ਹੈ, (ਸਦੀਵ ਫਤਹ ਵਾਲਾ ਹੋਣ ਕਰਕੇ ਸਰਬੱਤ) ਵਿਘਨਾਂ ਦਾ ਉਹੀ ਨਾਸ਼ ਕਰਨ ਵਾਲਾ ਹੈ।

ਭਾਵ ਇਹ ਤਾਂ ਹਨ ਅੱਖਰਾਂ ਦੇ ਅਰਥ। ਹੁਣ ਕਵੀ ਜੀ ਦੇ ਕਟਾਖਯ ਵੱਲ ਧਿਆਨ ਕਰਕੇ ਇਸ ਦੋਹੇ ਨੂੰ ਲਿਖੀਏ, ਤਾਂ ਐਉਂ ਰੂਪ ਬਣਦਾ ਹੈ:-

---

*

+ਛਪੇ ਹੋਏ ਅਕਸਰ ਨੁਸਖਿਆਂ ਵਿਚ ਅਤੇ ਦੋ ਕਲਮੀ ਨੁਸਖਿਆਂ ਵਿਚ ਜਿਨ੍ਹਾਂ ਵਿਚੋਂ ਇਕ ਸ੍ਰੀਮਾਨ ਸੱਚਖੰਡ ਵਾਸੀ ਡਾਕਟਰ ਚਰਨ ਸਿੰਘ ਜੀ (ਸੂਰਜ ਪ੍ਰਕਾਸ਼ ਦੇ ਮੰਨੇ ਹੋਏ ਪੰਡਤ ਜੀ) ਦੇ ਸੰਚਯ ਵਿਚੋਂ ਹੈ, ਪਾਠ 'ਫਤੇ' ਹੀ ਹੈ। ਇਕ ਛਾਪੇ ਦੇ ਗ੍ਰੰਥ ਵਿਚ ਪਾਠ 'ਫਤਹ' ਦੇਖਣ ਵਿਚ ਆਇ।

'੧ੴ ਸਤਿਗੁਰ ਪ੍ਰਸਾਦਿ' ਤਿਹਿ (ਪ੍ਰਸਾਦਿ) ਸਚੁ ਹੋਇ।
'ਵਾਹਿਗੁਰੂ ਜੀ ਕੀ ਫਤਹ' ਵਿਘਨ ਵਿਨਾਸ਼ਨ ਸੋਇ।

ਇਸ ਰੂਪ ਵਿਚ ਸਾਫ ਦਿੱਸ ਪਿਆ ਕਿ ਕਵੀ ਜੀ ਨੇ-

੧ੴ ਸਤਿਗੁਰ ਪ੍ਰਸਾਦਿ
੧ੴ ਵਾਹਿਗੁਰੂ ਜੀ ਕੀ ਫਤਹ ॥

ਦੋਵੇਂ ਰੂਪ ਕਵਿਤਾ ਵਿਚ ਦੋਹਰਾ ਬਣਾ ਕੇ ਲਿਖੇ ਹਨ*।

ਮੁਰਾਦ ਇਹ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਂ ਨੇ ਅਕਸਰ ਵੇਰ '੧ੴ ਸਤਿਗੁਰਪ੍ਰਸਾਦਿ' ਮੰਗਲ ਕੀਤਾ ਹੈ, ਅਤੇ ਦਸਮੇਂ ਪਾਤਸ਼ਾਹ ਜੀ ਨੇ '੧ੴ ਸਤਿਗੁਰ ਪ੍ਰਸਾਦਿ' ਅਤੇ ਕਈ ਥਾਈਂ '੧ੴ ਵਾਹਿਗੁਰੂ ਜੀ ਕੀ ਫਤੇ' ਦੋਇ ਮੰਗਲ ਕੀਤੇ ਹਨ। ਕਵਿ ਸੰਤੋਖ ਸਿੰਘ ਜੀ ਅਪਣਾ ਗ੍ਰੰਥ ਸ਼ੁਰੂ ਕਰਨ ਵੇਲੇ ਪਹਿਲਾਂ ਅਪਣੀ ਰਚਨਾਂ ਦਾ ਰਚਿਆ ਹੋਇਆ ਮੰਗਲ ਨਹੀਂ ਲਿਖਦੇ, ਪਰ ਅਪਣੇ ਇਸ਼ਟ-ਗੁਰੂ-ਅਪਣੇ ਸਤਿਗੁਰੂ-ਜੀ ਦੇ ਕੀਤੇ ਹੋਏ ਮੰਗਲ, ਜੋ ਉਹਨਾਂ ਨੇ ਲਿਖੇ ਹਨ, ਦੋਹੇ ਦੇ ਰੂਪ ਵਿਚ ਲਿਆ ਕੇ ਲਿਖਦੇ ਹਨ। ਅਪਣਾ ਇਸ਼ਟ ਸਦਾ ਮੰਗਲ ਰੂਪ ਹੈ, ਪਰ ਜੋ ਮੰਗਲ ਅਪਣੇ ਇਸ਼੍ਟ ਗੁਰੂ ਜੀ ਮਨਾਉਣ, ਉਨ੍ਹਾਂ ਨੂੰ ਸਭ ਤੋਂ ਪਹਿਲੀ ਤੇ ਸ਼੍ਰੋਮਣੀ ਜਗਾ ਦੇਣੀ ਇਹ ਕਵੀ ਜੀ ਦੀ ਇਸ਼੍ਰਾਪਤੀ ਤੇ ਪ੍ਰੇਮਾਭਗਤੀ ਦਾ ਕਟਾਖਯ ਹੈ।

ਹੁਣ ਇਸ ਸੂਰਤ ਵਿਚ ਅਰਥ ਭਾਵ ਇਹ ਹੈ:- '੧ੴ ਸਤਿਗੁਰਪ੍ਰਸਾਦਿ' ਜੋ ਮੰਗਲ ਹੈ ਉਸ ਦੀ ਕਿਰਪਾ ਨਾਲ ਸੱਚ ਪ੍ਰਾਪਤ ਹੁੰਦਾ ਹੈ, '੧ੴ ਵਾਹਿਗੁਰੂ ਜੀ ਕੀ ਫਤੇ' ਜੋ ਮੰਗਲ ਹੈ ਉਹ ਵਿਘਨਾਂ ਦਾ ਨਾਸ਼ ਕਰਤਾ ਹੈ। ਵੇਰਵਾ ਐਉਂ ਹੈ:-

[ਸਤਿ] ਤ੍ਰੈ ਕਾਲ ਅਬਾਧ ਰੂਪ, ਜੋ ਸਾਰੇ ਦਿੱਸਦੇ ਪਸਾਰੇ ਵਿਚ 'ਸਤਯ' ਹੈ।

[ਗੁਰੂ] ਸਭ ਦਾ ਆਦਿ ਕਾਲ ਤੋਂ ਸਿੱਖਯਾ ਦਾਤਾ, ਬੁੱਧੀ ਤੇ ਬੁਧਿ ਵਿਚ ਆਤਮ ਸਿੱਖਯਾ ਦੇਣਹਾਰਾ ਗੁਰੂ, ਜੋ ਗੁਰੂਆਂ ਦਾ ਬੀ ਗੁਰੂ ਹੈ, ਉਹ

[ਏਕੁੰਕਾਰਾ] ੧ੴ ਸਰੂਪ ਹੈ, ਅਰਥਾਤ-

ਇਕ ਹੈ ਅਰ ਵਯਾਪਕ ਹੈ ਅਰ ਸਾਡੀ ਸਮਝ ਲਈ '੧ੴ'

ਉਸ ਦਾ ਰੂਪ ਹੈ ਯਾ ਸਰੂਪ ਦਾ ਚਿੰਨ੍ਹ ਹੈ। [ਤਿਹਿ ਪ੍ਰਸਾਦਿ] ਉਸ ਦੀ ਕ੍ਰਿਪਾ ਨਾਲ-

[ਸਚੁ] ਸਦਾ ਇਕ ਰਸ ਰੂਪ ਰਹਿਣ ਵਾਲਾ (ਅਕਾਲ ਪੁਰਖ) ਪ੍ਰਾਪਤ। ਹੋਇ] ਹੁੰਦਾ ਹੈ।

[ਸੋਇ] ਉਹੀ, ਭਾਵ-ਏਕੁੰਕਾਰਾ।

[ਵਾਹਿਗੁਰੂ]=ਵਾਹਿਗੁਰੂ ਰੂਪ ਹੈ। ਗੁਰੂ ਆਦਿ ਗੁਰੂ, ਗੁਰੂਆਂ ਦਾ ਗੁਰੂ, ਵਾਹਿ=ਅਸਚਰਜ ਰੂਪ=ਕਥਨ ਕਹਿਣ ਤੋ ਪਰੇ, ਮਨ ਬਾਣੀ ਤੋਂ ਪਰੇ ਹੈ ਜਿਸ ਦਾ ਰੂਪ।

[ਫਤੇ] ਸਦੀਵ ਕਾਮਯਾਬੀ, ਨਿਰਵਿਘਨ ਕਾਮਯਾਬੀ, ਨਿਰਸੰਸੇ ਕਾਮਯਾਬੀ, ਭਾਵ-ਹਰ ਮਾਮਲੇ ਵਿਚ ਜਿੱਤ ਉਸੇ ਵਾਹਿਗੁਰੂ ਦੀ ਹੈ।

---

*ਸਬੂਤ ਲਈ ਦੇਖੋ ਗੁਰ ਪ੍ਰਤਾਪ ਸੂਰਜ ਰਾਸ ਤੀਸਰੀ ਦਾ ਮੁੱਢ ਲਿੱਥੇ ਕਵਿ ਜੀ ਆਪੇ ਵਾਰਤਕ ਰੂਪ ਵਿਚ ਇਹੋ ਮੰਗਲ ਐਉਂ ਲਿਖਦੇ ਹਨ:- '੧ੴ ਸਤਿਗੁਰਪ੍ਰਸਾਦਿ ॥ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥' ਅਤੇ ਨੌਵੀਂ ਰਾਸ਼ਿ ਦੇ ਆਦਿ ਵਿਚ ਬੀ ਕਵੀ ਜੀ ਨੇ ਏਹੋ ਦੋਵੇਂ ਮੰਗਲ ਅਸਲੀ ਰੂਪ ਵਿਚ ਦਿੱਤੇ ਹਨ।

ਜਿਸਦੀ ਸਦਾ ਜਿੱਤ ਹੈ ਉਸ ਨੂੰ ਵਿਘਨ ਕਦੇ ਨਹੀਂ। ਜਿਸ ਦੀ ਸਦਾ ਜਿੱਤ ਹੈ ਤੇ ਜੋ ਸਦਾ ਵਿਘਨਾਂ ਤੋਂ ਪਰੇ ਹੈ, ਉਹ ਜਿੱਤ ਦਾ ਦਾਤਾ ਤੇ ਵਿਘਨਾਂ ਦਾ ਨਾਸ਼ ਕਰਤਾ ਬੀ ਹੈ, ਤਾਂ ਤੇ ਸੰਛੇਪ ਅਰਥ ਇਹ ਬਣਿਆਂ ਕਿ:-

ਸੱਚ ਦੀ (ਅਥਵਾ ਸੁਖ ਦੀ) ਪ੍ਰਾਪਤੀ ਤੇ ਵਿਘਨਾਂ ਦਾ ਨਾਸ਼ ਦੋਇ ਵਸਤਾਂ ਇਨ੍ਹਾਂ ਦੋਹਾਂ ਮੰਗਲਾਂ ਤੋਂ ਪ੍ਰਾਪਤ ਹਨ, ਜੋ ਦੋਏ ਮੰਗਲ ਕਿ ਗੁਰੂ ਸਾਹਿਬਾਂ ਨੇ ਆਪ ਕੀਤੇ ਹਨ। 'ਪ੍ਰਸਾਦਿ' ਤੇ 'ਵਿਘਨ ਵਿਨਾਸ਼ਨੰ' ਦੋਹਾਂ ਮੰਗਲਾਂ ਦੇ ਫਲ ਹਨ।

ਕਵੀ ਜੀ ਦੀਆਂ ਦੋ ਲੋੜਾਂ ਹਨ, ਇਕ ਬਹੈਸੀਅਤ ਸਿੱਖ ਉਹਨਾਂ ਨੂੰ ਵਾਹਿਗੁਰੂ ਪ੍ਰਾਪਤੀ ਦੀ ਲੋੜ ਹੈ ਤੇ ਇਸ ਪ੍ਰਾਪਤੀ ਦੇ ਜਤਨ ਵਿਚ ਨਿਰਵਿਘਨਤਾ ਦੀ ਲੋੜ ਹੈ। ਫਿਰ ਓਹ ਗ੍ਰੰਥ ਲਿਖਣ ਲੱਗੇ ਹਨ ਗੁਰੂ ਜੀ ਦੇ ਜੀਵਨ ਕੌਤਕਾਂ ਦਾ, ਇਸ ਵਿਚ ਆਪ ਦੇ ਇਰਾਦੇ ਵਿਚ ਅਪਣੇ ਤਾਣ ਲਗਦੇ ਸੱਚ ਲਿਖਣ ਦੀ ਲੋੜ ਹੈ ਅਰ ਅਪਣੇ ਉੱਦਮ (ਇਸ ਗ੍ਰੰਥ) ਦੇ ਨਿਰਵਿਘਨ ਸਿਰੇ ਚੜ੍ਹਨ ਦੀ ਲੋੜ ਹੈ। ਦੋਹਾਂ ਲੋੜਾਂ ਲਈ ਦੋਇ ਆਸ਼ਯਾਂ ਦੀ ਸਿੱਧੀ ਵਾਸਤੇ ਆਪ ਨੇ ਅਪਣੇ ਇਸ਼੍ਟ ਦੇਵ ਜੀ ਦੇ ਕੀਤੇ ਦੋਹਾਂ ਮੰਗਲਾਂ ਨੂੰ ਆਦਿ ਥਾਉਂ ਆਪਣੇ ਗ੍ਰੰਥ ਵਿਚ ਦੇ ਕੇ ਉਹਨਾਂ ਨੂੰ ਦੋਹੇ ਵਿਚ ਲਿਆ ਕੇ, ਕਵਿਤਾ ਦਾ ਰੂਪ ਦੇ ਕੇ, ਮੰਗਲ ਕੀਤਾ ਹੈ ਤੇ ਉਹਨਾਂ ਮੰਗਲਾਂ ਦੀ ਸੱਤਯਾ, ਮਹਾਤਮ ਅਰ ਅਪਣੀ ਲੋੜ ਦੇ ਭਾਵਾਂ ਨੂੰ ਦਰਸਾਇਆ ਹੈ।

ਸੂਚਨਾ: ਆਮ ਤੌਰ ਤੇ ਇਸ ਦੋਹੇ ਦੇ ਏਹ ਅਰਥ ਬੀ ਕਰਦੇ ਹਨ, ਕਿ:-

(ੳ) ਏਕੁੰਕਾਰ ਜੋ ਵਾਹਿਗੁਰੂ ਹੈ, ਉਹ ਗੁਰੂ ਨਾਨਕ ਵਿਖੇ ਸਤਿਗੁਰੂ ਰੂਪ ਹੈ। (ਯਥਾ- 'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ') ਉਸ ਦੀ ਕ੍ਰਿਪਾ ਨਾਲ ਸੱਚ (ਅਥਵਾ ਸੁਖ) ਦੀ ਪ੍ਰਾਪਤੀ ਹੁੰਦੀ ਹੈ, ਉਹੀ (ਏਕੁੰਕਾਰ) ਵਾਹਿਗੁਰੂ (ਰੂਪ) ਹੈ, (ਜਿਸ ਦੀ ਸਦਾ), ਫਤੇ ਹੈ, (ਸਦਾ ਫਤੇ ਵਾਲੇ ਨੂੰ ਕਦੇ ਵਿਘਨ ਨਹੀਂ ਹੋ ਸਕਦਾ ਤੇ ਉਸ ਦੀ ਸ਼ਰਣ ਲੈਣ ਵਾਲੇ ਦੇ ਬੀ) ਵਿਘਨ ਨਾਸ਼ ਹੁੰਦੇ ਹਨ।

(ਅ) ਏਕੁੰਕਾਰ ਵਾਹਿਗੁਰੂ ਸਤਿਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ, (ਅਤੇ) ਉਹੀ ਵਿਘਨਾਂ ਦਾ ਨਾਸ਼ ਕਰਨੇ ਵਾਲਾ ਹੈ, ਉਸੇ ਦੀ ਸਦਾ ਜੈ ਹੈ।

### (ਅ) 'ਕਾਵਿ-ਸੰਕੇਤ' ਮਰ੍ਯਾਦਾ ਦਾ ਮੰਗਲ।

ਹਰੇਕ ਮਨੁੱਖ ਮਨ ਤੇ ਬੁੱਧੀ ਰੱਖਦਾ ਹੈ, ਵਿਦਯਾ ਨਾਲ ਬੁੱਧੀ ਸਾਣ ਚੜ੍ਹ ਜਾਂਦੀ ਹੈ ਤੇ ਚਤੁਰਤਾ ਵਿਚ ਵਧ ਜਾਂਦੀ ਹੈ, ਪਰ ਕੋਈ ਕੋਈ ਮਨੁੱਖ ਐਸੇ ਉਪਜਦੇ ਹਨ ਕਿ ਜਿਨ੍ਹਾਂ ਦਾ ਮਨ ਤੇ ਬੁੱਧੀ ਅਪਣੀ ਚਤੁਰਤਾ ਦੀ ਹੱਦ ਨੂੰ ਟੱਪਕੇ, ਕਦੇ ਕਾਰਣ ਕਦੇ ਅਕਾਰਣ ਕਿਸੇ ਐਸੇ ਹਾਲ ਵਿਚ ਜਾਂਦੇ ਹਨ ਕਿ ਜਿੱਥੇ ਮਾਨੋਂ ਮਨ ਬੁੱਧਿ ਨਹੀਂ ਰਹਿੰਦੇ; ਯਾ ਐਉਂ ਕਹੋ ਕਿ ਮਨ ਬੁੱਧਿ ਟਿਕ ਜਾਂਦੇ ਹਨ ਤੇ ਇਨ੍ਹਾਂ ਦੋਹਾਂ ਨੂੰ ਪ੍ਰਕਾਸ਼ਣ ਵਾਲੀ ਸੱਤਯਾ ਆਪੇ ਵਿਚ ਚਮਕਾਰਾ ਮਾਰ ਉਠਦੀ ਹੈ, ਉਹ ਹਾਲਤ ਕੁਛ ਅਕਹਿ ਜੇਹੀ ਹੁੰਦੀ ਹੈ ਅਰ ਉਸ ਦੀ ਵਯਾਖਯਾ, ਜਿਨ੍ਹਾਂ ਉੱਤੇ ਉਹ ਲੰਘੇ, ਉਹ ਬੀ ਨਹੀਂ ਦੱਸ ਸਕਦੇ, ਪਰੰਤੂ ਉਹ ਬੁੱਧੀ ਉੱਤੇ, ਮਨ ਉੱਤੇ ਇਕ ਪ੍ਰਭਾਵ ਛੋੜ ਜਾਂਦੀ ਹੈ, ਜਿਸ ਹੇਠ ਸੁਹਣੇ ਸੁਹਣੇ ਖਯਾਲ, ਅਚਰਜ ਵਲਵਲੇ ਤੇ ਅਜੀਬ ਭਾਵ ਪ੍ਰਗਟ ਹੁੰਦੇ ਹਨ, ਜਿਨ੍ਹਾਂ ਵਿਚੋਂ ਕਿਸੇ ਨ ਕਿਸੇ ਪ੍ਰਕਾਰ ਦੀ ਸੁੰਦਰਤਾ ਪ੍ਰਕਾਸ਼ ਪਾਉਂਦੀ ਹੈ। ਇਸ ਕਿਸਮ ਦੇ ਕਿਸੇ ਪ੍ਰਭਾਵ ਹੇਠ ਉੱਚ ਕਵਿਤਾ ਲਿਖੀ ਜਾਂਦੀ ਹੈ, ਇਸੇ ਹੇਠ ਉੱਚਾ ਸੰਗੀਤ ਉਤਰਦਾ ਹੈ, ਇਸੇ ਹੇਠ ਉੱਚੀ ਚਿੱਤ੍ਰਕਾਰੀ, ਇਸੇ ਹੇਠ ਉੱਚੀ ਮੂਰਤਿ ਤ੍ਰਾਸ਼ੀ, ਇਸੇ ਹੇਠ ਸਾਰੇ ਕਲਾਕੌਸ਼ਲ ਯਾ 'ਕੋਮਲ ਉਨਰ' ਆਪਣਾ ਪ੍ਰਕਾਸ਼ ਪਾਉਂਦੇ ਹਨ। ਯਾਦ ਰਹੇ, ਇਹ ਗਲ ਹਰੇਕ ਕਵੀ ਨੂੰ ਪ੍ਰਾਪਤ ਨਹੀਂ।

ਆਦਿ ਕਾਲ ਵਿਚ ਜਦੋਂ ਪਛਮੋਤ੍ਰ ਵੱਲੋਂ ਇਕ ਆਰਯ ਕੁਲ ਨਾਮੇ ਦੇ ਲੋਕ ਪੰਜਾਬ ਵਿਚ ਆਕੇ ਵੱਸੇ ਤਾਂ ਉਨ੍ਹਾਂ ਵਿਚ ਬੀ ਐਸੇ ਆਦਮੀ ਸਨ; ਜੋ ਕਵਿਤਾ ਕਰਦੇ ਸਨ, ਉਨ੍ਹਾਂ ਦੇ ਉਚਾਰੇ ਗੀਤ ਰਿਗ ਵੇਦ ਵਿਚ ਮਿਲਦੇ ਹਨ। ਮਜ਼ਹਬੀ ਪ੍ਰੇਮ ਤੇ ਵੱਡਿਆਂ ਦੇ ਸਤਿਕਾਰ ਨੇ ਜੋ ਕੁਛ ਵੇਦਾਂ ਬਾਬਤ ਕਿਹਾ ਹੈ (ਕਿ ਓਹ ਆਦਿ ਕਾਲ ਤੋਂ ਸਨ ਤੇ ਪਰਮੇਸ਼ੁਰ ਨੇ ਇਸੇ ਬਾਣੀ ਦੇ ਰੂਪ ਵਿਚ ਰਚੇ ਸਨ ਤੇ ਰਿਸ਼ੀਆਂ ਨੇ ਓਹ ਉੱਤੋਂ ਇਸੇ ਸੰਸਕ੍ਰਿਤ ਬਾਣੀ ਦੇ ਰੂਪ ਵਿਚ ਸੁਣੇ ਸਨ) ਉਸ ਤੋਂ ਬੀ ਇਹੀ ਸਿੱਟਾ ਨਿਕਲਦਾ ਹੈ ਕਿ ਓਹ ਮੰਤ੍ਰ ਯਾ ਗੀਤ ਲਿਖਣ ਵਾਲਿਆਂ ਕਿਸੇ ਪ੍ਰਭਾਵ ਹੇਠ ਲਿਖੇ ਹਨ। ਵੇਦ ਵਿਚ ਪੜ੍ਹਕੇ ਤੱਕੋ ਤਾਂ ਉਸ ਨਾ ਦਿੱਸਣ ਵਾਲੇ ਕਾਰਣ ਨੂੰ, ਜੋ ਅਣਡਿੱਠ ਵਿਚ ਮਿਥਿਆ ਗਿਆ, ਵੇਦਾਂ ਦੀ ਮਾਂ 'ਵਾਚ' ਦੱਸੀ ਗਈ। 'ਵਾਚ' ਯਾ 'ਵਾਕ' ਦਾ ਅਰਥ ਹੈ ਬਾਣੀ, ਪਰ ਉਹ ਬਾਣੀ ਵੇਦ ਵਿਚ ਇੱਕ ਨਾ ਦਿੱਸਣ ਵਾਲੀ ਸੱਤਯਾ ਯਾ ਵਜਕਤੀ ਬੀ ਮੰਨੀ ਗਈ, ਜਿਸ ਨੂੰ ਪਿੱਛੋਂ ਦੇਵੀ ਆਖਿਆ ਗਿਆ। ਜਦੋਂ ਆਰਯ ਕੁਲ ਦੇ ਲੋਕ ਸਰਸਵਤੀ ਨਦੀ ਦੇ ਕਿਨਾਰੇ ਤੱਕ ਫੈਲ ਗਏ, ਤਦ ਓਸ ਥਾਂ ਤੇ ਓਹਨਾਂ ਦੀ ਵਿਦਜਕ ਤਰੱਕੀ ਵੀ ਬਹੁਤ ਹੋਈ, ਯੱਗ ਤੇ ਮੰਤਰ ਉਚਾਰਨ ਦਾ ਸੰਗੀਤ ਉਥੇ ਬਹੁਤ ਵਧਿਆ। ਸਰਸ੍ਵਤੀ ਇਕ ਪਵਿੱਤ੍ਰ ਨਦੀ ਹੋ ਗਈ, ਇੱਥੋਂ ਤਾਈਂ ਕਿ ਸਰਸਵਤੀ ਦਾ ਪ੍ਰਭਾਵ ਰਿਸ਼ੀਆਂ ਤੇ ਸਿਆਣਿਆਂ ਦੇ ਮਨਾਂ ਤੋਂ 'ਮੰਤ੍ਰ' ਤੇ 'ਸਾਮ' ਤੇ 'ਰਿਚਾ' ਅਰਥਾਤ ਗੀਤ ਉਚਾਰਨ ਵਾਲਾ ਮੰਨਿਆਂ ਗਿਆ। ਸਰਸ੍ਵਤੀ, ਜੋ ਨਦੀ ਸੀ, ਓਸਦੀ ਪਵਿੱਤ੍ਰਤਾ, ਓਸਦਾ ਪ੍ਰਭਾਵ ਅਦ੍ਰਿਜਜ ਰੂਪ ਲੈਕੇ ਵਜਕਤੀ ਵਾਲਾ ਮੰਨਿਆਂ ਗਿਆ ਅਤੇ ਓਹ ਕਵਿਤਾ ਦਾ ਪ੍ਰਭਾਵ ਪਾਉਣ ਵਾਲੀ ਦੇਵੀ ਵੀ ਮੰਨੀ ਗਈ। ਕੁਛ ਕਾਲ ਪਾ ਕੇ ਪਹਿਲੀ ਦੇਵੀ 'ਵਾਚ' ਤੇ 'ਸਰਸ੍ਵਤੀ' ਦੋਵੇਂ ਇਕ ਰੂਪ ਮੰਨੀਆਂ ਜਾਣ ਲੱਗ ਪਈਆਂ ਤੇ ਇਸ ਤਰ੍ਹਾਂ 'ਸਰਸ੍ਵਤੀ' 'ਵਿੱਦਜਾ-ਕਵਿਤਾ-ਵਕੱਤ੍ਰਤਾ' ਦੀ ਦੇਵੀ ਵਰਣਨ ਹੋਣ ਲੱਗੀ ਅਤੇ ਰਿਸ਼ੀਆਂ ਨੂੰ 'ਅਗੰਮ ਬੁੱਧੀ' ਦੇਣ ਲਈ, 'ਕਵਿਤਾ ਕਰਨ ਦਾ ਇਲਹਾਮ' ਦੇਣ ਲਈ ਇਸਦੇ ਆਵਾਹਨ ਹੋਣ ਲੱਗੇ। ਇਸ ਤੋਂ ਹੋਰ ਮਗਰਲੇ ਸਮੇਂ ਦੀ ਇਕ ਇਹ ਵਾਰਤਾ ਬੀ ਹੈ ਕਿ ਸਰਸ੍ਵਤੀ (ਵਿਦਜਾ ਦੀ ਦੇਵੀ*) ਅਰਸ਼ਾਂ ਵਿਚ ਵੱਸਦੀ ਸੀ, ਬੜੇ ਪ੍ਰਯਤਨ ਨਾਲ ਓਸਨੇ ਧਰਤੀ ਤੇ ਆਉਣ ਦੀ ਕ੍ਰਿਪਾਲਤਾ ਕੀਤੀ ਤੇ 'ਭਰਤ' ਮੁਨੀ ਉਤੇ ਵਾਰਦ ਹੋਕੇ ਓਸ ਨੇ 'ਅੱਖਰ ਗਿਆਨ' ਤੇ 'ਬੋਲੀ' ਦ੍ਵਾਰਾ ਮਨੁੱਖ ਜਾਤੀ ਨੂੰ ਸੁਸਿੱਖਜਤ ਕਰਨ ਲਈ ਵਿਦਜਾ ਨਾਲ ਨਿਵੇਸ਼ਤ ਕੀਤਾ, ਇਸ ਕਰਕੇ ਸਰਸ੍ਵਤੀ ਦਾ ਇਕ ਨਾਮ 'ਭਾਰਤੀ' ਹੋਇਆ। ਸੰਸਕ੍ਰਿਤ ਵਿਦਯਾ ਭੀ ਇਸ ਤੋਂ ਤੁਰੀ ਮੰਨੀ ਗਈ, ਸ਼ਾਰਦਾ ਭੀ ਸਰਸ੍ਵਤੀ ਦਾ ਨਾਮ ਹੋਇਆ, ਜਿਸ ਦਾ ਅਰਥ ਹੈ, ਸਾਰੀਆਂ ਵਿਦਜਾ ਵਿਗਜਾਨਾਂ ਦਾ ਸਾਰ=(ਤੱਤ੍ਵ) ਦਾਨ ਕਰਨ ਵਾਲੀ+। ਹੋਰਨਾਂ ਦੇਵੀਆਂ ਨੂੰ ਬਲੀਆਂ ਦਿੱਤੀਆਂ ਜਾਂਦੀਆਂ ਸਨ, ਪਰ ਸਰਸ੍ਵਤੀ ਦੀ ਬਲੀ ਕਵੀਆਂ ਦੇ ਉੱਚੇ ਹਿਰਦਿਆਂ ਦੀ ਉਸਤਤੀ ਯਾ ਓਸਦੀ ਵੱਲੋਂ ਵਿਦਜਾ, ਕਵਿਤਾ, ਉੱਚ ਖਯਾਲੀ ਦੀ ਆਵੇਸ਼ਤਾ ਯਾ ਆਵੇਸ਼ ਸ਼ਕਤੀ ਲਈ ਯਾਚਨਾ ਹੀ ਰਹੀ। ਸਮੇਂ ਬਦਲਦੇ ਗਏ ਤੇ ਹਜ਼ਾਰਹਾ ਵਰਹੇ ਗੁਜ਼ਰ ਗਏ; ਹਿੰਦ ਵਿਚ ਸਭਜਤਾ ਦੇ ਕਈ ਰੰਗ ਹੋਏ, ਮਤ ਭੇਦ ਬੀ ਅਨੇਕਾਂ ਹੋਏ, ਰੰਗਾਂ ਰੰਗਾਂ ਦੇ ਕਵੀ ਹੋਏ, ਇਸ਼ਟ ਬੀ ਉਨ੍ਹਾਂ ਦੇ ਨਿਖੇੜਵੇਂ ਤੇ ਅੱਡਰੇ ਅੱਡਰੇ ਹੋਏ ਪਰ ਅਣਡਿੱਠੇ ਜਗਤ ਵਿਚੋਂ ਜੋ ਆਵੇਸ਼ ਕਵੀਆਂ ਵਿਚ ਹੁੰਦਾ ਹੈ ਓਸ ਦਾ ਨਾਮ 'ਸ਼ਾਰਦਾ ਯਾ ਸਰਸ੍ਵਤੀ' ਇਹੋ ਇਕ 'ਅਰੂਪ ਵਜਕਤੀ ਦੇ ਖਿਆਲ' ਵਾਲਾ ਜਾਰੀ ਰਿਹਾ, ਅਰ ਦੇਸ਼, ਕਾਲ, ਮਤ ਦੇ ਭੇਦ ਹੋਣ ਤੇ

*ਸਰਸ੍ਵਤੀ ਬ੍ਰਹਮਾ ਦੀ ਵਹੁਟੀ ਹੈ' ਇਹ ਇਸ ਸਮੇਂ ਤੋਂ ਪਿੱਛੋਂ ਦਾ ਖਿਆਲ ਹੈ।

+ਮਹਾਂਭਾਰਤ (ਸਾਲਯਪਰਵ ੧੨੬੨੦) ਵਿਚ ਸੱਤ ਸਰਸ੍ਵਤੀਆਂ ਮੰਨੀਆਂ ਗਈਆਂ ਹਨ-ਸੁਪ੍ਰਭਾ, ਕਾਂਚਨਾਕਸ਼ੀ, ਵਿਸ਼ਾਲਾ, ਮਨੋਰਮਾ, ਓਘਾਵਤੀ, ਸੁਰੇਣੁ, ਵਿਮਾਲੋਦਕਾ।

ਵੀ ਕਵੀਆਂ ਦਾ ਇਹ ਖਿਆਲ ਇੱਕੋ ਰਿਹਾ ਤੇ ਇਸ ਵਿਚ ਫਰਕ ਤੇ ਨਿਖੇੜਾ ਨਹੀਂ ਪਿਆ ਅਤੇ ਇਹ ਖਿਆਲ ਮਜ਼ੁਬ ਦੀ ਸ਼ਕਲ ਨਹੀਂ ਲੈ ਗਿਆ। ਅਰਥਾਤ- 'ਸਾਰਦਾ' ਦਾ ਆਵਾਹਨ ਕੋਈ ਮਜ਼ੁਬ ਯਾ ਮਤ ਯਾ ਦੀਨ ਨਹੀਂ ਬਣਿਆਂ, ਬਲਕੇ ਅੱਡ ਅੱਡ ਮਤ ਭੇਦਾਂ ਵਾਲਿਆਂ ਦਾ ਇਹ ਇਕ 'ਕਾਵਿ-ਸੰਕੇਤ' ਮਰਯਾਦਾ ਦੀ ਸੂਰਤ ਵਿਚ ਸਾਂਝਾ 'ਮਨੋ-ਹੁਲਾਸ' ਰਿਹਾ।

ਉੱਪਰ ਤਾਂ ਅਸਾਂ ਹਿੰਦ ਦਾ ਹਾਲ ਦਿੱਤਾ ਹੈ, ਹੁਣ ਸੁਣੋ ਯੂਰਪ ਵਿਚ ਇਸ ਖਿਆਲ ਦਾ ਕਿੰਵ ਹਾਲ ਰਿਹਾ:-

ਯੂਰਪ ਵਿਚ ਸਭ ਤੋਂ ਪੁਰਾਣੀ ਸਭਜਤਾ ਯੂਨਾਨ (ਗ੍ਰੀਸ) ਦੀ ਹੈ, ਓਸ ਤੋਂ ਮਗਰਲੀ ਰੋਮ ਦੀ, ਅੱਜ ਕਲ ਦੀ ਸਭਜਤਾ ਮਾਨੋਂ ਇਨ੍ਹਾਂ ਦੋਹਾਂ ਦੀ ਧੀ ਤੇ ਦੋਹਤੀ ਹੈ। ਪੁਰਾਤਨ ਯੂਨਾਨ ਵਿਚ ਜਦੋਂ ਕਿ ਓਸ ਵਿਚ ਕਵੀ ਹੋਣ ਲੱਗੇ, ਇਹੋ ਹਿੰਦ ਵਰਗਾ ਖਿਆਲ ਸ਼ਾਰਦਾ* ਦਾ ਰਿਹਾ ਹੈ। ਸ਼ਾਰਦਾ ਨੂੰ ਯੂਰਪ ਵਾਲੇ (muse) ਮਯੂਜ਼ ਆਖਦੇ ਹਨ, ਇਸ ਵਾਸਤੇ ਲਾਤੀਨੀ ਪਦ ਹੈ- ਮਯੂਜ਼ਾ (musa) ਤੇ ਯੂਨਾਨੀ ਪਦ ਹੈ-ਮੌਸਾ (mousa)[ਯੂਨਾਨ ਵਿਚ ਮਯੂਜ਼ ਪਹਿਲੇ ਇਕ ਸੀ, ਫਿਰ ਤ੍ਰੈ ਸਨ+ ਤੇ ਫਿਰ ਨੌਂ। ਇਨ੍ਹਾਂ ਨੂੰ ਦੇਵਤਾ ਜ਼ਯੂਅਸ ਦੀਆਂ ਧੀਆਂ ਤੇ ਕੁਆਰੀਆਂ++ ਮੰਨਿਆ ਗਿਆ ਸੀ, ਏਹ ਨਵੇਂ* ਦੇਵੀਆਂ ਮੰਨੀਆਂ ਗਈਆਂ ਸਨ। ਇਨ੍ਹਾਂ ਦੀ ਬਾਬਤ ਇਹ ਖਿਆਲ ਸੀ ਕਿ 'ਜ਼ਯੂਅਸ' ਨਾਮੇ ਦੇਵਤਾ ਦੀ ਜਗਵੇਦੀ ਦੇ ਉਦਾਲੇ ਏਹ ਦੇਵੀਆਂ ਜ਼ਯੂਅਸ ਦਾ ਯਸ਼ ਗਾਇਨ ਕਰਦੀਆਂ ਹਨ। ਮਨੁੱਖਾਂ ਤੇ ਦੇਉਤਿਆਂ ਦੇ ਅਸਲ ਤੇ ਜਨਮ ਦੇ ਹਾਲ ਗਾਉਂਦੀਆਂ ਹਨ, ਦੇਵਤਿਆਂ ਦੇ ਸਮਾਗਮਾਂ ਵਿਚ ਕੀਰਤਨ ਕਰਦੀਆਂ ਹਨ, ਬੀਰਾਂ ਤੇ ਯੋਧਿਆਂ ਦੇ ਸਤਿਕਾਰ ਕਥਨ ਕਰਦੀਆਂ ਹਨ, ਇਨ੍ਹਾਂ ਨੂੰ ਭੂਤ ਤੇ ਭਵਿੱਖ ਦੀ ਖ਼ਬਰ ਹੁੰਦੀ ਹੈ, ਜਿਨ੍ਹਾਂ ਕਵੀਆਂ ਤੇ ਇਨ੍ਹਾਂ ਦੀ ਮਿਹਰ ਹੁੰਦੀ ਹੈ ਓਹਨਾਂ ਨੂੰ ਉੱਚੀ ਵਿਦਜਾ, ਸੁਹਣੇ ਵਲਵਲੇ ਨਾਲ ਭਰ ਦੇਂਦੀਆਂ ਹਨ ਤੇ ਉੱਚੀ ਕਵਿਤਾ ਕਰਨ ਦੀ ਜਾਚ ਸਿਖਾਲਦੀਆਂ ਹਨ।

ਯੂਨਾਨੀਆਂ ਨੇ ਮਯੂਜ਼ਿਜ਼ ਨੂੰ ਐਪੋਲੋ ਦੇਵਤਾ ਦੀ ਸਰਪ੍ਰਸਤੀ ਤੇ ਅਗੁਵਾਨੀ ਵਿੱਚ ਟੁਰਦੀਆਂ ਬੀ ਵਰਣਨ ਕੀਤਾ ਹੈ, ਉਨ੍ਹਾਂ ਨੇ 'ਐਪੋਲੋ' ਦੇਵਤਾ ਨੂੰ ''ਮਯੂਜ਼ਾਗੈਟੇਸ'' (ਅਰਥਾਤ ਮਯੂਜ਼ਾ ਦਾ ਆਗੂ) ਦਾ ਖਿਤਾਬ ਦੇ ਰੱਖਿਆ ਸੀ। ਇਨ੍ਹਾਂ ਦੇਵੀਆਂ ਦੀ ਪੂਜਾ ਦੇ ਦੋ ਮੁਕਾਮ ਸਨ: ੧. ਅਲੰਮਪੀਅਸ ਪਹਾੜ ਦੇ ਢਲਾਨ ਉੱਤੇ, ਲਿਇਥਬ੍ਰੋਨ ਤੇ ਪਿੰਪਲੇਇਆ ਦੇ ਪਵਿੱਤ੍ਰ ਚਸ਼ਮਿਆਂ ਦੇ ਕੋਲ। ੨. ਹੈਲੀਕੋਨ ਪਹਾੜ ਉੱਤੇ ਅਸਕਰਾ ਤੇ ਥੈਸਪੀ ਦੇ ਪਾਸ, ਇਸ ਤੋਂ ਛੁੱਟ ਥੈਸੇਲੀ ਤੇ ਇਟਲੀ ਵਿਚ ਵੀ ਇਨ੍ਹਾਂ ਦੇ ਪੂਜਾ ਮੰਦਰ ਬਣੇ ਸਨ। ਹਿੰਦ ਦੀ ਸ਼ਾਰਦਾ ਵਾਂਙੂੰ ਮਯੂਜ਼ਿਜ਼ ਵੀ ਜੀਵਾਂ ਦੀਆਂ ਬਲੀਆਂ ਨਹੀਂ ਸਨ ਲੈਂਦੀਆਂ, ਪਰ ਕਵੀਆਂ ਦੇ ਦਿਲ ਤਰੰਗ, -ਜਦੋਂ ਕਿ ਓਹ ਕੋਈ ਪੋਥੀ ਲਿਖਣ ਤਾਂ ਆਪਣਾ ਮੰਗਲ ਇਨ੍ਹਾਂ ਦੇ ਆਵਾਹਨ ਤੋਂ ਕਰਦੇ ਸਨ ਅਰ ਆਪਣੀ ਕਵਿਤਾ ਵਿਚ ਪ੍ਰਬੀਨਤਾ, ਨਿਬਾਹ, ਰਸ ਤੇ ਉੱਚ ਖ਼ਯਾਲੀ ਲਈ ਇਨ੍ਹਾਂ ਦੀ ਸਹਾਇਤਾ ਮੰਗਦੇ ਸਨ, ਕਿਸੇ ਮਹਾਂ ਕਾਵ੍ਯ ਦੇ ਵਿੱਚ ਵਿੱਚ ਵੀ ਜਿੱਥੇ ਕਿਸੇ ਵੱਡੇ ਪ੍ਰਸੰਗ ਯਾਂ ਕਠਨ ਵਿਸ਼ੇ ਨੂੰ ਛੂਹਣ ਤਾਂ ਮਯੂਜ਼ ਨੂੰ ਮੁੜ ਮੁੜ ਬੀ ਯਾਦ ਕਰਦੇ ਸਨ।

---

*ਉਡੇਸੀ ਜੈਸੀ ਪੁਰਾਤਣ ਕਵਿਤਾ (ਦੇ ੨੪-੬੦) ਵਿਚ ਇਨ੍ਹਾਂ ਦਾ ਜ਼ਿਕਰ ਆਉਂਦਾ ਹੈ।

+ਤਿੰਨਾਂ ਦੇ ਨਾਮ ਏਹ ਸਨ:- ਮ੍ਨੇਮੇ (ਚੇਤਾ ਸ਼ਕਤੀ), ਮਲੈਟੇ (ਵੀਚਾਰ), ਓਡੇ (ਗੀਤ)।

++ਪ੍ਰੰਤੂ ਕਈ ਇਕ ਖ਼ਯਾਲੀ ਕਵੀ ਜੈਸਾ ਕਿ ਆਰਫੀਅਸ, ਲਾਈਨਸ ਇਆਲੈਮਸ ਆਦਿ ਮਯੂਜ਼ਜ਼ ਦੇ ਪੁੱਤ੍ਰ ਬੀ ਦੱਸੇ ਜਾਂਦੇ ਹਨ, ਜਿਵੇਂ ਹਿੰਦ ਦੀ 'ਵਾਚ' ਤੇ 'ਸਰਸ੍ਵਤੀ' ਪਹਿਲੇ ਕੁਆਰੀ ਸੀ ਪਰ ਪਿਛਲੇ ਸਮੇਂ ਬ੍ਰਹਮਾ ਦੀ ਆਦਿ ਸ਼ਕਤੀ ਅਰ ਉਸਦੀ ਇਸਤ੍ਰੀ ਵਰਣਨ ਹੋਈ ਹੈ।

ਯੂਨਾਨ ਤੋਂ ਟੁਰ ਕੇ ਇਹ ਖਿਆਲ ਇਟਲੀ ਯਾ ਰੋਮ ਵਿਚ ਗਿਆ। ਲਾਤੀਨੀ ਜ਼ਬਾਨ ਵਿਚ ਅਸੀਂ ਇਸ ਦਾ ਨਾਮ ਦੱਸ ਆਏ ਹਾਂ, ਰੋਮ ਤੋਂ ਇਹ ਖਿਆਲ ਸਾਰੇ ਯੂਰਪ ਵਿਚ ਫੈਲ ਗਿਆ। ਫੇਰ ਸਮਾਂ ਆਇਆ ਕਿ ਸਾਰਾ ਯੂਰਪ-ਦੇਵਤਾ ਪ੍ਰਸਤੀ-ਦੇ ਮਜ਼ਹਬ ਤੋਂ ਨਿਕਲਕੇ ਈਸਾਈ ਹੋ ਗਿਆ। ਸਭ ਦੇਵੀ ਦੇਉਤਾ ਦੇ ਪੂਜਨ ਛੁਟ ਗਏ, ਮੰਦਰ ਗ਼ੈਰ ਆਬਾਦ ਹੋ ਗਏ, ਗਿਰਜੇ ਬਣ ਗਏ ਤੇ ਉਨ੍ਹਾਂ ਉਤੇ ਟੱਲ ਖੜਕਣ ਲੱਗ ਪਏ, ਰੱਬ ਰੱਬ ਦਾ ਪੁੱਤ੍ਰ, ਤੇ 'ਰੂਹੁਲ-ਕੁਦਸ' ਦਾ ਹੋਕਰਾ ਘਰ ਘਰ ਹੋ ਗਿਆ, ਪਰ ਕਵੀਆਂ ਦੇ 'ਦਿਲ-ਮੰਦਰਾਂ' ਵਿੱਚੋਂ 'ਮਯੂਜ਼' ਦਾ ਮੰਦਰ ਨਾ ਢੱਠਾ। ਇਟਲੀ ਦਾ ਪ੍ਰਸਿੱਧ ਮਹਾਂ ਕਵੀ ਡੈਂਟੇ ਆਪਣੇ ਮਹਾਂ ਕਾਵ੍ਯ ਵਿਚ ਮਯੂਜ਼ ਦਾ ਆਵਾਹਨ ਕਰਦਾ ਹੈ, (ਦੇਖੋ, ਪ੍ਰਗੇਟਰੀ ਕੈਂਟੋ ੧, ਸਤਰ ੭) ਜਿੱਥੇ ਓਹ ਨਵਾਂ ਹੀ ਮਯੂਜ਼ਿਜ਼ ਨੂੰ ਯਾਦ ਕਰਦਾ ਹੈ ਅਤੇ ਕੈਲੀਆਪੇ (ਵੀਰ ਚਰਿਤ ਵਰਣਨ) ਦੀ ਸਰਸ੍ਵਤੀ ਨੂੰ ਖਾਸ ਹੋਕਰਾ ਦੇਂਦਾ ਹੈ। ਫੇਰ 'ਪੈਰਾਡਾਈਸ' (ਕੈਂਟੋ ੧, ਸਤਰ ੧੨) ਵਿਚ ਡੈਂਟੇ ਮਯੂਜ਼ਿਜ਼ ਦੇ ਆਗੂ ਐਪੋਲੋ ਨੂੰ ਯਾਦ ਕਰਦਾ ਹੈ ਕਿ ਤੂੰ ਮੇਰੀ ਛਾਤੀ ਵਿਚ ਪ੍ਰਵੇਸ਼ ਕਰ ਅਰ ਮੈਨੂੰ ਉੱਚਾ ਆਵੇਸ਼ ਦੇਹ।

ਡੈਂਟੇ ਦੇ ਸਮੇਂ ਮਗਰੋਂ ਯੂਰਪ ਦੇ ਈਸਾਈਪਣੇ ਵਿਚ ਹੋਰ ਫਰਕ ਆਯਾ, ਈਸਾਈਅਤ ਹੋਰ ਛਾਣੀ ਤੇ ਪੁਣੀ ਗਈ, ਅਰ ਦੇਵਤਾ ਪੂਜਾ ਤਾਂ ਕਿਤੇ ਰਹੀ, ਈਸਾ ਤੇ ਮਰੀਯਮ ਦੀਆਂ ਮੂਰਤੀਆਂ ਦੀ ਪੂਜਾ ਬੀ ਬਹੁਤੇ ਮੁਲਕਾਂ ਤੋਂ ਛੁੱਟੀ, ਨਵੇਂ ਮਤ ਦਾ ਨਾਮ ਪ੍ਰਾਟੈਸਟੈਂਟ ਹੋਯਾ, ਪਰੰਤੂ ਕਵੀਆਂ ਦੇ ਮੰਡਲ ਵਿਚ ਉਨ੍ਹਾਂ ਦੀ ਸਰਸ੍ਵਤੀ (ਮਯੂਜ਼) ਦਿਲ ਦੇ ਤਖਤੋਂ ਨਾ ਉਤਰੀ। ਯੂਰਪ ਦਾ ਢੇਰ ਸਾਰਾ ਹਿੱਸਾ ਭਾਵੇਂ ਪ੍ਰਾਟੈਸਟੈਂਟ ਹੋ ਗਿਆ, ਪਰੰਤੂ ਕਵੀ ਮਯੂਜ਼ਾਂ ਨੂੰ ਯਾਦ ਕਰਦੇ ਰਹੇ ਅਰ ਆਪਣੀ ਕਵਿਤਾ ਦੀ ਸਫਲਤਾ ਲਈ ਸਹਾਇਤਾ ਮੰਗਦੇ ਰਹੇ। ਪ੍ਰਾਟੈਸਟੈਂਟ ਈਸਾਈਆਂ ਵਿਚੋਂ ਇਕ ਹੋਰ ਤ੍ਰਿੱਖਾ ਫਿਰਕਾ 'ਪ੍ਯੂਰੀਟੈਨਸ'ਦਾ ਨਿਕਲਿਆ, ਜਿਨ੍ਹਾਂ ਵਿਚੋਂ 'ਮਿਲਟਨ' ਨਾਮੇ ਇਕ ਮਹਾਨ ਕਵੀ ਜੀ ਹੋਏ ਹਨ। ਆਪ ਨੇ ਬੀ ਮਯੂਜ਼ ਨੂੰ ਯਾਦ ਕੀਤਾ ਹੈ। ਆਪਣੀ 'ਲਾਈਸਿਡਸ' ਨਾਮੇ ਕਵਿਤਾ ਵਿਚ ਆਪ ਨੇ ਪਵਿੱਤ੍ਰ ਚਸ਼ਮੇਂ ਦੀਆਂ ਭੈਣਾਂ (ਮਯੂਜ਼ਿਜ਼) ਨੂੰ ਜੋ ਜ੍ਯੂਪੀਟਰ ਦੇ ਸਥਾਨ ਹੇਠੋਂ ਨਿਕਲਦਾ ਹੈ, ਪਤਾ ਦੇ ਕੇ ਯਾਦ ਕੀਤਾ ਹੈ। ਇਸ ਕਵੀ ਨੇ ਆਪਣੇ 'ਪੈਰਾਡਾਈਸ ਲਾਸਟ' ਨਾਮੇ ਮਹਾਂਕਾਵ੍ਯ ਵਿਚ ਵੀ ਮਯੂਜ਼ ਨੂੰ ਯਾਦ ਕੀਤਾ ਹੈ, ਸਗੋਂ ਆਪ ਨੇ ਇਕ ਐਸੀ ਥਾਵੇਂ ਤਾਂ ਮਯੂਜ਼ ਨੂੰ ਆਲਿਮਪੀਅਨ ਪਹਾੜ ਤੋਂ ਚੁੱਕ ਕੇ ਅਰਸ਼ਾਂ ਵਿਚ ਵੱਸਣ ਵਾਲੀ ਦਾ ਇਸ਼ਾਰਾ ਦੇ ਦਿੱਤਾ ਹੈ ਕਿ ਇਹ ਅਰਸ਼ਾਂ ਵਿਚੋਂ ਰੱਬ ਦੇ ਦਰ ਦਾ ਆਵੇਸ਼ ਹੈ, ਜਿਸ ਦਾ ਨਿਚੋੜ ਇਹ ਹੈ ਕਿ ਕਵੀ ਚਾਹੇ ਕਿਸੇ ਮਜ਼੍ਹਬ ਤੇ ਈਮਾਨ ਦੇ ਹੋਏ ਹਨ, ਉਨ੍ਹਾਂ ਨੇ ਅਪਣੀ ਉੱਚ ਕਵਿਤਾ ਦੇ ਲਿਖਣ ਦੀ ਹਾਲਤ ਨੂੰ 'ਆਵੇਸ਼ਕ ਹਾਲਤ' ਅਨੁਭਵ ਕੀਤਾ ਹੈ, ਅਰ ਅਪਣੇ ਉਸ ਆਵੇਸ਼ ਨੂੰ ਨਾ ਦਿੱਸਣ ਵਾਲੇ ਜਗਤ ਵਿਚੋਂ ਕਿਸੇ ਰੂਹਾਨੀ ਵ੍ਯਕਤੀ ਵਾਲਾ ਸਮਝਿਆ ਹੈ, ਨਾਮ ਤੇ ਉਸ ਦੀ ਵਿਥ੍ਯਾ ਚਾਹੋ ਕੁਛ ਆਖੀ ਹੋਵੇ, ਪਰ 'ਆਵੇਸ਼' ਤੇ 'ਆਵੇਸ਼ ਕਿਸੇ ਅਦ੍ਰਿਸ਼੍ਯ ਸੱਤ੍ਯਾ ਯਾ ਵ੍ਯਕਤੀ ਵੱਲੋਂ' ਮੰਨਕੇ ਉਸ ਨੂੰ ਅਰਾਧਿਆ ਹੈ*। ਇਸੀ ਪ੍ਰਕਾਰ ਕਵਿ ਸੰਤੋਖ ਸਿੰਘ ਜੀ ਨੇ ਅਪਣਾ ਗ੍ਰੰਥ ਆਰੰਭਣ ਤੋਂ ਪਹਿਲਾਂ ਕਵੀਆਂ ਦੀ ਇਸ ਬੰਨ੍ਹੀ ਹੋਈ ਮਰਯਾਦਾ ਨੂੰ ਵਰਤ ਲਿਆ ਹੈ। ਭਾਵੇਂ ਓਹ ਆਪ ਇਕ ਅਕਾਲ ਦੇ ਉਪਾਸਕ ਹਨ, ਅਰ

*ਮੁਕਾਬਲਾ ਕਰੋ, ਰਿਗ ਵੇਦ, (੧੦. ੧੨੫) ਜਿੱਥੇ 'ਵਾਚ' ਆਖਦੀ ਹੈ-ਜਿਸ ਆਦਮੀ ਨੂੰ ਮੈਂ ਪਿਆਰ ਕਰਦੀ ਹਾਂ ਉਸ ਨੂੰ ਸ਼ਕਤੀਮਾਨ ਬਨਾ ਦੇਂਦੀ ਹਾਂ, ਉਸ ਨੂੰ ਬ੍ਰਾਹਮਣ, ਰਿਸ਼ੀ ਤੇ ਦਾਨਾ ਬਨਾ ਦੇਂਦੀ ਹਾਂ। .... ਜਗਤ ਦੀ ਚੋਟੀ ਉਤੋਂ ਮੈਂ ਪਿਤਾ ਨੂੰ ਲੈ ਆਉਂਦੀ ਹਾਂ...। ਇਸਤੋਂ ਸਪਸ਼ਟ ਹੈ ਕਿ ਲਿਖਣੇ ਵਾਲਾ 'ਵਾਚ: ', ਯਾ 'ਸਰਸ੍ਵਤੀ' ਯਾ 'ਮਯੂਜ਼' ਨੂੰ ਮੰਨਦਾ ਹੈ ਕਿ ਓਹ (ਪਿਤਾ) ਪਰਮਾਤਮਾ ਦੇ ਦੇਸ਼ ਦੀ ਸ਼ੈ ਹੈ, ਅਰ ਓਹ ਆਪਣੇ ਕ੍ਰਿਪਾ ਪਾਤ੍ਰ ਨੂੰ ਬ੍ਰਹਮਣ, ਰਿਸ਼ੀ, ਦਾਨਾ, ਅਰਥਾਤ 'ਕਵੀ' ਬਨਾ ਸਕਦੀ ਹੈ।

ਬੁਤਪ੍ਰਸਤ ਮਜ਼ਹਬ ਦੇ ਪੈਰੋਕਾਰ ਨਹੀਂ ਹਨ, ਉਨ੍ਹਾਂ ਨੇ 'ਸ਼ਾਰਦਾ' ਨੂੰ ਕਵਿਤਾ ਦਾ ਇੱਕ 'ਉੱਚਾ ਹੁਲਾਸ' ਜਾਣਕੇ ਯਾਦ ਕੀਤਾ ਹੈ, ਇਹ ਉਨ੍ਹਾਂ ਦਾ ਮਜ਼ਹਬੀ ਅਸੂਲ, ਇਸ਼੍ਰਾਪਤੀ ਯਾ ਧਰਮ ਨਹੀਂ ਹੈ। ਨਾ ਹੀ ਉਨ੍ਹਾਂ ਇਸ ਨੂੰ ਇਸ਼੍ਰ ਮੰਨਿਆ, ਨਾ ਮੰਨਣੇ ਦਾ ਉਪਦੇਸ਼ ਦਿੱਤਾ ਹੈ। ਆਪਣੇ ਧਰਮ ਦਾ, ਅਪਣੇ ਵਿਸ਼ਵਾਸ਼ ਤੇ ਈਮਾਨ ਦਾ, ਅਪਣੇ ਮਜ਼ਹਬੀ ਭਰੋਸੇ ਤੇ ਯਕੀਨ ਦਾ ਪਤਾ ਕਵਿ ਜੀ ਨੇ ਇਸੇ ਅਧਯਾਯ ਦੇ ਅੰਕ ੨੫ ਅਤੇ ੩੦ ਵਿਚ ਐਉਂ ਦਿੱਤਾ ਹੈ:-

ਗੋਬਿੰਦ ਸਿੰਘ ਗੁਰੂ 'ਗਤਿ ਦਾਯਕ+' ਆਨ ਕੀ ਆਸ ਨਹੀ ਮਨ ਰਾਈ ॥੨੫॥

........................................

ਅਬ ਆਨ ਕੀ ਆਸ ਨਿਰਾਸ ਭਈ ਕਲਗ਼ੀਧਰ ਬਾਸ ਕੀਯੋ ਮਨ ਮਾਹੀ ॥੩੦॥

ਇਸੇ ਅਧਯਾਯ ਵਿਚ ਇਸ ਤੋਂ ਵੀ ਹੋਰ ਸਪਸ਼ਟ ਐਉਂ ਉਚਾਰਦੇ ਹਨ:-

(ਗੁਰੂ ਗੋਬਿੰਦ ਸਿੰਘ ਜੀ ਅੱਗੇ ਅਰਦਾਸ ਕਰਦੇ ਹੋਏ:)

ਕਿੰਕਰ ਉਤਾਰਿ ਪਾਰ ਦੀਜੀਏ ਦਿਦਾਰ, ਨਿਜ ਲਾਗੀ ਤੇਰੇ ਨਾਮ ਤਾਰ ਛੋਰੀ ਆਸ ਹੋਰੀਆ।
ਪਰਜੋ ਦਰਬਾਰ ਸਭ ਥਾਂਵ ਨਿਰਧਾਰ ਕਰ, ਮੋਖ ਕੇ ਉਦਾਰ ਤੁਮ ਨਮੋ ਕਰ ਜੋਰੀਆ ॥੩੨॥

ਹੋਰ-ਦੇਖੋ ਅੰਕ ੨੭ ਇਸੇ ਅਧਯਾਯ ਦਾ:-

ਕਬਿੱਤ: ਤੋਸੋ ਨਹੀਂ ਦਾਤਾ ਕੋਊ, ਮੋ ਸੋ ਨ ਭਿਖਾਰੀ ਦੀਨ,
ਤੋ ਸੋ ਨ ਦਯਾਲੁ, ਦੁਖੀ ਮੋ ਸੋ ਨ ਅਲਾਈਏ।
ਮੋ ਸੋ ਨਹੀਂ ਕ੍ਰਿਤਘਨ, ਤੋ ਸੋ ਉਪਕਾਰੀ ਨਾਂਹਿ,
ਮੋ ਸੋ ਨ ਅਨਾਥ, ਨਾਥ ਤੋ ਸੋ ਨ ਬਤਾਈਏ।
ਔਗੁਨੀ ਨ ਮੋ ਸੋ ਕੋਊ, ਗੁਨਵਾਨ ਤੋ ਸੋ ਨਹੀਂ,
ਜਪ ਤਪ ਬ੍ਰਤ ਮੋ ਮੈਂ ਏਕ ਨਹਿਂ ਪਾਈਏ।
ਕਵਿ ਆਯੋ ਹੈ ਸ਼ਰਨ, ਗਹੇ ਧਾਇ ਕੈ ਚਰਨ
ਗੁਰੂ ਤਾਰਨ ਤਰਨ! ਨਿਜ ਹਾਥ ਦੈ ਬਚਾਈਏ ॥੨੭॥

ਇਹ ਤੁਕਾਂ ਅਸਾਂ ਨਮੂਨੇ ਮਾਤ੍ਰ ਦਿੱਤੀਆਂ ਹਨ, ਬਾਕੀ ਸ਼੍ਰੀ ਗੁਰ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਪੜ੍ਹਨ ਨਾਲ ਕਦਮ ਕਦਮ ਤੇ ਨਿਸ਼ਚਾ ਹੁੰਦਾ ਜਾਂਦਾ ਹੈ ਕਿ ਕਵੀ ਭਾਈ ਸੰਤੋਖ ਸਿੰਘ ਜੀ ਉਨ੍ਹਾਂ ਵਿਰਲੇ ਸਿੱਖਾਂ ਵਿੱਚੋਂ ਹੋਏ ਹਨ ਜੋ ਅਨਿੰਨ ਭਗਤ ਗੁਰੂ ਸਾਹਿਬਾਨ ਦੇ ਸਨ, ਇਸ ਲਈ ਉਨ੍ਹਾਂ ਦਾ 'ਸ਼ਾਰਦਾ ਆਵਾਹਨ' ਉਨ੍ਹਾਂ ਦਾ ਮਜ਼ਹਬ ਨਹੀਂ ਹੈ, ਨਾ ਉਹ ਇਸ ਨੂੰ ਪੜ੍ਹਨ ਵਾਲਿਆਂ ਦਾ-ਮਜ਼ਹਬ ਬਨਾਉਣਾ ਚਾਹੁੰਦੇ ਹਨ। ਇਹ ਇੱਕ ਕਵੀ ਮਨ ਦਾ ਹੁਲਾਸ ਹੈ, ਦੇਖੋ ਈਰਾਨ ਅਗਨੀ ਪ੍ਰਸਤ ਸੀ, ਸਾਰਾ ਮੁਸਲਮਾਨ ਹੋ ਗਿਆ, ਪਰ ਕਵਿਤਾ ਕਰਨ ਵੇਲੇ ਸਾਕੀ ਤੇ ਮੈਅ (ਸ਼ਰਾਬ ਪਿਲਾਉਣ ਵਾਲਾ ਤੇ ਸ਼ਰਾਬ) ਨੂੰ ਯਾਦ ਕਰਦੇ ਹਨ। 'ਸਾਕੀ ਤੇ ਸ਼ਰਾਬ' ਇਸਲਾਮ ਵਿਚ ਹਰਾਮ ਹਨ, ਪਰ 'ਕਵਿਮਨ ਹੁਲਾਸ' ਉਸੇ ਹਰਾਮ ਸ਼ਰਾਬ ਪਿਲਾਉਣ ਵਾਲੀ 'ਸੁੰਦਰੀ-ਸਾਕੀ' ਨੂੰ ਕਵਿਤਾ ਕਰਨ ਵੇਲੇ ਯਾਦ ਕਰਦੇ ਤੇ ਆਵੇਸ਼ਕ ਹਾਲਤ ਦੀ ਯਾਚਨਾ ਕਰਦੇ ਹਨ ਕਿ ਪਿਆਲਾ ਪਿਲਾ ਦੇ। ਸ਼ਰਾਬ ਉਨ੍ਹਾਂ ਦੀ 'ਕਾਵਯ ਸ਼ਕਤੀ' ਹੈ ਤੇ ਇਸ ਨੂੰ ਯਾਦ ਕਰਨਾ ਉਨ੍ਹਾਂ ਦਾ 'ਮਨੋ-ਹੁਲਾਸ' ਮਾਤ੍ਰ ਹੈ। ਇਸੇ ਤਰ੍ਹਾਂ ਸਿੱਖ ਹੋ ਕੇ ਭਾਈ ਸਾਹਿਬ ਦਾ ਸ਼ਾਰਦਾ ਨੂੰ ਯਾਦ ਕਰਨਾ 'ਕਵਿ-ਸੰਕੇ'- 'ਕਵਿ ਮਨ ਹੁਲਾਸ'-ਹੈ, ਇਹ

---

+ਮੁਕਤੀ ਦਾਤਾ।

ਇਸ਼ਟ ਅਰ ਇਸ਼ਟਾਪਤੀ ਦੀ ਬਾਤ ਨਹੀਂ ਹੈ*। ਆਪਦੀ ਵਿਦਯਾ ਦਾ ਮੰਡਲ ਕੇਵਲ ਸੰਸਕ੍ਰਿਤ ਤੇ ਹਿੰਦੀ ਸੀ, ਇਸ ਵਾਸਤੇ ਉਨ੍ਹਾਂ ਲੋਕਾਂ ਦੇ ਤ੍ਰੀਕੇ ਦੀ ਹਿੰਦੀ ਭਾਸ਼ਾ ਦੀ ਰਚਨਾ ਵਿਚ ਇਹ ਹੁਲਾਸ ਵਰਤਿਆ ਜਾਣਾ ਇਕ ਸੁਤੇ ਸੁਭਾਵ ਗਲ ਸੀ।

ਕਵੀ ਜੀ ਆਪ ਵੀ ਸਰਸ੍ਵਤੀ ਦੇ ਆਵੇਸ਼ ਨੂੰ ਗੁਰ ਯਸ਼ ਦੇ ਰਚਨ ਵਿਚ ਅੰਦਰਲੇ ਉਛਾਲ ਦੀ ਖ਼ਾਤਰ ਯਾਦ ਕਰਦੇ ਹਨ, ਨਾਕਿ ਇਸ਼ਟ ਮੰਨਦੇ ਹਨ। ਯਥਾ:-

ਸਾਰਸ੍ਵਤੀ ਸਰਿਤਾ ਸਰਸ ਮਮ ਉਰ ਕਰਹੁ ਪ੍ਰਵਾਹ।
ਉਠਹਿ ਲਹਿਰ ਛੰਦਨ ਰਚਨ ਗੁਰ ਹਰਿ ਜਸ ਕੇ ਮਾਂਹਿ ॥੧॥

(ਬ: ਰਮੈਣ ਕ੍ਰਿਸ਼ ਕਾਂ: ਸ: ੧)

ਕਵਿ ਜੀ ਨੇ ਪਹਿਲਾਂ ਅਪਣੇ ਇਸ਼ਟ ਗੁਰੂ ਦਾ ਮੰਗਲ ਰਖਿਆ ਹੈ, ਉਸ ਵਿਚ ਦੱਸਿਆ ਹੈ ਕਿ ਆਪ ਨੂੰ ਸੱਚ ਤੇ ਵਿਘਨਾਂ ਦੇ ਨਾਸ਼ ਦੀ ਲੋੜ ਹੈ, ਇਸ ਤੋਂ ਪਤਾ ਲੱਗਦਾ ਹੈ ਕਿ ਅਪਣੇ ਕੰਮ ਦੀ ਉਖਿਆਈ ਤੇ ਮਹਾਨਤਾ ਨੂੰ ਸਮਝ ਰਹੇ ਹਨ ਅਰ ਸ਼੍ਰਧਾ ਵਾਲੇ ਮਨ ਨਾਲ ਵਾਹਿਗੁਰੂ ਦੇ ਦਰ ਯਾਚਕ ਹਨ। ਫੇਰ ਸ਼ਾਰਦਾ ਦਾ 'ਕਵਿ-ਸੰਕੇਤਕ' ਮੰਗਲ ਕਰਕੇ ਅੱਗੋਂ ਅਪਣੀ ਰਚਨਾਂ ਅਰੰਭਦੇ ਹਨ, ਅਰ ਅਪਣੇ ਇਸ਼੍ਟ ਦੇਵ-ਵਾਹਿਗੁਰੂ, ਤੇ ਇਸ਼੍ਟ ਗੁਰੂ-ਸ੍ਰੀ ਗੁਰੂ ਸਾਹਿਬਾਨ; ਫੇਰ ਆਪਣੇ ਵਿਦਯਾ ਦਾਤੇ ਦਾ, ਫੇਰ ਨਾਮ-ਵਾਹਿਗੁਰੂ ਨਾਮ-ਦਾ ਮੰਗਲ ਤੇ ਮਹਿਮਾ ਕਥਨ ਕਰਦੇ ਹਨ, ਸਿਮਰਨ ਦਾ ਫਲ ਦੱਸਦੇ ਹਨ, ਤੇ ਅਧ੍ਯਾਯ ਇਸੇ ਮੰਗਲਮਯ ਰੰਗ ਵਿਚ ਸਮਾਪਤ ਕਰ ਦੇਂਦੇ ਹਨ। ਸਾਰੇ ਪੰਦ੍ਰਾਂ ਮੰਗਲ ਆਪ ਨੇ ਕੀਤੇ ਹਨ, ੧੪ ਵਿਚ ਅਪਣਾ ਇਸ਼੍ਟ ਹੈ, ਤੇ ਇਕ ਵਿਚ 'ਪਰਾਇਆ ਇਸ਼੍ਟ' ਨਹੀਂ, 'ਮਜ਼ਹਬੀ ਸ਼ਖਸੀਅਤ' ਨਹੀਂ, ਪਰ ਕੇਵਲ ਕਵੀਆਂ ਦੇ ਮਨੋਹੁਲਾਸ ਦੀ ਕਵਿ ਸੰਕੇਤਕ ਰੀਤਿ ਵਰਤੀ ਹੈ। ਉਹ ਇਹ ਹੈ:-

ਕਬਿੱਤ: ਤੀਨੋ ਲੋਕ ਬਰ ਦਾਨੀ, ਤੀਨੋ ਜਾਚੈਂ ਮਹਾਰਾਨੀ
ਤੀਨੋ ਤਾਪ ਹਾਨੀ, ਆਦਿ ਤੀਨੋ ਗੁਨ ਮੰਡਿਕਾ।
ਤੀਨੋ ਕਾਲ ਮਾਨੀ, ਤੀਨੋ ਸ਼ਕਤਿ ਪ੍ਰਧਾਨੀ ਤਵ
ਤੀਨੋ ਕ੍ਰਿਤਵਾਨੀ, ਤੀਨੋ ਗਾਨੀ ਬਰ ਬੰਡਿਕਾ।
ਦੀਨੀ ਰਜਧਾਨੀ ਬੱਜ੍ਰ ਪਾਨੀ ਕੋ ਕ੍ਰਿਪਾਨ ਪਾਨੀ
ਜਾਨੀ ਮੈਂ ਭਵਾਨੀ ਸੁਖ ਖਾਨੀ ਖਲ ਖੰਡਿਕਾ।
ਨਮੋ ਨਮੋ ਬਾਕ ਬਾਨੀ, ਜੋਤਿ ਬਿਦਤਾਨੀ, ਦਾਸ
ਰਸਨਾ ਬਸਾਨੀ, ਜੈਤਿ ਜੈਤਿ ਮਾਤ ਚੰਡਿਕਾ ॥੨॥

---

* ਅਧ੍ਯਾਯ ੨੭ ਅੰਕ ੧੬, ੧੭ ਵਿੱਚ ਕਵੀ ਜੀ ਦੇਵੀ ਦੀ ਜ਼ਬਾਨੀ ਅਖਵਾਉਂਦੇ ਹਨ ਇਕ ਜਗਜਾਸੂ ਨੂੰ ਜੋ ਦੇਵੀ ਤੋਂ ਮੁਕਤੀ ਮੰਗਦਾ ਹੈ, ਦੇਵੀ ਆਖਦੀ ਹੈ:-

ਪਰਾਲਬਧ ਹੈ ਤਨ ਕੀ ਜੌ ਲੌਂ। ਸੇਵਹੁ ਸ੍ਰੀ ਨਾਨਕ ਪਗ ਤੌ ਲੌਂ। ਪੁਰਿ
ਸੁਲਤਾਨਹਿ ਕੀਨਿ ਦੁਕਾਨਾ। ਦੁਰਜੋ ਰਹਤਿ ਹੈ ਜਾਇ ਨ ਜਾਨਾ ॥੧੬॥
ਸ੍ਰੀ ਕਰਤਾਰ ਰੂਪ ਅਵਤਾਰਾ। ਕਲਿ ਨਰ ਤਾਰਨ ਕੋ ਤਨ ਧਾਰਾ।

ਫੇਰ ਸ਼੍ਰੀ ਗੁ: ਨਾ: ਪ੍ਰ: ਪੂ: ਅਧ੍ਯਾਯ ੨੯ ਅੰਕ ੩ ਵਿਚ ਪਰਮੇਸ਼ੁਰ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਗਤ ਨਿਸਤਾਰਨ ਲਈ ਟੋਰਨ ਵੇਲੇ ਆਖਦੇ ਹਨ ਕਿ 'ਹੈ ਕਲਿ ਕਾਲ ਕਰਾਲ ਬਿਸਾਲਹਿ ਮੰਦਮਤੀ ਮਨ ਮਾਨਵ ਹੋਊ। ਦੇਵਨਿ ਪੂਜਤਿ, ਨਾਮ ਤੇ ਬੇਮੁਖ ਕੇਵਲ ਪਾਪ ਪਰਾਇਨ ਜੋਊ। ' ਇਥੇ ਬੀ ਕਵੀ ਜੀ 'ਦੇਵਤਿਆਂ ਦੀ ਪੂਜਾ' ਨੂੰ ਮੰਦ ਮਤੀ ਵਾਲੇ ਮਨੁੱਖਾਂ ਦਾ ਕਰਮ ਦੱਸ ਰਹੇ ਹਨ, ਤਦ ਓਹ ਆਪ ਕਿਸੇ ਦੇਵੀ ਦੇਵਤੇ ਨੂੰ ਆਪਣਾ ਇਸ਼ਟ ਕੀਕੂੰ ਮੰਨ ਸਕਦੇ ਸਨ ਯਾ ਸਾਨੂੰ ਮੰਨਣਾ ਸਿਖਲਾ ਸਕਦੇ ਸਨ?

ਪਦਾਂ ਦੇ ਅਰਥ: ਤੀਨੋ ਲੋਕ=

(ੳ) ਤਿੰਨ ਲੋਕ:- ਸੁਰਗ, ਮਾਤ, ਪਾਤਾਲ।

(ਅ) ਤ੍ਰੈ ਵਰਗ ਦੇਵਤੇ, ਮਨੁੱਖ, ਦੈਂਤ।

ਮਹਾਰਾਨੀ=ਵਡੇ ਪ੍ਰਕਾਸ਼ ਯਾ ਪ੍ਰਤਾਪ ਵਾਲੀ।

ਤੀਨੋ ਤਾਪ=ਆਧਿ, ਬਿਆਧਿ, ਉਪਾਧਿ। ਮਨ ਦੇ ਦੁੱਖ, ਸਰੀਰ ਦੇ ਦੁੱਖ, ਉੱਤੋਂ ਆ ਪਏ ਦੁਖ। ਕਵੀਆਂ ਦੇ ਤ੍ਰੈ ਤਾਪ ਏਹ ਹਨ:-

੧. ਅਪਣੀ ਚੰਗੀ ਕਵਿਤਾ ਦੇ ਅਭਿਮਾਨ ਵਿਚ ਬਲ ਉੱਠਣਾ।

੨. ਦੂਸਰੇ ਦੀ ਚੰਗੀ ਕਵਿਤਾ ਵੇਖ ਕੇ ਈਰਖਾ ਨਾਲ ਸੜਨਾ

੩. ਅਪਣੀ ਕਵਿਤਾ ਦੇ ਅਪਮਾਨ ਹੋਣ ਤੇ ਨਿਰਾਸਤਾ ਆਦਿਕ ਦੇ ਦੁਖ ਵਿਚ ਧੁਖਣਾ।

ਤੀਨੋਗੁਨ=ਰਜ, ਤਮ, ਸਤ। ਅਥਵਾ

੧. ਦੂਸਰਿਆਂ ਦੇ ਕੀਤੇ ਸਾਹਿਤ੍ਯ ਨੂੰ ਖੂਬੀ ਨਾਲ ਸਮਝ ਸੱਕਣਾ,

੨. ਆਪ ਉੱਚਾ ਸਾਹਿਤ੍ਯ ਲਿਖ ਸੱਕਣਾ,

੩. ਦੂਸਰੇ ਨੂੰ ਸਾਹਿਤ੍ਯ ਸਿਖਾ ਸੱਕਣਾ ਯਾ ਚਾਤੁਰੀ ਨਾਲ ਵ੍ਯਾਖ੍ਯਾ ਕਰ ਸੱਕਣੀ।

ਮੰਡਿਕਾ=ਸੰਵਾਰਣ ਵਾਲੀ, ਭੂਸ਼ਤਿ ਕਰਨ ਵਾਲੀ।

ਤੀਨੋ ਕਾਲ=ਭੂਤ, ਵਰਤਮਾਨ, ਭਵਿੱਖਤ। ਬੀਤ ਚੁਕਾ, ਬੀਤ ਰਿਹਾ ਤੇ ਆਉਣ ਵਾਲਾ ਸਮਾਂ। (ਅ) ਤ੍ਰੈ ਜ਼ਮਾਨੇ-੧. ਵੇਦਕ, ੨. ਪੌਰਾਣਕ ਤੇ ੩. ਯਵਨੀ ਰਾਜ ਦਾ ਸਮਾਂ। ਭਾਵ ਇਹ ਕਿ ਤਿੰਨਾਂ ਸਮਿਆਂ ਦੇ ਕਵੀ ਤੈਨੂੰ ਮੰਗਲ ਵੇਲੇ ਮੰਨਦੇ ਰਹੇ ਹਨ।

ਤੀਨੋ ਸ਼ਕਤਿ=ਤਿੰਨੋ ਸ਼ਕਤੀਆਂ:- ਉਮਾ, ਰਮਾ, ਸਾਵਿੱਤ੍ਰੀ। ਰਿਗ ਵੇਦ ਵਿਚ ਸਰਸ੍ਵਤੀ ਨੂੰ ਨਦੀਆਂ ਦੀ ਮਾਂ ਮੰਨਿਆਂ ਹੈ, ਦੇਵੀਆਂ ਦੀ ਮਾਂ ਮੰਨਿਆ ਹੈ, (ਦੇਖੋ ਰਿਗ ਮੰਡ: ੨. ਸੂ: ੪੧. ਮੰਤ੍ਰ ੧੬)। ਕਈ ਥਾਈਂ ਵਿਦ੍ਯਾ ਦਾਤੀ ਹੋਣ ਤੋਂ ਇਲਾਵਾ ਸਰਸ੍ਵਤੀ ਨੂੰ ਹੋਰ ਤ੍ਰੈ ਫਲਦਾਤੀ ਮੰਨਿਆਂ ਹੈ, ਓਹ ਤ੍ਰੈ ਫਲਦਾਤਾ ਸ਼ਕਤੀਆਂ ਉਸ ਦੀਆਂ ਏਹ ਹਨ: ੧. ਦੌਲਤ ਦੇਣ ਦੀ, ੨. ਖੇਤੀਆਂ ਬਹੁਤ ਉਪਜਾਉਣ ਦੀ, ੩. ਤ੍ਰੀਮਤਾਂ ਨੂੰ ਸੰਤਾਨ ਦਾਨ ਕਰਨ ਦੀ।

ਤੀਨੋ ਕ੍ਰਿਤਵਾਨੀ ਉਤਪਤੀ, ਪਾਲਨ, ਸਿੰਘਾਰ, ਤਿੰਨਾਂ ਕੰਮਾਂ ਦੇ ਕਰਨ ਵਾਲੀ। ਤ੍ਰੈ ਕ੍ਰਿਤਾਂ ਖਾਸ ਸਰਸ੍ਵਤੀ ਦੀਆਂ ਏਹ ਹਨ:-

੧. ਯੱਗਾਂ ਨੂੰ ਸਫਲਤਾ ਦੇਣੀ।

੨. ਰਿਸ਼ੀਆਂ ਨੂੰ ਕਵਿਤਾ ਦੇਣੀ।

੩. ਨਦੀ ਸਰਸ੍ਵਤੀ ਵਿਚ ਪਵਿੱਤ੍ਰ ਜਲ ਦੇਣਾ।

ਤੀਨੋ ਗਾਨੀ ਤਿੰਨਾਂ ਤੋਂ ਗਾਂਵੀਂ ਗਈ, ਬ੍ਰਹਮਾਂ ਬਿਸ਼ਨੁ ਮਹੇਸ਼ ਤੋਂ, ਪਰ ਇਸ਼ਾਰਾ ਇਧਰ ਹੈ:-

(ੳ) ਵੇਦਾਂ ਦੇ, ਪੁਰਾਣਾਂ ਦੇ, ਤੇ ਹੋਰ ਆਮ ਸਾਹਿਤ੍ਯ ਦੇ ਕਵੀ, ਤਿੰਨਾਂ ਨੇ ਤੇਰਾ ਯਸ਼ ਕੀਤਾ ਹੈ। ਬਰਬੰਡਿਕਾ ਬਲਵੰਤਿਕਾ ਬਲਵਾਨ। 'ਬਰ' ਦੇ ਅਰਥ ਹਨ:- ਬਲ, ਵਰ, ਸ੍ਰੇਸ਼੍ਟਤਾ, ਸੋ ਕਈ ਸੱਜਣ ਇਸ ਕਰਕੇ ਤ੍ਰੈ ਅਰਥ ਹੋਰ ਬੀ ਕਰਦੇ ਹਨ:-

(ਅ) ਬਲ ਦੇ ਵੰਡਣ ਵਾਲੀ।

(ੲ) ਵਰਾਂ ਦੇ ਵੰਡਣ ਵਾਲੀ।

(ਸ) ਸ੍ਰੇਸ਼ਟਤਾ ਦੇਣ ਵਾਲੀ, ਭਾਵ ਆਪਣੇ ਪਾਤ੍ਰ ਕਵੀ ਨੂੰ ਉੱਚਿਆਂ ਕਰਨ ਵਾਲੀ।

ਬੱਜ੍ਰ ਪਾਨੀ ਬੱਜਰ (ਪੱਥਰ) ਹੈ ਜਿਸ ਦੇ ਹੱਥ ਵਿਚ, ਇੰਦ੍ਰ।

ਕ੍ਰਿਪਾਨ ਪਾਣੀ ਕ੍ਰਿਪਾਨ ਹੈ ਜਿਸ ਦੇ ਹੱਥ ਵਿਚ। [ਸੰਸ. ਕ੍ਰਿਪਾਨ ਤਲਵਾਰ। ਪਾਣਿ ਹੱਥ] ਭਵਾਨੀ ਕੁਸ਼ਲਤਾ ਦਾਤੀ। (ਅ) ਸੰਸਾਰ ਦਾ ਮੂਲ ਕਾਰਣ।

(ੲ) ਦੇਵੀ, ਜੋ ਪਿੱਛੋਂ ਪਾਰਬਤੀ ਸਮਝੀ ਗਈ।

ਭਵ=ਸ਼ਿਵ। ਭਵਾਨੀ ਸ਼ਿਵ ਦੀ ਇਸਤ੍ਰੀ। 'ਭਵਾਨੀ' ਪਾਰਬਤੀ ਦੇ ਸ਼ਾਂਤਮਯ ਤੇ ਪਯਾਰ ਵਾਲੇ ਸਰੂਪ ਦਾ ਨਾਮ ਹੈ।

ਸੁਖ ਖਾਨੀ=ਸੁੱਖਾਂ ਦੀ ਖਾਣ। ਜਿਸ ਤੋਂ ਸੁਖ ਪ੍ਰਾਪਤ ਹੋ ਸਕਣ।

ਖਲ ਖੰਡਿਕਾ=ਦੁਸ਼ਟਾਂ ਦਾ ਨਾਸ਼ ਕਰਨ ਵਾਲੀ। ਕਵੀਆਂ ਦੇ ਲਈ ਦੁਸ਼ਟ (ਵਿਘਨਕਾਰੀ) ਓਹ ਹਨ, ਜੋ ਉਨ੍ਹਾਂ ਦੀ ਨਿੰਦਾ ਕਰਦੇ ਹਨ ਤੇ ਉਨ੍ਹਾਂ ਦੇ ਅਰੰਭੇ ਗ੍ਰੰਥਾਂ ਵਿਚ ਮਿਥਕੇ ਅਟਕਾਂ ਪਾਉਂਦੇ ਹਨ।

ਬਾਕ ਬਾਨੀ=ਕਵਿਤਾ ਸਫੁਰਣ ਕਰਾਉਣ ਵਾਲੀ, ਸਰਸ੍ਵਤੀ। ਰਿਗ ਵੇਦ ਵਿਚ ਕਵਿਤਾ ਦੀ ਸ਼ਕਤੀ ਦਾ ਨਾਮ ਵਾਕ ਤੇ ਵਾਚ ਕਰਕੇ ਆਇਆ ਹੈ। (ਦੇਖੋ ੧੦. ੭੧ ਤੇ ੧੨੫) ਪਿੱਛੋਂ ਇਸੇ ਦਾ ਨਾਮ ਸਰਸ੍ਵਤੀ ਹੋਇਆ। ਵਾਚ ਤੇ ਵਾਕ ਇੱਕੋ ਗੱਲ ਹੈ।

ਬਿਦਤਾਨੀ=ਪ੍ਰਗਟ, ਪ੍ਰਗਟਾਉਣ ਵਾਲੀ। ਜੈਤਿ ਜੈਤਿ ਜੈ ਹੋ, ਜੈ ਹੋ।

ਚੰਡਿਕਾ=ਜਿਸ ਦਾ ਸਰੂਪ ਤੇਜ ਹੈ, ਤੇਜ ਦੀ ਦੇਵੀ।

(ਅ) ਦੁਰਗਾ ਦਾ ਉਹ ਰੂਪ ਜਿਸ ਨੇ ਮਹਿਖਾਸੁਰ ਮਾਰਿਆ।

(ੲ) ਗਾਇਤ੍ਰੀ ਦੇਵੀ।

(ਸ) ਜਿਵੇਂ ਸਰਸ੍ਵਤੀ ਵਿਦਯਾ ਦੀ ਦੇਵੀ ਹੈ ਤਿਵੇਂ ਜੁੱਧ (ਬੀਰ ਰਸ) ਦੀ ਦੇਵੀ ਚੰਡਿਕਾ ਹੈ। ਜਿਵੇਂ ਸਿੱਖ ਧਰਮ ਵਿਚ ਸਾਹਿਤਯ ਤੇ ਬੀਰ ਰਸ ਕੱਠੇ ਕੀਤੇ ਗਏ ਤਿਵੇਂ ਕਵੀ ਜੀ ਨੇ ਸਾਹਿਤਯ ਤੇ ਬੀਰ ਰਸ ਦੀਆਂ ਦੇਵੀਆਂ ਨੂੰ ਭੀ ਕੱਠਿਆਂ ਕਰਕੇ ਇੱਕੋ ਰੂਪ ਦੇ ਦਿੱਤਾ ਹੈ।

ਅਰਥ: ਅਰਥ ਚੌਥੀ ਤੁਕ ਤੋਂ ਟੁਰੇਗਾ, ਫੇਰ ਪਹਿਲੀ, ਫੇਰ ਦੂਸਰੀ, ਫੇਰ ਤੀਸਰੀ ਦਾ ਲੱਗੇਗਾ:- ਹੇ ਬਾਕ ਬਾਨੀ (ਕਵਿਤਾ ਸਫੁਰਣ ਕਰਾਉਣ ਵਾਲੀ!) (ਤੇਰੀ) ਜੋਤ ਪ੍ਰਗਟ ਹੋ ਕੇ ਦਾਸ ਦੀ ਰਸਨਾ ਤੇ ਵਸ ਗਈ ਹੈ, (ਤੈਨੂੰ) ਨਮਸਕਾਰ ਨਮਸਕਾਰ ਹੋਵੇ, ਹੇ ਤੇਜ ਸਰੂਪ ਮਾਤਾ (ਤੇਰੀ) ਜੈ ਹੋ, (ਤੇਰੀ) ਜੈ ਹੋ! (ਤੂੰ ਹੀ) ਤਿੰਨਾਂ ਲੋਕਾਂ ਨੂੰ (ਵਿਦਯਾ ਦਾ) ਵਰ ਦੇਣ ਵਾਲੀ ਹੈਂ, (ਤੈਨੂੰ) ਤਿੰਨੇ (ਵਰਗ ਵਾ ਤਿੰਨਾਂ ਲੋਕਾਂ ਦੇ ਕਵੀ) ਵਡੇ ਪ੍ਰਕਾਸ਼ ਵਾਲੀ (ਜਾਣਕੇ) ਯਾਚਨਾ ਕਰਦੇ ਹਨ, (ਤੂੰ ਕਵੀਆਂ ਦੇ) ਤ੍ਰੈਏ ਤਾਪ ਦੂਰ ਕਰਨੇ ਵਾਲੀ ਹੈਂ (ਅਤੇ ਫੇਰ) ਤਿੰਨਾਂ ਗੁਣਾਂ (ਨਾਲ ਕਵੀਆਂ ਨੂੰ) ਆਦਿ ਤੋਂ ਹੀ ਭੂਸ਼ਤ ਕਰਨੇ ਵਾਲੀ ਹੈਂ, ਤਿੰਨਾਂ ਕਾਲਾਂ ਵਿਚ (ਸਾਰੇ ਕਵੀਆਂ ਤੋਂ ਤੇਰਾ) ਸਤਿਕਾਰ ਹੋਇਆ ਹੈ, ਤਿੰਨ ਤੇਰੀਆਂ ਪ੍ਰਧਾਨ ਸ਼ਕਤੀਆਂ ਹਨ (ਦੌਲਤ, ਖੇਤੀ, ਔਲਾਦ ਦਾਨ ਦੇਣ ਦੀਆਂ), (ਤੂੰ) ਤਿੰਨਾਂ ਕਾਰਜਾਂ ਦੇ ਕਰਨ ਵਾਲੀ ਹੈਂ (ਕਵਿਤਾ, ਯੱਗ ਸਫਲਤਾ ਤੇ ਜਲਦਾਨ); ਤਿੰਨਾਂ (ਜ਼ਮਾਨਿਆਂ ਦੇ ਕਵੀਆਂ ਨੇ ਤੈਨੂੰ) ਗਾਂਵਿਆਂ ਹੈ, ਹੇ ਵਰ ਦਾਤੀ! ਹੇ ਹੱਥ ਵਿਚ ਤਲਵਾਰ ਧਾਰਨ ਵਾਲੀ, (ਤੂੰ ਹੀ) ਇੰਦ੍ਰ ਨੂੰ ਰਾਜਧਾਨੀ ਦਿੱਤੀ ਸੀ, (ਤੈਨੂੰ) ਮੈਂ ਕੁਸ਼ਲਤਾ ਦਾਤੀ, ਸੁੱਖਾਂ ਦੀ ਖਾਣ ਤੇ ਦੁਸ਼ਟਾਂ (ਵਿਘਨਕਾਰੀਆਂ) ਦੇ ਨਾਸ਼ ਕਰਨ ਵਾਲੀ ਜਾਣਿਆਂ ਹੈ।

ਭਾਵ: ਅਸੀਂ ਇਸ ਅੰਕ ਦੇ ਮੁੱਢ ਵਿਚ ਵਿਸਥਾਰ ਨਾਲ ਦੱਸ ਆਏ ਹਾਂ ਕਿ ਕਵੀ ਜੀ ਦਾ ਇਹ 'ਸ਼ਾਰਦਾ ਮੰਗਲ' ਕਵਿ ਮਿਰਯਾਦਾ ਅਨੁਸਾਰ ਇਕ ਸੰਕੇਤਕ ਗੱਲ ਹੈ। ਪਰੰਤੂ

ਇਸ ਵਿਚ ਆਪ ਨੇ ਉਨ੍ਹਾਂ ਦੇ ਸੰਕੇਤ ਤੋਂ ਵਧਵੀਂ ਗੱਲ ਭੀ ਇਕ ਕੀਤੀ ਹੈ, ਜੋ ਜ਼ਾਹਿਰਾ ਅਣਮਿਲਦੀ ਗੱਲ ਹੈ, ਪਰ ਉਨ੍ਹਾਂ ਦਾ ਇਸ ਵਿਚ ਇੱਕ ਅਭਿਪ੍ਰਾਯ ਮਾਲੂਮ ਦਿੰਦਾ ਹੈ। 'ਸ਼ਾਰਦਾ' ਯਾ 'ਸਰਸ੍ਵਤੀ' ਯਾ 'ਵਾਚ' ਯਾ 'ਬਾਕਬਾਨੀ' ਇਕ ਠੰਡੀ ਸੁੰਦਰਤਾ ਵਾਲੀ ਅਰਥਾਤ ਜਮਾਲ ਦੇ ਆਦਰਸ਼ ਵਾਲੀ ਵ੍ਯਕਤੀ ਹੈ, ਪਰ ਇਸ ਵਿਚ ਉਸ ਨੂੰ ਤੇਜ ਵਾਲੀ ਤੇ ਜੰਗ ਫਤਹ ਕਰਾਉਣ ਵਾਲੀ ਭੀ ਆਖਿਆ ਹੈ, ਇਹ ਕਵੀ ਜੀ ਦੀ ਭੁੱਲ ਨਹੀਂ ਹੈ, ਉਹ ਇਕ ਉਸ ਕੌਮ ਦੇ ਬੰਦੇ ਹਨ ਕਿ ਜੋ ਜੰਗਜੂ ਹੈ, ਅਰ ਦੇਸ਼ ਤੇ ਕੌਮ ਨੂੰ ਜ਼ੁਲਮ ਤੇ ਓਪਰਿਆਂ ਦੇ ਰਾਜ ਤੋਂ ਆਜ਼ਾਦ ਕਰਨ ਵਾਸਤੇ ਬੀਰ ਰਸ ਵਿਚ ਭੀ ਜਾ ਪਈ ਸੀ; ਜਿਸ ਨੇ ਅਪਣਾ ਆਦਰਸ਼ 'ਯੁੱਧ' ਭੀ ਬਨਾਇਆ ਹੈ, ਉਸ ਕੌਮ ਦੇ ਰਚਣਹਾਰ ਨੇ ਇਨਸਾਨ ਨੂੰ ਜਮਾਲ ਤੇ ਜਲਾਲ ਦੋਹਾਂ ਸੁੰਦਰਤਾਈਆਂ ਨਾਲ ਭੂਸ਼ਤਿ ਕੀਤਾ ਸੀ।

ਸ਼ਾਂਤਮਈ ਸੁੰਦਰਤਾ ਤੇ ਤੇਜਮਈ ਸੁੰਦਰਤਾ, ਇਉਂ ਸੁੰਦਰਤਾ ਦੋ ਕਿਸਮਾਂ ਦੀ ਹੈ: ਬੁਲਬੁਲ ਦੀ ਆਵਾਜ਼, ਚੰਦ੍ਰਮਾਂ ਦੀ ਚਾਂਦਨੀ, ਫੁੱਲਾਂ ਦੀ ਕੋਮਲਤਾ, ਏਹ ਸ਼ਾਂਤਮਈ ਸੁੰਦਰਤਾ ਹੈ, ਬਿਜਲੀ ਦੀ ਦਮਕ, ਸੂਰਜ ਦਾ ਪ੍ਰਕਾਸ਼, ਸੂਰਮੇਂ ਦਾ ਬੀਰ ਰਸੀਆ ਦਰਸ਼ਨ ਇਹ ਤੇਜਮਈ ਸੁੰਦਰਤਾ ਹੈ, ਇਹ ਦੋਵੇਂ ਜਿਸ ਇਨਸਾਨ ਵਿਚ ਹੋਣ ਉਸ ਨਮੂਨੇ ਦਾ ਆਦਮੀ ਰਚਕੇ ਉਨ੍ਹਾਂ ਦੇ ਸਮੂਹ ਤੋਂ ਸਿੱਖ ਕੌਮ ਬਨਾਈ ਹੈ, ਜਿਸ ਕੌਮ ਦਾ ਕਵਿ ਭਾਈ ਸੰਤੋਖ ਸਿੰਘ ਹੈ। ਸੋ ਕਵਿ ਨੇ ਅਪਣੀ ਕਵਿਤਾ ਵਿਚ ਜਿਸ ਵੇਲੇ 'ਸਰਸ੍ਵਤੀ ਮੰਗਲ' ਕੀਤਾ ਹੈ ਤਦ ਆਪਣਾ ਬੀਰ ਰਸੀਆ ਆਦਰਸ਼ ਨਾਲੇ ਸ਼ਾਮਲ ਕਰ ਦਿੱਤਾ ਹੈ। ਸਿੱਖ ਕੌਮ ਵਿਚ ਜੋ ਸਾਹਿੱਤ੍ਯ ਇਸ ਨੇ ਪੈਦਾ ਕਰਨਾ ਹੈ ਉਸ ਵਿਚ ਬੀਰ ਰਸ ਭੀ ਭਰਨਾ ਹੈ। ਹਾਂ ਉਸ ਨੂੰ ਬੁਲਬੁਲ ਤੇ ਉਕਾਬ ਇੱਕੋ ਵੇਰ ਬਨਾਉਣਾ ਹੈ, ਸ਼ਾਂਤਿ ਰਸ ਤੇ ਬੀਰ ਰਸ, ਜਮਾਲ ਤੇ ਜਲਾਲ ਦੋ ਤਲਵਾਰਾਂ ਇਕ ਮਿਆਨੇ ਪਾਉਣੀਆਂ ਹਨ, ਇਸ ਲਈ ਆਪ ਨੇ ਆਪਣੇ ਖਿਆਲ ਮੂਜਬ ਸ਼ਾਰਦਾ ਭੀ ਉਹ ਕਥਨ ਕਰਨੀ ਹੈ ਜਿਸ ਵਿਚ ਠੰਢੀ ਤੱਤੀ ਦੋਇ ਸੁੰਦਰਤਾਈਆਂ ਹੋਣ, ਜੋ ਇਸ ਛੰਦ ਵਿਚ ਨਿਖੇੜਵੀਆਂ ਇੰਜ ਹਨ:-

| ਜਮਾਲ (ਸ਼ਾਂਤਮਈ ਸੁੰਦਰਤਾ) | ਜਲਾਲ (ਤੇਜੱਸ੍ਵੀ ਯਾ ਬੀਰ ਰਸੀਆ ਸੁੰਦਰਤਾ) |
|---|---|
| ੧. ਬਾਕਬਾਨੀ-ਇਹ ਪੁਰਾਤਣ ਰਿਗ ਵੇਦ ਵਾਲੇ 'ਵਾਚ' ਨਾਮ ਵਾਲੀ, ਰਿਸ਼ੀਆਂ ਨੂੰ ਵੇਦਿਕ ਸਾਮ ਤੇ ਰਿਚਾ ਰਚਣ ਦੀ ਸੱਤ੍ਯਾ ਦੇਣ ਵਾਲੀ ਵ੍ਯਕਤੀ ਹੈ। 'ਵਾਚ' ਤੇ 'ਵਾਕ' ਇੱਕੋ ਅਰਥ ਦੇ ਪਦ ਹਨ। | ੧. ਚੰਡਿਕਾ-ਤੇਜ ਸਰੂਪ ਵਾਲੀ। ਕਵਿ ਜੀ ਦੀ ਮੁਰਾਦ ਇਤਨੀ ਹੀ ਹੈ। ਜੇ ਇਸ ਦਾ ਜੁੱਧ ਦੀ ਦੇਵੀ ਦੁਰਗਾ ਤੋਂ ਹੈ ਤਾਂ ਵੀ ਸਰਸ੍ਵਤੀ ਵਾਂਙੂ ਬੀਰ ਰਸੀਆ ਅਦ੍ਰਿਸ਼੍ਯ ਵ੍ਯਕਤੀ ਦੇ ਗੁਣਾਂ ਨੂੰ ਗੀਤਾਂ ਦੇ ਰਚਣ ਵਾਲੀ ਵ੍ਯਕਤੀ ਨਾਲ ਤਦਰੂਪ ਕਰਨ ਤੋਂ ਹੈ। |
| ੨. ਦਾਸ ਰਸਨਾ ਬਸਾਨੀ; ਅਰਥ=ਕਵਿਤਾ, ਸੁੰਦਰ ਬਾਣੀ ਉਚਾਰਣ ਦੀ ਸ਼ਕਤੀ ਦੇਣ ਵਾਲੀ, ਇਹ ਸੁੰਦਰਤਾ ਸ਼ਾਂਤ ਰਸੀਆ ਹੈ। ਅਰ ਜੇ ਉਹੋ ਬੀਰ ਰਸੀ ਕਵਿਤਾ ਰਚੇ ਫੇਰ ਬੀਰ ਰਸੀਆ ਭੀ ਹੈ, ਤੇ ਜੰਗਜੂ ਕੌਮ ਦਾ ਕਵਿ ਹੋਣ ਕਰਕੇ ਬੀਰ ਰਸੀ ਕਵਿਤਾ ਬੀ | ੨. ਦੀਨੀ ਰਜਧਾਨੀ; ਰਾਜ ਦੇਣ ਵਾਲੀ ਸ਼ਕਤੀ। ਇੰਦ੍ਰ ਨੂੰ ਜਿਸ ਨੇ ਰਾਜ ਦਿੱਤਾ ਉਸ ਸਾਖੀ ਵਾਲੀ ਵ੍ਯਕਤੀ। ਰਾਜ ਦੇਣਾ ਤਾਂ ਬਲਵਾਨ ਦਾ ਕੰਮ ਹੈ। ਮੁਕਾਬਲਾ ਕਰੋ ਪਦ 'ਸ਼ਾਰਦਾ' ਨਾਲ ਜਿਸ ਦਾ ਅਰਥ ਸਰਸ੍ਵਤੀ (ਵਿਦ੍ਯਾ ਵਿਗ੍ਯਾਨ ਦੇ ਤੱਤ੍ਵ ਦੀ ਦਾਤੀ) ਹੈ |

| | |
|---|---|
| ਕਵਿ ਜੀ ਨੇ ਲਿਖਣੀ ਹੈ। | ਪਰ ਸਾਰਦਾ ਦਾ ਇਕ ਅਰਥ ਸਾਰ+ਦਾ 'ਸ਼ਕਤੀ ਸ਼ਕਤੀ+ਦਾਤੀ ਦਾਤੀ' ਭੀ ਹੈ। |
| ੩. ਭਵਾਨੀ-ਕੁਸ਼ਲਤਾ ਦਾਤੀ। ਜੇ ਕਦੇ ਇਸ ਦਾ ਅਰਥ ਦੇਵੀ ਹੋਵੇ, ਤਾਂ ਭਵਾਨੀ ਉਸ ਨੂੰ ਉਸ ਦੇ ਸ਼ਾਂਤਿਮਯ ਸਮੇਂ ਦੇ ਸਰੂਪ ਨੂੰ ਕਹਿੰਦੇ ਹਨ। | ੩. ਕ੍ਰਿਪਾਨ ਪਾਨੀ-ਜੁੱਧ ਦਾ ਆਦਰਸ਼ ਹੈ ਕ੍ਰਿਪਾਨ ਹੱਥ ਵਿਚ ਹੋਣੀ। |
| ੪. ਸੁਖ ਖਾਨੀ- ਤੀਨੋ ਕ੍ਰਿਤਵਾਨੀ, ਤੀਨੋ ਤਾਪ ਹਾਨੀ, ਤੀਨੋ ਕਾਲ ਮਾਨੀ, ਤੀਨੋ ਲੋਕ ਬਰਦਾਨੀ; ਏਹ ਸਾਰੇ ਗੁਣ ਠੰਡ ਪਾਉਣ ਵਾਲੇ, ਵਰ ਦੇਣ ਵਾਲੇ ਸ਼ਾਤਮਈ ਹਨ। | ੪. ਖਲ ਖੰਡਿਕਾ-ਦੁਸ਼੍ਟਾਂ ਯਾ ਵਿਘਨਾਂ ਕਾਰੀਆਂ ਦਾ ਨਾਸ਼ ਕਰਨਾ ਤੇਜ ਮਈ ਗੁਣ ਹੈ। ਵੇਦਕ ਰਿਸ਼ੀ-ਯੱਗਾਂ ਦੀ ਸਫਲਤਾ ਦੇਣ ਵਾਲੀ ਬੀ ਸਰਸ੍ਵਤੀ ਨੂੰ ਮੰਨਦੇ ਸਨ ਅਰਥਾਤ ਜਿਸ ਦੇ ਪ੍ਰਭਾਵ ਨਾਲ ਯੱਗ ਨਿਰਵਿਘਨ ਸਮਾਪਤ ਹੁੰਦੇ ਹੋਣ। ਗੋਯਾ ਕਿਸੇ ਅੰਗ ਵਿਚ ਵੇਦਕ ਰਿਸ਼ੀ ਵੀ ਸਰਸ੍ਵਤੀ ਨੂੰ ਜਲਾਲ ਵਾਲੀ) ਬੀਰ ਰਸੀਆ ਮੰਨ ਗਏ ਹੋਏ ਹਨ। |

ਸੋ ਬਾਕ ਬਾਨੀ ਤੇ ਚੰਡਿ (ਤੇਜ) ਬਾਨੀ ਨੂੰ ਇਕ ਵਰਣਨ ਕਰਨਾ ਕਵਿ ਜੀ ਦੇ ਅਪਣੇ ਸਿੰਘ ਸਾਹਿਤਯ ਦਾ ਸੂਚਕ ਹੈ ਕਿ ਉਹ ਅਣਦਿਸਦੇ ਸੰਸਾਰ ਤੋਂ ਜਲਾਲ ਜਮਾਲ ਨੂੰ ਇਕ ਕਰਕੇ ਵਰਣਨ ਕਰਨ ਵਾਲਾ ਸਾਹਿਤਯ ਲਿਖਣਗੇ।

### (ੲ) ਅਪਣੇ ਇਸ਼੍ਟ ਦੇਵ-ਅਕਾਲ ਪੁਰਖ-ਦਾ ਮੰਗਲ।

ਹੁਣ ਕਵਿ ਜੀ ਉਸ ਸਰੂਪ, ਉਸ ਵਜੂਦ ਦਾ ਮੰਗਲ ਕਰਦੇ ਹਨ ਜੋ ਉਨ੍ਹਾਂ ਦਾ ਅਪਣਾ ਇਸ਼ਟ ਦੇਵ ਹੈ।

ਦੋਹਰਾ: ਸਰਬ ਬਯਾਪੀ, ਨਿਤ ਨਯੋ; ਸਤਿ, ਚਿਤ, ਆਨੰਦ ਰੂਪ।
ਮੋ ਉਰ ਮੈਂ ਪ੍ਰਗਟੋ ਸਦਾ; ਜੋ ਚਰ ਅਚਰ ਅਨੂਪ ॥੩॥

ਪਦਾਂ ਦੇ ਅਰਥ: ਸਰਬ ਬਯਾਪੀ=ਸਾਰੇ ਵਯਾਪਕ, ਜੋ ਕਿਸੇ ਇਕ ਅਸਥਾਨ ਦੀ ਕੈਦ ਵਿਚ ਨ ਹੋਵੇ। ਜੋ ਹਰ ਸੂਖਮ ਤੋਂ ਸੂਖਮ, ਤਰਲ ਤੋਂ ਤਰਲ ਅਕਾਸ਼ ਆਦਿਕਾਂ ਤੋਂ, ਬੀ ਸੂਖਮਾਂ ਵਿਚੋਂ ਵੱਸ ਰਿਹਾ ਹੋਵੇ, ਦੇਸ਼ (Space) ਜਿਸ ਨੂੰ ਵੰਡ ਨਾ ਸਕੇ।

ਨਿਤ ਨਯੋ=ਸਦਾ ਨਵਾਂ, ਜੋ ਪੁਰਾਣਾ ਕਦੇ ਨਾ ਹੋਵੇ। ਕਾਲ ਜਿਸ ਪਰ ਕੋਈ ਅਸਰ ਨਾ ਪਾ ਸਕੇ। ਜੋ ਭੂਤ ਭਵਿੱਖ ਤੇ ਵਰਤਮਾਨ ਵਿਚ ਇਕਸਾਰ ਰਹੇ। ਬਾਲ ਜੁਆਨੀ ਬ੍ਰਿਧਾਪਨ ਜਿਸ ਉਤੇ ਵਟਾਉ ਸਟਾਉ ਨਾ ਲਿਆਵੇ। ਕਾਲ ਤੋਂ ਪਰੇ।

ਸਤਿ=ਜੋ ਵਾਸਤਵ ਵਿਚ ਹੋਵੇ। ਅਸਲੀ ਵਜੂਦ। ਜਿਸ ਦੀ ਬਾਬਤ ਕਿਸੇ ਥਾਂ ਯਾ ਕਿਸੇ ਹਾਲ ਇਹ ਨਾ ਕਿਹਾ ਜਾ ਸਕੇ ਕਿ 'ਉਹ ਨਹੀਂ।' ਜਿਸ ਦਾ ਸਰੂਪ ਹਰ ਥਾਂ ਤੇ ਹਰ ਸਮੇਂ 'ਹੈ' ਹੈ।

ਚਿਤ=ਚੈਤੱਨਯ, ਜੀਉਂਦਾ ਜਾਗਦਾ। ਜਿਸ ਵਿਚ ਸੰਪੂਰਣ ਗਯਾਨ ਦਾ ਨਿਵਾਸ ਹੈ, ਜੋ ਆਪ ਸਦਾ ਸਾਰਾ ਗਯਾਨ ਸਰੂਪ ਹੈ। ਜਿਸ ਨੂੰ ਜਾਣਨ ਲਈ ਕਿਸੇ ਤਜਰਬੇ ਯਾ ਸਹਾਯਤਾ ਦੀ ਲੋੜ ਨਹੀਂ। ਜੋ ਅਪਣੇ ਆਪ ਤੋਂ ਸਦਾ ਸਭ ਥਾਂ ਸਭ ਕੁਛ ਜਾਣਦਾ ਹੈ।

ਆਨੰਦ=ਪ੍ਰਸੰਨਤਾਈ, ਖੁਸ਼ੀ, ਪ੍ਰਸੰਨਤਾ ਰੂਪ ਵਾਲਾ; ਜੋ ਹਰ ਥਾਂਵੇ ਹਰ ਹਾਲ ਖੇੜੇ ਵਿਚ ਹੈ। ਜਿਸ ਦਾ ਵਜੂਦ ਉਮਾਹ, ਖੁਸ਼ੀ, ਮੰਗਲ, ਖੇੜਾ, ਉਤਸਾਹ ਹੈ। ਆਨੰਦ ਉਸ ਦਾ ਗੁਣ ਹੀ ਨਹੀਂ ਉਸ ਦਾ ਸਰੂਪ ਹੈ।

'ਸਤ ਚਿਤ ਆਨੰਦ' 'ਹੈ', 'ਜਾਣਦਾ' ਹੈ ਕਿ 'ਹੈ', ਜਾਣਦਾ ਹੈ ਕਿ ਆਨੰਦ ਹੈ। ਇਹ ਵਾਹਿਗੁਰੂ ਦਾ ਸਰੂਪ ਲੱਛਣ ਹੈ, ਉਸ ਦੇ ਵਜੂਦ ਦਾ ਵਰਣਨ ਹੈ ਕਿ ਉਹ:- ਹੈ, ਗਯਾਨ ਸਰੂਪ ਹੈ, ਅਰ ਅਨੰਦ ਸਰੂਪ ਹੈ। ਉਰ=ਹ੍ਰਿਦਾ।

ਚਰ=ਜਾਨਦਾਰ। ਚਰ ਚੇਸ਼੍ਟਾ ਕਰ ਸਕਣ ਵਾਲਾ] ਜੋ ਚੱਲ ਸਕੇ, ਮੁਤਹੱਰਿਕ।

ਅਚਰ=ਜੜ੍ਹ। [ਸੰਸ. ਅ+ਚਰ] ਜੋ ਚਲ ਨਾ ਸਕੇ, ਜੋ ਹਰਕਤ ਨਾ ਕਰੇ।

ਅਨੂਪ=ਅਨ+ਉਪਮ ਜਿਸ ਵਰਗਾ ਹੋਰ ਨਾ ਹੋਵੇ। ਅਤਿ ਸੁੰਦਰ।

ਅਰਥ: ਹੇ ਸਾਰੇ ਵਯਾਪਕ, ਸਦਾ ਨਵੇਂ, ਸਤਿ ਚਿਤ ਆਨੰਦ ਸਰੂਪ (ਵਾਲੇ ਵਾਹਿਗੁਰੂ !) ਜੋ ਜੜ੍ਹ ਚੇਤਨ (ਸਾਰੀ ਸ੍ਰਿਸ਼ਟੀ ਵਿਚ ਸਭ ਤੋਂ ਵਧੀਕ) ਸੁੰਦਰ ਹੋ, ਮੇਰੇ ਹਿਰਦੇ ਵਿਚ ਸਦਾ ਪ੍ਰਗਟ ਹੋਵੋ।

ਭਾਵ: ਪਿੱਛੇ ਸਰਸ੍ਵਤੀ ਨੂੰ ਯਾਦ ਕੀਤਾ ਤਾਂ ਕੇਵਲ 'ਦਾਸ ਰਸਨਾ ਬਸਾਨੀ' ਆਖਿਆ ਸੀ, ਜਦ ਅਪਣੇ ਇਸ਼੍ਟ ਦੇਵ ਤੇ ਆਏ ਹਨ, ਤਾਂ ਯਾਚਨਾ ਕਰਦੇ ਹਨ, 'ਮੋ ਉਰ ਮੈਂ ਪ੍ਰਗਟੋ ਸਦਾ।' ਇਤਨਾ ਫਰਕ ਇਸ਼੍ਟ ਦੇਵ ਦੇ ਪਿਆਰ ਦਾ ਤੇ ਕਵਿ ਸੰਕੇਤ ਸਰਸ੍ਵਤੀ ਦੇ ਆਵਾਹਨ ਦਾ ਇੱਥੇ ਦਿੱਸ ਰਿਹਾ ਹੈ।

ਅਪਣੇ ਇਸ਼ਟ ਦੇਵ ਨੂੰ, ਸਾਰੇ ਵਿਆਪਕ, ਸਦਾ ਨਵਾਂ, ਕਦੇ ਬਾਲਾ, ਬੁੱਢਾ, ਪੁਰਾਣਾ ਨਾ ਹੋਣ ਵਾਲਾ, ਸਦਾ 'ਹੈ', ਸਦਾ 'ਚੇਤਨ', 'ਸਦਾ ਆਨੰਦ', ਜਿਸ ਜੈਸਾ ਹੋਰ ਕੋਈ ਬੀ ਨਹੀਂ, ਇਨ੍ਹਾਂ ਪਦਾਂ ਨਾਲ ਯਾਦ ਕਰਨ ਤੋਂ ਭਾਈ ਸਾਹਿਬ 'ਇੱਕ' ਦੇ ਉਪਾਸਕ, 'ਇਕ' ਦੇ ਪ੍ਰੇਮੀ, ਜਿਸਨੂੰ ਫਾਰਸੀ ਵਿਚ 'ਮੁਵਾਹਿਦ' ਆਖਦੇ ਹਨ, ਸਿੱਧ ਹੁੰਦੇ ਹਨ। ਅਗਲੇ ਸ੍ਵੈਯੇ ਵਿਚ ਭਾਈ ਸਾਹਿਬ ਆਪਣੇ ਇਸ਼੍ਟ ਦੇਵ ਦਾ ਹੋਰ ਰੂਪ ਵਰਣਨ ਕਰਕੇ ਉਸਨੂੰ ਨਮਸਕਾਰ ਕਰਦੇ ਹਨ, ਉਸ ਤੋਂ ਬੀ ਉਨ੍ਹਾਂ ਦਾ ਇਕ ਅਕਾਲਪੁਰਖ ਦਾ ਉਪਾਸਕ ਹੋਣਾ ਪ੍ਰਗਟ ਹੈ।

ਸ੍ਵੈਯਾ*: ਔਂ ਪਰਮਾਤਮ ਆਤਮਭੂ ਪਦਮਾਪਤਿ ਪੰਚ ਖਤੰਗ ਅਰਾਤੀ।
ਬਾਯੁ ਬਿਨਾਯਕ ਬਾਯੁ ਸਖਾ ਬਨਰਾਇ ਬ੍ਰਿਖਾਬ੍ਰਿਖ ਸੈਲਨ ਪਾਤੀ।
ਸ੍ਰੀਦਹਿ ਸੂਰ ਸਸੀ ਉਡ ਅੰਤਕ ਮਾਨਵ ਦਾਨਵ ਦੇਵ ਸੰਗਾਤੀ।
ਬੰਦਨਤਾ ਕਰ ਬੰਦਨ ਕੈ ਨਿਤ ਆਨੰਦ ਕੰਦ ਮੁਕੰਦ ਜਿ ਖਯਾਤੀ ॥੪॥

ਪਦਾਂ ਦੇ ਅਰਥ: ਔਂ=੧, ਇਕ। (ਅ) ਆਤਮ ਵਸਤੂ। ਬ੍ਰਹਮ। (ੲ) ਔਂ=ਹੈ।

ਪਰਮਾਤਮ=ਪਰਮ+ਆਤਮਨ।ਪਰਮ=ਪਹਿਲੀ। ਆਤਮਨ ਹਸਤੀ, ਰੂਹ, ਆਤਮਾ] ਸਭ ਤੋਂ ਪਹਿਲਾ ਆਤਮਾ, ਸਭ ਤੋਂ ਪਹਿਲੀ ਉੱਚੀ ਹਸਤੀ।

ਆਤਮਭੂ=ਬ੍ਰਹਮ। ਪਦਮਾਪਤਿ=ਵਿਸ਼ਨੂ। ਪਦਮਾ=ਲਛਮੀ+ਪਤਿ]

---

*ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਅੱਡ ਅੱਡ ਨੁਸਖਿਆਂ ਵਿਚ ਤੇ ਅੱਡ ਅੱਡ ਥਾਈਂ ਸ੍ਵੈਯੇ ਦੇ ਪਾਠ ਅੱਡ ਅੱਡ ਦਿਸਦੇ ਹਨ:-ਸਵੈਯਾ, ਸ੍ਵੈਯਾ, ਸਵੱਯਾ। ਇਨ੍ਹਾਂ ਵਿਚੋਂ ਅਸਾਂ 'ਸ੍ਵੈਯਾ' ਰੂਪ ਸਾਰੇ ਵਰਤਣ ਦਾ ਯਤਨ ਕੀਤਾ ਹੈ।

ਪੰਚ ਖਤੰਗ ਅਰਾਤੀ=[ਪੰਚ=ਪੰਜ। ਖਤੰਗ=ਤੀਰ। ਅਰਾਤੀ=ਵੈਰੀ।] ਪੰਜ ਤੀਰਾਂ ਵਾਲੇ ਦਾ ਵੈਰੀ। ਪੰਜ ਤੀਰਾਂ ਵਾਲਾ=ਕਾਮ, ਸੋ ਕਾਮ ਦਾ ਵੈਰੀ ਹੈ, ਸ਼ਿਵ। ਬਾਯੁ=ਵਾਯੂ। ਹਵਾ। ਬਿਨਾਯਕ ਗਣੇਸ਼=ਬੁੱਧ ਦੇਵ।

ਬਾਯੁ ਸਖਾ=ਵਾਯੂ ਸਖਾ=ਹਵਾ ਜਿਸਦੀ ਸਹਾਯਕ ਹੋਵੇ, ਸੋ ਅਗਨੀ।

ਬਨਰਾਇ=[ਬਨ=ਪਾਣੀ। ਰਾਇ=ਰਾਜਾ।] ਪਾਣੀ ਦਾ ਰਾਜਾ, ਵਰੁਣ।

ਬ੍ਰਿਖਾਬ੍ਰਿਖ=[ਬ੍ਰਿਕਸ਼=ਰੁੱਖ, ਬੂਟੇ, ਬਾਗ਼ਾਂ ਦੇ ਬੂਟੇ। ਅਬ੍ਰਿਕਸ਼=ਆਪੇ ਉੱਗਣ ਵਾਲੇ ਬਨਾਂ ਦੇ ਬ੍ਰਿਛ] ਬਾਗ਼ਾਂ ਤੇ ਬਨਾਂ ਦੀ ਬਨਸਪਤੀ।

(ਅ) ਬ੍ਰਿਖ=ਬੈਲ। ਬੈਲ ਤੋਂ ਮੁਰਾਦ ਧਰਮ, ਅਬ੍ਰਿਖ=ਅਧਰਮ।

(ੲ) ਬ੍ਰਿਖ=ਕਰਣ (ਸੂਰਯ ਦਾ ਪੁੱਤ੍ਰ), ਬ੍ਰਿਖ਼=ਕਾਮਦੇਵ।

ਸੈਲਨਿ ਪਾਤੀ=ਪੱਥਰਾਂ, ਪਰਬਤਾਂ ਦੇ ਤੋੜਨ ਵਾਲਾ, ਇੰਦ੍ਰ।

ਸ੍ਰੀ ਦਹਿ=ਕੁਬੇਰ।ਸ੍ਰੀ=ਲਛਮੀ, ਦਹਿ-ਦੇਣ ਵਾਲਾ]।

ਸੂਰ=ਸੂਰਜ। ਸਸੀ-ਚੰਦ੍ਰਮਾ। ਉਡ=ਤਾਰੇ।

ਅੰਤਕ=ਧਰਮਰਾਜਾ, ਯਮ। ਮਾਨਵ=ਮਨੁੱਖ। ਦਾਨਵ=ਦੈਤ।

ਦੇਵ-ਦੇਵਤਾ। ਸੰਗਾਤੀ=ਸੰਗਤਾਂ, ਭਾਵ ਕੁਲਾਂ।ਸਾਰੇ।

ਬੰਦਨਤਾ=ਨਮਸਕਾਰ। ਕਰ ਬੰਦਨ ਕੈ=ਹੱਥ ਜੋੜਕੇ।

ਆਨੰਦ ਕੰਦ=ਆਨੰਦ ਦਾ ਮੂਲ, ਜਿਸ ਤੋਂ ਸਾਰਾ ਆਨੰਦ ਉਪਜੇ।

ਮੁਕੰਦ=ਮੁਕਤੀ ਦਾਤਾ। ਖਜਾਤੀ=ਪ੍ਰਤੱਖ।

ਅਰਥ: ਹੇ ਪ੍ਰਮਾਤਮਾ (ਤੂੰ ਜੋ) (ਅੰ) ਇੱਕ ਹੈਂ, ਨਿੱਤ ਹੈਂ, ਆਨੰਦ ਦਾ ਮੂਲ ਹੈਂ, ਪ੍ਰਤੱਖ ਹੈਂ; ਮੁਕਤੀ ਦਾਤਾ ਹੈਂ, (ਤੈਨੂੰ) ਬ੍ਰਹਮਾਂ, ਵਿਸ਼ਨੂੰ, ਸ਼ਿਵ, ਵਾਯੂ, ਗਣੇਸ਼; ਅਗਨੀ, ਵਰੁਣ, ਬਨ ਬਾਗਾਂ ਦੀ ਬਨਸਪਤੀ, ਇੰਦ੍ਰ, ਕੁਬੇਰ, ਸੂਰਜ, ਚੰਦ੍ਰਮਾਂ, ਤਾਰੇ, ਯਮਰਾਜ, ਮਨੁੱਖਾਂ, ਦੈਤਾਂ ਤੇ ਦੇਵਤਿਆਂ ਦੀਆਂ ਕੁਲਾਂ ਹੱਥ ਜੋੜਕੇ ਨਮਸਕਾਰ ਕਰਦੀਆਂ ਹਨ।

ਭਾਵ: ਪਿਛਲੇ ਦੋਹੇ ਵਿਚ ਕਵਿ ਜੀ ਨੇ ਅਪਣੇ ਇਸ੍ਰਦੇਵ ਦਾ ਪਤਾ ਦਿੱਤਾ ਹੈ ਕਿ ਓਹ ਕਿਸਦੇ ਉਪਾਸਕ ਹਨ, ਅਰ ਉਸਦਾ ਸਰੂਪ ਕਥਨ ਕੀਤਾ ਹੈ, ਜਿਸਤੋਂ ਸੰਸਾ ਨਹੀਂ ਰਹਿ ਜਾਂਦਾ ਕਿ ਓਹ ਇੱਕ ਅਕਾਲ ਪੁਰਖ ਨਿਰੰਕਾਰ ਦੇ ਉਪਾਸਕ ਹਨ। ਉਨ੍ਹਾਂ ਦਾ ਇਸ਼ਟ ਦੇਵ 'ਸਰਬ ਬਯਾਪੀ' ਹੈ, ਅਕਾਲ ਹੈ, ਸਤ ਚਿਤ ਆਨੰਦ ਹੈ, ਸਾਰੇ ਬ੍ਰਹਮੰਡ ਵਿਚ ਅਨੂਪਮ ਹੈ। ਐਸੇ ਅਪਣੇ ਇਸ਼ਟ ਦੇਵ ਅੱਗੇ ਪ੍ਰਾਰਥਨਾ ਕਰਦੇ ਹਨ ਕਿ ਮੇਰੇ ਹ੍ਰਿਦੇ ਵਿਚ ਸਦਾ ਹੀ ਪ੍ਰਗਟ ਹੋਏ ਰਹੋ, ਅਰਥਾਤ ਆਪਦੇ ਅਰ ਮੇਰੇ ਵਿਚਕਾਰ ਭੁੱਲ ਦਾ ਪਰਦਾ ਨਾ ਰਹੇ। ਇਹ ਸਰੂਪ ਅਰ ਅਪਣੀ ਮੰਗ ਕਹਿ ਕੇ ਇਸ ਸ੍ਵੈਯੇ ਵਿਚ ਕਵਿ ਜੀ ਅਪਣੇ ਵਿਸ਼ਾਲ ਹ੍ਰਿਦੇ ਵਿਚ ਉਸ ਅਪਣੇ ਇਸ਼ਟ ਦੇਵ ਦੇ ਬ੍ਰਹਮੰਡ ਵਿਚ ਪ੍ਰਗਟ ਤੇ ਸਾਖਯਾਤ ਕਿਸੇ ਰੂਪ ਵਿਚ ਦਰਸ਼ਨ ਕਰ ਰਹੇ ਹਨ। ਕਿਹੜੇ ਰੂਪ ਵਿਚ ਓਹ ਅਪਣੇ ਹ੍ਰਿਦੇ ਵਿਚ ਉਸਨੂੰ ਪ੍ਰਗਟ ਦੇਖ ਰਹੇ ਹਨ? ਸੋ ਦੱਸਦੇ ਹਨ:-

ਓਹ ਸਭ ਤੋਂ ਆਦਿ, ਸਭ ਤੋਂ ਸ੍ਰੇਸ਼ਟ, ਸਭ ਤੋ, ਉੱਤੇ, ਕੇਵਲ ਇੱਕ, ਨਿਰਾ ਇੱਕ ਹੈ, ਦੂਜਾ ਉਸ ਜੇਹਾ ਹੈ ਨਹੀਂ, ਉਹੀ ਮੁਕਤੀ ਦਾਤਾ ਹੈ, ਉਹੀ ਪਰਮ ਆਨੰਦ ਦਾ ਦਾਤਾ ਹੈ, ਓਹ ਦਾਤਾ ਬ੍ਰਹਮੰਡ ਦੇ ਤਖਤ ਤੇ ਮਾਨੋਂ ਬਿਰਾਜ ਰਿਹਾ ਹੈ ਅਰ ਸਭ ਤੋਂ ਉਚੇ ਮੰਨੇ ਗਏ ਵਜਕਤੀਆਂ ਵਾਲੇ ਵਿਸ਼ਨੂੰ, ਬ੍ਰਹਮਾ, ਸ਼ਿਵ ਉਸਨੂੰ ਹੱਥ ਜੋੜ ਕੇ ਮੱਥਾ ਟੇਕ ਰਹੇ ਹਨ; ਫੇਰ ਵਰੁਣ (ਵੇਦ ਦਾ ਇਕ ਮੁੱਖਿ ਦੇਵਤਾ), ਇੰਦ੍ਰ, ਕੁਬੇਰ, ਯਮਰਾਜ ਆਦਿ

ਐਸ਼੍ਵਰਜ ਵਾਲੀਆਂ ਵਜਕਤੀਆਂ ਹੱਥ ਜੋੜ ਕੇ ਨਮਸਕਾਰ ਕਰ ਰਹੀਆਂ ਹਨ; ਫੇਰ ਬੁੱਧ ਦੇਵ ਵਰਗੇ ਸਦਗਤੀ ਨੂੰ ਪ੍ਰਾਪਤ ਲੋਕ ਮੱਥਾ ਟੇਕ ਰਹੇ ਹਨ; ਦੇਵਤੇ, ਦੈਤ ਤੇ ਮਨੁੱਖ ਸਾਰੇ ਨਮਸਕਾਰਾਂ ਵਿਚ ਪੈ ਰਹੇ ਹਨ; ਏਥੋਂ ਤਾਈਂ ਕਿ ਅਗਨੀ, ਬਨਸਪਤੀ, ਸੂਰਜ, ਚੰਦ੍ਰਮਾ, ਤਾਰੇ, ਸਾਰੀ ਕੁਦਰਤ ਉਸ ਕਾਦਰ ਅੱਗੇ ਨਮਸਕਾਰ ਕਰ ਰਹੀ ਹੈ। ਇਹ ਜੋ ਵਿਦਤ ਸਰੂਪ ਕਵਿ ਜੀ ਅਪਣੇ ਉੱਚੇ ਹੋਏ ਮਨ ਵਿਚ ਇਕ ਅਕਲਕਲਾ ਦੇ ਰੰਗ ਦਾ ਪ੍ਰਮਾਤਮਾ ਦਾ ਸਰੂਪ ਦੇਖ ਰਹੇ ਹਨ ਅਰ ਉਸਨੂੰ ਨਮਸਕਾਰ ਕਰ ਰਹੇ ਹਨ ਅਤੇ ਨਮਸਕਾਰ ਕਰਦੇ ਹੋਏ ਅਨੁਭਵ ਕਰ ਰਹੇ ਹਨ ਕਿ ਨਾ ਕੇਵਲ ਮੈਂ ਨਮਸਕਾਰ ਕਰ ਰਿਹਾ ਹਾਂ, ਪਰ ਸਭ ਤੋਂ ਵੱਡੇ ਦੇਵ ਲੋਕਾਂ ਤੋਂ ਲੈ ਬ੍ਰਿਛ ਬੂਟੇ ਤਕ ਸਭ ਉਸ ਮਹਾਂ ਮੂਰਤੀ ਵਾਹਿਗੁਰੂ ਦੇ ਚਰਨਾਂ ਵਿਚ ਨਮਸਕਾਰ ਕਰ ਰਹੇ ਹਨ, ਅਰ ਵਾਹਿਗੁਰੂ ਦੇ 'ਸਤ ਚਿਤ ਆਨੰਦ' ਸਰੂਪ ਦਾ ਪ੍ਰਕਾਸ਼ ਤੇ ਉਸਦੇ ਨਿੰਤ ਨਵੇਂ ਸਰਬ ਬਯਾਪੀ, ਸਰਬ ਦੇ ਪੂਜਯ ਸਰੂਪ ਦਾ ਇਹ ਦਰਸ਼ਨ ਕਰਦੇ ਹੋਏ ਚਾਹੁੰਦੇ ਹਨ ਕਿ ਇਹ ਦਰਸ਼ਨ ਸਦਾ ਮੇਰੇ ਹ੍ਰਿਦੇ ਵਿਚ ਪ੍ਰਗਟ ਹੋਇਆ ਰਹੇ; ਇਹ ਕਵੀ ਜੀ ਦੀ ਪੂਜਾ ਹੈ, ਪ੍ਰਸਤਸ਼ ਹੈ, ਆਪਣੇ ਇਸ਼੍ਟ ਦੇਵ ਦਾ ਸਰੂਪ ਕਥਨ ਤੇ ਉਸਦਾ ਆਰਾਧਨ ਹੈ।

ਸੂਚਨਾ: ਇਸ਼੍ਟਦੇਵ-ਇਖ਼੍ਦੇਵ-ਇਸ਼ਟਦੇਵ-, ਤੋਂ ਸਾਡੀ ਮੁਰਾਦ ਹੈ ਅਕਾਲ ਪੁਰਖ, ਪਾਰਬ੍ਰਹਮ ਪਰਮੇਸੁਰ, ਜਿਸ ਤੋਂ ਪਰੇ ਤੇ ਉੱਪਰ ਹੋਰ ਕੋਈ ਨਹੀਂ, ਕਿਉਂਕਿ ਸਿੱਖੀ ਵਿਚ ਇਸ਼੍ਟਦੇਵ ਇਹੋ ਹੈ। ਇਸ਼ਟਗੁਰੁ ਤੋਂ ਮੁਰਾਦ ਹੈ:-ਉਹ ਪ੍ਰਕਾਸ਼ ਸਰੂਪ ਮਹਾਨ ਵਜਕਤੀ ਜੋ ਕਵਿ ਦੇ ਪਿਆਰ ਦਾ ਆਲੰਬ ਹੈ, ਜਿਸਨੂੰ ਵਾਹਿਗੁਰੂ ਵਲੋਂ ਆਇਆ ਪੂਜਜ ਤੇ ਵਾਹਿਗੁਰੂ ਦੇ ਰਸਤੇ ਦਾ ਪੂਰਨ ਗਜਾਨ ਦਾਤਾ ਤੇ ਨਾਮਦਾਤਾ ਮੰਨਿਆ ਹੈ, ਅਰ ਜੋ ਹੋਰ ਦੈਵੀ ਵਜਕਤੀਆਂ ਤੋਂ ਚਿੱਤ ਨੂੰ ਵਧੀਕ ਉੱਚਾ ਤੇ ਪਿਆਰਾ ਲਗਦਾ ਹੈ। ਸੋ ਸਿੱਖੀ ਵਿਚ ਦਸ ਗੁਰੂ ਸਾਹਿਬਾਨ ਹਨ। [ਸੰਸ. ਇਖ਼੍=ਚਾਹੁਣਾ]

## (ਸ) ਇਸ਼੍ਟ ਗੁਰ-ਸ੍ਰੀ ਗੁਰ ਨਾਨਕ ਦੇਵ ਜੀ-ਮੰਗਲ।

ਦੋਹਰਾ: ਸ਼੍ਰੀ ਨਾਨਕ ਪੁਰੁਸ਼ੋਤਮੰ ਪਰਮ, ਪਰਾਵਰ ਨਾਥ।
ਯੁਗਲ ਚਰਨ ਮਮ* ਬੰਦਨਾ ਧਰ ਪਰ ਧਰਿਕਰਿ ਮਾਥ ॥੫॥

ਪਦਾਂ ਦੇ ਅਰਥ: ਪੁਰੁਸ਼ੋਤਮੰ=[ਪੁਰੁਖ਼=ਆਦਮੀ। ਉੱਤਮ=ਸ੍ਰੇਸ਼ਟ] ਵਿਸ਼ੇਸ਼ ਸਿਫਤ ਵਾਲਾ ਆਦਮੀ, ਉਹਦੇਦਾਰ ਯਾ ਕਾਰਕ। ਪੁਰਸ਼ੋਤਮ (ਪੁਰੁਖ਼ੋਤਮ)=ਈਸ਼ਵਰ, ਨਾਰਾਯਣ, ਕ੍ਰਿਸ਼ਨ, ਵਿਸ਼ਨੂੰ ਆਦਿ ਭੀ ਕਹੀਦੇ ਹਨ। ਏਥੇ ਮੁਰਾਦ ਹੈ ਜਗਤ ਵਿਚ ਪ੍ਰਗਟ ਹੋਏ ਉੱਚੇ ਤੇ ਪ੍ਰਸਿੱਧੀ ਵਾਲੇ ਮਹਾਂ ਪੁਰਖ, ਜੈਸੇ ਅਵਤਾਰ, ਸਿੱਧ, ਬੁੱਧ, ਪੈਗ਼ੰਬਰ, ਵਲੀ, ਸੰਤ, ਗੁਰਮੁਖ ਆਦਿ। ਪੁਰੁਖ਼ੋਤਮ ਉਸ ਨਿਸ਼ਪਾਪ ਪੁਰਖ ਨੂੰ ਕਹਿੰਦੇ ਹਨ ਜੋ ਵੈਰੀ ਮਿੱਤਰ ਸਭ ਤੋਂ ਉਚੇਰਾ ਰਹੇ। ਕਵਿ ਜੀ ਦੀ ਮੁਰਾਦ ਇਸ ਦਿੱਸਦੇ ਜਗਤ ਵਿਚ ਪ੍ਰਗਟ ਹੋਏ ਮਹਾਂਪੁਰਖਾਂ ਤੋਂ ਹੈ, ਜੋ ਮਨ ਬਚ ਕਰਮ ਕਰਕੇ ਉੱਚਿਆਂ ਤੋਂ ਉੱਚੇ ਰਹਿਣੇ ਵਾਲੇ ਹੋਏ ਹੋਣ ਯਾ ਹੋਣਗੇ।

ਪਰਮ=ਵੱਡਾ, ਵਡੇਰਾ, ਪਹਿਲਾ, ਮੁਹਰਲਾ, ਮੀਰੀ।

*ਪਾਠਾਂਤ੍ਰ ਹੈ-ਮੁਰ।

ਪਰਾਵਰ=ਨੇੜੇ ਦੂਰ, ਨੀਚ ਊਚ, ਮੁੱਢਲਾ ਅੰਤਲਾ, ਜਿਸ ਵਿਚ ਸਭ ਕੁਛ ਸ਼ਾਮਲ ਹੋਵੇ, ਸਮਸ਼ਟੀ। ਪਰੰਤੂ ਮੁੰਡਕ ਉਪਨਿਸ਼ਦ ਦੇ ਅੱਠਵੇਂ ਸ਼ਲੋਕ ਵਿਚ ਇਹ ਪਦ ਆਯਾ ਹੈ ਤੇ ਉੱਥੇ ਅਰਥ ਹੈ:-

ਬ੍ਰਹਮਾਦਿਕ ਉੱਚੇ ਲੋਕ ਜਿਸਦੇ ਅੱਗੇ ਨੀਵੇਂ ਹੋਣ। ਟੀਕਾ ਕਾਰ ਮਾਧਵਾਚਾਰਯ ਨੇ ਇਸ ਲਈ-ਵਿਸ਼ਨੂੰ-ਅਰਥ ਕੀਤਾ ਹੈ ਜੋ ਬ੍ਰਹਮਾਦਿਕਾਂ ਤੋਂ ਉੱਚਾ ਹੈ। ਕਵਿ ਸੰਤੋਖ ਸਿੰਘ ਜੀ ਦੀ ਮੁਰਾਦ ਗੁਰ ਨਾਨਕ ਦੇਵ ਜੀ ਨੂੰ 'ਪਰਾਵਰ ਨਾਥ' ਕਹਿਣ ਤੋਂ ਇਹ ਜਾਪਦੀ ਹੈ ਕਿ ਅਦ੍ਰਿਸ਼ਯ ਸੰਸਾਰ ਵਿਚ ਜੋ ਉੱਚੇ ਤੋਂ ਉੱਚੇ ਲੋਕ: ਬ੍ਰਹਮਾ, ਵਿਸ਼ਨੂੰ ਆਦਿ ਹਨ, ਗੁਰ ਨਾਨਕ ਦੇਵ ਜੀ ਉਨ੍ਹਾਂ ਦੇ ਬੀ (ਨਾਥ=) ਸੁਆਮੀ ਹਨ।

ਨਾਥ=ਮਾਲਿਕ, ਸੁਆਮੀ। ਯੁਗਲ=ਦੋ, ਦੋਵੇਂ।

ਚਰਨ=ਚਰਨਾਂ ਪਰ। ਮਮ=ਮੇਰੀ। ਬੰਦਨਾਂ=ਨਮਸਕਾਰ,

ਮੱਥਾ ਟੇਕਣਾ, ਸਿਜਦਾ। ਧਰ=ਧਰਤੀ।

ਧਰਿ=ਧਰ ਕੇ, ਰੱਖ ਕੇ, ਅਥਵਾ-ਕਰ+ਧਰ=ਹੱਥ ਧਰਕੇ, ਮੁਰਾਦ ਹੈ ਮੱਥਾ ਤੇ ਦੋਵੇਂ ਹੱਥ ਧਰਤੀ ਤੇ ਧਰਕੇ-ਅਸ਼ਟਾਂਗ-ਪ੍ਰਣਾਮ ਹੈ।

ਅਰਥ: (ਹੇ) ਸ੍ਰੀ (ਗੁਰੂ) ਨਾਨਕ (ਦੇਵ ਜੀ)! (ਆਪ ਜੋ ਜਗਤ ਦੇ) ਉੱਤਮ ਪੁਰਖਾਂ ਤੋਂ ਪਰਮ ਹੋ, (ਅਰ ਅਦ੍ਰਿਸ਼ਜ) ਪਰਾਵਰਾਂ ਦੇ (ਬੀ) ਨਾਥ ਹੋ (ਆਪਦੇ) ਦੋਹਾਂ ਚਰਨਾਂ ਪੁਰ ਧਰਤੀ ਉਤੇ ਮੱਥਾ ਧਰ ਕੇ ਮੇਰੀ ਨਮਸਕਾਰ ਹੋਵੇ।

ਭਾਵ: ਦ੍ਰਿਸ਼ਜ ਤੇ ਅਦ੍ਰਿਸ਼ਜ ਅਰਥਾਤ ਦਿੱਸਣ ਵਾਲੀ ਤੇ ਨਾ ਦਿੱਸਣ ਵਾਲੀ ਦੋਹਾਂ ਪ੍ਰਕਾਰਾਂ ਦੀ ਸ੍ਰਿਸ਼ਟੀ ਵਿੱਚ ਜੋ ਉੱਚੀਆਂ ਤੋਂ ਉੱਚੀਆਂ ਵਜਕਤੀਆਂ ਹਨ ਉਨ੍ਹਾਂ ਸਭਨਾਂ ਦੇ ਪੂਜਜ ਤੇ ਸੁਆਮੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਲਖ ਕੇ ਕਵਿ ਜੀ ਉਨ੍ਹਾਂ ਦੇ ਚਰਨਾਂ ਕੰਵਲਾਂ ਪਰ ਨਮਸਕਾਰ ਕਰਦੇ ਹਨ।

ਪੁਰਖ ਤੋਂ ਮੁਰਾਦ ਜਗਤ ਵਿਚ ਪ੍ਰਗਟੇ ਚੰਗੇ ਪੁਰਖਾਂ ਤੋਂ ਹੈ, ਉਨ੍ਹਾਂ ਵਿਚੋਂ ਉੱਤਮ ਓਹ ਹਨ ਜੋ ਅਵਤਾਰ, ਰਿਸ਼ੀ, ਭਗਤ ਆਦਿ ਕਹਿਲਾਏ, ਜੈਸੇ ਰਾਮ ਕ੍ਰਿਸ਼ਨ ਆਦਿ ਅਵਤਾਰ, ਕਬੀਰ ਆਦਿ ਭਗਤ, ਹੋਰ ਈਸਾ ਮੁਹੰਮਦ ਆਦਿ ਪੈਗੰਬਰ, ਬੁੱਧ, ਜੀਨਾ ਆਦਿਕ ਮਹਾਂਪੁਰਖ, ਇਸ ਪ੍ਰਕਾਰ ਦੇ ਪੁਰਖੋਤਮਾਂ ਤੋਂ ਬੀ ਪਰਮ (ਵਡੇ, ਮੀਰੀ) ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਸ੍ਰੇਸ਼ਟ ਤੇ ਉੱਚੇ ਤੋਂ ਛੁੱਟ, 'ਪਰਮ' ਵੱਡੇ ਪੁਰਖ ਤੇ ਅਧਿਕ ਨੂੰ ਬੀ ਕਹਿੰਦੇ ਹਨ, ਜੋ ਗੁਣਾਂ ਆਦਿ ਕਰਕੇ ਅਧਿਕ ਹੋਵੇ। 'ਪਰਮ' ਪਹਿਲੇ, ਮੁਹਰਲੇ, ਆਦਿ ਨੂੰ ਬੀ ਕਹਿੰਦੇ ਹਨ ਜੋ ਸਮੇਂ ਵਿਚ ਸਨਾਤਨ ਹੋਵੇ; ਅਤੇ ਪਰਮ-ਮੀਰੀ-ਜੋ ਸਭ ਤੋਂ ਪਦ ਵਿਚ, ਦਰਜੇ ਵਿਚ, ਅੱਗੇ ਹੋਵੇ-ਨੂੰ ਬੀ ਕਹਿੰਦੇ ਹਨ। ਕਵਿ ਜੀ ਦੇ ਪ੍ਰੇਮੀ ਮਨ ਵਿਚ ਇਹ ਸਾਰੇ ਭਾਵ ਸਤਿਗੁਰ ਲਈ ਲਹਿਰ ਰਹੇ ਸਨ, ਜਿਸ ਕਰਕੇ ਉਨ੍ਹਾਂ ਨੇ ਇਹ ਪਦ ਵਰਤਿਆ ਹੈ।

ਜਗਤ ਵਿਚ ਪ੍ਰਗਟ ਹੋਏ ਮਹਾਂਪੁਰਖਾਂ ਨੂੰ ਸਭਨਾਂ ਤੋਂ ਉੱਚਾ ਕਹਿ ਕੇ ਆਪ ਉਨ੍ਹਾਂ ਨੂੰ 'ਪਰਾਵਰ' ਆਖਦੇ ਹਨ। ਅਰਥਾਤ ਅਦ੍ਰਿਸ਼ਜ ਜਗਤ ਦੇ ਵਡੇ ਜੈਸੇ ਕਿ ਬ੍ਰਹਮਾਂ ਜੀ ਆਦਿਕ ਮੰਨੇ ਹਨ। ਏਹ ਬ੍ਰਹਮਾਦਿਕ ਜਿਨ੍ਹਾਂ ਅੱਗੇ-ਅਵਰ-ਅਰਥਾਤ ਨੀਵੇਂ ਹਨ, ਓਹ ਪਰਾਵਰ ਕਹੀਦਾ ਹੈ, ਜੈਸੇ ਮਾਧਵ ਨੇ ਵਿਸ਼ਨੂੰ ਜੀ ਮੰਨੇ ਹਨ। ਕਵਿ ਜੀ ਹੁਣ ਉਨ੍ਹਾਂ ਬ੍ਰਹਮਾਦਿਕਾਂ ਤੋਂ ਜੋ ਉੱਚੇ ਹਨ ਉਨ੍ਹਾਂ ਦੇ ਬੀ ਨਾਥ ਸ੍ਰੀ ਗੁਰੂ ਜੀ ਨੂੰ ਦੱਸਦੇ ਹਨ, ਗੋਯਾ ਦ੍ਰਿਸ਼ਜ ਅਦ੍ਰਿਸ਼ਜ ਜਗਤ ਦੇ ਮਹਾਨ ਮਹਾਨ ਉੱਚਿਆਂ ਤੋਂ ਵੀ ਉੱਚੇ ਸ੍ਰੀ ਗੁਰੂ ਜੀ ਹਨ।

ਸੈਯਾ: ਬਰ ਚਾਰ ਪਦਾਰਥ ਦਾ ਬਰ ਚਾਰ
ਬਿਚਾਰ ਕੋ ਮੂਰ ਉਦਾਰ ਸੁਹਾਵੈਂ।
ਉਪਕਾਰਿ ਸਖਾ ਸੁਖਕਾਰ ਸਦਾ
ਤਮ ਪਾਰ ਕਰੈਂ ਉਰ ਮੋਂ* ਬਸ ਜਾਵੈਂ।
ਅਘ ਜਾਲਨਿ ਤੇ ਜਮ ਜਾਲਿਨਿ ਤੇ
ਕਲਿ ਕਾਲਨ ਤੇ ਤਤਕਾਲ ਛੁਟਾਵੈਂ।
ਅਰਬਿੰਦ ਬਿਖੇ ਗੁਨ ਏ ਸਭਿ ਹੋਹਿਂ
ਤਬੈ ਉਪਮਾ ਪਗ ਸ਼੍ਰੀ ਗੁਰ ਪਾਵੈਂ ॥੬॥

ਪਦਾਂ ਦੇ ਅਰਥ: ਬਰ=ਵਰ, ਸ੍ਰੇਸ਼ਟ, (ਅ) ਮੰਗਣ ਵਾਲੇ, ਯਾਚਕ+।

ਚਾਰ ਪਦਾਰਥ=ਚਾਰ ਅਦਾਰਥ:- ਧਰਮ, ਅਰਥ, ਕਾਮ, ਮੋਖ। ਦਾ=ਦੇਣ ਵਾਲੇ, ਦਾਤੇ।

ਬਰ=ਵਰ, ਮੂੰਹ ਮੰਗੀ ਮੁਰਾਦ। ਅਰਥਾਤ ਚਾਰ ਪਦਾਰਥਾਂ ਦੇ ਯਾਚਕਾਂ ਨੂੰ ਚਾਰੇ ਪ੍ਰਕਾਰ ਦੇ ਵਰਾਂ ਦੇ ਦਾਤਾ ਹਨ।

(ਅ) ਸ੍ਰੇਸ਼ਟ ਚਾਰ ਪਦਾਰਥਾਂ ਦਾ ਸੁੰਦਰ ਵਰ ਦੇਣ ਵਾਲੇ ਹਨ।

(ੲ) 'ਵਰ' ਦਾ ਅਰਥ ਮੁਕਤਿ ਤੇ ਮੁਕਤੀ ਤੋਂ ਚਾਰੋਂ ਕਿਸਮ ਦੀ ਮੁਕਤੀ ਦਾ ਅਰਥ ਬੀ ਲਾਉਂਦੇ ਹਨ।

ਬਿਚਾਰ=ਵਿਚਾਰ, ਗਜਾਨ। ਮੁਰ=ਮੂਲ, ਮੁੱਢ।

ਉਦਾਰ=ਉਦਾਰਤਾ ਵਾਲੇ, ਸਖੀ, ਦਾਤੇ। ਸੁਹਾਵੈਂ=ਸੁਹਣੇ ਲੱਗ ਰਹੇ ਹਨ।

ਉਪਕਾਰ ਸਖਾ=ਸਖਾ ਵਾਂਙੂ ਉਪਕਾਰੀ। ਸੱਜਣ ਦਾ ਮਿੱਤ੍ਰ ਵਾਂਙੂ ਆਪਣਾ ਸੁਖ ਨਾ ਵਿਚਾਰ ਕੇ ਦੂਸਰੇ ਦਾ ਭਲਾ ਕਰਨ ਵਾਲੇ।

ਜੇ 'ਉਪਕਾਰਿ' ਦੇ 'ਰ' ਨੂੰ ਸਿਹਾਰੀ ਨਾ ਹੋਵੇ ਤਾਂ 'ਉਪਕਾਰ ਦੇ ਮਿੱਤ੍ਰ' ਅਰਥ ਹੋਊ, ਭਾਵ ਉਪਕਾਰ ਕਰਨ ਹਾਰੇ, ਜਿਵੇਂ ਕਹੀਦਾ ਹੈ 'ਨੇਕੀ ਦਾ ਯਾਰ।'

ਸੁਖਕਾਰ=ਸੁਖ ਦੇਣ ਵਾਲੇ, ਸੁਖ ਕਰਨ ਵਾਲੇ, ਦੁਖ ਹਰਨ ਵਾਲੇ।

ਤਮ=ਹਨੇਰਾ। ਭਾਵ ਹੈ ਅਵਿਦਜਾ, ਅਗਜਾਨ ਤੋਂ, ਜੋ ਮਨੁੱਖ ਦੇ ਮਨ ਤੇ ਹਨੇਰੇ ਵਾਂਙੂ ਪਿਆ ਹੈ। ਜਿਵੇਂ ਹਨੇਰੇ ਤੋਂ ਪਾਰ ਬਾਂਹ ਫੜਕੇ ਕਰੀਦਾ ਹੈ ਤਿਵੇਂ ਨਿਸ ਸਹਾਯਤਾ ਨਾਲ ਅਗਜਾਨ ਤੋਂ ਪਾਰ ਕਰਦੇ ਹਨ। (ਅ) ਮੁਹਾਵਰਾ ਹੈ, ਪਾਰ ਕਰਨਾ=ਦੂਰ ਕਰਨਾ।

ਉਰ=ਦਿਲ। ਦਿਲ ਵਿਚ ਵਸ ਜਾਂਦੇ ਤੋਂ ਮੁਰਾਦ ਹੈ ਡਾਢੇ ਹੀ ਪਜਾਰੇ ਲਗਦੇ ਹਨ, ਜਣੋਂ ਮਿਲੇ ਬਸ ਅੰਦਰ ਬਸ ਗਏ, ਫੇਰ ਚਿੱਤੋਂ ਤੇ ਚੇਤਿਓਂ ਵਿਸਰਦੇ ਨਹੀਂ।

ਅਘ=ਪਾਪ। ਜਾਲਨਿ=ਸਮੂਹ। ਜਮ=ਯਮ, ਮੌਤ ਦਾ ਦੇਵਤਾ।

ਜਾਲਿਨਿ=ਜਾਲ, ਫਾਹੀ। ਕਲਿ-ਕਲਜੁਗ। ਕਾਲਨ=ਕਲੇਸ਼, ਅਪਦਾ।

ਅਰਥ: (ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਚਰਣਾਰਬਿੰਦ) ਚਾਰ (ਪਦਾਰਥਾਂ) ਦੇ ਯਾਚਕਾਂ ਨੂੰ ਚਾਰੋਂ ਪਦਾਰਥਾਂ ਦੇ ਸ੍ਰੇਸ਼ਟ ਦਾਤਾ ਹਨ, ਵਿਚਾਰ ਦਾ ਮੂਲ ਹਨ (ਅਤੇ 'ਵਿਚਾਰ ਗਜਾਨ' ਦੇ

---

*ਪਾਠਾਂਤ੍ਰ 'ਮੋ' ਦੀ ਥਾਂ 'ਜਾਂ' ਬੀ ਹੈ।

+ਵਰ ਪਦ ਦੇ ਹੋਰ ਅਰਥ ਏਹ ਹਨ:-ਸੁਹਣਾਂ, ਉੱਤਮ, ਵੱਡਾ, ਵਰ (ਬਰਕਤ), ਪਤੀ, ਲਾੜਾ, ਜਵਾਈ, ਚੁਣਨਾ, ਯਾਚਨਾ ਕਰਨੀ, ਇੱਛਾ, ਚਿੜੀ, ਗੁੱਗਲ, ਕੇਸਰ।[ਇਸਦਾ ਧਾਤੂ ਹੈ ਵ੍ਰੀ=ਚੁਣਨਾ]

ਦਾਨ ਕਰਨ ਦੀ ਬੀ) ਉਦਾਰਤਾ ਨਾਲ ਸੁਹਾ ਰਹੇ ਹਨ। ਸੱਜਣਾਂ (ਵਾਂਝੂ ਸਦਾ) ਉਪਕਾਰੀ (ਸਹਾਈ) ਹਨ, (ਅਤੇ) ਸਦਾ ਸੁਖ ਦੇ ਦੇਣ ਵਾਲੇ ਹਨ, ਹਿਰਦੇ ਵਿਚ ਵੱਸ ਜਾਂਦੇ ਹਨ (ਅਤੇ ਅਗਜਾਨ ਰੂਪੀ) ਅੰਧੇਰੇ ਤੋਂ ਪਾਰ ਕਰ ਦਿੰਦੇ ਹਨ। ਸਾਰੇ ਪਾਪਾਂ ਤੋਂ, ਕਲਜੁਗ ਦੇ ਕਲੇਸ਼ਾਂ ਤੋਂ, ਜਮਾਂ ਦੀ ਫਾਹੀ ਤੋਂ ਝੱਟ ਪਟ ਛੁਡਾ ਦਿੰਦੇ ਹਨ। ਏਹ (ਉੱਪਰ ਕਹੇ) ਸਾਰੇ ਗੁਣ ਜੇ ਕੰਵਲ ਫੁੱਲ ਵਿਚ ਹੋਣ ਤਾਂ ਸਤਿਗੁਰਾਂ ਦੇ ਚਰਨਾਂ ਦੀ ਉਪਮਾ ਪਾ ਸਕੇ।

ਭਾਵ: ਇਸ ਸ੍ਵੈਯੇ ਵਿਚ 'ਉਰ ਮੋਂ ਬਸ ਜਾਵੈਂ' ਇਕ ਕੁੰਜੀ ਵਤ ਵਾਕ ਹੈ। ਜੋ ਉੱਤਮ ਜਗਜਾਸੂ ਅਪਣੇ ਇਸ਼੍ਟ ਦੇਵ-ਸ੍ਰੀ ਗੁਰੂ-ਜੀ ਦੇ ਚਰਨਾਂ ਨੂੰ ਹਿਰਦੇ ਵਿਚ ਵਸਾਉਂਦੇ ਹਨ, ਉਹ ਸਾਰੇ ਸੁੱਖਾਂ ਨੂੰ ਪਹੁੰਚਦੇ ਹਨ। ਚਰਨਾਂ ਦਾ ਹ੍ਰਿਦੇ ਵਿਚ ਟਿਕਣਾ ਸਿਮਰਨ ਹੈ ਗੁਰੂ ਜੀ ਦਾ ਤੇ ਸਹਿਜ ਧਜਾਨ ਹੈ] ਸਿਮਰਨ ਟੁਰਿਆ ਰਿਹਾ 'ਲਿਵ' ਬਣ ਜਾਂਦਾ ਹੈ। ਜੇ ਜਗਯਾਸੂ ਲਿਵ ਵਲ ਟੁਰੀ ਜਾਏ ਅਰਥਾਤ ਸਿਧੀਆਂ ਰਿਧੀਆਂ ਤੋਂ ਪਰੇ ਰਹਿ ਕੇ ਕੇਵਲ ਮੋਖ ਦੀ ਇੱਛਾ ਰੱਖ ਕੇ ਸਾਈਂ ਦੇ ਪਜਾਰ ਵਿਚ ਟੁਰੀ ਚੱਲੇ ਤਾਂ ਲਿਵਲੀਨਤਾ ਅਰਥਾਤ ਪਰਮ ਪਦ ਦੀ ਪ੍ਰਾਪਤੀ ਹੁੰਦੀ ਹੈ। ਸੁਖ, ਜਿਨ੍ਹਾਂ ਦੀ ਸਰੀਰ ਹੁੰਦਿਆਂ ਸਰੀਰ ਨੂੰ ਲੋੜ ਹੁੰਦੀ ਹੈ, ਓਹ ਫੇਰ ਸੁਤੇ ਸਿੱਧ ਪ੍ਰਾਪਤ ਹੁੰਦੇ ਹਨ। ਐਸੇ ਸੁੱਖਾਂ ਦੀ ਫਲ ਪ੍ਰਾਪਤੀ-ਜੋ ਮਾਨੋਂ ਸਤਿਗੁਰ ਜੀ ਦੇ, ਹ੍ਰਿਦੇ ਵਿਚ ਵਸ ਜਾਣ ਵਾਲੇ, ਚਰਨਾਂ ਦੀ ਤਾਸੀਰ ਹੈ-ਐਉਂ ਵਰਣਨ ਕਰਦੇ ਹਨ ਜਿਵੇਂ ਆਪ ਪਰਤਾ ਕੇ ਡਿੱਠਾ ਹੈਨੇ।

੧.ਚਰਨ ਚਾਰ ਪਦਾਰਥਾਂ: ਧਰਮ, ਅਰਥ, ਕਾਮ, ਮੋਖ ਦੇ ਦਾਤਾ ਹਨ, ਇਸ ਕਰਕੇ ਆਪ ਉਨ੍ਹਾਂ ਨੂੰ ਉਦਾਰ ਉਪਕਾਰ ਸੱਜਣ ਤੇ ਸੁਖਦਾਈ ਆਦਿ ਵਿਸ਼ੇਸ਼ਣਾ ਨਾਲ ਯਾਦ ਕਰਦੇ ਹਨ।

੨. ਵਿਚਾਰ ਦਾ ਮੂਲ-ਗਜਾਨ ਦੇ ਦਾਤਾ-ਇਸ ਕਰਕੇ ਆਪ ਉਨ੍ਹਾਂ ਨੂੰ ਅਗਜਾਨ ਰੂਪ ਹਨੇਰੇ ਦੇ ਦੂਰ ਕਰਨ ਵਾਲੇ ਦੱਸਦੇ ਹਨ।

੩. ਸਹਿਜ ਧਜਾਨ ਯਾ ਲਿਵ ਦੇ ਵਿਘਨਕਾਰੀ ਸਾਮਾਨਾਂ ਦਾ ਨਾਸ਼ ਕਰਨਾ ਵੀ ਇਨ੍ਹਾਂ ਦਾ ਹੀ ਧਰਮ ਦੱਸਦੇ ਹਨ, ਇਸ ਕਰਕੇ ਕਹਿੰਦੇ ਹਨ, ਕਲੇਸ਼ਾਂ ਤੋਂ, ਸਾਰੇ ਗਿਰਾਉ ਵਾਲੇ ਕਰਮਾਂ-ਪਾਪਾਂ-ਤੋਂ ਛੁਡਾ ਲੈਂਦੇ ਹਨ, ਇਸ ਤੋਂ ਵੱਧ ਜੋ ਬੀ ਮੋਖ ਦੀ ਇੱਛਾ ਵਾਲਿਆਂ ਦੇ ਰਸਤੇ ਵਿਚ ਯਮ ਨੇ ਜਾਲ ਵਿਛਾ ਰਖੇ ਹਨ, ਜੋ ਅਚੇਤ ਹੀ ਲਿਵ ਦੇ ਰਸਤੇ ਤੋਂ ਉਟਕਾ ਲੈਂਦੇ ਹਨ, ਇਨ੍ਹਾਂ ਸਾਰੇ ਵਿਘਨਾਂ ਤੋਂ 'ਰਿਦੇ ਬਸ ਜਾਣ ਵਾਲੇ' ਚਰਣ ਰੱਖ ਲੈਂਦੇ ਹਨ। ਸਤਿਗੁਰਾਂ ਜੀ ਦੇ ਚਰਣਾਂ ਦੀ ਇਹ ਤਾਸੀਰ ਕਿਉਂ ਹੈ? ਇਸ ਲਈ ਕਿ ਉਹ ਸਤਿਗੁਰ ਦੇ ਹਨ, ਸਤਿਗੁਰ ਜੀ 'ਪੁਰਸ਼ੋਤਮ' ਤੇ 'ਪਰਮ ਪਰਾਵਰ ਨਾਥ' ਹਨ, ਉਨ੍ਹਾਂ ਨੇ ਅਪਣੇ ਸਰੂਪ ਦੇ ਗੁਣ ਉਨ੍ਹਾਂ ਦੇ ਚਰਨਾਂ ਦੇ ਧਿਆਨੀਆਂ, ਅਰਥਾਤ ਉਪਾਸਕਾਂ ਨੂੰ ਪ੍ਰਾਪਤ ਹੋਣੇ ਹੋਏ। ਜਿਸ ਦਾ ਧਿਆਨ ਧਰੋ ਉਸ ਦੇ ਗੁਣਾਂ ਦਾ ਆਵੇਸ਼ ਹੁੰਦਾ ਹੈ। ਜਿਵੇਂ ਅੱਗ ਦੇ ਨਿਕਟ-ਵਰਤੀ ਨਿੰਘ ਨਾਲ ਸਫਲ ਹੁੰਦੇ ਹਨ, ਪ੍ਰਕਾਸ਼ ਦੇ ਧਜਾਨੀ ਚਾਨਣੇ ਤੋਂ ਕ੍ਰਿਤਾਰਥ ਹੁੰਦੇ ਹਨ, ਤਿਵੇਂ ਸਰਬ ਸੁਖਦਾਈ ਪੂਰਨ ਗਿਆਨ ਸਰੂਪ ਸਤਿਗੁਰ ਦੇ ਚਰਨਾਂ ਦੇ ਧਜਾਨ ਤੋਂ, ਸਿਮਰਨ ਤੋਂ, ਸਰਬ ਸੁਖ ਮਿਲਦੇ ਹਨ।

## (ਹ) ਇਸ਼੍ਟ ਗੁਰੂ-ਸ੍ਰੀ ਗੁਰੂ ਅੰਗਦ ਦੇਵ ਜੀ-ਮੰਗਲ।

ਦੋਹਰਾ: ਸ਼੍ਰੀ ਅੰਗਦ ਕੰਦਨ ਬਿਘਨ, ਬਦਨ ਸੁ ਮੰਗਲ ਸਾਲ।
ਪਰਨ ਸ਼ਰਨ ਕਰ ਚਰਨ ਕੋ, ਨਮਸਕਾਰ ਧਰਿ ਭਾਲ ॥੭॥

ਪਦਾਂ ਦੇ ਅਰਥ: ਸ਼੍ਰੀ=ਦੇਖੋ ਪੰਨਾ ੨੭ ਦੇ ਪਦ ਅਰਥ ਦਾ ਆਦ।

ਕੰਦਨ=ਨਾਸ਼ ਕਰਨ ਵਾਲੇ। [ਸੰ. *, ਕਦਨ=ਨਾਸ਼, ਧ੍ਵੰਸ। [ਫਾਰਸੀ. ਕੰਦਨ=ਜੜੋਂ ਪੁੱਟ ਦੇਣਾ]।

ਬਿਘਨ=ਰੋਕ, ਮੁਸ਼ਕਲ, ਕਠਨਾਈ। [ਸੰਸ. ਵਿਘਨ]

ਬਦਨ=ਮੂੰਹ। ਮੁਖੜਾ। ਮੁਖਾਰਬਿੰਦ। ਮੰਗਲ=ਖੁਸ਼ੀਆਂ, ਉਤਸ਼ਾਹ।

ਸਾਲ=ਘਰ। ਮੰਗਲ ਸਾਲ ਦਾ ਮਤਲਬ ਹੈ ਜਿੱਥੇ ਮੰਗਲ ਦਾ ਨਿਵਾਸ ਹੋਵੇ। [ਸੰਸ: ਸ਼ਾਲਾ=ਘਰ]।

ਪਰਨ=ਆਸਰਾ, ਓਟ।ਪੰ: ਪਰਨਾ=ਆਸਰਾ। ਸੰ: ਪ੍ਰਣਯ=ਭਰੋਸਾ, ਪੱਖ, ਮਿੱਤ੍ਰਤਾ]।

ਸ਼ਰਨ=ਓਟ। (ਦੇਖੋ 'ਸ੍ਰੀ ਗੁਰੂ ਅਮਰ ਮੰਗਲ' ਪੰਨਾ ੨੭ ਦੋਹਿਰਾ ਦੇ ਪਦਾਰਥਾਂ ਵਿਚੋਂ ਤੀਜੇ ਪਦ ਦਾ ਅਰਥ)। ਧਰਿ=ਧਰਿ ਕੇ।

ਭਾਲ=ਮੱਥਾ। ਤੁਕ ਦਾ ਅਰਥ ਐਉਂ ਲਗਦਾ ਹੈ:-ਸ਼ਰਨ (ਦਾ) ਪਰਨ ਕਰ, ਧਰਿ ਭਾਲਿ, ਨਮਸਕਾਰ (ਕਰਦਾ ਹਾਂ) ਚਰਨ ਕੋ।

ਅਰਥ: ਸ੍ਰੀ (ਗੁਰੂ) ਅੰਗਦ (ਦੇਵ ਜੀ) ਵਿਘਨਾਂ ਦੇ ਨਾਸ਼ ਕਰਨ ਵਾਲੇ (ਹਨ, ਅਤੇ ਉਨ੍ਹਾਂ ਦਾ) ਮੁਖਾਰਬਿੰਦ ਮੰਗਲਾਂ ਦਾ ਘਰ ਹੈ, (ਉਨ੍ਹਾਂ ਦੀ) ਸ਼ਰਣ ਦਾ ਆਸਰਾ ਲੈ ਕੇ, (ਧਰਤੀ ਉਤੇ) ਮੱਥਾ ਧਰ ਕੇ, ਚਰਨਾਂ ਨੂੰ ਨਮਸਕਾਰ ਕਰਦਾ ਹਾਂ।

ਭਾਵ: ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਨੂੰ ਲੋਕੀ ਇਸ ਤਰ੍ਹਾਂ ਪ੍ਰੇਮ ਨਾਲ ਲੋਚਿਆ ਕਰਦੇ ਸਨ ਕਿ ਅੰਮ੍ਰਿਤ ਵੇਲੇ ਤੋਂ ਹੀ ਰਸਤੇ ਵਿਚ ਪੰਗਤਾਂ ਲਾਕੇ ਬੈਠ ਜਾਇਆ ਕਰਦੇ ਸਨ। ਕਾਮਨਾਂ ਵਾਲੇ ਕਾਮਨਾ ਪੂਰਨ ਹੋਣ ਦੀ ਲਾਲਸਾ ਵਿਚ, ਮੁਸ਼ਕਲਾਂ ਵਿਚ ਫਸੇ ਲੋਕ ਆਪਣੇ ਵਿਘਨਾਂ ਤੇ ਕਠਨਾਈਆਂ ਦੇ ਨਾਸ਼ ਲਈ, ਤੇ ਰੋਗੀ ਆਪਣੇ ਦੁੱਖਾਂ ਦੀ ਨਵਿਰਤੀ ਲਈ। ਉਨ੍ਹਾਂ ਦੇ ਦਰਸ਼ਨ ਨਾਲ ਦਰਸ਼ਨ ਕਰਨ ਵਾਲਿਆਂ ਨੂੰ ਮਨੋਕਾਮਨਾ ਪ੍ਰਾਪਤ ਹੁੰਦੀ ਸੀ, ਤੇ ਜੋ ਕੁਛ ਕਿਸੇ ਨੂੰ ਮੁਖਾਰਬਿੰਦ ਤੋਂ ਉਚਾਰ ਦੇਂਦੇ ਸਨ ਉਹ ਤਤਕਾਲ ਸਫਲ ਹੋ ਜਾਂਦਾ ਸੀ। ਉਨ੍ਹਾਂ ਦੇ ਇਸ ਬਿਰਦ ਅਰ ਇਸ ਪ੍ਰਸਿੱਧੀ ਵਲ ਕਵਿ ਜੀ ਦਾ ਇਸ਼ਾਰਾ ਇਨ੍ਹਾਂ ਅੱਖਰਾਂ ਵਿਚ ਹੈ। ਉਨ੍ਹਾਂ ਦੇ ਇਸ ਵੇਲੇ ਦੇ ਦਰਸ਼ਨ ਤੇ ਜਿਸ ਤੇ ਦ੍ਰਿਸ਼ਟੀ ਪੈ ਜਾਏ ਉਸ ਨੂੰ ਸੁਖ ਪ੍ਰਾਪਤੀ ਤੇ ਦੁਖ ਨਾਸ਼ ਵਾਲੀ ਵਿਥਯਾ ਬਾਬਤ ਭੱਟਾਂ ਨੇ ਵੀ ਸਵਈਆਂ ਵਿਚ ਆਖਿਆ ਹੈ:-

ਜਾਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ
ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥

ਪੁਨਾ: ਦ੍ਰਿਸਟਿ ਧਰਮ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥

ਉਨ੍ਹਾਂ ਦੇ ਇਸ ਗੁਣ ਦਾ ਵੀਚਾਰ ਕਰਕੇ ਕਵਿ ਜੀ ਉਨ੍ਹਾਂ ਦੀ ਸ਼ਰਨ ਦਾ ਆਸਰਾ ਲੈਂਦੇ ਹਨ ਤੇ ਧਰਤੀ ਤੇ ਮਸਤਕ ਟੇਕ ਕੇ ਨਮਸਕਾਰ ਕਰਦੇ ਹਨ, ਵਿਚ ਸੰਭਾਵਨਾ ਇਹ ਹੈ ਕਿ ਮੈਂ ਜੋ ਇਹ ਗ੍ਰੰਥ ਲਿਖਣ ਲੱਗਾ ਹਾਂ ਮੇਰੇ ਵੀ ਵਿਘਨ ਨਾਸ਼ ਹੋਣ ਅਰ ਮੰਗਲਾਂ ਨਾਲ ਕਾਰਜ ਸਿਰੇ ਚੜ੍ਹ ਜਾਵੇ।

ਸ੍ਵੈਯਾ: **ਪਾਸੁ ਪਰਾਗ ਸੀ ਸੋਹਤਿ ਸੁੰਦਰ, ਗੰਧਿ ਸੀ ਕੀਰਤਿ ਮੱਧ ਬਸਾਨਾ।**

---

*ਅਗੋਂ ਤੋਂ ਅਸੀਂ, ਸੰਸਕ੍ਰਿਤ ਨੂੰ-ਸੰਸ: ਫ਼ਾਰਸੀ ਨੂੰ ਫ਼ਾ: ਹਿੰਦੀ ਨੂੰ ਹਿੰ: ਪੰਜਾਬੀ ਨੂੰ-ਪੰ: ਸੰਖੇਪ ਕਰਕੇ ਲਿਖਾਂਗੇ।

ਕੋਮਲਤਾ ਕੋਮਲਤਾ ਇਕ ਸੀ, ਨਿਰਲੇਪਤਾ ਸੀ ਨਿਰਲੇਪ ਸਮਾਨਾ।
ਜੋ ਭਵ ਭੂਰ ਭਰਾ ਸਰਸੀ, ਤਿਸ ਤੇ ਨਿਤ ਉਰਧ ਸੋ ਬਿਗਸਾਨਾ।
ਹੈਂ ਅਰਬਿੰਦ ਸੇ ਅੰਗਦ ਕੇ ਪਗ, ਮੋਖਦ ਏਕ ਬਿਸ਼ੇਖਤਾ ਜਾਨਾ ॥੮॥

ਪਦਾਂ ਦੇ ਅਰਥ: ਪਾਸ=ਧੂੜੀ। [ਸੰਸ. ਪਾਂਸ਼ੁ=ਰੇਤ ਦਾ ਕਿਣਕਾ, ਧੂੜੀ। ਹਿੰ: ਪਾਂਸੁ। ਪੰ: ਪਾਹ] ਪਾਂਸ਼ੁ ਨੂੰ ਪਾਸ ਸਮਝਕੇ ਇਸਦਾ-ਕੋਲ-ਅਰਥ ਕਰਨਾ ਅਸ਼ੁਧ ਹੈ, ਪ੍ਰਮਾਣ ਲਈ ਦੇਖੋ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਅਧ੍ਯਾਯ ੪੦, ਮੰਗਲ (ਦੋਹਰਾ) ਪਦ ਪੰਕਜ ਕੀ ਪਾਸ ਬਰ ਪਰਮ ਮਨੋਗ ਪਰਾਗ। ਪਰਾਗ=ਫੁੱਲ ਜਦ ਖਿੜਦੇ ਹਨ ਤਦ ਉਨ੍ਹਾਂ ਵਿਚ ਨਰ ਤੇ ਮਦੀਨ ਤੁਰੀਆਂ ਹੁੰਦੀਆਂ ਹਨ, ਨਰ ਤੁਰੀਆਂ ਦੇ ਮੂੰਹ ਤੇ ਇਕ ਧੂੜਾ ਹੁੰਦਾ ਹੈ, ਜਿਸ ਦਾ ਰੰਗ ਅਕਸਰ ਪੀਲਾ ਜਿਹਾ ਹੁੰਦਾ ਹੈ, ਇਸ ਨੂੰ ਪਰਾਗ ਕਹਿੰਦੇ ਹਨ। ਫੁੱਲ ਵਿਚ ਇਹ ਸਭ ਤੋਂ ਉੱਚੀ ਸ਼ੈ ਹੈ ਤੇ ਸੁਹਣੀ ਲਗਦੀ ਹੈ, ਇਸ ਦੀ ਸੁਣੱਪ ਦੇ ਅੰਗ ਨੂੰ ਕਵਿ ਜੀ ਨੇ ਲਿਆ ਹੈ। ਸੀ=ਵਰਗੀ। ਸੋਹਤਿ=ਸੁਹਣੀ ਲਗ ਰਹੀ ਹੈ, ਸ਼ੋਭਾ ਦੇ ਰਹੀ ਹੈ। 'ਸੁੰਦਰ' ਪਦ ਪਾਂਸ਼ੁ-ਦਾ ਵਿਸ਼ੇਸ਼ਣ ਹੈ। ਗੰਧਿ=ਸੁਗੰਧੀ, ਖੁਸ਼ਬੋ। ਕੀਰਤਿ=ਕੀਰਤੀ, ਯਸ, ਜਸ। ਮੱਧ=ਵਿੱਚ। ਬਸਾਨਾ=ਵਸ ਰਹੀ ਹੈ, ਨਿਵਾਸ ਹੈ। ਕੋਮਲਤਾ=ਮੁਲਾਇਮੀ, ਕੂਲਾਪਨ। ਕਮਲ ਛੂਹਣ ਨੂੰ ਕੂਲੇ ਹਨ, ਪਰ ਚਰਣਾਂ ਵਿਚ ਛੁਹ ਦੀ ਕੋਮਲਤਾ ਬੀ ਹੈ ਤੇ ਦਿਆਲਤਾ ਦੀ ਬੀ ਕੋਮਲਤਾ ਹੈ। ਨਿਰਲੇਪਤਾ=ਲਿਪਾਇਮਾਨ ਨਾ ਹੋਣ ਦੀ ਦਸ਼ਾ: ਕਮਲ ਫੁੱਲ ਪਾਣੀ ਤੋਂ ਅਲੇਪ ਰਹਿੰਦਾ ਹੈ। ਚਰਣ ਸੰਸਾਰ ਤੇ ਮਾਇਆ ਵਿਚ ਵੱਸਦੇ ਇਸ ਤੋਂ ਅਲੇਪ ਹਨ। [ਸੰਸ. ਨਿਰਲੇਪ]। ਸਮਾਨਾ=ਤੁੱਲ, ਬਰਾਬਰ। ਜੋ=ਜਜੋਂ, ਜਿਉਂ। ਭਵ=ਸੰਸਾਰ। ਭੂਰ=ਬਹੁਤ। ਭਰਾ=ਭਰਿਆ ਹੋਇਆ। ਸਰਸੀ=ਝੀਲ, ਛੰਭ। [ਸੰਸ. ਸਰਸ, ਸਰਸੀ]। (ਅ) ਸਹਤ ਰਸਾਂ ਦੇ। [ਸੰਸ. ਸ+ਰਸ+ਈ=ਸ+ਰਸ=ਸਹਿਤ ਰਸਾਂ, ਈ=ਦੇ]। ਸੂਚਨਾ-ਇਸ ਤੁਕ ਵਿਚ ਤ੍ਰੈਏ ਪਦ ਚਰਨਾਂ ਵਲ ਹਨ:-'ਜੋ', 'ਭਵ' ਤੇ 'ਨਿਤ'। ਬਾਕੀ ਦੇ ਸਾਰੇ-ਕੰਵਲ-ਪਰ ਘਟਦੇ ਹਨ। ਸਰਸੀ ਜਦ ਸ਼ਲੇਖ ਲਈਏ ਤੇ ਇਸਦੇ ਦੂਸਰੇ ਅਰਥ-ਸਹਤ ਰਸਾਂ ਦੇ ਕਰੀਏ ਤਦ ਸਾਰੀ ਤੁਕ ਚਰਨਾਂ ਵਲ ਲਗਦੀ ਹੈ, ਤਾਂ ਹੀ ਸਾਰੇ ਅਰਥ ਖੁਲ੍ਹਦੇ ਹਨ। ਉਰਧ=ਉੱਪਰ ਨੂੰ। [ਸੰਸ. ਉਰਦ੍ਵ]। ਸੋ=ਤਿਉਂ। ਬਿਗਸਾਨਾ=ਖਿੜਦਾ ਹੈ, ਖਿੜਿਆ ਹੈ (ਕਮਲ)। ਇਹ ਇਕ ਵਚਨੀ ਕ੍ਰਿਯਾ ਹੈ,-ਚਰਣ-ਬਹੁ ਵਚਨ ਵਿਚ ਕਹੀਦੇ ਹਨ, ਏਥੇ ਮੁਰਾਦ ਚਰਨਾਂ ਕਮਲਾਂ ਦੇ 'ਯੁਗ' ਜੋੜੇ ਤੋਂ, ਹੈ ਕਿ ਚਰਨਾਂ ਦਾ ਯੁਗ ਖਿੜ ਰਿਹਾ ਹੈ। ਅਰਬਿੰਦ=ਕਮਲ। ਪਗ=ਚਰਣ। ਮੋਖਦ=[ਮੋਖ+ਦ=] ਮੋਖ ਦੇ ਦਾਤੇ। ਮੁਕਤੀ ਦੇਣ ਵਾਲੇ। ਬਿਸ਼ੇਖਤਾ=ਵਾਧਾ। ਜਾਨਾਂ=ਜਾਣਿਆ ਗਿਆ ਹੈ।

ਅਰਥ: (ਚੌਥੀ ਤੁਕ ਤੋਂ ਟੁਰੇਗਾ:-) (ਸ੍ਰੀ ਗੁਰੂ) ਅੰਗਦ (ਸਾਹਿਬ) ਜੀ ਦੇ ਚਰਣ ਕਮਲ ਵਰਗੇ ਹਨ (ਤਾਂ ਸਹੀ), (ਪਰੰਤੂ ਚਰਣਾਂ ਵਿਚ) ਇਕ ਵਾਧਾ ਜਾਣਿਆਂ ਗਿਆ ਹੈ (ਉਹ ਇਹ ਕਿ ਚਰਣ) ਮੁਕਤੀ ਦਾਤਾ ਹਨ। (ਸਮਾਨਤਾ ਐਉਂ ਹੈ ਕਿ) ਜਿਵੇਂ (ਕਵਲ ਫੁੱਲਾਂ ਦੇ ਉਤੇ) ਪਰਾਗ (ਸੁਹਣੀ ਲਗਦੀ ਹੈ) (ਤਿਵੇਂ ਗੁਰ ਨਾਨਕ ਦੇ ਰਸਤੇ ਟੁਰਨ ਵਾਲੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਣਾਂ ਉੱਤੇ ਪਈ) ਸੁੰਦਰ ਧੂੜੀ ਸ਼ੋਭਾ ਦੇ ਰਹੀ ਹੈ। (ਜਿਵੇਂ ਕਵਲ ਦੇ ਵਿਚ) ਖੁਸ਼ਬੋ ਵੱਸਦੀ ਹੈ, (ਤਿਵੇਂ ਸ਼੍ਰੀ ਗੁਰੂ ਜੀ ਦੇ ਚਰਣਾਂ ਵਿਚ ਕੀਰਤੀ (ਦਾ) ਨਿਵਾਸ ਹੈ; ਕੋਮਲਤਾ (ਕਮਲਾ ਤੇ ਚਰਨਾਂ ਦੀ) ਇੱਕੋ ਜਿਹੀ ਹੈ, (ਅਤੇ)

ਨਿਰਲੇਪਤਾ ਵਰਗੀ ਨਿਰਲੇਪਤਾਈ ਤੁੱਲਜ ਹੈ, ਜਿਵੇਂ ਬਹੁਤੇ (ਪਾਣੀ ਨਾਲ) ਭਰੇ ਛੰਭ ਵਿਚੋਂ ਕਵਲ ਉਪਰ ਨਿਕਲ ਕੇ ਖਿੜਦਾ ਹੈ, ਤਿਵੇਂ ਸੰਸਾਰ, ਜੋ ਸਹਤ ਰਸਾਂ ਦੇ ਬਹੁਤੇ (ਪਦਾਰਥਾਂ ਨਾਲ) ਭਰਿਆ ਪਿਆ ਹੈ, ਉਸ ਤੋਂ (ਚਰਣ ਕਮਲ) ਉਚਿਆਂ ਉਠ ਕੇ (ਨਿਤ) ਖਿੜ ਰਹੇ ਹਨ। (ਐਉਂ ਹੇ ਸੰਤ ਜਨੋਂ ਗੁਰੂ ਅੰਗਦ ਦੇਵ ਜੀ ਦੇ ਚਰਨ ਹੈਨ ਤਾਂ ਸਹੀ ਕਵਲਾਂ ਵਰਗੇ, ਪਰ ਇਨ੍ਹਾਂ ਵਿਚ ਇਕ ਵਾਧਾ ਜਾਣਿਆ ਗਿਆ ਹੈ ਕਿ ਇਹ-ਮੋਖਦ=ਮੁਕਤੀ ਦਾਤਾ ਹਨ)।

ਭਾਵ: ਇਥੇ ਕਵਿ ਜੀ ਸਤਿਗੁਰ ਜੀ ਦੇ ਚਰਣਾਂ ਨੂੰ ਕਵਲਾਂ ਨਾਲ ਉਪਮਾ ਦੇ ਕੇ ਚਰਣਾਂ ਦੀ ਇਕ ਵਿਸ਼ੇਸ਼ਤਾ ਦਿਖਾਲਦੇ ਹਨ।

ਪਹਿਲਾਂ ਦੋਹਾਂ ਦੀ ਤੁੱਲਤਾ ਦੱਸਦੇ ਹਨ:-

| ਕਵਲ | ਸਤਿਗੁਰ ਚਰਣਾਂ |
|---|---|
| ੧. ਉਤੇ ਪਰਾਗ ਪਈ ਹੈ। | ੧. ਉਤੇ ਧੂੜੀ ਪਈ ਹੈ। ਭਾਵ ਹੈ ਗੁਰੂ ਨਾਨਕ ਦੇ ਦਰ ਪ੍ਰੇਮ ਵਿਚ ਜਾਂਦਿਆਂ ਧੂੜੀ ਪਈ ਹੈ, ਫਿਰ ਧੂੜੀ ਦੀ ਤਾਸੀਰ ਹੈ ਕਿ ਉਨ੍ਹਾਂ ਦੇ ਪ੍ਰੇਮੀ ਉਸ ਦੇ ਦਰਸ਼ਨ ਤੋਂ ਕ੍ਰਿਤ ਕ੍ਰਿਤ ਹੁੰਦੇ ਹਨ। ਭਾਵ ਇਹ ਹੈ ਕਿ ਉਨ੍ਹਾਂ ਦੇ ਚਰਣਾਂ ਵਿਚ ਪ੍ਰੇਮ ਤੇ ਉਪਕਾਰ ਵਸਦਾ ਹੈ। |
| ੨. ਖੁਸ਼ਬੋ। | ੨. ਕੀਰਤੀ। |
| ੩. ਕੋਮਲ ਹਨ ਛੁਹਿਆਂ। | ੩. ਕੋਮਲ ਹਨ ਛੁਹਿਆਂ ਤੇ ਕੋਮਲ ਹਨ ਦ੍ਰਵਣ ਵਿਚ। |
| ੪. ਉਹ ਜਲ ਤੋਂ ਨਿਰਲੇਪ ਹੈ। | ੪. ਉਹ ਮਾਯਾ ਤੋਂ ਅਲੇਪ ਹਨ। |
| ੫. ਪਾਣੀ ਤੋਂ ਉੱਚਾ ਉਠਦਾ ਹੈ। | ੫. ਪਦਾਰਥਾਂ ਨਾਲ ਭਰੇ ਰਸਾਂ ਵਾਲੇ ਸੰਸਾਰ ਤੋਂ ਉੱਚੇ ਰਹਿੰਦੇ ਹਨ। |
| ਹੁਣ ਵਾਧਾ ਦੱਸਦੇ ਹਨ:- | |
| ੬. ਕਮੀ-ਇਹ ਮੁਕਤੀ ਦਾਤੇ ਨਹੀਂ। | ੬. ਵਾਧਾ-ਇਹ ਮੁਕਤੀ ਦਾਤਾ ਹਨ। ਮੁਰਾਦ ਇਹ ਹੈ ਕਮਲਾਂ ਦੇ ਦਰਸ਼ਨ ਨਾਲ ਸਦਗਤੀ ਪ੍ਰਾਪਤ ਨਹੀਂ, ਸੁੰਦਰਤਾ ਦਾ ਹੁਲਾਰਾ ਹੈ, ਤੇ ਚਰਨਾਂ ਵਿੱਚ ਸੁੰਦਰਤਾ ਦੇ ਹੁਲਾਰੇ ਨਾਲ ਸਦਗਤੀ ਪ੍ਰਾਪਤ ਹੁੰਦੀ ਹੈ। |

ਆਪਣੀ ਕਵਿਤਾ ਦੇ ਹੁਨਰ ਵਿੱਚ ਕਵੀ ਜੀ ਕੀਰਤੀ ਨੂੰ ਸੁਗੰਧੀ ਨਾਲ ਉਪਮਾ ਦੇਣ ਵਿੱਚ ਤੇ ਧੂੜੀ ਨੂੰ ਪਰਾਗ ਨਾਲ ਉਪਮਾ ਦੇਣ ਵਿੱਚ ਕਮਾਲ ਕਰ ਗਏ ਹਨ। ਕਵਿਤਾ ਦਾ ਕਟਾਖਜ ਇਕ ਇਹ ਵੀ ਹੈ ਕਿ ਕਵਲ ਪਾਣੀ ਤੋਂ ਉੱਚਾ ਉਠਦਾ ਹੈ ਜੋ ਕਿ ਕੁਦਰਤੀ ਗੱਲ ਹੈ, ਕਵਲ ਦੀ ਇਸ ਵਿਚ ਕੀ ਵਡਿਆਈ ਹੈ, ਤੇ ਚਰਨਾਂ ਦਾ ਪਦਾਰਥਾਂ ਤੋਂ ਉੱਚੇ ਉਠਣਾ ਇਕ ਆਤਮ ਪ੍ਰਬੀਨਤਾ ਹੈ ਜੋ ਕਿ ਸਤਿਗੁਰ ਦੀ ਰੂਹਾਨੀ ਜ਼ਿੰਦਗੀ ਤੇ ਅਰਸ਼ੀ ਉਨਰ ਦਾ ਇਕ

ਕਮਾਲ ਹੈ। ਕਵਿ ਜੀ ਦੇ ਖਿਆਲ ਦੀ ਬਰੀਕੀ ਉਪਮਾ ਜੋਗ ਹੈ। ਬਾਕੀ ਆਪਣੇ ਹੁਨਰ ਦਾ ਕਮਾਲ ਉਹ ਇਕੋ ਕਮਲ ਨੂੰ ਚਰਨਾਂ ਦੀ ਉਪਮਾ ਲਈ ਅੱਡ ਅੱਡ ਪਹਿਲੂਆਂ ਵਿੱਚ ਲੈ ਕੇ ਕਦੇ ਸਦਰਸ਼ਤਾ, ਕਦੇ ਵਾਧਾ, ਕਦੇ ਕਮਲਾਂ ਦੀ ਨਯੂਨਤਾ ਦਰਸਾਉਣ ਵਿਚ ਦਿਖਾ ਰਹੇ ਹਨ।

## (ਕ) ਇਸ਼੍ਟ ਗੁਰੂ-ਸ੍ਰੀ ਗੁਰੂ ਅਮਰ ਦੇਵ ਜੀ-ਮੰਗਲ।

ਦੋਹਰਾ: ਸ੍ਰੀ ਸਤਿਗੁਰ ਬਰ ਅਮਰ ਜੀ ਸ਼ਰਨ ਨਰਨ ਦੁਖ ਹਰਨ।
ਕਾਰਨ ਕਰਨ ਸੁਜਾਨ ਮਨ ਨਮਸਕਾਰ ਤਿਨ ਚਰਨ ॥੯॥

ਪਦਾਂ ਦੇ ਅਰਥ: ਸ੍ਰੀ=ਸ਼ੋਭਾ ਦੇ ਸੰਯੁਕਤ। ਸ਼ੋਭਾ ਵਾਲੇ। [ਸੰਸ. ਸ੍ਰੀ=ਸ਼ੋਭਾ, ਸੁੰਦਰਤਾ, ਸ਼ੀਲ, ਪ੍ਰਕਾਸ਼, ਸ਼ੁਭ ਗੁਣ, ਤ੍ਰੈ ਪਦਾਰਥ-ਧਰਮ, ਅਰਥ, ਪ੍ਰੇਮ, ਕਾਮਯਾਬੀ, ਦੌਲਤ, ਪ੍ਰਫੁੱਲਤਾਈ, ਸਿੱਧੀ, ਉੱਚਤਾ, ਪ੍ਰਤਾਪ]। ਵਰਤੋਂ ਵਿਚ-ਸ੍ਰੀ ਇਕ ਸਤਿਕਾਰ ਦਾ ਪਦ ਹੈ ਜੋ ਮਹਾਨ ਪੁਰਖਾਂ ਅਵਤਾਰਾਂ, ਦੇਵਤਿਆਂ ਆਦਿ ਦੇ ਨਾਮ ਨਾਲ ਸਤਿਕਾਰ ਲਈ ਲਗਾਇਆ ਜਾਂਦਾ ਹੈ। ਬਰ=ਸ੍ਰੇਸ਼ਟ। [ਸੰਸ. ਵਰੰ-ਸ੍ਰੇਸ਼ਟ, ਚੰਗਾ, ਵਡਾ। ਵਰ: ਬਰਕਤ, ਅਸੀਸ, ਦਾਤ, ਦੇਣ। ਲਾੜਾ ਆਦਿ] ਦੇਖੋ ਪੰਨਾ ੨੧ ਦੀ ਟੂਕ ਚਿੰਨ੍ਹ।

(ਅ) ਅਥਵਾ ਗੁਰੂ ਅਮਰਦੇਵ ਜੀ ਦੀ ਸ਼ਰਨ ਵਰ ਦੇ ਕੇ ਦੁਖ ਹਰਦੀ ਹੈ। ਸ਼ਰਨ=ਆਸਰਾ, ਓਟ, ਰਖਯਾ, ਹਮੈਤ, ਕਿਸੇ ਦੀ ਓਟ ਵਿਚ ਪ੍ਰਾਪਤ ਹੋਣ ਦੀ ਦਸ਼ਾ। [ਸੰਸ. ਸ਼ਰਣ] ਨਰਨ=ਨਰਾਂ ਦੇ। ਦੁਖ ਹਰਨ=ਦੁਖ ਦੂਰ ਕਰਨ ਵਾਲੀ। ਕਾਰਨ=ਸਬੱਬ, ਹੇਤੂ। ਕਰਨ=ਕਰਨ ਵਾਲੇ। ਕਾਰਨ ਕਰਨ=ਕਾਰਣਾਂ ਦੇ ਬੀ ਕਰਣ ਵਾਲੇ। ਕਾਰਣ ਉਤੇ ਜਿਸਦਾ ਵਸੀਕਾਰ ਹੋਵੇ। ਜਗਤ ਵਿਚ ਜੋ ਕੁਛ ਹੁੰਦਾ ਹੈ ਕਾਰਣ ਤੋਂ ਹੁੰਦਾ ਹੈ; ਜੋ ਕਾਰਣ ਨੂੰ ਬੀ ਕਰ ਅਕਰ ਕਰ ਸਕੇ। ਭਾਵ ਸਰਬ ਸਮਰੱਥ ਤੋਂ ਹੈ।

(ਅ) ਜਗਤ ਦੀ ਰਚਨਾ ਦੇ ਵੀ ਕਾਰਣ ਮੰਨਦੇ ਹਨ, ਜੈਸੇ ਤ੍ਰੈ ਗੁਣ ਆਦਿ, ਇਨ੍ਹਾਂ ਦੇ ਬੀ ਜੋ ਕਰਣ ਵਾਲੇ ਹੋਣ; ਮੂਲ ਰਚਨਹਾਰ। ਕਰਤਾ।

ਸੁਜਾਨ=ਸੁ+ਜਾਨ=ਚੰਗੀ ਤਰ੍ਹਾਂ ਜਾਣਨ ਵਾਲਾ। ਗਯਾਨਵਾਨ, ਬ੍ਰਹਮ ਗਯਾਨੀ। (ਅ) ਜੋ ਪੂਰੀ ਤਰ੍ਹਾਂ ਜਾਣੇ, ਜਿਸਦਾ ਗਯਾਨ ਸੰਪੂਰਨ ਹੋਵੇ, ਜਾਣਨ ਸ਼ਕਤੀ ਵਿਚ ਨਿਪੁੰਨ। ਅੰਤਰਯਾਮੀ।

ਅਰਥ: ਸ਼ੋਭਾ ਵਾਲੇ (ਅਤੇ) ਸ੍ਰੇਸ਼ਟ ਸਤਿਗੁਰੂ ਅਮਰ (ਦੇਵ) ਜੀ (ਦੀ) ਸ਼ਰਣ ਜੀਵਾਂ ਦੇ ਦੁੱਖ ਦੂਰ ਕਰਨ ਵਾਲੀ ਹੈ, (ਕਿਉਂਕਿ ਓਹ) ਕਾਰਨ ਕਰਨ ਹਨ (ਅਤੇ) ਸੁਜਾਨ ਮਨ ਵਾਲੇ ਹਨ, ਉਨ੍ਹਾਂ ਦੇ ਚਰਣਾਂ ਪਰ ਮੇਰੀ ਨਮਸਕਾਰ ਹੋਵੇ।

ਭਾਵ: ਸ੍ਰੀ ਗੁਰੂ ਅਮਰ ਦੇਵ ਜੀ ਬੜੇ ਉੱਤਮ ਹਨ, ਸ਼ੋਭਾ ਵਾਲੇ ਹਨ, ਉਨ੍ਹਾਂ ਦੀ ਸ਼ਰਣ ਜੀਵਾਂ ਦੇ ਦੁਖ ਦੂਰ ਕਰਨ ਵਾਲੀ ਹੈ। ਇਹ ਇਸ਼ਾਰਾ ਉਨ੍ਹਾਂ ਦੇ ਉਸ ਮਹਾਨ ਕ੍ਰਿਪਾਲੂ ਸੁਭਾਵ ਵਲ ਹੈ ਕਿ ਜੋ ਉਨ੍ਹਾਂ ਦੇ ਦਰ ਗਿਆ ਸੋ ਵਰੋਸਾਯਾ। ਬੀਮਾਰਾਂ ਨੂੰ ਰਾਜ਼ੀ ਕਰਨਾ, ਹਰ ਪ੍ਰਕਾਰ ਦੇ ਦੁਖੀਆਂ ਤੇ ਦਇਆ ਕਰਨੀ, ਕਰਾਮਾਤਾਂ ਨਾਲ ਬੀ ਸੁਖ ਦੇਣੋਂ ਫਰਕ ਨਾ ਕਰਨਾ, ਲੰਗਰ ਅਟੁੱਟ ਚਲਾਉਣਾ ਆਦਿ। ਅੱਗੇ ਚੱਲਕੇ ਉਨ੍ਹਾਂ ਦੇ ਦੋ ਗੁਣ ਵਿਸ਼ੇਸ਼ ਕਰਕੇ ਦੱਸੇ ਹਨ, ਕਾਰਣ ਕਰਣ, ਸੁਜਾਨ ਮਨ। 'ਸੁਜਾਨ' ਵਿਚ ਉਨ੍ਹਾਂ ਦੇ ਪੂਰਨ ਗਯਾਨਵਾਨ ਹੋਣ ਦੀ ਸੰਭਾਵਨਾ ਤੋਂ ਛੁੱਟ ਉਨ੍ਹਾਂ ਦੇ ਅੰਤਰਯਾਮੀ ਹੋਣ ਵਲ ਇਸ਼ਾਰਾ ਹੈ; ਫਿਰ ਉਨ੍ਹਾਂ ਦੇ ਮਨ ਵਿਚ ਦੂਸਰੇ ਦੀ ਪੀੜਾ ਦਾ ਦਰਦ ਹੋਣ ਕਰਕੇ ਸੁਜਾਨ ਦੇ ਨਾਲ 'ਸੁਜਾਨ ਮਨ' ਆਖਿਆ ਹੈ। ਜੇ ਕਿਸੇ ਪੁੱਤ੍ਰ ਮਰਨ ਤੇ ਮਾਈ ਨੇ ਬਿਰਹਾ ਕੀਤਾ ਹੈ

ਤਦ 'ਪਰ ਪੀੜਾ ਦਾ ਜਾਣੂ ਮਨ' ਆਪਦਾ ਐਸਾ ਦ੍ਰਵਿਆ ਕਿ ਵਰ ਦੇ ਦਿੱਤਾ ਕੇ ਸਾਡੇ ਬੈਠੇ ਗੋਇੰਦਵਾਲ ਵਿੱਚ ਕਦੇ ਪੁਤ੍ਰ ਮਾਪਿਆਂ ਤੋਂ ਪਹਿਲੇ ਨਾ ਮਰੇ। ਇਸ ਪ੍ਰਕਾਰ ਦੇ ਆਪਦੇ 'ਪਰ ਮਨ ਪੀੜਾ' ਨੂੰ ਸਮਝਕੇ ਉਸ ਪਰ ਦ੍ਰਵੀਭੂਤ ਹੋਣ ਦੀ ਦਇਆਲਤਾ ਆਦਿ ਗੁਣਾਂ ਵਲ ਕਵਿ ਜੀ ਦਾ ਕਟਾਖਯ ਹੈ। ਫਿਰ ਜਿਵੇਂ ਉਨ੍ਹਾਂ ਦਾ ਮਨ 'ਪਰ ਪੀੜਾ ਪ੍ਰਤੀਤ ਕਰਨ ਵਿੱਚ' ਸੁਜਾਨ ਹੈ ਤਿਵੇਂ ਓਹ ਸਮਰੱਥਾ ਬੀ ਰੱਖੇ, ਤਾਂਹੀ ਜਾਣਨੇ ਦੀ ਸਫਲਤਾ ਹੈ। ਭਾਵ ਇਹ ਕਿ ਪਰ ਪੀੜਾ ਹਰਨ ਵਿਚ ਸਰਬ ਸਮਰੱਥਾ ਦੀ ਵੀ ਲੋੜ ਹੈ, ਸਰਬ ਸਮਰੱਥ ਹੋਵੇ ਤਾਂ ਹੀ ਪੀੜਾ ਹਰੇ, ਇਸ ਕਰਕੇ 'ਕਾਰਣ ਕਰਣ' ਆਖਿਆ ਕਿ ਓਹ ਐਡੇ ਸਮਰੱਥ ਹਨ ਕਿ ਕਾਰਣਾਂ ਪਰ ਭੀ 'ਕਰਤਾਰ' ਸ਼ਕਤੀ ਰਖਦੇ ਹਨ। ਜਿਵੇਂ ਇਕ ਮਾਈ ਦਾ ਪੁੱਤ੍ਰ ਮਰ ਗਿਆ, ਕਾਰਣ ਮਾਤਾ ਤੇ ਪੁੱਤਰ ਦੇ ਮਿਲਵੇਂ ਕੋਈ ਖੋਟੇ ਕਰਮ, ਕੋਈ ਪਾਪ। ਸ੍ਰੀ ਗੁਰੂ ਅਮਰ ਦੇਵ ਜੀ ਉਸ ਖੋਟੇ ਕਰਮ ਯਾ ਪਾਪ ਰੂਪੀ ਕਾਰਣ ਨੂੰ ਮੇਟ ਦੇਂਦੇ ਹਨ, ਕਿ ਜਾਓ 'ਕਾਰਣ ਅਸਾਂ ਅਕਾਰਣ ਕਰ ਦਿੱਤਾ', ਉਧਰ ਬੱਚਾ ਜੀਉ ਉਠਿਆ।

ਕਬਿੱਤ: ਰਜਨੀ ਅਵਿਦਯਾ ਸਰ ਭ੍ਰਮ ਸੋ ਤਿਮਰ ਹਰਿ
ਕੋਕ ਸੇ ਕਿੰਕਰ ਬਰ ਕੀਨੇ ਬ੍ਰਿਹੁ ਛੀਨ ਹੈ।
ਮਾਲ ਉਡ ਕਲਮਲ ਕੰਦਲ ਦੁਰਾਇ ਦਲ
ਪਲ ਪਲ ਗਜਾਨ ਸੋਂ ਪ੍ਰਕਾਸ਼ ਭਵ ਕੀਨ ਹੈ।
ਬੇਮੁਖ ਕੁਮੁਦ ਦੁਖ ਸਨਮੁਖ ਕੰਜ ਸੁਖ
ਗਤਿ ਸੋ ਭਗਤ ਨਿਤ ਜਾਨੀਏ ਅਧੀਨ ਹੈ।
ਅਮਰ ਦਰਸ ਭਾਨੁ ਲੱਛਨ ਸਮਾਨ ਸਭਿ
ਏਕ ਗੁਨ ਅਧਿਕ ਪੈ ਤਪਤ ਬਿਹੀਨ ਹੈ ॥੧੦॥

ਪਦਾਂ ਦੇ ਅਰਥ: ਰਜਨੀ=ਰਾਤ। ਸਰ=ਬ੍ਰਾਬਰ, ਤੁੱਲ। ਤਿਮਰ=ਹਨੇਰਾ। ਹਰਿ=ਹਰਦਾ ਹੈ, ਦੂਰ ਕਰਦਾ ਹੈ। ਕੋਕ=ਚਕਵਾ ਨਾਮੇ ਪੰਛੀ। ਚਕ੍ਰਵਾਕ ਬੀ ਇਸੇ ਦਾ ਨਾਮ ਹੈ, ਫਾਰਸੀ ਵਿਚ ਸੁਰਖ਼ਾਬ ਇਸ ਨੂੰ ਕਹਿੰਦੇ ਹਨ। ਸੇ=ਸਮਾਨ। ਕੋਕ ਸੇ=ਚਕਵੇ ਵਾਂਙੂ। ਕਿੰਕਰ=ਦਾਸ, ਸੇਵਕ, ਸਿੱਖ। [ਸੰਸ. ਕਿਨ੍ਰ]। ਬਰ=ਸ੍ਰੇਸ਼ਠ, ਦੇਖੋ ਪਿਛਲੇ ਦੋਹੇ ਦੇ ਪਦਾਰਥਾਂ ਵਿਚ ਦੂਸਰਾ ਪਦ। ਬ੍ਰਿਹੁ ਛੀਨ=ਬਿਰਹੋਂ ਤੋਂ ਵਿਹੂਣੇ। ਬਿਰਹੋਂ ਤੋਂ ਵਿਹੂਣੇ ਕੀਤੇ ਹਨ। ਭਾਵ ਬਿਰਹੋਂ ਨੂੰ ਦੂਰ ਕਰਦਾ ਹੈ। ਅਰਥ ਪ੍ਰਸੰਗਲੀ ਲਈ ਸਾਰਿਆਂ ਕ੍ਰਿਆ ਦਾ ਅਰਥ ਵਰਤਮਾਨ ਕਾਲ ਵਿਚ ਕੀਤਾ ਗਿਆ ਹੈ। ਮਾਲ=ਪੰਕਤੀ, ਝੁੰਡ। ਉਡ=ਤਾਰੇ, ਨਛੱਤ੍ਰ। ਕਲਮਲ=ਪਾਪ। [ਸੰਸ. ਕਲਮਲ]। ਕੰਦਲ=ਝਿੜਕੇ ਦੇ ਕੇ। [ਸੰਸ. ਕਨ੍ਰਲ:]। ਪਦ ਐਉਂ ਲਗਦੇ ਹਨ:-

ਕਲਮਲ ਦਲ ਕੰਦਲ ਦੁਰਾਇ=ਪਾਪਾਂ ਦੇ ਝੁੰਡ ਨੂੰ ਝਿੜਕ ਕੇ ਛਿਪਾ ਦੇਂਦੇ ਹਨ। (ਅ) ਕੰਦਲ ਦਾ ਅਰਥ ਕੰਦਲੀ ਬੀ ਕਰਦੇ ਹਨ, ਜੋ ਇਕ ਬ੍ਰਿਛ ਦਾ ਨਾਮ ਹੈ, ਜੋ ਜਲ ਕਿਨਾਰੇ ਹੁੰਦਾ ਹੈ, ਜਿਸਦੇ ਦਿਨ ਨੂੰ ਪੱਤੇ ਮੁਰਝਾ ਜਾਂਦੇ ਹਨ, ਚਿੱਟੇ ਫੁਲ ਬਰਸਾਤ ਵਿਚ ਪੈਂਦੇ ਹਨ। ਤੁਕ- 'ਕੰਦਲ ਦੁਰਾਇ ਦਲ'-ਦਾ ਅਰਥ ਫਿਰ ਐਉਂ ਲੱਗੇਗਾ:-(ਸੂਰਜ ਦਰਸ਼ਨ) ਕੰਦਲੀ ਨੂੰ (ਮੁਰਝਾਉਂਦਾ ਹੈ, ਗੁਰੂ ਦਰਸ਼ਨ) ਦੁਰਾਵਾਂ (=ਛਲਾਂ) ਦੇ ਦਲਾਂ (ਨੂੰ ਛਿਪਾ ਲੈਂਦਾ ਹੈ)।

ਦੁਰਾਇ=ਛਿਪਾਉਣਾ, ਲੁਕਾਉਣਾ। (ਅ) ਦੁਰਾਵ=ਛਲ, ਕਪਟ।

ਦਲ=ਸਮੂਹ, ਝੁੰਡ। (ਅ) ਪੱਤੇ। ਸੋਂ=ਵਾਂਙੂ, ਸਮ। ਭਵ=ਜਗਤ, ਸੰਸਾਰ।

ਕੁਮੁਦ=ਕਵੀਆਂ, ਕੰਮੀਆਂ, ਚਿੱਟੇ ਕਮਲ ਜੋ ਰਾਤ ਨੂੰ ਖਿੜਦੇ ਹਨ ਤੇ ਦਿਨੇ ਨਹੀਂ ਖਿੜਦੇ। ਇਸ ਨੂੰ ਕਵਿ ਚੰਦ੍ਰਮਾ ਦਾ ਪ੍ਰੇਮੀ ਬੰਨ੍ਹਦੇ ਹਨ, ਇਸੇ ਕਰਕੇ ਕੁਮੁਦ ਬੰਧੁ, ਕੁਮੁਦ ਪ੍ਰਿਯ, ਕੁਮੁਦ ਬਾਂਧਵ ਚੰਦ੍ਰਮਾ ਦੇ ਨਾਮ ਬਣੇ ਹਨ।

ਕੰਜ=ਕਮਲ। [ਸੰਸ. ਕਣ। ਕੰ=ਪਾਣੀ। ਜ=ਜੋ ਜੰਮੇ, ਪਾਣੀ ਤੋਂ ਜੋ ਜੰਮੇ]

ਗਤਿ=ਚਾਲ। ਗਤਿ ਤੋਂ ਮੁਰਾਦ, ਧੁਰੋਂ ਬੱਧੀ ਚਾਲ ਹੈ, ਜਿਸ ਦੇ ਅਧੀਨ ਸੂਰਜ ਨਿੱਤ ਟੁਰਦਾ ਹੈ, ਕਦੇ ਵੱਧ ਘੱਟ ਨਹੀਂ ਚੱਲ ਸਕਦਾ। ਇਸ ਤਰ੍ਹਾਂ ਸਤਿਗੁਰਾਂ ਦੀ ਗਤੀ-ਚਾਲ-ਨਿਯਮਤ ਹੈ ਕਿ ਓਹ ਭਗਤਾਂ ਨੂੰ ਪਾਲਦੇ ਹਨ, ਉਨ੍ਹਾਂ ਦੇ ਅਧੀਨ ਟੁਰਦੇ ਹਨ, ਇਹ ਉਨ੍ਹਾਂ ਦਾ ਬਿਰਦ ਹੈ।

ਭਗਤ=ਭਗਤੀ ਕਰਨ ਵਾਲੇ। ਪ੍ਰੇਮੀ। [ਸੰਸ. ਭਕ੍ਤਿ:]

ਅਧੀਨ=ਆਗਿਆ ਵਿਚ, ਐਉਂ ਨਹੀਂ ਜਿਵੇਂ ਨੌਕਰ ਮਾਲਕ ਦੀ ਆਗਿਆ ਵਿਚ ਟੁਰਦਾ ਹੈ, ਪਰ ਪ੍ਰੇਮ ਦੇ ਬੱਧੇ ਭਗਤਾਂ ਨੂੰ ਪਿਆਰ ਕਰਨ ਦੇ ਕਾਰਣ ਅਪਣਾ ਬਿਰਦ 'ਭਗਤ ਵੱਛਲ' ਬਣਾਉਂਦੇ ਹਨ, ਫਿਰ ਇਸਦਾ ਉਲੰਘਨ ਨਹੀਂ ਕਰਦੇ। ਅਧੀਨ ਦਾ ਭਾਵ ਇਹ ਹੈ।

ਭਾਨੁ=ਸੂਰਜ। [ਸੰਸ. ਭਾਨੁ]। ਸਮਾਨ=ਤੁੱਲ, ਬ੍ਰੱਬਰ। ਅਧਿਕ=ਵਧੀਕ।

ਤਪਤ ਬਿਹੀਨ=ਤਪਤ ਵਿਹੀਨ=ਤਪਤ ਤੋਂ ਖਾਲੀ, ਮੁਰਾਦ ਸੀਤਲ ਤੋਂ ਹੈ। ਸੀਤਲਤਾ ਸੁਭਾਵ ਦੀ, ਵਰਤੋਂ ਦੀ, ਮੇਹਰ ਕਰਨ ਦੀ।

ਅਰਥ: (ਗੁਰੂ ਅਮਰ ਦੇਵ ਜੀ ਦੇ ਦਰਸ਼ਨ ਤੇ ਸੂਰਜ ਦੀ ਸਦਰਸ਼ਤਾ ਦੱਸ ਕੇ ਅਧਿਕਤਾ ਦਿਖਾਲਦੇ ਹਨ):- (ਸੂਰਜ ਦਰਸ਼ਨ) ਰਾਤ੍ਰੀ (ਨੂੰ ਹਰਦਾ ਹੈ), (ਗੁਰੂ ਅਮਰ ਦਰਸ਼ਨ ਰਾਤ) ਸਮਾਨ ਅਵਿਦਜਾ (ਨੂੰ ਹਰਦਾ ਹੈ), (ਸੂਰਜ ਦਰਸ਼ਨ) ਹਨੇਰੇ (ਨੂੰ ਹਰਦਾ ਹੈ ਪਰ ਗੁਰੁ ਦਰਸ਼ਨ ਹਨੇਰੇ) ਸਮਾਨ ਭਰਮ ਨੂੰ ਹਰਦਾ ਹੈ।

(ਸੂਰਜ ਦਾ ਦਰਸ਼ਨ ਚਕ੍ਰਵਾਕ ਦਾ ਬਿਰਹਾ ਦੂਰ ਕਰਦਾ ਹੈ ਤਿਵੇਂ ਗੁਰੂ ਜੀ ਦਾ ਦਰਸ਼ਨ) ਚਕ੍ਰਵਾਕ ਸਮਾਨ (ਵਾਹਿਗੁਰੂ ਤੋਂ ਵਿੱਛੁੜੇ) ਸ੍ਰੇਸ਼ਟ ਦਾਸਾਂ (ਜਗਜਾਸੂਆਂ ਦੇ ਬਿਰਹੇ ਨੂੰ ਦੂਰ ਕਰਦਾ ਹੈ।

(ਜਿਵੇਂ ਸੂਰਜ ਦੇ ਦਰਸ਼ਨ) ਤਾਰਿਆਂ ਦੇ ਝੁੰਡ ਨੂੰ (ਛਿਪਾਉਂਦੇ ਹਨ, ਤਿਵੇਂ ਸਤਿਗੁਰ ਅਮਰ ਦੇਵ ਦੇ ਦਰਸ਼ਨ) ਪਾਪਾਂ ਦੇ ਝੁੰਡਾਂ ਨੂੰ ਝਿੜਕਕੇ ਛਿਪਾ ਦੇਂਦੇ ਹਨ। (ਜਿਵੇਂ ਉਦਯ ਹੋਕੇ ਸੂਰਜ ਦਾ ਚਾਨਣ) ਪਲ ਪਲ (ਵਧਦਾ ਹੈ) ਤਿਵੇਂ ਸਤਿਗੁਰ ਅਮਰ ਦੇਵ ਦਾ) ਗਿਆਨ ਸੰਸਾਰ ਵਿਚ (ਹਰ ਛਿਨ ਵੱਧ) ਪ੍ਰਕਾਸ਼ ਕਰ (ਰਿਹਾ) ਹੈ। (ਜਿਵੇਂ ਸੂਰਜ ਦਰਸ਼ਨ ਨਾਲ) ਕੰਮੀਆਂ (ਨੂੰ ਦੁਖ ਹੁੰਦਾ ਹੈ ਤਿਵੇਂ ਗੁਰੂ ਦਰਸ਼ਨ ਨਾਲ) ਬੇਮੁਖਾਂ ਨੂੰ ਦੁਖ ਤੇ (ਜਿਵੇਂ) ਕਮਲਾਂ ਨੂੰ ਸੁਖ (ਤਿਵੇਂ) ਸਨਮੁਖਾਂ (ਨੂੰ ਸੁਖ ਪ੍ਰਾਪਤ ਹੁੰਦਾ ਹੈ)।

(ਜਿਵੇਂ ਸੂਰਜ ਨਿਯਮਤ ਗਤੀ ਅਰਥਾਤ ਬੱਧੀ ਹੋਈ) ਚਾਲ (ਵਿਚ ਨਿਤ ਟੁਰਦਾ ਹੈ) ਤਿਵੇਂ (ਗੁਰੂ ਅਮਰ ਦੇਵ ਜੀ ਅਪਣੇ ਨਿਯਮਤ ਬਿਰਦ) ਭਗਤਾਂ ਦੇ ਸਦਾ ਅਧੀਨ ਹਨ, (ਇਹ) ਜਾਣ ਲਵੋ, (ਕਿ ਸ੍ਰੀ ਗੁਰੂ) ਅਮਰ ਦੇਵ ਜੀ ਦੇ ਦਰਸ਼ਨ (ਤੇ) ਸੂਰਜ (ਦੇ ਦਰਸ਼ਨਾਂ ਦੇ) ਲੱਛਣ (ਹੋਰ)ਸਾਰੇ ਇਕੋ ਜੇਹੇ (ਹਨ) ਪਰ ਇਕ ਗੁਣ (ਸਤਿਗੁਰਾਂ ਦੇ ਦਰਸ਼ਨ ਵਿਚ) ਵਧੀਕ ਹੈ (ਕਿ ਓਹ) ਸੀਤਲ ਹੈ ਤੇ ਸੂਰਜ ਦਰਸ਼ਨ ਤਪਤ ਹੈ।

ਭਾਵ: ਅੰਕ ੫ ਵਿਚ ਜੀਕੂੰ ਵਾਧਾ ਦਿਖਾਇਆ ਸੀ ਤਿਵੇਂ ਇੱਥੇ ਸੂਰਜ-ਨਾਲੋਂ ਵਾਧਾ ਦਿਖਾਇਆ ਹੈ, ਮੁਰਾਦ ਉਹੋ ਹੈ ਕਿ ਸੂਰਜ ਦੇ ਗੁਣ ਸਹਿਜ ਸੁਭਾ ਦੇ ਹਨ ਉਸ ਦੀ

ਕੋਈ ਖੂਬੀ ਯਾ ਪ੍ਰਬੀਨਤਾ ਦੇ ਨਹੀਂ, ਤੇ ਸਤਿਗੁਰ ਦੇ ਗੁਣ ਆਤਮ ਮੰਡਲ ਦੇ ਕਮਾਲ ਹਨ, ਅਰ ਏਹ ਗੁਣ 'ਜੀਵਤ ਗੁਣ' ਹਨ। ਫੇਰ ਜੋ ਸੀਤਲਤਾ ਸਤਿਗੁਰ ਦਾ ਵਾਧਾ ਦੱਸਿਆ ਹੈ ਉਹ ਮਨ ਨੂੰ, ਆਤਮਾਂ ਨੂੰ, ਦੁਖੀਆਂ ਨੂੰ, ਰੋਗੀਆਂ ਨੂੰ ਪਾਉਣ ਵਾਲੀ ਠੰਡ ਹੈ।

## (ਖ) ਇਸ਼੍ਰ ਗੁਰੂ-ਸ੍ਰੀ ਗੁਰੂ ਰਾਮਦਾਸ ਜੀ-ਮੰਗਲ।

ਦੋਹਰਾ: ਰਾਮਦਾਸ ਸੁਖਰਾਸ ਪ੍ਰਭੁ ਸੇਵਕ ਤ੍ਰਾਸ ਬਿਦਾਰ।
ਪਗ ਪਰ ਮੁਰ ਪਰਣਾਮ ਹੈ ਪਰਨਾ ਸ਼ਰਨ ਵਿਚਾਰ ॥੧੧॥

ਪਦਾਂ ਦੇ ਅਰਥ: ਸੁਖਰਾਸ=ਸੁਖਾਂ ਦੀ ਪੂੰਜੀ, ਸੁਖਾਂ ਦਾ ਭੰਡਾਰ। ਤ੍ਰਾਸ=ਭੈ, ਸਹਿਮ, ਡਰ। ਬਿਦਾਰ=ਨਾਸ਼ ਕਰਨ ਵਾਲੇ, ਦੂਰ ਕਰਨ ਵਾਲੇ। ਪਗ=ਚਰਨ। ਮੁਰ=ਮੇਰੀ। ਪਰਣਾਮ=ਬੰਦਨਾ, ਨਮਸਕਾਰ। ਪਰਨਾ=ਪਰਣਾ, ਆਸਰਾ।

ਅਰਥ: ਹੇ ਪ੍ਰਭੁ (ਸ਼੍ਰੀ ਗੁਰੂ) ਰਾਮਦਾਸ (ਜੀ ਤੁਸੀਂ) ਸੁੱਖਾਂ ਦੇ ਭੰਡਾਰ (ਹੋ ਅਤੇ ਸੇਵਕਾਂ ਦੇ ਭੈ ਨੂੰ ਦੂਰ ਕਰਨ ਵਾਲੇ (ਹੋ), (ਆਪ ਦੀ) ਸ਼ਰਣ ਦਾ ਆਸਰਾ ਵਿਚਾਰ (ਕੇ ਆਪ ਦੇ) ਚਰਣਾਂ ਪਰ ਮੇਰੀ ਨਮਸਕਾਰ ਹੈ।

ਕਬਿੱਤ: ਪੁਸ਼ਕਰ* ਭਰੇ ਪੁਸ਼ਕਰ ਪੁਸ਼ਕਰ ਜਯੋ
ਪੇਖ ਕਰਿ ਸਸੀਕਰ ਕਰੈ ਦੁਤਿ ਹੀਨ ਹੈ।
ਪੁਖਕਰ ਹੀਨ ਦਿਨਕਰ ਕਰੇ ਛੀਨ ਤਿਸ
ਖਰ ਧਾਰੀ ਦੇਹਿ ਪਰ ਯਾਂ ਤੇ ਸੋ ਮਲੀਨ ਹੈ।
ਸੁਖਮਾ ਨਿਹਾਰ ਭੋਰ ਦਾਹਿਤਿ ਅਪਾਰ ਆਨ
ਜਾਰਤਿ ਤੁਖਾਰ, ਏਤੇ+ ਔਗੁਨ ਅਧੀਨ ਹੈ।
ਸਤਿਗੁਰੁ ਰਾਮਦਾਸ ਚਰਣ ਮੁਕਤਿ ਦੇਤਿ
ਉਪਮਾ ਕਮਲ ਕੀ ਨ ਬਨੈ ਬਿਧਿ ਹੀਨ ਹੈ ॥੧੨॥

ਪਦਾਂ ਦੇ ਅਰਥ: ਪੁਖਕਰ ਭਰੇ=ਪਾਣੀ ਨਾਲ ਭਰੇ। ਪੁਖਕਰ=ਤਲਾ, ਸਰ। ਪੁਖਕਰ=ਕਮਲ। (ਅ) ਪੁਖਕਰ ਪਦ ਦਾ ਅਰਥ ਸੂਰਜ ਬੀ ਹੈ, ਤੁਕ ਦਾ ਅਰਥ ਐਉਂ ਬੀ ਬਣਦਾ ਹੈ, ਕਮਲ ਭਰੇ ਤਲਾ ਵਿਚ, ਸੂਰਜ (ਦੀ ਨਿੱਘ ਅੱਪੜਨ ਨਾਲ) ਉਗਦਾ ਹੈ।

---

*ਪੁਸ਼ਕਰ (ਪੁਸ਼੍ਕਰ) ਪਦ ਦੇ ਅਰਥ ਐਤਨੇ ਕੁ ਹੈਨਛ-ਆਕਾਸ਼, ਵਾਯੂ ਮੰਡਲ, ਵਾਯੂ, ਪਾਣੀ, ਕਮਲ, ਹਾਥੀ ਦੀ ਸੁੰਡ ਦਾ ਸਿਰਾ, ਢੋਲ ਦਾ ਪੁੜਾ, ਤਲਵਾਰ ਦਾ ਫਲ, ਤਲਵਾਰ ਦੀ ਮਿਆਨ, ਇਕ ਦ੍ਵੀਪ ਦਾ ਨਾਮ, ਰਾਜਪੂਤਾਨੇ ਵਿਚ ਇਕ ਤੀਰਥ ਝੀਲ ਤੇ ਨਗਰੀ, ਤੀਰ, ਨ੍ਰਿਤਕਾਰੀ, ਜੰਗ, ਨਸ਼ਾ, ਪਿੰਜਰਾ, ਮੇਲ, ਹਿੱਸਾ। (ਪੁਸ਼੍ਕਰਛ) ਤਲਾ, ਝੀਲ, ਸੱਪ, ਸਾਰਸ, ਪੰਛੀ, ਇਕ ਬੀਮਾਰੀ, ਨਲ ਰਾਜੇ ਦਾ ਭਰਾ, ਸੂਰਜ, ਵਰਣ ਦਾ ਪੁੱਤ੍ਰ, ਢੋਲ, ਇਕ ਮਾੜਾ ਜੋਗ ਜਜੋਤਸ਼ ਵਿਚ, ਇਕ ਕਾਲ ਪਾਣ ਵਾਲਾ ਬੱਦਲ, ਕ੍ਰਿਸ਼ਨ ਦਾ ਨਾਮ, ਸ਼ਿਵ ਦਾ ਇਕ ਨਾਮ, ਪੁਸ਼ਕਰ ਦੀਪ ਵਿਚ ਇਕ ਪਹਾੜ ਦਾ ਨਾਮ। ਅਲੰਕਾਰ ਦੁਆਰਾ ਦਿਲ। ਬੁੱਧ ਦਾ ਇਕ ਨਾਮ, ਇਕ ਰਾਖਸ਼ ਦਾ ਨਾਮ, ਭਗਤ ਦਾ ਪੁੱਤਰ, ਸ਼ੂਨਕਸ਼ਤ੍ਰ ਵ੍ਰਿਦ ਤੇ ਦੂਰਣ ਕਸ਼ਨੀ ਦੇ ਪੁੱਤ੍ਰ ਦਾ ਨਾਮ, ਕੁਸਦੀਪ ਦੇ ਬ੍ਰਾਹਮਣਾਂ ਦਾ ਨਾਮ, ਸ਼ਿਵ ਦੀ ਇਕ ਵਹੁਟੀ ਦਾ ਨਾਮ, ਜੈਨੀਆਂ ਵਿਚ ਇਕ ਭਗਤ ਦਾ ਨਾਮ। ਆਮ ਪੰਜਾਬੀ ਵਿਚ ਪੋਖਰ-ਛੱਪੜ-ਨੂੰ ਕਹਿੰਦੇ ਹਨ।

+ਪਾਠਾਂਤ੍ਰ-ਐਸੇ-ਬੀ ਹੈ।

ਜਯੋ-ਜੰਮਦਾ ਹੈ, ਉੱਗਦਾ ਹੈ। ਪੇਖਕਰਿ=ਦੇਖਕੇ।

ਸਸੀਕਰ=[ਸਸੀ=ਚੰਦ੍ਰਮਾ। ਕਰ=ਕਰਣ।] ਚੰਦ੍ਰਮਾ ਦੀ ਕਿਰਣ।

ਦੁਤਿਹੀਨ=ਸੁੰਦਰਤਾ ਨੂੰ ਛੀਨ, ਮੁਰਾਦ ਹੈ ਕਿ ਚੰਦ ਚੜ੍ਹੇ ਕਮਲ ਮੁੰਦ ਜਾਂਦੇ ਹਨ, ਸੁੰਦਰਤਾ ਫਿਰ ਨਜ਼ਰ ਨਹੀਂ ਪੈਂਦੀ।

ਪੁਖਕਰ=ਪਾਣੀ। (ਅ) ਪੌਣ ਬੀ ਅਰਥ ਕਰਦੇ ਹਨ, ਕਿ ਸਰਦ ਹਵਾ ਯਾ ਕਰੜੀ ਲੂ ਨਾਲ ਕਮਲ ਮਰ ਜਾਂਦਾ ਹੈ।

ਹੀਨ=ਖਾਲੀ। ਦਿਨਕਰ=ਸੂਰਜ।

ਤਿਸ=ਉਸੇ ਨੂੰ, ਭਾਵ ਕਮਲ ਤੋਂ ਹੈ।

ਖਰ=ਛਾਰ, ਮਿੱਟੀ, ਖੇਹ। ਖਰ=ਦਾ ਅਰਥ ਕੰਡਾ ਬੀ ਹੈ, ਕਮਲ ਦੀ ਨਾਲ ਖੁਰਦਰੀ ਬੀ ਹੁੰਦੀ ਹੈ ਤੇ ਮੈਲੀ ਬੀ। ਅਗੇ ਪਦ 'ਯਾਂ ਤੇ' ਪਿਆ ਹੈ, ਇਸ ਕਰਕੇ ਖਰ ਦਾ ਅਰਥ 'ਛਾਰ' ਠੀਕ ਹੈ। [ਸੰਸ. ਕਯਾਰ]।

ਦੇਹਿ=ਦੇਹ ਤੋਂ ਮੁਰਾਦ ਕਮਲ ਦੀ ਨਾਲੀ ਹੈ, ਜੋ ਫੱਲ ਤੋਂ ਲੈ ਹੇਠਾਂ ਤਕ ਜਾਂਦੀ ਹੈ। ਦੇਹ ਉਤੇ ਛਾਰ ਧਾਰੀ ਹੋਈ ਹੈ।

ਸੁਖਮਾ=ਸ਼ੋਭਾ। (ਅ) ਸੁਖਮਯ=ਸੁਖਵਾਲਾ ਥਾਂ।

ਨਿਹਾਰ=ਦੇਖ ਕੇ, ਲਖਕੇ। ਸੁਖਮਾ ਨਿਹਾਰ=ਸ਼ੋਭਾ ਦੇਖਕੇ।

(ਅ) ਸੁਖਮਯ ਨਿਹਾਰ=ਸੁਖ ਵਾਲਾ ਥਾਉਂ ਲਖਕੇ।

ਦਾਹਿਤਿ=ਸਾੜਦੇ ਹਨ। ਅਪਾਰ=ਅਨੇਕ, ਬਹੁਤ।

ਜਾਰਤਿ=ਸਾੜਦੀ ਹੈ (ਬਰਫ), ਪਾਲੇ ਨਾਲ ਮੁਰਝਾ ਕੇ ਮਰ ਜਾਣ ਨੂੰ ਬੀ ਜਰਨਾ, ਜਾਰਨਾ, ਜਲਨਾ,-ਜਾਲਨਾ-ਆਖਦੇ ਹਨ।

ਤੁਖਾਰ=ਹਿਮ, ਬਰਫ, ਕੱਕਰ, ਪਾਲਾ।

ਬਿਧਿਹੀਨ=ਯੁਕਤੀ ਹੀਨ। ਨਜਾਯ ਦੇ ਨੁਕਤੇ ਤੋਂ, ਯੁਕਤੀਹੀਨ। ਮਰਯਾਦਾ ਹੀਨ। ਕਾਵ੍ਯ ਦੇ ਤ੍ਰੀਕੇ ਤੋਂ, ਮਰਯਾਦਾ ਹੀਨ।

ਅਰਥ: ਜਲ ਨਾਲ ਭਰੇ ਤਲਾ (ਵਿਚ) ਕਮਲ ਜੰਮਦਾ (ਉਗਦਾ) ਹੈ, ਤੇ ਚੰਦ੍ਰਮਾ ਦੀ ਕਿਰਨ ਨੂੰ ਵੇਖ ਕੇ (ਅਪਣੀ) ਸੁੰਦਰਤਾ ਛੀਨ ਕਰ ਲੈਂਦਾ ਹੈ (ਪਰ ਜੇ ਤਲਾ) ਜਲ ਹੀਨ (ਹੋ ਜਾਏ ਤਾਂ) ਉਸੇ (ਕਮਲ) ਨੂੰ (ਉਹੀ) ਸੂਰਜ (ਜੋ ਖਿੜਾਉਂਦਾ ਹੈ) ਛੀਨ ਕਰ ਦੇਂਦਾ ਹੈ। (ਫਿਰ ਕਮਲ ਦੀ) ਦੇਹ (ਨਾਲੀ) ਮਿੱਟੀ ਨਾਲ ਲਿਬੜੀ ਰਹਿੰਦੀ ਹੈ, ਇਸੇ ਕਰਕੇ ਸੋ (ਕਮਲ ਦੀ ਦੇਹ) ਮਲੀਨ ਹੈ। (ਫਿਰ ਕਮਲ ਦੀ) ਸ਼ੋਭਾ ਦੇਖਕੇ ਅਨੇਕਾਂ ਹੀ ਭੌਰੇ ਆਕੇ (ਇਸਦਾ ਰਸ ਚੂਸਦੇ ਤੇ ਪਰਾਗ ਉਡਾਕੇ ਮਾਨੋਂ ਇਸਨੂੰ) ਸਾੜਦੇ ਹਨ, (ਫਿਰ ਜਦ ਸਿਆਲ ਆਵੇ ਤਾਂ) ਤੁਖਾਰ (ਇਸਨੂੰ) ਸਾੜਦੀ ਹੈ, (ਸੋ ਕਮਲ ਤਾਂ) ਐਤਨੇ ਅਵਗੁਣਾਂ ਦੇ ਅਧੀਨ ਹੈ, (ਉਧਰ) ਸਤਿਗੁਰੂ ਰਾਮਦਾਸ ਜੀ ਦੇ ਚਰਣ (ਨਾ ਕੇਵਲ ਸਭ ਤਰ੍ਹਾਂ ਦੀ ਅਧੀਨਤਾ ਤੋਂ ਆਪ ਸੁਤੰਤ੍ਰ ਹਨ, ਸਗੋਂ ਔਗੁਣਾਂ ਵਿਚ ਬੱਧਿਆਂ ਨੂੰ) ਮੁਕਤੀ ਦੇਂਦੇ ਹਨ, (ਇਸ ਲਈ) ਕਮਲ ਦੀ ਉਪਮਾ (ਚਰਨਾਂ ਨਾਲ) ਨਹੀਂ ਬਣਦੀ (ਕਿਉਂਕਿ ਅਵਗੁਣਾਂ ਦੇ ਅਧੀਨ ਨੂੰ ਅਵਗੁਣਾਂ ਤੋਂ ਸੁਤੰਤਰਤਾ ਦੇਣ ਵਾਲੇ ਨਾਲ ਉਪਮਾ ਦੇਣੀ) ਯੁਕਤੀ ਹੀਨ (ਬਾਤ) ਹੈ।

ਭਾਵ: ਕਵਿ ਜੀ ਨੇ ਇਸ ਕਬਿੱਤ ਵਿਚ ਕਮਲ ਨੂੰ ਕਈ ਔਗੁਣਾਂ ਯਾ ਥੁੜਾਂ ਤੇ ਮੁਥਾਜੀਆਂ ਦੇ ਅਧੀਨ ਹੋਇਆ ਦੱਸਿਆ ਹੈ, ਤਲਾ ਤੇ ਪਾਣੀ ਦੇ ਅਧੀਨ ਹੈ, ਫੇਰ ਚੰਦ੍ਰਮਾ ਚੜ੍ਹੇ ਤਾਂ

ਮੁੰਦ ਜਾਂਦਾ ਹੈ, ਸੂਰਜ ਦੇ ਚੜ੍ਹੇ ਰਿਹਾਂ ਖਿੜਦਾ ਹੈ, ਤਾਂ ਤੇ ਸੂਰਜ ਦੇ ਅਧੀਨ ਹੈ। ਫਿਰ ਓਹੀ ਸੂਰਜ, ਜੋ ਉਸਦਾ ਆਸਰਾ ਹੈ, ਜੇ ਪਾਣੀ ਤਲਾ ਵਿਚੋਂ ਸੁੱਕੇ ਤਾਂ ਉਸਨੂੰ ਸਾੜ ਦੇਂਦਾ ਹੈ, ਤਾਂ ਤੇ ਤਲਾ ਦੇ ਪਾਣੀ ਦੀ ਅਧੀਨਤਾਈ ਨਾ ਕੇਵਲ ਜੰਮਣ ਉਗਣ ਤੇ ਮੌਲਣ ਖਿੜਣ ਲਈ ਹੈ, ਪਰ ਸੂਰਜ ਤੋਂ ਜੋ ਸੁਖ ਲੈਂਦਾ ਹੈ, ਉਸ ਲਈ ਬੀ ਪਾਣੀ ਦੇ ਅਧੀਨ ਹੈ। ਪਾਣੀ ਦਾ ਚਿਕੜ ਤੇ ਸਿਵਾਲ (ਮੈਲ) ਉਸਦੀ ਨਾਲਿ ਨੂੰ ਲੱਗੀ ਰਹਿੰਦੀ ਹੈ, ਇਸ ਤਰ੍ਹਾਂ ਉਸਦੀ ਦੇਹ ਮਹੀਨ ਹੈ। ਭੌਰੇ ਆਕੇ ਉਸਦਾ ਮਕਰੰਦ ਰਸ ਚੂਸਦੇ ਹਨ, ਪਰਾਗ ਨੂੰ ਉਡਾਉਂਦੇ ਹਨ। ਐਉਂ ਉਸਨੂੰ ਖੇਦ ਪੁਜਦਾ ਹੈ, ਇਹ ਬੀ ਅਧੀਨਤਾਈ ਹੋਈ। ਫੇਰ ਰੁਤ ਬਦਲੇ ਤੇ ਪਾਲੇ ਨਾਲ ਮਰ ਜਾਂਦਾ ਹੈ, ਸੋ ਐਸੇ ਔਗੁਣਾਂ, ਲੋੜਾਂ ਜਾਂ ਥੁੜਾਂ ਤੇ ਖੇਦਾਂ ਵਾਲੇ ਕਮਲ ਦੀ ਚਰਣਾਂ ਨਾਲ ਸ਼ੋਭਾ ਨਹੀਂ ਬਣਦੀ, ਕਿਉਂਕ ਚਰਣ ਗੁਰੂ ਰਾਮਦਾਸ ਜੀ ਦੇ ਨਾਂ ਕੇਵਲ ਥੁੜਾਂ ਤੇ ਲੋੜਾਂ ਤੋਂ ਸ੍ਵਾਧੀਨ ਹਨ, ਸਗੋਂ ਦੂਸਰਿਆਂ ਦੀਆਂ ਥੁੜਾਂ ਲੋੜਾਂ ਦੂਰ ਕਰਦੇ, ਭਵਬਾਧਾ ਵਿਚ ਬੱਝਿਆਂ ਦੀ ਬੰਦਖਲਾਸ ਕਰਦੇ ਤੇ ਮੁਕਤੀ ਦੇਂਦੇ ਹਨ।

ਸੂਚਨਾ: ਇਸ ਕਬਿੱਤ ਵਿਚ ਕਵਿ ਜੀ ਨੇ ਜੋ ਪਦਾਰਥ ਕਮਲ ਦੇ ਅਵਗੁਣਾਂ ਵਿਚ ਗਿਣੇ ਹਨ ਸੋ ਇਕ ਧ੍ਵਨੀ ਲਈ ਬੈਠੇ ਹਨ ਕਿ ਉਨ੍ਹਾਂ ਦੇ ਸਦਰਸ਼ ਜੋ ਅਵਗੁਣ ਹਨ ਉਨ੍ਹਾਂ ਤੋਂ ਸਤਿਗੁਰ ਦੇ ਚਰਣ ਨਾ ਕੇਵਲ ਸੁਤੰਤ੍ਰ ਹਨ, ਸਗੋਂ ਫਾਥਿਆਂ ਨੂੰ ਸੁਤੰਤਰਤਾ ਦੇ ਦਾਤੇ ਹਨ। ਜਿਵੇ:-

ਤਾਲ ਵਾਂਙੂ ਇਹ ਸੰਸਾਰ ਹੈ*।

ਜਲ ਵਾਂਙੂ ਸੰਸਾਰ ਦੇ ਪਦਾਰਥ ਹਨ।

ਸੂਰਜ ਵਾਂਙੂ ਸੰਸਾਰ ਦੇ ਅਨਕੂਲ ਪੁਰਖ ਹਨ।

ਚੰਦ ਵਾਂਙੂ ਸੰਸਾਰ ਦੇ ਪ੍ਰਤਿਕੂਲ ਪੁਰਖ ਹਨ।

ਖਰ ਵਾਂਙੂ ਸੰਸਾਰ ਦੇ 'ਸੁਤ ਬਿਤ ਲੋਕ'-ਅਰਥਾਤ ਕੁਟੰਬ, ਇੱਜ਼ਤ ਦੀ ਪਕੜ-ਮੈਲ ਯਾ ਕੌੜਾਵਾਕ-ਖਰ-ਕੰਡਾ ਹੈ।

ਭੌਰੇ ਵਾਂਙੂ ਸੰਸਾਰ ਦੇ ਆਰਤ ਤੇ ਸਵਾਲੀ ਲੋਕ ਹਨ। ਤੁਖਾਰ ਵਾਂਙੂ ਸੰਸਾਰ ਤੇ ਜ਼ਮਾਨੇ ਦੇ ਵਿਘਨਕਾਰੀ ਹਨ।

ਸੰਸਾਰ ਤੇ ਇਸਦੇ ਪਦਾਰਥਾਂ ਦੇ ਚਰਣ ਮੁਥਾਜ ਨਹੀਂ, ਜੋ ਸਗੋਂ ਪਦਾਰਥ ਚਰਣੀ ਲਗਦੇ ਹਨ ਓਹ ਸ਼ੁਭ ਕੰਮਾਂ ਤੇ ਦੁੱਖਾਂ ਤੋਂ ਖਲਾਸੀ ਦੇਣ ਦੇ ਕੰਮਾਂ ਪਰ ਖਰਚ ਹੁੰਦੇ ਹਨ। ਅਨਕੂਲ ਪ੍ਰਤਿਕੂਲ ਪੁਰਖ, ਸੱਜਣ, ਤੇ ਕੁਸੱਜਣ, ਚਰਨਾਂ ਨੂੰ ਬਿਕਾਸ ਤੋਂ ਮੁੰਦਣ ਨਹੀਂ ਦੇਂਦੇ, ਅਨਕੂਲ ਚਰਨ ਪਰਸ ਕੇ ਹੋਰ ਉੱਚੇ ਤੇ ਪ੍ਰਤਿਕੂਲ ਚਰਣ ਪਰਸਕੇ ਈਰਖੇ ਤੇ ਦ੍ਵੈਖ ਤੋਂ ਛੁਟਕਾਰਾ ਪਾਉਂਦੇ ਹਨ। ਸਤਿਗੁਰੂ ਜੀ ਕੁਟੰਬ ਵਿਚ ਬੈਠੇ ਹਨ, ਪਰ ਕੁਟੰਬ ਦੀ ਕਿ ਪਦਾਰਥਾਂ ਦੀ ਕਿ ਇਜ਼ਤ ਮਾਨ ਦੀ, ਕਿਸੇ ਦੀ ਬੀ ਕੋਈ ਪਕੜ ਨਹੀਂ, ਸਗੋਂ ਇਨ੍ਹਾਂ ਪਕੜਾਂ ਵਾਲੇ ਲੋਕੀ ਜੋ ਬੀ ਚਰਨ ਪਰਸਦੇ ਹਨ, ਪਕੜਾਂ ਤੋਂ ਛੁੱਟ ਕੇ ਉੱਚ ਸੁਰਤੇ ਹੋ ਜਾਂਦੇ ਹਨ। ਆਰਤ ਤੇ ਲੋੜਵੰਦ ਚਰਣਾਂ ਦੀ ਦੁਤੀ ਨੂੰ ਨਹੀਂ ਹਰਦੇ; ਸਗੋਂ ਚਰਣ ਪਰਸਕੇ ਸੁਖੀ ਤੇ ਦੁੱਖਾਂ ਤੋਂ ਆਜ਼ਾਦੀ ਪ੍ਰਾਪਤ ਕਰਦੇ ਹਨ, ਜ਼ਮਾਨੇ ਦੇ ਵਿਘਨਕਾਰੀ ਆਕੇ ਖੋਭ ਨਹੀਂ ਦੇਂਦੇ, ਵਿਘਨਕਾਰੀ ਚਰਣ ਪਰਸਕੇ ਆਪ ਵਿਘਨਾਂ ਦੀ ਬਾਣ ਤੋਂ ਛੁੱਟਕੇ ਉੱਚੇ ਹੋ ਜਾਂਦੇ ਹਨ।

*ਇਸਦੀ ਵਿਸ਼ੇਸ਼ ਵਿਚਾਰ ਲਈ ਦੇਖੋ ਇਸੇ ਅਧ੍ਯਾਯ ਦਾ ੨੪ਵਾਂ ਛੰਦ।

## (ਗ) ਇਸ਼੍ਰ ਗੁਰੂ-ਸ੍ਰੀ ਗੁਰੂ ਅਰਜਨ ਦੇਵ ਜੀ-ਮੰਗਲ।

ਦੋਹਰਾ: ਸ਼੍ਰੀ ਅਰਜਨ ਸ਼੍ਰੋਤਾ ਅਰਜ, ਸਿਰਜਨ ਆਰਜਤਾਯ।
ਲਰਜਤਿ ਜਮ ਜਿਨ ਨਾਮ ਤੇ, ਬੰਦੋਂ* ਤਿਨ ਜੁਗ ਪਾਯ ॥੧੩॥

ਸ਼੍ਰੋਤਾ=ਸੁਣਨ ਵਾਲੇ। ਅਰਜ਼=ਬੇਨਤੀ; ਪ੍ਰਾਰਥਨਾ।ਅਰਬੀ, ਅਰਜ਼]
ਸਿਰਜਨ=ਰਚਨਹਾਰ।
ਆਰਜ=ਸਤਿਕਾਰ ਯੋਗ ਤੇ ਵਡਿਆਈ ਯੋਗ। [ਸੰਸ. ਆਰਯ]
ਆਰਜਤਾਯ=ਆਰਯਤ੍ਵ=ਵਡਿਆਈ।
ਲਰਜਤਿ=ਕੰਬਦਾ ਹੈ। [ਫਾਰਸੀ. ਲਰਜ਼ੀਦਨ=ਕੰਬਣਾ। ਲਰਜਤ, ਹਿੰਦੀ]
ਜਮ=ਯਮ, ਧਰਮਰਾਜ। ਬੰਦੋਂ=ਨਮਸਕਾਰ ਕਰਦਾ ਹਾਂ। ਜੁਗ=ਦੋਹਾਂ।

ਅਰਥ: ਸ਼੍ਰੀ (ਗੁਰੂ) ਅਰਜਨ (ਦੇਵ ਜੀ) ਬੇਨਤੀਆਂ ਦੇ ਸੁਣਨ ਵਾਲੇ (ਤੇ) ਵਡਿਆਈਆਂ ਦੇ ਰਚਣਹਾਰ ਹਨ, ਜਿਨ੍ਹਾਂ ਦੇ ਨਾਮ ਤੋਂ ਯਮ ਕੰਬਦਾ ਹੈ, (ਮੈਂ) ਉਨ੍ਹਾਂ ਦੇ ਦੋਹਾਂ ਚਰਨਾਂ ਤੇ ਨਮਸਕਾਰ ਕਰਦਾ ਹਾਂ।

ਭਾਵ: ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖਾਂ ਦੀਆਂ ਬੇਨਤੀਆਂ ਦੇ ਸੁਣਨ ਵਾਲੇ ਹਨ। ਆਪਣੇ ਸਿੱਖਾਂ ਤੇ ਕ੍ਰਿਪਾਲੂ ਤੇ ਉਨ੍ਹਾਂ ਦੀ ਬ੍ਰਿਥਾ ਨੂੰ ਸੁਣਦੇ ਹਨ। ਸਾਰੀਆਂ ਬੇਨਤੀਆਂ ਲੋੜਾਂ ਤੇ ਨਿਰਭਰ ਰਖਦੀਆਂ ਹਨ। ਸਾਰੀਆਂ ਲੋੜਾਂ ਦੋ ਕਿਸਮਾਂ ਹੇਠ ਆ ਜਾਂਦੀਆਂ ਹਨ, ਇਕ ਲੌਕਿਕ ਤੇ ਦੂਜੀਆਂ ਪਾਰਲੌਕਿਕ। ਸੋ ਕਵਿ ਜੀ ਕਹਿੰਦੇ ਹਨ ਕਿ ਸ਼੍ਰੀ ਗੁਰੂ ਅਰਜਨ ਦੇਵ ਜੀ ਦੀਆਂ ਦੋ ਮਹਾਨ ਤਾਕਤਾਂ ਹਨ, ਇਕ ਤਾਂ ਇਹ ਕਿ ਵਡਿਆਈਆਂ ਦੇ ਰਚਣਹਾਰ ਹਨ, ਜਗਤ ਵਿਚ ਜਿਤਨੀਆਂ ਕੁ ਉਚਜਾਈਆਂ, ਵਡਿਆਈਆਂ ਅਰਥਾਤ ਲੋੜੀਂਦੀਆਂ ਗੱਲਾਂ ਹਨ ਉਨ੍ਹਾਂ ਦੇ ਰਚਣੇ ਨੂੰ ਸਮਰੱਥ ਹਨ, ਅਤੇ ਪਰਲੋਕ ਵਿਚ ਜਮ ਉਨ੍ਹਾਂ ਦਾ ਨਾਮ ਸੁਣ ਕੇ ਹੀ ਕੰਬਦਾ ਹੈ, ਇਤਨੀ ਸਮਰੱਥਾ ਉਨ੍ਹਾਂ ਦੀ ਓਥੇ ਹੈ। ਇਸ ਕਥਨ ਵਿਚ ਧ੍ਵਨੀ ਇਹ ਹੈ ਕਿ ਸਿੱਖਾਂ ਦੀਆਂ ਅਰਜ਼ਾਂ ਸੁਣਕੇ ਪੁਜਾਵਨਹਾਰ ਹਨ, ਕਿਉਂਕਿ ਲੋਕ ਤੇ ਪਰਲੋਕ ਦੋਹੀਂ ਥਾਈਂ ਓਹ ਸਮਰੱਥ ਹਨ। ਐਸੇ ਸਰਬ ਸਮਰੱਥ ਸਤਿਗੁਰ ਦੇ ਚਰਨਾਂ ਪਰ ਮੇਰੀ ਬੰਦਨਾ ਹੈ।

ਕਬਿੱਤ: ਲੋਚਨ ਬਿਲੋਕਤਿ ਨ ਚਾਹੈਂ ਚਿਤ ਆਨ ਦੁਤਿ
ਬਿਸ਼ੇ ਕੇ ਬਿਲਾਸ ਆਸ ਪਾਸਨ ਨ ਜਾਵਈ।
ਕਾਨ ਆਨ ਗਾਨ ਤਾਨ ਸੁਨੈ ਨ ਅਯਾਨ ਜਿਵ*
ਬਿਸਰਾ ਅਪਾਨ ਤਨਮਾਨ ਸੋ ਨ ਆਵਈ।
ਭਈ ਉਨਮੱਤਿ ਗਤਿ ਆਨੰਦ ਉਦਧਿ ਵਤਿ
ਚਿੱਤ ਮੈਂ ਬਿਓਗ ਤਿਸ ਕਬਹੂੰ ਨ ਭਾਵਈ।
ਜਾਨ+ ਅਰਜਨ ਪਦ ਪਦਮ ਕੋ ਦੇਖਿ ਕਰਿ
ਸਿੱਖ ਮਨ ਭੌਰ ਭਯੋ ਭ੍ਰਮਤਿ ਲੁਭਾਵਈ ॥੧੪॥

---

*ਪਾਠਾਂਤ੍ਰ -ਬੰਦੇ-ਬੀ ਹੈ।
*ਪਾਠਾਂਤ੍ਰ-ਇਵ-ਬੀ ਹੈ।
+ਪਾਠਾਂਤ੍ਰ-ਗੁਰ-ਬੀ ਹੈ।

ਪਦਾਂ ਦੇ ਅਰਥ: ਲੋਚਨ=ਨੈਣ, ਅੱਖਾਂ। ਬਿਲੋਕਤਿ=ਦੇਖਕੇ।

ਚਿਤ=ਦਿਲ, (ਅ) ਦੇਖਣਾ। ਦੁਤਿ=ਸੁੰਦਰਤਾ। ਬਿਲਾਸ-ਕਉਤਕ।

ਪਾਸਨ=ਆਸ ਪਾਸ, ਨੇੜੇ ਤੇੜੇ। ਕਿਤੇ ਪਾਠ 'ਆਸ ਪਾਸ ਨਹਿਂ' ਬੀ ਹੈ।

ਕਾਨ=ਕੰਨ। ਆਨ=ਹੋਰ। ਗਾਨ=ਗਾਉਣਾ।

ਤਾਨ=ਤਾਨਾਂ। ਰਾਗ ਦਾ ਫੈਲਾਵ ਯਾ ਪ੍ਰਸਤਾਵ।

ਅਯਾਨ ਜਿਵ=ਅਯਾਣੇ ਵਾਂਙੂ। ਬਿਸਰਾ=ਵਿਸਰ ਗਿਆ।

ਅਪਾਨ-ਆਪਾ। ਤਨਮਾਨ ਸੋ=ਦੇਹ ਅਭਿਮਾਨ ਦੀ ਸੋ (ਕਨਸੋ), ਭਾਵ ਦੇਹ ਅਭਿਮਾਨ ਦੀ ਕਨਸੋ ਕੰਨੀ ਨਹੀਂ ਪੈਂਦੀ।

ਉਨਮੱਤਿ=ਮਸਤ। ਚੜ੍ਹੀ ਸੁਰਤ ਵਾਲੀ ਦਸ਼ਾ।

ਗਤਿ=ਹਾਲਤ। ਉਦਧਿ=ਸਮੁੰਦਰ।

ਵਤਿ=ਸਮਾਨ, ਵਾਂਙੂ। ਬਿਓਗ=ਵਿਛੋੜਾ, ਵਿਛੁੜਨਾ।

ਜਾਨ=ਯਾਨ=ਤਾਰਨਹਾਰ। ਕੋਈ ਤਾਰਨਹਾਰ ਸ਼ੈ। [ਸੰਸ. ਯਾਨ]

(ਅ) ਜਾਨਕੇ, ਜਾਣਕੇ। ਅਰਜਨ=ਸ੍ਰੀ ਗੁਰੂ ਅਰਜਨ ਦੇਵ ਜੀ।

ਪਦ=ਚਰਣ। ਪਦਮ=ਕਮਲ।

ਭ੍ਰਮਤਿ=ਭਉਂਦਾ, ਦੁਆਲੇ ਫਿਰਦਾ, ਦੂਰ ਨਹੀਂ ਜਾਂਦਾ।

ਲੁਭਾਵਈ=ਲੋਭਦਾ ਹੈ, ਪਿਆਰ ਕਰਦਾ ਹੈ।

ਅਰਥ: (ਗੁਰ ਸਿੱਖ ਦੀਆਂ) ਅੱਖਾਂ (ਸ੍ਰੀ ਗੁਰੂ ਅਰਜਨ ਦੇਵ ਜੀ ਦਾ ਦਰਸ਼ਨ) ਵੇਖਕੇ ਦਿਲ ਵਿਚ ਹੋਰ ਸੁੰਦਰਤਾ ਨੂੰ (ਵੇਖਣਾ) ਨਹੀਂ ਚਾਹੁੰਦੀਆਂ, (ਭਾਵੇਂ) ਆਸੇ ਪਾਸਿਆਂ ਵਲ ਵਿਸ਼ਿਆਂ ਦੇ ਕੌਤਕ (ਪਏ ਹੋਣ, ਅੱਖਾਂ ਉਧਰ ਬੀ) ਨਹੀਂ ਜਾਂਦੀਆਂ। (ਗੁਰ ਸਿਖ ਦੇ) ਕੰਨ (ਉਨ੍ਹਾਂ ਦਾ ਬਚਨ ਸੁਣਕੇ) ਹੋਰ ਤਾਨਾਂ ਤੇ ਗਾਉਣਾਂ ਨੂੰ ਬਾਲਕਾਂ ਵਾਂਙੂ ਨਹੀਂ ਸੁਣਦੇ, (ਉਨ੍ਹਾਂ ਨੂੰ) ਆਪਾ ਭੁੱਲ ਗਿਆ ਹੈ, ਤੇ ਦੇਹ ਅਭਿਮਾਨ ਦੀ ਸੋ (ਭੀ ਉਨ੍ਹਾਂ ਨੂੰ) ਨਹੀਂ ਆਉਂਦੀ।

(ਗੁਰ ਸਿੱਖਾਂ ਦੇ ਮਨ ਦੀ) ਗਤੀ ਮਸਤੀ ਵਾਲੀ ਹੋ ਗਈ ਹੈ ਅਰ ਸਮੁੰਦਰ ਵਾਂਙੂ (ਅਪਾਰ) ਆਨੰਦ (ਉਨ੍ਹਾਂ ਦੇ ਅੰਦਰ ਉਛਾਲੇ ਲੈਂਦਾ ਹੈ); (ਐਸਾ ਕਿ) ਉਸ (ਅਵਸਥਾ) ਤੋਂ ਵਿਛੜਨਾ (ਉਨ੍ਹਾਂ ਦੇ) ਚਿਤ ਨੂੰ ਕਦੇ ਨਹੀਂ ਭਾਉਂਦਾ।

ਸਿੱਖ ਦਾ ਮਨ ਤਾਰਨਹਾਰ (ਗੁਰੂ) ਅਰਜਨ (ਦੇਵ ਜੀ ਦੇ) ਚਰਣਾਂ ਕਮਲਾਂ ਨੂੰ ਦੇਖਕੇ ਭੌਰੇ (ਵਤ) ਪ੍ਰੇਮੀ ਹੋਕੇ (ਉਨ੍ਹਾਂ ਦੇ) ਦੁਆਲੇ ਘੁੰਮਦਾ ਹੈ*।

## (ਘ) ਇਸ਼੍ਰ ਗੁਰੂ-ਸ੍ਰੀ ਗੁਰੂ ਹਰਿਗੋਵਿੰਦ ਜੀ-ਮੰਗਲ।

ਦੋਹਰਾ: ਸ਼੍ਰੀ ਗੁਰੁ ਹਰਿਗੋਵਿੰਦ ਬਰ, ਸਨਧਬੱਧ ਧਰਿ ਧਜਾਨ।
ਬੰਦ ਦੋਊ ਕਰ ਬੰਦਨਾ, ਸੁੰਦਰ ਦੁਤਿ ਮਦਨਾਨ ॥੧੫॥

ਬਰ=ਸ੍ਰੇਸ਼ਟ। (ਦੇਖੋ ਪਿੱਛੇ, ਪੰਨਾ ੨੧ ਦੇ ਚਿੰਨ੍ਹ+ ਦੀ ਟੂਕ)।

---

*ਇਉਂ ਬੀ ਅਰਥ ਲਗਦਾ ਹੈ, ਕਿ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਕਮਲਾਂ ਨੂੰ ਦੇਖ ਕੇ ਸਿੱਖ ਦਾ ਮਨ ਭੌਰੇ ਵਤ ਦੁਆਲੇ ਭੌਂਦਾ ਹੈ, (ਤੇ) ਕਲਪ ਬ੍ਰਿੱਛ (ਵਾਕਰ) ਜਾਣਕੇ (ਉਸ ਤੇ) ਲੁਭਾਇਮਾਨ ਹੋ ਰਿਹਾ ਹੈ। ਇੱਥੇ 'ਅਰਜਨ' ਦੇਹੁਰੀ ਦੀਪਕ ਤੇ ਸ਼ਲੇਖ ਹੈ।

+ਐਉਂ ਬੀ ਅਰਥ ਕਰਦੇ ਹਨ: ਸਿੱਖ ਮਨ ਗੁਰੂ ਜੀ ਦੇ ਚਰਣਾਂ ਨੂੰ ਕਮਲ (ਜਾਨ) ਸਮਝਕੇ ਦੇਖਦਾ ਹੈ, (ਦੇਖਦੇ ਸਾਰ) ਭੌਰਾ ਹੋ ਕੇ ਉਨ੍ਹਾਂ ਦੇ ਹੀ ਦੁਆਲੇ ਘੁੰਮਦਾ ਹੈ।

ਸਨਧਬੱਧ=ਤਜਾਰਬਰਤਜਾਰ, ਸ਼ਸਤ੍ਰ ਬਸਤ੍ਰ ਸਜੇ ਸਜਾਏ ਹੋਏ। [ਸੰਸ. ਸਨ੍ਹਦ੍]

ਦੋਊ ਕਰ=ਦੋਵੇਂ ਹਥ। ਦੁਤਿ=ਕ੍ਰਾਂਤੀ, ਸੁਹਣੱਪ, ਆਭਾ।

ਮਦਨਾਨ=ਮਦ+ਨਾਨ=ਮਦ ਨਹੀਂ ਰਹਿੰਦਾ। (ਅ) ਮਦਨਾ+ਨ=ਕਾਮਦੇਵ ਦੀ ਦੁਤਿ ਓਹਨਾਂ ਦੀ ਸੁੰਦਰਤਾ ਨੂੰ ਨਹੀਂ ਪੁੱਜ ਸਕਦੀ। ਕਿਉਂਕਿ ਉਸ ਦੀ ਸੁੰਦਰਤਾ ਸ਼ਰੀਰਕ ਹੈ, ਗੁਰੂ ਜੀ ਦੀ ਸਤੋਗੁਣੀ ਤੇ ਰੂਹਾਨੀ ਹੈ।

ਅਰਥ: ਸ੍ਰੀ ਗੁਰੂ ਹਰਗੋਵਿੰਦ (ਜੀ ਨੂੰ ਜੋ ਹਰ ਪਹਿਲੂ ਤੋਂ) ਸ੍ਰੇਸ਼ਟ (ਹਨ) (ਉਨ੍ਹਾਂ ਦੀ) ਸਨੰਧਬੱਧ (ਮੂਰਤੀ ਦਾ) ਧਿਆਨ ਧਰਕੇ (ਜਿਸ ਮੂਰਤੀ ਦੇ ਸਾਹਮਣੇ ਕਿ) ਸੁੰਦਰਤਾ ਦੀ ਆਭਾ ਦਾ ਬੀ ਮਦ ਨਹੀਂ ਰਹਿੰਦਾ (ਮੈਂ) ਦੋਵੇਂ ਹੱਥ ਜੋੜ ਕੇ ਮੱਥਾ ਟੇਕਦਾ ਹਾਂ।

ਕਬਿੱਤ: ਅਮਲ ਕਮਲ ਜੈਸੇ ਕੈਸੇ ਕਹੌਂ ਪਦ ਜੁਗ
ਰਜਨੀ ਮੈਂ ਆਨ ਗਤਿ ਹੋਤਿ ਜਿਨ ਬਾਨ ਹੈ।
ਜਾਨਿਯੇ ਸੰਤਾਨ ਕੇ ਸਮਾਨ ਬਨੈ ਅਨਬਨ
ਦਾਨੀ ਮਨ ਕਾਮਨਾ ਨ ਦਾਨੀ ਮੋਖ ਗਜਾਨ ਹੈ।
ਚਿੰਤਾਮਨਿ ਜੈਸੇ ਨਖ ਭਾਖੇ ਨ ਪਰਤਿ ਮੁਖ
ਮੋਹ ਨ ਮਿਟਾਵੈ ਦੁਖ ਜਾਨਤਿ ਜਹਾਨ ਹੈ।
ਸ੍ਰੀ ਹਰਿਗੋਵਿੰਦ ਪਦ ਆਨੰਦ ਕੇ ਕੰਦ ਜੋਊ
ਉਪਮੇਯ* ਆਪ ਪੁਨ ਆਪੇ ਉਪਮਾਨ ਹੈਂ ॥੧੬॥

ਅਮਲ=ਨਿਰਮਲ, ਮੈਲ ਤੋਂ ਰਹਿਤ। ਪਦ ਜੁਗ=ਦੋਵੇਂ ਚਰਣ।

ਰਜਨੀ=ਰਾਤ। ਆਨ ਗਤਿ-ਉਲਟ ਗਤਿ, ਦਿਨ ਵੇਲੇ ਖਿੜਦਾ ਹੈ ਰਾਤਿ ਨੂੰ ਇਸ ਤੋਂ ਉਲਟਗਤਿ ਭਾਵ ਬੰਦ ਹੋ (ਮੁੰਦਿਆ) ਜਾਂਦਾ ਹੈ।

ਸੰਤਾਨ=ਕਲਪ ਬ੍ਰਿੱਛ।

ਕਾਮਨਾ=ਮਨ ਦੀ ਕਾਮਨਾ, ਇੱਛਾ, ਸੰਸਾਰਕ ਲੋੜਾਂ ਦੀ ਮੰਗ।

ਚਿੰਤਾਮਣਿ=ਇਕ ਪ੍ਰਕਾਰ ਦਾ ਰਤਨ, ਜੋ ਜਿਸਦੇ ਪਾਸ ਹੋਵੇ ਉਸਦੇ ਚਿੰਤਨ ਕੀਤੇ ਸੰਸਾਰਕ ਪਦਾਰਥ ਦੇ ਦਿੰਦਾ ਹੈ। ਨਖ=ਨਹੁੰ।

ਭਾਖੇ-ਕਹੇ, ਆਖੇ। ਭਾਖੇ ਨ ਪਰਤਿ ਮੁਖ=ਮੂੰਹੋਂ ਨਹੀਂ ਆਖੇ ਜਾਂਦੇ।

ਕੰਦ=ਫਲ। ਧਰਤੀ ਵਿਚੋਂ ਨਿਕਲਣ ਵਾਲੇ ਖਾਣੇ ਯੋਗ ਫਲ। (ਅ) ਬੱਦਲ।ਕੰ=ਪਾਣੀ, ਦ=ਦਾਤਾ]। ਆਨੰਦ ਕੰਦ=ਮੁਰਾਦ ਹੈ ਆਨੰਦ ਦੇ ਦਾਤਾ।

ਉਪਮੇਯ=ਜਿਸਨੂੰ ਉਪਮਾ ਦੇਵੀਏ।

ਉਪਮਾਨ=ਜਿਸਦੀ ਉਪਮਾ ਦੇਵੀਏ, ਜੀਕੂੰ ਕਮਲ ਉਪਮਾਨ ਤੇ ਚਰਨ ਉਪਮੇਯ ਹਨ।

ਅਰਥ: (ਸ੍ਰੀ ਹਰਿਗੋਵਿੰਦ ਜੀ ਦੇ) ਦੋਹਾਂ ਨਿਰਮਲ ਚਰਨਾਂ ਨੂੰ ਕਮਲਾਂ ਵਰਗੇ ਕਿਸ ਤਰ੍ਹਾਂ ਆਖਾਂ, ਜਿਨ੍ਹਾਂ (ਕਮਲਾਂ) ਨੂੰ ਰਾਤ ਵੇਲੇ ਉਲਟ ਗਤੀ ਵਾਲਾ ਹੋ ਜਾਣੇ ਦੀ ਬਾਣ ਹੈ। (ਜੇ ਚਰਨਾਂ ਨੂੰ) ਕਲਪ ਬ੍ਰਿਛ ਦੇ ਤੁੱਲ ਜਾਣੀਏਂ ਤਾਂ (ਇਹ ਗਲ ਬੀ) ਨਹੀਂ ਬਣਦੀ (ਕਿਉਂਕਿ ਕਲਪ ਬ੍ਰਿੱਛ) ਮਨ ਦੀਆਂ ਕਾਮਨਾ ਦਾ ਦੇਣਹਾਰਾ ਹੈ, ਗਜਾਨ (ਤੇ) ਮੁਕਤੀ

*ਪਾਠਾਂਤ੍ਰ-ਉਪਮਾਈ-ਬੀ ਹੈ।

ਦਾ ਦਾਤਾ ਨਹੀਂ ਹੈ। (ਗੁਰੂ ਜੀ ਦੇ ਚਰਨਾਂ ਦੇ) ਨਹੁੰ ਚਿੰਤਾਮਣਿ ਵਰਗੇ (ਬੀ) ਮੂੰਹੋਂ ਆਖੇ ਨਹੀਂ ਜਾਂਦੇ, (ਕਿਉਂਕਿ ਚਿੰਤਾਮਣਿ) ਮੋਹ ਦਾ ਦੁਖ ਨਹੀਂ ਮਿਟਾਉਂਦੀ, (ਇਹ ਗਲ) ਜਗਤ ਜਾਣਦਾ ਹੈ। ਸ੍ਰੀ (ਗੁਰੂ) ਹਰਗੋਬਿੰਦ ਜੀ ਦੇ ਚਰਣ ਜੋ ਆਨੰਦ ਦੇ ਦਾਤਾ ਹਨ (ਓਹ) ਆਪੇ ਹੀ ਉਪਮੇਯ ਹਨ (ਤੇ) ਫਿਰ ਆਪੇ ਹੀ ਉਪਮਾਨ ਹਨ, (ਅਰਥਾਤ ਅਪਣੇ ਵਰਗੇ ਆਪ ਹੀ ਹਨ)।

ਭਾਵ: ਇਸ ਕਬਿੱਤ ਵਿਚ ਕਵਿ ਜੀ ਸ੍ਰੀ ਗੁਰੂ ਹਰਗੋਵਿੰਦ ਜੀ ਦੇ ਪਵਿੱਤ੍ਰ ਚਰਣਾਂ ਨੂੰ ਕਮਲ, ਕਲਪ ਬ੍ਰਿੱਛ ਤੇ ਚਿੰਤਾਮਣਿ ਨਾਲ ਉਪਮਾ ਦੇਕੇ ਉਨ੍ਹਾਂ ਨੂੰ ਨੀਵਾਂ ਦੱਸਦੇ ਹੈਨ। ਕਮਲ ਦਿਨ ਨੂੰ ਖਿੜਦਾ ਤੇ ਰਾਤ ਨੂੰ ਖੇੜੇ ਦੇ ਉਲਟ ਗਤੀ ਵਾਲਾ (ਬੰਦ) ਹੋ ਜਾਂਦਾ ਹੈ। ਪਰ ਸ੍ਰੀ ਗੁਰੂ ਹਰਗੋਵਿੰਦ ਜੀ ਦੇ ਚਰਣਾਂ ਦਾ ਧਿਆਨ ਚਾਹੇ ਦਿਨੇ ਕਰੋ ਚਾਹੇ ਰਾਤੀ, ਚਾਹੇ ਸਵੇਰੇ ਕਰੋ ਚਾਹੇ ਸੰਝਾਂ ਸਮੇਂ, ਓਹ ਸਦਾ ਖੇੜਾ ਹੀ ਦਾਨ ਕਰਦੇ ਹਨ। ਇਸੀ ਤਰ੍ਹਾਂ ਕਲਪ ਬ੍ਰਿੱਛ ਮਨ ਦੇ ਵਾਂਛਤ ਪਦਾਰਥ, ਜੋ ਸੰਸਾਰਕ ਹੁੰਦੇ ਹਨ, ਉਹ ਤਾਂ ਦੇਂਦਾ ਆਖਦੇ ਹਨ, ਪਰ ਮੋਖ ਤੇ ਗਿਆਨ-ਇਨ੍ਹਾਂ ਦੋ ਪਦਾਰਥਾਂ ਦਾ ਦਾਤਾ ਉਸਨੂੰ ਕੋਈ ਨਹੀਂ ਆਖਦਾ, ਇਹੀ ਦੋ ਪਦਾਰਥ ਸਭ ਤੋਂ ਕੀਮਤੀ ਹਨ, ਤੇ ਗੁਰੂ ਜੀ ਦੇ ਚਰਣ ਅਪਣੇ ਧਿਆਨੀ ਨੂੰ ਉਸਦੇ ਨਿਜ ਸਰੂਪ ਦਾ ਗਿਆਨ ਤੇ ਮੁਕਤੀ ਦੇਂਦੇ ਹਨ। ਇਸੀ ਤਰ੍ਹਾਂ ਚਰਣਾਂ ਨੂੰ ਤਾਂ ਕੀ ਚਰਣਾਂ ਦੇ ਨੌਂਹਾਂ ਨੂੰ ਚਿੰਤਾਮਣਿ ਦੀ ਉਪਮਾ ਦੇਣੀ ਨਹੀਂ ਬਣਦੀ, ਕਿਉਂਕਿ ਮਨ ਦੇ ਚਿੰਦੜੇ ਸੰਸਾਰਕ ਪਦਾਰਥ ਤਾਂ ਓਹ ਭਾਵੇਂ ਦੇ ਸਕੇ, ਪਰ ਉਨ੍ਹਾਂ ਪਦਾਰਥਾਂ ਵਿਚ ਜੋ ਮੋਹ ਹੈ ਓਹ ਜਿਉਂ ਕਾ ਤਿਉਂ ਬਣਿਆ ਰਹਿੰਦਾ ਹੈ। ਤੇ ਗੁਰੂ ਜੀ ਦੇ ਚਰਣ ਯਾ ਚਰਣਾਂ ਦੇ ਨੌਂਹ-ਮੁਰਾਦ ਧਯਾਨ ਤੋਂ ਹੈ ਕਿ-ਧਯਾਨੀ ਨੂੰ ਮੋਹ ਦੇ ਤਪ ਤੋਂ ਠੰਢਕ ਪਾਉਂਦੇ ਹਨ। ਇਸ ਵਾਸਤੇ ਚਿੰਤਾਮਣਿ ਬੀ ਨੀਵੀਂ ਸ਼ੈ ਹੈ, ਉਪਮਾ ਦਿੱਤੇ ਜਾਣ ਦੇ ਲਾਇਕ ਨਹੀਂ ਹੈ। ਤਾਂ ਤੇ ਕਵਿ ਸੰਪ੍ਰਦਾ ਦੇ ਗਿਣੇ ਤੇ ਬੱਧੇ ਤਿੰਨੇ ਉਪਮਾਨ ਕਮਲ, ਕਲਪ, ਬ੍ਰਿੱਛ, ਚਿੰਤਾਮਣਿ, ਸ੍ਰੀ ਗੁਰੂ ਜੀ ਦੇ ਚਰਣਾਂ ਰੂਪੀ ਉਪਮੇਯ ਤੋਂ ਨੀਵੇਂ ਹਨ ਅਰ ਉਪਮਾ ਦਿੱਤੇ ਜਾਣ ਦੇ ਲਾਯਕ ਨਹੀਂ। ਇਸ ਲਈ ਗੁਰੂ ਕੇ ਚਰਣ ਆਪੇ ਉਪਮੇਯ ਹਨ ਤੇ ਆਪੇ ਉਪਮਾਨ ਹਨ।

### (ਙ) ਇਸ੍ਟ ਗੁਰੂ-ਸ੍ਰੀ ਗੁਰੂ ਹਰਿਰਾਇ ਜੀ-ਮੰਗਲ।

ਦੋਹਰਾ: ਸ੍ਰੀ ਸਤਿਗੁਰ ਹਰਿਰਾਇ ਕੇ, ਨਾਇ ਧਜਾਇ ਅਘ ਜਾਇਂ।
ਕਰਿ ਪਦ ਪਰ ਪਰਣਾਮ ਕੋ, ਜਿਹ ਤੇ ਨਿਧਿ ਸਿਧਿ ਆਇ ॥੧੭॥

ਨਾਇ=ਨਾਮ। ਅਘ=ਪਾਪ। ਪਦ=ਚਰਣ।

ਪਰ=ਪਰ੍ਹੇ, ਸ੍ਰੇਸ਼ਟ। ਚਰਣ-ਦਾ ਵਿਸ਼ੇਸ਼ਣ ਹੈ।

(ਅ) ਉਪਰ, ਭਾਵ ਹੈ ਚਰਣਾਂ ਉੱਪਰ।

ਪਰਣਾਮ=ਮੱਥਾ ਟੇਕਣਾ, ਨਮਸਕਾਰ। ਕੋ=ਨੂੰ

ਨਿਧਿ ਸਿਧਿ=ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ, ਮੁਰਾਦ ਹੈ ਸਾਰੇ ਸੁੱਖ ਤੇ ਸਾਰੀਆਂ ਤਾਕਤਾਂ।

ਨਿਧਾਂ ਦੇ ਨਾਮ=ਪਦਮ, ਮਹਾ ਪਦਮ, ਸ਼ੰਖ, ਮਕਰ, ਕਛਪ, ਮੁਕੰਦ, ਕੁੰਦ, ਨੀਲ, ਵਰਚ।

ਅਠਾਰਾਂ ਸਿੱਧੀਆਂ ਏਹ ਹਨ:- ੧. ਅਣਿਮਾਂ। ੨. ਮਹਿਮਾਂ ੩. ਲਘਮਾਂ। ੪. ਪ੍ਰਾਪਤੀ। ੫. ਪਰਕਾਮਯ। ੬. ਸਤਾ ਸਿੱਧੀ। ੭. ਬਸਿਤਾ। ੮. ਗਰਮਾ। ੯. ਅਨੂਪੀ। ੧੦. ਦੂਰ ਸ੍ਰਵਣ।

੧੧. ਦੂਰ ਦਰਸ਼ਨ। ੧੨. ਮਨੋ ਬੇਗ। ੧੩. ਕਾਮ ਰੂਪ। ੧੪. ਪਰਕਾਯ ਪ੍ਰਵੇਸ਼। ੧੫. ਸ੍ਵਛੰਦ ਮ੍ਰਿਤਜੁ। ੧੬. ਸੁਰ ਕ੍ਰੀੜਾ ਦਰਸ਼ਨ। ੧੭. ਸੰਕਲਪ। ੧੮. ਅਪ੍ਰਹਤ ਗਤਿ।

ਅਰਥ: ਸ਼੍ਰੀ ਸਤਿਗੁਰੂ ਹਰਿਰਾਇ ਜੀ ਦੇ ਨਾਮ ਧਿਆਇਆਂ ਪਾਪ (ਨੰਸ) ਜਾਂਦੇ ਹਨ, (ਤਾਂ ਤੇ ਹੇ ਮੇਰੇ ਮਨ ਉਨ੍ਹਾਂ ਦੇ) ਸ੍ਰੇਸ਼ਟ ਚਰਣਾਂ ਨੂੰ ਪਰਣਾਮ ਕਰ, ਜਿਸ ਤੋਂ (ਕਿ ਤੂੰ) ਨਿੰਧਿ ਤੇ ਸਿਧਿ ਪ੍ਰਾਪਤ ਕਰੇਂ।

ਸੈ੍ਯਾ: ਪੰਕ ਬਿਖੈ ਬਸਤਾ ਰਸ ਮੈਂ, ਰਸ ਊਰਧ ਕੋ ਨਿਸਰਾ ਸਰ ਸੇਰੋ।
ਗ੍ਰੀਵ ਲੌ ਨੀਰ ਮੈਂ ਧੀਰ ਧਰੇ, ਇਕ ਪੈਰ ਖਰੋ ਥਿਰ* ਹ੍ਵੈ ਰਵਿ ਹੇਰੋ।
ਆਤਪ ਸੀਤ ਸਹੈ ਬਰਖਾ, ਤਪ ਸਾਧਤਿ ਯਾ ਬਿਧਿ ਕ੍ਰੂਰ ਘਨੇਰੋ।
ਸ੍ਰੀ ਹਰਿਰਾਇ ਕੇ ਪਾਇ ਸਮਾਨਤਾ, ਪਾਇ ਨ ਕੰਜ ਉਪਾਇ ਬਤੇਰੋ ॥੧੮॥

ਪੰਕ=ਚਿੱਕੜ। ਰਸ=ਜਲ। ਊਰਧ ਕੋ=ਉਪਰ ਨੂੰ।

ਨਿਸਰਾ=ਨਿਸਰਿਆ ਹੈ। ਸਰਸੇਰੋ=ਕਮਲ। [ਸੰ. =ਸਰਸੀ ਰੁਹ=ਜੋ ਤਲਾ ਵਿਚੋਂ ਉੱਗੇ-ਕਮਲ। ਸਰਸ=ਤਲਾ, ਰੁਹ=ਜੋ ਉੱਗੇ]।

ਗ੍ਰੀਵ=ਗਿੱਚੀ, ਗਲ। ਥਿ੍ਰ ਹ੍ਵੈ=ਟਿਕ ਕੇ।

(ਅ) ਪਾਠਾਂਤ੍ਰ-ਖਿਰ ਹੈ-ਹੈ, ਭਾਵ-ਖਿੜ ਰਿਹਾ ਹੈ ਸੂਰਜ ਨੂੰ ਵੇਖ ਕੇ। ਰਵਿ-ਸੂਰਜ। ਹੇਰੋ-ਦੇਖਦਾ ਹੈ। ਭਾਵ ਤਾੜੀ ਲਾਈ ਹੈ।

ਆਤਪ-ਧੁੱਪ, ਗਰਮੀ। ਸੀਤ-ਪਾਲਾ। ਕ੍ਰੂਰ=ਕਰੜਾ।

ਘਨੇਰੋ=ਬਹੁਤ। ਪਾਇ=ਚਰਣ। ਪਾਇ ਨ=ਨਹੀਂ ਪਾ ਸਕਦਾ।

ਕੰਜ=ਕਮਲ। ਉਪਾਇ=ਉਪਾਉ, ਯਤਨ।

ਅਰਥ: ਕਮਲ ਚਿੱਕੜ ਵਿਚ (ਉੱਗਿਆ ਤੇ) ਪਾਣੀ ਵਿਚ ਵਸਦਾ, ਪਾਣੀ ਤੋਂ ਉੱਪਰ ਨੂੰ ਨਿੰਸਰਿਆ (ਹੈ), ਗਿੱਚੀ ਤੋੜੀ ਪਾਣੀ ਵਿਚ ਧੀਰਜ ਧਾਰ ਕੇ ਇਕ ਪੈਰ (ਦੇ ਭਾਰ) ਖੜੋਤਾ ਹੋਇਆ ਥਿਰ ਹੋ ਕੇ (ਟਕ ਬੰਨ੍ਹ ਕੇ ਯਾ ਖਿੜਕੇ) ਸੂਰਜ ਨੂੰ ਤੱਕ ਰਿਹਾ ਹੈ। ਧੁੱਪ ਪਾਲਾ, ਬਰਖਾ (ਸੱਭੇ ਕੁਛ ਸਿਰ ਤੇ) ਸਹਿੰਦਾ ਹੈ, ਇਸ ਤਰ੍ਹਾਂ ਬਹੁਤ ਕਰੜਾ ਤਪ ਸਾਧਦਾ ਹੈ, (ਪਰ ਚਾਹੋ ਉਸ ਨੇ ਐਸੇ) ਬਤੇਰੇ ਉਪਾਇ (ਕੀਤੇ ਤਦ ਬੀ ਉਹ) ਕਵਲ ਸ੍ਰੀ (ਗੁਰੂ) ਹਰਰਾਇ ਜੀ ਦੇ ਚਰਣਾਂ ਦੀ ਬਰਾਬਰੀ ਨਹੀਂ ਪਾ ਸਕਿਆ।

ਭਾਵ: ਇਸ ਵਿਚ ਕਵਿ ਜੀ ਦੀ ਚਤੁਰ ਬੁੱਧੀ, ਕਮਲ ਨੂੰ ਇਕ ਹਠ ਯੋਗੀ ਦੇ ਰੂਪਕ ਵਿਚ ਵਰਣਨ ਕਰਦੀ ਹੈ ਜੋ ਸ੍ਰੀ ਗੁਰੂ ਹਰਿਰਾਇ ਜੀ ਦੇ ਚਰਣਾਂ ਦੀ ਬਰਾਬਰੀ ਪ੍ਰਾਪਤ ਕਰਨ ਲਈ ਤਪੱਸਜਾ ਕਰ ਰਿਹਾ ਹੈ। ਤਪੱਸਜਾ ਦਾ ਵੇਰਵਾ ਜੋ ਦੱਸਦੇ ਹਨ, ਓਹੀ ਉਪਾਉ ਹਨ ਜੋ ਉਸ ਨੇ ਕੀਤੇ ਹਨ ਆਪਣੀ ਮਨੋ ਕਾਮਨਾ ਦੀ ਪ੍ਰਾਪਤੀ ਵਾਸਤੇ, ਪਰ ਉਹ ਪ੍ਰਾਪਤੀ ਉਸ ਨੂੰ ਹੋਈ ਨਹੀਂ। ਉਹ ਤਪੱਸਜਾ ਦਾ ਰੂਪਕ ਇਹ ਹੈ-ਤਲਾ ਦੇ ਚਿੱਕੜ ਵਿਚ ਇਕ ਪੈਰ ਦੇ ਭਾਰ, ਗਿੱਚੀ ਤਾਂਈ ਪਾਣੀ ਵਿਚ ਖੜੋਨਾ ਤੇ ਸਿਰ ਨੂੰ ਕੇਵਲ ਪਾਣੀ ਤੋਂ ਬਾਹਰ ਰਖਣਾ ਇਹ ਉਨ੍ਹਾਂ ਤਪੱਸਵੀਆਂ ਵਾਂਙੂ ਹੈ ਜੋ ਪਾਣੀ ਵਿਚ ਖੜੋਕੇ ਤਪ ਕਰਦੇ ਹਨ। ਫਿਰ ਐਸਾ ਖੜਾ ਹੈ ਕਿ ਧੁੱਪ ਪਾਲਾ ਬਰਖਾ ਸਭ ਉਥੇ ਹੀ ਖੜਾ ਸਹਾਰਦਾ ਹੈ, ਏਹ ਬੀ ਤਪ ਹੈ। ਫਿਰ ਐਸਾ ਟਿਕਕੇ ਖੜਾ ਹੈ ਕਿ ਸੂਰਜ ਵੱਲੇ ਤਾੜੀ

*ਪਾਠਾਂਤ੍ਰ ਖਿਰ।

ਲਾਈ ਰਖਦਾ ਹੈ; ਸੂਰਜ ਵੱਲ ਤਾੜੀ ਬੰਨ੍ਹਣੀ ਵੀ ਇਕ ਕਠਨ ਤਪ ਹੈ। ਮਾਨੋਂ ਇਹ ਸਾਰਾ ਉਸਦਾ ਤਪ ਚਰਣਾਂ ਦੀ ਤੁੱਲਤਾ ਪ੍ਰਾਪਤੀ ਵਾਸਤੇ ਹੈ, ਜਿਸ ਵਿਚ ਉਸਨੂੰ ਸਫਲਤਾ ਨਹੀਂ ਹੋਈ। ਕਾਰਣ ਪਿੱਛੇ ਕਈ ਵੇਰ ਦੱਸ ਆਏ ਹਨ ਕਿ ਉਸਦੀ ਸੁੰਦਰਤਾ ਸਫਲ ਸੁੰਦਰਤਾ, ਵਰ ਦਾਤੀ, ਮੁਕਤੀ ਦਾਤੀ ਨਹੀਂ ਹੋ ਸਕੀ। ਗੁਰੂ ਹਰਿਰਾਇ ਜੀ ਨੇ ਮੁਕਤੀ ਦਾਨ ਕੀਤੀ ਅਨੇਕਾਂ ਨੂੰ, ਰਾਜ ਤੇ ਸਰਦਾਰੀਆਂ ਦੇ ਵਰ ਬਖ਼ਸ਼ੇ ਅਨੇਕਾਂ ਨੂੰ।

### (ਚ) ਇਸ਼੍ਟ ਗੁਰੂ-ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ-ਮੰਗਲ।

ਦੋਹਰਾ: ਦਰਸ਼ਨ ਸ੍ਰੀ ਹਰਿ ਕ੍ਰਿਸ਼ਨ ਕੋ, ਨਿਪੁਨ ਹਰਨ ਜੁਰ ਤੀਨ।
ਚਰਨ ਮਨੋਹਰ ਬੰਦਨਾ, ਜਿਨ ਸਿੱਖਨ ਸੁਖਿ ਕੀਨ ॥੧੯॥

ਨਿਪੁਨ=ਪ੍ਰਬੀਨ। ਕੰਮ ਕਰਨ ਵਿਚ ਲਾਇਕ।
ਹਰਨ=ਹਰਲੈਣ ਵਾਲੇ; ਦੂਰ ਕਰਨ ਵਾਲੇ।
ਜੁਰ=ਤਾਪ, ਤੀਨ=ਤਿੰਨੇ। (ਦੇਖੋ ੧੧ ਪੰਨੇ ਤੇ-ਤੀਨੋ ਤਾਪ-ਦਾ ਅਰਥ)
ਮਨੋਹਰ=ਮਨ ਨੂੰ ਮੋਹ ਲੈਣ ਵਾਲੇ।

ਅਰਥ: ਸ੍ਰੀ (ਗੁਰੂ) ਹਰਿ ਕ੍ਰਿਸ਼ਨ ਜੀ ਦਾ ਦਰਸ਼ਨ ਤਿੰਨਾਂ ਤਾਪਾਂ ਦੇ ਦੂਰ ਕਰਨ ਨੂੰ ਪ੍ਰਬੀਨ ਹੈ, (ਮੇਰੀ ਉਸ ਗੁਰੂ ਹਰਿ ਕ੍ਰਿਸ਼ਨ ਜੀ ਦੇ) ਮਨ ਹਰ ਲੈਣ ਵਾਲੇ ਚਰਨਾਂ ਨੂੰ ਨਮਸਕਾਰ ਹੈ, (ਕਿ) ਜਿਨ੍ਹਾਂ (ਚਰਣਾਂ ਨੇ) ਸਿੱਖਾਂ ਨੂੰ ਸੁਖੀ ਕੀਤਾ ਹੈ।

ਭਾਵ: ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਦਰਸ਼ਨ ਨਾਲ ਰੋਗੀ ਰਾਜ਼ੀ ਹੁੰਦੇ ਸਨ। ਇਕੇਰਾਂ ਉਨ੍ਹਾਂ ਦੇ ਦਰਸ਼ਨ, ਚਰਣਾਂਮ੍ਰਿਤ ਅਤੇ ਚਰਣਾਂ ਦੀ ਛੁਹ ਬੇਗਿਣਤਾਂ ਨੂੰ ਅਰੋਗ ਕਰ ਗਈ ਸੀ, ਉਸ ਸ਼ਕਤੀ ਵੱਲ ਕਵਿ ਜੀ ਧਿਆਨ ਕਰਕੇ ਮੰਗਲ ਕਰ ਰਹੇ ਹਨ। ਸ੍ਰੀ ਦਸਮ ਗੁਰੂ ਜੀ ਨੇ ਵੀ ਆਪ ਦੀ ਬਾਬਤ ਉਚਾਰਣ ਕੀਤਾ ਹੈ:- 'ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠਿਆਂ ਸਭ ਦੁਖਿ ਜਾਇ।'

ਕਬਿੱਤ: ਅਮਲ ਕਮਲ ਜੁਗ ਅਰੁਨ ਲਲਿਤ ਭਲ
ਤਾਂਕੇ ਦਲ ਅਵਲੀ ਸੁ ਹੀਰਨ ਕੀ ਜਟੀ ਸੀ।
ਕਿਧੌਂ ਉਡ ਪਾਂਤ ਹਿਤ ਆਪਚਿਤ ਲੋਕ ਮਾਤ
ਤਜੀ ਨਭ ਗਤਿ ਥਿਤ ਐਸੀ ਬਿਧਿ ਠਟੀ ਸੀ।
ਕਿਧੌਂ ਬਿਸ਼੍ਵਕਰਮਾਂ ਨੈ ਸ਼ੇਖ ਤੇ ਮਨਿਨ ਲੇਯ
ਕਾਂਤਿ ਹਿਤ ਖਚੀ ਬਸੈ ਰਮਾ ਸਾਜ ਕੁਟੀ ਸੀ।
ਚਰਨ ਕਮਲ ਹਰਿਕ੍ਰਿਸ਼ਨ ਅਨੂਪ ਬਨੇ
ਨਖ ਸ਼ਸ਼ਿ ਸਕਲ ਸੇ ਉਪਮਾ ਨ ਲਟੀ ਸੀ ॥੨੦॥

ਅਮਲ=ਨਿਰਮਲ। ਜੁਗ=ਦੋਵੇਂ। ਅਰੁਨ-ਲਾਲ।
ਲਲਿਤ=ਸੁੰਦਰ। ਭਲ=ਭਲੇ, ਬਹੁਤੇ, ਡਾਢੇ।
ਦਲ=ਪੱਤੇ। ਕਿਸੇ ਇਕ ਸ਼ੈ ਦੇ ਜੁੜੇ ਤੇ ਫੇਰ ਨਿਖੜਵੇਂ ਹਿੱਸੇ, ਭਾਵ-ਉਂਗਲੀਆਂ।
ਅਵਲੀ=ਪੰਗਤੀ। ਕਿਧੋਂ-ਕਿਧਰੋਂ। ਮੁਰਾਦ ਹੈ-ਮਾਨੋ, ਅਥਵਾ, ਜਾਂ।
ਉਡ-ਤਾਰਿਆਂ ਦੀ। ਪਾਂਤ=ਪੰਗਤੀ।
ਆਪਚਿਤ=ਆਪਣਾ ਭਲਾ ਚਿਤਵਕੇ। (ਅ) ਪੂਜਾ। [ਸੰਸ. ਅਪਚਿਤ]।

ਲੋਕ ਮਾਤ=ਮਾਤਲੋਕ।

ਨਭ=ਆਕਾਸ਼। ਗਤਿ=ਫਿਰਨ। (ਅ) ਐਉਂ ਵੀ ਅਰਥ ਲਾਉਂਦੇ ਹਨ:-

ਤਜੀ ਨ ਭਗਤ=ਤਾਰਿਆਂ ਨੇ ਭਗਤੀ ਨਹੀਂ ਛੱਡੀ। ਅਸਮਾਨ ਵਿਚ ਭੀ ਸਰਬ ਕੇਂਦ੍ਰਾਂ ਦੇ ਕੇਂਦ੍ਰ ਵਾਹਿਗੁਰੂ ਦੀ ਪ੍ਰਕਰਮਾਂ ਕਰਦੇ ਸਨ, ਏਥੇ ਚਰਣਾਂ ਵਿਚ ਆ ਕੇ ਹੁਣ ਭਗਤੀ ਭਾਵ ਵਿਚ ਇਸਥਿਤ ਹੋ ਗਏ ਹਨ।

ਥਿਤ=ਇਸਥਿਤੀ, ਭਾਵ ਚਰਣਾਂ ਉਤੇ ਨਹੁੰ ਬਣ ਕੇ ਆ ਟਿਕੇ ਹਨ।

ਬਿਸ਼੍ਵਕਰਮਾਂ=ਕਾਰੀਗਰੀ ਦਾ ਦੇਵਤਾ।

ਸ਼ੇਖ=ਸ਼ੇਸ਼ਨਾਗ, ਜਿਸ ਦੇ ਪਾਸ ਕਵਿ ਲੋਕ ਰਤਨ ਯਾਂ ਮਣੀਆਂ ਦਾ ਖਜ਼ਾਨਾ ਵਰਣਨ ਕਰਦੇ ਹਨ।

ਮਨਿਨ=ਮਣੀਆਂ, ਰਤਨ। ਲੇਯ=ਲੈਕੇ। ਕਾਂਤਿ=ਸੁੰਦਰਤਾ।

ਹਿਤ=ਵਾਸਤੇ। (ਅ) ਸ਼ੌਕ, ਚਾਉ, ਚਾਉ ਨਾਲ।

ਖਚੀ-ਜੜੀ ਹੈ, ਜੜਤ ਕੀਤੀ ਹੈ।

ਰਮਾ-ਲੱਛਮੀ। ਭਾਵ, ਪ੍ਰਤਾਪ, ਐਸ਼੍ਵਰਜ। ਇਸ ਵਿਚ ਧ੍ਵਨੀ ਐਉਂ ਬੀ ਕਹੀਦੀ ਹੈ, ਚਰਨ ਵਿਸ਼ਨੂੰ ਸਮਾਨ ਹਨ ਤੇ ਲੱਛਮੀ ਦਾ ਓਥੇ ਨਿਵਾਸ ਹੈ। ਅੱਨ੍ਵੈ ਐਉਂ ਹੈ... ਮਨਿਨ ਲੇਯ ਖਚੀ, ਕਾਂਤਿ ਸਾਜ ਕੁਟੀ ਸੀ, (ਤਾਂ ਮੈਂ) ਬਸੈ ਰਮਾ ਹਿਤ (ਸਿਉਂ)।

ਅਨੂਪ=ਅਨ+ਉਪਮ। ਇਸ ਤੋਂ ਹਿੰਦੀ ਰੂਪ ਹੈ ਅਨੂਪ=ਕਿਸੇ ਉਪਜਾ ਯਾ ਸਦਰਸ਼ਤਾ ਤੋਂ ਜੋ ਉੱਚਾ ਹੋਵੇ।

ਨਖ=ਨਹੁੰ। ਸ਼ਸ਼ਿ-ਚੰਦ੍ਰਮਾ। [ਸੰਸ. ਸ਼ਸ਼ਿਨ]

ਨਖ ਸ਼ਸ਼ਿ ਸਕਲ ਸੇ=ਨਖ+ਸ਼ਸ਼ਿ+ਸ਼ਕਲ+ਸੇ=

ਨਖ=ਨਹੁੰ। ਸ਼ਸ਼ਿ=ਚੰਦ੍ਰਮਾ। ਸ਼ਕਲ=ਟੁਕੜੀ। [[ਸੰਸ. ਸ਼ਕਲ=ਟੁਕੜਾ]

ਸੇ=ਵਰਗੇ। ਨਹੁੰ ਹਨ ਚੰਦ੍ਰਮਾ ਦੀਆਂ ਟੁਕੜੀਆਂ ਵਰਗੇ।

(ਅ) ਸ਼ਕਲ=ਸੂਰਤ।ਫਾ: ਸ਼ਕਲ] ਨਹੁੰ ਹਨ ਚੰਦ ਦੀ ਸੂਰਤ ਦੇ।

(ੲ) ਸਕਲ=ਸਗਲ, ਸਾਰੇ। ਸਾਰੇ ਨਹੁੰ ਚੰਦ ਜੇਹੇ ਹਨ।

(ਸ) ਸ+ਕਲ=ਸਹਤ ਕਲਾ ਦੇ। ਨਹੁੰ ਹਨ ਸਹਤ ਕਲਾ ਦੇ ਚੰਦ ਜੇਹੇ।

ਉਪਮਾਨ=ਉਪਮਾ+ਨ। ਨਹੀਂ ਹੈ ਉਪਮਾ, ਜਿਸਦੀ ਉਪਮਾ ਦੇਵੀਏ।

ਲਟੀ=ਨਿੱਕੀ, ਨਜੂਨ, ਥੋੜੀ। [ਸੰਸ. ਧਾਤੂ ਲਟ੍=ਬੱਚੇ ਵਾਂਙੂ ਬੋਲਨਾ, ਅਟਪਟੀ ਬਾਤ ਕਰਨੀ] ਮੁਰਾਦ ਹੈ ਨਜੂਨ ਜੇਹੀ, ਨੀਵੀਂ ਜੇਹੀ।

(ਅ) ਕਥਨ ਕਰਨਾ। ਨ ਲਟੀ=ਕਹਿਣਾ ਨਹੀਂ ਬਣਦਾ।

ਉਪਮਾ ਨ ਲਟੀ ਸੀ=ਏਹ ਉਪਮਾ ਦੇਣੀ ਬੱਚਿਆਂ ਵਰਗੀ ਗਲ ਕਰਨੀ ਵੀ ਨਹੀਂ ਹੈ। ਭਾਵ ਮੂਲੋਂ ਅਣਬਣ ਹੈ, ਭਾਵ ਇਹ ਉਪਮਾ ਵੀ ਨਜੂਨ ਗੱਲ ਹੈ।

ਅਰਥ: ਲਾਲ ਰੰਗ ਦੇ ਨਿਰਮਲ ਕਮਲ (ਵਾਂਙੂ ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ) ਦੋਵੇਂ (ਚਰਣ) ਬੜੇ ਸੁੰਦਰ ਹਨ; ਉਨ੍ਹਾਂ (ਚਰਣਾਂ) ਦੀਆਂ ਉਂਗਲੀਆਂ ਉਤੇ (ਮਾਨੋਂ) ਹੀਰਿਆਂ ਦੀ ਜੜਤ ਵਰਗੀ (ਨੌਹਾਂ ਦੀ) ਪੰਕਤੀ ਹੈ। ਜਾਂ, ਤਾਰਿਆਂ ਦੀ ਪੰਕਤੀ ਨੇ ਆਪਣਾ ਭਲਾ ਚਿਤਵਕੇ ਆਕਾਸ਼ ਦਾ ਫਿਰਨਾ ਛੱਡ ਦਿੱਤਾ ਹੈ ਤੇ ਐਸੀ ਬਿਧਿ ਠਟੀ ਹੈ ਕਿ ਮਾਤ ਲੋਕ ਵਿਚ (ਸਤਿਗੁਰ ਜੀ ਦੇ ਚਰਣਾਂ ਉਤੇ ਮਾਨੋਂ ਨਹੁੰ ਬਣ ਕੇ) ਥਿਤ (ਭਾਵ ਆ ਟਿਕੇ) ਹਨ। ਜਾਂ ਵਿਸ਼੍ਵਕਰਮਾਂ ਨੇ ਸ਼ੇਸ਼ਨਾਗ ਪਾਸੋਂ ਮਣੀਆਂ ਲੈ ਕੇ (ਉਨ੍ਹਾਂ ਚਰਣਾਂ

ਉੱਤੇ) ਜੜਤ ਕੀਤੀ ਹੈ, (ਕਿ ਉਥੇ ਮਾਨੋਂ) ਸੁੰਦਰਤਾ (ਦੀ) ਕੁਟੀਆ ਬਣ (ਗਈ ਹੈ, ਜਿਸ ਵਿਚ ਕਿ ਹੁਣ) ਲੱਛਮੀ ਚਾਉ (ਨਾਲ) ਵਸਦੀ ਹੈ। (ਪ੍ਰੰਤੂ ਅਸਲ ਗੱਲ ਤਾਂ ਇਹ ਹੈ ਕਿ ਸ੍ਰੀ ਗੁਰੂ) ਹਰਿਕ੍ਰਿਸ਼ਨ ਜੀ ਦੇ ਚਰਨ ਕਮਲ (ਐਸੇ) ਅਨੂਪਮ ਬਣੇ ਹਨ (ਕਿ ਜਿਨ੍ਹਾਂ ਦੀ ਉਪਮਾਂ ਦੀ ਹੋਰ ਕੋਈ ਸ਼ੈ ਨਹੀਂ, ਹਾਂ ਉਨ੍ਹਾਂ ਦੇ) ਨਹੁੰ ਚੰਦ੍ਰਮਾ ਦੀਆਂ ਟੁਕੜੀਆਂ ਵਰਗੇ ਹਨ (ਪ੍ਰੰਤੂ ਇਹ) ਉਪਮਾ ਦੇਣੀ ਬੀ ਨਜੂਨ ਗਲ ਹੈ।

ਭਾਵ: ਇਸ ਵਿਚ ਕਵਿ ਜੀ ਚਰਨਾਂ ਨੂੰ ਕੰਵਲਾਂ ਦੀ ਲਾਲੀ ਨਾਲ ਸ਼ੋਭਾ ਦੇ ਕੇ ਸੁੰਦਰ ਤੇ ਮਨੋਹਰ ਦੱਸਦੇ ਹਨ ਤੇ ਲੱਛਮੀ ਦਾ ਨਿਵਾਸ ਉਨ੍ਹਾਂ ਵਿਚ ਦੱਸਦੇ ਹਨ, ਤੇ ਨੌਂਹਾਂ ਨੂੰ ਹੀਰਿਆਂ ਦੀ ਜੜਤ, ਤਾਰਿਆਂ ਦਾ ਉਥੇ ਆ ਕੇ ਨਿਵਾਸ ਕਰਨਾ, ਮਣੀਆਂ ਦੀ ਜੜਤ, ਆਦਿ ਉਪਮਾ ਝਿਜਕ ਕੇ ਦੇਂਦਿਆਂ ਹੋਇਆਂ ਸਿੱਟਾ ਇਹ ਕੱਢਿਆ ਹੈ ਕਿ ਉਨ੍ਹਾਂ ਦੇ ਚਰਣਾਂ ਨਾਲ ਉਪਮਾ ਕਿਸੇ ਸ਼ੈ ਦੀ ਦਿੱਤੀ ਨਹੀਂ ਜਾ ਸਕਦੀ, ਹਾਂ, ਨੌਂਹਾਂ ਦੀ ਸ਼ਕਲ ਚੰਦ੍ਰਮਾ ਦੀ ਟੁਕੜੀ ਨਾਲ ਮਿਲਦੀ ਹੈ, ਪਰ ਇਹ ਉਪਮਾਨ ਵੀ ਬਰਾਬਰੀ ਦਾ ਨਹੀਂ ਹੈ, ਨਹੁੰ ਦੀ ਸ਼ਕਲ () ਇਸ ਪ੍ਰਕਾਰ ਦੀ ਹੁੰਦੀ ਹੈ ਤੇ ਚੰਦ ਦੀ ਭੀ () ਇਸੇ ਤਰ੍ਹਾਂ ਦੀ।

ਸਾਰੇ ਕਬਿੱਤ ਦਾ ਆਸ਼ਯ ਇਹ ਹੈ ਕਿ ਲੱਛਮੀ-ਸੰਸਾਰਕ ਐਸ਼੍ਵਰਜ ਤੇ ਪ੍ਰਤਾਪ ਤੇ ਸਾਮਾਨਾਂ ਦੀ ਦਾਤ-ਇਨ੍ਹਾਂ ਚਰਣਾਂ ਦੇ ਧਿਆਨੀਆਂ ਨੂੰ ਮਿਲ ਸਕਦੀ ਹੈ, ਇਕ ਇਹ ਤੇ ਦੂਸਰੀ ਤਾਕਤ ਚਰਣਾਂ ਦੀ ਇਹ ਹੈ ਕਿ ਸੰਸਾਰਕ ਪਦਾਰਥਾਂ, ਮਣੀਆਂ ਹੀਰਿਆਂ, ਕਮਲਾਂ ਦੀ ਲਾਲੀ ਤੇ ਤਾਰਿਆਂ ਦੀ ਜੜਤ ਤੋਂ ਉੱਚੀ ਕਿਸੇ ਹੋਰ ਸ਼ੈ ਦਾ ਬੀ ਇਨ੍ਹਾਂ ਵਿਚ ਨਿਵਾਸ ਹੈ, ਉਹ ਸ਼ੈ ਆਤਮ ਸਤਯਾ ਰੂਹਾਨੀ ਤਾਕਤ ਹੈ; ਜੋ ਹੋਰ ਕਿਸੇ ਉਪਮਾਨ ਵਿਚ ਹੈ ਹੀ ਨਹੀਂ ਅਤੇ ਓਹ ਸਤਯਾ ਇਨ੍ਹਾਂ ਚਰਣਾਂ ਦੇ ਪ੍ਰੇਮੀਆਂ ਨੂੰ ਉਥੋਂ ਸਪਰਸ਼, ਦਰਸ਼ਨ ਯਾ ਧਯਾਨ ਨਾਲ ਐਸੀ ਮਿਲਦੀ ਹੈ ਕਿ ਸਰਬ ਤੋਂ ਸੁੰਦਰ ਆਤਮ ਰੰਗ ਦੀ ਵੰਨੀ ਚੜ੍ਹਾ ਦੇਂਦੀ ਹੈ, ਜਿਸ ਰੰਗ ਦੇ ਚੜ੍ਹਿਆਂ ਅੰਦਰ ਐਉਂ ਪ੍ਰਤੀਤੀ ਹੁੰਦੀ ਹੈ ਕਿ

ਮੈਲਾ ਮੋਤੀ ਮੈਲਾ ਹੀਰੁ ॥ ਮੈਲਾ ਪਵਨੁ ਪਾਵਕੁ ਅਰੁ ਨੀਰੁ ॥

ਭੈਰਉ ਕਬੀਰ ਜੀਉ]

ਸੂਚਨਾ: ਅਖੀਰਲੀ ਤੁਕ ਦੇ ਹੋਰ ਅਰਥ ਵੀ ਬਣਦੇ ਹਨ।

੧. ਨਖ਼ ਸ਼ਸ਼ਿਸ ਕਲ ਸੇ=ਨਹੁੰ ਹਨ ਚੰਦ੍ਰਮਾਂ ਦੀਆਂ ਕਲਾ ਵਰਗੇ। ਕਲਾ ਚੰਦ ਦੀਆਂ ੧੬ ਹੈਨ, ਸੋਲ੍ਹਵੇਂ ਹਿੱਸੇ ਨੂੰ ਇੱਕ ਕਲਾ ਕਹਿੰਦੇ ਹਨ।

੨. ਨਖ ਸ਼ਸ਼ਿ ਸ+ਕਲ ਸੇ=ਨਹੁੰ ਹਨ ਸਾਰੀਆਂ ਕਲਾਂ ਸਹਿਤ ਚੰਦ੍ਰਮਾਂ ਵਰਗੇ।

[ਸ=ਸਾਰੀਆਂ, ਕਲ=ਕਲਾਂ]

੩. ਨਖ ਸ਼ਸ਼ਿ ਸਕਲ ਸੇ=ਨਹੁੰ ਹਨ ਸੰਪੂਰਣ ਚੰਦ੍ਰਮਾਂ ਵਰਗੇ।ਸਕਲ=ਸਾਰਾ]

੪. ਨਖ ਸ਼ਸ਼ਿ ਸ਼ਕਲ ਸੇ=ਨਹੁੰ ਹਨ ਚੰਦ੍ਰਮਾਂ ਦੀ ਸੂਰਤ ਦੇ।ਸ਼ਕਲ=ਸੂਰਤ]

੫. ਇਕ ਛਾਪੇ ਦੇ ਮੂਲ ਵਿਚ ਪਾਠ ਹੈ-ਨਖ਼ ਸਿਸ ਸਕਲ ਸੇ-ਏਸ ਪਾਠ ਨਾਲ ਅਰਥ ਐਉਂ ਲਗੇਗਾ ਕਿ-ਤ੍ਰੈ ਤੁਕਾਂ ਵਿਚ ਤਾਂ ਮੈਂ ਚਰਨਾਂ ਦੀ ਸੁੰਦਰਤਾ ਕਹੀ ਹੈ ਜੇ ਸਾਰੇ ਸਰੀਰ ਦੀ ਪੁੱਛੋ ਤਾਂ-ਨਹੁੰ ਤੋਂ ਲੈ ਕੇ ਸਿਸ (=ਸੀਸ) ਤਕ ਸਾਰੇ ਦੀ ਤਾਂ ਉਪਮਾਂ ਰੰਚਕ ਮਾਤ੍ਰ ਵੀ ਨਹੀਂ ਹੈ।

੬. ਉਪਮਾਨ ਲਟੀ ਸੀ=ਚੰਦ੍ਰਮਾਂ ਨੂੰ ਚਰਣਾਂ ਦਾ ਉਪਮਾਨ ਕਹਿਣਾ ਵੀ ਨਿਕੰਮੀ ਗੱਲ ਹੈ, ਪਰ ਇਸ ਵਿਚ ਇਕ ਸੰਸਾ ਬੀ ਹੈ, 'ਉਪਮਾਨ' ਪੁਲਿੰਗ ਹੈ ਤੇ 'ਲਟੀ ਸੀ' ਇਸਤ੍ਰੀ ਲਿੰਗ ਹੈ।

੭. ਐਉਂ ਵੀ ਪਾਠ ਹੈ 'ਨਖ ਸਸਿ ਸਕਲ ਤੇ ਉਪਮਾ ਨ ਲੁਟੀ ਸੀ' ਨਹੁੰ ਹਨ ਤਾਂ ਚੰਦ੍ਰਮਾਂ ਦੀ ਸ਼ਕਲ ਦੇ, ਭਾਵ-ਚੰਦ੍ਰਮਾਂ ਨੇ ਇਹ ਰੀਸ ਤਾਂ ਕਰ ਲਈ, ਸ਼ਕਲ ਤਾਂ ਚੁਰਾ ਲਈ ਪਰ ਚਰਣਾਂ ਦੀ ਉਪਮਾਂ (ਭਾਵ ਖ਼ੂਬਸੂਰਤੀ) ਉਹ ਨਹੀਂ ਸੀ ਲੁਟ ਸਕਿਆ, ਅਥਵਾ ਪ੍ਰਾਪਤ ਕਰ ਸਕਿਆ। ਸਾਦੇ ਪਦਾਂ ਵਿਚ ਐਉਂ ਕਿਹਾ ਜਾ ਸਕਦਾ ਹੈ ਕਿ ਚੰਦ੍ਰਮਾਂ ਚਰਣਾਂ ਦੀ ਸੁੰਦਰਤਾਈ ਦੀ ਬਰਾਬਰੀ ਦੇ ਜਤਨ ਵਿਚ ਪੂਰਾ ਨਹੀਂ ਢੁੱਕ ਸਕਿਆ।

## (ਛ) ਇਸ਼੍ਟ ਗੁਰੂ-ਸ਼੍ਰੀ ਗੁਰੂ ਤੇਗ ਬਹਾਦਰ ਜੀ-ਮੰਗਲ।

ਦੋਹਰਾ: ਤੇਗ਼ ਬਹਾਦਰ ਧਰਮ ਧੁਜ, ਹਰਤਾ ਤੁਰਕਨ ਮੂਲ।
ਚਰਨ ਸ਼ਰਨਿ ਤਾਰਨ ਤਰਨ, ਨਮੋ ਹੋਇ ਅਨਕੂਲ ॥੨੧॥

ਧਰਮ=ਧਰਮ। ਧ੍ਵਜ=ਝੰਡਾ। ਧਰਮ+ਧ੍ਵਜ=ਜੋ ਧਰਮ ਦਾ ਝੰਡੇ ਸਰੀਖਾ ਮੂਲ ਤੇ ਅਤਿ ਜ਼ਰੂਰੀ ਆਸਰਾ ਹੋਵੇ। ਜਿਵੇਂ ਜੰਗ ਵਿਚ ਝੰਡਾ ਹੀ ਸਭ ਤੋਂ ਵੱਡਾ ਆਸਰਾ ਹੁੰਦਾ ਹੈ, ਝੰਡਾ ਗਿਰੇ ਤਾਂ ਹਾਰ ਮੰਨੀ ਜਾਂਦੀ ਹੈ। ਝੰਡੇ ਦੇ ਦੁਆਲੇ ਸੂਰਮੇ ਟੁੱਟ ਟੁੱਟ ਮਰਦੇ ਹਨ, ਭਾਵ ਹੈ ਧਰਮ ਦਾ ਮੂਲ ਆਸਰਾ, ਜੋ ਧਰਮ ਦੀ ਰਖਯਾ ਕਰੇ, ਬਚਾਵੇ।

ਹਰਤਾ=ਹਰਨ ਵਾਲੇ, ਉਖੇੜਨ ਵਾਲੇ। ਮੂਲ=ਜੜ੍ਹਾਂ

ਤਾਰਨ=ਤਾਰਨ ਨੂੰ। ਤਰਨ=ਜਹਾਜ਼।

ਨਮੋ=ਮੇਰੀ ਨਮਸਕਾਰ ਹੈ।

ਅਨਕੂਲ-ਹੋਕੇ, ਉਨ੍ਹਾਂ ਦੀ ਆਗਯਾ ਦੇ ਮੁਆਫਕ ਹੋਕੇ। ਉਨ੍ਹਾਂ ਦੀ ਸ਼ਰਨ ਦੇ ਅਨੁਸਾਰ ਹੋ ਕੇ। (ਅ) ਕ੍ਰਿਪਾਲੂ, ਭਾਵ ਓਹ ਮੇਰੇ ਤੇ ਕ੍ਰਿਪਾਲੂ ਹੋਣ।

ਅਰਥ: (ਸ਼੍ਰੀ ਗੁਰੂ) ਤੇਗ਼ ਬਹਾਦਰ ਜੀ ਧਰਮ ਦੀ ਧੁਜਾ (ਹਨ), (ਅਤੇ) ਤੁਰਕਾਂ ਦੀਆਂ ਜੜ੍ਹਾਂ ਦੇ ਉਖੇੜਨ ਵਾਲੇ (ਹਨ), (ਉਨ੍ਹਾਂ ਦੇ) ਚਰਣਾਂ ਦੀ ਸ਼ਰਣ (ਭਵ ਸਾਗਰ ਤੋਂ) ਤਾਰਣ ਲਈ ਜਹਾਜ਼ (ਰੂਪ ਹੈ), ਮੈਂ ਸ਼ਰਣਾਗਤ ਹੋਕੇ (ਉਨ੍ਹਾਂ ਪ੍ਰਤਿ) ਨਮਸਕਾਰ ਕਰਦਾ ਹਾਂ।

ਭਾਵ: ਕਵਿ ਜੀ ਨੌਵੇਂ ਸਤਿਗੁਰਾਂ ਦੇ ਚਰਨਾਂ ਤੇ ਨਮਸਕਾਰ ਕਰਦੇ ਹਨ, ਅਰ ਉਨ੍ਹਾਂ ਦੀ ਸ਼ਰਨਾਗਤ ਹੁੰਦੇ ਹਨ। ਉਨ੍ਹਾਂ ਦੀ ਸ਼ਰਨ ਨੂੰ ਤਾਰਨੇ ਵਾਲਾ ਜਹਾਜ਼ ਆਖਦੇ ਹਨ, ਜਿਸ ਦਾ ਭਾਵ ਇਹ ਹੈ ਕਿ ਓਹ ਸਭ ਤੋਂ ਉੱਚੀ ਸ਼ੈ-ਮੁਕਤੀ-ਦੇ ਦਾਤਾ ਹਨ। ਦੂਸਰੀ ਸਿਫਤ ਉਨ੍ਹਾਂ ਦੀ ਧਰਮ ਧੁਜਾ ਦੱਸਦੇ ਹਨ, ਇਸ ਵਿਚ ਆਸ਼ਯ ਦੇਸ਼ ਤੇ ਧਰਮ ਦੇ ਉਸ ਕਸ਼ਟ ਵਲ ਹੈ ਜੋ ਹਿੰਦ ਦੀਆਂ ਸਾਰੀਆਂ ਜਾਤੀਆਂ ਨੂੰ, ਜੋ ਮੁਸਲਮਾਨ ਨਹੀਂ ਸਨ, ਵਾਪਰ ਰਿਹਾ ਸੀ। ਔਰੰਗਜ਼ੇਬ ਲੋਕਾਂ ਨੂੰ ਜ਼ਬਰਦਸਤੀ ਮੁਸਲਮਾਨ ਬਣਾ ਰਿਹਾ ਸੀ, ਤੀਰਥ ਢਾਹ ਰਿਹਾ ਸੀ, ਉਸ ਵੇਲੇ ਸ਼੍ਰੀ ਗੁਰੂ ਤੇਗ਼ ਬਹਾਦਰ ਜੀ ਧਰਮ ਦੀ ਦ੍ਰਿੜਤਾ ਦਾ ਮਾਨੋ ਧ੍ਵਜ ਖੜੇ ਸਨ, ਸਭ ਦੇ ਈਮਾਨ ਦੀ ਟੇਕ ਉਸ ਵੇਲੇ ਇਨ੍ਹਾਂ ਦੀ ਦ੍ਰਿੜਤਾ ਸੀ। ਫੇਰ ਸੀਸ ਦਿੱਤਾ ਤਾਂ ਹੋਰ ਦ੍ਰਿੜਤਾ ਹੋ ਗਈ ਕਿ 'ਧਰ ਪਈਏ ਧਰਮ ਨਾ ਛੋੜੀਏ' ਇਹ ਅਟੱਲ ਝੰਡਾ ਖੜਾ ਕਰ ਗਏ। ਤੀਸਰੀ ਗਲ-ਹਰਤਾ ਤੁਰਕਨ ਮੂਲ-ਕਹੀ ਹੈ। ਤੁਰਕਾਂ ਦੇ ਜ਼ੁਲਮ ਦੀ ਅਵਧੀ ਉਨ੍ਹਾਂ ਦੀ ਇਲਾਹੀ ਸ਼ਹਾਦਤ ਸੀ। ਬੱਸ ਇਸ ਤੋਂ ਬਾਦ ਤੁਰਕਾਂ ਦੇ ਤੇਜ ਦਾ ਸੂਰਜ ਦੁਪਹਿਰਾਂ ਦਾ ਸ਼ਿਖਰਾ ਲੰਘ ਕੇ ਢਲ ਗਿਆ, ਤੇ ਫੇਰ ਢਹਿੰਦਾ ਹੀ ਚਲਾ ਗਿਆ, ਅੰਤ ਡੁਬ ਗਿਆ। ਮਾਨੋਂ ਉਨ੍ਹਾਂ ਦੇ ਰਾਜ

ਰੂਪੀ ਬ੍ਰਿੱਛ ਦੀ ਜੜ੍ਹ ਹੇਠੋਂ ਖੋਖਲੀ ਕਰ ਦਿੱਤੀ। ਹਰ ਲਈ=ਬ੍ਰਿੱਛ ਕੁਛ ਕਾਲ ਖੜਾ ਦਿੱਸਦਾ ਰਿਹਾ, ਪਰ ਕੁਮਲਾਂਦਾ, ਮੁਰਝਾਂਦਾ, ਪੱਤ ਸਿੱਟਦਾ, ਢਿਲਕਦਾ ਅੰਤ ਢੈ ਗਿਆ। -ਤੁਰਕਾਂ ਦੇ ਜੜ੍ਹ ਕੱਟਣ ਵਾਲੇ-ਇਹ ਗਲ ਕਵਿ ਨੇ ਸ਼ੋਭਾ ਦੀ ਇਸ ਲਈ ਕਹੀ ਹੈ ਕਿ ਤੁਰਕਾਂ ਦਾ ਰਾਜ ਉਸ ਵੇਲੇ ਹਿੰਦ ਲਈ ਬਿਆਧੀ, ਕਸ਼ਟ ਤੇ ਅਤਿ ਦੁੱਖਾਂ ਦਾ ਦਾਤਾ ਹੋ ਰਿਹਾ ਸੀ, ਸੁਖਦਾਤੇ ਦਾ 'ਸ੍ਰਿਸ਼ਟੀ ਦੇ ਵੈਰੀ ਦੀ ਜੜ੍ਹ ਨੂੰ ਕੱਟ ਦੇਣਾ' ਗਰੀਬਾਂ, ਤ੍ਰੀਮਤਾਂ, ਸਾਧੂਆਂ, ਨੇਕਾਂ ਤੇ ਦਇਆ ਕਰਨਾ ਹੈ। ਉਸ ਵੇਲੇ ਨਾ ਕੇਵਲ ਹਿੰਦੂ ਦੁਖੀ ਸਨ, ਸਗੋਂ ਸੂਫੀ ਮੁਸਲਮਾਨ ਤੇ ਬੇਨਵਾ ਆਦਿ ਹੋਰ ਫਿਰਕੇ ਬੀ; ਇੱਥੋਂ ਤਾਂਈ ਕਿ ਸਰਮੱਦ ਵਰਗੇ ਮੁਸਲਮਾਨ ਫਕੀਰ ਵੀ ਕਤਲ ਹੋ ਚੁਕੇ ਸਨ।

ਸ੍ਵੈਯਾ: ਬਰ ਕੀਰਤਿ ਜੌਨ੍ਹ ਅਮੀਗਤਿ ਭੌਨ,
ਸੁਸੀਤਲਤਾ ਸੁਖ ਤੌਨ ਸੁਭਾਈ।
ਗਤਿ ਸਾਧਨ ਕੈਰਵ ਕੋ ਬਿਗਸਾਵਤਿ,
ਦਾਸ ਰਿਦਾ ਨਭ ਬੀਚ ਸੁਹਾਈ।
ਤਪਤੰ ਦੁਖ ਤੀਰ ਨ ਆਵਤ ਹੈ,
ਚਿਤੁ ਚਾਰੁ ਚਕੋਰੁ ਰਹੈ ਲਿਵ ਲਾਈ।
ਗੁਰ ਤੇਗ਼ ਬਹਾਦਰ ਸੋਹਤਿ ਚੰਦ ਸੇ,
ਹੀਨ ਕਲੰਕ ਇਹੀ ਅਧਿਕਾਈ ॥੨੨॥

ਬਰ=ਸ੍ਰੇਸ਼ਟ। ਕੀਰਤਿ=ਜਸ, ਮਹਿਮਾ, ਵਡਿਆਈ। ਜੌਨ੍ਹ-ਚਾਂਦਨੀ।

ਅਮੀ=ਅੰਮ੍ਰਿਤ। ਵੈਦਯ ਅਤੇ ਕਵੀ ਦੱਸਦੇ ਹਨ ਕਿ ਫਲਾਂ ਤੇ ਥਖਧੀ ਬੂਟੀਆਂ ਵਿਚ ਰਸਯਾ ਅੰਮ੍ਰਿਤ ਚਾਨਣੇ ਪੱਖ ਵਿਚ ਵਾਧਾ ਕਰਦਾ ਹੈ।

ਗਤਿ=ਗਤੀ, ਮੁਕਤੀ। (ਅ) ਗਤਿ ਦਾ ਅਰਥ-ਪਹੁੰਚਕੇ-ਬੀ ਲਾਉਣ ਦਾ ਯਤਨ ਕਰਦੇ ਹਨ।

ਭੌਨ=ਘਰ। ਤੌਨ=ਉਨ੍ਹਾਂ, ਮੁਰਾਦ-ਸਤਿਗੁਰ ਜੀ-ਤੋਂ ਹੈ।

ਸੁਭਾਈ=ਸ਼ੋਭਾ ਦੇ ਰਹੀ। (ਅ) ਸ਼ੁਭਾਵ ਹੈ-ਬੀ ਇਥੇ ਸੁਭਾਈ ਦਾ ਅਰਥ ਲਗਦਾ ਹੈ। ਕਿ ਗੁਰੂ ਜੀ ਵਿਚ ਸੀਤਲਤਾ ਇਕ ਉਨ੍ਹਾਂ ਦਾ ਸੁਤੇ ਸੁਭਾਵ ਹੈ।

ਗਤਿ ਸਾਧਨ=ਮੁਕਤੀ ਦੀ ਸਾਧਨਾ ਕਰਨ ਵਾਲੇ। ਇੱਥੇ 'ਸਾਧਨ' ਪਦ 'ਸਾਧੂ' ਪਦ ਦਾ ਬਹੁ ਵਚਨ ਹੈ, ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਯਾ ਹੈ:-'ਸਾਧਨ ਕਾ ਸੰਗੁ ਸਾਧ ਸਿਉ ਗੋਸਟਿ ਹਰਿ ਸਾਧਨ ਸਿਉ ਲਿਵਲਾਉ॥' (ਅ) ਗਤਿ ਸਾਧਨ-ਦਾ ਅਰਥ ਇਹ ਬੀ ਲਗਦਾ ਹੈ-ਮੁਕਤੀ ਦੇ ਸਾਧਨ, ਭਾਵ ਦੈਵੀ ਗੁਣ, ਕਿ ਜਿਵੇਂ, ਚੰਦ ਕਮੀਆਂ ਨੂੰ ਤਿਵੇਂ ਸਤਿਗੁਰ ਜੀ ਦੈਵੀ ਗੁਣਾਂ ਨੂੰ ਖਿੜਾਉਂਦੇ ਹਨ।

ਕੈਰਵ=ਕਮੀਆਂ ਜੋ ਰਾਤ ਵੇਲੇ ਖਿੜਦੀਆਂ ਹਨ। ਚਿੱਟੇ ਕਮਲ।

ਦਾਸ ਰਿਦਾ=ਦਾਸਾਂ ਦਾ ਹ੍ਰਿਦਾ=ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਪ੍ਰੇਮੀਆਂ ਦਾ ਦਿਲ।

ਨਭ=ਅਕਾਸ਼। ਤਪਤੰ=ਤਪਸ਼, ਗਰਮੀ। ਕਵੀਆਂ ਵਿਚ ਚੰਦ੍ਰਮਾਂ ਨੂੰ ਠੰਢਾ ਮੰਨਿਆਂ ਜਾਂਦਾ ਹੈ। ਤੀਰ=ਨੇੜੇ।

ਚਿਤ ਚਾਰ=ਦਾਸਾਂ ਦਾ ਚਿਤ=ਗੁਰੂ ਜੀ ਦੇ ਧਿਆਨੀਆਂ ਦੇ 'ਧਿਆਨ ਚਿਤ' ਤੋਂ ਮੁਰਾਦ ਹੈ। (ਅ) ਚਾਰ ਦਾ ਅਰਥ-ਚਾਰੂ-ਸੁੰਦਰ ਬੀ ਕਰ ਲੈਂਦੇ ਹਨ। ਸੁੰਦਰ ਚਿਤ ਵਾਲੇ, ਭਾਵ ਵਿਚਾਰ ਸ਼ੀਲ ਪੁਰਖ।

ਹੀਨ ਕਲੰਕ=ਕਲੰਕ ਰਹਿਤ, ਅਕਲੰਕਤਾਈ।

ਅਧਿਕਾਈ=ਵਾਧਾ, ਅਧਿਕਤਾ।

ਅਰਥ: (ਇਸ ਸ੍ਵੈਯੇ ਵਿਚ ਕਵੀ ਜੀ ਗੁਰੂ ਜੀ ਨੂੰ ਚੰਦ੍ਰਮਾ ਦੀ ਉਪਮਾ ਦੇ ਕੇ ਉਨ੍ਹਾਂ ਦਾ ਵਾਧਾ ਦਰਸਾਉਣਗੇ)।

(ਚੰਦ੍ਰਮਾ ਵਿਚ ਜਿਵੇਂ) ਚਾਂਦਨੀ (ਹੈ ਤਿਵੇਂ ਸਤਿਗੁਰ ਵਿਚ) ਉੱਤਮ ਕੀਰਤੀ
(ਚੰਦ੍ਰਮਾ ਜਿਵੇਂ) ਅੰਮ੍ਰਿਤ (ਦਾ ਨਿਵਾਸ ਹੋਕੇ ਤਿਵੇਂ ਸਤਿਗੁਰ ਜੀ)
ਮੁਕਤੀ ਦਾ ਘਰ (ਹੋਕੇ) ਸ਼ੋਭਾ ਦੇ ਰਹੇ ਹਨ।
(ਚੰਦ੍ਰਮਾ ਵਿਚ ਜਿਵੇਂ) ਸੀਤਲਤਾ (ਹੈ ਤਿਵੇਂ) ਉਨ੍ਹਾਂ ਵਿਚ ਸੁਖ
(ਚੰਦ੍ਰਮਾ ਜਿਵੇਂ) ਕਮੀਆਂ ਨੂੰ, (ਸਤਿਗੁਰ ਜੀ ਤਿਵੇਂ) ਮੁਕਤੀ ਦੇ ਸਾਧਕਾਂ ਨੂੰ ਖਿੜਾਉਂਦੇ ਹਨ।
(ਚੰਦ੍ਰਮਾ ਜਿਵੇਂ) ਅਕਾਸ਼ ਵਿਚ ਸੁਹਾਉਂਦਾ ਹੈ (ਤਿਵੇਂ ਸਤਿਗੁਰ) ਦਾਸਾਂ ਦੇ ਰਿਦੇ (ਵਿਚ ਸੁਹਾਉਂਦੇ ਹਨ)।
(ਚੰਦ੍ਰਮਾ ਦੇ) ਨੇੜੇ (ਜਿਵੇਂ) ਤਪਤ ਨਹੀਂ ਆਉਂਦੀ (ਤਿਵੇਂ ਸਤਿਗੁਰ ਜੀ ਦੇ ਨੇੜੇ) ਦੁਖ (ਨਹੀਂ ਆਉਂਦਾ)।
(ਚੰਦ੍ਰਮਾ ਵਲ ਜਿਵੇ,) ਚਕੋਰ ਲਿਵ ਲਾਈ ਰੱਖਦਾ ਹੈ (ਤਿਵੇਂ ਸਤਿਗੁਰ ਜੀ ਵਲ) ਸੇਵਕ ਹ੍ਰਿਦੇ (ਨੇ ਲਿਵ ਲਾਈ ਹੈ)।
ਗੁਰੂ ਤੇਗ਼ ਬਹਾਦਰ ਜੀ ਚੰਦ ਵਾਂਙੂ ਸੁਹਾ ਰਹੇ ਹਨ, (ਪਰ ਚੰਦ੍ਰਮਾ ਵਿਚ ਕਲੰਕ ਲਗਾ ਖੜਾ ਹੈ ਤੇ ਸਤਿਗੁਰ ਜੀ ਕਲੰਕ ਤੋਂ ਰਹਿਤ ਹਨ) ਇਹੋ ਅਕਲੰਕਤਾ (ਹੀ) ਵਾਧਾ ਹੈ।

ਭਾਵ: ਮੁਕਾਬਲੇ ਵਿਚ ਸਤਿਗੁਰ ਦੇ ਗੁਣ ਚੰਦ੍ਰਮਾਂ ਦੇ ਗੁਣਾਂ ਦੇ ਤੁੱਲ ਦੱਸਦਿਆਂ ਬੀ ਉਨ੍ਹਾਂ ਦੀ ਸਫਲਤਾ ਅਰ ਜੀਵੱਤ ਗੁਣਾਂ ਦੇ ਘਰ ਹੋਣ ਦਾ ਵਾਧਾ ਦਿੱਸ ਰਿਹਾ ਹੈ, ਪਰ ਸਫੁਟ ਵਾਧਾ ਚੰਦ੍ਰਮਾਂ ਵਿਚ ਦਾਗ਼ਾਂ ਦਾ ਤੇ ਗੁਰੂ ਜੀ ਦੇ ਜੀਵਨ ਨਿਰਦੋਖਤਾ ਦਾ ਕਵਿ ਜੀ ਦੱਸਕੇ ਚੰਦ੍ਰਮਾਂ ਦੀ ਉਸ ਪੌਰਾਣਕ ਕਥਾ ਵਲ ਬੀ ਧ੍ਵਨੀ ਸੱਟਦੇ ਹਨ ਕਿ ਜਿਸ ਵਿਚ ਚੰਦ ਦੇ ਆਚਰਣ ਤੇ ਬੀ ਕਲੰਕ ਹੈ।

## (ਜ) ਇਸ਼੍ਟ ਗੁਰੂ-ਸ੍ਰੀ ਗੁਰੂ ਗੋਵਿੰਦ ਸਿੰਘ ਜੀ-ਮੰਗਲ।

ਸ੍ਵੈਯਾ: ਹਰਿਗੋਬਿੰਦ ਨੰਦਨ ਨੰਦਨ ਕੋ,
ਅਭਿਬੰਦਨ ਕੈ ਪਦ ਜੇ ਅਰਬਿੰਦੂ।
ਦੁਖ ਦੁੰਦ ਨਿਕੰਦਨ ਆਨੰਦ ਕੰਦ,
ਮੁਕੰਦ ਬਿਲੰਦ ਕਰੇ ਜਿਨ ਹਿੰਦੂ।
ਤੁਰਕਿੰਦ ਉਡਿੰਦ ਦਿਨਿੰਦ ਤਿਨੇ,
ਗੁਰ ਗੋਬਿੰਦ ਸਿੰਘ ਸਭੈ ਜਗ ਬਿੰਦੂ।
ਸਰਪਿੰਦ ਗਿਰਿੰਦ ਖਗਿੰਦ ਤੁਲੰ,
ਬਲਵੰਡ ਅਖੰਡ ਸੁਰਿੰਦਹਿ ਇੰਦੂ ॥੨੩॥

ਹਰਿ ਗੋਵਿੰਦ=ਛੀਵੇਂ ਸਤਿਗੁਰੂ ਸ਼੍ਰੀ ਗੁਰੂ ਹਰਗੋਵਿੰਦ ਜੀ।

ਨੰਦਨ=ਪੁੱਤ੍ਰ। ਨੰਦਨ ਨੰਦਨ=ਪੁੱਤ੍ਰ ਦਾ ਪੁੱਤ੍ਰ, ਅਰਥਾਤ ਪੋਤ੍ਰਾ।

ਅਭਿਬੰਦਨ ਕੈ=ਨਮਸਕਾਰ ਕਰਦਾ ਹਾਂ। ਸਤਿਕਾਰ ਨਾਲ ਮੱਥਾ ਟੇਕਦਾ ਹਾਂ।

[ਸੰਸ: ਅਭਿਵਨ੍ਰਨੰ]

ਪਦ ਜੇ ਅਰਬਿੰਦੁ=ਚਰਨ ਜੋ ਕਮਲਾਂ (ਵਾਂਙੂ ਕੂਲੇ ਤੇ ਸੁੰਦਰ ਹਨ)।

ਦੁੰਦ=ਦ੍ਵੰਦ੍ਵ। ਦੁਖ। ਉਪੱਦ੍ਰਵ। ਵਡੇ ਦੁਖ।

ਨਿਕੰਦਨ=ਨਿ+ਕੰਦਨ=ਵਿਨਾਸ਼। ਵਿਨਾਸ਼ ਕਰਨ ਵਾਲਾ। ਫਾਰਸੀ: ਕੰਦਨ=ਪੁੱਟਣਾ, ਉਖੇੜਨਾ। ਨਿਕੰਦਨ=ਚੰਗੀ ਤਰ੍ਹਾਂ ਪੁੱਟ ਸੁੱਟਣ ਵਾਲਾ।

ਕੰਦ=ਫਲ। (ਅ) ਮੇਘ, ਬੱਦਲ। ਆਨੰਦ ਕੰਦ=ਆਨੰਦ ਦਾਤਾ।

ਮੁਕੰਦ=ਮੁਕਤੀ ਦਾਤਾ। ਬੁਲੰਦ=ਉੱਚੇ। ਢੱਠੇ ਨੂੰ ਉੱਚਾ ਕਰਨਾ, ਮੁਰਾਦ ਹੈ ਗ਼ੁਲਾਮੀ ਤੋਂ ਆਜ਼ਾਦ ਕਰਨਾ।

ਤੁਰਕਿੰਦ=ਤੁਰਕ+ਇੰਦ=ਤੁਰਕਾਂ ਦਾ ਇੰਦ੍ਰ ਭਾਵ ਰਾਜਾ। ਮੁਰਾਦ-ਥਰੰਗਜ਼ੇਬ-ਤੋਂ ਹੈ, ਜੋ ਤਦੋਂ ਤੁਰਕਾਂ ਦਾ ਪਾਤਸ਼ਾਹ ਸੀ।

ਉਡਿੰਦ=ਉਡ+ਇੰਦ-ਤਾਰਿਆਂ ਦਾ ਰਾਜਾ, ਚੰਦ੍ਰਮਾ।

ਦਿਨਿੰਦ=ਦਿਨ+ਇੰਦ-ਦਿਨ ਦਾ ਰਾਜਾ, ਸੂਰਜ। ਬਿੰਦੂ=ਜਾਣਦਾ ਹੈ।

ਸਰਪਿੰਦ=ਸਰਪ+ਇੰਦ-ਸੱਪਾਂ ਦਾ ਰਾਜਾ, ਸ਼ੇਸ਼ਨਾਗ।

ਗਿਰਿੰਦ=ਗਿਰ+ਇੰਦ-ਪਹਾੜੀ ਰਾਜੇ।

ਖਗਿੰਦ=ਖਗ+ਇੰਦ-ਪੰਛੀਆਂ ਦਾ ਰਾਜਾ, ਗਰੁੜ।

ਤੁਲੰ=ਬਰਾਬਰ। ਬਲਵੰਡ ਅਖੰਡ=ਅਟੁੱਟ ਬਲ ਵਾਲੇ।

ਸੁਰਿੰਦਹਿ ਇੰਦੂ=ਸੁਰ+ਇੰਦ+ਹ+ਇੰਦੂ-ਦੇਵਤਿਆਂ ਦੇ ਇੰਦ੍ਰ ਦੇ ਵੀ ਇੰਦ੍ਰ।

ਅਰਥ: (ਸ੍ਰੀ ਗੁਰੂ) ਹਰਿਗੋਵਿੰਦ (ਜੀ ਦੇ) ਪੋਤ੍ਰੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ) ਚਰਣਾਂ (ਪਰ) ਜੋ ਕਮਲ (ਵਰਗੇ ਕੋਮਲ ਤੇ ਸੁੰਦਰ ਹਨ, ਮੈਂ) ਸਤਿਕਾਰ ਨਾਲ ਨਮਸਕਾਰ ਕਰਦਾ ਹਾਂ।

(ਜੋ) ਦੁੱਖਾਂ (ਤੇ) ਉਪੱਦ੍ਰਵਾਂ ਦੇ ਕੱਟਣ ਵਾਲੇ (ਹਨ), ਆਨੰਦ ਦੇ ਦਾਤਾ (ਹਨ), ਮੁਕਤੀ ਦੇ ਦਾਤਾ (ਹਨ), ਜਿਨ੍ਹਾਂ ਨੇ ਹਿੰਦੂ ਉੱਚੇ ਕਰ ਦਿੱਤੇ, (ਅਤੇ) ਤੁਰਕਾਂ ਦਾ ਰਾਜਾ (ਔਰੰਗਜ਼ੇਬ ਜੋ) ਚੰਦ੍ਰਮਾ (ਦੀ ਨਿਆਈਂ ਜ਼ੁਲਮ ਦੀ ਰਾਤ ਵਿਚ ਚਮਕ ਰਿਹਾ ਸੀ) ਉਸ ਨੂੰ ਸੂਰਜ (ਹੋਕੇ ਢੁੱਕੇ, ਉਸ ਸ੍ਰੀ) ਗੁਰੂ ਗੋਬਿੰਦ ਸਿੰਘ (ਜੀ ਨੂੰ ਸਾਰਾ ਜਗਤ ਜਾਣਦਾ ਹੈ।

ਸ਼ੇਸ਼ਨਾਗ (ਵਰਗੇ) ਪਹਾੜੀ ਰਾਜਿਆਂ (ਨੂੰ ਆਪ) ਗਰੁੜ ਤੁੱਲ (ਹੋ ਕੇ ਢੁੱਕੇ), ਅਖੰਡ (ਆਪ ਦਾ) ਬਲ ਹੈ (ਤੇ ਪ੍ਰਤਾਪ ਵਿਚ) ਦੇਵਤਿਆਂ ਦੇ ਇੰਦ੍ਰ ਦੇ ਵੀ ਇੰਦ੍ਰ ਹਨ।

ਭਾਵ: ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਣਾਂ ਪਰ ਸਤਿਕਾਰ ਭਰੀ ਨਮਸਕਾਰ ਕਰਕੇ ਮੰਗਲ ਕਰਦੇ ਹਨ, ਉਨ੍ਹਾਂ ਨੂੰ ਤੇਗ ਧਾਰੀ ਹੋਣ ਕਰਕੇ ਪਹਿਲਾਂ 'ਖੜਗਧਾਰੀ ਸ੍ਰੀ ਗੁਰੂ ਹਰਿਗੋਵਿੰਦ' ਜੀ ਦਾ ਪੋਤਾ ਕਹਿ ਕੇ ਯਾਦ ਕਰਦੇ ਹਨ। ਹਿੰਦੂ ਪੰਜ ਛੇ ਸੌ ਬਰਸ ਦੇ ਪਠਾਣਾਂ ਤੇ ਮੁਗ਼ਲਾਂ ਦੇ ਜ਼ੁਲਮ ਹੇਠ ਦਬ ਗਏ ਸਨ, ਗੁਰੂ ਜੀ ਨੇ ਤੁਰਕਾਂ ਦੇ ਪ੍ਰਤਾਪ ਨੂੰ ਮਾਤ ਕਰਕੇ ਹਿੰਦੂਆਂ ਨੂੰ ਗ਼ੁਲਾਮੀ ਤੋਂ ਛੁਡਾ ਕੇ ਖੁੱਲ੍ਹੀ ਇਨਸਾਨੀਅਤ ਦੇ ਦਰਜੇ ਦੀ ਸ੍ਵਤੰਤ੍ਰਤਾ ਦਿੱਤੀ ਤੇ ਉੱਚਾ ਕੀਤਾ। ਐਸ ਤਰ੍ਹਾਂ ਪਰਜਾ ਦੇ ਦੁਖ ਦੂਰ ਕੀਤੇ। ਔਰੰਗਜ਼ੇਬ ਵਰਗੇ ਜ਼ਾਲਮ ਤੁਰਕ ਸ਼ਾਹ ਨੂੰ, ਜਿਸ ਨੂੰ ਚੰਦ ਦੀ ਉਪਮਾ ਦਿੱਤੀ ਹੈ ਸੂਰਜ

ਹੋਕੇ ਲਗੇ। ਸੂਰਜ ਜਦ ਸਵੇਰੇ ਚੜ੍ਹਦਾ ਹੈ ਤਾਂ ਚੰਦ ਮਾਤ ਹੋ ਜਾਂਦਾ ਹੈ, ਐਉਂ ਉਸ ਦਾ ਤੇਜ ਮਾਤ ਕੀਤਾ। ਚੰਦ ਹਨੇਰੇ ਵਿਚ ਚਮਕਦਾ ਹੈ, ਐਉਂ ਉਹ ਜ਼ੁਲਮ ਦੇ ਹਨੇਰੇ ਵਿਚ ਚਮਕ ਰਿਹਾ ਸੀ। ਪਹਾੜੀ ਰਾਜੇ ਉਸ ਦੀ ਗ਼ੁਲਾਮੀ ਵਿਚ ਆਪਣੀ ਕੌਮ ਲਈ ਸਰਪ ਸਮਾਨ ਜ਼ਹਿਰੀਲੇ ਹੋ ਰਹੇ ਸਨ, ਜੋ ਆਪ ਧੀਆਂ ਮੁਗ਼ਲਾਂ ਨੂੰ ਦੇਂਦੇ, ਸ੍ਵੈ ਸਤਿਕਾਰ ਤੋਂ ਵਾਂਜੇ ਗਏ ਸੇ ਤੇ ਪਰਜਾ ਦੀ ਰਾਖੀ ਕਰਨ ਦੀ ਥਾਂ ਤੁਰਕਾਂ ਦੇ ਮਨੋਰਥ ਪੂਰੇ ਕਰਦੇ ਸੇ, ਓਨ੍ਹਾਂ ਨੂੰ ਗਰੁੜ ਹੋ ਕੇ ਲੱਗੇ, ਭਾਵ ਉਨ੍ਹਾਂ ਦੀ ਵਿਸ ਝਾੜੀ ਤੇ ਦੰਡ ਦਿੱਤੇ।

ਕਬਿੱਤ: ਕਾਂਤਿ ਕਲਿ* ਤਾਲ ਮੈਂ ਪ੍ਰਫੁੱਲਤਿ ਬਿਸਾਲ ਦਲ
ਮ੍ਰਿਦੁਲ ਮ੍ਰਿਦੁਲ ਤੁਲ ਲਾਲ ਲਾਲ ਮਾਨੀਯੇ।
ਰਾਜਤਿ ਮਰਾਲ ਰਾਜ ਸੰਤਨ ਸਮਾਜ ਪਾਸ
ਪਾਸੁ ਹੈ ਪਰਾਗ ਦਿਨ ਰੈਨ ਮੈਂ ਸੁਹਾਨੀਯੇ।
ਸ਼ਿਲੀਮੁਖ ਸਿੱਖ ਮਨ ਸੌਰਭ ਅਨੰਦ ਹੇਤੁ
ਛੋਰਤਿ ਨ ਆਸ ਪਾਸ ਸਦਾ ਸੋ ਭ੍ਰਮਾਨੀਯੇ।
ਉਦਿਕ ਕਰਮ ਛੁਇ ਸਕੈ ਨ ਭਰਮ ਮਲ
ਐਸੋ ਸ੍ਰੀ ਗੋਬਿੰਦ ਸਿੰਘ ਪਦ ਕੰਜ ਜਾਨੀਯੇ ॥੨੪॥

ਕਾਂਤਿ=ਸੁੰਦਰਤਾ। ਕਲਿ=ਕਲਜੁਗ। ਇਹ ਜ਼ਮਾਨਾ, ਭਾਵ ਸੰਸਾਰ।

ਕਾਂਤਿ ਕਲਿ ਤਾਲ=ਸੰਸਾਰ ਦੇ ਸੁੰਦਰਤਾ ਰੂਪੀ ਤਾਲ ਵਿਚ।

(ਅ) ਪਾਠਾਂਤ੍ਰ-ਕਲ=ਹੈ। ਕਲ-ਸੁਹਣਾ। ਕਾਂਤਿ ਕਲ ਤਾਲ=ਸੁੰਦਰਤਾ ਰੂਪੀ ਸੁਹਣੇ ਤਲਾ ਵਿਚ।

ਤਾਲ=ਤਲਾ, ਸਰੋਵਰ। ਬਿਸਾਲ=ਵੱਡੇ।

ਦਲ=ਪੱਤੇ। (ਅ) ਦਲ=ਫੌਜ। ਦੋਵੇਂ ਅਰਥ ਸ਼ਲੇਖ ਨਾਲ ਲਗਦੇ ਹਨ।

ਕਮਲ ਨਾਲ 'ਦਲ' ਦਾ ਅਰਥ 'ਪੱਤਾ' ਅਤੇ ਚਰਣਾਂ ਨਾਲ 'ਫੌਜਾਂ', ਪਰੰਤੂ ਕਈ ਗਯਾਨੀ 'ਬਿਸਾਲ ਦਲ' ਨੂੰ ਨਿਰਾ ਕਮਲਾਂ ਨਾਲ ਹੀ ਲਾਉਂਦੇ ਹਨ ਤੇ ਉਪਮੇਯ ਨਾਲ ਨਹੀਂ ਲਾਉਂਦੇ। ਐਉਂ ਬੀ ਅਰਥ ਕਰ ਲੈਂਦੇ ਹਨ:-ਕਿ ਜਿੱਕੂੰ ਤਾਲ ਵਿਚ ਚੌੜੇ ਪੱਤਾਂ ਵਾਲਾ ਕਮਲ ਪ੍ਰਫੁੱਲਤ ਹੈ, ਤਿਵੇਂ ਸੁੰਦਰਤਾ ਦੇ ਤਲਾ ਵਿਚ ਚਰਣ ਸ਼ੋਭਾ ਦੇ ਰਹੇ ਹਨ।

ਮ੍ਰਿਦੁਲ=ਕੋਮਲਤਾ। ਤੁਲ=ਬਰੱਬਰ, ਵਰਗੇ।

ਮਾਨੀਯੇ=ਮਾਨ ਹੈ, ਸਮਾਨ ਹੈ, ਮੁਰਾਦ ਹੈ-ਵਰਗੀ, ਤੁੱਲ। (ਅ) ਮੰਨੀ ਜਾਂਦੀ ਹੈ।

ਰਾਜਤਿ=ਬਿਰਾਜ ਰਹੇ ਹਨ। ਸੁਭਾਇਮਾਨ ਹਨ।

ਮਰਾਲਰਾਜ=[ਮਰਾਲ=ਹੰਸ। ਰਾਜ=ਰਾਜਾ, ਵਡਾ] ਰਾਜਹੰਸ। ਪਾਸੁ=ਧੂੜੀ।

ਪਰਾਗ=ਫੁੱਲਾਂ ਦੀਆਂ ਨਰ ਤੁਰੀਆਂ ਉਤੇ ਜੋ ਧੂੜਾ ਹੁੰਦਾ ਹੈ।

ਸ਼ਿਲੀਮੁਖ=ਭੌਰਾ। ਸਿੱਖ ਮਨ=ਸਿੱਖਾਂ ਦੇ ਮਨ। ਸੌਰਭ=ਸੁਗੰਧੀ।

ਹੇਤੁ=ਵਾਸਤੇ। ਆਸ ਪਾਸ=ਸਮੀਪਤਾ।

ਉਦਿਕ=ਪਾਣੀ। ਮਲ=ਮੈਲ, ਚਿੱਕੜ। ਕੰਜ=ਕਵਲ।

---

*ਚਾਰ ਨੁਸਖਿਆਂ ਵਿਚ ਪਾਠ-ਕਲਿ-ਹੈ, ਇਕ ਵਿਚ-ਕਲ-ਹੈ। 'ਕਲਿ' ਵਧੇਰੇ ਸ਼ੁੱਧ ਜਾਪਦਾ ਹੈ।

ਅਰਥ: (ਗੁਰੂ ਜੀ ਦੇ ਚਰਣਾਂ ਨੂੰ ਕਮਲਾਂ ਨਾਲ ਉਪਮਾ ਦੇਂਦੇ ਹਨ ਕਿ ਜਿਸ ਤਰ੍ਹਾਂ ਕਿਸੇ) ਤਲਾਉ ਵਿਚ ਵਡਿਆਂ ਪੱਤਿਆਂ (ਸਹਿਤ ਕਮਲ) ਪ੍ਰਫੁੱਲਤ ਹੋ ਰਿਹਾ ਹੈ (ਤਿਵੇਂ ਵਡੀਆਂ ਫੌਜਾਂ ਸਹਿਤ, ਗੁਰੂ ਜੀ ਦੇ ਚਰਣ ਕਮਲ) ਸੁਹਣੇ ਸੁੰਦਰਤਾ (ਰੂਪੀ ਤਾਲ ਵਿਚ ਪ੍ਰਫੁੱਲਤ ਹੋ ਰਹੇ ਹਨ), (ਕਮਲਾਂ ਦੀ) ਕੋਮਲਤਾਈ ਵਰਗੀ (ਚਰਣਾਂ ਦੀ) ਕੋਮਲਤਾਈ (ਹੈ, ਅਤੇ ਕਮਲਾਂ ਦੀ) ਲਾਲੀ (ਵਰਗੀ) (ਚਰਣਾਂ ਦੀ) ਲਾਲੀ ਹੈ।

(ਕਮਲ ਵਾਲੇ ਤਾਲ ਉਤੇ) ਰਾਜ ਹੰਸ ਸ਼ੋਭ ਰਹੇ ਹਨ (ਗੁਰੂ ਜੀ) ਪਾਸ ਸੰਤਾਂ ਦਾ ਸਮਾਜ (ਸ਼ੋਭ ਰਿਹਾ ਹੈ), (ਕਮਲ ਉਤੇ) ਪਰਾਗ ਹੈ (ਸਤਿਗੁਰ ਜੀ ਦੇ ਭਗਤ ਵੱਛਲਤਾ ਦੇ ਬਿਰਦ ਪਾਲਣਾ ਕਰਨ ਲਈ ਭਗਤਾਂ ਦੀ ਸਹਾਯਤਾ ਵਿਚ ਧਾਇ ਧਾਇ ਅੱਪੜਨ ਵਾਲੇ ਚਰਣਾਂ ਉੱਤੇ) ਧੂੜੀ (ਸ਼ੋਭ ਰਹੀ) ਹੈ। (ਕਮਲ ਦਿਨੇਂ ਸ਼ੋਭਦੇ ਤੇ ਰਾਤੀ ਨਹੀਂ ਸ਼ੋਭਦੇ ਪਰ ਚਰਣ) ਰਾਤ ਦਿਨੇ ਸੁਹਾ ਰਹੇ ਹਨ।

(ਕਮਲ ਦੁਆਲੇ) ਭੌਰੇ ਸੁਗੰਧੀ ਲਈ (ਤਿਵੇਂ ਗੁਰੂ ਚਰਣਾਂ ਦੇ ਉਦਾਲੇ) ਸਿਖ-ਮਨ ਆਨੰਦ ਲਈ (ਚਰਣਾਂ ਦੀ) ਸਮੀਪਤਾ ਨਹੀਂ ਛੱਡਦੇ, ਸਦਾ ਦੁਆਲੇ ਘੁੰਮਦੇ ਹਨ।

(ਜਿਵੇਂ ਕਮਲ ਨੂੰ) ਜਲ (ਨਹੀਂ ਪੋਹ ਸਕਦਾ ਤਿਵੇਂ ਗੁਰੂ ਚਰਣਾਂ ਉਤੇ) ਕਰਮ ਆਪਣਾ ਅਸਰ ਨਹੀਂ ਪਾ ਸਕਦਾ, (ਜਿਵੇਂ) ਚਿੱਕੜ (ਕਮਲ ਨੂੰ ਛੋਹ) ਨਹੀਂ (ਸਕਦਾ, ਤਿਵੇਂ) ਭਰਮ (ਸਤਿਗੁਰ ਦੇ ਚਰਣਾਂ ਨੂੰ ਪੋਹ ਨਹੀਂ ਸਕਦਾ), ਸ੍ਰੀ ਗੁਰੂ ਗੋਬਿੰਦ ਸਿੰਘ (ਜੀ ਦੇ) ਚਰਣਾਂ (ਨੂੰ) ਐਹੋ ਜੇਹਾ ਕਮਲ ਜਾਣੀਦਾ ਹੈ।

ਭਾਵ: ਕਮਲ ਦਾ ਰੂਪਕ ਬੰਨ੍ਹ ਕੇ ਸਤਿਗੁਰ ਦੇ ਚਰਣਾਂ ਨੂੰ ਸਦਰਸ਼ਤਾ ਦੇਂਦੇ ਹਨ, ਪਰ ਉਧਰ ਰੂਪਕ ਆਤਮ ਗੁਣਾਂ ਯਾ ਰੂਹਾਨੀ ਸਿਫਤਾਂ ਦਾ ਬੱਝਦਾ ਜਾਂਦਾ ਹੈ, ਸੋ ਕਵੀ ਜੀ ਕਹਿੰਦੇ ਹਨ ਕਿ ਐਹੋ ਜੇਹੇ ਕਵਲ ਹਨ ਉਨ੍ਹਾਂ ਦੇ ਚਰਣ। ਪਾਣੀ ਵਿਚ ਖੜੇ ਕਵਲ ਨਹੀਂ, ਜਿਸਦੀ ਨਯੂਨਤਾ ਪਿੱਛੇ ਕਈ ਥਾਂ ਦੱਸਦੇ ਆਏ ਹਨ ਪਰ ਐਸੇ ਕਵਲ ਹਨ ਜੋ ਸੰਸਾਰ ਸਰੋਵਰ ਵਿਚ ਖੜੇ ਆਨੰਦ ਦਾਤੇ, ਕੋਮਲਤਾ ਦੇ ਦਾਤੇ, ਲਾਲ (ਪ੍ਰੇਮ) ਦੇ ਦਾਤੇ, ਕ੍ਰਾਂਤਿ (ਸੁੰਦਰਤਾ) ਦੇ ਦਾਤੇ, ਕਰਮ ਭਰਮ ਸਾਰੇ ਅਸਰਾਂ ਆਵੇਸ਼ਾਂ ਤੋਂ ਸਦਾ ਨਿਰਲੇਪ, ਸੰਤਾਂ ਦੇ ਸਮਾਜ ਦੇ ਭੂਸ਼ਣ, ਇਨ੍ਹਾਂ ਗੁਣਾਂ ਦਾ ਸਮੁਦਾਇ: ਇਕ ਰੂਹਾਨੀ-ਆਤਮਕ-ਕਮਲ ਮਾਨੋਂ ਉਨ੍ਹਾਂ ਦੇ ਚਰਣ ਕਮਲ ਹਨ।

ਸ੍ਵੈਯਾ: ਗੋਬਿੰਦ ਸਿੰਘ ਗੁਰੂ ਗਤਿਦਾਯਕ, ਆਨ ਕੀ ਆਸ ਨਹੀ ਮਨ ਰਾਈ।
ਚਾਤ੍ਰਿਕ ਚੀਤ ਮੁਹੂਰਮੁਹੂ ਰਟ, ਸ੍ਵਾਂਤਿ ਦਿਦਾਰ ਕਬੈ ਇਹ ਪਾਈ।
ਜੀਉ ਪਤੰਗ ਸਨੇਹ ਕੀ ਡੋਰ, ਬੰਧਾ ਡਗਡੋਲ ਸੁ ਲੇਹੁ ਮਿਲਾਈ।
ਸਿੰਧ ਹੁਤਾਸਨ ਹੈ ਭਵ ਕੀ ਗਤਿ, ਮੋਹਿ ਮਯਾ ਕਰਿ ਲੇਹੁ ਬਚਾਈ ॥੨੫॥

ਗਤਿਦਾਯਕ=ਮੁਕਤੀ ਦਾਤਾ। ਆਨ=ਦੂਸਰੇ ਦੀ, ਹੋਰ ਦੀ।

ਰਾਈ=ਰਾਈ ਜਿੰਨੀ ਵੀ, ਥੋੜੀ ਜੇਹੀ ਵੀ।

ਚਾਤ੍ਰਿਕ=ਬੰਬੀਹਾ, ਪਪੀਹਾ ਜੋ ਸ੍ਵਾਂਤੀ ਨਛੱਤ੍ਰ ਵਿਚ ਅਕਾਸ਼ਾਂ ਤੋਂ ਵਰਸਣ ਵਾਲੀ ਬੂੰਦ ਨੂੰ ਤਰਸਦਾ ਤੇ 'ਪੀਹੂ' 'ਪੀਹੂ' ਰਟ ਲਾਈ ਰਖਦਾ ਹੈ।

ਮੁਰਾਦ-ਅਤਿ ਬਿਹਬਿਲਤਾ ਦੇ ਪਯਾਰ-ਤੋਂ ਹੈ।

ਮੁਹੁਰਮੁਹੂ ਰਟ=ਮੁਹੁ: ਮੁਹੁ:=ਵਾਰ ਵਾਰ। ਰਟ=ਲੱਲ, ਕਿਸੇ ਗਲ ਨੂੰ ਬਾਰ ਬਾਰ ਕਹਿਣਾ, ਰਟਣਾ, ਪੁਕਾਰ ਕਰਣੀ।

ਪਤੰਗ=ਗੁਡੀ ਦੀ ਇਕ ਕਿਸਮ, ਜਿਸ ਦੀਆਂ ਦੋ ਪਖਾਂ ਹੁੰਦੀਆਂ ਹਨ ਜੋ ਡੋਰ ਨਾਲ ਅਕਾਸ਼ ਵਿਚ ਉਡਾਈਦੀ ਹੈ, ਬਹੁਤੀ ਹਵਾ ਨਾਲ ਡੋਲਦੀ ਹੈ।

ਡਗ ਡੋਲ-ਡਾਵਾਂ ਡੋਲ।

ਸਿੰਧ ਹੁਤਾਸਨ=[ਸਿੰਧ=ਸਮੁੰਦਰ। ਹੁਤਾਸਨ=ਅੱਗ] ਬੜਵਾਨਲ, ਸਮੁੰਦਰ ਦੀ ਅੱਗ। (ਅ) ਅਗਨ ਸਾਗਰ।

ਯਥਾ- 'ਅਗਨਿਸਾਗਰ ਤੇ ਕਾਢਿਆ'।

ਭਵ=ਸੰਸਾਰ। ਗਤਿ=ਹਾਲਤ, ਦਸ਼ਾ। ਮਯਾ=ਕ੍ਰਿਪਾ, ਦਇਆ।

ਅਰਥ: (ਕਵੀ ਜੀ ਆਪਣੇ ਇਸ਼ਟ ਗੁਰੂ ਦਾ ਪਤਾ ਦੱਸ ਕੇ ਉਨ੍ਹਾਂ ਅੱਗੇ ਅਰਦਾਸ ਕਰਦੇ ਹਨ: (ਮੇਰੇ) ਮਨ (ਵਿਚ) ਮੁਕਤੀ ਦਾਤਾ ਗੁਰੂ ਗੋਬਿੰਦ ਸਿੰਘ (ਤੋਂ ਬਿਨਾਂ) ਹੋਰ ਕਿਸੇ ਦੀ ਰਾਈ (ਮਾਤ੍ਰ) ਆਸਾ ਨਹੀਂ ਹੈ।

(ਮੇਰਾ) ਚਾਤ੍ਰਿਕ (ਰੂਪੀ) ਚਿੱਤ ਵਾਰੰਵਾਰ ਪੁਕਾਰ ਕਰ (ਰਿਹਾ ਹੈ ਕਿ:- ਹੇ ਦਾਤੇ) ਇਹ (ਤਰਸੇਂਦਾ ਮਨ) (ਆਪ ਦਾ) ਸ਼ਾਂਤੀ (ਬੂੰਦ ਰੂਪੀ) ਦੀਦਾਰ ਕਦੋਂ ਪਾਵੇਗਾ?

(ਮੇਰਾ) ਪਤੰਗ (ਰੂਪੀ) ਜੀਉੜਾ, ਪ੍ਰੇਮ ਦੀ ਡੋਰ (ਨਾਲ) ਬੱਧਾ ਹੋਇਆ ਡਾਵਾਂ ਡੋਲ (ਹੋ ਰਿਹਾ ਹੈ,) ਇਸਨੂੰ (ਨਿਜ ਸ਼ਰਨ ਵਿਚ) ਮਿਲਾ ਲਓ।

ਸੰਸਾਰ ਦੀ ਗਤੀ ਸਾਗਰ ਦੀ ਅਗਨਿ (ਬੜਵਾਨਲ) (ਵਾਂਙ) ਹੈ, ਮੈਨੂੰ ਦਇਆ ਕਰਕੇ (ਇਸ ਤੋਂ) ਬਚਾ ਲਓ।

ਭਾਵ: ਪਿੱਛੇ ਕਵੀ ਜੀ ਇਸ਼ਟ ਦੇਵ ਨੂੰ ਨਮਸਕਾਰ ਤੇ ਇਸਟ ਦੇਵ ਦੇ ਚਰਣਾਂ ਦਾ ਆਰਾਧਨ ਅਤੇ ਚਰਣਾਂ ਦੀ ਮਹਿਮਾ ਕਥਨ ਕਰਦੇ ਆਏ ਹਨ, ਇੱਥੇ ਇਹ ਦੱਸ ਕੇ ਕਿ ਮੇਰਾ ਗੁਰੂ ਹੀ ਕੇਵਲ ਮੁਕਤੀ ਦਾਤਾ ਹੈ ਹੁਣ ਮੈਨੂੰ ਹੋਰ ਕਿਸੇ ਦੀ ਰਾਈ ਜਿੰਨੀ ਬੀ ਆਸ ਨਹੀਂ ਰਹੀ, ਆਪ ਅਪਣੇ ਅੰਤਰਆਤਮੇ ਰਚ ਰਹੇ ਪ੍ਰੇਮ ਦੇ ਤਰੰਗ ਵਿਚ ਇਸ਼ਟ ਅੱਗੇ ਅਰਦਾਸ ਕਰਦੇ ਹਨ ਕਿ ਹੇ ਦਾਤੇ ਅਪਣੇ ਦੀਦਾਰ ਦੀ ਦਾਤ ਬਖਸ਼ੋ। ਅਪਣੇ ਚਿਤ ਦੀ ਸੁਭਾਵਕ ਡੋਲਨੀ ਗਤੀ ਤੇ ਬਾਹਰ ਵਰਤ ਰਹੇ ਸੰਸਾਰ ਦੀ ਅੱਗ ਤੋਂ ਤ੍ਰਾਸ ਖਾਂਦੇ ਤੇ ਯਾਚਨਾ ਕਰਦੇ ਹਨ ਕਿ ਇਸ ਅੱਗ ਤੋਂ ਬਚਾਓ, ਅਰ ਡਾਵਾਂ ਡੋਲ ਹਾਲਤ ਤੋਂ ਅਪਣੇ ਨਾਲ ਟਿਕਾਉ ਬਖਸ਼ੋ। ਡੋਲਣ ਦਾ ਇਲਾਜ ਉਨ੍ਹਾਂ ਦੀ ਸ਼ਰਨ ਦੀ ਪ੍ਰਾਪਤੀ ਹੈ, ਇਸੇ ਕਰਕੇ ਦੁਹਾਈ ਦੇਂਦੇ ਹਨ ਕਿ ਹੇ ਦਾਤੇ ਸ਼ਰਣ ਵਿਚ ਮਿਲਾ ਲਓ।

ਇਸ ਸ੍ਵੈਯੇ ਵਿਚ ਕਵੀ ਜੀ ਦੇ ਨਿਜ ਇਸ਼ਟ ਦਾ ਪੂਰਾ ਪੂਰਾ ਪਤਾ ਖੁੱਲ੍ਹ ਜਾਂਦਾ ਹੈ ਕਿ ਆਪ ਕਿਸੇ ਹੋਰ ਮਜ਼ਹਬ ਦੇ ਪੈਰੋਕਾਰ ਨਹੀਂ ਹਨ, ਕਿਸੇ ਹੋਰ ਅਵਤਾਰ, ਦੇਵੀ, ਦੇਵਤਾ, ਪੀਰ, ਪੈਕੰਬਰ, ਫਕੀਰ ਦੇ ਸੇਵਕ ਨਹੀਂ ਹਨ; ਜਦ ਕਿ ਆਪ ਉਚਾਰਦੇ ਹਨ ਕਿ ਮੇਰੇ ਮਨ ਵਿਚ ਰਾਈ ਜਿਤਨੀ ਬੀ ਆਸ ਕਿਸੇ ਹੋਰਸ ਦੀ ਨਹੀਂ ਹੈ, ਮੇਰੇ ਮੁਕਤੀ ਦਾਤੇ ਕੇਵਲ ਗੁਰੂ ਗੋਬਿੰਦ ਸਿੰਘ ਜੀ ਹੀ ਹਨ।

ਇਸ ਖਿਆਲ ਦੇ ਪ੍ਰਗਟ ਹੋਣ ਤੋਂ ਅਰ ਉਸ ਪ੍ਰੇਮ ਵਿਚ ਭਿੱਜੀ ਅਰਦਾਸ ਤੋਂ ਜੋ ਇਸ ਸ੍ਵੈਯੇ ਵਿਚ ਹੈ, ਉਨ੍ਹਾਂ ਦੇ ਇਸ਼ਟ ਦੇਵ ਦਾ ਨਿਰਸੰਸੇ ਪਤਾ ਲਗ ਜਾਂਦਾ ਹੈ।

ਕਬਿੱਤ: ਦੋਊ ਕਰ ਬੰਦ ਕਰਿ ਬੰਦਤਿ ਗੋਬਿੰਦ ਸਿੰਘ
ਦੇਤਿ ਹੈਂ ਅਨੰਦ, ਸੁਖਕੰਦ; ਅਘ ਮੰਦ ਹੀ।

ਸਜਾਲ ਤੇ ਮ੍ਰਿਗਿੰਦ, ਪਟਬੀਜਨੇ ਦਿਨਿੰਦ ਕਰੇ
ਕੀਟ ਤੇ ਗਜਿੰਦ, ਪੰਥ ਦਯੋ ਗਤਿਵੰਦ ਹੀ।
ਮਸ਼ਕਾ ਖਗਿੰਦ, ਜਿਨ ਕਾਕ ਤੇ ਮਰਾਲ ਬ੍ਰਿੰਦ
ਰੰਕ ਜੇ ਨਰਿੰਦ ਕਰੇ, ਬੰਦਤਿ ਮੁਕੰਦ ਹੀ।
ਸੁੰਦਰ ਮੁਖਾਰਬਿੰਦ ਸੋਹਤਿ ਸੰਤੋਖ ਸਿੰਘ
ਹੀਨ ਜੇ ਕਲੰਕ ਤੌ ਸਮਾਨ ਹੋਤਿ ਚੰਦ ਹੀ ॥੨੬॥

ਕਰ=ਹੱਥ। ਬੰਦ ਕਰਿ=ਜੋੜਕੇ। ਬੰਦਤਿ=ਮੱਥਾ ਟੇਕਦਾ ਹਾਂ।

ਅਘ=ਪਾਪ। ਕੰਦ=ਫਲ। ਬੱਦਲ।

ਮੰਦ=ਮੰਦ ਕਰਨਾ, ਮਾਤ ਪਾ ਦੇਣਾ, ਨਾਸ਼ ਕਰਨਾ।

ਸਜਾਲ=ਗਿੱਦੜ। [ਸੰਸ. ਸ਼੍ਰਿੰਗਾਲ। ਪ੍ਰਕ੍ਰਿਤ, ਸਯਾਲ]

ਮ੍ਰਿਗਿੰਦ=ਮ੍ਰਿਗਾਂ ਦਾ ਇੰਦ੍ਰ, ਸ਼ੇਰ।

ਪਟਬੀਜਨੇ=ਟਟੈਣੇ, ਜੁਗਨੂ। ਦਿਨਿੰਦ=ਦਿਨ ਦਾ ਰਾਜਾ, ਸੂਰਜ।

ਕੀਟ=ਕੀੜੀ। ਗਜਿੰਦ=ਹਾਥੀ, ਵਡਾ ਹਾਥੀ, ਐਰਾਵਤ ਹਾਥੀ।

ਪੰਥ=ਰਸਤਾ, ਪੰਥ, ਧਰਮ।

ਗਤਿਵੰਦ ਪੰਥ=ਮੁਕਤੀ ਵਾਲਾ ਰਸਤਾ, ਯਾ ਮੁਕਤੀ ਵਾਲਾ ਪੰਥ, ਓਹ ਪੰਥ ਜੋ ਮੁਕਤੀ ਨੂੰ ਪ੍ਰਾਪਤ ਹੈ, ਭਾਵ ਖਾਲਸਾ ਪੰਥ।

ਮਸ਼ਕਾ=ਮੱਛਰ। ਖਗਿੰਦ=ਗਰੁੜ।

ਕਾਕ=ਕਾਂ। ਪਾਠਾਂਤ੍ਰ-ਕਾਭ-ਵੀ ਕਿਸੇ ਕਿਸੇ ਨੁਸਖੇ ਵਿਚ ਮਿਲਿਆ ਹੈ, ਕਾਭ ਦਾ ਅਰਥ ਹੈ-ਬਗਲਾ।

ਮਰਾਲ=ਹੰਸ। ਬ੍ਰਿੰਦ=ਸਮੂਹ, ਸਾਰੇ। ਰੰਕ=ਕੰਗਾਲ। ਤੇ=ਤੋਂ (ਅ) ਓਹ, ਸੋ। ਨਰਿੰਦ=ਰਾਜੇ।

ਬੰਦਤਿ ਮੁਕੰਦ=ਜੋ ਬੰਦੀ ਸਨ ਸੋ ਮੁਕਤ ਕੀਤੇ ਅਰਥਾਤ ਜੋ ਗ਼ੁਲਾਮ ਸਨ ਸੋ ਆਜ਼ਾਦ ਕੀਤੇ। ਬੰਦਤਿ=ਬੰਦੀ ਵਿਚ ਜੋ ਹੋਣ, ਗ਼ੁਲਾਮ।

ਮੁਕੰਦ=ਮੁਕਤ, ਖੁੱਲ੍ਹੇ, ਆਜ਼ਾਦ, ਆਜ਼ਾਦ ਕੀਤੇ।

ਮੁਖਾਰਬਿੰਦ=ਮੁਖ+ਅਰਬਿੰਦ-ਮੁਖ ਕਮਲ। ਕਮਲ ਵਾਂਙੂੰ ਸੁਹਣਾ ਮੁਖੜਾ।

ਅਰਥ: ਦੋਵੇਂ ਹੱਥ ਜੋੜਕੇ (ਮੈਂ ਸ੍ਰੀ ਗੁਰੂ) ਗੋਬਿੰਦ ਸਿੰਘ (ਜੀ ਨੂੰ) ਬੰਦਨਾ ਕਰਦਾ ਹਾਂ, (ਜੋ ਆਤਮ) ਅਨੰਦ (ਅਤੇ) ਸੁਖ (ਰੂਪੀ) ਫਲ (ਸੰਸਾਰਕ ਸੁਖ) ਦੇਂਦੇ ਹਨ, (ਅਤੇ) ਪਾਪਾਂ ਦਾ ਨਾਸ਼ ਕਰਦੇ ਹਨ।

(ਨਿਸ਼ਚੇ ਜਿਨ੍ਹਾਂ ਨੇ) ਗਿੱਦੜਾਂ ਤੋਂ ਸ਼ੇਰ, (ਅਤੇ) ਟਟੈਣਿਆਂ (ਨੂੰ) ਸੂਰਜ, ਕੀੜੀਆਂ ਤੋਂ ਹਾਥੀ ਬਣਾ ਦਿੱਤਾ (ਅਤੇ) ਮੁਕਤੀ ਵਾਲਾ ਪੰਥ (ਜਗਤ ਨੂੰ) ਦਿੱਤਾ।

ਜਿਨ੍ਹਾਂ ਨੇ ਮੱਛਰਾਂ (ਨੂੰ) ਗਰੁੜ (ਬਨਾਇਆ) (ਅਤੇ) ਕਾਵਾਂ ਤੋਂ ਹੰਸਾਂ ਦੇ ਸਮੂਹ (ਕਰ ਦਿੱਤੇ) (ਅਤੇ) ਜਿਹੜੇ ਕੰਗਾਲ (ਸਨ) (ਸੋ) ਰਾਜੇ ਬਣਾ ਦਿੱਤੇ, (ਜਿਹੜੇ) ਗ਼ੁਲਾਮ (ਸਨ ਸੋ) ਆਜ਼ਾਦ ਕਰ ਦਿੱਤੇ। (ਐਸੇ ਪ੍ਰਤਾਪਸ਼ੀਲ ਸਤਿਗੁਰ ਗੋਬਿੰਦ ਸਿੰਘ ਜੀ ਦਾ) ਸੁਹਣਾ ਮੁਖਾਰਬਿੰਦ (ਐਸੀ ਨਿਰਮਲ ਤੇ ਅਖੰਡ) ਸ਼ੋਭਾ ਦੇ ਰਿਹਾ ਹੈ (ਕਿ) ਜੇ ਚੰਦ੍ਰਮਾਂ ਅਕਲੰਕ (ਹੁੰਦਾ) ਤਾਂ (ਮੁਖੜੇ) ਵਰਗਾ (ਸੁੰਦਰ ਕਹਿਲਾਉਣ ਜੋਗਾ) ਹੋ ਜਾਂਦਾ।

ਭਾਵ: ਸਤਿਗੁਰੂ ਜੀ ਦੇ ਕਰਨੀਆਂ ਦੇ ਇਸ਼ਾਰੇ ਦੇਕੇ ਉਨ੍ਹਾਂ ਦੇ ਐਸੇ ਉਪਕਾਰੀ ਮੁਖੜੇ ਨੂੰ ਚੰਦ ਦੀ ਸੁੰਦਰਤਾ ਦੀ ਸ਼ੋਭਾ ਦੇਣੋ ਨਾਂਹ ਕਰ ਰਹੇ ਹਨ। ਉਨ੍ਹਾਂ ਦਾ ਇੱਡਾ ਸੁਹਣਾ ਰੂਪਕ ਬੰਨ੍ਹ ਕੇ ਅਗਲੇ ਕਬਿੱਤ ਵਿਚ ਫੇਰ ਅਪਣੀ ਪ੍ਰੇਮ ਭਰੀ ਅਰਦਾਸ ਕਰਦੇ ਹਨ। ਇਹ ਅਗਲੀ ਬੇਨਤੀ ਐਸੀ ਸੁਹਣੀ ਹੈ ਕਿ ਪੰਥ ਵਿਚ ਹਜ਼ਾਰਾਂ ਲੋਕਾਂ ਦੇ ਯਾਦ ਹੈ ਅਰ ਹਜ਼ਾਰਾਂ ਬਿਨਯ ਵਾਲੇ ਮਨਾਂ ਨੇ ਇਹ ਅਰਦਾਸ ਕੀਤੀ ਹੈ, ਤੇ ਕਰਨਗੇ।

ਕਬਿੱਤ: ਤੋ ਸੋ ਨਹੀਂ ਦਾਤਾ ਕੋਊ, ਮੋ ਸੋ ਨ ਭਿਖਾਰੀ ਦੀਨ
ਤੋ ਸੋ ਨ ਦਯਾਲੁ, ਦੁਖੀ ਮੋ ਸੋ ਨ ਅਲਾਈਏ।
ਮੋ ਸੋ ਨਹੀ ਕ੍ਰਿਤਘਨ, ਤੋ ਸੋ ਉਪਕਾਰੀ ਨਾਂਹਿ
ਮੋ ਸੋ ਨ ਅਨਾਥ, ਨਾਥ ਤੋ ਸੋ ਨ ਬਤਾਈਏ।
ਔਗੁਨੀ ਨ ਮੋ ਸੋ ਕੋਊ, ਗੁਨਵਾਨ ਤੋ ਸੋ ਨਹੀਂ
ਜਪ ਤਪ ਬ੍ਰਤ ਮੋ ਮੈਂ ਏਕ ਨਹਿਂ ਪਾਈਏ।
ਕਵਿ ਆਯੋ ਹੈ ਸ਼ਰਨ, ਗਹੇ ਧਾਇਕੈ ਚਰਨ
ਗੁਰੂ ਤਾਰਨ ਤਰਨ, ਨਿਜ ਹਾਥ ਦੈ ਬਚਾਈਏ ॥੨੭॥

ਅਲਾਈਏ=ਕਹੀਦਾ। ਦੱਸੀਦਾ। ਕ੍ਰਿਤਘਨ=ਜੋ ਕੀਤਾ ਨਾ ਜਾਣੇ।
ਅਨਾਥ=ਨਿਖ਼ਸਮਾ, ਬੇ ਆਸਰਾ। ਨਾਥ=ਮਾਲਕ, ਸੁਆਮੀ।
ਨਿਜ=ਆਪਣਾ। ਤਾਰਨ=ਤਾਰਨਹਾਰ। ਤਰਨ=ਜਹਾਜ਼।

ਅਰਥ: (ਕਵਿ ਜੀ ਸਤਿਗੁਰ ਜੀ ਦੇ ਚਰਣਾਂ ਵਿਚ ਪ੍ਰਾਰਥਨਾ ਕਰਦੇ ਹਨ) (ਹੇ ਗੁਰੂ ਗੋਵਿੰਦ ਸਿੰਘ ਜੀਓ) ਤੇਰੇ ਵਰਗਾ (ਵਡਾ) ਕੋਈ (ਹੋਰ) ਸਖੀ ਨਹੀਂ, (ਤੇ) ਮੇਰੇ ਵਰਗਾ (ਕੋਈ) ਗ੍ਰੀਬ ਮੰਗਤਾ ਨਹੀਂ, ਤੇਰੇ ਵਰਗਾ ਦਿਆਲੂ ਨਹੀਂ (ਤੇ) ਮੇਰੇ ਵਰਗਾ ਦੁਖੀ ਕੋਈ ਨਹੀਂ ਦੱਸੀਦਾ।

ਮੇਰੇ ਵਰਗਾ (ਹੋਰ ਕੋਈ) ਕ੍ਰਿਤਘਨ ਨਹੀਂ (ਤੇ) ਤੇਰੇ ਵਰਗਾ (ਹੋਰ ਕੋਈ) ਉਪਕਾਰੀ ਨਹੀਂ, ਮੇਰੇ ਵਰਗਾ (ਹੋਰ) ਅਨਾਥ (ਕੋਈ) ਨਹੀਂ (ਤੇ) ਤੇਰੇ ਵਰਗਾ (ਹੋਰ ਕੋਈ) ਨਾਥ ਨਹੀਂ ਦੱਸੀਦਾ ਹੈ।

(ਹੇ ਦਾਤਾ!) ਤੇਰੇ ਵਰਗਾ ਗੁਣਵਾਨ (ਹੋਰ ਹੈ) ਨਹੀਂ (ਤੇ) ਮੇਰੇ ਵਰਗਾ ਗੁਣਹੀਨ (ਹੋਰ) ਕੋਈ ਨਹੀਂ; ਜਪ, ਤਪ, ਬ੍ਰਤ (ਆਦਿ ਦੈਵੀ ਗੁਣ) ਮੇਰੇ ਵਿਚ ਇਕ (ਬੀ) ਨਹੀਂ ਲੱਭਦਾ। (ਤਾਂ ਤੇ ਮੈਂ) ਕਵਿ (ਆਰਤ ਤੇ ਆਤੁਰ ਹੋ ਕੇ ਹੇ ਸੂਰੇ) ਗੁਰੂ! (ਤੇਰੀ) ਸ਼ਰਨ ਆਯਾ ਹਾਂ, (ਤੇ) ਦੌੜਕੇ (ਤੇਰੇ) ਚਰਣ ਆ ਫੜੇ ਹਨ, ਹੇ ਤਾਰਨਹਾਰ ਜਹਾਜ਼ (ਰੂਪ ਗੁਰੂ! ਆਪਣਾ ਹੱਥ ਦੇਕੇ (ਮੈਨੂੰ) ਬਚਾ ਲਓ।

ਕਬਿੱਤ: ਅੰਤਕ ਕੀ ਪਾਸਿਨ ਬਚਾਇ ਨਿਜ ਦਾਸਨ ਕੋ
ਹਾਥ ਮੈਂ ਸਰਾਸਨ ਅਰੂਢਤਿ ਤੁਰੰਗ ਕੇ।
ਕਮਲ ਬਿਸਾਲ ਦਲ ਲੋਚਨ ਦਯਾਲੁ ਕਲਿ
ਲੋਕਨ ਬਿਲੋਕ ਕੈ ਅਸ਼ੋਕ ਕਰੇ ਸੰਗ ਕੇ।
ਸੋਚਨ ਬਿਮੋਚਨ ਕੋ ਪੋਚਨ ਸੰਕੋਚੇ ਜਗ
ਨਯੋ ਪੰਥ ਧਾਰੀ, ਬਲਿਹਾਰੀ ਅੰਗ ਅੰਗ ਕੇ।

ਪਾਗ ਜਿਗ੍ਹਾ ਸੰਗ ਖਚੇ ਮਾਣਿਕ ਸੁਰੰਗ ਰੰਗ
ਵਾਰੌਂ ਮੈਂ ਉਮੰਗ ਮਨ ਕਲਗ਼ੀ ਉਤੰਗ ਕੇ ॥੨੮॥

ਅੰਤਕ=ਯਮ। ਪਾਸਿਨ=ਫਾਹੀ, ਫਾਹੀਆਂ। [ਸੰਸ: ਪਾਂਸੁ। ਹਿੰਦੀ, ਫਾਂਸ, ਪਾਂਸ]

ਬਚਾਇ=ਬਚਾ ਲੈਂਦੇ ਹਨ। ਸਰਾਸਨ=ਕਮਾਨ, ਧਨੁਖ (ਅ) ਚਲਾਏ ਜਾਣ ਵਾਲੇ ਤੀਰ। (ੲ) ਧਨੁਖਬਾਨ।

ਅਰੂਢਤ-ਚੜੇ ਹੋਏ, (ਘੋੜੇ) ਚੜੇ ਹੋਏ। ਤੁਰੰਗ=ਘੋੜਾ।

ਕੇ=ਉਤੇ। ਬਿਸਾਲ=ਵਡੇ। ਦਲ=ਪੰਖੜੀ।

ਲੋਚਨ=ਨੈਣ, ਅੱਖਾਂ।

ਕਲਿ=ਕਲਜੁਗ। ਕਲਿਲੋਕਨ=ਕਲਿਜੁਗ ਦੇ ਲੋਕਾਂ ਨੂੰ।

ਵਿਲੋਕਕੇ=ਤੱਕ ਕੇ, ਵੇਖ ਕੇ। (ਅ) ਨਜ਼ਰ ਨਾਲ।

ਅਸ਼ੋਕ=ਸ਼ੋਕ ਤੋਂ ਰਹਿਤ, ਸੁਖੀ ਕਰ ਦੇਣਾ।

ਸੰਗ=ਰੁਕ, ਰੋਕ। ਸੰਗ+ਵਿਲੋਕ+ਕੈ=ਸ਼ੰਕਾਂ ਨਾਲ ਤੱਕ ਕੇ।

(ਅ) ਸ਼ੰਕਾਂ ਵਾਲੀ ਨਜ਼ਰ ਨਾਲ। ਭਾਵ, ਕਨਾਯਾ ਮਾਤ੍ਰ ਨਾਲ, ਮਟੱਕੇ ਮਾਤ੍ਰ ਨਾਲ।

ਸੋਚਨ=ਸੋਚਾਂ, ਫਿਕਰ, ਗ਼ਮ। ਚਿੰਤਾ ਵਾਲੇ ਤੋਂ ਮੁਰਾਦ ਹਿੰਦੂਆਂ ਤੋਂ ਹੈ ਜੋ ਰਾਜ ਦੇ ਜ਼ੁਲਮ ਕਰਕੇ ਚਿੰਤਾ ਵਿਚ ਸਨ।

ਬਿਮੋਚਨ ਕੋ=ਦੂਰ ਕਰਨ ਵਾਲੇ ਨੂੰ।

ਪੋਚਨ=ਫਾਰਸੀ ਪੂਚ, ਹਿੰਦੀ ਪੋਚ-ਭੈੜੇ ਲੋਕ, ਦੁਸ਼ਟਟਾ ਵਾਲੇ, ਨੀਚ, ਬੁਰੇ=ਲੋਕ, ਇਸ਼ਾਰਾ ਤੁਰਕਾਂ ਵਲ ਹੈ। ਇਸ ਤੁਕ ਦੇ ਇਹ ਅਰਥ ਬੀ ਲਾਉਂਦੇ ਹਨ:-੧. ਜਗਤ ਵਿਚ ਜੋ (ਜਾਤੀ ਕਰਕੇ) ਨੀਵੇਂ ਸਨ, ਉਨ੍ਹਾਂ ਤੋਂ ਜਿਨ੍ਹਾਂ ਨੂੰ ਸੰਕੋਚ ਨਹੀਂ ਸੀ, ਐਸੇ ਗੁਰੂ ਗੋਬਿੰਦ ਸਿੰਘ ਜੀ। ੨. ਜਗਤ ਵਿਚ ਜੋ (ਜਾਤੀ) ਕਰਕੇ ਨੀਵੇਂ ਸਨ ਉਹ ਸੰਕੋਚ ਦਿੱਤੇ, ਅਰਥਾਤ ਘਟਾ ਦਿੱਤੇ।

ਪ੍ਰਸ਼ਨ-ਕਿਵੇਂ ਘਟਾਏ? ਕਿ ਅੰਮ੍ਰਿਤ ਛਕਾ ਉੱਚੇ ਕਰ ਲਏ, ਐਉਂ ਓਹ ਘਟ ਗਏ। ੩. ਨੀਚ (ਬੁਰੇ ਲੋਕ) ਗੁਰੂ ਜੀ ਨੂੰ ਵੇਖਕੇ ਸੰਕੋਚੇ ਭਾਵ ਸ਼ਰਮਿੰਦੇ ਹੋ ਗਏ।

ਜਿਗ੍ਹਾ=ਦਸਤਾਰ ਉਤੇ ਪਹਿਨਣ ਦਾ ਇਕ ਰਾਜਸੀ ਗਹਿਣਾ।

ਖਚੇ=ਜੜੇ ਹੋਏ। ਉਤੰਗ=ਉੱਚੀ।

ਅਰਥ: (ਕਵਿ ਜੀ ਸ਼੍ਰੀ ਗੁਰੂ ਜੀ ਦੇ ਘੋੜੇ ਤੇ 'ਅਸਵਾਰ ਦਰਸ਼ਨ' ਦੀ ਮਾਨੋਂ, ਤਸਵੀਰ ਖਿੱਚਦੇ ਹਨ:-

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋ) ਯਮ ਦੀ ਫਾਹੀ (ਤੋਂ) ਆਪਣੇ ਦਾਸਾਂ ਨੂੰ ਬਚਾ ਲੈਂਦੇ ਹਨ, (ਐਸ ਵੇਲੇ) ਹੱਥ ਵਿਚ ਧਨੁਖ ਬਾਨ (ਲਈ) ਘੋੜੇ ਉਤੇ ਚੜ੍ਹੇ (ਸੁਭਾਇਮਾਨ ਹੋ) ਰਹੇ ਹਨ।

ਵਡੇ ਕਮਲ ਦੀ ਪੰਖੜੀ (ਵਰਗੇ ਆਪ ਦੇ ਸੁੰਦਰ) ਨੈਣ (ਐਤਨੇ) ਦਜਾਲੂ (ਹਨ ਕਿ) ਕਲਿਜੁਗ ਦੇ ਲੋਕਾਂ ਨੂੰ ਮਟੱਕੇ ਮਾਤ੍ਰ (ਨਾਲ) ਤੱਕਕੇ (ਹੀ) ਸੁਖੀ ਕਰ ਦੇਂਦੇ ਹਨ*।

---

*ਐਉਂ ਬੀ ਅਰਥ ਲਾਉਂਦੇ ਹਨ:-(ਸਤਿ) ਸੰਗ ਦੇ ਲੋਕਾਂ ਨੂੰ (ਕ੍ਰਿਪਾ ਨਾਲ) ਤੱਕ ਕੇ (ਅਸ਼ੋਕ) ਨਿਹਾਲ ਕਰ ਦੇਂਦੇ ਹਨ।

ਦੁਖੀ ਦਰਦਵੰਦਾਂ ਦੀਆਂ) ਸੋਚਾਂ ਨੂੰ ਦੂਰ ਕਰਨ ਵਾਲੇ (ਸ੍ਰੀ ਗੁਰੂ ਜੀ ਦਾ ਐਸਾ ਦਰਸ਼ਨ ਦੇਖਕੇ) ਜਗਤ ਦੇ ਬੁਰੇ ਲੋਕ (ਭੈ ਨਾਲ) ਸੰਕੋਚ (ਖਾ ਗਏ), (ਪਰ ਹੇ) ਨਵੇਂ ਪੰਥ ਦੇ ਰਚਨਹਾਰ! (ਤੇਰੇ ਇਸ ਦਰਸ਼ਨ ਨੂੰ ਦੇਖਕੇ ਮੈਂ) ਅੰਗ ਅੰਗ ਤੋਂ ਸਦਕੇ (ਹਾਂ)।

(ਸਦਕੇ ਤੇਰੀ) ਦਸਤਾਰ (ਤੋਂ, ਜਿਸ ਉਤੇ ਸੁਹਣੇ ਤੇ) ਰੰਗ ਰੰਗ ਦੇ ਰਤਨਾਂ ਨਾਲ ਜੜੀ ਹੋਈ ਜਿਗ੍ਹਾ (ਫਬ ਰਹੀ ਹੈ, ਹਾਂ ਜਿਸ ਵਿਚ) ਉੱਚੀ ਕਲਗੀ (ਸ਼ੋਭਾ ਦੇ ਰਹੀ ਹੈ, ਉਸ) ਉਤੋਂ, ਮੇਰੀ ਉਮੰਗ ਹੈ (ਕਿ ਆਪਣਾ ਇਹ ਵਿਮੋਹਿਤ) ਮਨ ਵਾਰ ਦਿਆਂ।

ਸ੍ਵੈਯਾ: ਛਬਿ ਛਾਪ ਛਲਾਯਨ ਚਾਰੁ ਛਕੀ ਕਟ ਤੇ,
ਤਟ ਕਾਛ ਕਛੀ ਬਿਧਿ ਆਛੀ।
ਕਰ ਕੰਕਨ ਕੰਚਨ ਹੀਰ ਗਚੇ ਬਿਚ,
ਚੰਚਲ ਲੋਚਨ ਜਿਉਂ ਜਲ ਮਾਛੀ।
ਗਰ ਪ੍ਰਾਬ੍ਰਿਤ ਨੀਵ ਮਨੋਗ ਬਨਜੋ,
ਬਰ ਚੀਰਨ ਕੀ ਕਰਿ ਪੋਸ਼ਿਸ਼ ਕਾਛੀ।
ਖਰ ਤੀਰ ਧਰੇ ਕਰ ਫੇਰਤਿ ਹੇਰਤਿ,
ਦੇਹਿ ਧਰੇ ਨਰ ਪੂਰਨ ਸਾਛੀ ॥੨੯॥

ਛਬਿ=ਛਬੀ, ਸੁੰਦਰਤਾ। ਛਾਪ=ਛਾਪਾਂ, ਮੁੰਦਰੀਆਂ, ਜਿਨ੍ਹਾਂ ਵਿਚ ਨਗ ਜੜੇ ਹੁੰਦੇ ਹਨ। ਪਰ ਵਿਸ਼ੇਸ਼ ਕਰਕੇ ਛਾਪ ਉਹ ਹੈ ਜਿਸ ਦੇ ਥੇਵੇ ਵਿੱਚ ਅੱਖਰ ਉੱਕਰੇ ਹੋਣ, ਮੋਹਰ।

ਛਲਾਯਨ=ਛੱਲੇ, ਜਿਹੜੇ ਸਾਦੇ ਹੋਣ ਤੇ ਜੋ ਅਕਸਰ ਗੋਲ ਹੁੰਦੇ ਹਨ।

ਚਾਰੁ=ਸੁੰਦਰਤਾ। ਛਕੀ-ਛਕਨਾ* ਦਾ ਅਰਥ ਅਸਚਰਜ+ ਕਰਨਾ ਹੈ।-ਛਕੀ-ਦਾ ਭਾਵ ਹੈ, ਵਿਸਮਾਦ ਦੇ ਨੇੜੇ ਲੈ ਜਾਂਦੀ ਹੈ।

ਕਟ=ਲੱਕ। ਤਟ=ਪਾਸ। ਕਾਛ=ਕੱਛ, ਕਛਹਿਰਾ।

ਕਛੀ=ਕੱਸੀ ਹੋਈ, ਪਹਿਨੀ ਹੋਈ।ਕਾਛਨਾ=ਪਹਿਨਣਾ]।

ਆਛੀ=ਅਛੀ ਬਿਧਿ ਨਾਲ, ਚੰਗੀ ਤਰ੍ਹਾਂ। ਕਰ-ਹੱਥ।

ਕੰਕਨ=ਕੜੇ। ਕੰਚਨ=ਸੋਨਾ। ਹੀਰ=ਹੀਰੇ। ਗਚੇ=ਜੜੇ ਹੋਏ।

ਚੰਚਲ=ਅਟਿਕਵੇਂ। ਨਾ ਟਿਕਣ ਵਾਲੇ ਹੋ ਰਹੇ ਹਨ ਨੈਣ। ਭਾਵ ਨਜ਼ਰ ਨਹੀਂ

ਲੋਚਨ=ਅੱਖਾਂ, ਨੈਣ। ਟਿਕਦੀ।

ਮਾਛੀ=ਮੱਛੀ। ਗਰ=ਗਲ, ਗਲੇ ਵਿਚ। ਪ੍ਰਾਬ੍ਰਿਤ=ਚੋਗਾ, ਉਪਰਲਾ ਜਾਮਾ। [ਸੰਸ. ਪ੍ਰਾਵ੍ਰਿਤ]। ਨੀਵ=ਨੀਵਾਂ।

ਮਨੋਗ=ਮਨ ਹਰਨ ਵਾਲਾ, ਮਨ ਨੂੰ ਪ੍ਰਸੰਨ ਕਰਨ ਵਾਲਾ।

ਬਰ=ਚੰਗੇ, ਵਧੀਆ, ਕੀਮਤੀ। ਚੀਰਨ=ਕਪੜਿਆਂ।

ਕਾਛੀ=ਪਹਿਨਿਆਂ ਹੋਇਆ ਹੈ।

ਖਰ=ਤ੍ਰਿੱਖਾ। ਪਰ ਜੇ ਇੱਥੇ ਅਸਲ ਪਾਠ-'ਧਨੁ'-ਹੋਵੇ, ਐਉਂ-'ਧਨੁ ਤੀਰ ਧਰੇ ਕਰ ਫੇਰਤਿ ਹੇਰਤਿ'। ਫੇਰ ਅਰਥ ਇਹ ਬਣੇਗਾ-'ਧਨੁਖ ਬਾਣ ਉਤੇ ਹੱਥ ਰੱਖੇ ਚਾਰ ਚੁਫੇਰੇ ਇਸ

---

*'ਛਕਣਾ' ਦੇ ਹੋਰ ਅਰਥਛ-ਨਸ਼ੇ ਵਿਚ ਮਸਤ ਹੋਣਾ, ਰੱਜਣਾ।

+ਜਿਸ ਨੂੰ ਹੁਣ ਪੱਛਮੀ ਲੋਕ aestheties ਆਖਦੇ ਹਨ।

ਨੂੰ ਫੇਰਦੇ ਤੇ ਆਪ ਬੀਰਾਸਨ ਹੋਏ ਨਿਸ਼ਾਨਾ ਫੁੰਡਣ ਲਈ ਤੱਕ ਰਹੇ ਹਨ'। ਕਿਉਂਕਿ ਜੇ ਸਤਿਗੁਰ ਜੀ ਚੌਕੜਾ ਮਾਰ ਕੇ ਬੈਠੇ ਸਨ ਤਾਂ ਨੀਵੇਂ ਪ੍ਰਾਵ੍ਰਿਤ ਹੇਠੋਂ ਕਛਹਿਰਾ ਨਹੀਂ ਦਿੱਸ ਸਕਦਾ। ਜੇ ਬੀਰਾਸਨ ਹਨ ਤਾਂ ਪ੍ਰਾਵ੍ਰਿਤ ਇਧਰ ਉਧਰ ਫੈਲ ਕੇ ਕਛਹਿਰਾ ਕੱਸਿਆ ਹੋਇਆ ਬੀ ਦਿੱਸ ਸਕਦਾ ਹੈ, ਤੇ ਤੀਰ ਉਤੇ ਹਥ ਧਰੇ ਫੇਰਨ ਤੇ ਹੇਰਨ ਵਿਚ ਲਾਵੰਨਤਾ ਬੀ ਵਧਦੀ ਹੈ, ਜਦ ਕਵੀ ਜੀ ਨੂੰ ਗੁਰੂ ਸਾਹਿਬ ਬੀਰਾਸਨ ਹੋਏ ਧਨੁਖ ਤੀਰ ਧਾਰੇ ਹੋਏ ਨਿਸ਼ਾਨਾ ਫੁੰਡਣ ਵਾਲੇ ਰੰਗ ਵਿਚ ਚੰਚਲਤਾ ਨਾਲ ਧਨੁਖ ਬਾਣ ਫੇਰਦੇ ਦਿੱਸ ਰਹੇ ਹੋਣ।

ਹੇਰਤਿ=ਦੇਖ ਰਹੇ ਹਨ।

ਸਾਛੀ=ਦ੍ਰਿਸ਼ਟਾ। ਦੇਖਣ ਵਾਲਾ। ਪਾਰਬ੍ਰਹਮ ਪਰਮੇਸ਼ੁਰ। [ਸੰਸ. ਸਾਕਸ਼ੀ]

ਅਰਥ: (ਹੁਣ ਕਵੀ ਜੀ ਸਤਿਗੁਰ ਜੀ ਦੇ-ਬੀਰਾਸਨ-ਦਰਸ਼ਨ ਦੀ ਮੂਰਤੀ ਬੰਨ੍ਹਦੇ ਹਨ) ਛਾਪਾਂ ਦੀ ਛਬੀ ਤੇ ਛੱਲਿਆਂ ਦੀ ਸੁੰਦਰਤਾ (ਦਰਸ਼ਨ ਕਰਨ ਵਾਲੇ ਨੂੰ) ਵਿਸਮਾਦ (ਰਸਦਾਨ) ਕਰ ਰਹੀ ਹੈ, ਲੱਕ ਉਤੇ ਚੰਗੀ ਬਿਧਿ ਨਾਲ ਕੱਛ ਕੱਸੀ ਹੋਈ ਹੈ।

ਹੀਰਿਆਂ (ਨਾਲ) ਜੜੇ ਹੋਏ ਸੋਨੇ ਦੇ ਕੜੇ ਹੱਥਾਂ (ਵਿਚ ਪਾਏ ਹੋਏ ਹਨ) (ਦੇਖਣ ਵਾਲਿਆਂ ਦੇ) ਨੈਣ (ਉਨ੍ਹਾਂ ਹੀਰਿਆਂ ਦੀ ਚਮਕ ਵਿਚ ਐਉਂ) ਚੰਚਲ ਹਨ, ਜਿਉਂ ਜਲ (ਵਿਚ) ਮੱਛੀ (ਭਾਵ ਹੀਰਿਆਂ ਦੀ ਦਮਕ ਵਿਚ ਨਜ਼ਰ ਨਹੀਂ ਟਿਕਦੀ)।

ਗਲ (ਵਿਚ) ਨੀਵਾਂ ਜਾਮਾਂ ਮਨ ਨੂੰ ਪ੍ਰਸੰਨ ਕਰਨ ਵਾਲਾ (ਪਿਆ) ਫਬ ਰਿਹਾ ਹੈ, (ਨਾਲ) ਚੰਗੇ (ਵਧੀਆ) ਕਪੜਿਆਂ ਦੀ ਬਣੀ ਹੋਈ (ਹੋਰ ਸਾਰੀ) ਪੁਸ਼ਾਕ ਪਹਿਨੀ ਹੋਈ ਹੈ।

ਤ੍ਰਿਖਾ ਤੀਰ ਹਥ (ਵਿਚ) ਲੈਕੇ (ਉਸਨੂੰ) ਘੁਮਾਉਂਦੇ ਹੋਏ ਦੇਖ ਰਹੇ ਹਨ, (ਹਾਂ, ਪਰੀ) ਪੂਰਨ ਦ੍ਰਿਸ਼ਟਾ (ਜੀ ਨੇ ਆਪ) ਮਾਨੁਖ ਦੇਹ ਧਾਰਨ ਕੀਤੀ ਹੋਈ ਹੈ।

ਭਾਵ: ਗੁਰੂ ਜੀ ਦੀ 'ਬੀਰਾਸਨ ਮੂਰਤੀ' ਦੇ ਦਰਸ਼ਨ:- ਹੱਥ ਵਿਚ ਧਨੁਖ ਤੇ ਤੀਰ ਰੱਖੀ ਚੰਚਲਤਾ ਨਾਲ ਫੇਰਦੇ ਨਿਸ਼ਾਨੇ ਫੁੰਡਣ ਦੀ ਤੱਕ ਵਿਚ ਹਨ। ਇਹ ਤਾਂ ਬੀਰਾਸਨ ਹੈ, ਪਰ ਜੋ ਇਹ ਕਿਹਾ ਹੈ ਕਿ ਪੂਰਨ ਸਾਕਸ਼ੀ ਨੇ ਮਨੁਖਾ ਦੇਹ ਧਾਰਨ ਕੀਤੀ ਹੈ, ਇਹ ਇਸ਼ਾਰਾ ਉਨ੍ਹਾਂ ਦੀ ਅਲੂਹੀਅਤ ਵੱਲ ਹੈ ਕਿ ਇਕ ਪਾਸੇ ਤਾਂ ਬੀਰਾਸਨ ਹੋਏ ਨਿਸ਼ਾਨੇ ਦੀ ਤੱਕ ਵਿਚ ਹਨ, ਦੂਜੇ ਪਾਸੇ ਆਪ ਪੂਰਨਸਾਖੀ ਅਵਸਥਾ ਵਿਚ ਹਨ ਤੇ ਦ੍ਰਿਸ਼ਟਮਾਨ ਵਿਚ ਤੱਕ ਰਹੇ ਹਨ ਕਿ ਕਿਸ ਅਧਿਕਾਰੀ ਮਨ ਤੇ ਦ੍ਰਿਸ਼ਟੀ ਪਾਉਣ ਜੋ ਉਹ ਦ੍ਰਿਸ਼ਟਮਾਨ ਤੋਂ ਮਰ ਕੇ ਦ੍ਰਿਸ਼ਟਾ ਪਦ ਵਿਚ ਜੀਉ ਉਠੇ। ਓਹ ਨਿੰਕੇ ਤਮੋਗੁਣੀ ਅਹੰਕਾਰੀ ਜੋਧੇ ਨਹੀਂ, ਪਰ ਨਿਰਹੰਕਾਰ ਨਿਰਵਿਕਾਰ ਕੇਵਲ ਸਾਖੀ ਰੂਪ ਹਨ, ਸਾਖੀ ਹੋ ਕੇ ਜਗਤ ਦਾ ਉਧਾਰ ਕਰ ਰਹੇ ਹਨ, ਨਾਲ ਦ੍ਰਿਸ਼ਟਾ ਪਦ ਦੇ ਕਟਾਖਸ਼ਾਂ ਨਾਲ ਅਹੰਤਾ ਦੀ ਮੌਤ ਤੇ ਆਤਮ ਜਾਗ੍ਰਤ ਦੇ ਰਹੇ ਹਨ, ਤੇ ਤੀਰ ਚਲਾਕੇ ਦੰਡ ਯੋਗ ਦੋਖੀਆਂ ਤੇ ਖਲਾਂ ਨੂੰ ਪਾਪ ਕਰਨ ਤੋਂ ਅਸਮਰੱਥ ਕਰ ਰਹੇ ਹਨ।

ਪਹਿਲੀਆਂ ਤੁਕਾਂ ਵਿਚ ਜੋ ਛੱਲਿਆਂ ਛਾਪਾਂ ਦੀ ਖੂਬਸੂਰਤੀ, ਹੀਰਿਆਂ ਜੜਤ ਕੰਕਨਾਂ ਦੀ ਸੁੰਦਰਤਾਈ ਦਰਸਾਈ ਹੈ, ਇਹ ਰਾਜਸ਼ੋਭਾ ਵਰਣਨ ਕੀਤੀ ਹੈ, ਭਾਵ ਹੈ ਕਿ ਸਿਪਾਹੀ ਪਦ ਦੇ ਬੀਰਾਸਨੀ ਜੋਧਾ ਨਹੀਂ, ਪਰ ਰਾਜ ਪਦ ਦੇ ਬੀਰਾਸਨੀ ਜੋਧਾ ਹਨ।

ਸ੍ਵੈਯਾ: ਕਟ ਸੋਂ ਪਟ ਤੇਗ਼ ਨਿਖੰਗ ਕਸੇ, ਮੁਖ ਮੰਦ ਹਸੇ ਦਮਕੈ ਕਿ ਛਟਾ ਹੀ।
ਮੁਕਤਾ ਗਰ ਮਾਲ ਬਿਸਾਲ ਬਨੀ, ਸ਼ਮਸ਼੍ਰਾਨਨ ਸ਼ਜਾਮ ਭਲੀ ਉਪਮਾਹੀ।
ਹਿਤ ਸੋਂ ਤਮ ਸੋਮ ਕਿ ਪਾਸ ਬਸਜੋ, *ਮੁਖ ਪੰਕਜ ਪੈ ਮਧੁ ਪੁੰਜ ਸੁਹਾਹੀਂ।

ਅਬ ਆਨ ਕੀ ਆਸ ਨਿਰਾਸ ਭਈ,
ਕਲਗ਼ੀਧਰ ਬਾਸ ਕੀਯੋ ਮਨ ਮਾਹੀ ॥੩੦॥

ਕਟ=ਲੱਕ।

ਪਟ=ਕਪੜਾ ਜੋ ਲੱਕ ਨਾਲ ਬੰਨ੍ਹਦੇ ਹੁੰਦੇ ਸਨ। ਪਟਕਾ, ਕਮਰ ਕੱਸੇ ਦਾ ਕਪੜਾ। ਤੇਗ਼=ਤਲਵਾਰ। ਨਿਖੰਗ=ਤੀਰਾਂ ਦਾ ਭੱਥਾ।

ਕਸੇ=ਕੱਸੇ ਹੋਏ ਹਨ।

ਮੁਖ ਮੰਦ ਹਸੇ=ਮੂੰਹੋਂ ਥੋੜਾ ਹਸਦੇ ਹਨ, ਭਾਵ ਮੁਸਕ੍ਰਾਹਟ ਤੋਂ ਹੈ।

ਕਿ=ਮਾਨੋਂ। ਛਟਾ=ਬਿਜਲੀ। ਮੁਕਤਾ=ਮੋਤੀਆਂ ਦੀ।

ਗਰ-ਗਲੇ ਵਿਚ। ਮਾਲ=ਮਾਲਾ।

ਬਿਸਾਲ=ਵਡੀ, ਮੋਤੀਆਂ ਦੀ ਵਡੀ ਮਾਲਾ।

ਬਨੀ=ਬਨ ਬਨ ਪੈ ਰਹੀ ਹੈ, ਫਬ ਰਹੀ ਹੈ।

ਸ਼ਮਸ਼੍ਰਾਨਨ=ਸ਼ਮਸ਼੍ਰ=ਦਾੜ੍ਹਾ+ਆਨਨ=ਮੁਖ, ਚਿਹਰਾ। [ਸੰਸ. ਸ਼ਮਸ਼੍ਰ=ਦਾੜ੍ਹਾ।]

ਸ਼ਜਾਮ=ਕਾਲੀ। ਤਮ=ਹਨੇਰਾ, ਸ਼ਜਾਮਤਾ।

ਸੋਮ=ਚੰਦ੍ਰਮਾ। ਮੁਖਪੰਕਜ=ਮੁਖਾਰਬਿੰਦ, ਮੁਖ ਕਮਲ।

ਮਧੁ+ਪੁੰਜ=ਮਧੁਪ ਪੁੰਜ-ਭੌਰਿਆਂ ਦਾ ਝੁੰਡ। ਸੁਹਾਹੀ=ਸੁਹਾ ਰਿਹਾ ਹੈ।

ਨਿਰਾਸ=ਆਸ ਤੋਂ ਰਹਿਤ। (ਅ) ਨਿਰਾਸ ਦਾ ਅਰਥ ਏਥੇ ਨਿਰੱਸ ਬੀ ਕਰਦੇ ਹਨ।

ਅਰਥ: (ਕਵਿ ਜੀ ਅਪਣੇ ਧਯਾਨ ਬਸੀ ਗੁਰੂ ਮੂਰਤੀ ਦਾ 'ਮਨਮੋਹਨ' ਦਰਸ਼ਨ ਵਰਣਨ ਕਰਦੇ ਹਨ:-) ਲੱਕ ਨਾਲ ਪਟਕਾ (ਤੇ ਉਸ ਵਿਚ) ਤਲਵਾਰ (ਤੇ) ਭੱਥਾ ਕੱਸੇ (ਹੋਏ ਹਨ,) ਮੁਖੜੇ ਤੋਂ ਮੁਸਕ੍ਰਾ ਰਹੇ ਹਨ, ਮਾਨੋ, ਬਿਜਲੀ ਚਮਕ ਰਹੀ ਹੈ।

ਗਲੇ (ਵਿਚ) ਮੋਤੀਆਂ ਦੀ ਵਡੀ ਮਾਲਾ ਫਬ ਰਹੀ ਹੈ, ਚਿਹਰੇ ਪਰ ਕਾਲੀ ਦਾੜ੍ਹੀ ਸੁਹਾ ਰਹੀ ਹੈ, (ਜਿਸਦੀ ਚੰਗੀ) ਉਪਮਾ (ਐਉਂ ਬਣਦੀ) ਹੈ

(ਕਿ) ਪਜਾਰ ਨਾਲ ਹਨੇਰਾ ਚੰਦ੍ਰਮਾ ਦੇ ਪਾਸ ਜਾ ਬਸਿਆ ਹੈ, (ਅਥਵਾ) ਮੁਖ (ਰੂਪੀ) ਕਮਲ ਉਤੇ (ਮਾਨੋਂ) ਭੌਰਿਆਂ ਦੇ ਝੁੰਡ ਸੁਹਾ ਰਹੇ ਹਨ।

(ਐਸੀ ਮਨੋਹਰ ਮੂਰਤੀ (ਸ਼੍ਰੀ) ਕਲਗੀਧਰ ਜੀ ਨੇ (ਮੇਰੇ) ਹਿਰਦੇ ਵਿਚ ਵਾਸਾ ਕਰ ਲਿਆ ਹੈ, ਹੁਣ ਹੋਰ (ਸਭ) ਕਿਸੇ ਦੀ ਆਸਾ (ਦਿਲੋਂ) ਦੂਰ ਹੋ ਗਈ ਹੈ।

ਭਾਵ: ੨੫ਵੇਂ ਸ੍ਵੈਯੇ ਦਾ ਆਰੰਭ ਜਿਸ ਭਾਵ ਤੋਂ ਕੀਤਾ ਸਾਨੇ, ਉਸੇ ਭਾਵ ਤੇ ਕਵੀ ਜੀ ਤੀਸਵੇਂ ਸ੍ਵੈਯੇ ਦਾ ਅੰਤ ਕਰਦੇ ਹਨ

੨੫ਵੇਂ ਸ੍ਵੈਯੇ ਦੀ ਆਰੰਭਕ ਤੁਕ- 'ਗੋਬਿੰਦ ਸਿੰਘ ਗੁਰੂ ਗਤਿ ਦਾਯਕ ਆਨ ਕੀ ਆਸ ਨਹੀਂ ਮਨ ਰਾਈ':

੩੦ਵੇਂ ਸ੍ਵੈਯੇ ਦੀ ਅੰਤਲੀ ਤੁਕ- 'ਅਬ ਆਨ ਕੀ ਆਸ ਨਿਰਾਸ ਭਈ ਕਲਗੀਧਰ ਬਾਸ ਕੀਯੋ ਮਨ ਮਾਹੀ'; ਵਿਚਕਾਰ, -ਅਪਣੀ ਪ੍ਰੇਮ ਬਿਹਬਲਤਾ*, ਗੁਰੂ ਜੀ ਦਾ ਯਸ਼+, ਅਪਣੀ ਅਵਗੁਣੀ ਭਰਪੂਰ ਦਸ਼ਾ ਤੇ ਸਤਿਗੁਰ ਜੀ ਦਾ ਗੁਣ ਨਿਧਾਨ ਰੂਪ ਤੇ ਗੁਣਕਾਰੀ ਬਿਰਦ* ਦੀ ਕੀਰਤੀ ਕਰਦੇ ਹੋਏ, ਧਜਾਨ ਤੇ ਆਉਂਦੇ ਹਨ, ਪਹਿਲਾਂ ਸਤਿਗੁਰ ਜੀ ਦਾ

---

*੨੫ਵਾਂ ਸ੍ਵੈਯਾ।

+੨੬ਵਾਂ ਕਬਿੱਤ।

*੨੭ਵਾਂ ਕਬਿੱਤ।

ਘੋੜੇ ਚੜਿਆ ਦਰਸ਼ਨ+, ਫੇਰ ਬੀਰਾਸਨੀ ਦਰਸ਼ਨ++ ਅਤੇ ਉਨ੍ਹਾਂ ਦੇ ਦ੍ਰਿਸ਼ਟਾ ਪਦ ਦੇ ਰੁਖ਼ ਨੂੰ ਪੂਰਨ ਰੂਪਕ ਵਿਚ ਗੋਬਿੰਦ ਰੂਪਤਾ ਅਰਥਾਤ ਇਲਾਹੀ ਰੱਬੀ ਰੰਗ ਵਿਚ ਦਰਸਾਯਾ ਹੈ। ਬੀਰਰਸ ਦਾ ਰੂਪਕ ਯੋਗ ਮਾਰਗ ਦੇ 'ਦ੍ਰਿਸ਼ਟਾ ਪਦ' ਵਾਂਙੂ ਦੱਸਦੇ ਹੋਏ ਆਪਣੇ ਧਯਾਨਿਸ਼ਟ* ਜੀ ਦਾ ਭਗਵੰਤ ਰੂਪ ਹੋਣਾ ਸੂਚਤ ਕਰਾਇਆ ਹੈ। ਫੇਰ ਸਹਿਜ ਸੁਭਾ ਦਾ ਭਗਤਾਂ ਦੇ ਮਨ ਨੂੰ ਹਰਨ ਵਾਲਾ ਦਰਸ਼ਨ, ਜਿਸ ਵਿਚ ਗਲੇ ਵਿਚ ਮਾਲਾ ਦੱਸੀ ਹੈ, ਭਾਵ-ਸਿਮਰਣ ਦੇ ਧਨੀ ਤੇ ਦਾਤੇ ਹੋਣ ਦੀ ਸਮਰੱਥਾ ਤੋਂ ਹੈ, ਇਸ ਤੋਂ ਪਹਿਲੇ ਬੀਰਰਸੀ ਧਾਰਨਾਂ ਵਰਣਨ ਕੀਤੀ ਹੈ, ਇਹ ਤੀਸਵੇਂ ਸ੍ਵੈਯੇ ਵਿਚ ਦੋਏ ਰੰਗ ਦਰਸਾਏ ਹਨ। ਜਿਸਦੀ ਅੰਤਲੀ ਤੁਕ ਵਿਚ ਕਲਗੀਧਰ ਜੀ ਦੇ ਅਪਣੇ ਹਿਰਦੇ ਵਿਚ ਨਿਵਾਸ ਕਰ ਲੈਣ ਦੀ, ਅਰਥਾਤ ਅਪਣੇ ਮਨ ਦੀ 'ਧਯਾਨ ਸਿੱਧ' ਅਵਸਥਾ ਪ੍ਰਤਿਪਾਦਨ ਕੀਤੀ ਹੈ। ਅੱਗੋਂ ਹੁਣ ਉਸ ਮਨੋਹਰ ਮੂਰਤਿ ਵਾਲੇ ਪਿਆਰੇ ਜੀ ਅੱਗੇ ਅਰਦਾਸ ਆਰੰਭ ਕਰਦੇ ਹਨ:-

ਸ੍ਵੈਯਾ: ਭੂਲ ਜੋ ਚੂਕ ਭਈ ਹਮ ਤੇ ਗੁਰ! ਕਿੰਕਰ ਸੋ ਤੁਮ ਤੇ ਬਖ਼ਸ਼ਾਵਤਿ।
ਲਾਜ ਰਖੋ ਨਿਜ ਨਾਮਹਿ ਕੀ, ਸਿਖ ਮੈਂ ਤੁਮਰੋ ਜਗ ਮਾਂਹਿ ਕਹਾਵਤਿ।
ਤੂੰ ਬਖਸ਼ੰਦ ਸਦਾ ਸੁਖਦਾਇਕ, ਮੋ ਮਨ ਨਾਂਹਿ ਬਿਸ਼ੈ ਛੁਟਕਾਵਤਿ।
ਲੋਹ ਤੇ ਹੇਮ ਇਰੰਡ ਤੇ ਚੰਦਨ, ਮਾਨੁਖ ਤੇ ਸੁਰ ਤੂੰ ਹੀ ਬਨਾਵਤਿ ॥੩੧॥

ਭੂਲ ਜੋ ਚੂਕ=ਜੋ ਭੁੱਲ ਚੁੱਕ। ਭੁੱਲ=ਭੁੱਲਾਂ। ਚੁੱਕ-ਉਕਾਈਆਂ।
ਹਮਤੇ=ਸਾਥੋਂ, ਮੁਰਾਦ ਹੈ-ਮੈਥੋਂ। ਕਿੰਕਰ=ਦਾਸ। ਹੇਮ=ਸੋਨਾ।
ਇਰੰਡ=ਹਿਰੰਡ। ਹਰਨੋਲੀ। ਇਕ ਨੀਵਾਂ ਪੇੜ ਹੈ, ਬਾਂਸ ਤੇ ਇਸ ਪਰ ਚੰਦਨ ਦੀ ਖੁਸ਼ਬੋ ਵੀ ਨਹੀਂ ਚੜ੍ਹਦੀ ਇਸ ਕਰਕੇ ਬੀ ਇਸਨੂੰ ਨੀਵਾਂ ਕਹਿੰਦੇ ਹਨ, ਭਾਵ ਆਪਣੇ ਨੀਵੇਂ ਹੋਣ ਤੋਂ ਹੈ। ਇਹੋ ਭਾਵ ਲੋਹੇ ਤੋਂ ਹੈ। ਕਵਿ ਸੰਕੇਤ ਵਿਚ ਅਕਸਰ ਤਾਂਬੇ ਨੂੰ ਪਾਰਸ ਸੋਨਾ ਬਨਾਉਂਦਾ ਦਸਦੇ ਹਨ, ਪਰ ਕਵਿ ਜੀ ਦੱਸਦੇ ਹਨ ਕਿ ਤੁਸੀਂ ਲੋਹੇ ਨੂੰ ਸੋਨਾ ਤੇ ਅਰਿੰਡ ਨੂੰ ਚੰਦਨ ਬਨਾ ਲੈਂਦੇ ਹੋ। ਭਾਵ ਅਸੰਭਵ ਨੂੰ ਸੰਭਵ ਕਰ ਲੈਂਦੇ ਹੋ।

ਅਰਥ: ਜੋ ਭੁੱਲ ਚੁੱਕ ਮੈਥੋਂ ਹੋਈ ਹੈ (ਹੇ) ਗੁਰੂ! (ਇਹ) ਦਾਸ ਤੁਹਾਥੋਂ ਉਹ (ਸਭ) ਬਖਸ਼੍ਵਾਉਂਦਾ ਹੈ। (ਕਿਉਂਕਿ) ਮੈਂ ਜਗਤ ਵਿਚ ਆਪਦਾ ਸਿੱਖ ਅਖਵਾਉਂਦਾ ਹਾਂ (ਇਸ ਲਈ ਆਪ) ਆਪਣੇ ਨਾਮ ਦੀ ਲਾਜ ਰਖੋ। ਮੇਰਾ ਮਨ ਵਿਸ਼ਿਆਂ ਤੋਂ ਛੁਟਦਾ ਨਹੀਂ, (ਹੇ) ਸੁਖਦਾਤੇ! ਤੂੰ ਸਦਾ ਬਖਸ਼ਿੰਦ ਹੈਂ। (ਆਪਣੀ ਬਖਸ਼ਿਸ਼ ਨਾਲ) ਲੋਹੇ ਤੋਂ ਸੋਨਾ, ਅਰਿੰਡ ਤੋਂ ਚੰਦਨ ਅਤੇ ਮਾਨੁਖ ਤੋਂ ਦੇਵਤਾ ਤੂੰ ਹੀ ਬਨਾਉਂਦਾ ਹੈਂ।

ਭਾਵ: ਪ੍ਰੇਮ ਮਾਰਗ ਦੇ ਜਾਣੂ ਕਵਿ ਜੀ ਇਸ ਸ੍ਵੈਯੇ ਵਿਚ ਸਤਿਗੁਰੂ-ਅਪਣੇ ਇਸ਼ਟ ਤੇ ਸ਼ਿਰਮੌਰ ਤੇ ਪਜਾਰ ਦੇ ਅਵਿਲੰਭ-ਸ੍ਰੀ ਕਲਗੀਧਰ ਜੀ ਅੱਗੇ ਅਪਣੇ ਬਖਸ਼ੇ ਜਾਣ ਦੀ ਅਰਦਾਸ ਕਰਦੇ ਹਨ। ਪਹਿਲੇ ਤਾਂ ਅਪਣੀਆਂ ਜੀਵਨ ਦੀਆਂ ਭੁੱਲਾਂ ਚੁੱਕਾਂ ਦਾ ਇਕਰਾਰ ਕਰਦੇ ਹਨ, ਜੋ ਮਾਨੁਖ ਹੋਣ ਕਰਕੇ ਉੱਚ ਜੀਵਨ ਦੇ ਅੱਪੜਨ ਦੇ ਹੀਲੇ ਕਰਨ ਵਾਲਿਆਂ ਤੋਂ ਹੁੰਦੀਆਂ ਰਹਿੰਦੀਆਂ ਹਨ, ਉਨ੍ਹਾਂ ਦਾ ਵੇਰਵਾ ਨਹੀਂ ਕਰਦੇ,

+੨੮ਵਾਂ ਕਬਿੱਤ।
++੨੯ਵਾਂ ਸ੍ਵੈਯਾ।

ਕਹਿੰਦੇ ਹਨ ਜੋ ਭੁੱਲ ਤੇ ਚੁੱਕ ਹੋਈ ਹੈ ਸਭ ਬਖਸ਼ੋ। ਜੋ ਕਰਨਾ ਚਾਹੀਦਾ ਸੀ ਤੇ ਨਹੀਂ ਹੋ ਸਕਿਆ ਉਹ 'ਚੂਕ' ਹੈ, ਜੋ ਕਰਨਾ ਨਹੀਂ ਚਾਹੀਦਾ ਸੀ ਤੇ ਹੋ ਗਿਆ ਹੈ ਉਹ 'ਭੁੱਲ' ਹੈ। ਇਨ੍ਹਾਂ ਦੋ ਹੀ ਕਿਸਮਾਂ ਵਿਚ ਸਾਰੇ ਦੋਸ਼ ਵੰਡੇ ਜਾ ਸਕਦੇ ਹਨ, ਸੋ ਕਵਿ ਜੀ ਨੇ ਦੋਹਾਂ ਦਾ ਨਾਉਂ ਲੈ ਕੇ ਸਾਰੇ ਦੋਸ਼ਾਂ ਦਾ ਇਕਰਾਰ ਕੀਤਾ ਹੈ, ਫਿਰ ਇਕ ਹੋਰ ਦੋਸ਼ ਦਾ ਵੱਖਰਾ ਇਕਰਾਰ ਕਰਦੇ ਹਨ-ਕਿ ਮੇਰੇ ਪਾਸੋਂ ਵਿਸ਼ੇ ਨਹੀਂ ਛੁੱਟਦੇ। ਇਹ ਦੋ ਹੋਰ ਵੰਡਾਂ ਦੋਸ਼ਾਂ ਦੀਆਂ ਹਨ, ਉਹ ਇਹ ਹਨ: ਇਕ ਤਾਂ ਬਦੀਆਂ ਹਨ ਜੋ ਦੁੱਖ ਤੇ ਕਸ਼ਟ ਜਗਤ ਵਿਚ ਦੇਂਦੀਆਂ ਹਨ ਯਾ ਵਧਾਉਂਦੀਆਂ ਹਨ, ਜਿਹਾਕੁ: ਧੱਕਾ, ਚੋਰੀ, ਮਾਰ ਕੁਟਾਈ, ਕਤਲ। ਦੂਸਰੇ ਸਰੀਰ ਦੀਆਂ ਸੁਭਾਵਕ ਭੁੱਖਾਂ ਜੋ ਹੱਦ ਬੰਨੇ ਯਾ ਮਰਯਾਦਾ ਰੱਖ ਕੇ ਦੋਸ਼ ਬਣ ਜਾਂਦੀਆਂ ਹਨ ਅਤੇ ਅਪਣੇ ਫਲ ਵਿਚ ਮਨ ਨੂੰ ਸਰੀਰੀ ਸੁੱਖਾਂ ਵਿਚ ਬੰਨ੍ਹਦੀਆਂ ਹਨ ਤੇ ਉੱਚੇ ਰਸ-ਆਤਮ ਰਸ-ਵਿਚ ਉਠਣ ਨਹੀਂ ਦੇਂਦੀਆਂ, ਇਸ ਵਿਚ ਸਾਰੇ ਇੰਦ੍ਰੀਆਂ ਦੇ ਰਸ ਆ ਜਾਂਦੇ ਹਨ। ਇਸਨੂੰ ਕਵੀ ਜੀ ਨੇ 'ਵਿਖੇ' ਕਹਿਕੇ ਦੱਸਿਆ ਹੈ। ਸੋ ਸਾਰੇ ਦੋਸ਼ ਆ ਗਏ।

'ਭੂਲ, ਚੂਕ, ਵਿਸ਼ੇ ਤੋਂ ਨਾ ਛੁਟਕਾਰਾ' ਕਵਿ ਨੇ ਇਸ ਤਰ੍ਹਾਂ ਨਹੀਂ ਕਹੇ ਜਿਵੇਂ ਕੋਈ ਨਿਵਰ ਤੇ ਨਿਸੰਗ ਪਾਪੀ ਹੁੰਦਾ ਹੈ; ਪਰ ਇੰਞ ਜਿਵੇਂ ਕੋਈ 'ਉੱਚ ਜੀਵਨ' ਵਿਚ ਉਡਦਾ ਰਾਮਰਸ ਦੇ ਯਤਨਾਂ ਵਿਚ ਹੱਥ ਪੈਰ ਮਾਰਦਾ, ਉੱਕ ਉੱਕ, ਭੁੱਲ ਭੁੱਲ ਤੇ ਆਪੇ ਤੇ ਕਾਬੂ ਰੱਖਣੋਂ ਕਿਸੇ ਵੇਲੇ ਬੇਵਸ ਹੋ ਤਿਲਕਦਾ ਹੈ। ਜਿਵੇ, ਤਰਨ ਵਾਲੇ ਤਾਰੂ ਤੋਂ ਕਦੇ ਗ਼ਲਤ ਹਥ ਪੈਰ ਵੱਜ ਕੇ ਗ਼ੋਤੇ ਆ ਜਾਂਦੇ ਹਨ।

ਫਿਰ ਆਪ ਅਪਣੇ ਸੁਭਾਵ ਦੇ ਅਸਲੇ ਦਾ ਇਕਰਾਰ ਕਰਦੇ ਹਨ ਕਿ ਮੇਰਾ ਅਸਲਾ ਹੀ- 'ਦੇਵ' ਬਣਨ ਵਾਲਾ- 'ਉਚੇ ਜੀਵਨ' ਵਿਚ ਜਾਣ ਵਾਲਾ ਨਹੀਂ ਹੈ, ਮੁਰਾਦ ਹੈ ਕਿ ਇਨਸਾਨ ਅਪਣੇ ਸਰੀਰਕ ਸੁਭਾਵ ਵਿਚ ਤਾਂ ਪਸ਼ੂ ਹੈ, ਸੋ ਇਸਦੇ 'ਮਾਨੁਖ ਸੁਭਾਵ' ਦੇ ਕੰਮਾਂ ਵਿਚ ਤੇ 'ਦੇਵਤਾ ਸੁਭਾਵ' ਦੇ ਕੰਮਾਂ ਵਿਚ 'ਪਸ਼ੂ ਸੁਭਾਵ' ਪ੍ਰਬਲ ਹੋ ਹੋ ਪੈਂਦਾ ਹੈ, ਇਸ ਗੱਲ ਨੂੰ ਦੱਸਣ ਲਈ ਆਪ ਇਰੰਡ ਤੇ ਲੋਹੇ ਦਾ ਦ੍ਰਿਸ਼ਟਾਂਤ ਵਰਤਦੇ ਹਨ।

ਹੁਣ ਅਪਣੇ ਬਚਣ ਦੀ ਟੇਕ ਅਪਣੇ ਆਪ ਤੋਂ ਉਠ ਗਈ। ਉਹ ਕਿਸ ਪਰ ਗਈ? ਓਹ ਦੱਸਦੇ ਹਨ, ਕਿ ਹੇ ਸਤਿਗੁਰੂ ਤੂੰ ਸਮਰੱਥ ਹੈਂ ਨੀਚਾਂ ਨੂੰ ਉਚ ਜੀਵਨ ਦਾਨ ਕਰਨ ਵਿਚ, ਕਿ ਇਰੰਡ ਵਰਗੇ ਨੀਵੇਂ ਨਖਿੱਧ ਪੋਲੇ ਤੇ ਲੋਹੇ ਵਰਗੇ ਕਠੋਰ ਤੇ ਕਾਲਿਆਂ ਨੂੰ ਚੰਦਨ ਵਾਂਙੂ ਖੁਸ਼ਬੂਦਾਰ ਤੇ ਸੋਨੇ ਵਾਂਙੂ ਨਿਰਮਲ ਚਮਕਦਾ ਤੇ ਕੀਮਤੀ ਬਨਾਉਣ ਵਾਲਾ ਹੈਂ, ਭਾਵ ਮਾਨੁੱਖ ਦੇ ਪਸ਼ੂ ਤੇ ਮਾਨੁੱਖੀ ਸੁਭਾਵ ਨੂੰ ਦੇਵਤਾ ਬਣਾ ਦੇਣ ਵਾਲਾ ਤੂੰ ਹੀ ਸਰਬ ਸਮਰੱਥ ਹੈਂ। ਫਿਰ ਤੇਰੀ ਇਕ ਹੋਰ ਸੱਤਜਾ ਹੈ ਕਿ ਜਿਨ੍ਹਾਂ ਤੇ ਤੂੰ ਮੇਹਰ ਕੀਤੀ, ਓਹ ਤੇਰੇ ਰਾਹ ਟੁਰ ਪਏ, ਪਰ ਫੇਰ ਓਹ ਭੁੱਲਦੇ ਡਿਗਦੇ ਢਹਿੰਦੇ ਹਨ, ਤੂੰ ਬਖਸ਼ੰਦ ਤੇ ਸਦਾ ਸੁਖਦਾਈ ਸੁਭਾਵ ਵਾਲਾ ਉਨ੍ਹਾਂ ਦੀ ਸਹਾਯਤਾ ਕਰਦਾ ਹੈਂ, ਔਗੁਣ ਚਿਤਾਰਕੇ ਤ੍ਰਾਹ ਨਹੀਂ ਦੇਂਦਾ। ਤੀਸਰੀ ਦੁਹਾਈ ਹੈ ਜੋ ਉਨ੍ਹਾਂ ਦੇ ਨਾਮ ਦੀ ਦੇਂਦੇ ਹਨ, ਕਿ ਜਗਤ ਵਿਚ ਮੈਨੂੰ ਤੇਰਾ ਸਿੱਖ ਕਹਿੰਦੇ ਹਨ, ਮੈਨੂੰ ਅਸਿੱਖੀ ਕੰਮਾਂ ਵਿਚ ਤਿਲਕ ਪੈਂਦਿਆਂ ਲੱਜ ਨਹੀਂ ਆਉਂਦੀ, ਪਰ ਆਪ ਨੂੰ ਅਪਣੇ ਨਾਮ ਦੀ ਲਾਜ ਹੈ ਕਿ 'ਮੇਰਾ ਸਿੱਖ ਕਦੇ ਨੀਵਾਂ ਨਹੀਂ, ਸਿੱਖ ਸਦਾ ਉੱਚ ਜੀਵਨ ਵਾਲਾ ਜੀਵ ਹੈ', ਸੋ ਇਸ ਅਪਣੇ ਬਿਰਦ ਕਰਕੇ ਆਪ ਮੈਨੂੰ ਬਖ਼ਸ਼ ਲਓ। ਇਹ ਭਗਤੀ ਭਾਵ ਦੀ ਪੂਰੀ ਤਸਵੀਰ ਹੈ।

ਇਹ ਪਤਾ ਰਹੇ ਕਿ ਜੋ ਆਪਣੇ ਤੋਂ ਟੇਕ ਚਾ ਕੇ ਸਤਿਗੁਰ ਤੇ ਧਰਦੇ ਹਨ ਓਹ ਨਿਰਬਲ ਨਿਤਾਣੇ ਹੋ ਜਾਂਦੇ, ਭੇਤ ਇਹ ਹੈ ਕਿ ਜੋ ਅਪਣੇ ਤੋਂ ਟੇਕ ਚੁੱਕ ਕੇ ਸਤਿਗੁਰ ਨਾਲ ਪ੍ਰੇਮ ਵਿਚ ਜੁੜਦੇ ਹਨ ਉਨ੍ਹਾਂ ਵਿਚ ਸਤਿਗੁਰ ਦੀ ਸੱਤਯਾ ਕੰਮ ਕਰਦੀ ਹੈ, ਓਹ ਸਗੋਂ ਜਗਤ ਦੇ ਹੰਕਾਰੀ ਟੇਕਾਂ ਵਾਲਿਆਂ ਤੋਂ ਵਧੇਰੇ ਤਾਕਤ ਵਾਲੇ ਤੇ ਮਜ਼ਬੂਤ ਚਿੱਤ ਵਾਲੇ ਹੁੰਦੇ ਹਨ।

ਕਬਿੱਤ: ਸੁੰਦਰਤਾ ਸਾਲ ਕਰ ਕਰਭ ਬਿਸਾਲ ਕਰ
ਕਰਿ ਮੱਤ ਚਾਲ ਤਰੁ ਤੁਰਕਨ ਤੋਰੀਆ।
ਹਿੰਦ ਅਵਿਲੰਬ ਤਾਰੇ ਭਵ ਨਿਧਿ ਅੰਬੁ ਸਭਿ
ਦੁਸ਼ਟਨ ਦੰਡ, ਹਰਿ ਰੂਪ ਗੁਰ ਮੋਰੀਆ।
ਕਿੰਕਰ ਉਤਾਰਿ ਪਾਰ ਦੀਜੀਏ ਦਿਦਾਰ ਨਿਜ
ਲਾਗੀ ਤੇਰੇ ਨਾਮ ਤਾਰ ਛੋਰੀ ਆਸ ਹੋਰੀਆ।
ਪਰਜੋ ਦਰਬਾਰ ਸਭੈ ਥਾਂਵ ਨਿਰਧਾਰ ਕਰਿ
ਮੋਖ ਕੇ ਉਦਾਰ ਤੁਮ ਨਮੋ ਕਰ ਜੋਰੀਆ ॥੩੨॥

ਸੁੰਦਰਤਾ ਸਾਲ=ਸੁੰਦਰਤਾ ਦਾ ਘਰ। ਅਤਿ ਸੁੰਦਰ। ਕਰ=ਹੱਥ, ਬਾਹਵਾਂ।

ਕਰਭ=ਹਾਥੀ ਦਾ ਬੱਚਾ, ਕੁਮਾਰ ਹਾਥੀ। ਕਰ=ਸੁੰਡ।

ਕਰਿ=ਕਰੀ-ਹਾਥੀ। ਮੱਤ=ਮਸਤ। ਤਰੁ=ਬ੍ਰਿੱਛ।

ਤੁਰਕਨ ਤਰੁ=ਤੁਰਕ ਰੂਪੀ ਬ੍ਰਿੱਛ। ਤੋਰੀਆ=ਤੋੜੇ, ਭੰਨ ਘੱਤੇ।

ਅਵਿਲੰਬ=ਆਸ਼੍ਰੇ, ਆਸ਼੍ਰੇ ਆਏ, ਆਸ਼੍ਰਿਤ ਆਏ। ਅਥਵਾ ਹਿੰਦੂਆਂ ਨੂੰ ਆਪਣਾ ਆਸਰਾ ਦੇ ਕੇ ਤਾਰਿਆ।

ਭਵਨਿਧਿ=ਸੰਸਾਰ ਰੂਪੀ ਸਮੁੰਦਰ, ਭਵ ਸਾਗਰ।

ਅੰਬੁ=ਜਲ, ਪਾਣੀ।

ਦੰਡ=ਸਜ਼ਾ। ਕਈ ਜਗ੍ਹਾ ਪਾਠ ਦੰਭ-ਹੈ, ਜੇ 'ਦੰਭ' ਪਾਠ ਹੋਵੇ ਤਾਂ 'ਹਰ' ਦੇਹੁਰੀ ਦੀਪਕ ਲੱਗੇਗਾ-ਦੁਸ਼ਟਾਂ ਦਾ ਦੰਭ ਹਰ ਕੇ ਹੇ ਹਰੀ ਰੂਪ!-ਪਰੰਤੂ 'ਦੰਭ' ਪਾਠ ਅਸ਼ੁਧ ਜਾਪਦਾ ਹੈ।

ਕਿੰਕਰ=ਦਾਸ। ਤਾਰ=ਲਿਵ।

ਨਿਰਧਾਰ=ਨਿਰਣੇ ਕਰਕੇ, ਪਰਖਕੇ। ਭਾਵ ਸਾਰੇ ਆਸਰੇ ਨਿਕੰਮੇ ਪਰਖਕੇ।

ਉਦਾਰ=ਸਖੀ। ਦਾਤਾ। ਕਰ=ਹੱਥ। ਜੋਰੀਆ=ਜੋੜਕੇ।

ਅਰਥ: (ਹੇ ਹਰੀ ਰੂਪ ਮੇਰੇ ਗੁਰੂ! ਦੁਸ਼ਟਾਂ ਨੂੰ ਦੰਡ ਦੇਣ ਵਾਲੇ! ਤੂੰ) ਮਸਤ ਹਾਥੀ (ਵਾਂਙੂ ਗੰਭੀਰ) ਚਾਲੇ (ਟੁਰਦਿਆਂ) (ਅਪਣੀਆਂ) ਕੁਮਾਰ ਹਾਥੀ ਦੀ ਸੁੰਡ ਵਰਗੀਆਂ ਲੰਮੀਆਂ (ਅਤੇ) ਅਤਿ ਸੁੰਦਰ (ਸੁਡੌਲ) ਬਾਹਵਾਂ (ਨਾਲ) ਤੁਰਕਾਂ (ਰੂਪੀ) ਬੂਟੇ (ਨੂੰ) ਤੋੜ ਸਿੱਟਿਆ ਹੈ। (ਐਉਂ ਸਾਰੇ) ਦੁਸ਼ਟਾਂ ਨੂੰ ਦੰਡ (ਦੇ ਕੇ) (ਹੇ) ਹਰੀ ਰੂਪ ਮੇਰੇ ਗੁਰੂ! (ਤੂੰ) ਆਸ਼੍ਰਿਤ ਆਏ ਹਿੰਦੂ ਸੰਸਾਰ (ਰੂਪੀ) ਸਮੁੰਦਰ (ਦੇ) ਪਾਣੀਆਂ ਤੋਂ ਸਾਰੇ ਤਾਰ ਦਿੱਤੇ। (ਹੁਣ) ਦਾਸ ਨੂੰ ਪਾਰ ਉਤਾਰੀਏ (ਅਤੇ) ਅਪਣਾ ਦੀਦਾਰ ਬਖਸ਼ੀਏ, (ਇਸ ਨੂੰ) ਹੋਰ (ਸਾਰੀਆਂ) ਆਸਾਂ ਛੱਡ ਕੇ (ਇਕ) ਤੇਰੇ ਨਾਮ ਦੀ ਲਿਵ ਲੱਗ ਰਹੀ ਹੈ। (ਇਹ ਦਾਸ ਹੋਰ) ਸਾਰੀਆਂ ਥਾਵਾਂ ਪਰਖ ਕੇ (ਤੇਰੇ) ਦਰਬਾਰ ਆ ਪਿਆ ਹੈ, (ਅਤੇ ਹੇ) ਮੋਖ ਦੇ ਦਾਤੇ! ਹੱਥ ਜੋੜ ਕੇ ਤੈਨੂੰ ਨਮਸਕਾਰ ਕਰਦਾ ਹੈ।

ਭਾਵ: ਸਤਿਗੁਰੂ ਜੀ ਤੁਰਕ ਦਮਨ ਦੇ ਉਪਕਾਰੀ ਕੰਮ ਨੂੰ ਮਸਤ ਹਾਥੀ ਦੀ ਬੇਪਰਵਾਹ ਚਾਲ ਵਰਣਨ ਕਰਕੇ, ਹਾਥੀ ਦੇ ਬ੍ਰਿਛਾਂ ਨੂੰ ਸੁੰਡ ਨਾਲ ਤੋੜ ਦੇਣ ਨਾਲ ਉਪਮਾਂ ਦੇ ਕੇ, ਉਨ੍ਹਾਂ ਦੀ ਗੰਭੀਰਤਾ, ਬੀਰ ਰਸੀ ਸਮਰੱਥਾ ਤੇ ਅਹਿੱਲ ਆਤਮ ਸੁਭਾਵ ਵਿਚ ਰਹਿ ਕੇ ਐਸੇ ਕਠਨ ਕੰਮਾਂ ਦੇ ਕਰਨ ਦੀ ਸੱਤਜਾ ਦਾ ਦਰਸ਼ਨ ਕਰਾਯਾ ਹੈ; ਫੇਰ ਹਿੰਦੂਆਂ ਨੂੰ ਰਾਜਸੀ ਦੁੱਖਾਂ ਤੋਂ ਤਾਰਨ ਦੇ ਉਪਕਾਰ ਦਾ ਕਥਨ ਕਰਦੇ ਹੋਏ ਉਨ੍ਹਾਂ ਨੂੰ ਭਵਸਾਗਰ ਤੋਂ ਤਾਰ ਦੇਣ ਦਾ ਆਤਮਕ ਲਾਭ ਵੀ ਨਾਲ ਹੀ ਦੱਸਦੇ ਹਨ, ਫਿਰ ਅਰਦਾਸ ਕਰਦੇ ਹਨ ਕਿ ਹੇ ਐਡੇ ਵੱਡੇ ਕੰਮ ਕਰਨ ਵਾਲੇ ਉਦਾਰ ਤੇ ਸਮਰੱਥ, ਮੈਂ ਇਕ ਦਾਸ ਨੂੰ ਵੀ-ਜਿਸਨੇ ਸਾਰੀਆਂ ਹੋਰ ਆਸਾਂ ਛੱਡ ਕੇ ਇਕ ਤੇਰੇ ਨਾਮ ਦੀ ਲਿਵ ਦੀ ਡੋਰ ਲਾਈ ਹੈ, ਹਾਂ, ਹੋਰ ਆਸਰੇ ਕੱਚੇ ਨਿਰਣੇ ਕਰਕੇ ਤੇਰੇ ਦਰਬਾਰ ਦੀ ਦਰ-ਢੱਠਣੀ ਫੜੀ ਹੈ, ਹਾਂ ਹੇ ਮੁਕਤੀ ਦਾਤੇ! ਮੈਨੂੰ ਬੀ ਪਾਰ ਕਰੋ, ਬਾਰੰਬਾਰ ਨਮਸਕਾਰ ਤੇ ਜੋਦੜੀ ਹੈ ਕਿ ਇਸ ਦਾਸ ਨੂੰ ਬੀ ਪਾਰ ਕਰੋ। ਹਾਂ, ਹਰ ਸਿੱਖ ਕਵੀ ਜੀ ਨਾਲ ਇਹੋ ਅਰਦਾਸ ਕਰਦਾ ਹੈ: ਤਾਰੋ, ਹੇ ਦਾਤਾ! ਤਾਰੋ।

## (ੲ) ਗੁਰਮੁਖ-ਵਿਦਜਾ ਤੇ ਨਾਮ ਦਾਤੇ ਦਾ-ਮੰਗਲ।

ਕਬਿੱਤ: ਨਿਤ ਹੀ ਭਗਤਿ ਰਤ, ਨਾਮ ਕੀਨੋ ਬ੍ਰਿਤਿ ਚਿਤ
ਸੰਤਨ ਸੋਂ ਹਿਤ ਅਤਿ, 'ਸੰਤ ਸਿੰਘ' ਨਾਮ ਹੈ।
ਸੁਜਨ, ਦਿਆਲ, ਧੀਰ, ਧਰਮ ਬਿਸਾਲ ਧਰਿ
ਜਾਸ ਬੈਸ ਬਾਲ ਹੂੰ ਤੇ ਭਜਨ ਸੋਂ ਕਾਮ ਹੈ।
ਜਾਂ ਕੇ ਚਰਨੋਦਕ ਕੀ ਬੂੰਦ ਮੈਂ ਬਦਨ ਪਾਇ
ਸੁਮਤਿ ਸਦਨ ਭਯੋ, ਕਦਨ ਬਿਰਾਮ ਹੈ।
ਤਾਂਕੇ ਅਰਬਿੰਦ ਪਦ ਸੁੰਦਰ ਮੁਕੰਦ ਦੁੰਦ
ਬੰਦ ਕਰ ਬੰਦਨਾਂ ਸਦਾ ਮੈਂ* ਸੁਖ ਧਾਮ ਹੈ ॥੩੩॥

ਭਗਤਿ=ਭਗਤੀ, ਪਰਮੇਸ਼ੁਰ ਨਾਲ ਪਿਆਰ, ਸੇਵਾ, ਕੀਰਤਨ, ਨਾਮ ਸਿਮਰਣ, ਲਿਵ ਆਦਿ। [ਸੰਸ. ਭਕ੍ਤਿ]। ਰਤ=ਪ੍ਰੇਮ।

ਬ੍ਰਿਤਿ ਚਿਤ=ਚਿੱਤ ਦੀ ਬ੍ਰਿਤੀ। ਬ੍ਰਿਤੀਆਂ ਪੰਜ ਪ੍ਰਕਾਰ+ ਦੀਆਂ ਹਨ। ਸਾਰੀਆਂ ਚਿੱਤ ਤੋਂ ਉਠਦੀਆਂ ਹਨ। ਅਥਵਾ 'ਨਿਰੋਧ' ਤੋਂ ਉਥਾਨ ਹੋਕੇ ਆਤਮਾ ਚਿੱਤ ਬ੍ਰਿਤੀਆਂ ਨਾਲ ਇਕ ਰੂਪ ਹੁੰਦਾ ਹੈ। ਇਹ ਸਾਰੀਆਂ ਬ੍ਰਿਤੀਆਂ ਜੀਵ ਨੂੰ ਸੰਸਾਰਾਕਾਰ ਕਰਦੀਆਂ ਹਨ। ਕਵੀ ਸੰਤੋਖ ਸਿੰਘ ਜੀ ਆਪਣੇ ਵਿੱਦਯਾ ਦਾਤੇ ਜੀ ਬਾਬਤ ਦਸਦੇ ਹਨ ਕਿ ਉਨ੍ਹਾਂ ਨੇ ਚਿੱਤ ਦੀ ਬ੍ਰਿਤੀ ਹੀ ਨਾਮ ਕਰ ਰੱਖੀ ਹੈ। ਕਟਾਖਯ ਇਹ ਹੈ ਕਿ ਭਗਤੀ ਮਾਰਗ ਦੀ 'ਚਿੱਤ ਦੀ ਸਮਾਹਿਤ ਅਵਸਥਾ' ਵਿਚ ਰਹਿੰਦੇ ਹਨ। ਉਨ੍ਹਾਂ ਦੀ ਬ੍ਰਿਤੀ ਹੀ ਨਾਮ ਹੋ ਗਈ ਹੈ; ਭਾਵ ਹੈ, ਸਦਾ ਸਹਿਜ ਸਮਾਧੀ ਵਿਚ ਰਹਿੰਦੇ ਹਨ, ਜੇ ਉਸ ਤੋਂ ਉਠਦੇ ਹਨ ਤਦ ਵੀ ਸਾਈਂ ਨਾਲ ਜੁੜਵੇਂ ਰੁਖ ਵਾਲੀ ਬ੍ਰਿਤੀ ਵਿਚ ਰਹਿੰਦੇ ਹਨ। ਉਹ ਜੀਵਨ ਮੁਕਤ ਹਨ ਪਰ ਸਿੱਖੀ ਆਦਰਸ਼ ਦੇ।

---

*ਪਾਠਾਂਤ੍ਰ-ਮੇ, ਅਤੇ-ਸੁ-ਬੀ ਹੈ।

+ਬ੍ਰਿਤੀਆਂ ਅਨੇਕ ਹਨ, ਪਰ ਪੰਜਾਂ ਵਿਚ ਵੰਡੀਆਂ ਜਾਂਦੀਆਂ ਹਨ:-ਪ੍ਰਮਾਣ, ਵਿਪਰਯਜਯ, ਵਿਕਲਪ, ਨਿਦ੍ਰਾ, ਸਿਮ੍ਰਤੀ। ਫੇਰ ਪ੍ਰਭਾਵ ਕਰਕੇ ਦੋ ਪ੍ਰਕਾਰ ਦੀਆਂ ਹਨ:-ਕਲਿਸ਼ਟ, ਅਕਲਿਸ਼ਟ। ਤਿੰਨਾਂ ਗੁਣਾਂ ਕਰਕੇ ਬ੍ਰਿਤੀਆਂ ਦੇ ਤ੍ਰੈ ਹੋਰ ਰੂਪ ਹਨ:-ਸ਼ਾਂਤ, ਘੋਰ, ਮੂਢ।

ਸੁਜਨ=ਭਲੇ ਪੁਰਖ। ਹਰ ਇਕ ਨਾਲ ਸੱਜਣਤਾਈ ਕਰਨ ਵਾਲੇ, ਸ੍ਰੇਸ਼ਟ, ਨੇਕ, ਸੱਜਣ।

ਧੀਰ=ਧੀਰਜੀ। ਧੀਰਜ ਵਾਲੇ।

ਧਰਮ ਬਿਸਾਲ ਧਰਿ=ਵਡੇ ਧਰਮ ਦੇ ਧਾਰਨ ਵਾਲੇ ਹਨ (ਅ) ਵਿ-ਵਿਸ਼ੇਸ਼ ਕਰਕੇ। ਸਾਲ=ਸ੍ਰੇਸ਼ਟ। ਵਡੇ ਸ੍ਰੇਸ਼ਟ ਧਰਮ ਦੇ ਧਾਰਨ ਵਾਲੇ ਹਨ। (ੲ) ਪਰੰਤੂ ਬਿਸਾਲ ਤੋਂ ਕਵੀ ਦਾ ਇਸ਼ਾਰਾ ਸਿੱਖੀ ਮਾਰਗ ਵੱਲ ਹੈ, ਤੇ ਇਹ-ਧਰਿ-ਦਾ ਕ੍ਰਿਯਾ-ਵਿਸ਼ੇਸ਼ਨ ਹੈ ਕਿ-ਧਰਮ ਦੀ (ਧਾਰਨਾ ਨੂੰ) (ਬਿਸਾਲ=) ਪੱਕੀ ਤਰ੍ਹਾਂ ਧਾਰਨ ਵਾਲੇ ਹਨ।

ਬੈਸ=ਉਮਰਾ। ਚਰਨੋਦਕ=ਚਰਨ+ਉਦਕ=ਚਰਨਾਂ ਦਾ ਪਾਣੀ।

ਬਦਨ=ਮੂੰਹ। ਅਕਸਰ ਅਰਥ ਐਉਂ ਕਰਦੇ ਹਨ:-ਜਿਨ੍ਹਾਂ ਦੇ ਚਰਣਾਂਮ੍ਰਿਤ ਦੀ ਬੂੰਦ ਮੂੰਹ ਵਿਚ ਪਾ ਕੇ। ਪਰੰਤੂ ਪਾਠ ਹੈ, 'ਬੂੰਦ ਮੈਂ ਬਦਨ ਪਾਇ'।ਕਵਿ ਜੀ ਦਾ ਕਟਾਖਜ ਇਹ ਜਾਪਦਾ ਹੈ ਕਿ ਚਰਣਾਂ ਦੇ ਪਾਣੀ ਦੀ ਬੂੰਦ ਪੀਣੀ ਤਾਂ ਕਿਤੇ ਰਹੀ, ਉਸ ਵਿਚ ਆਪਣਾ ਮੂੰਹ ਦੇਖ ਕੇ। ਜਲ ਦੀ ਬੂੰਦ ਸ਼ੀਸ਼ੇ ਵਾਂਙੂ ਸ਼ਫਾਫ ਹੁੰਦੀ ਹੈ, ਉਸ ਵਿਚ ਮੂੰਹ ਦੇਖਣਾ ਮਾਤ੍ਰ ਹੀ ਕਾਫੀ ਹੈ। ਮੁਰਾਦ ਇਹ ਹੈ ਕਿ ਉਨ੍ਹਾਂ ਦੇ ਦਰਸ਼ਨ ਮਾਤ੍ਰ ਨਾਲ ਗਜਾਨਵਾਨ ਹੋ ਜਾਈਦਾ ਹੈ।

ਸੁਮਤਿਸਦਨ=[ਸੁ+ਮਤਿ=ਸ੍ਰੇਸ਼ਟ ਬੁਧੀ। ਸਦਨ=ਘਰ] ਵਿਦ੍ਵਾਨ। ਚਤੁਰ। ਪ੍ਰਬੀਨ।

ਕਦਨ ਬਿਰਾਮ=[ਕਦਨ=ਕੱਟਣ ਵਾਲਾ। ਬਿਰਾਮ=ਟਿਕਾਉ। ਅਰਾਮ] ਅਰਾਮ ਦੇ ਕੱਟਣ ਵਾਲਾ*।

ਭਾਵ, ਨਾ ਕੇਵਲ ਕਵੀ ਵਿਦਵਾਨ ਹੋ ਗਿਆ ਹੈ, ਸਗੋਂ ਵਿਦਜਾ ਸਬੰਧੀ ਕੰਮ ਕਰਨ ਵਿਚ ਅਰਾਮ ਦੇ ਕੱਟਣ ਵਾਲਾ, ਭਾਵ ਅਥੱਕ ਮਿਹਨਤੀ-ਅਥੱਕ ਕੰਮ ਕਰਨ ਵਾਲਾ-ਹੋ ਗਿਆ ਹੈ। (ਅ)।ਕਦਨ=ਦੁਖ, ਪਾਪ, ਕਲੇਸ਼। ਬਿਰਾਮ=ਸਮਾਪਤੀ, ਅੰਤ] ਦੁਖਾਂ ਦੀ ਸਮਾਪਤੀ ਹੋ ਗਈ ਹੈ।

ਅਰਬਿੰਦ=ਕਮਲ। ਅਰਬਿੰਦ ਪਦ=ਕਮਲਾਂ ਵਰਗੇ ਪੈਰ।

ਚਰਣਾਰਬਿੰਦ। ਮੁਕੰਦ=ਮੁਕਤੀ ਦਾਤਾ।

ਦੁੰਦ=ਦੋ। ਜੇ 'ਕਰ' ਨਾਲ ਇਹ ਪਦ ਲਗੇ ਤਾਂ, 'ਦੁੰਦ ਕਰ'=ਦੋਵੇਂ ਹੱਥ। (ਅ) ਜੇ ਦੁੰਦ ਨੂੰ ਪਿੱਛੇ ਲਾਈਏ ਤਾਂ, 'ਦੁੰਦ ਪਦ'=ਦੋਹਾਂ ਚਰਨਾਂ ਉਤੇ। (ੲ) ਜੇ ਦੁੰਦ ਨੂੰ ਦ੍ਵੰਦ ਪੜ੍ਹੀਏ ਤਾਂ=ਦੋ ਪਰਸਪਰ ਵਿਰੋਧੀ ਸ਼ੈਆਂ ਦਾ ਜੋੜਾ, ਜੈਸੇ ਕਾਲਾ ਚਿੱਟਾ, ਸਰਦੀ ਗਰਮੀ, ਸੁਖ ਦੁਖ, ਪਾਪ ਪੁੰਨ। ਭਾਵ ਮਾਯਕ ਜੀਵ ਦ੍ਵੰਦਾਂ ਵਿਚ ਫਸੇ ਹੀ ਮਰ ਜੰਮ ਰਹੇ ਹਨ। ਇਹ ਅਰਥ ਲਾਉਣਾ ਹੋਵੇ ਤਾਂ 'ਮੁਕੰਦ ਦੁੰਦ' ਪਾਠ ਹੋਊ, ਅਰਥਾਤ, ਦ੍ਵੰਦਾਂ ਤੋਂ ਮੁਕਤੀ ਦਾਤਾ ਹਨ।

ਸੁਖ ਧਾਮ ਹੈ=ਮੇਰੇ (ਵਿਦਯਾ ਉਸਤਾਦ) ਸੁਖ ਦਾ ਧਾਮ (ਘਰ) ਹੈਨ। (ਅ) ਮੈਂ (ਨਿਤ ਬੰਦਨਾ ਕਰਕੇ) ਸੁਖ ਦਾ ਧਾਮ ਹੋਇਆ ਹਾਂ। (ੲ) ਅਸ਼ੀਰਬਾਦ ਮੰਗਦੇ ਹਨ ਕਿ ਮੈਂ ਅਪਣੇ ਉਸਤਾਦ ਨੂੰ ਬੰਦਨਾਂ ਕਰਕੇ ਸੁਖ ਦਾ ਧਾਮ ਹੋਵਾਂ। 'ਹੈ' ਨੂੰ ਫੇਰ 'ਹ੍ਵੈ' ਪੜ੍ਹਨਾ ਪਵੇਗਾ।

ਅਰਥ: (ਮੇਰੇ ਵਿਦਜਾ ਦਾਤੇ ਜਿਨ੍ਹਾਂ ਦਾ) ਨਾਮ 'ਸੰਤ ਸਿੰਘ' ਹੈ, (ਜਿਨ੍ਹਾਂ ਦਾ) ਗੁਰਮੁਖਾਂ ਨਾਲ ਅਤਿ ਹਿਤ ਹੈ, (ਜਿਨ੍ਹਾਂ ਦਾ) ਸਦਾ ਭਗਤੀ (ਵਿਚ) ਪ੍ਰੇਮ ਹੈ, ਨਾਮ (ਸਿਮਰਣ) ਨੂੰ (ਜਿਨ੍ਹਾਂ) ਚਿਤ ਦੀ ਬ੍ਰਿਤੀ ਹੀ ਬਣਾ ਲਿਆ ਹੈ।

*ਅਥਵਾ ਜੜ੍ਹਤਾ ਦੇ ਨਾਸ਼ ਕਰਨ ਵਾਲਾ, ਯਾ ਚੰਚਲਤਾਈ ਦੂਰ ਕਰਨ ਵਾਲਾ।

(ਸੁਭਾਵ ਦੇ) ਦਿਆਲੂ, (ਲੋਕਾਂ ਨਾਲ) ਸੱਜਣਤਾਈ ਕਰਨ ਵਾਲੇ, (ਹੌਂਸਲੇ ਦੇ) ਧੀਰਜੀ, (ਸਿੱਖੀ) ਧਰਮ (ਦੀ ਧਾਰਨਾ) ਪੱਕੀ ਤਰ੍ਹਾਂ ਨਾਲ ਧਾਰਨ ਵਾਲੇ, ਜਿਨ੍ਹਾਂ ਨੂੰ ਬਾਲਕ ਅਵਸਥਾ ਤੋਂ ਹੀ ਭਜਨ ਨਾਲ ਕੰਮ ਹੈ।

ਜਿਨ੍ਹਾਂ ਦੇ ਚਰਣਾਂ ਦੀ ਬੂੰਦ ਵਿਚ ਮੂੰਹ ਪਾਕੇ (ਭਾਵ ਵੇਖਕੇ, ਕਵਿ) ਸ੍ਰੇਸ਼ਟ ਬੁੱਧੀ ਦਾ ਘਰ (ਵਿਦ੍ਵਾਨ) ਹੋ ਗਿਆ ਹੈ, ਅਰ ਅਥੱਕ ਕੰਮ ਕਰਨ ਵਾਲਾ ਹੋ ਗਿਆ ਹੈ (ਅਥਵਾ) ਉਸਦੇ ਕਲੇਸ਼ਾਂ ਦਾ ਅੰਤ ਹੋ ਗਿਆ ਹੈ)।

ਉਨ੍ਹਾਂ ਦੇ ਸੁੰਦਰ ਚਰਣਾਰਬਿੰਦ (ਉਤੇ ਜੋ) ਮੁਕਤੀ ਦੇ ਦਾਤਾ (ਤੇ) ਸੁੱਖਾਂ ਦਾ ਘਰ ਹਨ ਦੋਵੇਂ ਹੱਥ (ਜੋੜਕੇ) ਮੈਂ ਸਦਾ ਬੰਦਨਾ ਕਰਦਾ ਹਾਂ।

ਭਾਵ: ਹੁਣ ਕਵਿ ਜੀ ਆਪਣੇ ਵਿੱਦਯਾ ਦਾਤੇ ਭਾਈ ਸੰਤ ਸਿੰਘ ਜੀ ਦਾ ਮੰਗਲ ਕਰਦੇ ਹਨ, ਨਾਮ ਦੱਸਦੇ ਹਨ 'ਸੰਤ ਸਿੰਘ*।' ਉਨ੍ਹਾਂ ਦੇ ਗੁਣ ਦੱਸਦੇ ਹਨ ਕਿ ਸੰਤਾਂ ਦੇ ਪ੍ਰੇਮੀ, ਭਗਤੀ ਉਨ੍ਹਾਂ ਦਾ ਮਾਰਗ ਸੀ, ਜੋ ਸਿੱਖੀ ਦਾ ਇਕ ਮੁੱਖ ਅਸੂਲ ਹੈ ਤੇ ਨਿਰੇ ਨਾਮ ਧ੍ਰੀਕ ਸਿੱਖ ਨਹੀਂ, ਪਰ ਨਾਮ ਦੇ ਰੰਗ ਵਾਲੇ, ਸੁਭਾਵ ਦੇ ਦਿਆਲੂ, ਜਗਤ ਦੇ ਸੱਜਣ, ਧੀਰਜੀ ਤੇ ਪੱਕੇ ਸਿੰਘ। ਉਨ੍ਹਾਂ ਦੀ ਸੁਹਬਤ, ਸੇਵਾ ਤੇ ਸ਼ਾਗਿਰਦੀ ਵਿੱਚ ਮੈਂ 'ਵਿਦਯਾ' ਅਰ 'ਆਚਰਣ' ਤੇ 'ਨਾਮ' ਸਿਖਿਆ ਹੈ, ਉਨ੍ਹਾਂ ਪ੍ਰਤੀ ਮੇਰੀ ਬੰਦਨਾ ਹੈ। 'ਬੂੰਦ ਮੈਂ ਬਦਨ ਪਾਇ' ਤੋਂ ਕਵਿ ਜੀ ਅਪਣੀ ਸੇਵਾ ਤੇ ਸ਼ਾਗਿਰਦੀ ਸੂਚਤ ਕਰਾਉਂਦੇ ਹਨ। ਅਗਲੇ ਸਮੇਂ ਲੋਕ ਅਪਣੇ ਉਸਤਾਦਾਂ ਦੀ ਬੜੀ ਇੱਜ਼ਤ ਤੇ ਸਤਿਕਾਰ ਕਰਦੇ ਸਨ, ਤੇ ਫੇਰ ਨਾਮ ਵਾਲੇ, ਉੱਚੇ ਜੀਵਨ ਵਾਲੇ ਗੁਰਮੁਖਾਂ ਦੇ, ਜਿਨ੍ਹਾਂ ਤੋਂ ਨਾਮ ਦਾ ਰਸ ਪ੍ਰਾਪਤ ਹੋਵੇ, ਬਹੁਤ ਪ੍ਰੇਮ ਵਿਚ ਰਹਿੰਦੇ ਸਨ। ਅੱਜ ਕਲ ਮਦਰੱਸਿਆਂ ਦੇ ਉਸਤਾਦ ਨੌਕਰ ਹੁੰਦੇ ਹਨ, ਘਰਾਂ ਵਿਚ ਬੀ ਉਸਤਾਦ 'ਨੌਕਰ' ਰੱਖੀਦੇ ਹਨ, ਇਸ ਕਰਕੇ (ਤੇ ਪੱਛੋਂ ਵਿਚ ਜੋ ਸਤਿਕਾਰ ਉਸਤਾਦਾਂ ਦਾ ਹੈ ਉਸ ਤੋਂ ਬੀ ਨਾਵਾਕਫ ਹੋਣ ਕਰਕੇ) ਲੋਕਾਂ ਵਿੱਚ ਉਸਤਾਦ ਲਈ ਬੇਸਤਿਕਾਰੀ ਦਾ ਮਾਦਾ ਵਧ ਗਿਆ ਹੈ। 'ਮਨ ਵਿਚ ਅਪਣੇ ਹੁਨਰ ਦੇ ਕਮਾਲ' ਉਪਰ 'ਨਿਰਸੰਸ਼ੇ ਵਿਸ਼ਵਾਸ' ਲਈ 'ਉਸਤਾਦ' ਦੀ ਮੇਹਰ ਤੇ 'ਸਫਲ ਦਾਨ' ਦਾ ਕੋਈ ਐਸਾ ਅਸਰ ਹੈ ਜੋ ਯਕੀਨੀ ਵਸਤੂ ਹੈ। ਉਸਤਾਦਾਂ ਦੀ ਘਾਲ ਨੂੰ ਵਿਸਾਰਨਾ, ਜਿਨ੍ਹਾਂ ਤੋਂ ਸਿੱਖਣਾ ਉਨ੍ਹਾਂ ਦੇ ਦਿਲ ਨੂੰ ਠੁਹਕਰ ਦੇਣੀ ਕ੍ਰਿਤਘਣਤਾ ਹੈ। ਹੁਣ ਪੱਛਮ ਵਾਲੇ ਬੀ 'ਉਸਤਾਦਾਂ ਦੀ ਛੁਹ (ਸੁਹਬਤ) ਨਾਲ ਵਿਦਯਾ ਪ੍ਰਾਪਤੀ' ਦੇ ਸੱਚ ਨੂੰ ਅਨੁਭਵ ਕਰਨ ਲੱਗ ਪਏ ਹਨ।

ਅਪਣੇ ਹੁਨਰ ਦੇ ਕਮਾਲ ਨੂੰ ਕਵਿ ਜੀ ਉਸਤਾਦ ਦੀ ਮਿਹਰ ਦੱਸਦੇ ਹਨ, ਫੇਰ ਗੁਰ ਪ੍ਰਤਾਪ ਸੂਰਜ, ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਵਰਗੇ ਵਿਸ਼ਾਲ ਗ੍ਰੰਥ ਉੱਚੀ ਕਵਿਤਾ ਵਿਚ ਲਿਖਣ ਦੇ ਸਿਵਾ ਹੋਰ ਕਿਤਨੇ ਗ੍ਰੰਥ: ਜਪੁਜੀ ਸਾਹਿਬ ਦੀ ਟੀਕਾ, ਨਾਮ ਕੋਸ਼, ਵਾਲਮੀਕੀ ਰਾਮਾਯਣ ਦਾ ਅਨੁਵਾਦ, ਤੇ ਆਤਮ ਪੁਰਾਣ ਦਾ ਟੀਕਾ ਆਦਿ ਗ੍ਰੰਥ ਲਿਖ ਸੱਟਣੇ ਇਹ ਉਨ੍ਹਾਂ ਦੀ ਅਥੱਕ ਮਿਹਨਤ 'ਕਦਨ ਵਿਰਾਮ' ਦਾ ਪਰਤੱਖ ਨਮੂਨਾ ਹੈ। ਫਿਰ ਉਸਤਾਦ ਦੇ ਚਰਣਾਂ ਨੂੰ ਮੁਕੰਦ-ਮੁਕਤੀ ਦਾਤਾ-ਕਹਿੰਦੇ ਹਨ, ਜਿਸਦਾ ਭਾਵ ਹੈ ਕਿ-ਨਾਮ ਰਸ ਦੀ ਪ੍ਰਾਪਤੀ-ਬੀ ਉਨ੍ਹਾਂ ਤੋਂ ਹੋਈ ਹੈ। ਸੋ ਭਾਈ ਸਾਹਿਬ ਸੰਤ ਸਿੰਘ ਜੀ ਉਨ੍ਹਾਂ ਦੇ ਨਾ

*ਭਾਈ ਸੰਤ ਸਿੰਘ ਜੀ ਦੇ ਸੰਖੇਪ ਹਾਲ ਲਈ ਪੜ੍ਹੋ ਇਸੇ ਗ੍ਰੰਥਾਵਾਲੀ ਦੀ ਪਹਿਲੀ ਜਿਲਦ 'ਪ੍ਰਸਤਾਵਨਾ' ਦਾ ਸਿਰਨਾਮਾ 'ਵਿੱਦਯਾਦਾਤਾ'।

ਕੇਵਲ ਵਿਦਯਾ ਦਾਤੇ ਸਨ, ਪਰ ਨਾਮ ਅਭ੍ਯਾਸ ਤੇ ਆਤਮ ਰਸਤੇ ਦੇ ਉਸਤਾਦ (ਗੁਰਮੁਖ) ਬੀ ਉਹੀ ਸਨ*।

## (ਞ) ਨਾਮ-ਗੁਰ ਮੰਤ੍ਰ ਤੇ ਨਾਮ ਮਹਾਤਮ-ਮੰਗਲ।

ਦੋਹਰਾ: ਵਾਹਿਗੁਰੂ ਸਤਿਨਾਮ ਕੋ ਬੰਦਨ ਬਾਰੰਬਾਰ।
ਬੰਧ ਨਿਕੰਦਨ, ਸੁਖ ਸਦਨ, ਦੁਖ ਮਰਦਨ ਨਿਰਧਾਰ ॥੩੪॥

ਵਾਹਿਗੁਰੂ=ਅਕਾਲ ਪੁਰਖ ਦਾ ਓਹ ਨਾਮ ਹੈ ਜਿਸ ਨੂੰ ਸਿੱਖ ਮੰਤ੍ਰ ਕਰਕੇ ਜਪਦੇ ਹਨ।

ਸਤਿਨਾਮ=ਸੱਚਾ ਨਾਮ, ਵਿਸ਼ੇਸ਼ਣ ਹੈ ਏਥੇ 'ਵਾਹਿਗੁਰੂ' ਦਾ। ਉਂਵ 'ਸਤਿਨਾਮ' ਆਪ ਵੀ ਵਾਹਿਗੁਰੂ ਜੀ ਦਾ ਸਰੂਪ ਲਖਾਯਕ ਨਾਮ ਹੈ ਤੇ ਰਬ ਜੀ ਦੇ ਨਾਂਵਾਂ ਵਿੱਚੋਂ ਇੱਕ ਨਾਮ ਗਿਣਿਆ ਗਿਆ ਹੈ। ਇਸ ਸੂਰਤ ਵਿਚ 'ਸਤਿਨਾਮ ਵਾਹਿਗੁਰੂ' ਸਾਰਾ ਇਕ ਪਦ ਵਾਂਙੂ ਬੀ ਹੋਵੇਗਾ, ਪਰੰਤੂ ਅਗੇ ਚੱਲਕੇ ਪਤਾ ਲਗਦਾ ਹੈ ਕਿ ਕਵਿ ਜੀ ਏਥੇ ਨਿਰਾ 'ਵਾਹਿਗੁਰੂ' ਨਾਮ ਨੂੰ ਨਮਸਕਾਰ ਕਰ ਰਹੇ ਹਨ।

ਨਿਕੰਦਨ=ਕੱਟਣ ਵਾਲਾ, ਨਾਸ਼ ਕਰਨ ਵਾਲਾ। ਸਦਨ=ਘਰ।

ਮਰਦਨ=ਮਲ ਸਿੱਟਣ ਵਾਲਾ।

ਨਿਰਧਾਰ=ਨਿਸ਼ਚੇ। (ਅ) ਮਨ ਵਿਚ ਧਾਰਨ ਕੀਤਾ ਹੈ। ਨਿਸ਼ਚੇ ਕੀਤਾ ਹੈ।

ਅਰਥ: (ਅਕਾਲ ਪੁਰਖ ਜੀ ਦੇ) ਸੱਚੇ ਨਾਮ-ਵਾਹਿਗੁਰੂ-ਨੂੰ ਵਾਰ ਵਾਰ (ਮੇਰੀ) ਨਮਸਕਾਰ (ਹੋਵੇ, ਜੋ ਨਿਸ਼ਚੇ (ਲੋਕ ਪ੍ਰਲੋਕ ਦੀਆਂ) ਬੰਦਸ਼ਾਂ ਦੇ ਕੱਟਣ ਵਾਲਾ ਹੈ, (ਦੋਹੀਂ ਲੋਕੀਂ) ਸੁਖ ਦਾ ਘਰ ਹੈ, (ਤੇ ਸਭ ਕਿਸਮ ਦੇ) ਦੁੱਖਾਂ ਨੂੰ ਮਲ ਸਿੱਟਣੇ ਵਾਲਾ ਹੈ।

ਭਾਵ: ਨਾਮ ਨੂੰ ਪ੍ਰੇਮ ਰੂਪ ਜਾਣਕੇ ਇਸਦੇ ਪ੍ਰਵਾਹ ਵਿਚ ਪਏ ਪ੍ਰੇਮੀ ਕਵੀ ਜੀ ਨਾਮ ਨੂੰ ਇਕ 'ਸ਼ਕਤੀ', 'ਸੱਤਯਾ' ਤੇ 'ਸੱਚ' ਅਨੁਭਵ ਕਰਦੇ ਹਨ, ਉਸ ਅੱਗੇ ਨਮਸਕਾਰ ਕਰਦੇ ਹਨ। ਫਿਰ ਉਸ ਨਾਮ ਦੀ ਤਾਸੀਰ ਦੱਸਦੇ ਹਨ, ਦੁਖ ਨਾਸ਼ ਕਰਨ ਵਾਲਾ, ਬੰਧਨ ਕੱਟਣ ਵਾਲਾ ਤੇ ਸੁਖਦਾਤਾ। ਆਪ ਇਹ ਸੁਣੀ ਸੁਣਾਈ ਗੱਲ ਨਹੀਂ ਦੱਸਦੇ, ਆਪ ਇਸਨੂੰ ਧਾਰਨ ਕਰਕੇ-ਪਰਖ, ਪਰਤਾ, ਪ੍ਰਾਪਤੀ ਕਰਕੇ-ਦੱਸਦੇ ਹਨ।

ਅਗਲੇ ਛੰਦਾਂ ਵਿਚ ਹੁਣ ਕਵਿ ਜੀ ਨਾਮ ਦੇ ਜੋ ਵਿਸ਼ੇਸ਼ਨ ਏਥੇ ਕਥੇ ਅਤੇ ਹੋਰ ਮਹਾਤਮਾਂ ਨੇ ਹੋਰਥੇ ਕਥੇ ਹਨ ਉਨ੍ਹਾਂ ਦਾ ਵਿਸਥਾਰ ਪੂਰਵਕ ਕਥਨ ਕਰਨਗੇ।

ਚੌਪਈ: ਵਾਹਿਗੁਰੂ* ਬਰ ਸੁੰਦਰ ਨਾਮੂ।
ਸਦਾ ਸਵਾਰੇ ਹਮਰੇ+ ਕਾਮੂ।
ਇਕ ਅਵਿਲੰਬ ਨਾਮ ਕੋ ਜਾਨਾ।
ਕਲੀ ਕਾਲ ਸਮਰੱਥ ਨ ਆਨਾ ॥੩੫॥

---

*ਦੇਖੋ ਇਸੇ ਗ੍ਰੰਥਾਵਲੀ ਦੀ ਪਹਿਲੀ ਪੋਥੀ 'ਪ੍ਰਸਤਾਵਨਾ' ਦਾ ਅੰਕ ੨ 'ਵਿਦਯਾ-ਅੰਮ੍ਰਿਤਸਰ ਨਿਵਾਸ' ਵਾਲਾ ਲੇਖ।

*'ੴ ਸਤਿਨਾਮੁ...... 'ਸਾਰੇ ਮੂਲ ਮੰਤ੍ਰ ਵਿਚ ਜਿਸ 'ਸਦਾ ਸਥਿਰ' ਵਜੂਦ ਯਾ ਹਸਤੀ ਦਾ ਪਤਾ ਦਿੱਤਾ ਹੈ ਉਸ ਦੀ ਪ੍ਰਾਪਤੀ ਲਈ 'ਵਾਹਿਗੁਰੂ' ਗੁਰਮੰਤ੍ਰ ਹੈ। ਯਥਾ 'ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈਂ ਖੋਈ'। ਭਾ: ਗੁ: ਵਾ: ੧੩-੨] ਤੇ ਇਹ ਗੁਰ ਮੰਤ੍ਰ ਗੁਰ ਨਾਨਕ ਦੇਵ ਜੀ ਦਿੱਤਾ ਸੀ:-'ਵਾਹਿਗੁਰੂ ਗੁਰ ਸ਼ਬਦ ਸੁਣਾਯਾ'[ਭਾ: ਗੁ: ਵਾ: ੨੪-੧]

+ਪਾਠਾਂਤ੍ਰ-ਸਵਾਰ ਹਮਾਰੇ-ਬੀ ਹੈ।

ਬਰ=ਸ੍ਰੇਸ਼ਟ। ਕਾਮੁ=ਕੰਮ। ਅਵਿਲੰਬ=ਆਸਰਾ।

ਕਲੀ ਕਾਲ=ਕਲਜੁਗ ਦੇ ਸਮੇਂ। ਆਨਾ=ਹੋਰ।

ਅਰਥ: ਵਾਹਿਗੁਰੂ ਸ੍ਰੇਸ਼ਟ (ਤੇ) ਸੁੰਦਰ ਨਾਮ ਹੈ (ਅਕਾਲ ਪੁਰਖ ਦਾ, ਜੋ) ਸਾਡੇ ਕੰਮ ਸਦਾ ਸਵਾਰਦਾ ਹੈ। ਕਲਿਜੁਗ (ਵਿਚ) ਹੋਰ (ਕੋਈ ਸਾਧਨ) ਸਮਰੱਥਵਾਨ ਨਹੀਂ ਹੈ, (ਇਸ ਕਰਕੇ ਅਸਾਂ) ਇਕ (ਪਰਮੇਸ਼ੁਰ ਦੇ) ਨਾਮ ਨੂੰ ਹੀ (ਆਪਣਾ) ਆਸਰਾ ਜਾਣਿਆ ਹੈ।

ਸਦਾ ਲੋਕ ਪਰਲੋਕ ਸਹਾਈ।
ਨਾਮ ਲੈਤਿ ਹੀ ਬਿਘਨ ਪਰਾਈ।
ਹਰਹਿ ਕਾਲਕਲਿ ਕਲੁਖ ਸਦੂਖਨ।
ਨਾਮ ਕਰਜੋ ਜਿਨ ਗ੍ਰੀਵਾ ਭੂਖਨ ॥੩੬॥

ਲੋਕ=ਇਸ ਜਗਤ ਵਿਚ।

ਪਰਲੋਕ=ਆਉਣ ਵਾਲੇ ਜਗਤ ਵਿਚ।

ਸਹਾਈ=ਜੋ ਸਹਾਯਤਾ ਕਰੇ। ਮਦਦਗਾਰ, ਵੇਲੇ ਸਿਰ ਕੰਮ ਆਉਣ ਵਾਲਾ।

ਬਿਘਨ=ਰੋਕ, ਮੁਸ਼ਕਲ, ਤਕਲੀਫ, ਥਕੜ।

ਪਰਾਈ=ਨੱਸ ਜਾਂਦੇ ਹਨ।ਪਲਾਯਨ=ਨੱਸ ਜਾਣਾ]।

ਹਰਹਿ=ਹਰ ਲੈਂਦਾ ਹੈ, ਚੁਰਾ ਲੈਂਦਾ ਹੈ। ਦੂਰ ਕਰ ਦੇਂਦਾ ਹੈ।

ਕਲਿ=ਪਿਛਲੀ ਚੌਪਈ ਵਿਚ ਕਹੇ-ਕਲੀ ਕਾਲ ਦਾ-ਹੀ ਉਲਟਵਾਂ ਰੂਪ ਹੈ 'ਕਾਲ ਕਲਿ'। ਮੁਰਾਦ ਹੈ-ਇਸ ਜੁਗ ਤੋਂ, ਜੋ ਜੁਗ ਹੀ ਪਾਪਮਯ ਕਹੀਦਾ ਹੈ। ਇਸ ਪਦ ਦਾ ਅਰਥ-ਕਾਲ ਤੇ ਕਲਿਜੁਗ ਦੇ ਪਾਪ-ਵੀ ਲਾਈਦੇ ਹਨ।

ਕਲੁਖ=ਮੈਲ, ਮਲੀਨਤਾਈ, ਪਾਪ।

ਸਦੂਖਨ=[ਸ+ਦੂਖਣ] ਦੂਖਣ ਉਹੀ ਪਦ ਹੈ ਜਿਸ ਨੂੰ ਪੰਜਾਬੀ ਵਿਚ-ਦੂਸ਼ਣਾਂ ਲਗ ਗਈ-ਕਹਿੰਦੇ ਹਨ। ਜਿਵੇ, ਚੰਦ ਨੇ ਕੋਈ ਪਾਪ ਕੀਤਾ ਉਸਦੀ ਦੂਸ਼ਣਾ ਲੱਗੀ। ਸੋ ਦੂਖਨ ਦਾ ਅਰਥ ਹੈ ਪਾਪ ਤੇ ਉਨ੍ਹਾਂ ਦੀ ਕਲੰਕਤਾਈ। ਤੁਕ ਦਾ ਭਾਵ ਹੈ, ਕਲਿਜੁਗ ਦੇ ਪਾਪ ਤੇ ਪਾਪਾਂ ਦੀ ਦੂਸ਼ਣਾਂ ਨੂੰ ਦੂਰ ਕਰਦਾ ਹੈ।

'ਸ' ਜੋ ਦੂਖਨ ਦੇ ਪਹਿਲੇ ਹੈ ਇਹ ਇਸਦੇ ਨਾਲ ਦਾ ਨਹੀਂ, ਇਹ-ਹਰਹਿ-ਦੇ ਨਾਲ ਹੈ:-ਸ+ਹਰਹਿ=ਭਲੀ ਪ੍ਰਕਾਰ ਹਰਦਾ ਹੈ। ਛੰਦ ਦੇ ਵਜ਼ਨ ਲਈ-ਸ-ਅੱਗੇ ਜਾ ਲੱਗਾ ਹੈ।

(ਅ) ਸਹਿਤ ਦੂਸ਼ਣਾਂ ਦੇ।

ਗ੍ਰੀਵਾ ਭੂਖਨ=ਗਲੇ ਦਾ ਗਹਿਣਾ, ਗਲੇ ਦਾ ਹਾਰ, ਮੁਹਾਵਰਾ ਹੈ-ਨਿਤ ਪ੍ਰਤਿ ਨਾਲ ਰਹਿਣਾ। ਤੁਕ ਦਾ ਅਰਥ ਹੈ, ਜਿਸਨੇ ਨਾਮ ਨੂੰ ਨਿਰੰਤਰ ਧਾਰਨ ਕੀਤਾ ਹੈ। ਦੂਸਰਾ ਕਟਾਖਜ ਗਲੇ ਦੇ ਨਾਲ ਰਹਿਣੇ ਵਿਚ ਇਹ ਹੈ ਕਿ ਯਾਦੋਂ ਨਹੀਂ ਭੁੱਲਦਾ, ਕਿਉਂਕਿ 'ਕਿਸੇ ਗੱਲ ਦੇ ਯਾਦ ਰਹਿਣ ਨੂੰ' ਕੰਠ ਹੋ ਜਾਣਾ ਵੀ ਕਹਿੰਦੇ ਹਨ।

ਅਰਥ: (ਨਾਮ) ਲੋਕ ਤੇ ਪ੍ਰਲੋਕ ਦਾ ਸਦਾ ਸਹਾਈ ਹੈ। ਨਾਮ ਦੇ ਲੈਂਦਿਆਂ ਹੀ (ਸਾਰੇ) ਵਿਘਨ ਨੱਸ ਜਾਂਦੇ ਹਨ। ਜਿਨ੍ਹਾਂ ਨੇ ਨਾਮ ਨੂੰ ਗਲੇ ਦਾ ਗਹਿਣਾ ਬਣਾਇਆ ਹੈ (ਉਨ੍ਹਾਂ ਦੇ) ਕਲੀ ਕਾਲ ਦੇ ਪਾਪਾਂ (ਤੇ ਪਾਪਾਂ ਦੀਆਂ) ਦੂਸ਼ਣਾਂ ਨੂੰ (ਨਾਮ) ਦੂਰ ਕਰ ਦੇਂਦਾ ਹੈ।

ਦੋਹਰਾ: ਮੰਗਲ ਸੁਖ ਕਲਿਆਨਦਾ, ਕਰਹਿ ਅਮੰਗਲ ਹਾਨ।
ਜਪਤਿ ਜਪਤਿ ਸ੍ਰੀ ਨਾਮ ਕੋ, ਪ੍ਰਗਟੈ ਉਰ ਮੈਂ ਗਜਾਨ ॥੩੭॥

ਮੰਗਲ=ਭਲਿਆਈ, ਮਨ ਦੀ ਮੁਰਾਦ ਦੀ ਪੂਰਨਤਾਈ।

ਸੁਖ=ਮਨ, ਸਰੀਰ ਤੇ ਆਤਮਾ ਦੇ ਆਰਾਮ।

ਕਲਿਆਨ=ਸ਼ੁਭ ਹਾਲਤ। ਦਾ=ਦੇਣ ਵਾਲਾ।

ਅਮੰਗਲ=ਵਿਘਨ, ਨਾ ਖੁਸ਼ੀ, ਬੁਰਿਆਈ, ਮੰਦਾ।

ਅਰਥ: (ਨਾਮ) ਮੁਰਾਦਾਂ ਦੀ ਪੂਰਨਤਾਈ, ਸੁਖ ਅਤੇ ਸ਼ੁਭ ਅਵਸਥਾ ਦਾ ਦਾਤਾ ਹੈ, ਤੇ (ਇਨ੍ਹਾਂ ਦੀ ਪ੍ਰਾਪਤੀ ਵਿਚ ਅਟਕ ਪਾਉਣ ਵਾਲੇ ਸਾਰੇ) ਅਮੰਗਲਾਂ ਦੀ ਹਾਨੀ ਕਰਦਾ ਹੈ। (ਇਹ ਫਲ ਕਾਮਨਾ ਧਾਰ ਕੇ ਜਪਣ ਵਾਲਿਆਂ ਨੂੰ ਪ੍ਰਾਪਤ ਹੁੰਦਾ ਹੈ)। (ਨਿਸ਼ਕਾਮ ਅਰਾਧਨਾਂ ਵਾਲਿਆਂ ਦੇ) ਹਿਰਦੇ ਵਿਚ ਸ੍ਰੀ ਨਾਮ ਨੂੰ ਜਪਦਿਆਂ ਜਪਦਿਆਂ ਗਯਾਨ ਪ੍ਰਗਟ ਹੋ ਆਉਂਦਾ ਹੈ।

ਭਾਵ: ਕਾਮਨਾ ਰੱਖ ਕੇ ਨਾਮ ਜਪਦੇ ਹਨ ਉਨ੍ਹਾਂ ਦੇ ਵਿਘਨਾਂ ਦਾ ਨਾਸ਼ ਹੁੰਦਾ ਹੈ, ਸੁਖ ਤੇ ਸ਼ੁਭ ਹਾਲਤ ਹੁੰਦੀ ਹੈ ਤੇ ਕਾਮਨਾ ਪੂਰਨ ਹੁੰਦੀ ਹੈ, ਪਰ ਜੋ ਨਿਸ਼ਕਾਮ ਹੋਕੇ ਜਪਦੇ ਹਨ ਉਨ੍ਹਾਂ ਦੇ ਹਿਰਦੇ ਗਯਾਨ ਉਪਜਦਾ ਹੈ। ਨਾਮ ਸਿਮਰਣ ਨਾਲ ਮਨ ਹੋਰ ਫੁਰਨਿਆਂ ਤੋਂ ਹਟਦਾ ਹਟਦਾ ਇਕ ਨਾਮ ਦੇ ਫੁਰਨ ਤੇ ਆ ਟਿਕਦਾ ਹੈ, ਐਉਂ ਏਕਾਗ੍ਰਤਾ ਹੋ ਜਾਂਦੀ ਹੈ। ਫਿਰ ਜਪਣ ਵਾਲਾ ਪ੍ਰੇਮੀ ਧ੍ਯਾਵਾ ਰੱਬ ਦਾ ਰੱਖਦਾ ਹੈ ਕਿ ਜਿਸਦਾ ਨਾਮ ਜਪਦਾ ਹੈ, ਉਸਨੂੰ ਅਪਣੀ ਯਾਦ ਦਾ ਆਸ਼੍ਰਾ ਬਨਾਉਂਦਾ ਹੈ। ਯਾਦ ਪ੍ਰੇਮ ਦਾ ਸਰੂਪ ਹੈ, ਸੋ 'ਸਾਈਂ ਪ੍ਰੇਮ ਰੂਪ ਨਾਮ' ਉਸਨੂੰ ਸਾਈਂ ਦੇ ਨੇੜੇ ਲੈ ਜਾਂਦਾ ਹੈ, ਸਾਈਂ ਪ੍ਰਕਾਸ਼ ਸਰੂਪ ਹੈ, ਉਹ ਗਯਾਨ ਸਰੂਪ ਹੈ, ਸੋ ਧ੍ਯਾਉਣ ਵਾਲਾ ਉਸੇ ਦੇ ਪ੍ਰਕਾਸ਼ ਸਰੂਪ ਤੋਂ ਗਯਾਨ ਦਾ ਪ੍ਰਕਾਸ਼ ਪ੍ਰਾਪਤ ਕਰ ਲੈਂਦਾ ਹੈ। ਐਉਂ ਗਯਾਨ ਅੰਦਰ ਪ੍ਰਗਟਦਾ ਹੈ।

ਅੱਗੇ ਹੁਣ ਨਾਮਹੀਨ ਦਸ਼ਾ ਦੇ ਔਗੁਣ ਦੱਸਦੇ ਹਨ:-

ਚੌਪਈ: ਬਰਤ ਨੇਮ ਜਪ ਤਪ ਜਗ ਕਰਮੁ।
ਨਾਮ ਬਿਨਾ ਬਿਰਥੇ ਸਭਿ ਧਰਮੁ।
ਨਾਮ ਹੀਨ ਭਵ ਸਾਗਰ ਬੀਚੁ।
ਜਨਮ ਧਰਹਿਂ ਉਚੁ ਕਬ ਨੀਚੁ ॥੩੮॥

ਬਰਤ=ਤਪੱਸਯਾ ਦੇ ਤ੍ਰੀਕੇ ਵਿਚ ਕਿਸੇ ਗਲ ਦੇ ਕਰਨ ਯਾ ਨਾ ਕਰਨ ਦਾ ਪ੍ਰਣ ਧਾਰਣ ਕਰਨਾ। (ਅ) ਭੁੱਖੇ ਰਹਿਣ ਦੀ ਤਪੱਸਯਾ। [ਸੰਸ. ਵ੍ਰਤ]

ਨੇਮ=ਰੀਤਿ, ਤ੍ਰੀਕਾ, ਬੱਝੀ ਹੋਈ ਗਲ। [ਸੰਸ. ਨਿਯਮ]।

ਜਗ=ਯੱਗਯ। (ਅ) ਜਗਤ ਵਿਚ।

ਧਰਮੁ=ਜੋ ਧਾਰਣ ਕੀਤਾ ਜਾਏ ਸੋ ਧਰਮ।

ਬਰਤ ਤੇ ਨੇਮ ਦੋ ਧਰਮ ਹਨ।

ਜਪ ਤਪ ਜੱਗਯ ਏਹ ਕਰਮ ਹਨ। ਕਵਿ ਜੀ ਦੀ ਸਮੁੱਚੀ ਮੁਰਾਦ ਇਹ ਹੈ ਕਿ ਕਰਮ ਅਰ ਧਰਮ ਤਾਂ ਹੀ ਸਫਲ ਹਨ ਜੇ ਨਾਮ ਹੋਵੇ, ਨਹੀਂ ਤਾਂ ਨਹੀਂ ਤੇ ਵੰਨਗੀ ਮਾਤ੍ਰ ਦੋ ਚਾਰ ਗਿਣੇ ਹਨ। ਸਾਰੇ ਨਿਖੇੜ ਕੇ ਵੱਖ ਵੱਖ ਨਹੀਂ ਕੀਤੇ।

ਭਵ ਸਾਗਰ=ਸੰਸਾਰ ਸਾਗਰ।

ਅਰਥ: ਜਗਤ ਵਿਚ ਪ੍ਰਚਲਤ) ਕਰਮ (ਜੈਸੇ ਕਿ) ਜਪ ਤਪ ਯੱਗਯ, ਅਤੇ ਧਰਮ (ਜੈਸੇ ਕਿ) ਬ੍ਰਤ ਤੇ ਨੇਮ (ਏਹ) ਸਾਰੇ ਨਾਮ ਬਿਨਾਂ ਬਿਰਥਾ ਹਨ।

(ਜੋ ਪ੍ਰਾਣੀ) ਸੰਸਾਰ ਸਾਗਰ ਵਿਚ ਨਾਮ ਹੀਨ ਹਨ, (ਕਦੇ) ਉੱਚਾ ਕਦੇ ਨੀਵਾਂ (ਮੁੜ ਮੁੜ) ਜਨਮ ਧਾਰਦੇ ਹਨ*।

ਨਾਮ ਬਿਨਾ ਧ੍ਰਿਗ ਰਾਜ ਸਮਾਜੂ।
ਨਾਮ ਹੀਨ ਜਗ ਜੀਵਨ ਲਾਜੂ।
ਅਭੈ+ ਭਵਿਤ ਭੋਗਹਿ ਭਵ ਭੋਗੂ।
ਨਾਮ ਬਿਨਾ ਜਾਵਹਿ ਜਮ ਲੋਗੂ ॥੩੯॥

ਧਿਗ=ਧ੍ਰਿਕਾਰ ਹੈ। [ਸੰਸ. ਧਿਕ੍]

ਸਮਾਜੂ=ਸਭਾ। ਇਕੱਠ, ਭੀੜ ਭੜੱਕਾ। (ਅ) ਸਾਮਾਨ। ਰਾਜ ਵਿਚ ਸਾਰੇ 'ਸਾਮਾਨ ਤੇ ਲੋਕ' ਜੋ ਸੁਖ ਦਾ ਕਾਰਣ ਹੁੰਦੇ ਹਨ। [ਸੰਸ: ਸਮਾਜ]

ਲਾਜੂ=ਲਾਜ=ਸ਼ਰਮ। ਇਸ ਤੁਕ ਦਾ ਐਉਂ ਵੀ ਅਰਥ ਲਗਦਾ ਹੈ:-

ਨਾਮ ਵਿਹੂਣੇ ਦਾ ਜਗਤ ਵਿਚ ਜੀਵਨ ਸ਼ਰਮਨਾਕ ਜੀਵਨ ਹੈ।

ਅਭੈ=ਅ+ਭੈ=ਨਿਡਰ। ਭਵਿਤ=ਹੋਕੇ।

ਭਵ=ਸੰਸਾਰ ਵਿਚ ਯਾ ਸੰਸਾਰ ਦੇ।

ਭੋਗੂ=ਭੋਗ, ਰਸ ਮਾਣਨ ਵਾਲੇ ਕੰਮ।

ਜਮ ਲੋਗੂ=ਯਮ ਲੋਕ। ਧਰਮ ਰਾਜ ਲੋਕ ਯਾ ਦੇਸ਼। ਮਰ ਕੇ ਪ੍ਰਾਣੀ ਪਹਿਲੇ ਏਥੇ ਜਾਂਦਾ ਤੇ ਉਸਦੇ ਕਰਮਾਂ ਦੀ ਜੋਖ ਹੁੰਦੀ ਹੈ।

ਭਾਵ ਨਾਮ ਵਿਹੂਣੇ ਲੇਖੇ ਦੇ ਅੰਦਰ ਹਨ।

ਅਰਥ: ਨਾਮ ਤੋਂ ਬਿਨਾਂ ਧ੍ਰਿਕਾਰ ਹੈ ਰਾਜ (ਨੂੰ ਅਤੇ ਰਾਜ ਦੇ) ਸਮਾਜ ਨੂੰ, ਨਾਮ ਤੋਂ ਬਿਨਾ ਜਗਤ ਦਾ ਜੀਵਣਾ (ਨਿਰੀ) ਸ਼ਰਮ ਹੈ।

(ਜੋ ਲੋਕ) ਨਿਡਰ ਹੋਕੇ ਸੰਸਾਰ (ਵਿਚ) ਭੋਗਾਂ ਨੂੰ ਭੋਗ ਰਹੇ ਹਨ (ਓਹ) ਨਾਮ ਵਿਹੂਣੇ ਜਮ ਲੋਕ ਨੂੰ ਜਾਣਗੇ।

ਭਾਵ: ਨਾਮ ਵਿਹੂਣੇ ਸਾਈਂ ਤੋਂ ਟੁੱਟੇ ਹੋਏ; ਜੋ ਨਾਮ ਨਾਲ ਜੁੜੇ ਹੋਏ ਹਨ, ਮਰਕੇ ਓਥੇ ਜਾਣਗੇ ਜਿਸ ਨਾਲ ਜੁੜੇ ਹਨ ਭਾਵ ਪਰਮੇਸ਼ਰ ਪਾਸ। ਜੋ ਟੁੱਟੇ ਹਨ ਓਹ ਕੱਟੀ ਹੋਈ ਗੁੱਡੀ ਵਾਂਙੂ ਰੁਲਣਗੇ।

ਚੌਪਈ: ਸੁੰਦਰ ਮੰਦਰ ਅੰਗਨਾ* ਸੇਜਾ।
ਅੰਤ ਸਮੇ ਜਮ ਗਹਿ ਕਰਿ ਲੇ ਜਾ।
ਚਤੁਰੰਗਨ ਧੁਜਨੀ ਬਲ ਧਰਨੀ।
ਤਿਹ ਛਿਨ ਕਾਹੁ ਨ ਤੇ ਹੁਇ ਕਰਨੀ ॥੪੦॥

ਅੰਗਨਾ=ਅੰਗਨਾ=ਇਸਤ੍ਰੀਆਂ। ਗਹਿ=ਫੜ ਕੇ ਲੈ ਜਾਏਗਾ।

ਚਤੁਰੰਗਨ ਧੁਜਨੀ=ਚਾਰ ਤਰ੍ਹਾਂ ਦੀ ਫੌਜ-ਪੈਦਲ, ਘੋੜ ਸਵਾਰ, ਹਾਥੀ ਤੇ ਰਥਾਂ ਵਾਲੀ।

ਧੁਜਨੀ=ਸੈਨਾਂ, ਫੌਜ।

---

* ਕਿਉਂਕਿ ਕਰਮ ਜਾਲ ਨਾਮ ਨਾਲ ਹੀ ਟੁੱਟਦਾ ਹੈ।

+ਪਾਠਾਂਤ੍ਰ-ਅਭਹਿ-ਬੀ ਹੈ।

*ਪਾਠਾਂਤ੍ਰ-ਅੰਗਨ-ਬੀ ਹੈ। ਪਰ ਅੰਗਨ ਦਾ ਅਰਥ ਵਿਹੜਾ ਹੈ, ਜੋ ਏਥੇ ਢੁਕਦਾ ਨਹੀਂ।

ਬਲ ਧਰਨੀ=ਬਲ ਦੇ ਧਾਰਨ ਕਰਨ ਵਾਲੀ। ਬਲਵਾਨ।

ਕਰਨੀ=ਮੁਹਾਵਰਾ ਹੈ-ਕਿਸੇ ਤੋਂ ਕਰਨੀ ਨਹੀਂ ਹੋ ਆਉਣੀ; ਜਿਵੇਂ ਪੰਜਾਬੀ ਵਿਚ ਕਹੀਦਾ ਹੈ,-ਕਿਸੇ ਤੋਂ ਕੁਛ ਨਹੀਂ ਸਰਨਾ-ਭਾਵ ਕਿਸੇ ਦੀ ਪੇਸ਼ ਨਹੀਂ ਜਾਣੀ।

ਅਰਥ: ਸੁਹਣੇ ਮੰਦਰਾਂ, (ਸੁਹਣੀਆਂ) ਛੇਜਾਂ, ਤੇ (ਸੁਹਣੀਆਂ) ਇਸਤ੍ਰੀਆਂ (ਵਿਚੋਂ) ਅੰਤ ਸਮੇਂ ਜਮ ਫੜਕੇ ਲੈ ਜਾਵੇਗਾ। (ਹਾਂ) ਉਸ ਛਿਨ (ਵਿੱਚ) ਬਲਵਾਨ ਚਤੁਰੰਗਨੀ ਸੈਨਾਂ (ਤਾਂ ਕੀਹ) ਕਿਸੇ ਤੋਂ (ਵੀ ਐਸੀ) ਕਰਨੀ ਨਹੀਂ ਹੋ ਸਕਣੀ (ਕਿ ਜਮ ਤੋਂ ਛੁਡਾ ਲਵੇ)।

ਭਾਵ: ਨਾ ਸੱਚ ਹੈ, ਤੇ ਭੋਗ ਛਿਨ ਭੰਗਰ। ਭੋਗਾਂ ਵਿਚੋਂ ਮੌਤ ਝੋਪ ਲਏਗੀ ਤੇ ਭੋਗ ਧਰੇ ਰਹਿ ਜਾਣਗੇ। ਉਸ ਵੇਲੇ ਕੋਈ ਤਾਕਤ ਵੀ ਮੌਤ ਤੋਂ ਨਹੀਂ ਛੁਡਾ ਸਕੇਗੀ।

ਗਜ, ਬਾਜੀ, ਸਜੰਦਨ, ਬਹੁ ਰੰਗੇ।
ਹੋਤਿ ਕੋਸ਼, ਗਮਨੇ ਪਗ ਨੰਗੇ।
ਸਿਵਕਾ, ਡੋਰੇ ਤਜਿ ਕਰਿ ਨਾਨਾ।
ਨਾਮ ਬਿਨਾ ਜਮ ਪੁਰੀ ਪਯਾਨਾ ॥੪੧॥

ਗਜ=ਹਾਥੀ। ਬਾਜੀ=ਘੋੜੇ। ਸਜੰਦਨ=ਰਥ।

ਬਹੁਰੰਗੇ=ਨਾਨਾ ਪ੍ਰਕਾਰ ਦੇ ਹੋਰ ਸਮਾਨਾਂ ਤੋਂ ਭਾਵ ਹੈ। ਅਥਵਾ ਰਥ ਨਾਨਾ ਪ੍ਰਕਾਰ ਦੇ ਯਾ ਕਈ ਰੰਗਾਂ ਵਾਲੇ ਰੰਗੀਨ ਰਥ।

ਕੋਸ਼=ਖਜ਼ਾਨਾ। ਗਮਨੇ=ਚਲੇ ਗਏ। ਸਿਵਕਾ=ਪਾਲਕੀ।

ਡੋਰੇ=ਡੋਲੇ। ਤਜਿਕਰਿ=ਛੱਡਕੇ। ਨਾਨਾ=ਕਈ ਤਰ੍ਹਾਂ ਦੇ।

ਪਯਾਨਾ=ਜਾਣਾ। ਤੁਕ ਦਾ ਅਰਥ=ਨਾਮ ਤੋਂ ਬਿਨਾਂ ਜਮ ਪੁਰੀ ਨੂੰ ਚਲਾਣਾ ਹੋ ਗਿਆ (ਲੋਕਾਂ ਦਾ)।

ਅਰਥ: ਹਾਥੀਆਂ, ਘੋੜਿਆਂ, ਰਥਾਂ, ਨਾਨਾ ਪ੍ਰਕਾਰ ਦੇ (ਹੋਰ ਸਾਮਾਨਾਂ ਅਤੇ) ਖਜ਼ਾਨਿਆਂ ਦੇ ਹੁੰਦਿਆਂ, (ਲੋਕੀ) ਨੰਗੇ ਪੈਰੀਂ ਚਲੇ ਗਏ। ਪਾਲਕੀਆਂ, ਤੇ ਨਾਨਾ (ਤਰ੍ਹਾਂ ਦੇ) ਡੋਲੇ ਛੱਡ ਕੇ ਨਾਮ ਤੋਂ ਵਿਹੂਣੇ (ਲੋਕਾਂ ਦਾ) ਜਮ ਪੁਰੀ ਨੂੰ ਚਲਾਣਾ ਹੋ ਗਿਆ।

ਨਾਮ ਹੀਨ ਅਸ ਸ੍ਵਾਸ ਸਹਤਿ ਹੈ।
ਜਿਹ ਬਿਧਿ ਭਸਰਾ ਫੂਕ ਬਹਤਿ ਹੈ।
ਨਾਮ ਜਪਤਿ ਸੇ ਵਡੇ ਵਡੇਰੇ।
ਤਿਨ ਜਮਦੂਤ ਨ ਆਵਤਿ ਨੇਰੇ* ॥੪੨॥

ਅਸ=ਐਉਂ। ਸ੍ਵਾਸ=ਸਾਹ।

ਸਹਤਿ ਹੈ=ਸਮੇਤ ਹੈ, ਸ੍ਵਾਸਾਂ ਸਮੇਤ ਹੈ, ਇਸਦਾ ਮਤਲਬ ਹੈ:-

ਐਉਂ ਸ੍ਵਾਸ ਲੈਂਦਾ ਹੈ।

ਭਸਰਾ=ਖੱਲਾਂ, ਉਹ ਖੱਲਾਂ ਜਿਨ੍ਹਾਂ ਨਾਲ ਲੁਹਾਰ ਭੱਠੀ ਨੂੰ ਹਵਾ ਦੇਂਦਾ ਹੈ।ਉਸ ਵਿਚ ਬੀ ਹਵਾ ਭਰਦੀ ਤੇ ਨਿਕਲਦੀ ਹੈ; ਮਾਨੋਂ ਸਾਹ ਆਉਂਦਾ ਜਾਂਦਾ ਹੈ।

ਅਰਥ: ਨਾਮ ਤੋਂ ਹੀਨ (ਸਰੀਰ) ਐਉਂ ਸੁਆਸ ਲੈਂਦਾ ਹੈ, ਜਿਵੇਂ ਖੱਲਾਂ (ਵਿਚੋਂ) ਫੂਕ ਵਹਿੰਦੀ ਹੈ।

*ਨਾਮ ਨਾਲ ਕਰਮ ਕਟ ਜਾਂਦਾ ਹੈ, ਕਰਮ ਸੁਤੰਤ੍ਰਾਂ ਤੇ ਜਮ ਦਾ ਵੱਸ ਨਹੀਂ।

(ਜੋ) ਨਾਮ ਜਪਦੇ (ਹਨ) ਓਹ ਵਡੇ (ਤੇ ਵਡਿਆਂ ਤੋਂ ਵੀ) ਵਡੇਰੇ ਹਨ, ਜਮ ਦਾ ਦੂਤ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ।

ਦੋਹਰਾ: ਨਾਮ ਨ ਜਪਹਿਂ ਅਕ੍ਰਿੱਤਘਣ, ਜੋ ਅਭਿਮਤ ਦਾਤਾਰ।
ਜਗ ਵਡਿਆਈ ਬਾਦ ਮਹਿਂ, ਉਰਝੇ ਮੰਦ ਗਵਾਰ ॥੪੩॥

ਅਕ੍ਰਿੱਤਘਣ=ਕੀਤਾ ਨਾ ਜਾਣਨ ਵਾਲੇ। ਨਾ ਸ਼ੁਕਰ ਗੁਜ਼ਾਰ।

ਅਭਿਮਤ=ਜੋ ਮਨ ਨੂੰ ਭਾਵੇ, ਮਨ ਜੋ ਮੰਗੇ, ਮਨ ਵਾਂਛਤ।

ਬਾਦ=ਫਜ਼ੂਲ, ਨਿਕੰਮੀ। (ਅ) ਬਾਦ=ਝਗੜਾ। ਭਾਵ ਹੈ, ਵਡਿਆਈਆਂ ਅਤੇ ਝਗੜਿਆਂ ਵਿਚ ਫਸੇ ਹਨ।

ਅਰਥ: (ਜੋ) ਨਾਮ ਨਹੀਂ ਜਪਦੇ (ਓਹ) ਕ੍ਰਿੱਤਘਨ ਹਨ (ਉਸਦੇ ਕਿ) ਜੋ ਮਨ ਵਾਂਛਤ (ਪਦਾਰਥਾਂ) ਦਾ ਦਾਤਾ ਹੈ, (ਕਿਉਂਕਿ ਓਹ ਦਾਤੇ ਦਾ ਕੀਤਾ ਨਹੀਂ ਜਾਣ ਰਹੇ)। (ਹਾਂ ਓਹ) ਜਗਤ ਦੀ ਫਜ਼ੂਲ ਵਡਿਆਈ ਵਿਚ ਫਸੇ ਹੋਏ ਮੰਦੇ ਮੂਰਖ ਹਨ (ਜੋ ਨਹੀਂ ਸਮਝਦੇ ਕਿ ਇਸਨੇ ਨਾਲ ਨਹੀਂ ਜਾਣਾ ਤੇ ਅੱਗੇ ਕੰਮ ਨਹੀਂ ਆਉਣਾ)।

ਚੌਪਈ: ਜਾਨਤਿ ਸੰਤ ਨਾਮ ਪਰਤਾਪੂ।
ਜਿਹ ਕਿਹ ਪਾਯੋ ਜਾਪ ਅਜਾਪੂ।
ਨਹਿ ਜਾਨਹਿ ਸਾਕਤ ਪਰਤਾਪਾ।
ਧਨ ਵਿਸ਼ਵਾਸ਼ੀ ਅਹਿਮਤ ਆਪਾ ॥੪੪॥

ਪਰਤਾਪੂ=(ਨਾਮ ਦਾ) ਪ੍ਰਤਾਪ, ਉਸਦੀ ਮਹੱਤਤਾ। ਅਰਥਾਤ ਨਾਮ ਜਪ ਕੇ ਕਿੱਡੀ ਵੱਡੀ ਪ੍ਰਾਪਤੀ ਹੁੰਦੀ ਹੈ।

ਅਜਾਪੂ=ਜਾਪ ਤੋਂ ਜੋ ਪਰੇ ਹੈ।ਅ+ਜਾਪ+ਊ=ਪ੍ਰਤੇ]। ਇਸ-ਅਜਾਪ-ਪਦ ਦਾ ਭਾਵ ਅਜਪਾ ਜਾਪ ਤੋਂ ਨਹੀਂ ਹੈ। ਇਸ ਅਜਾਪ ਦਾ ਉਹੀ ਅਰਥ ਹੈ ਜੋ ਦਸਮ ਗੁਰ ਜੀ ਦੀ ਬਾਣੀ ਵਿਚ-ਅਜਾਪ ਨਾਥ-ਪਦ ਦਾ ਅਰਥ ਹੈ। ਭਾਵ ਇਹ ਹੈ ਕਿ ਅਸੀਂ ਜਪ ਨਾਲ ਅਪਣੇ ਤੇ ਉਸਦੇ ਵਿਚਲੀ ਵਿੱਥ ਮੇਟਦੇ ਹਾਂ, ਪਰ ਉਹ ਕਿਸੇ ਜਾਪ ਦੀ ਹੱਦ ਅੰਦਰ ਨਹੀਂ ਆ ਸਕਦਾ।

ਸਾਕਤ=ਡਿੱਗਾ ਹੋਇਆ। ਵਾਹਿਗੁਰੂ ਤੋਂ ਜੁਦਾ ਹੋਇਆ। ਜਿਹਦੀ ਸੂਰਤ 'ਕਰਤਾ' ਨਾਲ ਨਾ ਜੁੜੀ ਹੋਵੇ, ਪਰ 'ਕ੍ਰਿੱਤ' ਵਿੱਚ ਡਿੱਗੀ ਹੋਵੇ। ਲਿਵ ਦੇ ਵਿਰੁੱਧ ਅਵਸਥਾ-ਸਾਕਤ ਅਵਸਥਾ-ਹੈ।ਫਾ: ਸਾਕਤ*]

ਵਿਸ਼ਵਾਸ਼ੀ=ਵਿਸ਼ਵਾਸ਼ ਕਰਨ ਵਾਲੇ, ਭਰੋਸਾ ਰੱਖਣ ਵਾਲੇ। [ਸੰਸ. ਵਿਸ਼੍ਵਾਸ਼ਿਨ੍]

ਅਹਿਮਤ=[ਅਹਿ=ਸੱਪ। ਮਤ=ਬੁੱਧੀ] ਸੱਪ ਵਰਗੀ ਬੁੱਧੀ। ਧਨ ਉਤੇ ਬੈਠਣਾ, ਨਾ ਆਪ ਵਰਤ ਸਕਣਾ ਨਾ ਦੇ ਸਕਣਾ, ਕੋਈ ਲੋੜ ਵੰਦ ਲੈਣ ਆਵੇ ਤਾਂ ਉਸਨੂੰ ਡੰਗ ਮਾਰਨਾ, ਇਹ ਸੱਪ ਬੁੱਧੀ ਹੈ।

ਆਪਾ=ਅਪਣਾ ਆਪ। ਮੁਰਾਦ ਦਿਲ ਤੋਂ ਹੈ।

ਪਾਠਾਂਤ੍ਰ -ਅਹੰਮਤਿ ਆਪਾ- ਹੋਵੇ ਤਾਂ ਅਰਥ ਹੈ, ਆਪਾ ਅਹੰਕਾਰ ਬੁੱਧੀ ਵਾਲਾ ਹੈ, ਅਭਿਮਾਨੀ।

---

*ਸੰਸਕ੍ਰਿਤ ਪਦ 'ਸ਼ਾਕੂ' ਨੂੰ ਬੀ ਇਸਦਾ ਮੂਲ ਸਮਝਦੇ ਹਨ।

ਅਰਥ: ਜਾਣਦੇ ਹਨ ਸੰਤ ਨਾਮ ਦੇ ਪ੍ਰਤਾਪ ਨੂੰ, (ਕਿ ਉਸ) ਜਪਾਂ ਤੋਂ ਪਰੇ (ਪਰਮੇਸ਼ੁਰ ਨੂੰ) ਜਿਸ ਕਿਸੇ ਨੇ ਪਾਯਾ ਹੈ (ਨਾਮ) ਜਪਕੇ (ਪਾਯਾ ਹੈ)।

(ਪਰ) ਨਹੀਂ ਜਾਣਦੇ (ਨਾਮ ਦਾ ਇਹ) ਪ੍ਰਤਾਪ ਸਾਕਤ (ਲੋਕ, ਜੋ) ਧਨ ਉਤੇ ਭਰੋਸਾ ਰੱਖਣ ਵਾਲੇ (ਤੇ ਜਿਨ੍ਹਾਂ ਦਾ) ਆਪਾ ਸਰਪ ਦੀ ਬੁੱਧੀ (ਵਰਗਾ ਹੈ)।

ਸੂਚਨਾ: ਸੇ ਲੋਕਾਂ ਦੀ ਕਰਨੀ ਅੱਗੇ ਦੱਸਦੇ ਹਨ:-

ਦਰਬ ਹੇਤ ਸਭਿ ਕਰਹਿਂ ਉਪਾਈ।
ਵਾਹਿਗੁਰੂ ਉਰ ਦੀਨ ਭੁਲਾਈ।
ਕੰਚਨ ਰੁਚਿਰ ਰਚਿਤ ਬਰ ਰਤਨਾ।
ਤਿਹ ਤਜਿ ਕਰਤਿ ਕਾਚ ਹਿਤ ਜਤਨਾ ॥੪੫॥

ਦਰਬ=ਪਦਾਰਥ, ਦੌਲਤ। ਉਪਾਈ=ਉਪਾਉ, ਤਰੱਦਦ।
ਉਰ=ਦਿਲੋਂ। ਕੰਚਨ=ਸੋਨਾ।
ਰੁਚਿਰ=ਮਨ ਨੂੰ ਭਾਉਣ ਵਾਲਾ, ਪਸੰਦੀਦਾ, ਸੁੰਦਰ।
ਰਚਿਤ=ਰਚਿਆ ਹੋਇਆ। (ਅ) ਖਚਿਤ-ਜੜਿਆ ਹੋਇਆ।
ਭਾਵ ਜੜਾਊ ਗਹਿਣੇ ਤੋਂ ਬੀ ਹੋ ਸਕਦਾ ਹੈ।
ਬਰ=ਸ਼੍ਰੇਸ਼ਟ, ਚੰਗਾ।

ਰਤਨਾ=ਰਤਨ, ਜ੍ਵਾਹਰ, ਗਹਿਣਾ। ਰਤਨ ਤੋਂ ਮੁਰਾਦ ਨਾਮ ਹੈ ਜੋ ਡਾਢਾ ਸੁਹਣਾ ਤੇ ਕੀਮਤੀ ਹੈ। ਨਾਮ ਨੂੰ ਰਤਨ ਕਹਿਣਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਬਹੁਤ ਵੇਰ ਆਯਾ ਹੈ। ਤਤ ਵਸਤੂ ਦੀ ਸਿਆਣ ਵਿਚ ਕੂਤ, ਕੀਮਤ, ਮੁੱਲ, ਅਮੁੱਲ ਦੀ ਗਲ ਗੁਰੂ ਸਾਹਿਬ ਜੀ ਨੇ ਦੱਸੀ ਹੈ। ਇਸ ਤੁਕ ਦਾ ਅਰਥ ਐਉਂ ਬੀ ਲੱਗਦਾ ਹੈ:-ਸੋਨੇ ਵਿਚ (ਰਚਿਤ=) ਜੜੇ ਹੋਏ ਸ੍ਰੇਸ਼ਟ ਰਤਨ ਨੂੰ ਤਜਾਗਦਾ ਹੈ ਤੇ ਕੱਚ ਵਾਸਤੇ ਜਤਨ ਕਰਦਾ ਹੈ।

ਤਿਹ=ਉਸਨੂੰ। ਤਜਿ=ਛੱਡਕੇ। ਕਾਚ=ਕੱਚ।
ਹਿਤ=ਵਾਸਤੇ।

ਅਰਥ: (ਸਾਕਤ) ਸਾਰੇ ਦੌਲਤ (ਪ੍ਰਾਪਤੀ) ਵਾਸਤੇ (ਹੀ) ਉਪਾਉ ਕਰਦੇ ਹਨ (ਇਨ੍ਹਾਂ ਨੇ) ਵਾਹਿਗੁਰੂ ਨੂੰ ਦਿਲੋਂ ਹੀ ਭੁਲਾ ਦਿੱਤਾ ਹੈ। (ਪਰੰਤੂ ਅਸਲ ਵਿੱਚ ਨਾਮ ਤਾਂ) ਸੋਨੇ ਦਾ ਬਣਿਆਂ ਮਨ ਮੋਹ ਲੈਣ ਵਾਲਾ ਗਹਿਣਾ ਹੈ, ਉਸਨੂੰ ਛੱਡਕੇ (ਓਹ ਝੂਠੇ ਧਨ) ਲਈ ਕੱਚ (ਸੰਚਯ ਕਰਨ) ਦਾ ਯਤਨ ਕਰ ਰਹੇ ਹਨ।

ਸੂਚਨਾ: ਹੁਣ ਨਾਮ ਦੀ ਮਹਿਮਾ ਦੇ ਜਾਣਨ ਵਾਲੀਆਂ, ਸੰਸਕ੍ਰਿਤ ਸਾਹਿਤਜ ਵਿਚ ਆਈਆਂ ਵਜਕਤੀਆਂ ਦਾ ਜ਼ਿਕਰ ਕਰਨਗੇ:-

ਸ੍ਵੈਯਾ: ਜਾਨਤਿ ਹੈ ਮਹਿਮਾ ਅਹਿ ਸ਼ੇਸ਼,
ਸੁ ਨਾਮਹਿ ਕੀ ਪਰਤਾਪ ਵਡਾਈ।
ਸੈਲਨਿ ਕਾਨਨਿ ਸੋਂ ਧਰਨੀ,
ਪਰਸੂਨਹਿ ਜਯੋਂ ਜਿਨ ਸੀਸ ਉਠਾਈ।
ਨਾਮ ਮਹਾਤਮ ਸ਼ੰਕਰ ਜਾਨਤਿ,
ਕੰਠ ਹਲਾਹਲ ਲੀਨਿ ਪਚਾਈ।

ਆਤਮਭੂ ਭਲਿ ਰੀਤਿ ਪਛਾਨਤਿ,
ਜਾਂ ਬਲ ਸੋਂ ਪਰਪੰਚ ਬਨਾਈ ॥੪੬॥

ਮਹਿੰਮਾ=ਵੱਡਾ ਪਨ, ਜਲਾਲ। (ਅ) ਬੇਹਦ ਦਸ਼ਾ, ਬੇਅੰਤਤਾਈ।

ਅਹਿਸ਼ੇਖ਼=ਅਹਿ=ਨਾਗ। ਸ਼ੇਖ਼ਨਾਗ। ਓਹ ਸੱਪਾਂ ਦਾ ਰਾਜਾ ਜਿਸ ਦੇ
ਸ਼ੇਖ=ਸ਼ੇਸ਼।

ਹਜ਼ਾਰ ਮੂੰਹ ਹਨ, ਹਜ਼ਾਰ ਹੀ ਜੀਭ ਨਾਲ ਉਹ ਪਰਮੇਸ਼ੁਰ ਦੇ ਹਜ਼ਾਰ ਨਾਮ ਨਿਤ ਨਵੇਂ ਲੈਂਦਾ ਹੈ। ਵਿਸ਼ਨੂੰ ਦੀ ਛੇਜਾ ਵੀ ਇਸ ਨੂੰ ਆਖਦੇ ਹਨ। ਸ਼ੇਸ਼ਨਾਗ ਅਬਦੀ ਜੀਵਨ (Eternity) ਦਾ ਇਕ ਰੂਪਕ (Emblem) ਹੈ, ਇਸੇ ਕਰਕੇ ਸ਼ੇਖ਼ਨਾਗ ਦਾ ਇਕ ਨਾਮ 'ਅਨੰਤ' ਵੀ ਹੈ। ਨਾਗ ਇਕ ਪੁਰਾਤਣ ਕੌਮ ਦਾ ਬੀ ਨਾਮ ਹੈ, ਗ਼ਾਲਬਨ ਉਨ੍ਹਾਂ ਦਾ ਕੋਈ ਸ਼ੇਖ (=ਵੱਡਾ, ਆਗੂ,) ਨਾਮ ਦਾ ਅਭਜਾਸੀ ਤੇ ਵਿਸ਼ਨੂੰ ਦਾ ਨਿਜ ਸੇਵਕ ਹੋਇਆ ਹੋਵੇ।

ਸੁ ਨਾਮਹਿ=ਸ੍ਰੇਸ਼ਟ ਨਾਮ ਦੀ। ਸੈਲਨਿ=ਪਹਾੜਾਂ।

ਕਾਨਨਿ=ਜੰਗਲਾਂ, ਬਨਾਂ। ਧਰਨੀ=ਧਰਤੀ।

ਪਰਸੂਨਹਿ=ਫੁੱਲ, ਕਲੀ। [ਸੰਸ. ਪ੍ਰਸੂਨ]। ਸ਼ੰਕਰ=ਸ਼ਿਵਜੀ।

ਹਲਾਹਲ=ਜ਼ਹਿਰ ਜੋ ਸਮੁੰਦ੍ਰ ਰਿੜਕਨ ਵੇਲੇ ਨਿਕਲਿਆ ਸੀ। ਆਮ ਵਿਹੁ ਨੂੰ ਭੀ 'ਹਲਾ ਹਲ' ਕਹਿੰਦੇ ਹਨ।

ਆਤਮਭੂ=ਬ੍ਰਹਮਾ। ਪਰਪੰਚ=ਜਗਤ। [ਸੰਸ. ਪ੍ਰਪੰਚ]

ਅਰਥ: ਵਾਹਿਗੁਰੂ ਦੇ) ਸ੍ਰੇਸ਼ਟ ਨਾਮ ਦੇ ਪ੍ਰਤਾਪ ਤੇ ਵਡਿਆਈ ਦੀ ਬੇਅੰਤਤਾਈ ਸ਼ੇਸ਼ਨਾਗ ਜਾਣਦਾ ਹੈ (ਜਿਸ ਨੇ) ਪਹਾੜਾਂ (ਤੇ) ਬਨਾਂ ਨਾਲ (ਲੱਦੀ ਹੋਈ) ਧਰਤੀ (ਅਪਣੇ ਇਕ) ਸਿਰ (ਉਤੇ) ਫੁੱਲ ਵਾਂਙੂ ਚਾਈ ਹੋਈ ਹੈ। ਨਾਮ ਦਾ ਮਹਾਤਮ ਸ਼ਿਵਜੀ ਜਾਣਦਾ ਹੈ (ਜਿਸਨੇ ਅਪਣੇ) ਕੰਠ (ਵਿਚ) ਜ਼ਹਿਰ ਪਚਾ ਲਈ।

(ਹਾਂ ਨਾਮ ਮਹਾਤਮ ਨੂੰ) ਬ੍ਰਹਮਾ ਚੰਗੀ ਤਰ੍ਹਾਂ ਪਛਾਣਦਾ ਹੈ, ਜਿਸ (ਨਾਮ) ਦੇ ਬਲ ਨਾਲ (ਉਸਨੇ) ਜਗਤ ਬਣਾਇਆ ਸੀ।

ਸੂਚਨਾ: ਅੱਗੇ ਹੁਣ ਭਗਤੀ ਮਾਰਗ ਦੇ ਪ੍ਰਸਿੱਧ ਪੁਰਖਾਂ ਦਾ ਦ੍ਰਿਸ਼ਟਾਂਤ ਵਰਤਣਗੇ:-

ਸ੍ਵੈਯਾ: ਪ੍ਰਹਲਾਦ, ਕਵਾਦਿ, ਤਿਲੋਚਨ, ਨਾਰਦ,
ਧ੍ਰੂ, ਸਨਕਾਦਿ, ਜਦੇਵ, ਸਧੰਨਾ।
ਅੰਬਰੀਕ, ਕਬੀਰ, ਪਰੂਰਵ, ਅੰਗਰਾ,
ਨਾਮੇ, ਬਿਭੀਖਨ, ਕੁੰਭਜ ਮੰਨਾ।
ਰਵਿਦਾਸ, ਅਜਾਮਲ, ਊਧਵ, ਕ੍ਰੂਰ,
ਹਨੂਮਤਿ, ਭੀਲਨੀ ਭੀ ਧਨ ਧੰਨਾ।
ਜੁਗ ਚਾਰ ਵਿਖੇ ਜਨ ਜੋ ਜਨਮੇ
ਜਿਨਹੂ ਕਿਨ ਨਾਮ ਹੂੰ ਤੇ ਭ੍ਰਮ ਭੰਨਾ ॥੪੭॥

ਪ੍ਰਹਲਾਦ=ਪ੍ਰਹਲਾਦ। ਇਕ ਪ੍ਰਸਿੱਧ ਭਗਤ ਦਾ ਨਾਮ।

ਕਵਾਦਿ=ਕਵਿ+ਆਦਿ-ਆਦਿ ਕਵੀ, ਬਾਲਮੀਕ।

ਨਾਰਦ=ਭਗਤੀ ਮਤ ਦੇ ਇਕ ਆਚਾਰਯ ਦਾ ਨਾਮ।

ਸਨਕਾਦਿ=ਸਨਕ+ਆਦਿ। ਬ੍ਰਹਮਾਂ ਦੇ ਚਾਰ ਪੁੱਤ੍ਰ ਸਨਕ, ਸਨੰਦਨ, ਸਨਾਤਨ, ਸਨਕ ਕੁਮਾਰ।

ਪਰੂਰਵ=ਰਾਜਾ ਪਰੂਰਵਸ।

ਕੁੰਭਜ=ਜੋ ਘੜੇ ਤੋਂ ਉਪਜਿਆ, ਅਗਸਤ ਮੁਨੀ।

ਮੰਨਾ=ਮੰਨੇ ਹਨ, ਮੰਨੇ ਹੋਏ ਹਨ (ਭਗਤ)। (ਅ) ਐਉਂ ਬੀ ਅਰਥ ਲਾਉਂਦੇ ਹਨ:- (ਇਨ੍ਹਾਂ ਨੇ) ਮੰਨਿਆਂ ਹੈ (ਨਾਮ ਨੂੰ)।

ਕ੍ਰੂਰ=ਅਕ੍ਰੂਰ, ਸ੍ਰੀ ਕ੍ਰਿਸ਼ਨ ਦਾ ਚਾਚਾ। ਭੀ=ਨਿਸਚੇ।

ਧਨ=ਧੰਨ ਹਨ। ਧੰਨਾ=ਧੰਨਾ ਭਗਤ, (ਅ) ਜੋ ਧੰਨ ਧੰਨ ਹਨ।

ਅਰਥ: (ਛੇਕੜਲੀ ਤੁਕ ਦਾ ਅਰਥ ਪਹਿਲੇ ਆਰੰਭ ਹੁੰਦਾ ਹੈ)। ਚਾਰ ਜੁਗਾਂ ਵਿਚ ਜੋ (ਉੱਤਮ) ਜਨ ਜਨਮੇ, ਜਿਸ ਕਿਸੇ ਦਾ (ਨਾਮ ਲਓ, ਉਸੇ ਦਾ ਭਰਮ ਨਾਮ ਨਾਲ ਹੀ ਭੱਜਾ। (ਦ੍ਰਿਸ਼ਟਾਂਤ ਲਈ ਸੁਣੋ) ਪ੍ਰਹਿਲਾਦ, ਬਾਲਮੀਕ, ਤ੍ਰਿਲੋਚਨ, ਨਾਰਦ, ਧ੍ਰੂ, ਸਨਕਾਦਿਕ, ਜੈ ਦੇਵ, ਸਧਨਾ;

ਅੰਬ੍ਰੀਕ, ਕਬੀਰ, ਪੁਰੂਰਵਸ, ਅੰਗਰਾ, ਨਾਮਦੇਵ, ਬਿਭੀਖਨ, ਅਗਸਤ (ਜੋ) ਮੰਨੇ (ਹੋਏ ਭਗਤ ਹਨ)।

ਰਵਿਦਾਸ, ਅਜਾਮਲ, ਊਧਵ, ਕ੍ਰੂਰ, ਹਨੂਮਾਨ, ਭੀਲਣੀ, ਧੰਨਾ, (ਜੋ) ਨਿਸ਼ਚੇ ਧੰਨ ਹਨ।

ਭਾਵ: ਅੰਕ ੪੭ ਵਿਚ ਜੋ ਨਾਮ ਆਏ ਹਨ, ਸੋ ਕਵਿ ਜੀ ਨੇ ਦ੍ਰਿਸ਼ਟਾਂਤ ਦਿੱਤੇ ਹਨ, ਉਹ ਦ੍ਰਿਸ਼ਟਾਂਤ ਜੋ ਕਵਿ ਜੀ ਦੇ ਦੇਸ਼ ਵਿਚ, ਵੱਸਦੇ ਲੋਕਾਂ ਵਿਚ ਆਮ ਪ੍ਰਸਿੱਧ ਹਨ। ਕਵਿ ਜੀ ਉਹਨਾਂ ਦ੍ਰਿਸ਼ਟਾਂਤਾਂ ਨੂੰ ਅਪਣਾ ਸਿਧਾਂਤ ਨਿਰੂਪਣ ਕਰਨ ਲਈ ਦ੍ਰਿਸ਼ਟਾਂਤ ਦੇ ਤੌਰ ਤੇ ਵਰਤ ਰਹੇ ਹਨ, ਕਿ ਨਾਮ ਜਪ ਕੇ ਉਨ੍ਹਾਂ ਨੇ ਸਦਗਤੀ ਪਾਈ। ਏਹ ਸਾਰੇ ਭਗਤੀ ਮਾਰਗ ਦੇ ਟੁਰਨ ਵਾਲੇ, ਨਾਮ ਦੀ ਟੇਕ ਵਾਲੇ ਸਤਿਪੁਰਖ ਹੋਏ ਹਨ।

ਅਪਣੇ 'ਸੱਚ' ਨੂੰ ਬਯਾਨ ਕਰਦਿਆਂ ਉਨ੍ਹਾਂ ਸਾਖੀਆਂ ਪ੍ਰਸੰਗਾਂ ਨੂੰ ਵਰਤ ਲੈਣਾ ਜੋ ਪ੍ਰਜਾ ਵਿਚ ਆਮ ਪ੍ਰਸਿੱਧ ਹੋਣ, ਇਕ ਤ੍ਰੀਕਾ ਹੈ ਜਿਸ ਨੂੰ ਮਹਾਤਮਾ ਵਰਤ ਲੈਂਦੇ ਹਨ, ਇਸ ਲਈ ਕਿ ਲੋਕਾਂ ਨੂੰ ਪ੍ਰਸੰਗ ਪਤਾ ਹੁੰਦੇ ਹਨ, ਤੇ ਓਹ 'ਸੱਚ' ਨੂੰ ਉਨ੍ਹਾਂ ਦੇ ਦ੍ਰਿਸ਼ਟਾਂਤ ਨਾਲ ਛੇਤੀ ਸਮਝ ਲੈਂਦੇ ਹਨ।

ਉਪਰ ਲਿਖੇ ਨਾਵਾਂ ਵਿੱਚੋਂ ਜਿਨ੍ਹਾਂ ਭਗਤਾਂ ਸਤਿਪੁਰਖਾਂ ਦੀ ਬਾਣੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਏਹ ਹਨ:- ਤ੍ਰਿਲੋਚਨ, ਜੈ ਦੇਵ, ਸਧਨਾ, ਕਬੀਰ, ਨਾਮਦੇਵ, ਰਵਿਦਾਸ, ਧੰਨਾ।

ਜਿਨ੍ਹਾਂ ਸਤਿਪੁਰਖਾਂ ਦੇ ਜ਼ਿਕਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਹਨ, ਓਹ ਨਾਮ ਏਹ ਹਨ:- ਪ੍ਰਹਿਲਾਦ, ਬਾਲਮੀਕ, ਨਾਰਦ, ਧ੍ਰੂ, ਸਨਕਾਦਿ, ਅੰਬ੍ਰੀਕ, ਪੁਰੂਰਵਸ (ਪੁਰੂਰਉ), ਅੰਗਰਾ, ਬਿਭੀਖਨ, ਅਜਾਮਲ, ਭੀਲਨੀ, ਹਨੂਮਾਨ, ਊਧਉ, ਅਕ੍ਰੂਰ।

ਕਬਿੱਤ: ਬਾਨੀ ਛਬਿ ਬਨੀ ਅੰਗ, ਸ਼ੇਸ਼ ਤਨ ਸੰਗ ਰੰਗ;
ਗੰਗ ਕੇ ਤਰੰਗ ਸੁ, ਪਤੰਗ ਕੋ ਕਿਕਾਨ ਹੈ।
ਲੰਬੋਦਰ ਰਦਨ ਕੀਨੋ, ਧਨੁਖ ਮਦਨ ਚੀਨੋ
ਸ਼੍ਰੀਆ ਕੋ ਸਦਨ, ਚਹੁੰਬਦਨ ਕੋ ਜਾਨ ਹੈ।
ਕਰੁਨਾਨਿਧਾਨ ਸ੍ਰਿਗ, ਜੌਨ੍ਹ ਕੀਨੀ ਜਾਨ ਮ੍ਰਿਗ

ਭਸਮ ਸੁ ਤੀਨ ਦ੍ਰਿਗ, ਸੁਧਾ ਸੁਰਪਾਨ ਹੈ।
ਮਨ ਕੀਨੋ ਮੁਨੀ ਸਤੋ ਗੁਨ ਚੀਨ ਲੀਨੋ ਗੁਨੀ
ਨਾਮ ਕੇ ਸੁਜਸ ਤੇ ਏ ਸਭੈ ਸ਼ੋਭਾਵਾਨ ਹੈ ॥੪੮॥

ਬਾਨੀ=ਬਾਣੀ, ਮੁਰਾਦ ਸਰਸ੍ਵਤੀ ਯਾ ਸ਼ਾਰਦਾ ਤੋਂ ਹੈ। ਉਸ ਦਾ ਰੰਗ ਉੱਜਲ ਹੈ। ਛਬਿ=ਸੁੰਦਰਤਾ।

ਬਨੀ=ਬਨ ਬਨ ਪੈ ਰਹੀ ਹੈ, ਫਬੀ ਹੋਈ। (ਅ) ਬਨੀ=ਵੱਨ੍ਹੀ=ਅਗਨੀ। ਬਾਨੀ ਛਬਿ ਬਨੀ ਅੰਗ=ਸਰਸ੍ਵਤੀ ਦੇ ਅੰਗਾਂ ਦੀ ਅਗਨੀ ਵਰਗੀ ਸੁੰਦਰਤਾ ਹੈ। ਸ਼ੇਖ=ਸ਼ੇਖਨਾਗ।

ਸੰਗ=ਨਾਲ। (ਅ) ਸੰਗ ਦਾ ਅਰਥ ਭਗਤੀ ਬੀ ਹੈ, ਅਰਥਾਤ ਸ਼ੇਖ ਦੇ ਤਨ ਦਾ ਭਗਤੀ ਵਾਲਾ ਰੰਗ।

ਗੰਗ=ਗੰਗਾ। ਤਰੰਗ=ਲਹਿਰਾਂ।

ਸੁ=ਸ਼ੋਭਾ। (ਅ) ਸੋ:=ਪਾਰਬਤੀ। ਗੰਗ ਕੈ ਤਰੰਗ ਸੁ=ਗੰਗਾ ਦੇ ਤਰੰਗ ਜੋ ਪਾਰਬਤੀ ਵਰਗੇ (ਸੁੰਦਰ ਹਨ)। ਪਤੰਗ=ਸੂਰਜ।

ਕਿਕਾਨ=ਘੋੜਾ। ਸੂਰਜ ਦੇ ਘੋੜੇ ਦਾ ਰੰਗ ਚਿੱਟਾ ਹੈ।

ਲੰਬੋਦਰ=[ਲੰਬ+ਉਦਰ] ਜਿਸ ਦਾ ਢਿਡ ਲੰਮਾ ਹੈ, ਗਣੇਸ਼।

ਰਦਨ=ਦੰਦ। ਜੋ ਚਿੱਟਾ ਹੁੰਦਾ ਹੈ।

ਮਦਨ=ਕਾਮ ਦੇਵ। ਸ਼੍ਰੀਆ=ਲੱਛਮੀ।

ਸਦਨ=ਘਰ। ਲੱਛਮੀ ਦਾ ਨਿਵਾਸ ਕਵਲ ਵਿਚ ਹੈ।

ਚਹੁੰਬਦਨ=ਚਾਰ ਮੂੰਹਾਂ ਵਾਲਾ, ਬ੍ਰਹਮਾ।

ਜਾਨ=ਵਾਹਨ, (ਅ) ਸਵਾਰੀ। [ਸੰਸ. ਯਾਨੰ]

ਕਰੁਨਾਨਿਧਾਨ=ਕ੍ਰਿਪਾ ਦਾ ਖਜ਼ਾਨਾ ਯਾ ਸਮੁੰਦਰ ਏਥੇ ਮੁਰਾਦ ਵਿਸ਼ਨੂੰ ਤੋਂ ਹੈ।

ਸ੍ਰਿਗ=ਮਾਲਾ। [ਸੰਸ. ਸ੍ਰਗ੍, ਸ੍ਰਜ੍=ਸਿਹਰਾ, ਮਾਲਾ]। ਜੌਨ੍ਹ=ਚਾਂਦਨੀ।

ਜਾਨ ਮ੍ਰਿਗ=[ਜਾਨ=ਅਸਵਾਰੀ। ਮ੍ਰਿਗ=ਹਰਨ]। ਹਰਨ ਦੀ ਸਵਾਰੀ ਕਰਨ ਵਾਲਾ, ਚੰਦ੍ਰਮਾ।

ਤੀਨ ਦ੍ਰਿਗ-ਤਿੰਨ ਅੱਖਾਂ ਵਾਲਾ, ਸ਼ਿਵ।

ਸੁਧਾ=ਅੰਮ੍ਰਿਤ।

ਸੁਰਪਾਨ=ਜੋ ਦੇਵਤਿਆਂ ਦੇ ਪੀਣ ਜੋਗ ਹੈ। ਜਿਸ ਨੂੰ ਦੇਵਤੇ ਪੀਂਦੇ ਹਨ।

ਮੁਨੀ=ਸਤਿਕਾਰ ਯੋਗ, ਤਪੱਸ੍ਵੀ, ਸਾਧੂ।

ਮਨ ਕੀਨੋ ਮੁਨੀ=ਜਿਵੇਂ, ਮਨ ਨੂੰ ਕੀਤਾ ਹੈ ਮੁਨੀਆਂ ਨੇ ਚਿੱਟਾ। ਅਥਵਾ 'ਸਤੋਗੁਨ' ਦੇਹੁਰੀ ਦੀਪਕ ਹੈ:- 'ਮਨ ਕੀਨੋ ਮੁਨੀ ਸਤੋਗੁਨ'=ਮਨ ਨੂੰ ਜਿਵੇਂ ਮੁਨੀਆਂ ਨੇ ਕੀਤਾ ਹੈ ਸਤੋਗੁਨੀ। ਫੇਰ ਸਤੋਗੁਨੀ ਅੱਗੇ ਵੀ ਚੱਲੇਗਾ- 'ਸਤੋਗੁਨ ਚੀਨ ਲੀਨੋ ਗੁਨੀ'=ਜਿਵੇਂ ਗੁਨੀਆਂ ਨੇ ਸਤੋਗੁਨ ਨੂੰ ਪਛਾਣ ਲਿਆ ਹੈ।

ਗੁਨੀ=ਤ੍ਰੈ ਗੁਣਾਂ ਦਾ ਵਿਚਾਰ ਕਰਨ ਵਾਲਾ ਜੋ ਹੋਵੇ ਸੋ ਗੁਣੀ, ਯਾ ਸ੍ਰੇਸ਼ਟ ਗੁਣਾਂ (ਖੂਬੀਆਂ) ਨੂੰ (ਜੋ ਸਾਰੇ ਉੱਜਲ ਹੁੰਦੇ ਹਨ) ਜੋ ਵੀਚਾਰ ਤੇ ਵਿਵੇਕ ਨਾਲ (ਗੁਨ ਲਵੇ) ਪਛਾਣ ਲਵੇ ਸੋ ਗੁਨੀ। ਤੁਕ ਦੇ ਅਰਥ ਵਿਚ ਸਤੋਗੁਣੀ।ਸਤ੍ਵ+ਗੁਣ=] ਰਜ, ਤਮ, ਸਤ੍ਵ ਤ੍ਰੈਆਂ ਗੁਣਾਂ ਵਿਚੋਂ

ਛੇਕੜਲਾ=ਸਤ੍ਵ। ਸੱਤ੍ਵ ਗੁਣ ਹੈ:-ਨੇਕੀ, ਗਯਾਨ, ਸਚ ; ਜੋ ਧਾਰਨ ਕਰਨ ਵਾਲੇ ਨੂੰ ਬਨਾ ਦੇਂਦਾ ਹੈ: ਨੇਕ, ਧਰਮੀ, ਭਗਤ, ਪਵਿੱਤ੍ਰ, ਗਯਾਨ ਦਾ ਪ੍ਰੇਮੀ।

ਚੀਨ ਲੀਨੋ=ਪਛਾਣ ਲਿਆ ਹੈ।

ਸੁਜਸ=ਸ੍ਰੇਸ਼ਟ ਯਸ਼, ਯਸ਼ ਦੇ ਦੋ ਅਰਥ ਹਨ, ਕੀਰਤੀ, (ਅ) ਮਹਿੰਮਾ, ਪ੍ਰਤਾਪ।

ਅਰਥ: (ਅੰਤਲੀ ਤੁਕ ਤੋਂ ਅਰਥ ਤੁਰੇਗਾ) ਨਾਮ ਦੀ ਸ੍ਰੇਸ਼ਟ ਮਹਿੰਮਾ ਕਰਕੇ ਹੀ ਏਹ ਸਾਰੇ ਸ਼ੋਭਾ ਵਾਲੇ ਹੋ ਰਹੇ ਹਨ। ਸਾਰਦਾ ਦੇ ਅੰਗਾਂ ਦੀ ਬਣ ਬਣ ਪੈ ਰਹੀ ਸੁੰਦਰਤਾ, ਸ਼ੇਸ਼ਨਾਗ ਦੇ (ਕਾਲੇ) ਸਰੀਰ ਨਾਲ ਜੋ (ਉੱਜਲ) ਰੰਗ (ਲੱਗਾ ਪਿਆ ਹੈ)। ਗੰਗਾ ਦੇ ਤਰੰਗਾਂ ਦੀ ਸ਼ੋਭਾ, ਸੂਰਜ ਦੇ ਘੋੜੇ ਦਾ (ਜੋ ਚਿੱਟਾ ਰੰਗ) ਹੈ। ਗਣੇਸ਼ ਦਾ ਦੰਦ (ਜੋ ਚਿੱਟਾ) ਕੀਤਾ ਹੋਇਆ ਹੈ, ਕਾਮਦੇਵ ਦਾ ਧਨੁਖ ਦੇਖੋ (ਜੋ ਫੁੱਲਾਂ ਦਾ ਹੈ), ਲੱਛਮੀ ਦਾ ਘਰ (ਕਮਲ), ਬ੍ਰਹਮਾ ਦਾ ਜੋ ਵਾਹਨ (ਹੰਸ) ਹੈ। ਵਿਸ਼ਨੂੰ ਦੀ ਮਾਲਾ, ਚੰਦ੍ਰਮਾ ਦੀ ਜੋ ਚਾਂਦਨੀ (ਚਿੱਟੀ) ਕੀਤੀ ਹੋਈ ਹੈ, ਸ਼ਿਵ ਦੀ ਜੋ ਸੁਆਹ (ਚਿੱਟੀ ਹੈ), ਦੇਉਤਿਆਂ ਦੇ ਪੀਣ ਜੋਗ (ਜੋ) ਅੰਮ੍ਰਿਤ ਹੈ। ਮੁਨੀਆਂ ਦਾ ਮਨ (ਜਿਸਨੂੰ ਉਨ੍ਹਾਂ ਨੇ ਉੱਜਲ) ਕਰ ਲਿਆ ਹੈ, (ਭਾਵ ਮੁਨੀਆਂ ਦਾ ਉੱਜਲ ਮਨ ਅਤੇ) ਗੁਣੀਆਂ ਦਾ ਸਤੋਗੁਣ (ਜਿਸਨੂੰ ਉਨ੍ਹਾਂ ਨੇ ਉਜਲ) ਪਛਾਣਕੇ ਧਾਰਨ ਕਰ ਲਿਆ ਹੈ।

ਭਾਵ: ਦੋ ਮੁਰਾਦਾਂ ਹਨ, ਇਕ ਤਾਂ ਇਹ ਕਿ ਸ਼ਾਰਦਾ ਦੀ ਸੁੰਦਰਤਾ, ਸ਼ੇਸ਼ਨਾਗ ਦਾ ਰੰਗ, ਆਦਿ ਨਾਮ ਦੇ ਸੁਜਸ ਕਰਕੇ ਸ਼ੋਭਾਵਾਨ ਹਨ, ਦੂਸਰੇ ਇਹ ਕਿ ਨਾਮ ਦੇ ਪ੍ਰਤਾਪ ਕਰਕੇ ਸ਼ਾਰਦਾ ਦੇ ਅੰਗ, ਸ਼ੇਸ਼ਨਾਗ ਦਾ ਰੰਗ, ਗੰਗਾ ਦੇ ਤਰੰਗ, ਸੂਰਜ ਦਾ ਘੋੜਾ, ਗਨੇਸ਼ ਦਾ ਦੰਦ, ਕਾਮ ਦਾ ਧਨੁਖ, ਲੱਛਮੀ ਦਾ ਘਰ (ਕਮਲ), ਬ੍ਰਹਮਾ ਦਾ ਵਾਹਨ (ਹੰਸ), ਵਿਸ਼ਨੂੰ ਜੀ ਦੀ ਮਾਲਾ, ਚੰਦ ਦੀ ਚਾਂਦਨੀ, ਸ਼ਿਵ ਦੀ ਸੁਆਹ, ਦੇਵਤਿਆਂ ਦੇ ਪੀਣ ਯੋਗ ਅੰਮ੍ਰਿਤ, ਮੁਨੀ ਦਾ ਮਨ, ਤੇ (ਗੁਨੀ) ਵਿਚਾਰਸ਼ੀਲ ਸ਼ੁਭ ਗੁਣਾਂ ਵਾਲੇ ਪੁਰਸ਼ਾਂ ਦਾ ਧਾਰਨ ਕੀਤਾ ਹੋਇਆ ਸਤੋਗੁਣ ਦਾ ਰੰਗ, ਏਹ ਸਾਰੇ ਚਿੱਟੇ ਅਰਥਾਤ ਉੱਜਲ ਹੋ ਗਏ ਹਨ।

ਕਵਿ ਜੀ ਦਾ ਭਾਵ ਕੇਵਲ ਇਤਨਾ ਹੈ ਕਿ ਨਾਮ ਦੇ ਅਭਯਾਸ ਨਾਲ ਏਹ ਸਾਰੇ ਉੱਜਲ ਹੋਏ ਹਨ। ਇਸ ਕਬਿੱਤ ਵਿਚ ਪੌਰਾਣਕ ਪ੍ਰਸੰਗ, 'ਦੇਵਤਾਖ੍ਯਾਨਕ, (mythological) ਹਨ। ਦੇਵਤਾਖਯਾਨ (mythology) ਨੂੰ ਸਿਆਣਿਆਂ ਨੇ ਤ੍ਰਿਸਕਾਰਿਆ ਨਹੀਂ, ਪਰ ਇਸਨੂੰ 'ਮਜ਼ਹਬ ਦੀ ਕਵਿਤਾ*' ਆਖਿਆ ਹੈ, ਜਿਸ ਵਿਚ ਬੜੇ ਬੜੇ ਅਜ਼ਲੀ ਸੱਚ ਰੱਖੇ ਹੋਏ ਹੁੰਦੇ ਹਨ। ਕਈ ਵੇਰ ਏਹ 'ਧਰਮਾਊ ਸਚਾਂ+' ਦੀਆਂ ਬੁਝਾਰਤਾਂ ਵੀ ਹੁੰਦੇ ਹਨ।

ਕਵਿ ਜੀ ਨੇ ਅਪਣੀ ਵਾਕਫੀਅਤ ਦੇ ਦਾਇਰੇ ਦੇ ਐਸੇ ਚੋਣਵੇਂ ਪ੍ਰਸੰਗਾਂ ਨੂੰ, ਏਥੇ ਦ੍ਰਿਸ਼ਟਾਂਤ ਦੇ ਤੌਰ ਤੇ ਵਰਤਿਆ ਹੈ, ਅਪਣਾ ਅਭਿਪ੍ਰਾਯ ਸਪਸ਼ਟ ਕਰਨ ਲਈ ਜੋ ਇਹ ਹੈ ਕਿ- 'ਨਾਮ ਜਪੋ ਤੁਸੀਂ ਪਾਪਾਂ ਦੀ ਮੈਲ ਤੋਂ ਉੱਜਲ ਹੋ ਜਾਓਗੇ'; ਜਿਸ ਤਰ੍ਹਾਂ ਕਿ ਨਾਮ ਦੇ ਪ੍ਰਤਾਪ ਨੇ ਦੇਵਤਾਖਯਾਨ ਵਿਚ ਵੀ ਅੱਗੇ ਏਹ ਸੁਹਣੇ ਰੰਗ ਲਾਏ ਸੁਣੇ ਹਨ।

ਸੂਚਨਾ: ਨਾਮ ਦੀ ਮਹਿਮਾਂ ਕਹਿ ਕੇ ਅਪਣੇ ਮਨ ਨੂੰ ਸੰਬੋਧ ਕਰਦੇ ਹਨ ਕਿ ਨਾਮ ਜਪੁ।

ਕਬਿੱਤ: ਤਾਤ ਸੁਤ ਮਾਤ ਹਿਤੂ ਸੋਦਰ ਸਹੋਦਰੀ ਸੁ

*Mythology is the poetry of religion.

+Religious truths.

ਮੋਦ ਮੈਂ ਕਿਸ਼ੋਦਰੀ ਸੋਂ ਗਾਢੋ ਲਪਟਾਯੋ ਹੈ।
ਮੱਤ ਜੇ ਮਤੰਗ ਜਵੀ++ ਚੰਚਲ ਤੁਰੰਗ ਬ੍ਰਿੰਦ
ਅਨੀ ਚਤੁਰੰਗਨੀ ਸੋਂ ਰਿਦਾ ਹੁਲਸਾਯੋ ਹੈ।
ਆਥਿ ਨਿਤ ਹਾਥ ਚਾਹੈ, ਜਨਮ ਅਕਾਥ ਖੋਤਿ
ਅੰਤ ਕੋ ਨ ਸਾਥ ਮਨ ਜਾਂ ਸੋਂ ਡਹਿਕਾਯੋ ਹੈ।
ਕੂੜ ਹੈ ਰੇ ਕੂੜ, ਮਨ ਮੂੜ! ਲਗ ਨਾਮ ਰੂੜ
ਸਾਚੇ ਕੋ ਬਨਾਯੋ, ਤਾਂ ਤੇ ਸਾਚੋ ਸੋ ਸੁਹਾਯੋ ਹੈ ॥੪੯॥

ਤਾਤ=ਪਿਤਾ। ਸੁਤ=ਪੁੱਤ੍ਰ। ਹਿਤੂ=ਹਿਤ ਵਾਲੇ, ਮਿੱਤ੍ਰ।

ਸੋਦਰ=[ਸ+ਉਦਰ=] ਇਕ ਪੇਟ ਤੋਂ ਉਪਜਣ ਵਾਲੇ, ਭਿਰਾਉ।

[ਸੰਸ: ਸੋਦਰ, ਸ=ਸਮਾਨ+ਉਦਰ]

ਸਹੋਦਰੀ=ਇਕੋ ਪੇਟ ਤੋਂ, ਜੋ ਹੋਵੇ, ਭੈਣ। [ਸੰਸ. ਸਹ+ਉਦਰ+ਈ]

ਸੁ=ਨਾਲ। ਮੋਦ=ਖੁਸ਼ੀ, ਅਨੰਦ। ਮੈਂ=ਵਿਚ।

ਕਿਸ਼ੋਦਰੀ=[ਕ੍ਰਿਸ਼+ਉਦਰ+ਈ=] ਪਤਲੇ ਲੱਕ ਵਾਲੀ, ਭਾਵ ਇਸਤ੍ਰੀ, ਵਹੁਟੀ। ਮੱਤ=ਮਸਤ। ਮਤੰਗ=ਹਾਥੀ।

ਜਵੀ*=ਚਾਲ। ਮੱਤ ਜੇ ਮਤੰਗ ਜਵੀ=ਮਸਤ ਚਾਲ ਵਾਲੇ ਹਾਥੀ।

(ਅ) ਬਹੁਤ ਤ੍ਰਿੱਖੇ ਵੇਗ ਵਾਲਾ ਘੋੜਾ। [ਸੰਸ. ਜਵਨ। ਹਿੰਦੀ, ਜਵੀ।] (ੲ) ਜਵੀ=ਊਂਠ, ਭਾਵ ਸਾਂਡਨੀ।

ਤੁਰੰਗ=ਘੋੜੇ। ਬ੍ਰਿੰਦ=ਸਮੁਦਾਇ। ਬਹੁਤੇ। ਅਨੀ=ਫੌਜ।

ਚਤੁਰੰਗਨੀ=ਚਾਰ ਪ੍ਰਕਾਰ ਦੀ ਫੌਜ-ਪੈਦਲ, ਸਵਾਰ, ਹਾਥੀ, ਰਥ।

ਹੁਲਸਾਯੋ=ਹੁਲਾਸ ਵਿਚ ਆਯਾ ਹੈ, ਖ਼ੁਸ਼ ਹੋ ਰਿਹਾ ਹੈ।

ਆਥਿ=ਮਾਯਾ, ਦੌਲਤ।ਪ੍ਰਾਕ੍ਰਿਤ, ਅਤਥ। ਸੰਸ:ਅਰ੍ਥ]

ਅਕਾਥ=ਅਕਾਰਥ, ਐਵੇਂ। ਖੋਤਿ=ਗੁਆਉਂਦਾ ਹੈ।

ਡਹਿਕਾਯੋ=ਛਲਾਇਆ ਹੈ। ਡਹਿਕਾਣਾ=ਕਿਸੇ ਦੇ ਧੋਖੇ ਵਿਚ ਆਕੇ ਅਪਣਾ ਕੁਛ ਗੁਆਉਣਾ, ਬ੍ਰਿਥਾ ਗੁਆ ਬੈਠਣਾ, ਨਸ਼ਟ ਕਰਨਾ। ਰੂੜ=ਸੁੰਦਰ।

ਅਰਥ: ਪਿਤਾ, ਪੁੱਤ੍ਰ, ਮਾਤਾ, ਮਿੱਤ੍ਰ, ਭਰਾ, ਭੈਣ, ਵਹੁਟੀ ਵਿਚ (ਕਿਵੇਂ) ਆਨੰਦ ਨਾਲ ਗੂੜ੍ਹਾ ਲਪਟ ਰਿਹਾ ਹੈ।

ਮਸਤ ਚਾਲ ਵਾਲੇ (ਹਨ) ਜੋ ਹਾਥੀ (ਅਤੇ) ਤ੍ਰਿੱਖੇ ਘੋੜਿਆਂ ਦੇ ਸਮੁਦਾਇ (ਤੇ) ਚਤੁਰੰਗਨੀ ਫੌਜ (ਇਨ੍ਹਾਂ) ਨਾਲ ਦਿਲ ਹੁਲਾਸ ਵਿਚ ਆ ਰਿਹਾ ਹੈ।

---

++ਪਾਠਾਂਤ੍ਰ-ਜੋਵੀ-ਬੀ ਹੈ।

*ਡਿੰਗਲ ਭਾਖਾ ਵਿਚ ਬੀ-ਜਵਨ-ਨਾਮ 'ਵੇਗ ਵਾਲੇ ਘੋੜੇ' ਦਾ ਦਿੱਤਾ ਹੈ। ਜੇ 'ਜਵੀ' ਦਾ ਅਰਥ 'ਘੋੜਾ' ਲਾਉਣਾ ਹੋਵੇ, ਤਾਂ ਜਪਦਾ ਹੈ ਕਿ 'ਚੰਚਲ ਤੁਰੰਗ' ਤਾਂ ਤ੍ਰਿੱਖੇ ਘੋੜੇ ਦਾ ਨਾਮ ਹੈ, ਤੇ 'ਜਵੀ' ਘੋੜ ਦੌੜ ਵਿਚ ਲੱਗਣ ਵਾਲੇ ਘੋੜੇ ਦਾ ਨਾਮ ਹੈ।

ਮਾਯਾ ਨੂੰ ਸਦਾ (ਅਪਣੇ) ਹੱਥ (ਵਿੱਚ ਰੱਖਣਾ) ਚਾਹੁੰਦਾ ਹੈ, (ਇਸ ਤਰ੍ਹਾਂ) ਜਨਮ ਅਕਾਰਥ ਗੁਆ ਰਿਹਾ ਹੈ, (ਪਰ) ਅੰਤ ਨੂੰ ਨਾਲ ਨਹੀਂ (ਜਾਣਾ ਇਸ ਮਾਯਾ ਨੇ ਕਿ) ਜਿਸ ਨਾਲ ਮਨ ਨੂੰ ਛਲਾਇਆ ਹੈ।

ਹੇ ਮੂਰਖ ਮਨ! (ਇਹ ਸਭ) ਝੂਠ ਹੈ, ਝੂਠ ਹੈ (ਇਹ), ਇਸ ਕਰਕੇ ਸਤਜ ਹੋਕੇ (ਭਾਸਦਾ ਹੈ ਯਾ) ਸ਼ੋਭਾ ਦੇਂਦਾ ਹੈ (ਕਿ ਇਸ ਨੂੰ) ਸੱਚੇ (ਵਾਹਿਗੁਰੂ) ਨੇ ਬਨਾਯਾ ਹੈ (ਸੋ ਤੂੰ ਉਸ ਸੱਚੇ ਦੇ) ਸੁਹਣੇ ਨਾਮ ਨੂੰ ਲੱਗ।

ਭਾਵ: ਇਸ ਜਗਤ ਦੇ ਸਬੰਧੀਆਂ, ਪਦਾਰਥਾਂ ਤੇ ਮਾਯਾ ਦੇ ਸਾਮਾਨਾਂ ਨੂੰ ਗਿਣਕੇ ਦੱਸਦੇ ਹਨ ਕਿ ਇਨ੍ਹਾਂ ਵਿਚੋਂ ਕਿਸੇ ਦੇ ਨਾਲ ਨਹੀਂ ਜਾਣਾ, ਇਸ ਕਰਕੇ ਸਭ ਕੂੜ ਪਸਾਰਾ ਹੈ, ਤਾਂ ਤੇ ਕੂੜ ਨੂੰ ਛੱਡ। ਪ੍ਰਸ਼ਨ ਉਪਜਦਾ ਹੈ; ਕਿ ਲਗਦਾ ਤਾਂ ਸੱਚ ਹੈ। ਉੱਤਰ ਦੇਂਦੇ ਹਨ ਕਿ ਇਸਦਾ ਰਚਨਹਾਰ ਸੱਚਾ ਹੈ, ਇਸ ਕਰਕੇ ਸੱਚਾ ਲੱਗਦਾ ਹੈ। ਤੇ ਹੇ ਮਨ! ਤੈਨੂੰ ਚਾਹੀਦਾ ਹੈ ਕਿ ਉਸ ਰਚਨਹਾਰ ਨੂੰ ਤੂੰ ਲਗੇਂ, ਤਾਂ ਤੂੰ ਉਸਦੀ ਸਮੀਪਤਾ ਵਿਚ ਉਸਦੇ ਗੁਣਾਂ ਨਾਲ ਭੂਸ਼ਤਿ ਹੋਵੇਂ ਤੇ ਸਾਰੇ ਸੁਖਾਂ ਦਾ ਭਾਈਵਾਲ ਬਣੇਂ। ਇਹੋ ਨਾਮ ਹੀ ਇਕ ਸੱਚਾ ਤੇ ਸੁੰਦਰ (ਨਾਲ ਨਿਭਣੇ ਵਾਲਾ) ਪਦਾਰਥ ਹੈ, ਤਾਂ ਤੇ ਇਸੇ ਨੂੰ ਲੱਗ।

ਕਬਿੱਤ: ਬਾਜੀਗਰ ਜੈਸੀ ਬਾਜੀ ਮਾਯਾ ਕੀ ਕਨਾਤ ਸਾਜੀ
ਪਾਜੀ ਕੋ ਅਪਾਜੀ ਲਖਿ ਤਾਂ ਸੋ ਬਿਰਮਾਯੋ ਹੈਂ।
ਸੁਪਨੇ ਪਦਾਰਥ ਸੁਆਰਥ ਮੈਂ ਰਚਯੋ ਸੰਚੈ
ਸੰਚਿ ਸੰਚਿ ਜਾਗੇ ਤੇ ਬਹੁਰਿ ਪਛੁਤਾਯੋ ਹੈ।
ਸੁਕਤਾ ਰਜਤ, ਮ੍ਰਿਗ ਤ੍ਰਿਸ਼ਨਾ ਮੈਂ ਨੀਰ ਜੈਸੇ
ਰਜੁ ਮੈਂ ਸਰਪ ਆਦਿ ਅੰਤ ਹੂੰ ਨ ਪਾਯੋ ਹੈ।
ਕੂੜ ਹੈ ਰੇ ਕੂੜ, ਮਨ ਮੂੜ! ਲਗ ਨਾਮ ਰੂੜ
ਸਾਚੇ ਕੋ ਬਨਾਯੋ ਤਾਂ ਤੇ ਸਾਚੋ ਸੋ ਸੁਹਾਯੋ ਹੈ ॥੫੦॥

ਬਾਜੀਗਰ=ਮਦਾਰੀ, ਨਜ਼ਰਬੰਦੀ ਦੇ ਯਾ ਹੋਰ ਤਮਾਸ਼ੇ ਕਰਨ ਵਾਲਾ। [ਫਾ: ਬਾਜ਼ੀਗਰ]

ਬਾਜੀ=ਖੇਲ, ਤਮਾਸ਼ਾ। [ਫ਼ਾਰਸੀ, ਬਾਜ਼ੀ]

ਕਨਾਤ=ਮੋਟੇ ਕਪੜੇ ਦਾ ਪਰਦਾ। ਮਦਾਰੀ ਕਨਾਤ ਤਾਣਕੇ ਤਮਾਸ਼ਾ ਕਰਦਾ ਹੈ। ਜਿਵੇਂ ਉਸਦੀ ਕਨਾਤ ਤਿਵੇਂ ਇੱਥੇ ਮਾਯਾ ਦੀ ਕਨਾਤ।ਤੁਰਕੀ, ਕਿਨਾਤ] (ਅ) ਅਥਵਾ-ਭੁਲੇਵੇ ਦੀ ਕਨਾਤ। ਭਾਵੇਹ ਕਿ ਜੋ ਕਨਾਤ ਬਾਜ਼ੀਗਰ ਦੀ ਦਿੱਸ ਰਹੀ ਹੈ ਉਹ ਬੀ ਨਜ਼ਰਬੰਦੀ ਦੀ ਹੈ।

ਸਾਜੀ=ਬਨਾਈ।

ਪਾਜੀ=ਮੁਲੰਮਾ। ਉਹ ਸ਼ੈ ਜੋ ਅਸਲ ਵਿਚ ਨਾ ਹੋਵੇ, ਪਰ ਬਨਾਉਟੀ ਹੋਵੇ, ਭਾਵ ਝੂਠੀ।

ਅਪਾਜੀ=ਜੋ ਪਾਜੀ ਨਾ ਹੋਵੇ, ਬਨਾਵਟੀ ਨਾ ਹੋਵੇ; ਸੱਚੀ, ਅਸਲੀ।

ਬਿਰਮਾਯੋ=ਭਰਮਿਆ, ਭੁੱਲ ਰਿਹਾ।

ਸੁਪਨੇ ਪਦਾਰਥ=ਸੁਪਨੇ ਵਿਚ ਦੇ ਪਦਾਰਥ, ਜੋ ਵਾਸਤਵ ਵਿਚ ਤਾਂ ਹੁੰਦੇ ਹੀ ਨਹੀਂ ਜੋ ਕੱਠੇ ਹੋ ਸਕਣ; ਸੋ ਸੁਪਨੇ ਵਿਚ ਹੀ ਪਦਾਰਥ ਰਚਦਾ ਹੈ ਤੇ ਸੁਪਨੇ ਵਿਚ ਹੀ ਕੱਠੇ ਕਰਦਾ ਹੈ।(ਅ) ਰਚਯੋ=ਰਚਕੇ, ਖਚਤ ਹੋਕੇ। ਤੁਕ ਦਾ ਅਰਥ ਫੇਰ ਐਉਂ ਲਗੇਗਾ=ਸੁਆਰਥ ਵਿਚ ਲਗਾ ਹੋਇਆ ਸੁਪਨੇ ਦੇ ਪਦਾਰਥ ਕੱਠੇ ਕਰਦਾ ਹੈ, ਕੱਠੇ ਕਰ ਕਰ ਕੇ ਜਦ ਜਾਗਦਾ ਹੈ ਤਾਂ ਪਛੁਤਾਉਂਦਾ ਹੈ।

ਸੁਆਰਥ=ਆਪਣੇ ਅਰਥ ਲਈ। ਆਪਣੇ ਮਤਲਬ ਲਈ।

ਸੰਚੈ=ਕੱਠੇ ਕਰਦਾ ਹੈ। ਬਹੁਰਿ=ਮਗਰੋਂ, ਫਿਰ।

ਸੁਕਤਾ=ਸਿਪ। [ਸੰਸ. ਸ਼ੁਕ੍ਰਿ:]

ਰਜਤ=ਚਾਂਦੀ। [ਸੰਸ. ਰਜਤ]

ਮ੍ਰਿਗ ਤ੍ਰਿਸ਼ਨਾ=ਹੁਨਾਲੇ ਵਿਚ ਰੇਤਥਲਿਆਂ ਯਾਂ ਰੜਿਆਂ ਪਰ ਕੜਕਦੀ ਪੈਂਦੀ ਧੁੱਪੇ ਜਲ ਦੇ ਡਲ ਨਜ਼ਰ ਪੈਣੇ, ਇਸ ਭੁਲੇਵੇ ਵਿਚ ਮ੍ਰਿਗ ਉਧਰ ਨੂੰ ਲਲਚਦੇ ਹਨ।

ਰੱਜੁ=ਰੱਸੀ। ਹਨੇਰੇ ਵੇਲੇ ਰੱਸੀ ਵਲ ਖਾਕੇ ਪਈ ਦਿੱਸੇ ਤਾਂ ਕਈ ਵੇਰੀ ਸੱਪ ਦਾ ਭਰਮ ਹੋ ਜਾਂਦਾ ਹੈ। ਆਦਿ ਅੰਤ=ਮੁੱਢ ਤੇ ਮੁੱਕਣ। ਮੁਹਾਵਰਾ ਹੈ, ਭਾਵ-ਕਦੇ ਬੀ-।

(ਅ) ਅਰਥ ਐਉਂ ਬੀ ਲਗਦਾ ਹੈ, ਕਿ ਇਹਨਾਂ ਦਾ ਆਦਿ ਤਾਂ ਹੈ ਕਿ ਜਦੋਂ ਭਰਮ ਪੈਂਦਾ ਹੈ ਪਰ ਅੰਤ ਨਹੀਂ, ਕਿਉਂਕਿ ਵਿਚੋਂ ਨਿਕਲਦਾ ਕੁਝ ਨਹੀਂ।

ਅਰਥ: ਬਾਜੀਗਰ ਦੀ ਬਾਜੀ ਵਰਗੀ ਮਾਯਾ ਦੀ (ਮਾਨੋਂ) ਕਨਾਤ ਸਾਜੀ (ਗਈ ਹੈ, ਜਿਸ ਵਿਚ ਪ੍ਰਪੰਚ ਦੀ ਰਚਨਾ ਰਚੀ ਗਈ ਹੈ, ਪਰ ਹੇ ਮਨ! ਤੂੰ) ਇਸ ਬਨਾਵਟ ਨੂੰ ਅਸਲੀ ਲਖਕੇ ਉਸ ਵਿਚ ਭਰਮ ਗਿਆ ਹੈਂ।

(ਪਰ ਤੂੰ ਉਸ ਮਨੁੱਖ ਵਾਂਙੂ ਪਛੁਤਾਏਂਗਾ ਜੋ ਸੁਪਨੇ ਵਿਚ) ਸੁਪਨੇ ਦੇ ਪਦਾਰਥ ਸੁਆਰਥ ਲਈ ਰਚਕੇ ਇਕੱਠੇ ਕਰਦਾ ਹੈ, ਫਿਰ ਕੱਠੇ ਕਰ ਕਰਕੇ ਜਾਗਿਆਂ ਤੇ ਪਛੁਤਾਉਂਦਾ ਹੈ।

ਜਿਵੇਂ (ਕਿਸੇ ਨੇ) ਸਿੱਪੀ (ਵਿਚੋਂ) ਚਾਂਦੀ, ਮ੍ਰਿਗ-ਤ੍ਰਿਸ਼ਨਾ ਵਿਚੋਂ ਪਾਣੀ, ਰੱਸੀ ਵਿਚੋਂ ਸੱਪ ਕਦੇ ਬੀ ਨਹੀਂ ਲੱਭਿਆ ਹੈ।

(ਤਿਵੇਂ) ਹੇ ਮੂਰਖ ਮਨ! (ਇਹ ਸਭ) ਝੂਠ ਹੈ, ਝੂਠ ਹੈ, (ਇਹ) ਇਸ ਕਰਕੇ ਸੱਤਯ ਹੋਕੇ (ਭਾਸਦਾ ਹੈ ਯਾ) ਸ਼ੋਭਾ ਦੇਂਦਾ ਹੈ (ਕਿ ਇਸਨੂੰ) ਸੱਚੇ (ਵਾਹਿਗੁਰੂ) ਨੇ ਬਨਾਯਾ ਹੈ (ਸੋ ਤੂੰ ਉਸ ਸੱਚੇ ਦੇ) ਸੁਹਣੇ ਨਾਮ ਨੂੰ ਲੱਗ*।

ਦੋਹਰਾ: ਜਿਹ ਕਰੁਨਾ ਤੇ ਜਠਰ ਮਹਿਂ, ਅਗਨਿ ਸਪਰਸ਼ ਨ ਹੋਇ।
ਜਨਮਤਿ ਹੀ ਪੁਨ ਜਗ ਰਚਜੋ, ਰਿਦੈ ਬਿਸ਼ਾਰਜੋ ਸੋਇ ॥੫੧॥

ਕਰੁਨਾ=ਮਿਹਰ, ਫਜ਼ਲ, ਕਿਰਪਾ। [ਸੰਸ. ਕਰੁਣਾ]। ਜਠਰ=ਪੇਟ।

ਸਪਰਸ਼=ਛੋਹ। ਮੁਰਾਦ ਹੈ ਕਿ ਮਾਤਾ ਦੇ ਪੇਟ ਵਿਚ ਜੋ ਨਿੱਘ ਯਾ ਗਰਮੀ ਹੈ, ਜਿਸ ਨਾਲ ਉਸਦੇ ਸਰੀਰ ਦੇ ਅੰਨ ਆਦਿ ਪਚਦੇ ਹਨ, ਉਹ ਗਰਮੀ ਤੇਰੇ ਤੇ ਅਸਰ ਬੁਰਾ ਨਹੀਂ ਕਰ ਸਕੀ। ਪੇਟ ਵਿਚ ਜਦ ਪਰਵੇਸ਼ ਹੁੰਦਾ ਹੈ ਤਾਂ ਖਸਖਸ ਦੇ ਦਾਣੇ ਤੋਂ ਬੀ ਕਿਤੇ ਛੋਟਾ ਵਜੂਦ ਹੁੰਦਾ ਹੈ, ਜੋ ਵਧੀ ਹੋਈ ਗਰਮੀ ਯਾ ਓਥੇ ਮੌਜੂਦ ਰਸ ਦੀ ਖਟਾਈ ਦੇ ਵਧਣ ਮਾਤ੍ਰ ਨਾਲ ਮਰ ਸਕਦਾ ਹੈ, ਪਰ ਉਹ ਸੂਖਮ ਸ਼ੈ ਅੰਦਰ ਮਾਤਾ ਦੇ ਪੇਟ ਵਿਚ ਮਰੀ ਨਹੀਂ, ਤਾਂ ਹੀ ਤੂੰ ਬਣਿਓਂ।

ਰਚਜੋ=ਤੂੰ ਰਚ ਗਿਆ, ਲੱਗ ਗਿਆ। ਰਿਦੈ=ਦਿਲ ਤੋਂ।

ਸੋਇ=ਉਸਨੂੰ।

---

*ਇਸ ਤੁਕ ਦਾ ਐਉਂ ਬੀ ਅਰਥ ਲਗਦਾ ਹੈ-ਹੇ ਮੂਰਖ ਮਨ! ਇਹ ਝੂਠ ਹੈ ਝੂਠ ਹੈ, ਤੂੰ ਸੁਹਣੇ ਨਾਮ ਨੂੰ ਲਗ (ਕਿਉਂਕਿ ਤੂੰ) ਸੱਚੇ (ਵਾਹਿਗੁਰੂ) ਦਾ ਬਨਾਇਆ ਹੋਇਆ ਹੈਂ (ਸੋ ਤੂੰ) ਸੱਚੇ (ਵਾਹਿਗੁਰੂ) ਨਾਲ (ਲੱਗਕੇ ਹੀ) ਸੁਹਣਾ ਲਗੇਂਗਾ।

ਅਰਥ: ਜਿਸਦੀ ਕ੍ਰਿਪਾ ਨਾਲ (ਮਾਤਾ ਦੇ) ਪੇਟ ਵਿਚ (ਪੇਟ ਦੀ) ਅਗਨੀ (ਤੈਨੂੰ) ਛੁਹ ਨਹੀਂ ਸਕੀ, (ਪਰ ਤੂੰ) ਜਨਮਦਿਆਂ ਹੀ ਫੇਰ ਜਗਤ ਵਿਚ ਰਚ ਗਿਓਂ (ਅਤੇ) ਹਿਰਦੇ ਤੋਂ ਉਸਨੂੰ ਵਿਸਾਰ ਦਿੱਤੋ ਈ।

ਚੌਪਈ: ਜਿਹ ਕਰਨਾ ਤੇ ਰੂਪ ਅਨੂਪਾ।
ਤਿਹ ਤਜਿ ਪਰਜੋ ਅੰਧ ਜੋ ਕੂਪਾ।
ਜਿਸ ਕਰੁਨਾ ਸਭਿ ਦਏ ਪਦਾਰਥ।
ਤਿਸ ਤਜਿ ਫਿਰਤ ਬਿਸ਼ੈ ਕੇ ਸ੍ਵਾਰਥ ॥੫੨॥
ਮਨ ਮੂਰਖ ਅਜਹੂੰ ਨਹਿੰ ਜਾਨਤਿ।
ਜਿਸ ਕਰੁਨਾ ਤੇ ਸਭਿ ਤੁਝ ਮਾਨਤਿ।
ਮਧੁਰ ਜਾਨ ਬਿਸ਼ਯਨਿ ਬਿਲਸਾਤੂ।
ਸੋ ਹੋਵਹਿਂ ਕਟੁ ਬਡ ਦੁਖ ਦਾਤੂ ॥੫੩॥

ਕਰੁਨਾ=ਕਿਰਪਾ। ਅਨੂਪਾ=ਅਨੂਪਮ, ਸੁੰਦਰ।
ਤਜਿ=ਛੱਡਕੇ।
ਅੰਧ ਜੋ ਕੂਪਾ=ਜੋ ਖੂਹ ਅੰਧ ਹੈ, ਭਾਵ ਹਨੇਰਾ ਖੂਹ, ਮੁਰਾਦ ਮਾਯਾ ਦੇ ਮੋਹ ਤੋਂ ਹੈ।
ਸ੍ਵਾਰਥ=ਮਤਲਬ, ਆਪਣਾ ਅਰਥ। ਮਾਨਤਿ=ਮਾਨ ਦੇਂਦੇ ਹਨ।
ਮਧੁਰ=ਮਿੱਠੇ। ਬਿਸ਼ਯਨਿ=ਵਿਸ਼ਿਆਂ ਵਿਚ, ਭੋਗਾਂ ਵਿੱਚ।
ਬਿਲਸਾਤੂ=ਕ੍ਰੀੜਾ ਕਰਦਾ ਹੈਂ, ਭੋਗਦਾ ਹੈਂ। [ਸੰਸ. ਵਿਲਸਨ]
ਕਟੁ=ਕੌੜੇ। ਦੁਖ ਦਾਤੂ=ਦੁਖ ਦੇਣ ਵਾਲੇ, ਦੁਖਦਾਈ।

ਅਰਥ: (ਮਨ ਪ੍ਰਤਿ ਹੋਰ ਸੰਬੋਧ ਕਰਦੇ ਹਨ) ਜਿਸਦੀ ਕ੍ਰਿਪਾ ਨਾਲ (ਤੈਨੂੰ ਮਿਲਿਆ ਹੈ) ਸੁੰਦਰ ਰੂਪ, ਉਸਨੂੰ ਛੱਡਕੇ ਤੂੰ ਪਿਆ ਹੈਂ ਖੂਹ ਵਿਚ ਜੋ ਅੰਧ ਹੈ (ਭਾਵ ਅੰਨੇ ਖੂਹ ਵਿਚ)। ਜਿਸਦੀ ਕ੍ਰਿਪਾ ਨੇ (ਤੈਨੂੰ) ਸਾਰੇ ਪਦਾਰਥ ਦਿੱਤੇ ਹਨ ਉਸਨੂੰ ਛੱਡਕੇ ਤੂੰ ਵਿਸ਼ਿਆਂ ਦੇ ਸ੍ਵਾਰਥ ਮਗਰ ਫਿਰਦਾ ਹੈਂ!

ਹੇ) ਮੂਰਖ ਮਨ! (ਤੂੰ) ਅਜੇ ਬੀ (ਉਸਨੂੰ) ਨਹੀਂ ਪਛਾਣਦਾ (ਕਿ) ਜਿਸਦੀ ਕਿਰਪਾ ਨਾਲ ਸਾਰੇ ਤੈਨੂੰ ਮਾਨ ਦੇਂਦੇ ਹਨ। (ਜਿਨ੍ਹਾਂ) ਵਿਸ਼ਿਆਂ ਨੂੰ (ਤੂੰ) ਮਿੱਠਾ ਜਾਣਕੇ ਭੋਗਦਾ ਹੈਂ, ਓਹ (ਅੰਤ ਨੂੰ ਬੜੇ) ਕੌੜੇ ਤੇ ਬੜੇ ਦੁਖਦਾਈ (ਸਾਬਤ) ਹੋਣਗੇ।

ਦੋਹਰਾ: ਨਾਮਹਿ ਤੇ ਸਭਿ ਕੁਛ ਬਨਜੋ, ਖੰਡ ਬ੍ਰਹਮੰਡ ਸਰੀਰ।
ਸੋ ਕਿਉਂ ਨਾਮ ਬਿਸਾਰਿਓ? ਨਿਤ ਸਮਾਰਿ ਮਤਿ ਧੀਰ ॥੫੪॥

ਖੰਡ=ਹਿੱਸਾ। ਮੁਰਾਦ ਹੈ, ਉਰਧਵ ਖੰਡ ਤੇ ਅਧੋਖੰਡ ਤੋਂ, ਜੋ ਬ੍ਰਹਮੰਡ ਦੇ ਦੋ ਹਿੱਸੇ ਮੰਨੇ ਗਏ ਹਨ। ਪਹਿਲੇ ਵਿਚ ਸ੍ਵਰਗ ਆਦਿ ਲੋਕ ਤੇ ਦੂਸਰੇ ਵਿਚ ਪ੍ਰਿਥ੍ਵੀ ਆਦਿ ਲੋਕ ਮੰਨੇ ਹਨ।
(ਅ) ਖੰਡ ਤੋਂ ਮੁਰਾਦ ਪ੍ਰਿਥਵੀ ਦੇ ਨੌਂ ਹਿੱਸਿਆਂ ਦੀ ਬੀ ਹੈ।
ਬ੍ਰਹਮੰਡ=ਬ੍ਰਹਮਾਂਡ, ਵਿਸ਼੍ਵ, ਸਾਰਾ ਜਗਤ। [ਸੰਸ. ਬ੍ਰਹਮ+ਅੰਡ]
ਸਰੀਰ=ਮਾਨੁਖ ਦੀ ਦੇਹ। ਅਥਵਾ ਧਰਤੀ ਉਤੇ ਵਿਚਰਨ ਵਾਲੇ ਸਾਰੇ ਸਰੀਰ ਧਾਰੀ।
ਸਮਾਰਿ=ਸੰਭਾਰ=ਪੂਰਣਤਾਈ। (ਅ) ਸੰਭਾਲ=ਭਲੀ ਤਰ੍ਹਾਂ ਧ੍ਯਾਨ ਵਿਚ ਰਖ; ਸਿਮਰ। ਮਤਿ=ਸਮਝ, ਬੁੱਧੀ।

ਧੀਰ=[ਧੀ=ਬੁਧੀ+ਰ=ਧਾਰਨ ਵਾਲਾ=] ਬੁੱਧੀ ਮਨ। (ਅ) ਧੀਰ=ਧੀਰਜ ਵਾਲਾ। ਮਤਿ ਧੀਰ=ਬੁੱਧੀ ਕਰਕੇ ਧੀਰਜਵਾਨ।

(ੲ) ਸਮਝ ਅਰ ਬੁੱਧੀ ਵਾਲੇ। (ਸ) ਧੀਰ ਮਤਿ ਇਸਥਿਤ ਬੁੱਧੀ ਵਾਲੇ। 'ਧੀਰ' ਵਿਸ਼ੇਖਣ ਹੋ ਗਿਆ 'ਮਤਿ' ਦਾ।

ਅਰਥ: ਬ੍ਰਹਿਮੰਡ ਤੇ ਖੰਡ (ਤੇ ਇਨ੍ਹਾਂ ਵਿਚ ਵੱਸਣ ਵਾਲੇ) ਸਰੀਰ, (ਗਲ ਕੀਹ) ਸਾਰਾ ਕੁਛ ਨਾਮ ਤੋਂ ਹੀ ਬਣਿਆ ਹੈ*, ਉਸ ਨਾਮ ਨੂੰ (ਤੂੰ) ਕਿਉਂ ਵਿਸਾਰਿਆ ਹੈ? ਹੇ ਸਮਝ ਤੇ ਬੁੱਧੀ ਵਾਲੇ! (ਉਸ ਨੂੰ) ਨਿੰਤ ਸੰਭਾਲ (ਤੇ ਯਾਦ ਕਰ)।

ਸ੍ਵੈਯਾ: ਨਾਗੁਨ ਤੇ ਪੁਨ ਸਾਗੁਨ ਤੇ, ਗੁਰ ਕੇ ਮਤਿ ਮੈਂ ਵਡ ਨਾਮ ਪਛਾਨੋ।
ਸ੍ਰੀ ਮੁਖ ਨਾਨਕ ਗੋਬਿੰਦ ਸਿੰਘ, 'ਵਡੋ ਸਭਿ ਤੇ' ਕਹਿ ਨਾਮ ਬਖਾਨੋ।
ਬੇਦ ਪੁਰਾਨ ਗਰੰਥ ਭਨੈਂ, ਕਵਿ ਕੋਵਿਦ ਜੇ ਸਭਿ ਹੀ ਮਨ ਮਾਨੋ।
ਰੇ ਮਨ ਮੂੜ! ਸੁ ਨਾਮ ਪ੍ਰਤਾਪਹਿ, ਜਾਨ ਅਜਾਨ ਭਯੋ ਕਿਮ ਜਾਨੋ ॥੫੫॥

ਨਾਗੁਨ=ਜਿਸ ਵਿਚ ਰਜ, ਤਮ, ਸਤ, ਤ੍ਰੈ ਗੁਣ ਨਹੀਂ ਹਨ। ਨਿਰਗੁਣ।

[ਨਾ=ਨਹੀਂ। ਗੁਨ=ਗੁਣ]

ਸਾਗੁਨ=ਜਿਸ ਵਿਚ ਰਜ, ਤਮ, ਸਤ, ਤ੍ਰੈਏ ਗੁਣ ਹੋਣ। [ਸਾ=ਸਹਿ, ਸਹਿਤ+ਗੁਨ=ਗੁਣ। ਸਾਗੁਣ=ਤ੍ਰੈ ਗੁਣਾਂ ਸਮੇਤ]।

ਪਛਾਨੋ=ਪਛਾਣਿਆਂ ਹੈ। ਇਸ਼ਾਰਾ ਖੋਜ (ਮੁਤਾਲਜਾ) ਵਲ ਹੈ ਕਿ ਗੁਰੂ ਦੇ ਮਤ ਨੂੰ ਖੋਜਿਆਂ।

ਬਖਾਨੋ=ਆਖਿਆ ਹੈ। ਵਰਣਨ ਕੀਤਾ ਹੈ।

ਬੇਦ=ਸਭ ਤੋਂ ਪੁਰਾਣੇ ਸਮੇਂ ਦੇ ਪੁਸਤਕ-ਵੇਦ।

ਪੁਰਾਨ=ਮੰਝਲੇ ਸਮੇਂ ਦੇ ਪੁਸਤਕ-ਪੁਰਾਣ।

ਗਰੰਥ=ਸਭ ਤੋਂ ਅੰਤਲੇ ਸਮੇਂ ਦੇ ਧਰਮ ਪੁਸਤਕ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ; ਗ੍ਰੰਥ ਪਦ ਤੋਂ ਇਹੋ ਮੁਰਾਦ ਹੈ। ਕਈ ਸਿਆਣੇ 'ਕਵੀਆਂ ਤੇ ਪੰਡਤਾਂ ਦੇ ਗ੍ਰੰਥ' ਐਉਂ ਬੀ ਅਰਥ ਲਾਉਂਦੇ ਹਨ, ਪਰ-ਭਨੈਂ-ਕ੍ਰਿਯਾ ਪਦ ਹੈ ਤੇ ਪਦ-ਕਵਿ, ਕੋਵਿਦ-ਉਸਤੋਂ ਪਿੱਛੇ ਪਏ ਹਨ।

ਭਨੈ=ਕਹਿੰਦੇ ਹਨ*।

ਕਵਿ=ਕਵਿਤਾ ਕਰਨ ਵਾਲੇ। ਮੁਰਾਦ ਉਨ੍ਹਾਂ ਕਵੀਆਂ ਤੋਂ ਹੈ ਜੋ ਅਗੰਮ ਵਿਚ ਅਨੰਤ ਦੀ ਛੁਹ ਲੈਕੇ ਕਵਿਤਾ ਕਰਦੇ ਹਨ।

ਕੋਵਿਦ=ਪੰਡਤ, ਗਯਾਨੀ। ਜੋ ਵਿਦਯਾ ਪਾਕੇ ਸਿਆਣੇ ਤੇ ਸਿਖਜਾਦਾਤੇ ਬਣੇ ਹਨ।ਕੋ=ਜੋ ਉਚਾਰੇ ਯਾ ਸਿਖਾਵੇ+ਵਿਦ=ਗਿਆਨ]

ਮਾਨੋ=ਮੰਨਿਆ ਹੈ। ਮਨਮਾਨੋ=ਮੰਨਿਆ ਤੇ ਮਾਨ ਦਿੱਤਾ ਹੈ। (ਅ) ਮਨ ਵਿਚ ਮੰਨਿਆ ਹੈ।

---

*'ਨਾਮ ਕੇ ਧਾਰੇ ਆਗਾਸ ਪਾਤਾਲ ॥' ਆਦਿ, ਸੁਖਮਨੀ ਸਾਹਿਬ ਵਿਚ ਦੱਸਿਆ ਹੈ।

*ਜੇ-ਭਨੈਂ-ਨੂੰ ਦੇਹੁਰੀ ਦੀਪਕ ਰੱਖੋ ਤਾਂ ਅਰਥ ਐਉਂ ਲੱਗੇਗਾ-ਵੇਦ, ਪੁਰਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਖਦੇ ਹਨ, ਤੇ ਸਾਰੇ ਹੀ ਕਵਿ ਕੋਵਿਦ ਆਖਦੇ ਹਨ, (ਇਹ ਗੱਲ) ਮਨ ਵਿਚ ਮੰਨ ਲਓ, ਪਰ ਇਸ ਅਰਥ ਵਿਚ ਲਾਵੰਨਤਾ ਨਹੀਂ

ਜਾਨੋ=ਜਾਣਿਆ ਜਾਏ। (ਅ) ਜਾਣਨੋ। ਸਚਖੰਡ ਵਾਸੀ ਸ੍ਰੀ ਮਾਨ ਡਾਕਟਰ ਚਰਣ ਸਿੰਘ ਜੀ ਤੁਕ ਦਾ ਦੂਜਾ ਅਰਥ ਐਉਂ ਲਾਉਂਦੇ ਹੁੰਦੇ ਸਨ:-ਨਾਮ ਦਾ ਪ੍ਰਤਾਪ ਜਾਣਨੋਂ ਕਿਉਂ ਜਾਣਕੇ ਅਜਾਨ ਹੋਇਆ ਹੈਂ?

ਅਰਥ: ਗੁਰੂ ਜੀ ਦੇ ਮਤ ਵਿਚ ਨਾਮ ਨੂੰ ਨਿਰਗੁਣ ਤੇ ਫੇਰ ਸਰਗੁਣ ਦੋਹਾਂ ਤੋਂ ਵੱਡਾ ਪਛਾਨਿਆ ਹੈ।

ਦੂਸਰਾ ਅਰਥ: ਨਿਰਗੁਣ* (ਮਤ ਵਿਚ) ਅਤੇ ਫੇਰ ਸਰਗੁਣ+ (ਮਤ ਵਿਚ) ਅਤੇ ਸਤਿਗੁਰੂ ਜੀ ਦੇ ਮਤ++ ਵਿਚ ਨਾਮ ਨੂੰ ਹੀ ਵੱਡਾ ਪਛਾਨਿਆ ਹੈ।

(ਸ੍ਰੀ ਗੁਰੂ) ਨਾਨਕ (ਦੇਵ ਜੀ ਅਤੇ ਸ੍ਰੀ ਗੁਰੂ) ਗੋਬਿੰਦ ਸਿੰਘ (ਜੀ ਨੇ ਆਪਣੇ) ਸ਼੍ਰੀ ਮੁਖ (ਤੋਂ) ਨਾਮ ਨੂੰ ਸਭ ਤੋਂ ਵੱਡਾ ਕਹਿਕੇ ਵਰਣਨ ਕੀਤਾ ਹੈ। ਵੇਦ, ਪੁਰਾਣ (ਤੇ ਸ਼੍ਰੀ ਗੁਰੂ) ਗ੍ਰੰਥ (ਸਾਹਿਬ ਜੀ ਇਹੋ ਗਲ) ਆਖਦੇ ਹਨ, ਕਵਿ ਤੇ ਪੰਡਤ ਜੋ ਹਨ, ਸਾਰਿਆਂ ਹੀ (ਇਸ ਸਿਧਾਂਤ ਨੂੰ) ਮੰਨਿਆ ਤੇ ਮਾਨ ਦਿੱਤਾ ਹੈ।

(ਫੇਰ) ਹੇ ਮੂਰਖ ਮਨ! ਤੂੰ ਉਸ ਨਾਮ ਦੇ ਪ੍ਰਤਾਪ ਤੋਂ ਜਾਣਕੇ ਅਜਾਣ ਹੋ ਰਿਹਾ ਹੈਂ, (ਇਸਦਾ ਕਾਰਣ) ਕਿਵੇਂ ਜਾਣਿਆ ਜਾਏ।

ਸੂਚਨਾ: ਹੁਣ ਨਾਮ ਦੇ 'ਨਿਰਗੁਣ ਸਰਗੁਣ' ਤੋਂ ਵੱਡੇ ਹੋਣ ਦਾ ਕਾਰਣ ਦੱਸਦੇ ਹਨ:-

ਸ੍ਵੈਯਾ: ਨਾਗੁਨ ਤੇ ਇਮ ਜਾਨ ਵਡੋ, ਪਰਮਾਤਮ ਦੇਹਿਨ ਮੈਂ ਸਭਿ ਸੋਊ।
ਚੇਤਨ ਕੇ ਅਵਿਲੰਬਤਿ ਹ੍ਵੈ, ਨਰ ਨਾਰਿ ਬਿਰਾਜਤਿ ਜੰਗਮ ਜੋਊ।
ਹੋਵਤਿ ਹੀ ਤਿਹ ਕੇ ਘਟ ਮੈਂ, ਨਰ ਜੀਵ ਦੁਖੀ ਭਵ ਮੈਂ ਸਭਿ ਕੋਊ।
ਨਾਮ ਜਪੈ ਜਬ ਹੀ ਸੁਖ ਸਾਗਰ, ਚੇਤਨ ਚੀਤ ਉਦੋਤਿ ਸੁ ਹੋਊ ॥੫੬॥

ਨਾਗੁਨ=ਨਿਰਗੁਣ। ਅਵਿਲੰਬਤਿ=ਆਸਰੇ। [ਸੰਸ. ਅਵਿਲੰਬਿਤ]
ਹ੍ਵੈ=ਹੋਕੇ। ਬਿਰਾਜਤਿ=ਪ੍ਰਕਾਸ਼ਮਾਨ, ਸ਼ਸ਼ੋਭਿਤ। (ਅ)-ਜੜ੍ਹ-ਬੀ ਅਰਥ ਕਰਦੇ ਹਨ।
ਜੰਗਮ=ਉਹ ਜੋ ਟੁਰ ਫਿਰ ਸਕੇ। ਮੁਰਾਦ-ਜੀਵ ਧਾਰੀਆਂ-ਤੋਂ ਹੈ।
ਭਵ=ਸੰਸਾਰ। ਸੁਖ ਸਾਗਰ=ਸੁਖ ਦਾ ਸਮੁੰਦਰ, ਭਾਵ ਸੁਖ ਦਾਤਾ।

ਉਦੋਤਿ=ਚੜ੍ਹਨਾ, ਉਦੈ ਹੋਣਾ, ਪ੍ਰਗਟਣਾ। ਇਸ ਤੁਕ ਵਿਚ ਚੇਤਨ ਨੂੰ-ਸੁਖ ਸਾਗਰ-ਇਸ ਭਾਵ ਲਈ ਕਿਹਾ ਹੈ ਕਿ ਉਸਦੇ ਪ੍ਰਗਟ ਹੋਣ ਨਾਲ ਜੀਵ ਸੁਖੀ ਹੋ ਜਾਂਦਾ ਹੈ। ਸੁ=ਚੰਗੀ ਤਰ੍ਹਾਂ।

ਅਰਥ: ਨਿਰਗੁਣ ਤੋਂ (ਨਾਮ ਨੂੰ) ਐਉਂ ਵਡਾ ਜਾਣੋ:- ਕਿ (ਭਾਵੇਂ) ਉਹੋ (ਇੱਕੋ ਸਦਾ ਸੁਖਦਾਈ) ਪਰਮਾਤਮਾ ਸਾਰੀਆਂ ਦੇਹਾਂ ਵਿਚ (ਵਸ ਰਿਹਾ) ਹੈ।

(ਜਿਤਨੇ ਬੀ) ਜੀਵਧਾਰੀ (ਹਨ, ਕੀ) ਨਰ, (ਕੀ) ਨਾਰੀ (ਉਸੇ) ਚੇਤਨ ਦੇ ਆਸਰੇ ਹੋ ਕੇ ਸ਼ਸ਼ੋਭਿਤ (ਹੋ ਰਹੇ ਹਨ)

(ਫੇਰ) ਇਨ੍ਹਾਂ (ਸਾਰਿਆਂ) ਦੇ ਹਿਰਦਿਆਂ ਵਿਚ (ਨਿਰਗੁਣ ਚੇਤਨ ਦੇ) ਹੁੰਦਿਆਂ ਸੰਦਿਆਂ ਮਾਨੁਖ ਤੇ ਜੀਵ ਸੰਸਾਰ ਵਿਚ ਸਭ ਕੋਈ ਦੁਖੀ ਹੈ

---

*ਨਿਰਗੁਣ ਦੇ ਮਤ ਤੋਂ ਇਸ਼ਾਰਾ ਵੇਦ ਵੱਲ ਜਾਪਦਾ ਹੈ, ਉਸ ਸਮੇਂ ਦੇ ਵਿਦਵਾਨ ਵੇਦ ਤੋਂ ਮੁਰਾਦ ਉਪਨਿਖਧ ਦੀ ਲੈਂਦੇ ਹੁੰਦੇ ਸਨ। ਉਪਨਿਖਧਾਂ ਵਿਚ ਵਿਸ਼ਾ ਨਿਰਗੁਣ ਦਾ ਹੀ ਅਕਸਰ ਕਰਕੇ ਹੈ।

+ਸਰਗੁਣ ਦੇ ਮਤ ਤੋਂ ਪੁਰਾਣਾਂ ਦੀ ਮੁਰਾਦ ਹੈ, ਜਿਨ੍ਹਾਂ ਵਿਚ ਵਿਸ਼ੇਸ਼ ਸਰਗੁਣ ਦਾ ਹੀ ਜ਼ਿਕਰ ਹੈ।

++ਗੁਰ ਕੇ ਮਤ ਤੋਂ ਮੁਰਾਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿੱਧਾਂਤ ਤੋਂ ਹੈ। ਇਸੇ ਸ੍ਵੈਯੇ ਦੀ ਤੀਸਰੀ ਤੁਕ ਵਿਚ ਕਵਿ ਜੀ ਨੇ ਵੇਦ, ਪੁਰਾਣ, ਸ਼੍ਰੀ ਗੁਰੂ ਗ੍ਰੰਥ ਸਾਹਿਬ ਤ੍ਰਏ ਫੇਰ ਗਿਣੇ ਹਨ।

(ਪਰ ਦੇਖੋ) ਜਦੋਂ (ਕੋਈ) ਨਾਮ ਜਪੇ (ਤਦੋਂ ਉਹੋ) ਚੇਤਨ ਚਿੱਤ (ਵਿਚ) ਪ੍ਰਗਟ (ਹੋ ਕੇ) ਚੰਗੀ ਤਰ੍ਹਾਂ ਸੁਖਦਾਤਾ ਹੋ ਜਾਂਦਾ ਹੈ।

ਭਾਵ: ਪ੍ਰਮਾਤਮਾ ਪਰੀਪੂਰਣ, ਘਟ ਘਟ ਵਿਚ ਵਿਆਪਕ ਹੈ, ਪਰ ਫੇਰ ਸਭ ਕੋਈ ਦੁਖੀ ਹੈ। ਅਚਰਜ ਹੈ ਕਿ ਉਹ ਸੁੱਖਾਂ ਦਾ ਸਾਗਰ ਹੈ, ਉਸਦੇ ਅੰਦਰ ਹੁੰਦਿਆਂ ਜਗਤ ਦੁਖੀ ਹੈ। ਪਰ ਜਦ ਨਾਮ ਜਪੋ ਤਾਂ ਉਹੋ ਚਤਨ ਅੰਦਰੋਂ ਪ੍ਰਗਟ ਹੋ ਜਾਂਦਾ ਹੈ, ਤੇ ਸੁਖਾਂ ਦਾ ਦਾਤਾ ਬਣ ਜਾਂਦਾ ਹੈ। ਇਸ ਵਿਚ ਇਸ਼ਾਰਾ ਇਹ ਹੈ ਕਿ ਪਹਿਲਾਂ ਉਹ ਸਮਾਨ ਸੱਤਾ ਕਰਕੇ ਹੁੰਦਾ ਹੈ, ਪ੍ਰਗਟ ਨਹੀਂ ਹੁੰਦਾ। ਨਾਮ ਨਾਲ ਉਹ ਪ੍ਰਗਟਦਾ ਹੈ। ਜਦ ਪ੍ਰਗਟਦਾ ਹੈ ਤਾਂ ਉਸਦੀ ਸੁਖ ਸਾਗਰਤਾ ਦਾਨ ਕਰਨ ਵਾਲੀ ਕਲਾ ਅਪਣਾ ਸੁਖਦਾਈ ਪ੍ਰਭਾਵ ਬਖਸ਼ਦੀ ਹੈ, ਜਿਸਤੋਂ ਜੀਵ ਸੁਖੀ ਹੁੰਦਾ ਹੈ। ਸੋ ਸੁਖ ਸਾਗਰ ਦੇ ਅੰਦਰ ਹੁੰਦਿਆਂ ਦੁਖੀ ਜੀਵ ਨੂੰ ਸੁਖੀ ਨਾਮ ਨੇ ਕੀਤਾ। ਤਾਂ ਤੇ ਨਾਮ ਨਿਰਗੁਣ ਤੋਂ ਵਡਾ ਹੋਇਆ, ਜੋ ਉਸਦੇ ਹੋਣ ਨੂੰ ਸਫਲਤਾ ਦੇਂਦਾ ਹੈ।

ਸ੍ਵੈਯਾ: ਸੰਗੁਨ ਤੇ ਵਧਿ ਜਾਨਤਿ ਹੈਂ ਇਵ, ਜੇ ਰਸ ਜਾਪ ਮੈਂ ਲੀਨ ਵਿਸ਼ਾਲਾ।
ਪ੍ਰੇਮ ਸੋਂ ਨਾਮ ਵਸਜੋ ਜਬ ਹੀ, ਤਬ ਗੋਚਰ ਹੋਤਿ ਸਰੂਪ ਕ੍ਰਿਪਾਲਾ।
ਯਾਂਹੀ ਤੇ -ਨਾਮ ਅਧੀਨ ਸਰੂਪ-, ਲਖਜੋ ਭਗਤੰਨ ਭਲੀ ਮਤਿ ਸ਼ਾਲਾ।
ਧਾਰਿ ਰਿਦੇ ਤਜਿਬੋ ਨ ਕਰੈਂ,
ਨਿਸ ਬਾਸੁਰ ਜੀਹ ਮੈ, ਜਜੋਂ ਗਲ ਮਾਲਾ ॥੫੭॥

ਸੰਗੁਨ=ਸਰਗੁਣ।ਸੰ=ਸੰਗ, ਨਾਲ। ਗੁਨ=ਗੁਣ]।
ਵਿਸ਼ਾਲਾ=ਬਹੁਤ। [ਸੰਸ. ਵਿਸ਼ਾਲ]।
ਗੋਚਰ ਹੋਤਿ=ਇੰਦ੍ਰਿਆਂ ਦੇ ਅਨੁਭਵ ਵਿਚ ਆ ਜਾਂਦਾ ਹੈ।
ਗੋਚਰ ਹੋਣਾ=ਪ੍ਰਗਟਣਾ, ਸਾਖਯਾਤ ਹੋਣਾ।
ਸਰੂਪ ਕ੍ਰਿਪਾਲਾ*=ਕ੍ਰਿਪਾਲੂ ਸਰੂਪ।
ਸ੍ਵਰੂਪ=ਅਪਣਾ ਆਪ, ਵਜੂਦ। ਕ੍ਰਿਪਾਲਾ=ਜੋ ਕ੍ਰਿਪਾਲੂ ਹੈ।
ਭਾਵ ਉਸ ਕ੍ਰਿਪਾਲੂ ਦਾ ਵਜੂਦ ਕਿ ਜਿਸ ਦਾ ਨਾਮ ਜਪ ਰਹੇ ਹਾਂ। ਨਾਮੀ ਦਾ ਸਰੂਪ।
ਭਲੀ ਮਤਿ ਸ਼ਾਲਾ=ਭਲੀ=ਚੰਗੀ
ਮਤਿ=ਬੁੱਧੀ ਚੰਗੀ ਬੁੱਧੀ ਦਾ ਘਰ, ਸ਼੍ਰੇਸ਼ਟ ਬੁੱਧੀ ਵਾਲੇ।
ਸ਼ਾਲਾ=ਘਰ,
(ਅ) ਸ਼ਾਲ-ਧਾਤੂ ਹੈ,-ਸ਼ਲਾਘਾ-ਅਰਥ ਵਿਚ।
ਭਲੀ ਮਤਿ ਸ਼ਾਲਾ=ਜਿਨ੍ਹਾਂ ਦੀ ਬੁੱਧੀ ਵਾਹਿਗੁਰੂ ਦੀ ਸ਼ਲਾਘਾ ਵਿਚ ਲੱਗੀ ਹੋਣ ਕਰਕੇ ਭਲੀ ਹੈ।
ਨਿਸ ਬਾਸੁਰ=ਦਿਨ ਰਾਤ।

ਅਰਥ: ਜੋ (ਕਰਨੀ ਵਾਲੇ ਮਹਾਂਪੁਰਖ) ਜਾਪ (ਸਿਮਰਣ ਦੇ ਰਸ ਵਿਚ) ਬਹੁਤ ਲੀਨ ਹੈਨ (ਨਾਮ ਨੂੰ) ਸਰਗੁਣ ਤੋਂ ਵਡਾ ਐਉਂ ਜਾਣਦੇ ਹਨ

---

*ਇਸ ਤੋਂ ਭਾਵ, ਵਾਹਿਗੁਰੂ ਦਾ ਸਰੂਪ, ਗੁਰੂ ਮੂਰਤੀ ਵਿੱਚ, ਯਾ ਗੁਰਮੁਖ ਮੂਰਤੀ ਵਿਚ ਬੀ ਲੈਂਦੇ ਹਨ।'ਸੰਗੁਨ' ਤੇ 'ਸਰੂਪ ਕ੍ਰਿਪਾਲਾ' ਤੋਂ ਮੁਰਾਦ ਪਰਮੇਸ਼ੁਰ ਦੇ ਉਸ ਰੂਪ ਤੋਂ ਬੀ ਲੈਂਦੇ ਹਨ, ਜਿਸਨੂੰ ਕਈ ਮਤਾਂ ਵਾਲੇ ਆਪੋ ਆਪਣੇ ਖਯਾਲ ਮੂਜਬ ਈਸ਼੍ਵਰ, ਵਿਸ਼ਨੂ, ਆਦਿ ਸੰਕੇਤਕ ਨਾਮਾਂ ਨਾਲ ਬੀ ਜਣਾਉਂਦੇ ਹਨ।

(ਕਿ) ਜਦੋਂ ਹੀ ਨਾਮ ਪ੍ਰੇਮ ਨਾਲ (ਹ੍ਰਿਦੇ ਵਿਚ) ਵੱਸ ਗਿਆ ਤਦੋਂ ਹੀ ਪ੍ਰਤੱਖ ਹੋ ਜਾਂਦਾ ਹੈ ਕ੍ਰਿਪਾਲੂ ਸਰੂਪ (ਕਿ ਜਿਸ ਦਾ ਨਾਮ ਜਪ ਰਹੇ ਹਾਂ)। ਏਸੇ ਕਰਕੇ ਸ੍ਰੇਸ਼ਟ ਬੁੱਧੀ ਵਾਲੇ ਭਗਤਾਂ ਨੇ 'ਸਰੂਪ ਨੂੰ ਨਾਮ ਦੇ ਅਧੀਨ' ਲਖਿਆ ਹੈ।

(ਤੇ ਇਸੇ ਕਰਕੇ ਨਾਮ ਨੂੰ) ਹ੍ਰਿਦੇ (ਵਿਚ) ਧਾਰਨ ਕਰਕੇ (ਫੇਰ) ਛਡਦੇ ਨਹੀਂ, ਦਿਨ ਰਾਤ ਜੀਭ ਤੇ (ਸਿਮਰਣ ਜਾਰੀ ਰਖਦੇ ਹਨ) ਜਿਵੇਂ ਗਲ ਵਿਚ ਪਈ ਮਾਲਾ (ਅੱਠੇ ਪਹਿਰ ਗਲੇ ਵਿਚ ਰਹਿੰਦੀ ਹੈ)।

ਭਾਵ: ਰਚਨ, ਪਾਲਨ, ਸੰਘਾਰ, ਰੱਖਿਆ, ਉਧਾਰ, ਮੇਹਰ, ਬਖਸ਼ਿਸ਼ ਆਦਿ ਗੁਣ ਵਾਹਿਗੁਰੂ ਦੇ ਹੀ ਹਨ, ਇਨ੍ਹਾਂ ਗੁਣਾਂ ਸੰਯੁਕਤ ਉਸਦੇ ਸਰੂਪ ਨੂੰ ਸਰਗੁਣ ਸਰੂਪ ਕਹੀਦਾ ਹੈ। ਇਹ ਉਸੇ ਨਿਰਾਕਾਰ ਦਾ ਹੀ ਇਕ ਅਰੂਪ ਰੂਪ ਹੈ ਜੋ ਜਗਤ ਦਾ ਪ੍ਰਬੰਧ ਕਰਦਾ ਹੈ, ਉਹੀ ਸਾਕਾਰ ਪਰਮੇਸ਼ੁਰ ਹੈ। ਪਿਛਲੀ ਯੁਕਤੀ ਮੂਜਬ ਅਰੂਪ ਰੂਪ ਵਾਲਾ ਕ੍ਰਿਪਾਲੂ ਸਰੂਪ ਜੋ ਸਰੋਗੁਣ ਹੈ, ਸੋ ਉਹ ਆਪੇ ਕਿਸੇ ਅੱਗੇ ਆਪਣਾ ਸਰੂਪ ਪ੍ਰਗਟ ਨਹੀਂ ਕਰਦਾ।

ਪਰ ਕਵਿ ਜੀ ਦੱਸਦੇ ਹਨ ਕਿ ਮੈਂ ਹੁਣ ਯੁਕਤੀ ਤੋਂ ਉਪਰ ਕਰਨੀ ਵਾਲੇ ਮਹਾਂ ਪੁਰਖਾਂ ਦੀ ਦੱਸੀ ਗੱਲ ਦਸਦਾ ਹਾਂ, ਓਹ ਮਹਾਂ ਪੁਰਖ ਕਿ ਜੋ ਸਿਮਰਣ ਦੇ ਰਸ ਵਿਚ ਬਹੁਤ ਲੀਨ ਰਹਿਣ ਵਾਲੇ ਹਨ, ਓਹ ਦਸਦੇ ਹਨ ਕਿ ਨਾਮ ਜਪਦਿਆਂ ਜਦੋਂ ਨਾਮ ਹਿਰਦੇ ਵਿਚ ਉਤਰ ਗਿਆ ਅਰ ਜਪਣ ਵਾਲਾ ਪ੍ਰੇਮ ਦੇ ਰੰਗ ਵਿਚ ਰੰਗਿਆ ਗਿਆ ਤਦੋਂ ਹੀ ਨਾਮੀ ਦਾ ਕ੍ਰਿਪਾਲੂ ਸਰੂਪ ਪ੍ਰਗਟ ਹੋ ਜਾਂਦਾ ਹੈ। ਸਰਗੁਣ ਨਿਰਗੁਣ ਦੀ ਹੀ 'ਸਰੂਪ' ਧਾਰੀ ਹਸਤੀ ਮੰਨੀ ਗਈ ਹੈ, ਪਰੰਤੂ ਉਹ ਪ੍ਰਤੱਖ ਨਹੀਂ ਹੁੰਦੀ, ਭਾਵੇਂ ਹੈ ਉਹ ਸਾਰੇ ਮੌਜੂਦ, ਪਰ ਜਦੋਂ ਹੀ ਕਿ ਨਾਮ ਜਪਕੇ ਉਸਦੀ ਆਰਾਧਣਾ ਕਰੋ, ਤਾਂ ਉਹ ਸਾਖਯਾਤਕਾਰ ਹੋ ਜਾਂਦੀ ਹੈ। ਨਾਮ ਉਸ ਦਾ ਸਾਖਯਾਤਕਾਰ ਕਰਾਉਣ ਕਰਕੇ ਉਸਦੇ ਸਰੂਪ ਦੇ ਕ੍ਰਿਪਾਲੂ ਸੁਭਾਵ ਨੂੰ ਸਫਲ ਕਰਦਾ ਹੈ ਜੋ ਭਗਤਾਂ ਦੀ ਮਨੋਂ ਕਾਮਨਾ ਪੂਰੀ ਕਰਦਾ ਹੈ, ਭਾਵ ਦਰਸ਼ਨ ਦੇਂਦਾ ਹੈ। ਸਰਗੁਣ ਨਾਮ ਦੀ ਵਿਸ਼ੇਸ਼ ਵਿਚਾਰ ਲਈ ਦੇਖੋ ਅੰਕ ੬੫ ਇਸੇ ਅਧਯਾਯ ਦਾ।

ਚੌਪਈ: ਨਿਜ ਤੇ ਅਧਿਕ ਹੇਤੁ ਸ੍ਰੀ ਰਾਮੂ।
ਜਗਹਿ ਲਖਾਯੋ ਲਿਖ ਕਰਿ ਨਾਮੂ।
ਸਰੁਵਰ ਪਰ ਗਿਰਿਵਰ ਧਰਿ ਭਾਰੇ।
ਤਰੁਵਰ ਕੇ ਪਾਤਨਿ ਸਮ ਤਾਰੇ ॥੫੮॥

ਨਿਜ ਤੇ=ਅਪਣੇ ਆਪ ਤੋਂ। ਅਧਿਕ=ਵੱਧ।

ਹੇਤੁ=ਇਸੇ ਕਰਕੇ, ਇਸੇ ਹੇਤੂ ਕਰਕੇ, ਇਸੇ ਲਈ।

ਸਰੁਵਰ=ਛੰਭ, ਵੱਡਾ ਤਲਾਉ। ਏਥੇ ਮਤਲਬ ਸਮੁੰਦਰ ਤੋਂ ਹੈ। ਯਾ ਪਾਣੀ ਦੇ ਓਹ ਵਡੇ ਵਡੇ ਡਲ, ਜੋ ਸਮੁੰਦਰ ਵਿਚ ਖੜੇ ਚਿਟਾਨਾਂ ਦੇ ਵਿਚਾਲੇ ਹਨ। [ਸੰਸ: ਸਰੋਵਰ]

ਗਿਰਿਵਰ=ਪਹਾੜ, ਚਿਟਾਨ। [ਸੰਸ: ਗਿਰਿ+ਵਰ]

ਤਰੁਵਰ=ਬ੍ਰਿੱਛ। [ਸੰ. ਤਰੁ+ਵਰ]

ਪਾਤਨਿ=ਪੱਤੇ। ਤਾਰੇ=ਤਾਰ ਦਿੱਤੇ।

ਅਰਥ: ਇਸੇ ਲਈ ਸ਼੍ਰੀ ਰਾਮ ਨੇ ਜਗਤ ਨੂੰ ਦੱਸਿਆ ਹੈ (ਕਿ ਨਾਮ ਮੇਰੇ) ਅਪਣੇ ਆਪ ਤੋਂ ਵੱਡਾ ਹੈ (ਐਉਂ ਕਿ) ਭਾਰੇ ਚਿਟਾਨਾਂ (ਉਤੇ ਸਾਈਂ ਦਾ) ਨਾਮ ਲਿਖ ਕੇ ਸਮੁੰਦਰ ਉਤੇ ਧਰਕੇ (ਉਨ੍ਹਾਂ ਨੂੰ) ਬ੍ਰਿਛ ਦੇ ਪੱਤਿਆਂ ਵਾਂਙੂ ਤਾਰਿਆ।

ਭਾਵ: ਕਵਿ ਜੀ ਰਾਮਚੰਦ੍ਰ ਜੀ ਸੰਬੰਧੀ ਉਸ ਪ੍ਰਸਿੱਧ ਘਟਨਾਂ ਵਲ ਇਸ਼ਾਰਾ ਕਰਦੇ ਹਨ, ਕਿ ਰਾਮੇਸ਼੍ਵਰ ਦੇ ਪਾਸ ਲੰਕਾ ਤੱਕ ਆਪ ਨੇ ਪੁਲ ਬਣਾ ਲਿਆ ਸੀ। ਜਾਪਦਾ ਹੈ ਕਿ ਇੱਥੇ ਕੁਦਰਤੀ ਚਿਟਾਨਾਂ ਦੀ ਇਕ ਲੜੀ ਹੈ, ਇਸ ਦੀਆਂ ਵਿੱਥਾਂ ਉੱਪਰ ਪੁਲ ਦਾ ਸਾਮਾਨ ਕਰਕੇ ਸਾਰਾ ਰਸਤਾ ਖੁਸ਼ਕੀ ਦਾ ਬਣਾ ਲਿਆ ਗਿਆ ਸੀ, ਹੁਣ ਉਥੇ ਪੁਲ ਨਹੀਂ ਹੈ ਪਰ ਚਿਟਾਨਾਂ ਦੀ ਲੜੀ ਖੜੀ ਹੈ ਇਸ ਨੂੰ ਉਸੇ ਪੁਲ ਦਾ ਬਕ਼ੀਆ ਦੱਸਦੇ ਹਨ*।

ਕਥਾ ਇਹ ਹੈ ਕਿ ਪੱਥਰਾਂ ਪਰ ਨਾਮ ਲਿਖ ਕੇ ਸਮੁੰਦਰ ਵਿਚ ਛੱਡ ਦੇਂਦੇ ਹਨ ਤੇ ਓਹ ਤਰਦੇ ਹੋਏ ਟਿਕਾਣੇ ਜਾ ਟਿਕਦੇ ਸਨ। ਇਹ ਕਥਾ ਲੋਕ ਪ੍ਰਸਿੱਧ ਹੈ, ਕੇਵਲ ਦ੍ਰਿਸ਼ਟਾਂਤ ਲਈ ਵਰਤੀ ਗਈ ਹੈ। ਮੁਰਾਦ ਕੇਵਲ ਪੁਲ ਦੇ ਮਹਾਨ ਕਾਰਯ ਦੇ ਸਿਰੇ ਚੜ੍ਹਨ ਦੀ 'ਨਾਮ ਦੇ ਪ੍ਰਤਾਪ ਕਰਕੇ ਹੋਈ' ਦੱਸਣ ਤੋਂ ਹੈ।

ਪੁਨ ਸ੍ਰੀ ਗੁਰ ਅਰਜਨ ਗਤਿਦਾਈ।
ਨਿਜ ਤੇ ਮਹਿਮਾ ਅਧਿਕ ਲਖਾਈ।
ਸ੍ਰੀ ਸੁ ਗ੍ਰੰਥ ਮਹਿਂ* ਲਿਖਿ ਜਸੁ ਨਾਮੂ।
ਤਿਹ ਤੇ ਅਧੋ ਭਏ ਸੁਖਧਾਮੂ ॥੫੯॥

ਗਤਿਦਾਈ=ਮੁਕਤੀ ਦਾਤਾ। ਲਖਾਈ=ਜ਼ਾਹਰ ਕੀਤੀ, ਜਣਾਈ।
ਅਧੋ ਭਏ=ਨੀਵੇਂ ਹੋਏ। ਭਾਵ-ਅਦਬ ਕੀਤਾ।
ਸੁਖ ਧਾਮੂ=[ਸੁਖ+ਧਾਮ=] ਸੁਖ ਦਾ ਘਰ, ਸੁਖਦਾਤੇ।

ਅਰਥ: ਫੇਰ ਸ਼੍ਰੀ ਗੁਰੂ ਅਰਜਨ (ਦੇਵ ਜੀ ਨੇ, ਜੋ) ਮੁਕਤੀ ਦਾਤਾ ਹਨ, (ਨਾਮ ਦੀ) ਮਹਿਮਾ ਅਪਣੇ ਆਪ ਤੋਂ ਵੱਧ ਲਖਾਈ, (ਐਉਂ ਕਿ) ਸ਼੍ਰੀ ਸ੍ਰੇਸ਼ਟ ਗ੍ਰੰਥ ਵਿਚ ਨਾਮ ਦਾ ਜਸ ਲਿਖ ਕੇ, (ਆਪ ਜੋ) ਸੁੱਖਾਂ ਦਾ ਘਰ (ਹਨ), ਉਸ (ਸ਼੍ਰੀ ਗੁਰੂ ਗ੍ਰੰਥ ਜੀ) ਤੋਂ ਨੀਵੇਂ ਹੋਏ।

ਭਾਵ: ਇੱਥੇ ਕਵਿ ਜੀ ਉਸ ਘਟਨਾ ਵਲ ਇਸ਼ਾਰਾ ਕਰਦੇ ਹਨ ਜੋ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੱਝਣੇ ਪਰ ਹੋਈ ਸੀ। ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਾਲਕੀ ਪਰ ਸਵਾਰ ਕਰਕੇ ਸ਼੍ਰੀ ਗੁਰੂ ਜੀ ਆਪ ਚੌਰ ਕਰਦੇ ਪਾਲਕੀ ਨੂੰ ਸ੍ਰੀ ਹਰਿਮੰਦਰ ਜੀ ਲੈ ਗਏ ਤੇ ਓਥੇ ਮੰਜੀ ਸਾਹਿਬ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਥਾਪਨ ਕੀਤਾ ਤੇ ਆਪ ਨੀਵੇਂ ਫਰਸ਼ ਉਤੇ ਬੈਠੇ ਅਥਵਾ ਚੌਰ ਕਰਦੇ ਖੜੇ ਰਹੇ। ਫਿਰ 'ਸ੍ਰੀ ਸੁ ਗ੍ਰੰਥ' ਲਿਖਿਆ, 'ਸੁ' (ਵਿਸ਼ੇਸ਼ਤਾ ਨਾਲ) ਦੱਸਦਾ ਹੈ ਕਿ ਮੁਰਾਦ ਕਿਸੇ ਹੋਰ ਪੁਸਤਕ ਤੋਂ ਨਹੀਂ ਪਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੈ, ਜਿਸਨੂੰ ਗੱਦੀ ਦਸਮੇ ਪਾਤਸ਼ਾਹ ਨੇ ਦਿੱਤੀ ਹੈ। ਫਿਰ ਕਵਿ ਜੀ ਦੱਸਦੇ ਹਨ ਕਿ 'ਸ੍ਰੀ ਸੁ ਗ੍ਰੰਥ' ਵਿਚ ਨਾਮ ਹੋਣ ਕਰਕੇ ਭਾਵੇਂ ਤਿਆਰ ਸ਼੍ਰੀ

---

*ਮੁਸਲਮਾਨ ਇਸ ਨੂੰ ਬਾਬੇ ਆਦਮ ਦਾ ਪੁਲ ਦੱਸਦੇ ਹਨ।

*ਪਾਠਾਂਤ੍ਰ-ਸ੍ਰੀ ਗ੍ਰੰਥ ਮਹਿਂ-, ਗੁਰੂ ਗ੍ਰੰਥ ਮਹਿਂ-ਬੀ ਹਨ।

ਗੁਰੂ ਅਰਜਨ ਦੇਵ ਜੀ ਨੇ ਆਪ ਕੀਤੇ ਸਨ, ਤੇ ਆਪ ਗੁਰੂ ਗਾਦੀ ਤੇ ਸਨ, ਪਰ ਉਨ੍ਹਾਂ ਦਾ ਸਨਮਾਨ ਸ਼੍ਰੀ ਗੁਰੂ ਜੀ ਨੇ ਅਪਣੇ ਤੋਂ ਵੱਧ ਕੀਤਾ ਸੀ।

ਦੋਹਰਾ: **ਆਪ ਅਛਤ ਸਮਰੱਥ ਪ੍ਰਭੁ, ਦਈ ਬਡਾਈ ਨਾਮ।**
**ਅਪਰ ਤਰਕ ਕੋ ਕਰ ਸਕਹਿ? ਸਭਿ ਮਾਨਹਿਂ ਗੁਨਧਾਮ ॥੬੦॥**

ਅਛਤ=ਹੁੰਦਿਆਂ, ਮੌਜੂਦਗੀ ਵਿਚ, ਸਾਹਮਣੇ।

ਸਮਰੱਥ ਪ੍ਰਭੁ=ਸਮਰੱਥਾ ਵਾਲੇ ਪ੍ਰਭੂ ਨੇ, ਮੁਰਾਦ ਸ਼੍ਰੀ ਗੁਰੂ ਅਰਜਨ ਦੇਵ ਜੀ ਤੋਂ ਬੀ ਲੈਂਦੇ ਹਨ, ਪਰ ਅਸਲ ਵਿਚ ਇੱਥੇ ਮੁਰਾਦ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਹੈ।

ਅਪਰ=ਹੋਰ। ਤਰਕ=ਹੁੱਜਤ। ਕੋ=ਕੌਣ।

ਗੁਨਧਾਮ=ਗੁਣ+ਧਾਮ-ਗੁਣਾਂ ਦਾ ਘਰ, ਭਾਵ ਗੁਣੀ ਲੋਕ। ਵਿੱਦਵਾਨ ਤੇ ਕਰਨੀ ਵਾਲੇ।

ਗੁਣ ਧਾਮ ਨੂੰ ਨਾਮ ਦਾ ਵਿਸ਼ੇਸ਼ਣ ਬੀ ਲਾਉਂਦੇ ਹਨ ਕਿ ਸਾਰੇ ਲੋਕ ਨਾਮ ਨੂੰ ਗੁਣਾਂ ਦਾ ਘਰ ਮੰਨਦੇ ਹਨ।

ਅਰਥ: (ਜਦੋਂ) ਸਮਰੱਥ ਪ੍ਰਭੂ (ਜੀ ਨੇ) ਆਪਣੀ ਮੌਜੂਦਗੀ ਵਿਚ (ਆਪ) ਨਾਮ ਨੂੰ ਵਡਿਆਈ ਦਿੱਤੀ (ਤਦ) ਹੋਰ ਕੌਣ ਤਰਕ ਕਰ ਸਕਦਾ ਹੈ? (ਤਦੇ ਹੀ) ਸਾਰੇ ਗੁਣੀ (ਇਸ ਅਸੂਲ ਨੂੰ) ਮੰਨਦੇ ਹਨ।

ਭਾਵ: ਪਿਛਲੇ ਅੰਕ ੫੯ ਤੋਂ ਜਾਪਦਾ ਹੈ ਕਿ ਇਹ ਦੋਹਾਂ (ਅੰਕ ੬੦) ਪਿਛਲੇ ਦੀ ਹੀ ਪੂਰਣਤਾ ਹੈ, ਅਰ 'ਪ੍ਰਭੁ' ਤੋਂ ਭਾਵ ਸ਼੍ਰੀ ਗੁਰੂ ਅਰਜਨ ਦੇਵ ਜੀ ਦਾ ਲੈਂਦੇ ਹਨ, ਪਰੰਤੂ ਦੀਰਘ ਵਿਚਾਰ ਕਰਨ ਨਾਲ ਇੱਥੇ ਮਤਲਬ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦੇਣ ਤੋਂ ਹੈ। ਜਿਵੇਂ ਸੱਦ ਵਿਚ ਆਖਿਆ ਹੈ:-
'ਸਤਿਗੁਰੁ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ' ॥

ਤੇ ਫੇਰ ਦਾਸ ਭੱਟ ਨੇ ਕਿਹਾ ਹੈ:- 'ਬਿਦ੍ਮਾਨ ਗੁਰਿ ਆਪਿ ਥਪ੍ਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ।'

ਭਾਵ ਇਹ ਹੈ ਕਿ ਗੁਰੂ ਅਮਰਦੇਵ ਜੀ ਨੇ ਆਪ ਪਰਤੱਖ ਹੁੰਦਿਆਂ, ਵਿਦਸਮਾਨ (ਮੌਜੂਦ) ਹੁੰਦਿਆਂ ਗੁਰ ਗਾਦੀ ਪਰ ਗੁਰੂ ਰਾਮਦਾਸ ਜੀ ਨੂੰ ਥਾਪਿਆ। ਤਿਵੇਂ ਕਵਿ ਜੀ ਏਥੇ ਉਸੇ ਭਾਵ ਵਿਚ ਕਹਿੰਦੇ ਹਨ ਕਿ:- ਸਮਰੱਥ ਪ੍ਰਭੂ-ਸ੍ਰੀ ਗੁਰੂ ਗੋਬਿੰਦ ਸਿੰਘ ਜੀ-ਨੇ ਆਪ ਅੱਛਤ-ਅਪਣੇ ਹੁੰਦਿਆਂ (ਭਾਵ ਵਿਦਸਮਾਨ ਹੁੰਦਿਆਂ) ਨਾਮ ਨੂੰ ਬਡਾਈ ਦਿੱਤੀ, ਭਾਵ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗਾਦੀ ਦਿੱਤੀ ਹੈ।

ਕਿਉਂਕਿ ਸ਼੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਤੋਂ ਵੱਧ ਸਤਿਕਾਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੀਤਾ, ਇਹ ਪਿੱਛੇ ਕਹਿ ਦਿੱਤਾ ਹੈ। 'ਅਪਣੇ ਹੁੰਦਿਆਂ ਵਡਾਈ ਦੇਣਾਂ' ਫੇਰ ਕਹਿਣ ਦੀ ਲੋੜ ਦੱਸਦੀ ਹੈ ਕਿ ਇਹ ਇਸ਼ਾਰਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਜਾਈ ਦੀ ਵਡਜਾਈ ਮਿਲਨ ਵੱਲ ਹੈ, ਤੇ ਓਹ ਦਸਮੇਂ ਪਾਤਸ਼ਾਹ ਜੀ ਨੇ ਦਿੱਤੀ ਹੈ, ਤਾਂ ਤੇ 'ਸਮਰਥ ਪ੍ਰਭੁ' ਉਨ੍ਹਾਂ ਲਈ ਹੀ ਕਿਹਾ ਗਿਆ ਹੈ।

ਸੂਚਨਾ: ਸਫੇ ੬੬ ਤੋਂ ਪੰਦਰਵਾਂ ਮੰਗਲ ਟੁਰਿਆ ਹੈ, ਇਹ ਮੰਗਲ ਨਾਮ ਦਾ ਹੈ, ਇਸਦੇ ਆਪ ਨੇ ਦੋ ਹਿੱਸੇ ਕੀਤੇ ਹਨ। ਪਹਿਲੇ ਨਾਮ ਦੀ ਮਹਿਮਾ ਦੱਸੀ ਹੈ, ਜੋ ੬੦ ਅੰਕ ਦੇ ਛੰਦ ਤੱਕ ਟੁਰੀ ਆਈ ਹੈ। ਹੁਣ ਨਾਮਾਂ ਵਿਚੋਂ ਅਪਣੇ ਇਸ਼ਟਰੂਪੀ ਨਾਮ-ਵਾਹਿਗੁਰੂ-ਦੀ, ਜੋ ਗੁਰਮੰਤ੍ਰ ਹੈ, ਮਹਿਮਾ ਤੇ ਵਿਸ਼ੇਸ਼ਤਾ ਦੱਸਣ ਲੱਗੇ ਹਨ।

## (ਟ)।'ਵਾਹਿਗੁਰੂ' ਨਾਮ ਦੀ ਵਿਸ਼ੇਸ਼ਤਾ]

ਦੋਹਰਾ: ਨਿਰਗੁਨ ਸਰਗੁਨ* ਨਾਮੁ ਜੋ, ਵਾਹਿਗੁਰੂ ਤਿਨ ਮੇਰੁ।
ਸਭ ਤੇ ਊਚਾ ਜਾਨੀਏ, ਲੇਤਿ ਨ ਕੀਜੈ ਦੇਰਿ ॥੬੧॥

ਮੇਰੁ=ਸੁਮੇਰੁ ਪਰਬਤ। (ਅ) ਮਾਲਾ ਦੇ ਸਿਰੇ ਦਾ ਮਣਕਾ, ਹਾਰ ਦਾ ਵਿਚਕਾਰਲਾ ਰਤਨ। ਜਿਵੇਂ ਮਣਕਿਆਂ ਵਿਚ ਮੇਰੁ ਵੱਡਾ ਹੈ ਤਿਵੇਂ ਨਾਂਵਾਂ ਵਿੱਚੋਂ-ਵਾਹਿਗੁਰੂ-ਨਾਮ ਸ਼ਿਰੋਮਣੀ ਹੈ।

ਅਰਥ: (ਪਰਮੇਸ਼੍ਵਰ ਜੀ ਦੇ) ਨਿਰਗੁਣ (ਸ੍ਵਰੂਪ ਅਤੇ) ਸਰਗੁਣ (ਸਰੂਪ ਦੇ) ਜੋ ਨਾਮ (ਹਨ) ਤਿਨ੍ਹਾਂ (ਸਾਰਿਆਂ ਦੇ ਸਿਰ) 'ਵਾਹਿਗੁਰੂ' (ਨਾਮ) ਮੇਰੂ (ਸਮਾਨ) ਸਭ ਤੋਂ ਉੱਚਾ ਜਾਣੀਏ (ਤੇ ਇਸਨੂੰ) ਲੈਂਦਿਆਂ (ਜਪਦਿਆਂ) ਦੇਰ ਨਾ ਕਰੀਏ।

ਚੌਪਈ: ਨਿਰਗੁਨ ਨਾਮਨ ਤੇ ਵਧਿ ਐਸੇ।
ਸੋ ਕਰਿ ਅਰਥ ਬਖਾਨੋਂ ਜੈਸੇ।
'ਵਾਹਿ'+ ਨਾਮੁ ਅਚਰਜ ਕੋ ਹੋਈ।
ਅਚਰਜ ਤੇ ਪਰਿ ਉਕਤਿ ਨ ਕੋਈ ॥੬੨॥
'ਗੋ' ਤਮ ਨਾਮ++ ਅਗਜਾਨ ਅਨਿੰਤ।
'ਰੋ' ਪਰਕਾਸ਼ ਕਿਯੋ ਜਿਨ ਚਿੱਤੁ।
ਇਉਂ ਸ਼੍ਰੀ ਨਾਨਕ ਨਾਮ ਬਨਾਯੋ।
ਸੁਨਿ ਸ਼੍ਰੁਤਿ ਸੰਤਨ ਚਿਤ ਸੁਖ ਪਾਯੋ ॥੬੩॥

ਬਖਾਨੋਂ=ਵਰਣਨ ਕਰਦਾ ਹਾਂ। ਪਰਿ=ਪਰੇ।

ਉਕਤਿ=ਬਾਣੀ=ਕਥਨ। ਉਹ ਜੋ ਕੁਛ ਕਿਹਾ ਜਾ ਸਕੇ।

ਸੂਚਨਾ='ਵਾਹ' ਨੂੰ ਪੰਚਮ ਸਤਿਗੁਰੂ ਜੀ ਨੇ ਪਾਰਬ੍ਰਹਮ ਦਾ ਲਖਾਯਕ ਕਿਹਾ ਹੈ:- 'ਨਾਨਕ ਵਾਹੁ ਵਾਹੁ ਕਹੁ ਤਾਕਉ ਜਾਕਾ ਅੰਤੁ ਨ ਪਾਰੁ॥ '।ਸਾਰੰਗ ਮ: ੫

ਗੋ*=ਗੁ-ਅਨ੍ਹੇਰਾ। [ਸੰਸ. ਗੁਹੁ=ਆਛਾਦਨ ਕਰਨਾ] ਗੁਰੂ-ਗੀਤਾ ਵਿਚ ਐਉਂ ਦਿੱਤਾ ਹੈ:-

---

*ਪਾਠਾਂਤ੍ਰ-ਨਿਰਗੁਣ ਸਰਗੁਣ-ਬੀ ਹੈ।

+ਪਾਠਾਂਤ੍ਰ-ਵਾਹ-ਬੀ ਹੈ।

++ ਇਕ ਲਿਖਤੀ ਨੁਸਖੇ ਵਿਚ ਪਾਠ-ਨਾਮ-ਹੈ। ਛਾਪੇ ਦੇ ਸਾਰਿਆਂ ਤੇ ਲਿਖਤੀ ਕਈਆਂ ਵਿਚ ਪਾਠ-ਤਨ-ਹੈ। ਇਸ ਪਾਠ ਲਾਲ ਤੁਕ ਦਾ ਅਰਥ ਇਹ ਬਣੇਗਾ-ਗੋ (ਨਾਮ ਹੈ) ਅਨ੍ਹੇਰੇ ਦਾ (ਜੋ ਇਸ) ਤਨ (ਵਿਚ) ਅਗਜਾਨ (ਦੇ ਰੂਪ ਵਿਚ ਬੈਠਾ ਹੈ, ਪਰ ਇਹ ਅਗਜਾਨ ਹੈ) ਅਨਿੱਤ। ਅਨਿੱਤ ਇਸ ਕਰਕੇ ਕਿਹਾ ਹੈ ਕਿ ਜੇ ਅਗਜਾਨ ਨਿੱਤ ਹੋਵੇ ਤਾਂ ਫਿਰ ਉਹ ਪ੍ਰਕਾਸ਼ ਨਾਲ ਦੂਰ ਨਹੀਂ ਹੋ ਸਕਦਾ।

ਕਈ ਸੱਜਣ ਅਨਿੱਤ ਨੂੰ ਤਨ ਨਾਲ ਲਾ ਲੈਂਦੇ ਹਨ ਕਿ ਅਨਿੱਤ ਸਰੀਰ ਵਿਚ ਅਗਜਾਨ ਦਾ ਨਿਵਾਸ ਹੈ, ਇਸ ਪਰ ਸ਼ੰਕਾ ਹੋ ਜਾਂਦੀ ਹੈ ਕਿ ਅਗਜਾਨ ਦਾ ਨਿਵਾਸ ਜੇ ਤਨ ਵਿਚ ਹੈ ਤਾਂ 'ਰੋ' ਨੇ ਪ੍ਰਕਾਸ਼ ਤਨ ਵਿਚ ਨਹੀਂ ਪਰ ਮਨ ਵਿਚ ਕਰਨਾ ਹੈ, ਏਥੇ ਫੇਰ-ਤਨ-ਦਾ ਅਰਥ 'ਲਿੰਗ ਸ਼ਰੀਰ' ਕਰ ਲੈਣ ਨਾਲ ਸ਼ੰਕਾ ਦੂਰ ਹੋ ਜਾਂਦੀ ਹੈ। ਉਂਵ ਬੀ, ਮਨ ਤਨ ਦੇ ਵਿੱਚ ਹੀ ਹੈ।

ਇਕ ਹੋਰ ਸਮਝਣ ਦੀ ਵਿਉਂਤ ਇਸ ਤੁਕ ਦੀ ਇਹ ਹੈ:-'ਗੋ' (ਨਾਮ ਹੈ) ਅਨ੍ਹੇਰੇ ਦਾ (ਅਨ੍ਹੇਰਾ ਦੋ ਪ੍ਰਕਾਰ ਦਾ ਹੈ ਇਕ) ਸਰੀਰ ਦਾ (ਜੋ ਪ੍ਰਸਿੱਧ ਹੈ, ਦੂਸਰੇ ਮਨ ਦਾ ਜਿਸਨੂੰ) ਅਗਜਾਨ (ਕਹਿੰਦੇ ਹਨ, ਪਰ ਦੋਇ ਅਨ੍ਹੇਰੇ) ਅਨਿੱਤ ਹਨ।

*ਗੋ, ਰੋ, ਨੂੰ ਜੋ ਹੋੜੇ ਲੱਗੇ ਹਨ ਏਹ ਕਿਸੇ ਅਰਥ ਲਈ ਨਹੀਂ ਹਨ, ਇਨ੍ਹਾਂ ਦਾ ਮਤਲਬ ਹੈ, ਗੁ, ਰੁ। ਜਿਵੇਂ ਅੱਖਰ ਉਚਾਰਣ ਵੇਲੇ ਕੋਈ ਤਾਂ 'ਗ' ਨੂੰ ਪੜਦਾ ਹੈ-ਗੱਗਾ, ਕੋਈ ਪੜਦਾ ਹੈ 'ਗਾ'।'ਰ' ਨੂੰ ਪੜਦਾ ਹੈ ਰਰਾ,

ਗੁਕਾਰਾਸਤੂ ਅੰਧਕਾਰਾ ਸਜਾਤ ਰਕਾਰਸ ਤਨ ਨਿਰੋਧਕ:

ਅੰਧਕਾਰ ਵਿਨਾਸ਼ੁਤ੍ਵਾਤ ਗੁਰੂ ਇਤਜਵਧੀਯਤੇ।

ਅਰਥਾਤ-ਗੁ-ਦਾ ਅਰਥ ਹੈ ਅਨ੍ਹੇਰਾ, ਤੇ-ਰੁ-ਦਾ ਅਰਥ ਹੈ ਅੰਨ੍ਹੇਰੇ ਨੂੰ ਦੂਰ ਕਰਨ ਵਾਲਾ (ਪ੍ਰਕਾਸ਼), (ਤਾਂਤੇ) ਅਨ੍ਹੇਰੇ (ਅਗਜਾਨ) ਨੂੰ ਜੋ ਦੂਰ ਕਰੇ ਉਸਨੂੰ ਗੁਰੂ ਆਖੀਦਾ ਹੈ।

ਤਮ=ਅਨ੍ਹੇਰਾ।

ਅਗਜਾਨ=ਨਾ ਜਾਨਣ ਦੀ ਅਵਸਥਾ, ਮਨ ਬੁੱਧੀ ਦਾ ਅੰਧਕਾਰ।

ਅਨਿੱਤ=ਜੋ ਨਿੱਤ ਨਾ ਹੋਵੇ। ਕਦੇ ਹੋਵੇ ਕਦੇ ਦੂਰ ਹੋ ਸਕੇ।

ਰੋ=ਰੁ, ਰੁ=ਚਾਨਣਾ। ਦੇਖੋ ਉੱਪਰਲਾ ਪਦ 'ਗੋ'।

ਚਿੱਤ=ਓਹ ਅੰਦਰਲਾ ਚੇਤੰਨ ਮੰਡਲ, ਜਿਸਤੋਂ ਬ੍ਰਿਤੀਆਂ ਉਠਦੀਆਂ ਹਨ। (ਅ) ਚੇਤਨਤਾ (ੲ) ਕਈ ਗਿਆਨੀ ਏਥੇ ਚਿੱਤ ਦਾ ਅਰਥ ਚੇਤਨ=ਪਰਮਾਤਮਾ ਕਰਦੇ ਹਨ। ਸ਼੍ਰੂਤਿ=ਕੰਨਾਂ ਨਾਲ।

**ਅਰਥ:** (ਵਾਹਿਗੁਰੂ ਨਾਮ) ਨਿਰਗੁਣ ਨਾਂਵਾਂ ਤੋਂ ਵੱਧ ਜਿਸ ਤਰ੍ਹਾਂ (ਹੈ) ਮੈਂ ਉਸ ਤਰ੍ਹਾਂ ਉਸਦੇ ਅਰਥ ਕਰਕੇ ਵਰਣਨ ਕਰਦਾ ਹਾਂ:

'ਵਾਹਿ'-ਨਾਮ ਹੈ ਅਚਰਜ ਦਾ, ਅਚਰਜ ਤੋਂ ਪਰੇ ਕੋਈ ਬਾਣੀ ਨਹੀਂ ਹੈ।

'ਗੁ' ਨਾਮ ਹੈ ਹਨੇਰੇ (ਦਾ ਜੋ) ਅਗਜਾਨ (ਦੇ ਰੂਪ ਵਿਚ ਚਿੱਤਾਂ ਤੇ ਛਾ ਰਿਹਾ ਹੈ, ਪਰ ਉਹ ਹੈ) ਅਨਿੱਤ।

'ਰੂ' (ਨਾਮ ਹੈ ਉਸ ਪ੍ਰਕਾਸ਼ ਸ੍ਵਰੂਪ ਦਾ ਕਿ) ਜਿਸਨੇ (ਐਸੇ ਅਗਜਾਨ ਵਾਲੇ) ਚਿਤ ਨੂੰ ਪ੍ਰਕਾਸ਼ਿਤ ਕੀਤਾ।

**ਦੂਸਰਾ ਅਰਥ:** ਜਿਸਨੇ (ਜੜ੍ਹ ਦੇਹ ਨੂੰ) ਚੇਤਨਤਾ ਨਾਲ ਤੇ (ਤੇ ਮਨ ਨੂੰ ਗਜਾਨ ਨਾਲ) ਪ੍ਰਕਾਸ਼ ਕੀਤਾ ਹੈ। ਐਉਂ ਸ੍ਰੀ (ਗੁਰੂ) ਨਾਨਕ ਦੇਵ ਜੀ ਨੇ (ਵਾਹਿਗੁਰੂ) ਨਾਮ ਬਣਾਇਆ ਹੈ*। (ਜਿਸਨੂੰ) ਕੰਨਾਂ ਨਾਲ ਸੁਣ ਕੇ ਸੰਤਾਂ ਦੇ ਚਿੱਤ ਨੇ ਸੁਖ ਪਾਇਆ ਹੈ।

**ਭਾਵ:** ਜਿੱਥੋਂ ਤੱਕ ਮਨ ਦੀ, ਬਾਣੀ ਦੀ ਗੰਮਤਾ ਹੈ, ਓਥੋਂ ਤਾਈਂ ਦੀ ਸਮਝ ਆਦਮੀ ਵਰਣਨ ਕਰਦਾ ਹੈ ਅਰ ਓਹ ਸਾਰਾ ਮੰਡਲ ਦੇਸ਼ ਕਾਲ ਵਸਤੁ ਅਥਵਾ ਦੇਸ਼ ਕਾਲ ਨਮਿੱਤ ਦਾ ਹੈ, ਮਨ ਦਾ ਅਪਣਾ ਸ੍ਵਰੂਪ ਦੇਸ਼ ਕਾਲ ਨਮਿੱਤ ਵਾਲਾ ਹੈ, ਇਸ ਤੋਂ ਪਰੇ ਇਸਦੀ ਸਮਝ ਲੜ ਹੀ ਨਹੀਂ ਸਕਦੀ। ਪਰ ਕਦੇ ਕੋਈ ਅਤਿ ਸੁੰਦਰ ਝਲਕੇ ਹੇਠਾਂ ਯਾ ਕਿਸੇ ਬੰਦਗੀ ਸਿਫਤ ਸਲਾਹ ਦੇ ਅਸਰ ਨਾਲ ਇਕ ਸੁਤੇ ਸਮਾਧੀ ਦੀ ਅਵਸਥਾ ਲੰਘਦੀ ਹੈ, ਜਿਸ ਵੇਲੇ ਕਿ ਮਨ ਹੁਰੀਂ ਮਾਨੋਂ ਉੱਕੇ ਖੜੋ ਜਾਂਦੇ ਯਾ ਉਰੇ ਰਹਿ ਜਾਂਦੇ ਹਨ। 'ਆਪਾ', ਜੋ ਮਨ ਤੋਂ ਪਰੇ ਮਨ ਦਾ ਪ੍ਰਕਾਸ਼ਕ ਹੈ ਤੇ ਇਸਤੋਂ ਮਾਨੋਂ ਅਲੱਗ ਹੈ, 'ਅਨੰਤ' ਨਾਲ ਜਾ ਛੁਹੰਦਾ ਹੈ; ਜਦੋਂ ਇਸਤੋਂ ਮੁੜ ਆਪਾ ਪਰਤਦਾ ਹੈ ਅਰਥਾਤ ਮਨ ਤੇ ਬੁੱਧੀ ਅਪਣਾ ਕੰਮ ਫੇਰ ਅਰੰਭਦੇ ਹਨ ਤਾਂ ਮਨ ਓਥੇ ਨਾ ਜਾ ਸਕਣ ਕਰਕੇ ਦੱਸ ਨਹੀਂ ਸਕਦਾ ਕਿ ਓਥੇ ਕੀਹ ਸੀ, ਪਰ ਉਸਦੀ ਸੁੰਦਰਤਾ ਤੇ ਅਕਹਿ ਰਸ ਭਰੀ ਦਸ਼ਾ ਦਾ ਅਸਰ ਐਸਾ ਕੁਛ ਸੰਸਕਾਰ ਮਾਤ੍ਰ ਉਸਤੇ ਪਿਆ ਹੁੰਦਾ ਹੈ ਕਿ ਮਨ ਹੁਰੀਂ 'ਵਾਹਿ'

---

ਤੇ ਕੋਈ ਪੜਦਾ ਹੈ ਰਾ, ਸੰਸਕ੍ਰਿਤ ਵਿਚ ਬੀ, 'ਗ' ਤੇ 'ਰ' ਨੂੰ ਪੜ ਦੇਣਗੇ 'ਗਕਾਰ' ਤੇ 'ਰਕਾਰ'। ਇਸੇ ਤਰ੍ਹਾਂ 'ਗੁ' ਤੇ 'ਰੁ' ਯਾ 'ਰੂ' ਨੂੰ ਭਾਈ ਸਾਹਿਬ ਨੇ ਪੜ੍ਹਿਆ ਹੈ 'ਗੋ' ਤੇ 'ਰੋ'।

*'ਵਾਹਿਗੁਰੂ ਗੁਰ ਸਬਦ ਸੁਣਾਯਾ ॥'[ਭਾ: ਗੁ: ਵਾ: ੨੪-੧

'ਵਾਹਿ' ਕਹਿ ਉਠਦੇ ਹਨ। ਮਾਨੋਂ ਜਦੋਂ ਉਸ ਕਾਲ ਤੋਂ ਪਰੇ ਦਾ ਝਲਕਾ ਵੱਜਦਾ ਹੈ ਤਾਂ ਆਤਮਾ ਯਾ ਆਪਾ 'ਅਨੰਤ' ਦਾ ਰਸ ਅਨੁਭਵ ਕਰਦਾ ਹੈ, ਪਰ ਉਥਾਨ ਹੋਕੇ 'ਮਨ' ਉਸਦਾ ਪਤਾ 'ਵਾਹਿ' 'ਵਾਹਿ' ਉਚਾਰਨ ਤੋਂ ਸਿਵਾ ਕੁਛ ਨਹੀਂ ਦੱਸ ਸਕਦਾ। ਕਵਿ ਜੀ ਇਸ ਅਵਸਥਾ ਵਲ ਇਸ਼ਾਰਾ ਕਰਕੇ ਕਹਿੰਦੇ ਹਨ ਕਿ 'ਵਾਹਿ' ਨਾਮ ਉਸ ਅਚਰਜ ਦਾ ਹੈ ਕਿ ਜਿਸਤੋਂ ਪਰੇ ਬਾਣੀ ਜਾ ਨਹੀਂ ਸਕਦੀ। ਮਨ ਬਾਣੀ ਤੋਂ ਪਰੇ ਦੀ ਅਵਸਥਾ ਨੂੰ ਜਦ ਕੋਈ ਦਰਸ਼ਨ ਕਰਨਹਾਰਾ, ਰਸ ਮਾਣਨਹਾਰਾ, ਸੱਚੀ ਮੁੱਚੀਂ ਪਹੁੰਚਾ ਹੋਇਆ ਸ੍ਰੇਸ਼ਟ ਪੁਰਖ ਕਿਸੇ ਤਰ੍ਹਾਂ ਕੋਈ ਨਾਮ ਦੇਣਾ ਚਾਹੇ ਤਾਂ ਦੇ ਨਹੀਂ ਸਕਦਾ, ਕਿਉਂਕਿ ਮਨ ਬਾਣੀ ਦੀ ਪਹੁੰਚ ਹੀ ਨਹੀਂ ਜਿੱਥੇ ਉਥੋਂ ਦਾ ਨਾਮ ਪਤਾ ਕੀ ਦੇਵੇ? ਹਾਂ ਉਸ ਯਥਾਰਥ ਦਾ ਪਤਾ ਦੇਖਣਹਾਰ 'ਵਾਹਿ' ਤੋਂ ਬਿਨਾਂ ਕਹਿ ਨਹੀਂ ਸਕਦਾ, ਸੋ ਵਾਹਿ ਨਾਮ ਉਸ'ਨਿਰਗੁਣ ਯਥਾਰਥ'ਦਾ ਹੈ, ਜਿੱਥੇ ਮਨ ਬਾਣੀ ਦੀ ਪਹੁੰਚ ਨਹੀਂ ਤੇ ਏਹ 'ਵਾਹਿ' ਉਸਦਾ ਕਲਪਨਾ ਮਾਤ੍ਰ ਨਾਮ ਨਹੀਂ, ਪਰ ਆਤਮਾ ਦੇ ਮਿਲਾਪ ਪ੍ਰਾਪਤੀ ਦਾ ਉਹ ਅਵਾਜ਼ਾ ਹੈ ਕਿ ਜਿਸ ਤੋਂ ਅੱਗੇ ਮਨ ਬਾਣੀ ਦੀ ਗੰਮਤਾ ਹੈ ਨਹੀਂ।

ਉਸ ਨੂੰ 'ਵਾਹਿ' ਹੀ ਕਹਿਣਾ ਜੋਗ ਹੈ, ਜੋ ਨਾਮ ਬੀ ਹੈ, ਸਿਫਤ ਸਲਾਹ ਬੀ ਹੈ, ਉਸ ਦਾ ਯਸ਼ ਤੇ ਕੀਰਤਨ ਬੀ ਹੈ। ਅਰਥਾਤ ਜੋ ਕੋਈ ਉਸ ਰੰਗ ਵਿਚ ਅੱਪੜਦਾ ਹੈ, ਉਸ ਬਾਬਤ ਆਵਾਜ਼ਾ ਇਹੋ ਦੇਂਦਾ ਹੈ। ਇਧਰ ਜੋ ਮਿਲਾਪ ਲਈ ਸਾਧਨ ਅਰੰਭ ਕਰਦਾ ਹੈ ਤੇ ਜਗਯਾਸੂ ਹੈ, ਉਹ ਬੀ ਇਸੇ ਨੂੰ ਜਪਦਾ ਹੈ, ਉਹ ਉਸ ਅਨੰਤ ਦੇ ਅੱਗੇ ਅਰਦਾਸ ਕਰਦਾ ਹੈ ਕਿ ਮੈਂ 'ਵਾਹਿ ਵਾਹਿ' ਕਰਦਿਆਂ ਉਸ ਟਿਕਾਣੇ ਅੱਪੜਨਾ ਹੈ ਜਿੱਥੇ ਮਨ ਨੇ ਲੀਨ ਹੋ ਜਾਣਾ ਹੈ, ਬਾਣੀ ਨੇ 'ਵਾਹਿ' ਕਹਿਕੇ ਮੁੱਕ ਜਾਣਾ ਹੈ, ਜਿਸ ਦੇ ਅਨੁਭਵ ਰਸਲੀਨਤਾ ਮਗਰੋਂ ਉਥਾਨ ਹੋ ਕੇ ਮੈਂ ਰਸ ਭਰੇ ਸਰੂਰ ਵਿਚ ਕੁਛ ਕਹਿ ਨਹੀਂ ਸਕਣਾ, ਪਰ ਜੇ ਕੁਝ ਕਥਨ ਕਰ ਸਕਣਾ ਹੈ ਤਾਂ 'ਵਾਹਿ।'

ਅਗੇ ਦੱਸਦੇ ਹਨ ਕਿ 'ਗੁ' ਨਾਮ ਹੈ ਅਨ੍ਹੇਰੇ ਦਾ, ਅਨ੍ਹੇਰਾ ਨਾਮ ਹੈ ਰੌਸ਼ਨੀ ਦੇ ਅਭਾਵ ਦਾ। ਰੌਸ਼ਨੀ ਦਾ ਅਭਾਵ ਦੋ ਪ੍ਰਕਾਰ ਦਾ ਹੈ, ਇਕ ਜੋ ਅੱਖਾਂ ਪਰ ਆਪ ਨੂੰ ਲਖਾਉਂਦਾ ਹੈ, ਦੂਸਰੇ ਜੋ ਚਿੱਤ ਪਰ ਆਪ ਨੂੰ ਲਖਾਉਂਦਾ ਹੈ। ਅੱਖਾਂ ਵਾਲੇ ਨੂੰ 'ਅਨ੍ਹੇਰਾ', 'ਅੰਧਕਾਰ' ਆਖਦੇ ਹਨ, ਚਿੱਤ ਵਾਲੇ ਨੂੰ 'ਅਗਜਾਨ' ਆਖਦੇ ਹਨ। ਸੋ ਕਵਿ ਜੀ ਦੱਸਦੇ ਹਨ ਕਿ 'ਗੁ' ਨਾਮ ਹੈ ਅਗਜਾਨ ਰੂਪੀ ਅਨ੍ਹੇਰੇ ਦਾ ਤੇ 'ਰੁ' ਨਾਮ ਹੈ ਉਸ ਪ੍ਰਕਾਸ਼ ਵਾਚਕ ਸਰੂਪ ਦਾ ਜੋ ਇਸ ਅਗਜਾਨ ਨੂੰ ਦੂਰ ਕਰਕੇ ਪ੍ਰਕਾਸ਼ ਕਰਦਾ ਹੈ। ਸੋ ਗੁਰੂ ਪਦ ਉਸ ਦਾ ਵਾਚਕ ਸਰੂਪ ਹੈ ਜੋ ਪ੍ਰਕਾਸ਼ ਸਰੂਪ ਹੈ ਤੇ ਅਗਜਾਨ ਅੰਧਕਾਰ ਦਾ ਦੂਰ ਕਰਕੇ ਚਿੱਤ ਨੂੰ ਪ੍ਰਕਾਸ਼ਿਤ ਕਰ ਦੇਣ ਵਾਲਾ ਹੈ। ਅਭਯਾਸੀਆਂ ਦੇ ਤਜਰਬੇ ਵਿਚ ਆਈ ਇਕ ਅਮਲੀ ਗੱਲ ਇਹ ਬੀ ਹੈ ਕਿ ਜਿਸ ਕਿਸੇ ਨੇ ਸਾਈਂ ਦੇ ਰਸ ਵਿਚ ਲਿਵ ਪਾਈ ਹੈ, ਉਸ ਨੂੰ ਐਉਂ ਹੀ ਭਾਸਦਾ ਹੈ ਕਿ ਮੈਂ ਅੰਧਕਾਰ ਵਿਚ ਸਾਂ ਮੈਨੂੰ ਇਕ ਜਾਗ੍ਰਤ ਆਈ ਹੈ, ਇਕ ਪ੍ਰਕਾਸ਼ ਆਯਾ ਹੈ, ਧੰਨ ਉਹ ਦਾਤਾ ਹੈ ਜਿਸ ਨੇ ਪ੍ਰਕਾਸ਼ ਦਿੱਤਾ ਹੈ। ਸੋ 'ਗੁਰੂ' ਦਾ ਅਰਥ ਹੈ 'ਅੰਧਕਾਰ ਤੋਂ ਪ੍ਰਕਾਸ਼ ਦੇਣ ਵਾਲਾ, ਪ੍ਰਕਾਸ਼ ਸ੍ਵਰੂਪ।'

ਪਹਿਲਾਂ, 'ਵਾਹਿ' ਪਦ ਜਣਾਉਂਦਾ ਹੈ ਪਰਮੇਸ਼੍ਵਰ ਦੇ ਸ੍ਵਰੂਪ ਨੂੰ, ਜੋ ਅਗੰਮ ਹੈ। ਪਰ ਜਿਸ ਦੇ ਮਿਲਾਪ ਦਾ ਆਤਮਾ ਵਿਚ ਭਰਿਆ ਰਸ, ਮਨ ਵਿਚ ਪ੍ਰਤਿਬਿੰਬਤ ਹੋਕੇ ਉਸ ਤੋਂ 'ਵਾਹਿ ਵਾਹਿ' ਦੀ ਸਿਫਤ ਸਲਾਹ ਕਰਾਉਂਦਾ ਹੈ, ਤੇ ਮਨ ਬੁੱਧੀ ਦੇ ਗਜਾਨ ਮੰਡਲ

ਕਹੋ ਯਾ ਚਿੱਤ ਮੰਡਲ ਕਹੋ ਉਸ ਵਿਚ ਉਸ ਦਾਤੇ ਦੇ ਸਰੂਪ ਦਾ 'ਅਮਲੀ ਤੇ ਤਜਰਬੇ ਵਿਚ ਆਯਾ ਸਰੂਪ' ਇਹੋ ਨਾਉਂ ਬੰਨ੍ਹਦਾ ਹੈ ਕਿ ਉਹ 'ਗੁਰੂ' ਹੈ, ਅਰਥਾਤ ਪ੍ਰਕਾਸ਼ ਦਾਤਾ ਪ੍ਰਕਾਸ਼ ਸਰੂਪ ਹੈ, ਤੇ ਉਸ ਨੂੰ 'ਵਾਹਿ' ਕਹਿਕੇ ਹੀ ਆਰਾਧ ਤੇ ਸਲਾਹ ਸਕਦੇ ਹਾਂ। ਤਾਂ ਤੇ-ਵਾਹਿਗੁਰੂ=ਸ਼ਲਾਘਾ ਯੋਗ ਪ੍ਰਕਾਸ਼ ਦਾਤਾ-ਹੈ।

'ਸ੍ਵਰੂਪ ਪ੍ਰਾਪਤ ਸ਼੍ਰੀ ਗੁਰੂ ਨਾਨਕ ਦੇਵ ਜੀ' ਨੇ ਅਮਲੀ ਤੇ ਤਜਰਬੇ ਵਿਚ ਆ ਜਾਣ ਵਾਲਾ ਸਰੂਪ ਲਖਾਇਕ ਇਹ ਨਾਮ ਰਚਿਆ ਹੈ, ਜੋ ਜਗਜਾਸੂ ਇਸ ਦਾ ਸਿਮਰਣ ਕਰਨਗੇ ਓਹ ਉਸ ਅਵਸਥਾ ਨੂੰ ਪ੍ਰਾਪਤ ਹੋਣਗੇ ਕਿ ਜਿਸ ਦਾ ਇਹ ਲਖਾਇਕ ਹੈ। ਜੋ ਇਕ ਅਵਸਥਾ ਹੈ, ਨਹੀਂ ਉਹ ਅਵਸਥਾ ਤੋਂ ਬੀ ਪਰੇ ਹੈ ਜਿਸ ਦਾ ਇਹ ਅਨੁਭਵ ਦੁਆਰੇ ਪ੍ਰਾਪਤ ਹੋਇਆ ਨਾਮ ਸਤਿਗੁਰ ਨੇ ਸਿਫਤ ਸਲਾਹ ਦੇ ਅਰਥਾਂ ਵਾਲਾ ਰਚਿਆ ਹੈ।

ਜਿਸ ਪਰਮਾਤਮਾ ਦੇ ਮੇਲ ਤੋਂ ਉਥਾਨ ਹੋਕੇ ਮਨ ਉਸ ਲਈ 'ਵਾਹ ਵਾਹ'ਦਾ ਆਵਾਜ਼ਾ ਦੇਂਦਾ ਹੈ, ਉਸ ਪਰਮਾਤਮਾ ਦੇ ਮਿਲਣ ਦੀ ਪ੍ਰਾਪਤੀ ਦਾ ਰਸਤਾ ਵੀ 'ਵਾਹਿ ਵਾਹਿ' ਹੀ ਠੀਕ ਹੈ। ਇਸੇ ਨੂੰ ਸਤਿਗੁਰ ਨੇ 'ਸਿਫਤ ਸਲਾਹ' (admiration & adoration) ਕਿਹਾ ਹੈ, ਕਿ ਉਸ ਨੂੰ ਮਿਲਨੇ ਲਈ ਉਸੇ ਦੀ ਸਿਫਤ-ਸਲਾਹ ਹੀ ਕਰਨੀ ਚਾਹੀਏ। ਗੁਰੂ ਜੀ ਨੇ ਦੱਸਿਆ ਹੈ ਕਿ ਸਿਫਤ ਸਲਾਹ ਇਕ ਪਦਵੀ ਹੈ:-

'ਜਿਸਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥

ਫਿਰ ਇਸੇ 'ਵਾਹ' ਪਦ ਨੂੰ ਆਖਿਆ ਹੈ ਕਿ ਇਹੋ ਸਿਫਤ ਸਲਾਹ ਹੈ, ਯਥਾ:

'ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ॥

ਫਿਰ ਦੱਸਿਆ ਹੈ ਕਿ ਇਸ 'ਵਾਹ' ਕਰਨ ਨਾਲ ਸਾਈਂ ਮਿਲਦਾ ਹੈ। ਯਥਾ:-

'ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ
ਕਰਮਿ ਪਰਾਪਤਿ ਹੋਇ ॥'

ਪਰਮੇਸ਼੍ਵਰ ਦੇ ਮਿਲਣ ਤੋਂ ਪਹਿਲਾਂ ਨਾਮ ਦਾ ਮਨ ਵਿੱਚ ਵੱਸਣਾ ਬੀ ਸਿਫਤ ਸਲਾਹ ਨਾਲ ਹੀ ਹੁੰਦਾ ਹੈ, ਯਥਾ:-

'ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥'

ਸੋ ਇਸ 'ਵਾਹਿਗੁਰੂ' ਪਦ ਵਿਚ ਨਾਲੇ ਨਿਰਗੁਣ ਦਾ ਸਰੂਪ ਦੱਸਿਆ ਹੈ ਨਾਲੇ ਉਸਦੀ ਸਿਫਤ ਸਲਾਹਿ ਦਾ ਪ੍ਰਭਾਵ ਹੈ, ਸਿਫਤ ਸਲਾਹ ਬੀ ਮਨ ਬਾਣੀ ਤੋਂ ਪਰੇ ਵਾਲੀ ਹੈ। ਇਸ ਲਈ ਇਹ ਸਾਰੇ ਨਿਰਗੁਣ ਨਾਵਾਂ ਤੋਂ ਸ਼ਿਰੋਮਣੀ ਹੈ। ਸੋ ਕਵਿ ਜੀ ਨੇ-ਵਾਹਿ ਨਾਮ ਦਸਿਆ 'ਅੱਖਰ' (ਅਕਸ਼ਰ*) ਦਾ, 'ਸਦਾ ਇਕ ਰਸ ਮੂਲ ਤੇ ਅਸਲੇ' ਦਾ, ਜਿਸਦੀ ਸੱਤਜਾ ਨਾਲ ਇਹ ਸਾਰਾ ਦਿੱਸਦਾ ਜਗਤ ਪ੍ਰਗਟਿਆ ਹੈ, ਜੋ ਆਪ ਦਿਸਦਾ ਨਹੀਂ ਪਰ ਦੇਖਦਾ ਹੈ, ਜਿਸ ਨੂੰ ਜਗਜਾਸੂ ਦਾ ਆਪਾ ਪ੍ਰਾਪਤ ਹੋਕੇ ਮੁੜਕੇ ਆਇਆਂ 'ਰਸ ਪ੍ਰਤੀਤੀ' ਦਾ ਸੰਸਕਾਰ ਮਨ ਨੂੰ ਦੇਂਦਾ ਹੈ ਤੇ ਮਨ ਬਾਣੀ ਤੋਂ ਕਿਸੇ ਮਦ ਭਰੇ ਸਰੂਰ ਵਿਚ ਅਖਵਾਉਂਦਾ ਹੈ 'ਵਾਹਿ ਵਾਹਿ ਵਾਹਿ ਵਾਹਿ ਵਾਹਿ।'

'ਵਾਹਿ' ਉਸੇ ਨੂੰ ਕਿਹਾ ਜਾਂਦਾ ਹੈ ਜੋ ਅਤੀ ਸੁੰਦਰ, ਪਿਆਰ ਸਰੂਪ ਹੈ, ਆਨੰਦ ਸਰੂਪ ਹੈ, ਤੇ ਗੁਰੂ ਨਾਮ ਹੈ ਉਸੇ 'ਅਸਲੇ' ਦੇ ਪ੍ਰਕਾਸ਼ ਸਰੂਪ ਹੋਣ ਦਾ। ਉਸਦਾ ਅਸਲਾ ਪ੍ਰਕਾਸ਼ ਹੈ

---

*ਜੋ ਕਦੇ ਨਾ ਖਰੇ।

ਤੇ ਪ੍ਰਕਾਸ਼ 'ਨਿੰਤ ਵਸਤੂ' ਹੈ। 'ਸਦਾ ਹੈ' ਉਸਦਾ ਰੂਪ ਹੈ, ਤੇ 'ਸਦਾ ਚੇਤਨ' ਉਸ ਦਾ ਸਰੂਪ ਹੈ। ਉਹ 'ਨਿੰਤ ਪ੍ਰਕਾਸ਼' ਸਦਾ ਪ੍ਰਕਾਸ਼ ਆਪ ਹੈ ਤੇ ਜਿੱਥੇ ਕਿਤੇ ਬ੍ਰਹਮੰਡ ਵਿਚ, ਸਰੀਰਾਂ ਵਿਚ, ਕਿ ਸਰੀਰਾਂ ਵਿਚ ਵਸਦੇ ਮਨਾਂ ਵਿੱਚ ਅੰਧਕਾਰ ਹੈ ਅਰਥਾਤ ਜੜ੍ਹਤਾ ਹੈ ਯਾ ਅਗਜਾਨ ਹੈ, ਭਾਵੇਂ ਹਨ੍ਹੇਰਾ ਕਿਸੇ ਹੀ ਰੂਪ ਦਾ ਹੈ, ਉਹ ਪ੍ਰਕਾਸ਼ ਸਰੂਪ ਅੰਧਕਾਰ ਤੇ ਅਗਜਾਨ ਸਭ ਨੂੰ ਦੂਰ ਕਰਕੇ ਪ੍ਰਕਾਸ਼ ਤੇ ਗਜਾਨ ਦਾ ਦਾਤਾ ਹੈ।

ਸੂਚਨਾ: ਉੱਪਰ ਅਸਾਂ ਕਵਿ ਜੀ ਦੇ ਅਭਿਪ੍ਰਾਯ ਨੂੰ ਅਰਥ ਅਰ ਭਾਵ ਵਿਚ ਖੁਹਲਿਆ ਹੈ, ਜਿਵੇਂ ਕਿ ਅੱਖਰ ਰਸਤਾ ਦੇਂਦੇ ਹਨ ਤੇ ਵਿਚਾਰ ਸਮਝਦੀ ਹੈ ਤੇ ਗੁਣੀ ਜਨ ਕਥਨ ਕਰਦੇ ਹਨ। ਕਵਿ ਜੀ ਨੇ ਵਾਹਿਗੁਰੂ ਪਦ ਦੇ ਅਰਥ ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤ੍ਰਾਰਧ ਦੇ ਅਧਜਾਯ ੪੩ ਤੇ ੫੭ ਵਿਚ, ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਾਸ ੭ ਅੰਸੂ ੩ ਵਿਚ ਫੇਰ ਦਿੱਤੇ ਹਨ। ਅਤੇ 'ਗਰਬ ਗੰਜਨੀ' ਟੀਕਾ ਸ੍ਰੀ ਜਪੁ ਸਾਹਿਬ ਵਿਚ ਬੀ ਆਪ ਨੇ ਗੁਰ ਪਦ ਦੇ ਅਰਥ ਦਿੱਤੇ ਹਨ, ਉਨ੍ਹਾਂ ਦੀ ਵਿਚਾਰ ਬੀ ਏਥੇ ਸੁਖਦਾਈ ਹੋਵੇਗੀ ਕਿਉਂਕਿ ਉਹ ਕਵਿ ਜੀ ਦੇ ਚਿੱਤ ਦੇ ਆਸ਼ਯ ਨੂੰ ਸਮਝਾਉਣ ਵਿਚ ਸਹਾਯਕ ਹੋਣਗੇ।

੧. ਇੱਥੇ, ਅਰਥਾਤ ਅਧਜਾਯ ੧ ਵਿੱਚ, ਆਪ ਨੇ ਕਿਹਾ ਹੈ:-

...'ਵਾਹਿ' ਨਾਮੁ ਅਚਰਜ ਕੋ ਹੋਈ।
ਅਚਰਜ ਤੇ ਪਰਿ ਉਕਤਿ ਨ ਕੋਈ ॥੬੨॥
'ਗੋ' ਤਮ ਨਾਮ* ਅਗਜਾਨ ਅਨਿੰਤ।
'ਰੋ' ਪਰਕਾਸ਼ ਕਿਯੋ ਜਿਨ ਚਿੱਤ। ...... ੬੩॥

੨. ਸ੍ਰੀ ਗੁ: ਨਾ: ਪ੍ਰ: ਉ: ਦੇ ੪੩ ਅਧਜਾਯ ਵਿਚ ਕਵਿ ਜੀ ਨੇ ਕਿਹਾ ਹੈ:-

'ਵਾਹਿ' ਨਾਮ ਅਚਰਜ ਪਹਿਚਾਨੋ।
ਜਿਹ ਕੀ ਸੱਤਜਾ ਜਗ ਪ੍ਰਗਟਾਨੋ।
ਜਿਹ ਸੱਤਯਾ ਕਰਿ ਲਖਿਯਤਿ ਭਵ ਹੈ।
ਸੋ ਨਹਿਂ ਲਖੀ ਜਾਇ, ਅਨੁਭਵ ਹੈ ॥੬੨॥

ਦੋਹਰਾ: ਯਾਂ ਤੇ ਸੋ ਅਚਰਜ ਭਯੋ ਗੁਰੂ ਅਰਥ ਸੁਨਿ ਕਾਨ।
ਅੰਧਕਾਰ 'ਗੋ' ਨਾਮ ਹੈ 'ਰੂ' ਪ੍ਰਕਾਸ਼ ਪਹਿਚਾਨ ॥੬੩॥

ਚੌਪਈ: ਅੰਧਕਾਰ ਵਤ ਦੇਹਿ ਅਨਿੰਤਾ।
ਤਿਹ ਪ੍ਰਕਾਸ਼ ਦੀਨੋ ਸੋ ਚਿੱਤਾ... ।

੩. ਸ੍ਰੀ ਗੁ: ਨਾ: ਉ: ਅਧਜਾਯ ੫੭ ਦੇ ਅੰਕ ੩੭ ਵਿਚ ਕਵਿ ਜੀ ਨੇ ਕਿਹਾ ਹੈ:-

'ਗੋ' ਤਮ ਨਾਮ ਅਗਜਾਨ ਮਹਾਨ ਕੌ ਪਾਇ ਬੰਧਾਨ ਸਦੀਵ ਝੁਰੂ।
ਦੇਹਿ ਅਨੇਕ ਧਰੇ ਜਨਮੇ ਮ੍ਰਿਤੁ ਸੰਕਟ ਹੋਤਿ ਬਿਸਾਲ ਸੁਰੂ।
ਸੋ ਤਤਕਾਲ ਬਿਲੀਨ ਕਰੈ ਹੁਇ ਜਾਤਿ ਪ੍ਰਕਾਸ਼ ਕਹੈਂ ਇਸ 'ਰੂ।'
ਜੋ ਅਸਚਰਜ ਮਹਾਂ ਬਿਸਮਾਵਤਿ ਤਾਂਹਿ ਕਹੋ ਮੁਖ ਵਾਹਿਗੁਰੂ ॥੩੭॥

੪. ਸ੍ਰੀ ਗੁਰ ਪ੍ਰਤਾਪ ਸੂਰਜ ਰਾਸ ੧. ਅੰਸੂ ੨੦ ਦੇ ਅੰਕ ੨੭ ਤੋਂ 'ਵਾਹ' ਦੀ ਵਜਾਖਜਾ ਕਰਦੇ ਅੰਕ ੩੩ ਵਿਚ ਕਹਿੰਦੇ ਹਨ:-

*ਪਾਠਾਂਤ੍ਰ-'ਤਨ' ਹੈ।

ਅਚਰਜ ਰੂਪ ਜੁ ਐਸੋ ਅਹੈ। ਤਿਸ ਕੋ ਨਾਮ 'ਵਾਹਿ' ਕਰਿ ਕਹੈਂ।
'ਗੋ' ਤਮ ਜੜ ਅਗ੍ਯਾਨ ਅਨਿੰਤ। ਕਰਿ ਪ੍ਰਕਾਸ਼ ਚੇਤਨ 'ਰੂ' ਨਿੰਤ ॥੩੩॥

੫. ਗੁ: ਪ੍ਰ: ਸੂਰਜ ਰਾਸ ੭, ਅੰਸੂ ੩ ਵਿਚ ਲਿਖਿਆ ਹੈ:-

... 'ਵਾਹਿ' ਅਰਥ ਬਿਸਮਯ ਪਦ ਗਾਵਾ। ਨੇਤਿ ਨੇਤਿ ਜਿਹ ਬੇਦ ਬਤਾਵਾ ॥੨੮॥
... ਮਨ ਬੁਧਿ ਚਿੱਤ ਗਿਰਾ ਲਹਿ ਨਾਂਹੀ। ਅਨੁਭਵ ਲਖਿ, ਬੋਧਕ ਵਸ ਮਾਂਹੀ ॥੩੧॥
... 'ਗੋ' ਇਤਿ ਅੰਧਕਾਰ ਸ਼ਿਵ ਭਾਖਾ। 'ਰੋ' ਚੈਤੰਨਯ ਵੇਦ ਮਤਿ ਸਾਖਾ ॥੩੩॥

੬. ਗਰਬ ਗੰਜਨੀ ਟੀਕਾ ਸ੍ਰੀ ਜਪੁਜੀ ਸਾਹਿਬ ਪੰਨਾ ੬੫ ਪਰ ਕਵਿ ਜੀ ਨੇ ਕਿਹਾ ਹੈ:-

'ਗੁਰ' ਨਾਮ ਬ੍ਰਹਮ ਕੋ।
-ਗੋ-ਅਰਥ ਅੰਧੇਰੇ ਕੋ, ਲੱਛਨਾ ਸੋਂ ਜੜ੍ਹ ਕੋ।
-ਰੁ-ਨਾਮ ਪ੍ਰਕਾਸ਼ ਕੋ, ਲੱਛਨਾ ਸੋਂ ਚੇਤਨ ਕੋ।

ਜੋ ਜੜ੍ਹ ਅੰਤਹਕਰਨ ਤੇ ਆਦਿ ਤਿਨ ਕੋ ਚੇਤਨ ਕਰੇ, ਸੋ 'ਗੁਰ।'

ਇਨ੍ਹਾਂ ਛੇਆਂ ਪ੍ਰਮਾਣਾਂ ਨੂੰ, ਜੋ ਕਵਿ ਜੀ ਦੇ ਅਪਣੇ ਰਚਿਤ ਹਨ, ਵਿਚਾਰ ਕੀਤਿਆਂ ਜੋ ਭਾਵ ਅਸੀਂ ਉਪਰ ਦੇ ਆਏ ਹਾਂ ਕਵਿ ਜੀ ਦਾ ਆਸ਼ਯ ਉਸ ਵਿਚ ਖੁੱਲ੍ਹ ਗਿਆ ਹੈ। ਏਹ ਪ੍ਰਮਾਣ ਸਾਨੂੰ ਉਨ੍ਹਾਂ ਦੇ ਮਨਸ਼ਾ ਤਕ ਲੈ ਜਾਂਦੇ ਹਨ। 'ਵਾਹਿ' ਨਾਮ ਆਪ ਅਚਰਜ ਦਾ ਦੱਸਦੇ ਹਨ, ਪਰ ਇਸ ਅਸਚਰਜ ਨੂੰ ਉਹ ਨਿਰਾ 'ਅਚਰਜ ਦਾ ਭਾਵ ਮਾਤ੍ਰ' ਯਾ 'ਅਚਰਜ ਦਾ ਉਚਾਰਨ ਮਾਤ੍ਰ' ਕਹਿਕੇ ਬੱਸ ਨਹੀਂ ਕਰਦੇ; ਓਹ ਇਸ ਨੂੰ ਉਹ 'ਮੂਲ ਹਸਤੀ', 'ਅਸਲੀ ਵਜੂਦ' ਦੱਸਦੇ ਹਨ, ਜਿਸ ਤੋ, ਸਾਰਾ ਜਗਤ ਪ੍ਰਗਟਦਾ ਹੈ। ਵਾਹ ਨਾਮ ਉਸ ਮੂਲ ਦਾ ਹੈ ਜੋ ਇਕ ਰਸ ਰਹਿੰਦਾ ਹੈ, ਤੋਂ ਇਸ ਤੋਂ ਪ੍ਰਗਟਦਾ ਹੈ ਜਗਤ*, ਜਿਸ ਨੂੰ ਵੇਦ 'ਨੇਤਿ ਨੇਤਿ' ਕਹਿੰਦਾ ਹੈ, ਮਨ ਬਾਣੀ ਦੀ ਜਿੱਥੇ ਗੰਮਤਾ ਨਹੀਂ, ਜੋ ਕੇਵਲ ਅਨੁਭਵ ਨਾਲ ਲਖਿਆ ਜਾ ਸਕਦਾ ਹੈ।

ਹੁਣ 'ਗੁਰੂ' ਪਦ ਦਾ ਅਰਥ ਬੀ ਓਹੋ ਕਰਦੇ ਹਨ। ਕਹਿੰਦੇ ਹਨ- 'ਗੁਰੂ ਨਾਮ ਬ੍ਰਹਮ ਕੋ। ਇਹ ਕਹਿਕੇ ਵਿਤਪਤੀ ਇਹ ਕਰਦੇ ਹਨ: 'ਗੋ' ਨਾਮ ਹੈ ਹਨੇਰੇ ਦਾ ਤੇ ਲੱਛਣਾ ਬ੍ਰਿਤੀ ਨਾਲ ਇਸਦਾ ਅਰਥ ਬਣੇਗਾ- 'ਜੜ੍ਹ' (ਅਜਿੰਦ)।

ਤੇ 'ਰੋ' ਨਾਮ ਹੈ ਪ੍ਰਕਾਸ਼ ਦਾ, ਲੱਛਣਾ ਬ੍ਰਿਤੀ ਦੁਆਰਾ ਇਸਦਾ ਅਰਥ ਬਣੇਗਾ 'ਚੇਤਨ' (ਜਿੰਦ)। ਹੁਣ 'ਗੁਰੂ' ਦਾ ਅਰਥ ਹੋਯਾ:- ਜੋ ਅੰਤਹ ਕਰਨ ਤੋਂ ਲੈਕੇ ਸਰੀਰ ਤਕ ਸਾਰੀ ਜੜ੍ਹਤਾ ਨੂੰ ਚੇਤੰਨ ਕਰ ਦੇਵੇ ਸੋ 'ਗੁਰੂ।' ਮੁਰਾਦ ਹੈ- 'ਪ੍ਰਕਾਸ਼ ਸਰੂਪ ਤੇ ਪ੍ਰਕਾਸ਼ਕ।' ਇਹ ਅਰਥ ਬੀ ਨਿਰਗੁਣ ਦਾ ਵਾਚਕ ਰਿਹਾ।

ਗਹੁ ਕਰਕੇ ਸਮਝ ਲੈਣ ਵਾਲੀ ਇਕ ਹੋਰ ਗਲ ਬੀ ਹੈ ਕਿ ਕਵਿ ਜੀ ਨੇ ਜਦ 'ਗੁਰੂ' ਪਦ ਦਾ ਅਰਥ ਪਰਮੇਸ਼ਰ ਨਹੀਂ ਪਰ 'ਸਤਿਗੁਰੂ' ਕੀਤਾ ਹੈ ਤਾਂ ਇਹੋ ਹੀ ਵਿਤਪਤੀ ਦੇ ਕੇ ਭਾਵ ਹੋਰਵੇਂ ਕੱਢਿਆ ਹੈ, ਗਰਬਗੰਜਨੀ ਪੰਨਾ ੧੪ ਦੇ ਅੰਤ ਵਿਚ ਆਪ ਲਿਖਦੇ ਹਨ:- 'ਗੋ' ਨਾਮ ਅੰਧੇਰੇ ਕੋ ਤਿਸਤੇ ਅਗਜਾਨ ਕੋ ਅਰਥ, 'ਰੁ' ਨਾਮ ਪ੍ਰਕਾਸ਼ ਕੋ ਤਿਸਤੇ ਗਿਆਨ ਕੋ ਅਰਥ। ਅਗਜਾਨ ਕੋ ਨਸ਼ਟ ਕਰ ਜੋ ਗਜਾਨ ਦੇਇ ਸੋ 'ਗੁਰੂ।' ਮੁਰਾਦ ਹੈ ਸਤਿਗੁਰੂ ਤੋਂ ਜੋ ਆਪਣੇ ਉਪਦੇਸ਼ ਤੇ ਜੀਅਦਾਨ ਨਾਲ ਅਗਜਾਨ ਦੂਰ ਕਰਦੇ ਹਨ। ਪਰੰਤੂ ਉੱਪਰਲੇ ਛੇ ਪ੍ਰਮਾਣਾਂ

---

*ਇਹ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਹੀ ਕਵਿ ਜੀ ਨੇ ਅਨੁਭਵ ਕੀਤਾ ਜਾਪਦਾ ਹੈ, ਯਥਾ:-ਵਾਹੁ ਵਾਹੁ ਕਾ ਬਡਾ ਤਮਾਸਾ ॥ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥।ਸਵ: ਮ: ੪ ਕੇ

ਵਿਚ ਵਾਹਿਗੁਰੂ ਪਦ ਦੀ ਵਿਤਪਤੀ ਵਿਚ ਕਵੀ ਜੀ ਜੜ ਨੂੰ ਚੇਤਨਤਾ ਦੇਣ ਵਾਲਾ ਤੇ ਅਗਜਾਨ ਨੂੰ ਗਜਾਨ ਨਾਲ ਦੂਰ ਕਰਨ ਵਾਲਾ ਇਹ ਪਦ ਪਰਮੇਸੁਰ ਦਾ ਵਾਚਕ ਦੱਸ ਰਹੇ ਹਨ।

ਹੁਣ ਸਪਸ਼ਟ ਹੋ ਗਿਆ ਕਿ ਕਵਿ ਜੀ ਨੇ ਜਦ ਇਹ ਅੰਕ ੬੨, ੬੩ ਕਹੇ ਹਨ, ਉਨ੍ਹਾਂ ਦੀ ਮੁਰਾਦ-ਵਾਹਿ-ਤੋਂ ਇਹ ਹੈ-(ਅ) ਅਚਰਜ ਰੂਪ, ਅਚਰਜ ਕਰ ਦੇਣ ਵਾਲੀ, ਸਦਾ ਇਕ ਰਸ, ਅਬਦਲ, ਅਕਸ਼ਰ, ਅਵਿਨਾਸ਼, ਤ੍ਰੈਕਾਲ ਅਬਾਧ ਰੂਪ, ਸੁਤੇ ਪ੍ਰਕਾਸ਼ ਤੇ ਪ੍ਰਕਾਸ਼ਕ ਸਤਜਤਾ (ਹਸਤੀ)*। ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੀ ਉਸ ਅਕਾਲ ਦਾ ਇਹੋ ਰੂਪ ਦਿੱਤਾ ਹੈ। ਜਾਪਦਾ ਹੈ, ਕਿ ਉਹੋ ਭਾਵ ਕਵਿ ਜੀ ਦੇ ਹ੍ਰਿਦੇ ਵਿਚ ਠਾਠਾਂ ਮਾਰ ਰਿਹਾ ਸੀ। + ਜਦੋਂ ਕਿ ਆਪ ਨੇ ਇਹ ਛੰਦ ਰਚਿਆ ਹੈ। ਯਥਾ:-

ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥ ਅਸ੍ਚਰਜ ਰੂਪੰ++ ਰਹੰਤ ਜਨਮੰ ॥
ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥

[ਸਲੋ: ਸਹਸ: ਮ: ੫, ਅੰਕ ੫੭

ਸੇ ਵਾਹਿਗੁਰੂ ਦੇ ਅਰਥ ਏਹ ਹੋਏ-ਅਸਚਰਜ ਸਰੂਪ (ਇਕ ਰਸ ਜਯੋਤਿ) ਪ੍ਰਕਾਸ਼ ਸਰੂਪ (ਤੇ ਪ੍ਰਕਾਸ਼ਕ)।

ਹੁਣ ਇਸ ਰੌਸ਼ਨੀ ਵਿਚ, ਜੋ ਸਾਨੂੰ ਕਵਿ ਜੀ ਦੇ ਅਪਣੇ ਉਪਰ ਕਥੇ ਉਚਾਰਨਾਂ ਤੋਂ ਅਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮਿਲਦੀ ਹੈ, ਅੰਕ ੬੨ ਤੇ ੬੩ ਦਾ ਜੋ ਅਖਰਾਰਥ ਬਣਦਾ ਹੈ, ਲਿਖਣ ਦਾ ਯਤਨ ਕਰਦੇ ਹਾਂ:-

| | |
|---|---|
| 'ਵਾਹਿ' ਨਾਮੁ ਅਚਰਜ ਕੋ ਹੋਈ। | 'ਵਾਹਿ' ਨਾਮ ਹੈ ਅਚਰਜ ਦਾ |
| ਅਚਰਜ ਤੇ ਪਰਿ ਉਕਤਿ* ਨ ਕੋਈ। | ਅਚਰਜ ਤੇ ਪਰ ਕੋਈ ਬਾਣੀ ਨਹੀਂ ਹੈ। |
| 'ਗੋ' ਤਮ ਨਾਮ ਅਗਜਾਨ ਅਨਿੰਤ। | 'ਗੋ' ਨਾਮ ਹੈ ਅੰਧਕਾਰ ਦਾ, ਅਤੇ ਅਗਜਾਨ ਦਾ ਜੋ ਅਨਿੰਤ ਹੈ। |
| 'ਰੋ' ਪਰਕਾਸ਼ ਕਿਯੋ ਜਿਨ ਚਿੱਤ। | 'ਰੁ' (ਦਾ ਅਰਥ ਹੈ ਪ੍ਰਕਾਸ਼) ਜਿਸਨੇ (ਜੜ ਦੇਹ ਨੂੰ) ਚੇਤਨਤਾ ਨਾਲ (ਤੇ ਮਨ ਨੂੰ ਗਜਾਨ ਨਾਲ) ਪ੍ਰਕਾਸ਼ ਕੀਤਾ ਹੈ। |

ਦੋਹਰਾ: ਪੁਨ ਸਰਗੁਨ ਕੇ ਨਾਮ ਤੇ, ਅਧਿਕ ਜਾਨ ਮਨ ਮਾਂਹਿ।
ਜਿਹ ਸਿਮਰਤਿ ਕਲਿਕਾਲ ਕੇ, ਕਲਮਲ ਅਖਿਲ ਨਸਾਹਿਂ ॥੬੪॥

ਸਰਗੁਨ=ਸਗੁਣ-ਸਿਫਤਾਂ ਵਾਲਾ। ਜਿਸ ਵਿਚ ਭਲੇ ਗੁਣ ਹੋਣ। ਕਿਸੇ ਵਜੂਦ ਯਾ ਸਰੂਪ ਦੇ ਗੁਣਾਂ ਵਾਲਾ ਰੂਪ। ਦੇਖੋ ਇਸੇ ਅਧਯਾਯ ਦੇ ਅੰਕ ੫੭ ਦਾ ਭਾਵ।

ਕਲਿਕਾਲ=ਕਲਜੁਗ ਦੇ ਸਮੇਂ ਦੇ। ਕਲਮਲ=ਪਾਪ।

ਅਖਿਲ=ਸਾਰੇ।

ਅਰਥ: ਫਿਰ ਸਰਗੁਣ ਦੇ ਨਾਂਵਾਂ ਤੋਂ ਬੀ (ਇਸ ਨਾਮ ਨੂੰ) ਮਨ ਵਿੱਚ ਵਧੀਕ (ਚੰਗਾ) ਜਾਣੋ, ਜਿਸਦੇ ਸਿਮਰਿਆਂ ਕਲਜੁਗ ਦੇ ਸਮੇਂ ਦੇ ਸਾਰੇ ਪਾਪ ਨੰਸ ਜਾਂਦੇ ਹਨ।

---

*ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਉਤ੍ਰਾਰਧਅਧਯਾਯ ੫੭ ਅੰਕ ੩੬ ਤੋਂ ੪੪ ਤਕ ਵਾਹਿਗੁਰੂ ਅਸ਼੍ਰਕ।

+'ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ' ॥।ਸੂਹੀ ਮ: ੩

++ਪੂਨਾ:-ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥।ਸਿਰੀਰਾਗ ਮ: ੫

ਭਾਵ: ਸਾਰੇ ਸਰਗੁਣ ਨਾਵਾਂ ਤੋਂ ਬੀ ਵਾਹਿਗੁਰੂ ਨਾਮ ਸ੍ਰੇਸ਼ਟ ਹੈ। ਨਿਰਗੁਣ ਨਾਮ ਤਾਂ ਓਹ ਹਨ ਜੋ ਕੇਵਲ ਨਿਰਗੁਣ ਪਰਮਾਤਮਾ ਦੇ ਸਰੂਪ ਨੂੰ ਵਰਣਨ ਕਰਨ, ਸਰਗੁਣ ਨਾਮ ਓਹ ਹਨ ਜੋ ਉਸਦੀਆਂ ਕਰਨੀਆਂ, ਸਿਫਤਾਂ, ਬਿਰਦ ਆਦਿ ਗੁਣਾਂ ਤੋਂ ਉਸਨੂੰ ਵਰਣਨ ਕਰਨ। ਵਿਸ਼ੇਸ਼ ਵਿਚਾਰ ਅਗਲੇ ਛੰਦ ਦੇ ਭਾਵ ਵਿਚ ਆਵੇਗੀ।

ਚੌਪਈ: ਵੱਵਾ ਵਾਸੁਦੇਵ ਤੇ ਲੀਨੋ।
ਹਰੀ ਬਿਸਨੁ ਤੇ ਹਾਹਾ ਚੀਨੋ।
ਗੱਗਾ ਗੋਬਿੰਦ ਤੇ ਲਿਯ ਜਾਨੋ।
ਰਾਰਾ ਰਾਮਚੰਦ ਮਨ ਮਾਨੋ* ॥੬੫॥

ਵਾਸੁਦੇਵ+=ਸਾਰੇ ਜਗਤ ਦਾ ਆਤਮਾ, ਪੂਰਨ ਬ੍ਰਹਮ।ਸ਼੍ਰੀ ਗੁਰੂ ਗ੍ਰੰਥ ਜੀ ਦੱਸਦੇ ਹਨ- ਵਾਸਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ=ਵਸੁਦੇਵ ਉਹ ਹੈ ਜੋ ਸਭ ਵਿਚ ਪਰੀ ਪੂਰਨ ਹੈ ਤੇ ਕਿਤੇ ਊਣਾ ਨਹੀਂ]। (ਅ) ਵਿਸ਼ਨੂ ਦਾ ਬੀ ਨਾਮ ਹੈ।

(ੲ) ਵਸੁਦੇਵ ਦਾ ਪੁੱਤ੍ਰ: ਵਾਸਦੇਵ=ਕ੍ਰਿਸ਼ਨ।

ਹਰੀ ਬਿਸ਼ਨੁ=ਹਰਿ ਵਿਸ਼ਣੁ-ਹਰਿ=ਮਨਾਂ ਨੂੰ ਯਾ ਪਾਪਾਂ ਨੂੰ ਹਰਿ ਲੈਣ ਵਾਲਾ। 'ਹਰੀਰ ਹਰਤਿ ਪਾਪਾਨਿ'।ਸਿਮ੍ਰਤੀ ਵਿਸ਼ਣ=ਜੋ ਸਾਰੇ ਵਜਾਪਕ ਹੋਵੇ। (ਅ) ਤ੍ਰੈ ਮੁੱਖ ਦੇਵਤਿਆਂ ਵਿਚੋਂ ਇਕ ਜੋ ਪਾਲਣਾ ਕਰਦਾ ਹੈ। ਪਾਪਾਂ ਨੂੰ ਹਰਿ ਲੈਣ ਵਾਲਾ ਵਜਾਪਕ-ਪਰਮਾਤਮਾ

ਗੋਬਿੰਦ=ਜਿਸਦੀ ਅਰਾਧਨਾ ਤੋਂ ਵੈਕੁੰਠ ਪ੍ਰਾਪਤ ਹੋਵੇ, ਪਰਮੇਸ਼ਰ। [ਸੰ. ਗੋ=ਵੈਕੁੰਠ, ਵਿੰਦ=ਪ੍ਰਾਪਤ]

(ਅ) ਗੋਵਿੰਦ ਨਾਮ ਵਿਸ਼ਨੂ ਦੇਵਤਾ ਤੇ ਕ੍ਰਿਸ਼ਨ ਅਵਤਾਰ ਦਾ ਬੀ ਹੈ।

ਰਾਮ ਚੰਦੁ=ਰਾਮ ਚੰਦ੍ਰ-ਰਾਮ=ਕ੍ਰੀੜਾ ਕਰਨ ਵਾਲਾ, ਜੋ ਘਟ ਘਟ ਵਿਚ ਕ੍ਰੀੜਾ ਕਰ ਰਿਹਾ ਹੈ। (ਅ) ਉਹ ਸਤਿ ਚਿਤ ਆਨੰਦ ਜਿਸ ਵਿਚ ਯੋਗੀ ਕ੍ਰੀੜਾ ਕਰਦੇ ਹਨ।

ਚੰਦ੍ਰ=ਚਮਕਦਾਰ, ਸੁੰਦਰ।ਧਾਤੂ, ਚਦਿ=ਚਮਕਣਾ]

ਘਟ ਘਟ ਵਿਚ ਕ੍ਰੀੜਾ ਕਰਨ ਵਾਲਾ ਪ੍ਰਕਾਸ਼ ਸਰੂਪ-ਪ੍ਰਮਾਤਮਾ।

(ਅ) ਵਿਸ਼ਨੂ ਦਾ ਤ੍ਰੇਤੇ ਜੁਗ ਦਾ ਅਵਤਾਰ ਦਸ਼ਰਥ ਦਾ ਪੁੱਤ੍ਰ 'ਸ੍ਰੀ ਰਾਮ ਚੰਦ੍ਰ'।

ਅਰਥ: ਵਾਸਦੇਉ ਤੋਂ ਵੱਵਾ ਲੀਤਾ, ਹਰੀ ਵਿਸ਼ਨੁ ਤੋਂ ਹਾਹਾ ਪਛਾਨਿਆ*, ਗੋਵਿੰਦ ਤੋਂ ਗੱਗਾ ਲੀਤਾ ਜਾਣੋ, ਰਾਮਚੰਦ (ਤੋਂ) ਰਾਰਾ ਮਨ (ਵਿਚ) ਮੰਨੋ (ਕਿ ਲੀਤਾ)।

---

*ਸ਼੍ਰੀ ਗੁ: ਨਾ: ਪ੍ਰਕਾਸ਼ ਉਤ੍ਰਾਰਧ, ਅਧਜਾਯ ੪੩ ਅੰਕ ੫੯ ਵਿਚ ਫਿਰ ਇਹੋ ਖਜਾਲ ਐਉਂ ਦੁਹਰਾਇਆ ਹੈ:-
ਦੋਹਰਾ-ਵਾਸਦੇਵ ਵਾਵਾ ਵਰਨ ਹਾਹਾ ਹਰਿ ਤੇ ਲੀਨ।
ਗਗਾ ਗੋਬਿੰਦ ਤੇ ਲਿਯੋ ਰਾਰਾ ਰਾਮ ਪ੍ਰਬੀਨ। ੫੯।
ਇਸਦੇ ਨਾਲ ਪੜ੍ਹੋ ਵਾਹਿਗੁਰੂ ਸਤੋਤ੍ਰ। ਗੁਛ ਪ੍ਰਛ ਸੂਛ ਰਾਸ੭, ਅੰਸੂ ੩. ਦਾ ਅੰਤ।

+ਵਾਸੁ:-ਆਤਮਾ ਪੂਰਨ ਬ੍ਰਹਮ ਜੋ ਸਾਰੇ ਜਗਤ ਦਾ ਮਾਨੋਂ ਰੂਹ ਸਮਾਨ ਹੈ (ਵਸ=ਨਿਵਾਸੇ) ਧਾਤੂ ਹੈ।
ਗੀਤਾ ਵਿਚ ਬੀ ਲਿਖਿਆ ਹੈ:-'ਵਾਸਦੇਵ ਸਰਵਮਿਤੀ ਸ ਮਹਾਤਮਾ ਸਹ ਦੁਰਲਭ:'। ਅਰਥਾਤ ਸਾਰੇ ਹੀ ਜੋ ਦੇਵ ਵਸ ਰਿਹਾ ਹੈ ਉਸਦੇ ਜਾਣਨ ਵਾਲਾ ਮਹਾਤਮਾ ਹੈ, ਪਰ ਹੈ ਉਹ ਦੁਰਲੱਭ। ਇੱਥੇ ਬੀ ਵਾਸਦੇਵ ਦਾ ਅਰਥ ਵਜਾਪਕ ਵਾਹਿਗੁਰੂ ਆਇਆ।

*ਚੀਨਿਆ ਚੁਣ ਲਿਆ, ਬੀ ਅਰਥ ਹੈ।

ਭਾਵ: ਨਿਰਗੁਣ ਦੀ ਵਿਚਾਰ ਅੰਕ ੬੨, ੬੩ ਦੇ ਭਾਵ ਤੇ ਸੂਚਨਾਂ ਵਿਚ ਦੱਸ ਆਏ ਹਾਂ, ਨਿਰਗੁਣ ਨੂੰ ਅਕਸਰ 'ਨਹੀਂ' ਕਹਿਕੇ ਜਣਾਉਂਦੇ ਹਨ, ਜੈਸੇ ਉਹ ਨਿਰਵਿਕਾਰ ਹੈ, ਉਹ ਜਨਮ ਜੋਨਿ ਵਿਚ ਨਹੀਂ।

ਇਹ 'ਵਾਹ' ਪਦ ਦਸਦਾ ਹੈ ਕਿ ਇਹ ਉਸ 'ਮੂਲ' ਦਾ ਨਾਮ ਹੈ ਜਿਸਤੋਂ ਸਭ ਕੁਛ ਪ੍ਰਗਟਦਾ ਹੈ, ਜੋ ਸਾਰੇ ਜਗਤ ਨੂੰ ਦਿਖਾਲਦਾ ਹੈ ਪਰ ਆਪ ਦਿਖਾਈ ਨਹੀਂ ਦਿੰਦਾ, ਓਹ ਆਪ ਦੇਖਦਾ ਹੈ ਪਰ ਉਸਨੂੰ ਕੋਈ ਨਹੀਂ ਦੇਖਦਾ। ਭਾਵ ਜੋ ਇਕਰਸ ਅਸਲੀ ਅਸਲਾ ਹੈ, ਤੇ ਜੋ ਅਸਚਰਜ ਰੂਪ ਹੈ ਆਪ। ਜੇ ਉਸਦੇ ਦਰਸ਼ਨ ਕਰ ਚੁਕੇ ਕਿਸੇ ਮਹਾਂਪੁਰਖ ਨੂੰ ਕਦੇ ਬੋਲਦਾ ਦੇਖੋ ਤਾਂ ਉਹ ਅਗੰਮ ਵਿਚ ਧਿਆਨ ਲਾਏ ਬੈਠਾ 'ਵਾਹਿ ਵਾਹਿ' ਦੇ ਭਾਵ ਵਿਚ ਹੈ। ਇਹ 'ਵਾਹਿ ਵਾਹਿ' ਨਿਰਗੁਣ ਨੂੰ ਜਣਾ ਰਿਹਾ ਹੈ, ਇਹ ਸੁਤੇ ਉਚਾਰ ਕਿਸੇ ਅਕਹਿ ਆਨੰਦ ਨੂੰ ਲਖਾ ਰਿਹਾ ਹੈ, ਜਿਸ ਦਾ ਪ੍ਰਭਾਵ ਉਸਦੇ ਅੰਤਹਕਰਣ ਤੇ ਉਸਨੂੰ ਕਿਸੇ ਰੰਗ ਵਿਚ ਸੁਆਦ ਮਗਨ ਕਰ ਰਿਹਾ ਹੈ। ਹੋਰਨਾਂ ਨਿਰਗੁਣ ਨਾਵਾਂ ਵਿਚ 'ਹੈ' ਤੇ 'ਨਹੀਂ' ਦੀ ਵਿਵੇਚਨਾ ਹੈ, ਵਾਹਿਗੁਰੂ ਨਾਮ ਵਿਚ ਰਸਮਗਨਤਾ, ਸੁਆਦ ਅਨੁਭਵ, ਆਨੰਦ ਪ੍ਰਤੀਤੀ ਦਾ ਉਮਾਹ ਪ੍ਰਗਟ ਹੋ ਰਿਹਾ ਹੈ, ਸੋ ਇਸਦਾ ਸਿਮਰਨ ਕਰਨ ਵਾਲਾ ਜਗਜਾਸੂ ਬੀ ਕਿਸੇ ਸੁਆਦ, ਰਸ, ਉਮਾਹ, ਆਨੰਦ ਦੇ ਖਿਆਲ ਵਿਚ ਉਠੇਗਾ, ਉਸਦੇ ਸਾਧਨ ਵਿਚ ਹੀ ਰਸ ਦੀ ਚਾਹਨਾ, ਰਸ ਵਲ ਹੰਬਲਾ, ਰਸ ਦਾ ਆਦਰਸ਼ ਹੋਵੇਗਾ; ਐਉਂ ਬੀ ਇਹ ਨਾਮ ਹੋਰ ਨਿਰਗੁਣ ਨਾਮਾਂ ਤੋਂ ਵੱਡਾ ਕਵਿ ਜੀ ਨੇ ਦੱਸਿਆ ਹੈ।

ਹੁਣ ਸਰਗੁਣ ਨਾਮ ਤੋਂ ਉਨ੍ਹਾਂ ਦਾ ਭਾਵ ਉਨ੍ਹਾਂ ਨਾਵਾਂ ਤੋਂ ਹੈ ਜੋ ਉਸਦੇ ਗੁਣਾਂ ਯਾ ਖਾਸ ਕੰਮਾਂ ਯਾ ਬਿਰਦਾਂ ਤੋਂ ਬਣੇ ਹਨ। ਉਨ੍ਹਾਂ ਵਿਚੋਂ ਸ੍ਰੇਸ਼ਟ ਵਾਹਿਗੁਰੂ ਨਾਮ ਇਉਂ ਹੈ ਕਿ ਇਹ ਸਭ ਤੋਂ ਉੱਚੇ ਵਸਫਾਂ ਤੋਂ ਬਣਿਆਂ ਆਪ ਸੰਭਾਵਨਾ ਕਰਦੇ ਹਨ। ਜੈਸੇ, 'ਵਾਸੁਦੇਵ।' -ਜੇ ਇਸ ਸੰਸਾਰ ਨੂੰ ਇਕ ਸਰੀਰ ਸਮਝੀਏ ਤੇ ਪਰਮਾਤਮਾ ਦੀ ਇਸ ਵਿਚ ਥਾਂ ਲੋੜੀਏ ਤਦ ਓਹ ਇਸ ਵਿਚ ਐਉਂ ਹੈ ਜੀਕੂੰ ਸਾਡੇ ਸਰੀਰ ਵਿਚ ਆਤਮਾ ਹੈ; ਸਾਰੇ ਦ੍ਰਿਸ਼ਟਮਾਨ ਪਸਾਰੇ ਦੀ ਰੂਹ, ਅਰਥਾਤ ਜੀਵਨ, ਉਹ ਆਤਮਾ ਹੈ; ਇਹ ਹੈ ਭਾਵ-ਵਾਸੁਦੇਵ-ਪਦ ਦਾ। ਅਰਾਧਨਾ ਕਰਨ ਵਾਲੇ ਲਈ ਉਸਦਾ ਉਸਦੇ ਅੰਦਰ ਤੇ ਬਾਹਰ ਸਾਰੇ ਵਜਾਪਕ ਹੋਣਾ ਉਹ ਗੁਣ ਹੈ ਜੋ ਅਰਾਧਨਾ ਲਈ ਉੱਦਮ ਤੇ ਧੀਰਜ ਦੇਂਦਾ ਹੈ ਕਿ ਚਾਹੋ ਦਿੱਸਦਾ ਨਹੀਂ ਪਰ ਹੈ ਮੇਰੇ ਅੰਦਰ ਵੱਸਦਾ। ਇਸ 'ਵਾਸੁਦੇਵ' ਪਦ ਤੋਂ ਆਪ ਦੱਸਦੇ ਹਨ 'ਵਵਾ' ਲੀਤਾ। ਇਸੇ ਤਰ੍ਹਾਂ 'ਹਰੀ' ਪਦ-ਹਰਿ ਲੈਣ ਵਾਲੇ-ਦਾ ਵਾਚਕ ਹੈ। ਜੀਵ ਦੇ ਪਾਪਾਂ ਨੂੰ ਪਰਮਾਤਮਾਂ ਦੂਰ ਕਰਦਾ ਹੈ, ਅਰ ਕ੍ਰਿਪਾਲੂ ਹੋਕੇ ਅਪਣੀ ਸੁੰਦਰਤਾ ਦਾ ਝਲਕਾ ਪਾ ਕੇ ਇਸਦੇ ਮਨ ਨੂੰ 'ਹਰਿ' (ਮੋਹਿਤ ਕਰ) ਲੈਂਦਾ ਹੈ, ਇਹ ਉਸਦਾ ਕ੍ਰਿਪਾਲੂ ਬਿਰਦ ਹੈ, ਹਰੀ ਨਾਮ ਇਸ ਬਿਰਦ ਤੋਂ ਪਿਆ ਹੈ। ਜੈਸਾ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਫੁਰਮਾਇਆ ਹੈ: ''ਹਰਿ ਹਰਿ ਕਰਤਾ ਦੂਖ ਬਿਨਾਸਨੁ। [ਆਸਾ ਮ: ੪] ਹਰੀ ਦੇ ਨਾਲ ਕਵਿ ਜੀ ਨੇ ਵਿਸ਼ਨੂ ਪਦ ਬੀ ਦਿੱਤਾ ਹੈ, ਇਹ ਇਸ ਲਈ ਹੈ ਕਿ ਮਨ ਨੂੰ ਤਾਂ ਸੁੰਦਰਤਾ ਵਾਲਾ ਕੋਈ ਪਦਾਰਥ ਹਰਿ ਸਕਦਾ ਹੈ ਅਰ ਪਾਪਾਂ ਦੀ ਮੈਲ ਸਾਧੂ ਸੰਤਾਂ ਦਾ ਸਤਿਸੰਗ ਬੀ ਦੂਰ ਕਰ ਸਕਦਾ ਹੈ, ਪਰ ਵਜਾਪਕ ਹੋਣਾ ਸ਼ਰਤ ਇਸ ਵਾਸਤੇ ਲਾਈ ਕਿ ਓਹ ਪਰਮੇਸ਼ੁਰ ਦਾ ਲਖਾਯਕ ਰਹੇ, ਹੋਰ ਪਰ ਨਾ ਘਟ ਸਕੇ। ਇਸ ਤਰ੍ਹਾਂ 'ਗੋਬਿੰਦ' ਪਦ ਲੀਤਾ ਹੈ। ਗੋਬਿੰਦ ਦੇ ਕਈ ਅਰਥ ਹਨ, ਜਿਸਦੀ ਮਿਹਰ ਨਾਲ

ਬੈਕੁੰਠ ਪ੍ਰਾਪਤ ਹੋਵੇ ਸੋ 'ਗੋਬਿੰਦ।'।ਗੋ=ਵੈਕੁੰਠ+ਵਿਦ ਬਿੰਦ=ਪ੍ਰਾਪਤ] ਮੁਰਾਦ ਹੈ, ਮੁਕਤੀ ਦਾਤਾ। (ਅ)। ਗੋ ਪ੍ਰਿਥਵੀ, ਜਗਤ+ਵਿਦ ਜੋ ਜਾਣੇ, ਜਿਸਨੂੰ ਸਾਰੇ ਜਗਤ ਦਾ ਗਜਾਨ ਹੋਵੇ*] ਸੋ ਇਸ ਤੋਂ ਗੱਗੇ ਅਖਰ ਦੇ ਲਏ ਜਾਣ ਦੀ ਸੰਭਾਵਨਾ ਦੱਸਦੇ ਹਨ। ਇਹ ਬਿਰਦ ਜਗਜਾਸੂਆਂ ਨੂੰ ਤਾਰਨੇ ਲਈ ਹੈ। ਇਸੇ ਤਰ੍ਹਾਂ ਰਾਰੇ ਅੱਖਰ ਦਾ ਲਿਆ ਜਾਣਾ ਰਾਮਚੰਦ੍ਰ ਤੋਂ ਦੱਸਦੇ ਹਨ। 'ਰਾਮ' ਪਦ- 'ਰਮ'=ਕ੍ਰੀੜਾਯਾਂ) ਧਾਤੂ ਤੋਂ ਬਣਦਾ ਹੈ। ਓਹ ਪਰਮਾਤਮਾ ਜੋ ਜਗਤ ਤੋਂ ਵੱਖਰਾ ਨਹੀਂ ਇਸ ਵਿਚ ਰੂਹ ਵਾਂਝੂ ਹੈ; ਸਮਸ਼ਟੀ ਦੀ ਰੂਹ (ਆਤਮਾ) ਮਾਤ੍ਰ ਹੀ ਨਹੀਂ, ਸਗੋਂ ਇਹ ਘਟ ਘਟ ਵਿਚ ਕ੍ਰੀੜਾ ਕਰ ਰਿਹਾ ਹੈ। ਅਥਵਾ ਉਹ ਸੱਚਿਦਾ ਨੰਦ ਸਰੂਪ ਕਿ ਜਿਸ ਵਿਚ ਯੋਗੀ ਜਨ ਕ੍ਰੀੜਾ ਕਰਦੇ ਹਨ। ਫਿਰ ਉਹ ਸੁੰਦਰਤਾ ਦਾ ਘਰ ਹੈ, ਭਾਵ-ਸਾਡੇ ਮਨਾਂ ਵਿਚ ਸਾਡੇ ਅੰਦਰ ਵਜਾਪਕ ਹੈ, ਕਿਸੇ ਨਿਰਜਿੰਦ ਯਾ ਸਮਾਧੀ ਦਸ਼ਾ ਵਿਚ ਨਹੀਂ ਪਰ ਕ੍ਰੀੜਾ ਕਰ ਰਿਹਾ ਹੈ, ਅਰ ਅਪਣੀ ਸੁੰਦਰਤਾ ਨਾਲ ਸਾਡੇ ਵਿਚ ਵਿਸਮਾਦ ਉਤਪਤ ਕਰਦਾ ਹੈ। ਇਹ ਉਸਦਾ ਹੋਰ ਉਪਕਾਰੀ ਗੁਣ ਦੱਸਿਆ। ਗੋਯਾ ਇਨ੍ਹਾਂ ਸਾਰਿਆਂ ਗੁਣਾਂ ਯਾ ਵਸਫਾਂ, ਬਿਰਦਾਂ ਤੇ ਸ਼ਕਤੀਆਂ ਦੇ ਭਾਵ ਵਾਲਾ ਇਹ ਨਾਮ ਹੈ, ਸੋ ਇਹ ਉਸਦੇ ਸਰਗੁਣ ਨਾਂਵਾਂ ਤੋਂ ਸ੍ਰੇਸ਼ਟ ਹੈ, ਕਿਉਂਕਿ ਇਸ ਵਿਚ ਉਸਦੇ ਸ਼ੁਭ ਗੁਣਾਂ ਦੇ ਡਾਢੇ ਉੱਚੇ ਪਹਿਲੂ ਆਏ ਹਨ। ਸਾਰੇ ਗੁਣਾਂ ਵਾਲੇ ਯਾ ਸਿਫਾਤੀ ਨਾਵਾਂ ਤੋਂ ਉੱਚਾ ਨਾਮ ਇਹ ਹੈ।

ਸਰਗੁਣ ਨਾਮ ਦਾ ਇਕ ਹੋਰ ਪਹਿਲੂ ਵੀ ਲਿਆ ਜਾ ਸਕਦਾ ਹੈ। ਉਹ ਹੈ ਪਰਮੇਸ਼ਰ ਦੇ ਅਵਤਾਰੀ ਹੋਏ ਅਵਤਾਰਾਂ ਦੇ ਨਾਮਾਂ ਤੋਂ ਪਹਿਲਾ ਪਹਿਲਾ ਅੱਖਰ ਲੈਣਾ। ਇਸ ਵਿਚ-ਵਾਸੁਦੇਵ-ਨਾਮ ਕ੍ਰਿਸ਼ਨ ਦਾ ਹੋ ਸਕਦਾ ਹੈ, ਹਰੀ ਵਿਸ਼ਨ ਤੋਂ ਮੁਰਾਦ ਹਰੇ ਕ੍ਰਿਸ਼ਨ ਦੀ ਲਈ ਜਾ ਸਕਦੀ ਹੈ, ਕਿਉਂਕਿ ਵਿਸ਼ਨੁ ਦਾ ਅਵਤਾਰ ਕ੍ਰਿਸ਼ਨ ਹੈ, ਅਤੇ ਜਾਪ ਹਰੀ ਵਿਸ਼ਨੁ ਨਹੀਂ, ਪਰ 'ਹਰੇ ਕ੍ਰਿਸ਼ਨ' ਪਦ ਜਪਿਆ ਜਾਂਦਾ ਹੈ। ਗੋਵਿੰਦ ਨਾਮ ਬੀ ਵਿਸ਼ਨੂ ਯਾ ਕ੍ਰਿਸ਼ਨ ਦਾ ਹੈ ਅਤੇ ਰਾਮਚੰਦ੍ਰ ਨਾਮ ਤ੍ਰੇਤੇ ਜੁਗ ਦੇ ਅਵਤਾਰ ਦਸਰਥ ਦੇ ਬੇਟੇ ਦਾ ਹੈ। ਸੋ ਏਹ ਸਾਰੇ ਪਦ ਕ੍ਰਿਸ਼ਨ ਤੇ ਰਾਮ ਦੇ ਵਾਚਕ ਹੋਏ, ਜੋ ਹਿੰਦੂ ਮਤ ਵਿਚ ਪਰਮਾਤਮਾ ਦੇ ਸਰਗੁਣ ਰੂਪ ਮੰਨੇ ਜਾਂਦੇ ਹਨ, ਇਸ ਕਰਕੇ ਇਹ ਕਹਿਣਾ ਕਿ ਸਰਗੁਣਾਂ ਦੇ ਨਾਮਾਂ ਵਿਚੋਂ ਵਾਹਿਗੁਰੂ ਨਾਮ ਸ੍ਰੇਸ਼ਟ ਹੈ ਕਿ ਉਸ ਵਿਚ ਸਾਰੇ ਆ ਗਏ, ਠੀਕ ਨਹੀਂ। ਕਿਉਂਕਿ ਏਸ ਵਿਚ ਵਿਸ਼ੇਸ਼ਤਾ ਨਹੀਂ ਦੱਸੀ ਗਈ। ਇਸ ਤਰ੍ਹਾਂ ਤਾਂ ਪਦ ਵਾਹਿਗੁਰੂ ਲਖਾਯਕ ਰਿਹਾ ਉਨ੍ਹਾਂ ਅਵਤਾਰਾਂ ਦਾ ਜਿਨ੍ਹਾਂ ਦੇ ਸੂਚਕ ਵਾਸੁਦੇਵ, ਹਰੀ ਵਿਸ਼ਨ, ਗੋਵਿੰਦ ਤੇ ਰਾਮਚੰਦ੍ਰ ਸਨ। ਸੋ ਵਿਸ਼ੇਸ਼ਤਾ ਕੀਹ ਹੋਈ? ਵਿਸ਼ੇਸ਼ਤਾ ਤਾਂ ਹੈ ਕਿ ਜੇ ਇਹ ਪਦ ਸਰਗੁਣ ਅਵਸਥਾ ਦੇ ਡਾਢੇ ਉਚੇ ਪਹਿਲੂ ਦਾ ਯਾ ਸਰਗੁਣਤਾ ਦੇ ਬੀ ਡਾਢੇ ਸੂਖਮ ਰੁਖ ਦਾ ਲਖਾਯਕ ਹੋਵੇ, ਸੋ ਅਸੀਂ ਉੱਤਰ ਦਰਸਾ ਆਏ ਹਾਂ।

ਬਾਕੀ ਰਹੀ ਇਨ੍ਹਾਂ ਚਹੁੰ ਅਵਤਾਰਾਂ ਪਰ ਵਿਚਾਰ। ਵਾਸੁਦੇਵ, ਹਰੀ, ਗੋਬਿੰਦ ਤ੍ਰੈਏ ਕ੍ਰਿਸ਼ਨ ਦੇ ਵਾਚਕ ਹਨ, (ਜੋ ਵਿਸ਼ਨੂੰ ਦਾ ਅਵਤਾਰ ਮੰਨਿਆ ਗਿਆ ਹੈ); ਏਹ ਪਦ ਅਡ ਅਡ ਅਵਤਾਰਾਂ ਦੇ ਵਾਚਕ ਨਹੀਂ ਹਨ। ਜੇ ਚਹੁੰ ਜੁਗਾਂ ਦੇ ਚਾਰ ਅਵਤਾਰਾਂ ਦੇ ਨਾਮ ਹੁੰਦੇ ਤਾਂ ਵੀ ਕੁਛ ਅਰਥ ਬਣ ਜਾਂਦਾ, ਕੇਵਲ ਤ੍ਰੇਤੇ ਤੇ ਦੁਆਪਰ ਦੇ ਅਵਤਾਰਾਂ ਦਾ ਨਾਮ ਆਯਾ ਹੈ। ਕਲਿਯੁਗ ਦੇ ਅਵਤਾਰ ਗੁਰ 'ਨਾਨਕ' ਦਾ ਨਨਾ ਨਹੀਂ ਆਯਾ ਤੇ ਸਤਿਯੁਗ ਦਾ

---

*ਹੋਰ ਬੀ ਕਈ ਅਰਥ ਹਨ-ਜੋ ਇੰਦ੍ਰੀਆਂ ਨੂੰ ਸੱਤਜਾ ਦੇਵੇ, ਜੋ ਸੱਤ ਵਿਦਜਾ ਕਰਕੇ ਪਾਇਆ ਜਾ ਸਕੇ।

ਅਵਤਾਰ-ਵਾਸਦੇਵ-ਨਹੀਂ ਸੀ, ਵਾਸੁਦੇਵ ਨਾਮ ਕ੍ਰਿਸ਼ਨ ਦਾ ਹੈ ਜੋ ਦੁਆਪਰ ਦਾ ਅਵਤਾਰ ਹੈ। ਜੇ ਵਾਸੁਦੇਵ ਦਾ ਅਰਥ ਵਿਸ਼ਨੁ ਲਈਏ ਤਾਂ ਵਿਸ਼ਣੂ ਨਾਮ ਦੇਹ ਰਹਿਤ ਦਾ ਹੈ, ਉਹ ਕਿਸੇ ਜੁਗ ਦਾ ਆਪ ਅਵਤਾਰ ਨਹੀਂ, ਹਾਂ ਸਾਰੇ ਅਵਤਾਰ ਉਸਦੇ ਮੰਨੇ ਹਨ। ਜੇ ਵਾਸੁਦੇਵ ਤੋਂ ਮੁਰਾਦ 'ਅਠ ਵਸੂ' ਦੀ ਹੈ ਤਦ 'ਅਠ ਵਸੂ' ਦੇਵਤਾ ਹਨ, ਓਹ ਅਵਤਾਰ ਅਰ ਪਰਮਾਤਮਾ ਦਾ ਇਨਹਾਂ ਅਰਥਾਂ ਵਿਚ ਸਰਗੁਣ ਸਰੂਪ ਨਹੀਂ ਹਨ।

ਸੋ ਇਸ ਕ੍ਰਮ ਨੂੰ ਜੋ ਕਈ ਲੋਕੀਂ ਸਮਝੀ ਬੈਠੇ ਹਨ, ਕਵਿ ਜੀ ਨੇ ਆਪ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੭ ਅੰਸੂ ੩ ਅੰਕ ੩੭ ਤੇ ੩੮ ਵਿਚ ਤੋੜਕੇ ਦੱਸਿਆ ਹੈ। ਯਥਾ:-

| | |
|---|---|
| ਵਾਸੁਦੇਵ ਸਤਿਜੁਗ ਮਣਿ ਨਾਮ। | ਸਤਿਜੁਗ ਵਿਚ ਸ਼ਿਰੋਮਣੀ ਨਾਮ 'ਵਾਸਦੇਵ' ਸੀ |
| ਹਰਿ ਹਰਿ ਤ੍ਰੇਤਾ ਫਲਦ ਅਕਾਮ। | ਤ੍ਰੇਤਾ ਵਿਚ 'ਹਰਿ ਹਰਿ' ਨਾਮ ਨਿਸ਼ਕਾਮ ਫਲ ਦਾਤਾ ਸੀ। |
| ਦ੍ਵਾਪੁਰ ਗੋਬਿੰਦ ਬਿਜਯ ਪ੍ਰਚੰਡ। | ਦ੍ਵਾਪਰ ਵਿਚ 'ਗੋਬਿੰਦ' (ਨਾਮ) ਤੇਜ ਤੇ ਫਤਹ (ਦੇਣ ਵਾਲਾ ਸੀ)। |
| ਕਲਿ ਕੇਵਲ ਰਾਕਾਰ ਅਖੰਡ। | ਕਲਿਜੁਗ ਵਿਚ ਕੇਵਲ ਰਾਕਾਰ (ਵਾਲਾ ਹੀ) ਅਵਛਿੰਨ (ਨਾਮ, ਭਾਵ ਰਾਮ) ਸੀ। |
| ਵੇਦ ਚਤੁਰ ਜੁਗ ਜਿਹ ਨਿਸਤਾਰੇ। | ਗਿਆਨ ਨੇ ਚਾਰ ਜੁਗ ਜਿਸ ਨਾਲ ਤਾਰੇ। |
| ਵਾਹਿਗੁਰੂ ਅਵਿਲੰਬ ਹਮਾਰੇ। | (ਚੋਹਾਂ ਦਾ ਸੰਪੁਟ) ਵਾਹਿਗੁਰੂ (ਹੁਣ) ਸਾਡਾ ਆਸ਼੍ਰਾ ਹੈ। |

ਕਵਿ ਜੀ ਇਸ ਵਿਚ ਦੱਸਦੇ ਹਨ ਕਿ ਸਤਿਜੁਗ ਵਿਚ ਨਾਮ 'ਵਾਸੁਦੇਵ' ਸੀ, ਇਹ ਨਹੀਂ ਦੱਸਦੇ ਕਿ ਸਤਿਜੁਗ ਦੇ ਅਵਤਾਰ ਦਾ ਇਹ ਨਾਮ ਸੀ। ਤ੍ਰੇਤੇ ਦਾ ਆਪ ਹਰਿ ਹਰਿ ਦੱਸਦੇ ਹਨ, ਤ੍ਰੇਤੇ ਦਾ ਅਵਤਾਰ 'ਰਾਮ' ਸੀ, ਪਰ ਜਾਪ ਆਪ 'ਹਰਿ ਹਰਿ' ਦੱਸਦੇ ਹਨ, ਹਰਿ ਨਾਮ ਕ੍ਰਿਸ਼ਨ ਦਾ ਹੈ। ਦ੍ਵਾਪਰ ਦਾ ਜਾਪ ਗੋਬਿੰਦ ਦੱਸਦੇ ਹਨ, ਪਰ ਕ੍ਰਿਸ਼ਨ ਤੋਂ ਇਹ ਪਦ ਲੀਤਾ ਗਿਆ ਨਹੀਂ ਦੱਸਦੇ। ਕਲਿਜੁਗ ਵਿਚ 'ਰਕਾਰ' ਦਸਦੇ ਹਨ, ਰਕਾਰ ਨਾਲ ਅਰੰਭ ਹੋਣ ਵਾਲੇ ਨਾਮ ਵਾਲਾ ਕੋਈ ਅਵਤਾਰ ਕਲਜੁਗ ਵਿਚ ਨਹੀਂ ਹੋਇਆ, ਜੇ ਰਕਾਰ ਤੋਂ ਮੁਰਾਦ ਰਾਮ ਜੀ ਤੋਂ ਹੈ, ਤਾਂ ਓਹ ਤ੍ਰੇਤੇ ਵਿਚ ਹੋਏ ਹਨ। ਰਾਮ ਤੋਂ ਭਾਵ ਸਭ ਵਿਚ ਕ੍ਰੀੜਾ ਕਰਨੇ ਵਾਲਾ ਪਰਮੇਸੁਰ ਹੈ। ਸੋ ਕਵਿ ਜੀ ਦਾ ਆਸ਼ਾ 'ਚਹੁੰ ਜੁਗਾਂ ਦੇ ਚਹੁੰ ਅਵਤਾਰਾਂ ਦੇ ਨਾਮ ਤੋਂ ਪਹਿਲੇ ਅੱਖਰ ਲੈਣ ਦਾ ਨਹੀਂ' ਸਾਫ ਹੋ ਗਿਆ। ਚਹੁੰ ਜੁਗਾਂ ਦੇ ਜਪੇ ਜਾਣ ਵਾਲੇ ਨਾਵਾਂ ਦੇ ਪਹਿਲੇ ਅੱਖਰ ਤੋਂ ਭਾਵ ਰਹਿ ਗਿਆ ਤੇ ਇਨ੍ਹਾਂ ਨਾਵਾਂ ਦੀ ਅਰਥ ਵਿਚਾਰ ਸਾਨੂੰ ਏਥੇ ਹੀ ਲੈ ਗਈ ਕਿ ਵਾਸਦੇਵ, ਹਰਿ ਹਰਿ, ਗੋਬਿੰਦ, ਰਾਮ ਪਰਮੇਸ਼ਰ ਦੇ ਸਿਫਾਤੀ ਨਾਮ ਹਨ।

ਅੱਗੇ ਚੱਲਕੇ (ਅੰਕ ੬੬ ਵਿਚ) ਕਵਿ ਜੀ ਕਹਿੰਦੇ ਹਨ ਕਿ 'ਉਰਧਾਰੇ ਜਿਸ ਹੋਤਿ ਬਿਬੇਕੂ' ਜਿਸ ਵਾਹਿਗੁਰੂ ਨਾਮ ਦੇ ਹਿਰਦੇ ਵਿਚ ਧਾਰਨ ਕਰਨੇ ਨਾਲ ਵਿਵੇਕ (ਗਜਾਨ) ਹੋ ਜਾਂਦਾ ਹੈ। ਜੇ ਕਦੇ 'ਵਾਹਿਗੁਰੂ' ਨਾਮ ਰਾਮ ਕ੍ਰਿਸ਼ਨ ਆਦਿ ਅਵਤਾਰਾਂ ਦਾ ਹੈ ਤਾਂ ਇਸ ਦੇ ਉਰ ਧਾਰਣੇ ਨਾਲ ਉਨ੍ਹਾਂ ਅਵਤਾਰਾਂ ਦੇ ਸਰੂਪ ਦਾ ਸਾਖਯਾਤਕਾਰ ਇਸ ਦਾ ਫਲ ਹੋਣਾ ਚਾਹੀਦਾ ਹੈ; ਪਰ ਕਵਿ ਜੀ ਫਲ 'ਵਿਵੇਕ' ਦੱਸਦੇ ਹਨ। ਇਸ ਤੋਂ ਸਿੱਧ ਹੁੰਦਾ ਹੈ ਕਿ ਵਾਹਿਗੁਰੂ ਪਦ ਅਕਾਲ ਪੁਰਖ ਦੇ ਸਰੂਪ ਦਾ ਲਖਾਯਕ ਹੈ-ਉਸ ਸਰੂਪ ਦਾ ਲਖਾਯਕ ਕਿ ਜੋ ਉਸਦੇ ਗੁਣਾਂ, ਵਸਫਾਂ, ਬਿਰਦ ਯਾ ਕਰਮਾਂ ਵਾਲਾ ਸਮਝਿਆ ਗਿਆ ਹੋਵੇ, ਜਿਸ ਦੇ ਨਾਮਾਂ ਨੂੰ ਦਸਮ ਗੁਰੂ ਜੀ

ਨੇ ਕਰਮ ਨਾਮ* ਕਰਕੇ ਕਿਹਾ ਹੈ, ਉਸ ਨਾਮ ਦਾ ਆਰਾਧਨ, ਵਿਵੇਚਨ ਤੇ ਹਿਰਦੇ ਵਿਚ ਧਾਰਨ, ਅਪਣੇ ਫਲ ਵਿਚ 'ਵਿਵੇਕ' ਦੀ ਉਪਤੀ ਕਰੇਗਾ, ਜਿਸਦੇ ਅਰਥਾਂ ਵਿਚ ਵਾਹਿਗੁਰੂ ਦੇ ਗੁਣਾਂ, ਵਸਫਾਂ, ਤਾਕਤਾਂ, ਕਰਨੀਆਂ, ਬਿਰਦਾਂ ਵਿਚੋਂ ਸਾਰੇ ਯਾ ਕੁਛ ਦਾ ਅਰਥ ਰਖਿਆ ਗਿਆ ਹੋਵੇ। ਤਾਂ ਤੇ ਨਿਰਗੁਣ ਨਾਮ ਤੋਂ ਮੁਰਾਦ ਉਸ ਨਾਮ ਦੀ ਹੈ ਜੋ 'ਸਰੂਪ ਦਾ ਲਖਾਯਕ' ਕਿਸੇ ਨਾਂ ਕਿਸੇ ਸ਼ਕਲ ਵਿਚ ਹੋਵੇ ਤੇ ਸਰਗੁਣ ਨਾਮ ਤੋਂ ਉਨ੍ਹਾਂ ਦੀ ਏਥੇ ਮੁਰਾਦ ਉਸ ਨਾਮ ਦੀ ਹੈ ਜੋ 'ਬਿਰਦ, ਗੁਣ, ਕਰਮ, ਆਦਿ ਵਸਫਾਂ (ਸਿਫਤਾਂ)' ਦੁਆਰਾ ਉਸ ਦਾ ਲਖਾਯਕ ਹੋਵੇ, ਜਿਸਦੇ ਵਿਚਾਰ ਕਰਨੇ ਤੇ ਉਸਦਾ ਗਜਾਨ ਪ੍ਰਾਪਤ ਹੋਵੇ।

ਵੇਦਾਂ ਸ਼ਾਸਤ੍ਰਾਂ ਵਿਚ ਕਥੇ ਅਵਤਾਰਾਂ ਦਾ ਲਖਾਯਕ ਵਾਹਿਗੁਰੂ ਪਦ ਨਹੀਂ ਹੈ, ਇਸ ਪਰ ਭਾਈ ਗੁਰਦਾਸ ਜੀ ਦਾ ਵਾਕ ਹੈ:-

ਵੇਦ ਕਤੇਬ ਅਗੋਚਰਾ ਵਾਹਿਗੁਰੂ+ ਗੁਰ ਸਬਦ ਸੁਣਾਇਆ। ਭਾ: ਗੁ: ਵਾ: ੧੨-੧੩

ਚਹੁੰ ਅਵਤਾਰਾਂ ਦੇ ਨਾਵਾਂ ਤੋਂ ਚਾਰ ਅੱਖਰ ਲੈ ਕੇ-ਵਾਹਿਗੁਰੂ ਪਦ ਦੀ ਰਚਨਾ ਲਈ ਮੁਕਾਬਲਾ ਕਰੋ, ਵਾਰਾਂ ਭਾਈ ਗੁਰਦਾਸ, ਵਾਰ ੧ ਪੌੜੀ ੪੯। ਇਸ ਵਿਸ਼ੇ ਤੇ ਵਧੇਰੇ ਵੀਚਾਰ ਪੜ੍ਹਨੀ ਹੋਵੇ ਤਾਂ ਟੀਕਾ ਵਾਰਾਂ ਭਾਈ ਗੁਰਦਾਸ ਕ੍ਰਿਤ ਸਚਖੰਡਵਾਸੀ ਗਜਾਨੀ ਹਜ਼ਾਰਾ ਸਿੰਘ ਜੀ ਦੇਖੋ।

ਚਤੁਰ ਬਰਨ ਕੋ ਏਕ ਬਨਾਯਾ।
ਫਲ ਦਾਇਕ ਇਹ ਅਧਿਕ ਸੁਹਾਯਾ।
ਚਤੁਰ ਨਾਮ ਸਿਮਰਨ ਕਿਯ ਏਕੂ।
ਉਰਧਾਰੇ ਜਿਸ ਹੋਤਿ ਬਿਬੇਕੂ ॥੬੬॥

ਚਤੁਰ=ਚਾਰ। ਚਤੁਰ ਪਦ ਦਾ ਅਰਥ ਪ੍ਰਬੀਨ ਸਿਆਣਾ ਬੀ ਹੈ, ਇਸਦਾ ਅਰਥ ਦ੍ਰਿਸ਼ਟੀ ਗੋਚਰ ਬੀ ਹੈ।

ਅਰਥ: ਚਹੁੰ ਅੱਖਰਾਂ ਨੂੰ ਇਕ (ਕਰਕੇ ਜੋ ਵਾਹਿਗੁਰੂ ਨਾਮ) ਬਨਾਯਾ ਹੈ, ਇਹ ਵਧੇਰੇ ਫਲਦਾਇਕ (ਹੋ ਕੇ) ਫਬਿਆ ਹੈ, (ਇਸ) ਇੱਕ ਨਾਮ ਦੇ ਸਿਮਰਣ ਕਰਨ (ਨਾਲ) ਚੌਹਾਂ (ਨਾਮਾਂ ਦਾ ਮਾਨੋ ਸਿਮਰਣ ਹੁੰਦਾ ਹੈ ਅਤੇ) ਜਿਸ ਨੂੰ ਮਨ ਵਿਚ ਧਾਰਣ (ਨਾਲ) ਵਿਵੇਕ (ਯਾ ਗਜਾਨ) ਹੁੰਦਾ ਹੈ।

---

*ਤੂ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ ॥।ਜਾਪਜੀ ਪਾ: ੧੦

ਕਵਿ ਜੀ ਦਾ ਜੋ ਮਨੋਰਥ 'ਵਾਹਿਗੁਰੂ' ਪਦ ਤੋਂ ਹੈ, ਉਹ ਆਪ ਨੇ ਸਤਵੀਂ ਰਾਸ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਤੀਸਰੇ ਅੰਸੂ ਵਿੱਚ ਐਉਂ ਦਸਿਆ ਹੈ:-

ਵਿੱਦਯਾ ਮੂਲ ਜੋਗ ਅਵਸਾਨੀ। ਜਾਹਿਂ ਸਮਾਵਤਿ ਮੁਨਿਵਰ ਗਜਾਨੀ।
ਸ਼ੁੰਨਵਾਦ ਸ਼ੁੰਨਹਿ ਜਿਹ ਗਾਵਹਿ। ਬ੍ਰਹਮਵਾਦ ਜਿਹ ਬ੍ਰਹਮ ਬਤਾਵਹਿ। ੩੪।
ਕਾਲ ਮਤੀ ਜਿਹ ਕਾਲ ਪ੍ਰਮਾਨਾ। ਨਾਨਾ ਮਤਿ ਠਾਨਜੋ ਮਤਿ ਨਾਨਾ।
ਸਗੁਣ ਜਾਂਹਿ ਨਾਰਾਯਣ ਕਹਿ ਹੀਂ। ਕਰਮ ਬ੍ਰਿੰਦ ਕਰਿ ਜਾਂ ਪਦ ਲਹਿ ਹੀਂ। ੩੫।
ਲੱਖ ਰੂਪ ਵਾਚਾਰਥ ਜਾਸ ਕਹਿਂ। ਅਵਰ ਨ ਪਾਵਨ ਰਹਤਿ ਜਾਸ ਲਹਿ।
ਤੱਤ੍ਵਮਸੀ ਵੇਦਾਰਥ ਪ੍ਰਮਾਨਤਿ। ਵਾਹਿਗੁਰੂ ਸੋ ਸ਼੍ਰੀ ਗੁਰੁ ਠਾਨਤਿ। ੩੬।

+ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਮਾਣ ਦੱਸਦਾ ਹੈ-'ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ।

[ਗੁ: ਵਾ: ਸਲੋਕ ਅ: ੩]

ਭਾਵ: ਚਹੁੰ ਅਖਰਾਂ 'ਵ' 'ਹ' 'ਗ' 'ਰ' ਤੋਂ ਵਾਹਿਗੁਰੂ ਨਾਮ ਬਨਾਯਾ ਹੈ, ਇਹ ਵਧੇਰੇ ਫਲਦਾਇਕ ਹੋ ਢੁਕਿਆ ਹੈ, ਐਉਂ ਕਿ ਚਾਰ ਨਾਮ, ਜਿਨ੍ਹਾਂ ਦਾ ਪਹਿਲਾ ਪਹਿਲਾ ਅੱਖਰ ਜੁੜਕੇ ਇਹ ਬਣਿਆ ਹੈ, ਉਨ੍ਹਾਂ ਚਹੁੰਆਂ ਨਾਵਾਂ ਦਾ ਸਿਮਰ੍ਣ ਇਸ ਇੱਕ ਨਾਮ ਵਿੱਚ ਹੈ, ਤੇ ਜਦ ਇਸ ਦਾ ਸਿਮਰ੍ਣ ਕੀਤਾ ਜਾਏਗਾ, ਅਰ ਹਿਰਦੇ ਵਿਚ ਟਿਕੇਗਾ, ਤਦ ਬੁੱਧੀ ਪਰਮੇਸ਼ਰ ਦੇ ਉਨ੍ਹਾਂ ਗੁਣਾਂ ਦਾ ਚਿੰਤਨ ਕਰੇਗੀ ਜੋ ਪਿੱਛੇ ਅਸੀਂ 'ਵਾਸੁਦੇਵ' 'ਹਰੀ ਵਿਸ਼ਨ' 'ਗੋਬਿੰਦ' ਤੇ 'ਰਾਮ' ਦੇ ਅਰਥਾਂ ਵਿਚ ਦੱਸ ਆਏ ਹਾਂ। ਇਸ ਗੁਣ ਚਿੰਤਨ ਦਾ ਫਲ ਚਿੱਤ ਦੀ ਏਕਾਗ੍ਰਤਾ ਤੇ ਗਜਾਨ ਹੋਵੇਗਾ, ਉਹ ਉੱਚ ਬੁੱਧੀ ਉਦਿਤ ਹੋਵੇਗੀ ਜੋ ਆਤਮ ਵਿਸ਼ੈਣੀ ਹੋ ਜਾਏਗੀ, ਜਦੋ ਸਰਬ ਅਨਾਤਮ ਤੋਂ ਆਤਮਾ ਨੂੰ ਪਰਖ ਲਏਗੀ।

ਸੋਰਠਾ: ਸ੍ਰੀ ਸਰਗੁਨ ਜੇ ਨਾਮ, ਤਿਨ ਤੇ ਇਉਂ ਜਾਨਜੋ ਅਧਿਕ।
ਔਰ ਅਰਥ ਮਤਿਧਾਮ, ਕਰਿਹੈਂ ਸੁਖਦ* ਅਨੰਤ ਗਤਿ ॥੬੭॥

ਸਰਗੁਨ ਨਾਮ=ਓਹ ਨਾਮ ਜੋ ਪਰਮੇਸ਼ੁਰ ਦੇ ਗੁਣਾਂ ਯਾ ਬਿਰਦ ਯਾਂ ਕਰਨੀਆਂ ਕਰਕੇ ਬਣੇ ਹਨ। ਸਿਫਾਤੀ ਨਾਮ। ਦੇਖੋ ਪਿੱਛੇ ਆ ਚੁਕੇ ਛੰਦ ੫੫, ੫੭, ੬੨, ੬੩। ਅਧਿਕ=ਵੱਧ। ਮਤਿ ਧਾਮ=ਮਤਿ=ਬੁਧੀ। ਧਾਮ=ਘਰ} ਬੁੱਧੀ ਦਾ ਘਰ, ਬੁੱਧੀਵਾਨ।

ਸੁਖਦ=ਸੁਖ ਦੇਣ ਵਾਲੇ, ਸੁਖਦਾਈ। ਅਨੰਤ=ਅਨੇਕ। ਗਤਿ=ਭਾਂਤ, ਤਰ੍ਹਾਂ।

ਅਰਥ: ਐਸ ਤਰ੍ਹਾਂ (ਮੈਂ) ਜੋ ਸ੍ਰੀ (ਪਰਮੇਸ਼ੁਰ ਦੇ) ਸਰਗੁਨ ਨਾਮ (ਹਨ) ਉਨ੍ਹਾਂ ਤੋਂ (ਵਾਹਿਗੁਰੂ ਨਾਮ ਨੂੰ) ਵੱਧ ਜਾਣਿਆਂ ਹੈ, (ਪਰ) ਬੁੱਧੀਮਾਨ (ਲੋਕ ਇਸਦੇ) ਹੋਰ ਕਈ ਤਰ੍ਹਾਂ ਦੇ ਸੁਖਦਾਈ ਅਰਥ (ਬੀ) ਕਰਦੇ ਹਨ।

ਭਾਵ: ਕਵਿ ਜੀ ਨੇ ਆਪਣੀ ਵੱਲੋਂ ਸੰਖੇਪ ਅਰਥ ਦੇਕੇ ਦੱਸ ਦਿੱਤੇ ਹਨ, ਹੋਰ ਅਰਥ ਬਹੁਤ ਬੁੱਧੀਮਾਨ ਓਸ ਸਮੇਂ ਬੀ ਕਰਦੇ ਹੋਣਗੇ। ਮਗਰੋਂ, ਨਰੋਤਮ ਪੰਡਤ ਤਾਰਾ ਸਿੰਘ ਜੀ ਨੇ ਕਈ ਅਰਥ ਸਿੱਧ ਕੀਤੇ ਹਨ। ਪੰਡਤ ਈਸ਼ਵਰ ਸਿੰਘ ਜੀ ਨੇ ੫੦੦ ਅਰਥਾਂ ਦੀ ਇਕ ਪੋਥੀ ਲਿਖੀ ਸੁਣੀ ਸੀ। ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ ਬੀ ਕੁਛ ਅਰਥ ਨਿਰਣੇ ਕੀਤੇ ਹਨ।

ਦੋਹਰਾ: ਬੀਜ ਮੰਤ੍ਰ ਬਰ ਨਾਮ ਹੈ, ਰਿੱਧਿਨਿ ਸਿੱਧਿਨਿ ਧਾਮ।
ਮੋਖ ਧਰਮ ਸੁਖ ਦੇਤਿ ਹੈ, ਸਿਮਰਹੁ ਆਠਹੁ ਜਾਮ ॥੬੮॥

ਬੀਜਮੰਤ੍ਰ=ਕਿਸੇ ਮੰਤ੍ਰ ਦਾ ਮੂਲ ਅਥਵਾ ਜ਼ਰੂਰੀ ਹਿੱਸਾ, ਜੋ ਕਦੇ ਕੋਈ ਪਦ ਹੁੰਦਾ ਹੈ, ਕਦੇ ਅੱਖਰ ਮਾਤ੍ਰ, ਜੋ ਅਕਸਰ ਗੁਹਜ ਭਾਵੀ (ਗੁੱਝੇ ਭਾਵ ਵਾਲਾ) ਹੁੰਦਾ ਹੈ। ਐਸਾ ਮੰਤ੍ਰ 'ਕਿਸੇ ਦੇਵਤਾ ਤੋਂ ਕਿਸੇ ਪ੍ਰਕਾਰ ਦੀ ਸਿੱਧੀ ਪ੍ਰਾਪਤੀ ਲਈ' ਜਪਿਆ ਜਾਂਦਾ ਹੈ। ਪਰਮੇਸ਼ੁਰ ਦੇ ਭਗਤ ਭਗਤੀ ਲਈ ਨਾਮ ਜਪਦੇ ਆਪਣੇ ਐਸੇ ਨਾਮ ਨੂੰ ਬੀਜਮੰਤ੍ਰ ਕਹਿੰਦੇ ਹਨ।

(ਅ) ਕੋਈ ਸੰਕੇਤ ਕੀਤਾ ਅੱਖਰ, ਪਦ ਯਾ ਸ਼ਬਦ ਜਿਸ ਵਿਚ ਕਈ ਅਰਥ ਆਪੇ ਰੱਖੇ ਜਾਣ-ਜੋ ਅਰਥ ਕਿ ਦੱਸੇ ਬਿਨਾਂ ਦੂਸਰੇ ਨੂੰ ਨਾ ਆ ਸੱਕਣ-ਅਰ ਜੋ ਜਪਣੇ ਲਈ ਹੋਵੇ।

(ੲ) ਕਿਸੇ ਮੰਤ੍ਰ ਯਾ ਜਪੇ ਜਾਣ ਵਾਲੇ ਵਾਕਜ ਦਾ ਆਦਿ ਤੇ ਮੂਲ ਅੱਖਰ ਯਾ ਪਦ ਜਿਸਤੋਂ ਕਿ ਮੰਤ੍ਰ ਆਰੰਭ ਹੋਵੇ।

(ਸ) ਗੁਰਮਤ ਵਿਚ '੧ਓ' ਨੂੰ ਬੀਜ ਮੰਤ੍ਰ ਆਖਦੇ ਹਨ,

*ਪਾਠਾਂਤ੍ਰ-ਕਰਿ ਹੈਂ ਸੁਖਦ-ਦੀ ਥਾਂ-ਕਰਤਿ ਬਿਚਾਰ-ਬੀ ਹੈ।

'ਵਾਹਿਗੁਰੂ' ਸ਼ਬਦ ਗੁਰਮੰਤ੍ਰ ਕਹੀਦਾ ਹੈ*। ਜਪੁਜੀ ਦਾ ਪਹਿਲਾ ਆਰੰਭਕ ਸਲੋਕ ਮੂਲਮੰਤ੍ਰ ਯਾ ਮਹਾਂਮੰਤ੍ਰ+ ਹੈ। ਕਵਿ ਜੀ ਨੇ ਇਥੇ 'ਵਾਹਿਗੁਰੂ' ਮੰਤ੍ਰ ਵਿਚ ਬੀਜ ਮੰਤ੍ਰ ਰੂਪਤਾ ਦਿਖਾਈ ਹੈ, ਚਹੁਵਾਂ ਅੱਖਰਾਂ ਦੇ ਅਰਥ ਦਿਖਾਕੇ।

ਅਰਥ: (ਇਹ) ਨਾਮ (ਵਾਹਿਗੁਰੂ, ਬੀਜਮੰਤ੍ਰਾਂ ਵਿਚੋਂ ਬੀ) ਸ੍ਰੇਸ਼ਟ ਬੀਜਮੰਤ੍ਰ ਹੈ (ਕਿਉਂਕਿ ਇਹ ਨਾਲੇ ਤਾਂ) ਰਿੱਧੀਆਂ ਸਿੱਧੀਆਂ ਦਾ ਦਾਤਾ ਹੈ (ਨਾਲੇ) ਮੁਕਤੀ (ਰੂਪੀ) ਪਰਮ ਸੁਖ ਦੇਂਦਾ ਹੈ (ਤਾਂ ਤੇ ਇਸਨੂੰ) ਅੱਠੇ ਪਹਿਰ ਸਿਮਰੋ।

ਭਾਵ: ਕਵਿ ਜੀ ਏਥੇ ਵਾਹਿਗੁਰੂ ਨਾਮ ਨੂੰ ਬੀਜਮੰਤ੍ਰਾਂ ਤੋਂ ਸ੍ਰੇਸ਼ਟ ਬੀਜਮੰਤ੍ਰ ਦੱਸਦੇ ਹਨ। ਪਿਛੇ ਆਪ ਚਾਰ ਅੱਖਰਾਂ ਦਾ ਅੱਡ ਅੱਡ ਅਰਥ ਸੰਕੇਤ ਕਰ ਆਏ ਹਨ, ਏਸ ਕਰਕੇ ਇਸਨੂੰ ਬੀਜਮੰਤ੍ਰ ਬੀ ਆਖਦੇ ਹਨ, ਤੇ ਹੋਰ ਬੀਜਮੰਤ੍ਰਾਂ ਤੋਂ ਸ੍ਰੇਸ਼ਟ ਦੱਸਦੇ ਹਨ। ਹੋਰ ਬੀਜਮੰਤ੍ਰਾਂ ਤੋਂ ਮੁਰਾਦ ਦੂਸਰੇ ਮਤ ਮਤਾਂਤ੍ਰਾਂ, ਸਿੱਧੀਆਂ ਸ਼ਾਸਤ੍ਰਾਂ ਦੇ ਬੀਜਮੰਤ੍ਰਾਂ ਤੋਂ ਹੈ। ਸ੍ਰੇਸ਼ਟਤਾਈ ਇਸ ਗਲ ਵਿਚ ਹੈ ਕਿ ਹੋਰ ਬੀਜਮੰਤ੍ਰ ਨਿਰੇ ਸਿੱਧੀ ਦਾਤਾ ਮੰਨੇ ਜਾਂਦੇ ਹਨ, ਏਹ ਨਾਲੇ ਮੋਖ ਦਾਤਾ ਹੈ ਨਾਲੇ ਸਿੱਧੀ ਦਾਤਾ ਕਵਿ ਜੀ ਨੇ ਦੱਸਿਆ ਹੈ। ਓਹ ਬੀਜਮੰਤ੍ਰ ਦੇਵਤਿਆਂ ਨਮਿੱਤ ਹੁੰਦੇ ਹਨ ਤੇ ਦੇਵਤੇ ਵਰ ਸ੍ਰਾਪ ਦੇ ਸਕਦੇ ਹਨ, ਮੁਕਤੀ ਨਹੀਂ ਦੇ ਸਕਦੇ। ਤੇ ਇਹ ਵਾਹਿਗੁਰੂ ਪਦ ਦੇ ਸਾਰੇ ਅਰਥ ਅਕਾਲ ਪੁਰਖ ਦੇ ਸਰੂਪ ਦੇ ਗੁਣਾਂ ਦੇ ਅਰਥਾਂ ਨੂੰ ਲਈ ਬੈਠੇ ਹਨ, ਇਸਦੇ ਆਰਾਧਨ ਨਾਲ ਚਿੱਤ ਪਰਮੇਸ਼ੁਰ ਵਿਚ ਲੀਨ ਹੁੰਦਾ ਹੈ, ਇਸੇ ਦੇ ਸਿਰੇ ਚੜ੍ਹਨ ਨਾਲ ਅਕਾਲ ਪੁਰਖ ਜੀ ਪ੍ਰਸੰਨ ਹੁੰਦੇ ਹਨ। ਅਕਾਲ ਪੁਰਖ ਪਾਸ ਸਿੱਧੀ ਤੇ ਮੋਖ ਦੋਵੇਂ ਵਸਤਾਂ ਹਨ, ਓਹ ਧਰਮ, ਅਰਥ, ਕਾਮ, ਮੋਖ ਦੋਵੇਂ ਵਸਤਾਂ ਹਨ, ਓਹ ਧਰਮ, ਅਰਥ, ਕਾਮ, ਮੋਖ ਸਭ ਪਦਾਰਥਾਂ ਦੇ ਮਾਲਕ ਹਨ, ਇਸ ਕਰਕੇ ਉਹਨਾਂ ਦੀ ਪ੍ਰਸੰਨਤਾ ਲੈਣੀ ਮਾਨੋਂ ਰਿਧੀਆਂ ਸਿੱਧੀਆਂ, ਸਾਰੇ ਸੁਖਾਂ ਦੀ ਤੇ ਨਾਲ ਹੀ ਮੁਕਤੀ ਦੀ ਪ੍ਰਾਪਤੀ ਲੈਣੀ ਹੈ। ਇਹ ਬੀਜਮੰਤ੍ਰ ਦੇਵਤਾ ਸਿੱਧੀ ਲਈ ਨਹੀਂ ਜੋ ਛੋਟੇ ਹਨ ਤੇ ਕੀਤੇ ਹੋਏ ਹਨ, ਪਰ ਇਹ ਬੀਜਮੰਤ੍ਰ ਕਰਤਾਰ ਦੀ ਪ੍ਰਾਪਤੀ ਕਰਾਉਂਦਾ ਹੈ, ਤੇ ਫੇਰ ਮੁਕਤੀ ਤੇ ਸਿੱਧੀ ਦਾ ਦਾਤਾ ਹੈ, ਇਸ ਲਈ ਸਭਨਾਂ ਤੋਂ ਸ੍ਰੇਸ਼ਟ ਹੈ।

ਇਸ ਦੋਹੇ ਵਿਚ ਕਵਿ ਜੀ ਦਾ ਇਹ ਭਾਵ ਸਾਫ ਪ੍ਰਤੀਤ ਦੇਂਦਾ ਹੈ ਕਿ-ਵਾਹਿਗੁਰੂ ਪਦ ਐਸਾ ਮੰਤ੍ਰ ਯਾ ਨਾਮ ਹੈ ਜਿਸ ਨੂੰ 'ਬੀਜ-ਮੰਤ੍ਰਾਤਮਿਕ' ਕਹਿਣਾ ਚਾਹੀਏ, ਕਿਉਂਕਿ ਕਵਿ ਜੀ ਅੰਕ ੬੫ ਵਿਚ ਦੱਸ ਆਏ ਹਨ ਕਿ ਇਸ ਦੇ ਚਾਰੋਂ ਅੱਖਰ ਚਾਰ ਸਿਫਾਤੀ ਨਾਮਾਂ-ਵਾਸਦੇਵ, ਹਰਿ ਵਿਖਣ, ਗੋਬਿੰਦ, ਰਾਮ, ਦੇ ਆਦਿ ਅੱਖਰਾਂ ਤੋਂ ਬਣੇ ਹਨ, ਤੇ ਅਰਥ ਸੰਕੇਤ ਹੋ ਚੁੱਕੇ ਹਨ ਇਸ ਕਰਕੇ ਇਹ ਸਾਰਾ ਹੀ ਬੀਜਮੰਤ੍ਰ ਰੂਪ ਹੈ। ਇਹ ਹੋਰਨਾਂ ਨਾਮਾਂ ਯਾ ਮੰਤ੍ਰਾਂ ਵਾਂਙੂ ਨਹੀਂ ਕਿ ਜਿਸਦਾ ਪਹਿਲਾ ਅੱਖਰ ਤਾਂ ਬੀਜਮੰਤ੍ਰ ਹੋਵੇ ਤੇ ਬਾਕੀ ਦੇ ਅੱਖਰ ਬੀਜਮੰਤ੍ਰ ਨਾ ਹੋਣ। ਗੁਰ ਪ੍ਰਤਾਪ ਸੂਰਜ ਦੀ ਰਾਸ ਸੱਤਵੀਂ ਦੇ ਅੰਸੂ ਤਿੰਨ ਅੰਕ ੪੧ ਵਿਚ ਕਵਿ ਜੀ ਇਹੋ ਭਾਵ ਅਪਣਾ ਆਪ ਸਪਸ਼ਟ ਕਰਦੇ ਹਨ। ਯਥਾ:-

ਚਤੁਰ ਵੀਜ ਚਹੁੰ ਜੁਗ ਕੇ ਕਾਢੇ। ਵੀਜ ਪ੍ਰਤਾਪ ਜੁਗਨ ਬਲ ਬਾਢੇ।
ਚਾਰ ਪਦਾਰਥ ਵੀਜ ਮਹੀ ਪੁਨ। ਪ੍ਰਣਵ ਆਦਿ ਪ੍ਰਗਟੈ ਹੈਂ ਧਰ ਧਨ ॥੪੧॥

---

*ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈਂ ਖੋਈ।[ਵਾ: ਭਾ: ਗੁ: ੧੩-੨

+ਬਾਣੀ ਮੰਤ੍ਰ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ॥[ਸਾਰ ਮ: ੫

ਪੁਨਾ:-ਸਤਿਨਾਮੁ ਕਰਤਾ ਪੁਰਖ ਮੂਲ ਮੰਤ੍ਰ ਸਿਮਰਣ ਪਰਵਾਣੈ।[ਭਾ: ਗੁ: ਵਾਰ-੬-੧੯

ਚਵ੍ਹਾਂ ਅੱਖਰਾਂ ਦੀ ਵਜਾਖਜਾ ਲਈ ਦੇਖੋ ਪਿੱਛੇ, ਅੰਕ ੬੫ ਸਾਰਾ।

ਚੌਪਈ: ਅੱਖਰ ਮਧੁਰ ਮਨੋਹਰ ਚਾਰ।
ਚਾਰ ਬੇਦ ਕੇ ਜਾਨਹੁਂ ਸਾਰ।
ਚਾਰ ਬਰਨ ਕੋ ਹਰਨ ਬਿਕਾਰ।
ਚਾਰ ਜੁ ਆਸ਼੍ਰਮ ਸੁਖਦ ਅਚਾਰ ॥੬੯॥

ਮਧੁਰ=ਮਿੱਠੇ, ਕੋਮਲ। ਙ. ਢ. ਭ. ਆਦਿ ਅੱਖਰ ਉਚਾਰਣ ਵਿਚ ਕਰੜੇ ਹਨ, ਪਰ ਵ. ਹ. ਗ. ਰ. ਚਾਰੇ ਉਚਾਰਣ ਵਿਚ ਕੋਮਲ ਹਨ। (ਅ) ਸਿਮਰਣ ਕਰਦਿਆਂ ਜੋ ਰਸ ਅਵਸਥਾ ਹੁੰਦੀ ਹੈ ਉਸ ਵਲ ਬੀ ਇਸ਼ਾਰਾ ਹੈ।

ਮਨੋਹਰ=ਮਨ ਨੂੰ ਹਰ ਲੈਣ ਵਾਲੇ। ਜਦੋਂ ਨਾਮ ਮਨ ਵਿਚ ਨਿਵਾਸ ਕਰਦਾ ਹੈ ਤਦ ਮਨ ਦਾ ਰੁਖ਼ ਸਾਈਂ ਵਲ ਹੋ ਜਾਂਦਾ ਹੈ, ਇਹ ਰੁਖ਼ ਲਿਵ ਬਣਦੀ ਜਾਂਦੀ ਹੈ, ਕਦੇ ਮਨ ਉਸ ਇਕਾਗ੍ਰਤਾ ਵਿਚ ਮਾਨੋਂ ਗੁੰਮ ਹੋ ਜਾਂਦਾ ਹੈ, ਉਸ ਵੱਲ ਇਸ਼ਾਰਾ ਹੈ 'ਮਨੋਹਰ' ਪਦ ਤੋਂ।

ਚਾਰ=ਚਾਰ। ਮੁਰਾਦ ਹੈ ਇਹ ਚਾਰ ਅੱਖਰ।

(ਅ) ਅਥਵਾ ਚਾਰੁ=ਸੁੰਦਰ, ਮਨ ਨੂੰ ਭਾ ਜਾਣ ਵਾਲੇ। ਨਿਤ ਸਿਮਰ੍ਣ ਕਰਨ ਵਾਲੇ ਦੇ ਮਨ ਨੂੰ ਨਾਮ ਐਸਾ ਭਾ ਜਾਂਦਾ ਹੈ ਕਿ ਉਸ ਤੋਂ ਫਿਰ ਵਿਛੁੱੜ ਨਹੀਂ ਸਕਦੇ।

ਚਾਰ ਬੇਦ=ਚਤੁਰ ਵੇਦ-ਪਰਮੇਸ਼ੁਰ, ਈਸ਼੍ਵਰ*।

(ਅ) ਚਾਰੋਂ ਵਿਦਜਾ ੧. ਵੇਦ-ਅਰਥਾਤ ਤਿੰਨੇ (ਹੁਣ ਚਾਰੇ) ਵੇਦ। ੨. ਆਨ੍ਵੀਕਿਸ਼ਕੀ, ਨਜਾਯ ਤੇ ਫਿਲਸਫਾ ਆਦਿ। ੩. ਡੰਡ ਨੀਤੀ=ਰਾਜਨੀਤੀ ਆਦਿ। ੪. ਵਾਰਤਾ=ਵਰਤਾਰੇ ਦੀਆਂ ਵਿਦਜਾਂ ਜਿਹਾ ਕੁ ਚਕਿਤਸਾ, ਵਪਾਰ, ਖੇਤੀ, ਸ਼ਿਲਪ ਆਦਿ।

(ੲ) ਚਾਰ ਬੇਦ-ਰਿਗ, ਯਜੁਰ, ਸ਼ਾਮ, ਅਥਰਬਣ। ਚੌਹਾਂ ਵਿਚ ਗੀਤ ਤੇ ਸਤਰਾਂ ਹਨ ਸਤੁਤੀ ਦੀਆਂ ਯਾ ਯੱਗ ਆਦਿ ਲਈ। ਮੁਰਾਦਾਂ ਅਕਸਰ ਦੋ ਹਨ, ੧. ਅਰਥ ਸਿੱਧੀ ਜੋ ਬਹੁਤੀ ਹੈ, ੨. ਕਿਤੇ ਕਿਤੇ ਮਹਿਮਾਂ ਤੇ ਪਾਪਾਂ ਤੋਂ ਛੁਟਕਾਰੇ ਦੀ ਮੰਗ, ਮੋਖ ਆਦਿ ਹਨ। ਪਰੰਤੂ ਉਸ ਸਮੇਂ ਦੇ ਵਿਦ੍ਵਾਨ 'ਵੇਦ' ਪਦ ਅਕਸਰ ਉਪਨਿਖਧਾਂ ਲਈ ਤੇ ਕਈ ਵੇਰ ਸਾਰੇ ਹੀ ਸ਼ਾਸਤ੍ਰਾਂ ਲਈ ਸਮੁੱਚਾ ਵਰਤ ਲੈਂਦੇ ਸਨ।

ਸਾਰ*=ਸਿੱਧ ਯੁਕਤੀ, ਜਿਸ ਨੂੰ ਕੋਈ ਖੰਡਨ ਨਾ ਕਰ ਸਕੇ।

(ਅ) ਸਭ ਤੋਂ ਉੱਤਮ ਤੇ ਚੋਣਵਾਂ ਹਿੱਸਾ, ਉੱਤਮ ਤੇ ਸ੍ਰੇਸ਼ਟ।

(ੲ) ਅੰਮ੍ਰਿਤ।

(ਸ) ਸਿੱਧਾਂਤ, ਸਿੱਟੇ ਦੀ ਗਲ।

ਚਾਰ ਵਰਨ=ਚਾਰ ਰੰਗ, ਭਾਵ ਚਾਰ ਮੁੱਖ ਜਾਤੀਆਂ:-

ਕਸ਼ਤ੍ਰੀ, ਬ੍ਰਹਮਣ, ਵੈਸ਼, ਸ਼ੂਦ੍ਰ।

---

*ਦੇਖੋ ਹਿੰਦੀ ਵ੍ਰਿਹਤ ਸ਼ਬਦ ਸਾਗਰ ਪੰਨਾ ੯੩੬ ਕਾਲਮ ੨, चतुर्वेद परमेश्वर।

*ਸਾਰ ਪਦ ਦੇ ਹੋਰ ਅਰਥ ਇਹ ਬੀ ਹਨ:-ਉੱਤਮ, ਵਧੀਆ, ਸਿੱਧ ਯੁਕਤੀ, ਰਸ, ਤਾਕਤ, ਸੱਤਜਾ, ਤੱਤ, ਕਿਸੇ ਵਸਤੂ ਦਾ ਸਤ, ਅੰਮ੍ਰਿਤ, ਸਿੱਧਾਂਤ, ਸਿੱਟੇ ਦੀ ਗਲ, ਮਿੱਝ, ਹਵਾ, ਬੀਮਾਰੀ, ਪਾਕ, ਕਰੜਾਈ, ਮਜ਼ਬੂਤੀ, ਦਹੀਂ, ਮਲਾਈ, ਮੱਖਣ, ਬਹਾਦਰੀ, ਦੌਲਤ, ਸ਼ਤ੍ਰੰਜ ਦਾ ਮੋਹਰਾ, ਕੀਮਤ, ਸੰਖੇਪ ਭਾਵ, ਸੱਜੀ, ਪਾਣੀ, ਯੋਗਤਾ, ਲੋਹਾ, ਜੰਗਲ, ਅਸਲੀ,ਦੂਰਬਾ ਘਾਸ, ਸਾਰਿਕਾ ਬ੍ਰਿਛ ਇਕ ਪੰਛੀ ਸਾਰਿਕਾ।

ਹਰਨ=ਦੂਰ ਕਰਨ ਵਾਲੇ। ਬਿਕਾਰ=ਮਾੜੇ ਕੰਮ, ਪਾਪ, ਐਬ।

ਚਾਰ ਆਸ਼੍ਰਮ=ਜ਼ਿੰਦਗੀ ਦੇ ਚਾਰ ਵਰਤਾਰੇ। ਬ੍ਰਹਮਚਰਯ, ਗ੍ਰਿਹਸਤ, ਬਾਣ ਪ੍ਰਸਤ, ਸੰਨਯਾਸ। ਸੁਖਦ=ਸੁਖਦਾਈ।

ਅਚਾਰ=ਆਚਰਣ-ਵਰਤਾਉ, ਕਿਸੇ ਧਾਰਨਾਂ ਨੂੰ ਧਾਰਨ ਕਰਨਾ। ਭਾਵ ਸਿਮਰਣ ਤੋਂ ਹੈ। (ਅ) ਆਚਾਰ:=ਕੰਮ, ਚਲਨ, ਤ੍ਰੀਕਾ, ਮਰਯਾਦਾ, ਕਿਸੇ ਆਸ਼੍ਰਮ ਯਾ ਧਰਮ ਦਾ ਸੰਕੇਤਕ ਤ੍ਰੀਕਾ। ਖਾਸ ਤਰ੍ਹਾਂ ਜ਼ਿੰਦਗੀ ਬਸਰ ਕਰਨ ਦਾ ਤ੍ਰੀਕਾ। ਫਰਜ਼। ਧਰਮ।

ਅਰਥ: (ਏਹ) ਚਾਰੋਂ ਅੱਖਰ ਮਿੱਠੇ (ਤੇ) ਮਨੋਹਰ ਹਨ, ਪਰਮੇਸ਼ੁਰ ਦੇ (ਲਖਾਉਣ ਲਈ) ਸਿੱਧ ਯੁਕਤੀ ਜਾਣ ਲਓ। ਚਹੁੰ ਹੀ ਵਰਨਾਂ ਦੇ ਪਾਪ ਹਰਨ ਨੂੰ (ਸਮਰੱਥ ਹਨ), ਚੌਂਹਾਂ ਹੀ ਆਸ਼੍ਰਮਾਂ (ਲਈ ਇਸ ਦਾ) ਆਚਰਣ (ਧਾਰਨ ਕਰਨਾ) ਸੁਖ ਦੇਣ ਵਾਲਾ ਹੈ।

ਭਾਵ: ਚਾਰ ਅਖਰ-ਵ. ਹ. ਗ. ਰ. ਦਾ ਉਚਾਰਣ ਕੋਮਲ ਹੈ, ਇਸ ਕਰਕੇ ਇਨ੍ਹਾਂ ਨੂੰ ਮਧੁਰ ਕਿਹਾ ਹੈ, ਮਿੱਠੀ ਸ਼ੈ ਮਨ ਨੂੰ ਸੁਤੇ ਪਿਆਰੀ ਲਗਦੀ ਹੈ ਇਸ ਕਰਕੇ ਮਨੋਹਰ ਕਿਹਾ ਹੈ। ਫਿਰ ਚਾਰ ਅੱਖਰਾਂ ਦੀ ਮਹਿਮਾ ਨਿਰੀ ਅੱਖਰਾਂ ਦੀ ਹੈਸੀਅਤ ਵਿਚ ਹੀ ਨਹੀਂ, ਸਗੋਂ ਉਨ੍ਹਾਂ ਤੋਂ ਬਣੇ ਨਾਮ-ਵਾਹਿਗੁਰੂ-ਦੇ ਸਿਮਰਣ ਦੀ ਤਾਸੀਰ ਨੂੰ ਬੀ ਕੀਰਤੀ ਦੇ ਰੂਪ ਵਿਚ ਵਰਣਨ ਕਰ ਰਹੇ ਹਨ। ਜੋ ਸਿਮਰ੍ਣ ਕਿ ਸ਼ੁਰੂ ਵਿਚ ਅਲੂਣੀ ਸਿਲ ਪਰ ਅੰਤ ਨੂੰ ਉਹ 'ਅਮਿਓ ਰਸ ਇਖੀ' ਤੋਂ ਬੀ ਮਿੱਠਾ ਤੇ ਮਨ ਨੂੰ ਪਿਆਰ ਵਿਚ ਗੁੰਨ੍ਹ ਦੇਣ ਵਾਲਾ ਹੈ। ਤਾਸੀਰ ਵਾਹਿਗੁਰੂ ਸਿਮਰ੍ਣ ਦੀ ਮਨ ਨੂੰ ਇਕਾਗਰ ਲਿਵ ਵਾਲਾ ਤੇ ਰਸੀਆ ਬਣਾ ਦੇਣ ਵਾਲੀ ਵਰਣਨ ਕੀਤੀ ਹੈ। ਹੁਣ ਵਿਚਾਰ ਪਖ ਦੀ ਤਾਸੀਰ ਦੱਸਦੇ ਹਨ:- ਕਿ ਵਾਹਿਗੁਰੂ ਦੇ ਲਖਾਉਣ ਲਈ ਇਹ ਅਖੰਡਨ ਯੁਕਤੀਆਂ ਹਨ। ਯੁਕਤੀਆਂ ਖੰਡਨ ਮੰਡਨ ਹੁੰਦੀਆਂ ਹਨ ਪਰ ਜਿਸ ਦੇ ਹਿਰਦੇ ਵਿਚ ਰਸ ਲਿਵ, ਇਕਾਗ੍ਰਤਾ ਆਕੇ ਅਕਾਲ ਪੁਰਖ ਦੀ ਅਨੁਭਵਤਾ ਯਾ ਸਾਖਯਾਤਕਾਰ ਹੋ ਜਾਂਦਾ ਹੈ, ਫੇਰ ਕਿਸੇ ਯੁਕਤੀ ਦੀ ਲੋੜ ਬਾਕੀ ਨਹੀਂ ਰਹਿੰਦੀ; ਇਹ ਪ੍ਰਤੱਖ ਅਨੁਭਵ ਵਿਚ ਆ ਜਾਣਾ ਉਹ ਯੁਕਤੀ ਹੈ ਜਿਸ ਦਾ ਖੰਡਨ ਨਹੀਂ ਹੈ।

ਇਸ ਤੁਕ ਦੇ ਹੋਰ ਅਰਥ ਬੀ ਹੋ ਸਕਦੇ ਹਨ। ਵੇਦ ਨਾਮ ਵਿਦਯਾ ਦਾ ਬੀ ਹੈ, ਵਿਦਯਾ ੪ ਹਨ, ਇਕ ਹੋਰ ਹਿਸਾਬ ਨਾਲ ਵਿਦਯਾ ੧੪ ਬੀ ਹਨ! ਚਾਰ* ਵਿਦਯਾ ਦਾ ਵੇਰਵਾ ਅਸੀਂ ਪਿੱਛੇ 'ਚਾਰ ਬੇਦ' ਦੇ ਪਦਾਰਥਾਂ ਵਿਚ ਦੱਸ ਆਏ ਹਾਂ। ਇਨ੍ਹਾਂ ਚਹੁੰਆਂ ਵਿਦਯਾ ਵਿਚੋਂ 'ਵਾਹਿਗੁਰੂ' ਪਦ ਉਤਮ ਤੇ ਸ੍ਰੇਸ਼ਟ ਬ੍ਰਹਮ-ਵਿਦਯਾ ਦਾ ਹੈ; ਕਿਉਂਕਿ ਇਹ ਅੱਖਰ ਆਤਮ ਤੱਤ ਵਸਤੂ ਦੇ ਲਖਾਯਕ ਹਨ, ਇਹ ਆਤਮ ਵਿਦੱਯਾ ਦਾ ਸਰੂਪ ਹਨ। ਜੋ ਅਰਥ ਚਹੁੰਆਂ ਅੱਖਰਾਂ ਦੇ ਕਵਿ ਜੀ ਨੇ ਕੀਤੇ ਹਨ ਉਨ੍ਹਾਂ ਦੀ ਵਿਚਾਰ ਆਤਮ ਵਿੱਦਯਾ ਦੀ ਦਾਤੀ ਹੈ। ਇਥੇ ਕਵਿ ਜੀ ਦਾ ਸਿੱਧਾਂਤ ਵਾਹਿਗੁਰੂ ਨੂੰ ਚਹੁੰ ਵਿਦਯਾ ਤੋਂ ਸ੍ਰੇਸ਼ਟ ਪੰਜਵੀਂ ਵਿੱਦਯਾ-ਆਤਮਾ ਨੂੰ ਪ੍ਰਾਪਤ ਹੋ ਜਾਣ ਦੀ ਅਮਲੀ ਵਿੱਦਯਾ-ਆਖਣ ਤੋਂ ਹੈ। ਜਿਸਦੇ ਅਭਯਾਸ ਨਾਲ ਆਤਮਾ ਨੂੰ ਜਾਣਨਾ ਮਾਤ੍ਰ ਨਹੀਂ ਪਰ ਪ੍ਰਾਪਤੀ ਹੱਥ ਆਉਂਦੀ ਹੈ।

ਜੇ ਇਸ ਤੁਕ ਦਾ ਇਹ ਅਰਥ ਕੀਤਾ ਜਾਵੇ ਕਿ 'ਚਾਰਾਂ ਵੇਦਾਂ ਦਾ ਸਿੱਧਾਂਤ ਇਹ ਚਾਰ ਅੱਖਰ ਹਨ' ਤਾਂ ਇਸ ਯੁਕਤੀ ਨਾਲ ਸਾਰਥਕ ਹੋ ਜਾਂਦਾ ਹੈ- 'ਸਗਲ ਮਤਾਂਤ ਕੇਵਲ ਹਰਿ

*ਮਨੂੰ ਜੀ ਨੇ ੭. ੪੩ ਵਿਚ ਚਾਰ ਵਿਦਯਾ ਗਿਣੀਆਂ ਹਨ।

ਨਾਮ।'।[ਗਉੜੀ ਸੁਖਮਨੀ ਮ: ੫] ਸਾਰੇ ਮਤਾਂ ਦਾ ਅੰਤਲਾ ਸਿਧਾਂਤ-ਪਰਮੇਸ਼ੁਰ ਦਾ ਨਾਮ ਹੈ। ਸੋ ਵੇਦ ਬੀ ਇਕ ਮਤ ਨੂੰ ਪ੍ਰਤਿਪਾਦਨ ਕਰਦੇ ਹਨ-ਸਗਲ-ਪਦ ਦੇ ਓਹ ਅੰਤ੍ਰ ਭੂਤ ਹਨ, ਇਸ ਕਰਕੇ ਉਨ੍ਹਾਂ ਦਾ ਸਿੱਧਾਂਤ ਬੀ ਨਾਮ ਹੀ ਹੈ। ਕਵਿ ਜੀ ਨੇ ਇਹ ਖਯਾਲ ਕਈ ਵੇਰ ਦੁਹਰਾਯਾ ਹੈ ਤੇ ਵੇਦ ਦਾ ਸਾਰ ਆਖਿਆ ਹੈ; ਉਥੇ ਇਹ ਆਸ਼ਾ ਜਾਪਦਾ ਹੈ ਕਿ ਜੋ ਕੁਛ ਵੇਦਾਂ ਵਿਚ-ਸਾਰ-ਗਲ ਹੈ, ਸੋ ਇਹੋ ਹੈ: ਕਵਿ ਜੀ ਆਪ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ੭ ਅੰਸੂ ੪ ਵਿਖੇ ਗੁਰਬਾਣੀ ਨੂੰ ਸ਼ਾਸਤ੍ਰ ਵੇਦ ਤੋਂ ਚਾਰ ਗੁਣਾ ਵਧੇਰਾ ਫਲਦਾਯਕ ਦੱਸਦੇ ਹਨ। ਯਥਾ:-

ਦੋਹਰਾ: ਸ਼ਾਸਤ੍ਰ ਵੇਦ ਕੇ ਅਰਥ ਫਲ ਜਦਪਿ ਵਿਚਾਰੈ ਧਾਰਿ।
ਸ੍ਰੀ ਗੁਰ ਗ੍ਰੰਥ ਵਿਲੋਕ ਤੇ ਦੇਵੈਗੋ ਫਲ ਚਾਰ ॥੧੦॥

ਗੁਰਬਾਣੀ ਨੂੰ ਸਾਰ (ਤੱਤ) ਇਉਂ ਕਹਿੰਦੇ ਹਨ ਕਿ ਇਸ ਵਿਚ ਨਿਰਾ ਤੱਤ੍ਵ ਹੈ, ਬਹੁਤ ਅਸਾਰ ਵਿਚ ਲੁਕਾਕੇ ਥੋੜਾ ਸਾਰ ਰਖਿਆ ਹੋਇਆ ਨਹੀਂ, ਪਰ ਇਹ ਸਾਰਾ ਹੀ ਸਾਰ ਹੈ। ਅਪਣੇ ਸਾਰ ਵਿਚ ਗੁਰੂ ਸਿੱਧਾਂਤ ਕਿਸੇ ਸਤ ਸ਼ਾਸਤ੍ਰ ਦੇ ਸੱਚ ਦਾ ਵਿਰੋਧੀ ਨਹੀਂ ਹੈ।

ਪਰੰਤੂ ਚੌਹਾਂ ਵੇਦਾਂ ਵਿਚ ਵਾਹਿਗੁਰੂ ਨਾਮ ਹੈ, ਯਾ ਚੌਹਾਂ ਨੇ ਇਸ ਵਾਹਿਗੁਰੂ ਨਾਮ ਨੂੰ ਪ੍ਰਤਿਪਾਦਨ ਕੀਤਾ ਹੈ, ਚਾਰ ਅੱਖਰ ਇਕ ਇਕ ਵੇਦ ਦੇ ਸਿੱਧਾਂਤ ਨਾਲ ਤਅੱਲਕ ਰਖਦੇ ਹਨ ਇਹ ਗਲ ਗ਼ਲਤ ਹੈ, ਭਾਈ ਗੁਰਦਾਸ ਜੀ ਦੱਸਦੇ ਹਨ:-

'ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦ ਸੁਣਾਯਾ।'

ਤੀਸਰੇ ਸਤਿਗੁਰੂ ਜੀ ਨੇ ਬੀ ਕਿਹਾ ਹੈ:- 'ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ।' ਅਰਥਾਤ ਏਹ ਕਿਸੇ ਪੁਸਤਕ ਦੀ ਬਾਣੀ ਨਹੀਂ ਇਹ ਆਪਣੀ ਨਿਰੰਕਾਰ ਦੀ ਘੱਲੀ ਬਾਣੀ ਹੈ। ਫਿਰ, ਵਾਹਿਗੁਰੂ ਨਾਮ ਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਗਯਾਨ ਨੂੰ ਕਿਸੇ ਵੇਦ ਕਤੇਬ ਦਾ ਟੀਕਾ ਕਹਿਣਾ ਬੀ ਗੁਰੂ ਸਿੱਧਾਂਤ ਵਿਰੁੱਧ ਹੈ। ਗੁਰੂ ਸਾਹਿਬ ਆਪ ਦੱਸਦੇ ਹਨ ਕਿ ਉਨ੍ਹਾਂ ਨੂੰ ਸਿੱਧਾ ਵਾਹਿਗੁਰੂ ਤੋਂ ਗਯਾਨ ਪ੍ਰਾਪਤ ਹੁੰਦਾ ਹੈ:-

'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ' ॥ [ਸੂ: ਮ: ੫]
'ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ' ॥ [ਗਉ: ਵਾ: ਮ: ੪]
'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ' ॥ [ਤਿਲੰ: ਮ: ੧]
'ਜੋ ਨਿਜ ਪ੍ਰਭੁ ਮੋ ਸੋ ਕਹਾ ਸੋ ਕਹਿ ਹੋ ਜਗ ਮਾਹਿ' ॥ [ਬਚਿੱਤ੍ਰ ਨਾ: ਪਾ: ੧੦]

ਵੇਦਾਂ ਵਿਚ ਚੰਦ ਸੂਰਜ ਅਗਨੀ ਆਦਿ ਕੁਦਰਤੀ ਜਲਵਿਆਂ, ਅਤੇ ਬ੍ਰਹਮਾਂ ਵਿਸ਼ਨੂੰ ਆਦਿ ਦੇਵਤਿਆਂ, ਧਨ ਧਾਨ ਗਊਆਂ ਦੀ ਬ੍ਰਿਧੀ ਦੀਆਂ ਬੇਨਤੀਆਂ ਆਦਿ ਦੇ ਬਿਨਾਂ ਇਕ ਵਾਹਿਗੁਰੂ ਦਾ ਬੀ ਜ਼ਿਕਰ ਹੈ (ਖਾਸ ਕਰ ਉਪਨਿਖਧ ਵਿਚ)। ਸੋ ਇਹ ਵੇਦਾਂ ਵਿਚ ਸਾਰ ਵਸਤੂ ਹੈ, ਤੇ ਵਾਹਿਗੁਰੂ ਦਾ ਅਰਥ ਬੀ ਇਕ ਅਕਾਲਪੁਰਖ ਹੈ, ਐਉਂ ਦੋਵੇਂ ਸਾਰ ਮਿਲ ਜਾਂਦੇ ਹਨ।

ਏਹ ਚਾਰ ਅੱਖਰ, ਚਹੁੰ ਵਰਨਾਂ ਦਾ ਵਿਕਾਰ ਹਰਨ ਵਾਲੇ ਹਨ। ਭਾਵ ਏਹ ਕਿ ਇਹ ਮੰਤ੍ਰ ਚੌਹਾਂ ਵਰਣਾਂ ਦੇ ਸਿਮਰਣ ਦਾ ਹੈ। ਇਹ ਨਹੀਂ ਕਿ ਕਿਸੇ ਵਰਣ ਨੂੰ ਇਹ ਵਿਹਤ ਹੈ ਤੇ ਕਿਸੇ ਨੂੰ ਅਵਿਹਤ। ਕਿਸੇ ਵਰਣ ਦਾ ਆਦਮੀ ਹੋਵੇ, ਅਰ ਉਸ ਦੇ ਵਿਚ ਕੋਈ ਅਵਗੁਣ ਹੋਵੇ, ਕੋਈ ਵਿਕਾਰ ਹੋਵੇ ਵਾਹਿਗੁਰੂ ਨਾਮ ਦੇ ਸਿਮਰਣ ਦੇ ਨਾਲ ਉਸ ਦਾ ਓਹ ਵਿਕਾਰ ਔਗੁਣ ਦੂਰ ਹੋਵੇਗਾ ਤੇ ਉਹ ਪਰਮ ਪਦ ਤੇ ਅੱਪੜੇਗਾ।

ਚਾਰ ਆਸ਼੍ਰਮ। ਜੀਵਨ ਦੇ ਚਾਰ ਹਿੱਸੇ:- ੧. ਬ੍ਰਹਮਚਰਯ, ਅਰਥਾਤ ਵਿਦਜਾ ਪਾਉਣ ਦਾ ਸਮਾਂ। ੨. ਗ੍ਰਿਹਸਤ। ੩. ਬਾਣ ਪ੍ਰਸਤ, ਬਨਬਾਸੀ ਯਾ ਤਪਸਜਾ। ੪. ਸੰਨਜਾਸ, ਤਜਾਗ ਯਾ ਭਿੱਖੂ ਅਵਸਥਾ। ਏਹ ਚਾਰੇ ਆਸ਼੍ਰਮ ਜੇ ਨਾਮ ਨੂੰ ਧਾਰਨ ਕਰ ਲੈਣ ਤਾਂ ਇਹ ਚਉਹਾਂ ਨੂੰ ਸੁਖਦਾਈ ਹੈ, ਹਰ ਆਸ਼੍ਰਮ ਵਾਲੇ ਨੂੰ ਨਾਮ ਦੀ ਧਾਰਨਾਂ ਸੁਖਦਾਈ ਹੈ। ਜੇ ਆਚਾਰ ਦਾ ਦੂਸਰਾ ਅਰਥ ਧਰਮ ਲੀਤਾ ਜਾਏ ਤਾਂ ਵਿਚਾਰ ਐਉਂ ਹੈ:- ਸ਼ਾਸਤ੍ਰਾਂ ਨੇ ਇਨ੍ਹਾਂ ਚਹੁੰ ਆਸ਼੍ਰਮਾਂ ਦੇ ਅੱਡ ਅੱਡ ਆਚਾਰ ਯਾ ਧਰਮ ਥਾਪੇ ਹਨ। ਚੌਹਾਂ ਵਿਚ ਜੇ ਧਜਾਨ ਅਕਾਲ ਪੁਰਖ ਵੱਲ ਨਾ ਹੋਵੇ ਤਾਂ ਸਾਰੇ ਧਰਮ 'ਫ਼ਰਜ਼ਾਂ ਦੇ ਨਿਬਾਹ ਮਾਤ੍ਰ' ਦੇ 'ਸ਼੍ਰੱਮ ਅਰ ਥਕਾਨ ਦਾ ਘਰ' ਹਨ। ਅਕਾਲ ਪੁਰਖ ਵੱਲ ਧਜਾਨ ਸਿਮਰਣ ਨਾਲ ਰਹਿੰਦਾ ਹੈ ਤੇ ਸਿਮਰਣ ਲਈ ਵਾਹਿਗੁਰੂ ਮੰਤ੍ਰ ਦੀ ਵਿਸ਼ੇਸ਼ਤਾ ਕਵਿ ਜੀ ਪਿੱਛੇ ਕਹਿ ਆਏ ਹਨ ਸੋ ਚੌਹਾਂ ਆਸ਼੍ਰਮਾਂ ਵਿਚ ਵਾਹਿਗੁਰੂ ਦਾ ਸਿਮਰਣ ਕਰਨਾ ਚੌਹਾਂ ਲਈ ਹੀ ਸੁਖਾਂ ਦਾ ਦਾਤਾ ਹੈ।

ਚਾਰ ਮੁਕਤਿ ਕੇ ਇਹੁ ਦਰ ਚਾਰ।
ਕਿਧੌਂ ਵਿਸ਼ਨੁ ਕੀ ਹੈਂ ਭੁਜ ਚਾਰ।
ਚਾਰੁਪਦੇਸ਼ ਚੱਕ ਜੇ ਚਾਰ।
ਚਾਰ ਅਵਸਥਾ ਮਹਿਂ ਸੁਖਕਾਰ ॥੭੦॥

ਚਾਰ ਮੁਕਤਿ=ਚਾਰ ਮੁਕਤੀਆਂ, ਜੋ ਏਹ ਹਨ:-
ਸਾਲੋਕ=ਉਸ ਦੇ ਦੇਸ਼ ਦਾ ਨਿਵਾਸ।
ਸਾਰੂਪ=ਉਸਦੇ ਰੂਪ ਜੇਹਾ ਰੂਪ। ਸਾਮੀਪ=ਉਸ ਦੇ ਨੇੜੇ ਨਿਵਾਸ।
ਸਾਯੁਜ=ਉਸ ਨਾਲ ਮਿਲਾਪ (ਵਸਲ)।
ਦਰ=ਦਰਵਾਜਾ। ਭਾਵ ਅਪੜਾਉਣ ਦਾ ਵਸੀਲਾ।
ਕਿਧੌਂ=ਕਿਧਰੋਂ, ਭਾਵੇਂ, ਮਾਨੋ, ਯਾ।
ਭੁਜ ਚਾਰ=ਚਾਰ ਭੁਜਾਂ ਨੂੰ ਵਿਸ਼ਨੂੰ ਦੀਆਂ, ਇਨ੍ਹਾਂ ਵਿਚ ਚਾਰ ਚੀਜ਼ ਹਨ:-

ਸੰਖ=ਚਿੰਨ ਹੈ ਸੁਤਿਆਂ ਨੂੰ ਬੰਦਗੀ ਲਈ ਜਗਾਉਣ ਦਾ। ਯਾ ਸੁੱਤੀ ਸੁਰਤ ਨੂੰ ਜਾਗ੍ਰਤ ਦੇਣ ਦਾ। ਚੱਕ੍ਰ=ਵੈਰੀ ਨੂੰ ਦੂਰੋਂ ਮਾਰ ਦੇਣ ਦਾ ਸ਼ਸਤ੍ਰ। ਕਾਮ ਕ੍ਰੋਧ ਆਦਿ ਨੂੰ ਨੇੜੇ ਨਾ ਢੁੱਕਣ ਦੇਣ ਦੀ ਸ਼ਕਤੀ। ਗਦਾ=ਨੇੜੇ ਆ ਢੁਕੇ ਵੈਰੀ ਨੂੰ ਮਾਰਨ ਦਾ ਸ਼ਸਤ੍ਰ। ਅੰਦਰ ਵਸਦੇ ਬੁਰੇ ਸੰਸਕਾਰਾਂ ਦੀ ਰੁਚੀ ਨੂੰ ਮਾਰਨ ਵਾਲੀ ਸ਼ਕਤੀ। ਪਦਮ=ਬਿਜੈਮਾਨ ਹੋਕੇ ਸੁਖ, ਮੰਗਲ। ਸ਼ਾਂਤਿ, ਆਨੰਦ ਅਵਸਥਾ ਦਾ ਚਿੰਨ੍ਹ।

ਚਾਰੁਪਦੇਸ਼=ਚਾਰ ਉਪਦੇਸ਼। ਜੋ ਏਹ ਹਨ,-ਭਗਤਿ, ਯੋਗ, ਵਿਰਾਗ, ਗਿਆਨ। (ਅ) ਚਾਰੁ ਉਪਦੇਸ਼=ਸੁੰਦਰ ਉਪਦੇਸ਼।

ਚੱਕ ਜੇ ਚਾਰ=ਚਾਰ ਚੱਕ, ਪੂਰਬ, ਪੱਛਮ, ਉੱਤਰ, ਦੱਖਣ ਦੇ ਸਾਰੇ ਦੇਸ਼, ਭਵ ਸਾਰਾ ਜਗਤ।

ਚਾਰ ਅਵਸਥਾ=ਜਾਗ੍ਰਤ, ਸ੍ਵਪਨ, ਸਖੋਪਤ, ਤੁਰੀਆ।
(ਅ) ਚਾਰ ਉਮਰਾ-ਬਾਲਕ, ਕਿਸ਼ੋਰ, ਜੁਵਾ, ਬ੍ਰਿੱਧ।

ਅਰਥ: (ਮਾਨੋ) ਚਾਰ ਮੁਕਤੀਆਂ ਦੇ ਇਹ ਚਾਰ ਦਰਵਾਜੇ (ਅਪੜਾਉਨ ਦੇ ਵਸੀਲੇ) ਹਨ, ਯਾ (ਮਾਨੋ) ਵਿਸ਼ਨੂੰ ਦੀਆਂ ਚਾਰ ਭੁਜਾਂ ਹਨ, (ਯਾ) ਚਾਰ ਚੱਕਾਂ ਨੂੰ ਸੁੰਦਰ ਉਪਦੇਸ਼ ਹਨ, ਚਾਰੋਂ (ਹੀ) ਅਵਸਥਾ ਵਿੱਚ ਸੁਖਦਾਤੇ ਹਨ।

ਭਾਵ: ਚਾਰ ਅੱਖਰਾਂ ਵਾਲੇ ਵਾਹਿਗੁਰੂ ਪਦ ਦਾ ਸਿਮਰਣ ਮਾਨੋ ਚਾਰ ਮੁਕਤੀਆਂ ਦੀ ਪ੍ਰਾਪਤੀ ਦਾ ਵਸੀਲਾ ਹੈ, ਅਰਥਾਤ ਇਕ ਇੱਕ ਮੁਕਤੀ ਲਈ ਵੱਖਰੇ ਵੱਖਰੇ ਸਾਧਨਾਂ ਦੀ ਲੋੜ ਨਹੀਂ, ਇਸੇ ਇੱਕ ਨਾਮ ਦੇ ਪ੍ਰਤਾਪ ਨਾਲ ਪ੍ਰੇਮੀ ਪੁਰਖ ਚੌਹਾਂ ਦੇ ਵਿਚਦੀ ਲੰਘਦਾ ਪੂਰਨ ਪਦ ਤੇ ਪਹੁੰਚ ਜਾਵੇਗਾ। ਚੌਹਾਂ ਮੁਕਤੀਆਂ ਵਿਚੋਂ ਜਿਹੜੀ ਦੀ ਲੋੜ ਹੋਵੇ ਉਹ, ਯਾ ਚੌਹਾਂ ਦੇ ਰੰਗ ਦੇਖਦਿਆਂ ਅੰਤਲੀ ਤਕ ਅੱਪੜਨਾ, ਇਹ ਵਾਹਿਗੁਰੂ ਭਜਨ ਦੇ ਪ੍ਰਤਾਪ ਨਾਲ ਪ੍ਰਾਪਤ ਹੋ ਸਕਦਾ ਹੈ।

ਵਿਸ਼ਨੂੰ ਦੀਆਂ ਚਾਰ ਭੁਜਾਂ ਤੋਂ ਮਤਲਬ ਉਨ੍ਹਾਂ ਵਿਚ ਫੜੀਆਂ ਚਾਰ ਵਸਤਾਂ ਦਾ ਹੈ ਜੋ ਚਾਰ ਪ੍ਰਾਪਤੀਆਂ ਦੇ ਮਾਨੋਂ ਚਾਰ ਚਿੰਨ੍ਹ ਹਨ, ਵਾਹਿਗੁਰੂ ਨਾਮ ਦਾ ਜਪਣਾ 'ਸੰਖ'-ਦਾ ਅਸਰ ਰੱਖਦਾ ਹੈ, ਮਾਯਾ ਦੇ ਮਦ ਵਿਚ ਸੁੱਤੀ ਸੁਰਤੀ ਨੂੰ ਜਗਾ ਦੇਂਦਾ ਹੈ। 'ਗਦਾ'-ਆਪਣੇ ਕੀਤੇ ਬੁਰੇ ਕਰਮਾਂ ਦੇ ਫਲ, ਜੋ ਨਾਮ ਵਿਚ ਪੈਣੋ ਰੋਕਦੇ ਹਨ, ਜੋ ਸੂਖਮ ਸੰਸਕਾਰ ਯਾ ਮਨ ਦੀ ਅਰੁਚੀ, ਆਲਸ, ਵਿਖੇਪ ਬਣਕੇ ਮਾਯਾ ਵੱਲ ਝੁਕਾਉਂਦੇ ਹਨ, ਉਸ ਰੁਚੀ ਨੂੰ ਸਿਮਰ੍ਣ ਪ੍ਰਾਜੈ ਕਰਦਾ ਹੈ। 'ਚੱਕ੍ਰ' ਤੋਂ ਮੁਰਾਦ ਇਹ ਹੈ ਕਿ ਸੁੰਦਰ ਪਦਾਰਥ ਆਦਿ, ਅਤੇ ਮੋਹਿਤ ਕਰਨ ਵਾਲੇ ਵਿਸ਼ੇ ਕਾਮ, ਕ੍ਰੋਧ, ਲੋਭ, ਮੋਹ ਆਦਿ ਦੇ ਪ੍ਰਾਜੈ ਹੋ ਜਾਣ ਦੀ ਸ਼ਕਤੀ 'ਵਾਹਿਗੁਰੂ' ਸਿਮਰ੍ਣ ਵਿੱਚ ਹੈ। 'ਪਦਮ'-ਅੰਤ ਵਿਚ ਸਹਿਜ ਸੁਖ ਤੇ ਪਰਮਪਦ ਦੀ ਪ੍ਰਾਪਤੀ ਦੀ ਸੱਤਜਾ ਇਸ ਵਿੱਚ ਹੈ। ਪਦਮ ਦਾ ਅਰਥ ਹੈ ਕਮਲ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਮਲ ਦਾ ਖਿੜਨਾ ਪਰਮਪਦ ਦੇ ਭਾਵ ਵਿੱਚ ਆਇਆ ਹੈ। ਸੋ ਪਦਮ ਦਾ ਭਾਵ ਹੋਇਆ ਪਰਮ ਪਦ ਦੀ ਪ੍ਰਾਪਤੀ।

ਚਾਰ ਚੱਕ-ਸਾਰੀ ਦੁਨੀਆਂ (ਉੱਤਰ, ਪੂਰਬ, ਪੱਛਮ, ਦੱਖਣ ਸਾਰੀਆਂ ਦਿਸ਼ਾਂ ਵੱਲ ਫੈਲੇ ਇਲਾਕੇ) ਵਿੱਚ ਏਹ ਚਾਰ ਅੱਖਰ ਸੁੰਦਰ ਉਪਦੇਸ਼ ਹਨ; ਭਾਵ ਸਾਰੇ ਜਗਤ ਨੂੰ ਤਾਰਨ ਦੀ ਖੂਬਸੂਰਤੀ ਰੱਖਦੇ ਹਨ। ਜਾਂ ਭਗਤਿ, ਜੋਗ, ਵਿਰਾਗ, ਗਿਆਨੁ ਇਨ੍ਹਾਂ ਚਹੁਆਂ ਉਪਦੇਸ਼ਾਂ ਨੂੰ ਪ੍ਰਗਟ ਕਰਨ ਵਾਲੇ ਹੈਨ।

ਜਾਗ੍ਰਤ, ਸ੍ਵਪਨ, ਸਖੋਪਤ, ਤੁਰੀਆ ਚਹੁੰ ਹੀ ਅਵਸਥਾ ਵਿੱਚ ਵਾਹਿਗੁਰੂ ਨਾਮ ਸੁਖਦਾਈ ਹੈ। ਜਾਗ੍ਰਤ ਵਿਚ ਜਪਿਆ ਅੰਦਰ ਸਿੰਜਰ ਕੇ ਨੀਂਦ ਵਿਚ ਬੀ ਨਹੀਂ ਭੁੱਲਦਾ, ਗਾੜ੍ਹੀ ਨੀਂਦ ਵਿਚ ਬੀ ਨਹੀਂ ਭੁੱਲਦਾ, ਤੇ ਤੁਰੀਆ ਵਿਚ ਜਾਕੇ ਆਨੰਦ ਤੇ ਬਿਮਲ ਰੰਗ ਵਿਚ ਦਮਕਦਾ ਹੈ, ਅਵਸਥਾ ਤੋਂ ਪਾਰ ਹੋਕੇ ਨਾਮੀ ਵਿਚ ਪੁਚਾ ਦੇਂਦਾ ਹੈ। ਅਥਵਾ ਬਾਲਕ, ਕਿਸ਼ੋਰ, ਯੁਵਾ, ਬ੍ਰਿੱਧ ਆਦਿ ਸਭ ਅਵਸਥਾਂ (ਉਮਰਾਂ) ਵਿਚ ਜਾਪਕਾਂ ਨੂੰ ਸੁਖ ਦਾਤਾ ਹੈ।

ਦੋਹਰਾ: ਨ੍ਰਿਪ ਬਿਬੇਕ ਕੀ ਸੈਨ ਮਹਿਂ ਸੈਨਾਪਤਿ ਏ ਚਾਰ।
ਮੋਹ ਕਟਕ ਕੋ ਜੀਤਿ ਕੈ ਛਿਨ ਮਹਿਂ ਲੇਵਤਿ ਮਾਰ ॥੭੧॥

ਨ੍ਰਿਪ=ਰਾਜਾ ਬਿਬੇਕ=ਗਜਾਨ। ਸੈਨ=ਸੈਨਾ, ਫੌਜ।
ਸੈਨਾਪਤਿ=ਸੈਨਾ ਦੇ ਮਾਲਕ, ਸਿਪਹ ਸਾਲਾਰ। ਕਟਕ=ਫੌਜ।

ਅਰਥ: ਗਜਾਨ (ਰੂਪੀ) ਰਾਜੇ ਦੀ ਸੈਨਾ ਵਿਚ ਏਹ ਚਾਰ (ਅੱਖਰ ਮਾਨੋ ਚਾਰ) ਸੈਨਾਪਤਿ ਹਨ, (ਜੋ) ਮੋਹ (ਦੀ) ਫੌਜ ਨੂੰ ਜਿੱਤ ਕੇ ਛਿਨ ਵਿਚ ਮਾਰ ਲੈਂਦੇ ਹਨ।

ਭਾਵ: ਇੱਥੇ ਹੁਣ ਹੋਰ ਅਲੰਕਾਰ ਵਿੱਚ ਬੋਲਦੇ ਹਨ। ਮੋਹ ਤੇ ਗਜਾਨ ਦੀ ਲੜਾਈ ਦਾ ਖ਼ਜਾਲ ਬੰਨ੍ਹਦੇ ਹਨ, ਇਕ ਪਾਸੇ ਮੋਹ ਦੇ ਆਸੁਰੀ ਗੁਣਾਂ ਦੀ ਸੈਨਾਂ ਹੈ, ਦੂਸਰੇ ਪਾਸੇ ਵਿਵੇਕ ਦੇ ਦੈਵੀ ਗੁਣਾਂ ਦੀ ਸੈਨਾ ਹੈ। ਉਸ ਸੈਨਾ ਉਤੇ ਵਾਹਿਗੁਰੂ ਨਾਮ ਦੇ ਚਾਰ ਅੱਖਰ ਮਾਨੋ

ਚਾਰ ਸੈਨਾਪਤਿ ਹਨ, ਜੋ ਮੋਹ ਦੀ ਸੈਨਾ ਨੂੰ ਤੁਰਤ ਮਾਰ ਲੈਂਦੇ ਹਨ*। ਸ਼ੁਭ ਗੁਣ ਮਾੜੇ ਗੁਣਾਂ ਨੂੰ ਜਿੱਤ ਲੈਂਦੇ ਹਨ, ਪਰ ਸਾਰੇ ਸ਼ੁਭ ਗੁਣਾਂ ਨੂੰ ਧਾਰਦਿਆਂ ਅੰਦਰ ਭਾਵ ਅਹੰਕਾਰ ਦਾ ਰਹਿੰਦਾ ਹੈ। ਗੁਣ ਮਾਨਸਿਕ ਮੰਡਲ ਦੀ ਵਸਤੂ ਹਨ, ਪਰ ਸਿਮਰ੍ਣ ਆਤਮ ਮੰਡਲ ਵਿਚ ਲੈ ਜਾਂਦਾ ਹੈ। ਸ਼ੁਭ ਗੁਣ ਤ੍ਰਿਗੁਣੀ ਅਵਸਥਾ ਤੋਂ ਪਰੇ ਨਹੀਂ ਲੈ ਜਾਂਦੇ, ਨਾਮ ਤ੍ਰਿਗੁਣੀ ਅਵਸਥਾ ਤੋਂ ਪਾਰ ਤੁਰੀਆ ਪਦ ਵਿਚ ਲੈ ਜਾਂਦਾ ਹੈ, ਸੋ ਤੁਰੀਆ ਵਿਚ ਅੱਪੜਨਾ ਸਾਰੀ ਮੋਹ ਮਾਯਾ ਦੀ ਅਵਸਥਾ ਤੇ ਫਤਹ ਹੈ। ਸ਼ੁਭ ਗੁਣ ਅਹੰਕਾਰ ਦੇ ਆਸ਼੍ਰਿਤ ਹੁੰਦੇ ਹਨ, ਪਰ ਨਾਮ ਜਿਉਂ ਜਿਉਂ ਸੁਰਤ ਨੂੰ ਉੱਪਰ ਲਈ ਜਾਂਦਾ ਹੈ, ਅਹੰਕਾਰ ਟੁੱਟਦਾ ਜਾਂਦਾ ਹੈ, ਅੰਤ ਇਹ ਬੀ ਮਰ ਜਾਂਦਾ ਹੈ; ਐਉਂ ਮੋਹ ਤੇ ਹੋਰ ਅਵਗੁਣ ਆਪੇ ਹੀ ਮਰ ਜਾਂਦੇ ਹਨ। ਯਥਾ- 'ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।' ਵਡ: ਮ: ੩

ਚੌਪਈ: ਪ੍ਰੇਮ ਭਗਤਿ ਕੇ ਭੂਖਨ ਚਾਰੁ।
ਲਖਨ ਗ੍ਯਾਨ ਕੋ ਲੋਚਨ ਚਾਰ।
ਚਾਰ ਪਦਾਰਥ ਕੇ ਦਾਤਾਰ।
ਚਾਰ ਜੁ ਯੁਗ ਤਿਨ ਮਹਿਂ ਗਤਿ ਕਾਰਿ ॥੭੨॥

ਭੂਖਨ ਚਾਰੁ=ਸੁੰਦਰ ਗਹਿਣੇ।(ਅ) ਚਾਰ ਤਰ੍ਹਾਂ ਦੇ ਗਹਿਣੇ। ਗਹਿਣੇ ਚਾਰ ਪ੍ਰਕਾਰ ਦੇ ਹੁੰਦੇ ਹਨ:-

੧. ਆਰੋਪਯ=ਓਹ ਜੋ ਕਿਸੇ ਅੰਗ ਦੁਆਲੇ ਲਟਕਾਕੇ ਪਹਿਨਾਏ ਜਾਣ, ਜੈਸੇ ਮਾਲਾ, ਹਾਰ, ਕੰਠੀ, ਜੰਜੀਰੀ, ਕੈਂਠਾ।

੨. ਕਸ਼ੇਪਯ=ਜਿਨ੍ਹਾਂ ਵਿਚ ਕੋਈ ਅੰਗ ਪਾਯਾ ਜਾਏ, ਜੈਸੇ ਛੱਲਾ, ਮੁੰਦ੍ਰੀ, ਚੂੜੀ, ਬੰਦ, ਕੜੇ, ਗੋਖੜੂ, ਪੰਜੇਬਾਂ, ਲੱਛੇ, ਕੜੀਆਂ ਆਦਿ।

੩. ਆਵੇਧਯ=ਜੋ ਕਿਸੇ ਅੰਗ ਨੂੰ ਛੇਕ ਕਰਕੇ ਪਹਿਨੇ ਜਾਣ, ਜੈਸੇ ਨੱਥ, ਲੌਂਗ, ਤੀਲੀ, ਤਨੌੜਾ, ਵਾਲੀ, ਵਾਲਾ, ਬੁੰਦੇ ਆਦਿ।

੪. ਬੰਧਨੀਯ=ਜੋ ਬੰਨ੍ਹਕੇ ਪਹਿਨੇ ਜਾਣ, ਜੈਸੇ ਦਾਉਣੀ, ਟਿੱਕਾ, ਤਵੀਤੜੀਆਂ, ਸਿੰਗਾਰ ਪਟੀ, ਪਹੁੰਚੀ, ਬਾਜ਼ੂਬੰਦ, ਬਹੁੱਟੇ, ਤੜਾਗੀ।

ਲਖਨ=ਲਖ ਲੈਣ ਵਾਸਤੇ।

ਚਾਰ ਪਦਾਰਥ=ਧਰਮ, ਅਰਥ, ਕਾਮ, ਮੋਖ।

ਅਰਥ: (ਏਹ ਚਾਰ ਅੱਖਰ) ਪ੍ਰੇਮਾ ਭਗਤੀ ਦੇ (ਮਾਨੋ) ਚਾਰ ਗਹਿਣੇ ਹਨ (ਅਥਵਾ ਸੁੰਦਰ ਗਹਿਣੇ ਹਨ), (ਯਾ) ਗ੍ਯਾਨ ਦੇ ਲਖ ਲੈਣ ਵਾਸਤੇ ਚਾਰ ਅੱਖਾਂ ਹਨ, (ਫੇਰ ਏਹ) ਚਾਰ ਪਦਾਰਥਾਂ ਦੇ ਦਾਤੇ ਹਨ, ਚਾਰ ਜੋ ਜੁਗ (ਹਨ) ਤਿਨ੍ਹਾਂ ਵਿਚ ਮੁਕਤੀ ਦਾਤਾ ਹਨ।

ਭਾਵ: ਪ੍ਰੇਮਾ ਭਗਤੀ ਮਾਨੋਂ ਇਕ ਦੇਵੀ ਹੈ। ਸ਼ਰਧਾ, ਇਸ਼ਨਾਨ, ਸੇਵਾ, ਦਾਨ, ਕੀਰਤਨ, ਸਤਿਸੰਗ, ਪੂਜਾ, ਨਿੰਮ੍ਰਤਾ, ਨਿੱਤਨੇਮ ਆਦਿ ਉਸ ਦੇਵੀ ਦੇ ਅੰਗ ਹਨ। ਨਾਮ ਦਾ ਸਿਮਰ੍ਣ ਰੂਪੀ ਗਹਿਣਾ ਇਸ ਦੇਵੀ ਨੂੰ ਜੇ ਪਹਿਨਾਯਾ ਜਾਏ ਤਾਂ ਉਸਦੀ ਖ਼ੂਬਸੂਰਤੀ

*ਸੈਨਾ ਚਾਰ ਪ੍ਰਕਾਰ ਦੀ ਹੁੰਦੀ ਹੈ:-ਪੈਦਲ, ਰਥ, ਘੋੜੇ, ਹਾਥੀ। 'ਵਾਹਿਗੁਰੂ' ਪਦ ਦੇ ਵੀ ਚਾਰੇ ਅੱਖਰ ਹਨ। ਸੋ ਚਾਰ ਹੀ ਸੈਨਾਪਤੀ ਹੋਏ।

ਲਿਸ਼ਕਾਰੇ ਮਾਰਦੀ ਹੈ। ਭਾਵ ਇਹ ਹੈ ਕਿ ਭਗਤੀ ਦੇ ਸਾਰੇ ਸਾਧਨ ਕਰਦਿਆਂ ਜਦ ਤਕ ਨਾਮ ਦਾ ਰੰਗ ਨਹੀਂ ਚੜ੍ਹਦਾ ਤਦ ਤਕ ਅੰਤਰ ਆਤਮੇ ਬਿਮਲਤਾ ਦੀ ਪ੍ਰਤੀਤੀ ਯਾ ਇਉਂ ਕਹੋ ਕਿ ਹਰ ਵੇਲੇ ਸੁਰਤ ਦਾ ਇਕ ਸੁੰਦਰਤਾ ਦੇ ਪੰਘੂੜੇ ਵਿਚ ਝੂਟਦੇ ਰਹਿਣ ਦਾ ਪ੍ਰਭਾਵ, ਉੱਚਤਾ, ਪਵਿੱਤ੍ਰਤਾ, ਲਿਵ ਆਦਿ ਦਾ ਸੰਮਿਲਵਾਂ ਪ੍ਰਭਾਵ ਤੇ ਉਸਦੀ ਪ੍ਰਤੀਤੀ ਅਪਣਾ ਰੰਗ ਨਹੀਂ ਜਮਾਉਂਦੀ। ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਾਮ ਨੂੰ ਰਤਨ ਗਹਿਣਾ ਆਦਿ ਸ਼ੋਭਾ ਨਾਲ ਯਾਦ ਕੀਤਾ ਹੈ, ਯਥਾ 'ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ।' ਟੋਡੀ ਮ: ੫

ਏਹ ਚਾਰ ਅੱਖਰ ਜੋ ਜਪੇ ਜਾਂਦੇ ਹਨ, ਮਾਨੋਂ ਜੀਵਾਤਮਾਂ ਨੂੰ ਚਾਰ ਅੱਖਾਂ ਲਗ ਜਾਂਦੀਆਂ ਹਨ। ਸਿਮਰ੍ਣ ਨਾਲ ਰਸ ਪੈਂਦਾ ਹੈ ਤੇ ਜੀਵਾਤਮਾ ਸਿਮਰ੍ਣ ਰਸ ਆਰੂੜ ਹੋਕੇ ਚਾਰ ਭਾਵਾਂ ਵਿਚ ਸਾਈਂ ਨੂੰ ਤੱਕਦਾ ਹੈ। ਵਿਆਪਕਤਾ, ਪਵਿੱਤ੍ਰਤਾ, ਆਨੰਦ ਤੇ ਸੁੰਦਰਤਾ*। ਪਵਿੱਤ੍ਰਤਾ ਤੇ ਆਨੰਦ ਦੋ ਅੰਦਰਲੇ ਨੇਤ੍ਰ ਹਨ ਜਿਨ੍ਹਾਂ ਨਾਲ ਆਤਮਾ ਪਰਮਾਤਮਾ ਨੂੰ ਅੰਦਰ ਅਨੁਭਵ ਕਰਦਾ ਰਹਿੰਦਾ ਹੈ। 'ਸੁੰਦਰਤਾ' ਤੇ 'ਵਜਾਪਕਤਾ' ਦੋ ਬਾਹਰਲੇ ਨੇਤ੍ਰ ਹਨ, ਜਿਨ੍ਹਾਂ ਨਾਲ ਉਸ ਸੁੰਦਰ ਨੂੰ ਤੇ ਉਸਦੀ ਸੁੰਦਰਤਾ ਨੂੰ ਦ੍ਰਿਸ਼ਟਮਾਨ ਵਿਚ ਬੀ ਸਾਰੇ ਪਰੀ ਪੂਰਣ ਅਨੁਭਵ ਕਰਦਾ ਰਹਿੰਦਾ ਹੈ। ਜਿਵੇਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਫੁਰਮਾਯਾ ਹੈ

'ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥'

ਸੋ: ਕਬੀਰ ਜੀ।

ਅਰਥਾਤ ਦੋ ਅੰਦਰਲੇ ਤੇ ਦੋ ਬਾਹਰਲੇ ਚੌਹਾਂ ਨੇਤ੍ਰਾਂ ਨਾਲ ਵੇਖਾਂ; ਕੀ? ਵਾਹਿਗੁਰੂ।

ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਪੰਜਵੀਂ ਰੁਤ ਅੰਸੂ ੪੬ ਦੇ ਅੰਕ ੨ ਵਿਚ ਕਵਿ ਜੀ ਨੇ ਗਜਾਨ ਚਾਰ ਪ੍ਰਕਾਰ ਦਾ ਦੱਸਿਆ ਹੈ। ਯਥਾ-

ਚਾਰ ਪ੍ਰਕਾਰ ਅਹੈ ਬ੍ਰਹਮ ਗਜਾਨ। ਸ਼੍ਰਵਣ ਮਨਨ ਨਿੰਧਜਾਸਨ ਜਾਨ।
ਚੌਥੇ ਸਾਖਯਾਤ ਗੁਰ ਕਹੈਂ। ਜਿਸ ਕੋ ਪਾਇ ਨ ਜਗ ਮਹਿਂ ਬਹੈ ॥੨॥

ਸੋ ਹੋ ਸਕਦਾ ਹੈ ਉਨ੍ਹਾਂ ਦਾ ਭਾਵ ਇਹੋ ਏਥੇ ਹੈ ਕਿ ਇਸ ਚਾਰ ਪ੍ਰਕਾਰ ਦੇ ਗਜਾਨ ਨੂੰ (ਲਖਨ) ਲਖ ਲੈਣ ਲਈ ਇਹ ਚਾਰ ਅੱਖਰ ਚਾਰ ਨੇਤ੍ਰਾਂ ਸਮਾਨ ਹਨ।

ਚਾਰ ਪਦਾਰਥਾਂ ਦੇ ਦਾਤਾਰ ਕਿਸਤਰ੍ਹਾਂ ਹਨ?

ਇਸਦਾ ਉੱਤਰ ਕਵੀ ਜੀ ਨੇ ਆਪ ਸ਼੍ਰੀ ਗੁਰ ਨਾਨਕ ਪ੍ਰਕਾਸ਼ ਉਤ੍ਰਾਰਧ ਅਧਜਾਯ ੪੩ ਵਿਚ ਇਉਂ ਦਿੱਤਾ ਹੈ:-

ਧਰਮ: ਗੁਰੂ ਭਨਜੋ ਸਤਿ ਸੰਗਤਿ ਜਾਤੇ।
ਡਗ ਡਗ ਅਸੁ ਮਖ ਹ੍ਵੈ ਫਲ ਤਾਂ ਤੇ ॥੬੪॥

---

*ਚਾਰ ਅਖਰ ਚਾਰ ਸਿਫਾਤੀ ਨਾਵਾਂ ਦੇ ਸੰਖੇਪ ਪਿੱਛੇ ਕਹੇ ਹਨ। ਚੌਹਾਂ ਸਿਫਾਤੀ ਨਾਵਾਂ ਦੀ ਅਸਲੀਅਤ ਤੇ ਜੋ ਸਿਫਤ ਉਨ੍ਹਾਂ ਦੇ ਅਰਥਾਂ ਵਿਚ ਲੁਕੀ ਬੈਠੀ ਹੈ ਐਉਂ ਹੀ ਕਹੀ ਜਾ ਸਕਦੀ ਹੈ:-

ਵਾਸੁਦੇਵ ਵਿਆਪਕਤਾ।
ਹਰਿ ਪਵਿੱਤ੍ਰਤਾ। ਪਾਪ ਹਰੇ ਗਏ ਤਾਂ ਪਵਿੱਤ੍ਰਤਾ ਆਈ।
ਗੋਬਿੰਦ ਆਨੰਦ। ਬੈਕੁੰਠ ਪ੍ਰਾਪਤੀ ਦਾ ਭਾਵ ਆਨੰਦ ਪ੍ਰਾਪਤੀ ਹੈ।
ਰਾਮਚੰਦ ਸੁੰਦਰਤਾ। ਸੁਹਣਾ ਤੇ ਸੁਹਣੇ ਵਿੱਚ ਰਸ ਮਾਨਣਾ।

ਅਰਥ: ਜਿਹ ਧਨ ਕਾਰਨ ਜਤਨ ਜੋ ਕਰਿਹੈਂ ਲੋਕ ਅਪਾਰ।
ਸੋ ਧਨ ਹਰਿ ਕੇ ਭਗਤ ਕੋ ਮਾਨਵ ਦੇਹਿਂ ਹਜ਼ਾਰ ॥੬੫॥
ਚੌਪਈ: ਬੰਧਨ ਕਰਹਿਂ ਦੇਹਿਂ ਧਨ ਆਈ।
ਜਨ ਤੇ ਜਾਚਹਿਂ ਅਪਨਿ ਭਲਾਈ।
ਕਾਮ: ਰਿਦੇ ਕਾਮਨਾ ਭਗਤਨ ਜੋਈ।
ਸ੍ਰੀ ਕਰਤਾਰ ਪੂਰਿ ਹੈ ਸੋਈ ॥੬੬॥
ਮੋਖ: ਅਰਥ ਵਾਹਿਗੁਰੂ ਸਮਝਨ ਕਰਿਕੈ।
ਹੁਇ ਹੈ ਗਜਾਨ ਜਾਇ ਤਮ ਟਰਿਕੈ।
ਚਤੁਰ ਪਦਾਰਥ ਨਾਮ ਅਧੀਨਾ।
ਸਿਮਰਨ ਕਰਹੁ ਹੋਇ ਦੁਖ ਛੀਨਾ ॥੬੭॥

ਫੇਰ ਕਵਿ ਜੀ ਸ੍ਰੀ ਗੁ: ਪ੍ਰ: ਸੂ: ਰਾਸ ੭ ਅੰਸੂ ੩ ਵਿੱਚ ਐਉਂ ਲਿਖਦੇ ਹਨ:-
ਵਿਸ਼੍ਵ ਪਦਾਰਥ ਅਮਰ ਤੇਤੀਸਾ।
ਚਤੁਰਾਖਰ ਵਿਸ ਵਿਸਵੇ ਵੀਸਾ।
ਯੰ ਯੰ ਚਿੰਤਤਿ ਰੁਚਿ ਅਵਗਾਹਾ।
ਤੰ ਤੰ ਲਹਤਿ ਭਗਤਿ ਇਨ ਮਾਹਾ ॥੪੭॥

ਅਰਥ: ਇਹ ਕਿ ਵਾਹਿਗੁਰੂ ਨਾਮ ਦੇ ਸਿਮਰ੍ਣ ਨਾਲ ਅੰਤਰਾਤਮੇ ਜੋ ਚਿਤ ਬ੍ਰਿਤੀ ਦੀ ਇਕਾਗ੍ਰਤਾ ਵਾਲੀ ਅਵਸਥਾ ਹੋ ਜਾਂਦੀ ਹੈ, ਉਹ ਐਸੀ ਹੁੰਦੀ ਹੈ ਕਿ ਸੰਸਾਰ ਦੇ ਸਾਰੇ ਪਦਾਰਥ ਤੇ ਬਲ ਉਸਦੇ ਵੱਸ ਹੁੰਦੇ ਹਨ, ਫਿਰ ਉਸ ਨਾਮ ਆਰੂੜ ਅਵਸਥਾ ਵਿਚ ਜੋ ਜੋ ਕੁਝ ਭਗਤ ਚਿਤਵੇ ਸੋ ਸੋ ਪ੍ਰਾਪਤ ਹੁੰਦਾ ਹੈ। ਇਹ ਨਾਮ ਦੀ ਸੱਤਜਾ ਦੱਸੀ ਹੈ। ਉਂਵ ਭਗਤ ਜਨ ਉਥੇ ਜਾਕੇ ਬੀ ਵਾਹਿਗੁਰੂ ਮਿਲਾਪ ਬਿਨਾਂ ਹੋਰ ਸਰਬ ਇੱਛਾ ਤਜਾਗ ਕਰਦੇ ਹਨ। ਪਰ ਪਰਮੇਸ਼ੁਰ ਦਾ ਬਿਰਦ ਉਨ੍ਹਾਂ ਦੀ ਚਿਤਵੀ ਗੱਲ ਸਿਰੇ ਚਾੜਦਾ ਹੈ: ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ' ॥

ਬਿਲਾ: ਮ: ੫

ਫੇਰ ਚਹੁੰ ਜੁਗਾਂ ਵਿਚ ਨਾਮ ਨੂੰ ਗਤਿਕਾਰ ਕਿਹਾ ਹੈ। ਇਸ ਪਰ ਸ੍ਰੀ ਗੁਰੂ ਜੀ ਆਪ ਫਰਮਾਉਂਦੇ ਹਨ:-

'ਜੁਗ ਚਾਰੇ ਨਾਮਿ ਵਡਿਆਈ ਹੋਈ ॥ '

ਰਾਮ: ਮ: ੩

ਭਗਤਨ ਕੰਠਾਭਰਨ ਸੁ ਚਾਰੁ।
ਜਿਹ ਛਬਿ ਦੋਨੌਂ ਲੋਕ ਉਜਾਰ।
ਚਾਰੁ ਬਰਨ ਕੋ ਧਰਮ ਅਧਾਰੁ।
ਚਾਰ ਬਰਨ ਉਰ ਕਬਿ ਨ ਬਿਸਾਰਿ ॥੭੩॥

ਕੰਠਾਭਰਨ=ਕੰਠ ਵਿਚ ਪਹਿਨੇ ਜਾਣ ਵਾਲਾ ਗਹਿਣਾ*।

*੧. ਆਰੋਪਯ=ਓਹ ਜੋ ਕਿਸੇ ਅੰਗ ਦੁਆਲੇ ਲਟਕਾਕੇ ਪਹਿਨਾਏ ਜਾਣ, ਜੈਸੇ ਮਾਲਾ, ਹਾਰ, ਕੰਠੀ, ਜੰਜੀਰੀ, ਕੈਂਠਾ।

ਚਾਰੁ=ਸੁੰਦਰ। ਚਾਰ=੪। ਛਬਿ=ਸੁੰਦਰਤਾ।

ਉਜਾਰ=ਉਜਾਲਾ, ਚਾਨਣਾ।

ਬਰਨ=ਜਾਤੀਆਂ, ਚਾਰ ਮੁੱਖ ਜਾਤੀਆਂ, ਬ੍ਰਹਮਣ, ਖੱਤ੍ਰੀ, ਵੈਸ਼, ਸ਼ੂਦ੍ਰ।

ਬਰਨ=ਅੱਖਰ।

ਅਰਥ: (ਇਹ ਵਾਹਿਗੁਰੂ ਨਾਮ ਦੇ) ਚਾਰ (ਅਖਰ) ਭਗਤਾਂ ਦੇ ਗਲੇ ਦਾ ਸੁੰਦਰ ਗਹਿਣਾ ਹਨ। ਜਿਨ੍ਹਾਂ ਦੀ ਛਬੀ (ਨਾਲ) ਦੋਹਾਂ ਲੋਕਾਂ (ਵਿਚ) ਚਾਨਣਾ (ਹੁੰਦਾ ਹੈ)। ਚਾਰ ਵਰਣਾਂ ਦੇ ਧਰਮ ਦਾ (ਏਹ) ਆਧਾਰ (ਹਨ, ਤਾਂ ਤੇ) ਚਹੁੰ ਅੱਖਰਾਂ ਨੂੰ ਮਨੋਂ ਕਦੀ ਨਾਂ ਵਿਸਾਰ।

ਭਾਵ: ਗਲੇ ਦਾ ਗਹਿਣਾ ਕਹਿਣ ਤੋਂ ਮੁਰਾਦ ਹੁੰਦੀ ਹੈ ਕਦੇ ਨਾ ਵਿਛੜਨ ਦੀ ਕਿਉਂਕਿ ਗਲੇ ਦਾ ਗਹਿਣਾ ਦਿਨ ਰਾਤ ਗਲੇ ਪਿਆ ਰਹਿੰਦਾ ਹੈ। ਸੋ ਵਾਹਿਗੁਰੂ ਨਾਮ ਮਨ ਵਿਚ ਇਉਂ ਪਵੇ ਕਿ ਜਿਵੇਂ ਚਾਰ ਪ੍ਰਕਾਰ ਦੇ ਗਹਿਣੇ ਇਕ ਵੇਰੀ ਪਏ ਆਪੇ ਕਦੀ ਨਹੀਂ ਉਤਰਦੇ। ਫਿਰ ਉਨਹਾਂ ਗਲੇ ਦੇ ਗਹਿਣਿਆਂ ਦਾ ਦੂਸਰਾ ਗੁਣ ਸੁੰਦਰਤਾ ਹੈ, ਪਰ ਓਹ ਛਬੀ ਇਸੇ ਇਕੋ ਲੋਕ ਦੀ ਹੈ, ਪਰ ਵਾਹਿਗੁਰੂ ਨਾਮ ਰੂਪ ਗਹਿਣੇ ਦੇ ਧਾਰਨ ਵਾਲੇ ਪੁਰਖ ਦੀ ਏਥੇ ਸ਼ੋਭਾ ਦੇ ਅੱਗੇ ਮੁਖ ਉਜਲਾ ਹੁੰਦਾ ਹੈ।

'ਈਤ ਊਤ ਜਨ ਸਦਾ ਸੁਹੇਲੇ।' ਸੂਹੀ ਕਬੀਰ ਜੀ

| | |
|---|---|
| ਪੁਨਾ-ਮੁਖੁ ਊਜਲੁ] | ਅਗਲੇ ਲੋਕ ਵਿਚ। |
| ਸਦਾ ਸੁਖੀ | ਇਸ ਲੋਕ ਵਿਚ। |
| ਨਾਨਕ ਸਿਮਰਤ ਏਕ ॥] | ਇਕ ਦੇ ਸਿਮਰਨ ਕਰਨ ਨਾਲ। ਰਾਮ: ਮ: ੫ |

ਫਿਰ ਜਾਤੀ ਭੇਦ ਕੋਈ ਨਹੀਂ, ਕਿਸੇ ਵਰਣ ਦਾ ਆਦਮੀ ਜਪੇ, ਸਭਨਾਂ ਦੇ ਧਰਮ ਦਾ ਆਸਰਾ ਹਨ। ਇਸ ਤੋਂ ਬਿਨਾਂ ਨਿਰੇ ਧਰਮ ਫੋਕਟ ਰਹਿ ਜਾਂਦੇ ਹਨ ਜੈਸੇ ਸਤਿਗੁਰ ਜੀ ਨੇ ਦੱਸਿਆ ਹੈ:-

'ਸਭ ਕਰਮ ਫੋਕਟ ਜਾਨ ॥ ਸਭ ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਬਿਚਾਰ' ॥ [ਅਕਾਲ ਉਸਤਤ

ਪੁਨਾ:- 'ਕੇਵਲ ਕਰਮ' ਭਰਮ ਸੇ ਚੀਨਹੁ 'ਧਰਮ ਕਰਮ' ਅਨੁਰਾਗੋ। ਰਾਮ: ਪਾ: ੧੦

ਸੋ ਨਾਮ ਸਾਰੇ ਧਰਮਾਂ ਦਾ ਆਧਾਰ ਹੈ। ਅੰਕ ੬੯ ਵਿਚ ਦੱਸ ਆਏ ਹਨ ਕਿ ਚਹੁੰ ਵਰਨਾਂ ਦਾ ਵਿਕਾਰ ਹਰਨ ਵਾਲੇ ਏਹ ਅੱਖਰ ਹਨ, ਏਥੇ ਦੱਸਦੇ ਹਨ ਕਿ ਚਾਰ ਵਰਨਾਂ ਦੇ ਧਰਮਾਂ ਦਾ ਆਸਰਾ ਵੀ ਏਹੀ ਹਨ।

ਤੀਸਰੀ ਤੁਕ ਵਿਚ ਬੀ 'ਬਰਨ' ਦਾ ਅਰਥ 'ਅੱਖਰ ਕਰੀਏ' ਤਾਂ ਅਰਥ ਬਣਦਾ ਹੈ:- (ਕਿ) ਇਹਨਾਂ ਚਾਰ ਅਖਰਾਂ ਨੂੰ (ਸਾਰੇ) ਧਰਮਾਂ ਦਾ ਆਧਾਰ (ਜਾਣਕੇ ਇਨ੍ਹਾਂ) ਚਾਰ ਅਖਰਾਂ ਨੂੰ ਕਦੇ ਮਨੋਂ ਨ ਵਿਸਾਰ। ਪਰ ਇਸ ਵਿਚ ਲਾਹੰਨਤਾ ਨਹੀਂ।

ਦੋਹਰਾ: **ਜੀਵ ਪਰਾਤਮ ਮੇਲਕੇ ਕਿਧੋਂ ਦੁਭਾਸ਼ੀ ਚਾਰੁ।**

---

੨. ਕਸ਼ੇਪਜ=ਜਿਨ੍ਹਾਂ ਵਿਚ ਕੋਈ ਅੰਗ ਪਾਯਾ ਜਾਏ, ਜੈਸੇ ਛੱਲਾ, ਮੁੰਦ੍ਰੀ, ਚੂੜੀ, ਬੰਦ, ਕੜੇ, ਗੋਖੜੂ, ਪੰਜੇਬਾਂ, ਲੱਛੇ, ਕੜੀਆਂ ਆਦਿ।

੩. ਆਵੇਧਜ=ਜੋ ਕਿਸੇ ਅੰਗ ਨੂੰ ਛੇਕ ਕਰਕੇ ਪਹਿਨੇ ਜਾਣ, ਜੈਸੇ ਨੱਥ, ਲੌਂਗ, ਤੀਲੀ, ਤਨੌੜਾ, ਵਾਲੀ, ਵਾਲਾ, ਬੁੰਦੇ ਆਦਿ।

੪. ਬੰਧਨੀਯ=ਜੋ ਬੰਨ੍ਹਕੇ ਪਹਿਨੇ ਜਾਣ, ਜੈਸੇ ਦਾਉਣੀ, ਟਿੱਕਾ, ਤਵੀਤੜੀਆਂ, ਸਿੰਗਾਰ ਪਟੀ, ਪਹੁੰਚੀ, ਬਾਜ਼ੂਬੰਦ, ਬਹੁੱਟੇ, ਤੜਾਗੀ

ਗਾਹਿਕ ਜੇ ਅਪਵਰਗ ਕੇ ਭਲੇ ਦਲਾਲ ਬਿਚਾਰਿ ॥੨੪॥

ਦੁਭਾਸ਼ੀ=ਦ੍ਵਿਭਾਖਿਨ=ਦੋ ਬੋਲੀਆਂ ਜਾਨਣ ਵਾਲਾ, ਜੋ ਇੱਕੋ ਇੱਕ ਬੋਲੀ ਜਾਣਨ ਵਾਲਿਆਂ ਦਾ ਵਿਚੋਲਾ ਹੋ ਕੇ ਦੋਹਾਂ ਨੂੰ ਇਕ ਦੂਜੇ ਦੀ ਗਲ ਸਮਝਾ ਦੇਂਦਾ ਹੈ। ਵਿਚੋਲਾ।

ਚਾਰੁ=ਚਾਰੁ, ਸੁੰਦਰ। (ਅ) ਚਾਰ=੪। ਅਪਵਰਗ=ਮੁਕਤੀ।

ਅਰਥ: (ਏਹ) ਚਾਰ (ਅੱਖਰ) ਜੀਵ ਤੇ ਪਰਮਾਤਮਾਂ ਦੇ ਮੇਲ ਦੇ ਮਾਨੋਂ ਦੁਭਾਸ਼ੀਏ ਹਨ, (ਯਾ) ਜੋ (ਲੋਗ) ਮੁਕਤੀ ਦੇ ਖ਼ਰੀਦਾਰ ਹਨ (ਇਨ੍ਹਾਂ ਅੱਖਰਾਂ ਨੂੰ ਉਨ੍ਹਾਂ ਦੇ) ਭਲੇ ਦਲਾਲ ਵਿਚਾਰ ਲਓ।

ਭਾਵ: 'ਵਾਹਿਗੁਰੂ' ਪਦ ਇਕ ਚਾਰ ਅੱਖਰੇ 'ਰੂਪਵਾਲਾ' ਪਦ ਹੈ, ਏਹ ਚਾਰੋਂ ਅੱਖਰ ਜ਼ਬਾਨ ਦੇ ਸਿਮਰ੍ਣ ਦਾ ਵਿਸ਼ਾ ਹਨ। ਇਸ ਤਰ੍ਹਾਂ ਤਾਂ ਏਹ ਰੂਪ ਵਾਲੇ ਹਨ ਤੇ ਦੇਹ ਧਾਰੀ ਜੀਵ ਦੇ ਸਮਝਣ ਤੇ ਵਰਤਣ ਗੋਚਰੇ ਹਨ, ਮਾਨੋਂ ਜੀਵ ਦੀ ਬੋਲੀ ਜਾਣਦੇ ਹਨ। ਫਿਰ ਇਨ੍ਹਾਂ ਦਾ ਭਾਵ ਅਰਥ ਅਕਾਲ ਪੁਰਖ ਜਜੋਤੀ ਸਰੂਪ ਹੈ। ਐਉਂ ਏਹ ਅੱਖਰ ਅਰੂਪ ਪਰਮਾਤਮਾਂ ਦਾ ਭਾਵ ਅਪਣੇ ਵਿਚ ਰੱਖਦੇ ਹਨ, ਮਾਨੋ ਪਰਮਾਤਮਾਂ ਦੀ ਬੋਲੀ ਬੋਲ ਜਾਣਦੇ ਹਨ, ਸੋ 'ਪਰਮੇਸ਼੍ਵਰ ਦੇ ਮਿਲਾਪ ਦੇ ਲੋੜਵੰਦਾਂ' ਤੇ 'ਪਰਮੇਸ਼੍ਵਰ' ਦੇ ਵਿਚਕਾਰ ਏਹ ਵਿਚੋਲੇ ਹਨ, ਜੋ ਦੋਵੇਂ ਅਵਸਥਾ ਰਖਦੇ ਹਨ।

ਜਦੋਂ ਪਿਆਰਾ ਅੱਖਾਂ ਦੇ ਸਾਹਮਣੇ ਹੋਵੇ ਤਾਂ ਪ੍ਰੇਮ ਦਾ ਸਰੂਪ ਇਹ ਹੁੰਦਾ ਹੈ ਕਿ ਅੱਖਾਂ ਉਸ ਨੂੰ ਓਹਲੇ ਹੋਣ ਦੇਣਾ ਨਹੀਂ ਚਾਹੁੰਦੀਆਂ। ਜਦੋਂ ਪਜਾਰਾ ਓਹਲੇ ਹੋਵੇ ਤਾਂ ਹ੍ਰਿਦੇ ਵਿਚ ਉਸ ਦੇ ਪ੍ਰੇਮ ਦਾ ਵਿਦਤ ਸਰੂਪ 'ਯਾਦ' ਹੁੰਦੀ ਹੈ। ਸੋ ਯਾਦ ਉਚਾਰਨ ਮਾਤ੍ਰ ਵਸਤੂ ਨਹੀਂ, ਇਹ ਤੇ ਇਸ ਤੋਂ ਵੱਧ ਹੈ। ਇਹ ਪ੍ਰੇਮ ਹੈ, ਯਾ ਯਾਦ ਦਾ ਅਭਜਾਸ ਪ੍ਰੇਮ ਵਿਚ ਪ੍ਰਫੁਲਤ ਹੁੰਦਾ ਹੈ। ਪਰ ਅਸੀਂ ਸਰੀਰਧਾਰੀ ਹੋਣ ਕਰਕੇ 'ਯਾਦ' ਨਾਮ ਦੁਆਰਾ ਹੀ ਕਰ ਸਕਦੇ ਹਾਂ। ਸੋ ਸਾਡਾ 'ਨਾਮ ਜਪਣਾ' 'ਯਾਦ ਕਰਨਾਂ' ਹੈ, ਯਾਦ ਪ੍ਰੇਮ ਦਾ ਰੂਪ ਹੈ। ਨਾਮ ਦੁਭਾਸ਼ੀਆ ਐਉਂ ਹੈ ਕਿ ਸਾਡੇ ਇਹ ਪ੍ਰੇਮ ਵਲਵਲੇ-ਜੋ ਕਦੇ ਗੁਣਾਨੁਵਾਦ ਦੇ ਰੂਪ ਵਾਲੇ ਹੁੰਦੇ ਹਨ ਤੇ ਕਦੇ ਬੇਨਤੀ ਵਾਲੇ, ਕਦੇ ਸ਼ੁਕਰ ਵਾਲੇ ਤੇ ਕਦੇ ਸਿਫਤ ਸਲਾਹ ਦੀ ਲੀਨਤਾ ਵਾਲੇ-ਸਾਈਂ ਪਾਸ ਪਹੁੰਚਾਉਂਦਾ ਹੈ। ਫਿਰ ਸਾਈਂ ਦਰੋਂ ਸਾਨੂੰ ਸੰਦੇਸ਼ਾ ਐਉਂ ਪਹੁੰਚਾਉਂਦਾ ਹੈ ਕਿ ਸਾਈਂ ਵੱਲੋਂ ਜਦੋਂ ਸਿਮਰਨ ਕਰਦਿਆਂ ਸਾਡੇ ਤੇ ਮਿਹਰ ਹੁੰਦੀ ਹੈ ਤਾਂ ਸਾਡੇ ਸਿਮਰ੍ਣ ਵਿਚ ਹੀ ਬਰਕਤ ਪੈਂਦੀ ਹੈ ਤੇ ਰਸ ਪੈਣ ਲਗ ਜਾਂਦਾ ਹੈ, ਇਹ 'ਰਸ ਆਵੇਸ਼' ਪਰਮਾਤਮਾ ਦੇ ਦੇਸ਼ ਦਾ ਸੰਦੇਸ਼ਾ ਹੈ। ਸੋ ਸਾਡੇ ਜੀਵਾਂ ਦੀ ਮੋਟੀ ਬੋਲੀ ਦਾ 'ਨਾਮ ਸਿਮਰ੍ਣ' ਦਾ ਅਰਥ: ਪ੍ਰੇਮ-ਹੈ ਇਹੋ ਨਾਮ ਸਾਈਂ ਸ਼ਰਨ ਪਹੁੰਚਾਉਂਦਾ ਹੈ, ਸਾਈਂ ਦੀ ਮਿਹਰ-ਰਸ ਆਵੇਸ਼ ਰੂਪ ਵਿਚ-ਸਾਡੇ ਅੰਦਰ ਪਹੁੰਚਾਉਂਦਾ ਹੈ।

ਦਲਾਲ ਬੀ ਵੇਚਣ ਵਾਲੇ ਤੇ ਖ਼੍ਰੀਦਾਰ ਵਿਚ ਸੌਦਾ ਸਮਝੌਤਾ ਕਰਾਉਂਦਾ ਹੈ। ਇਥੇ ਰੂਪਕ ਇਹ ਹੈ ਕਿ ਵਾਹਿਗੁਰੂ ਸ਼ਾਹ ਹੈ ਜੀਵ ਖ਼ਰੀਦਾਰ ਹੈ। ਸੌਦਾ (ਅਪਵਰਗ) ਮੁਕਤੀ ਯਾ ਪਰਮ ਪਦ ਹੈ, ਜਗਜਾਸੂ ਦੇ ਪਾਸ ਰਾਸ ਸ਼ੁਭ ਗੁਣਾਂ ਦੀ ਹੈ। ਇਸ ਰਾਸ ਨਾਲ ਪਦਾਰਥ ਮਿਲਦਾ ਨਹੀਂ, ਜੀਵ ਨੂੰ ਭੇਤ ਪਤਾ ਨਹੀਂ। ਜਦ ਨਾਮ ਦਲਾਲ ਲੱਝ ਪੈਂਦਾ ਹੈ ਤਾਂ ਜੀਵ ਦੇ ਗੁਣਾਂ ਉਤੇ 'ਪ੍ਰੇਮ' ਦੀ ਪੇਉਂਦ-ਨਾਮ-ਕਰ ਦੇਂਦਾ ਹੈ*, ਪ੍ਰੇਮ ਰੂਪੀ ਰਾਸ ਵਾਹਿਗੁਰੂ

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਮਾਣ-

ਨੂੰ ਪਜਾਰੀ ਹੈ, ਇਸ ਕਰਕੇ ਨਾਮ ਹੀ ਹੈ ਜੋ ਮੁਕਤੀ ਦਾ ਸੌਦਾ ਵਾਹਿਗੁਰੂ ਤੋਂ ਜੀਵ ਨੂੰ ਲੈ ਦੇਂਦਾ ਹੈ। ਯਥਾ- 'ਕਲ ਮੈ ਮੁਕਤਿ ਨਾਮ ਤੇ ਪਾਵਤ।' ਬਿਲਾ: ਮ: ੯

ਇਸੇ ਭਾਵ ਨੂੰ ਗੁਸਾਈਂ ਤੁਲਸੀ ਦਾਸ ਜੀ ਨੇ ਐਉਂ ਕਥਨ ਕੀਤਾ ਹੈ-

ਅਗੁਨ ਸਗੁਨ ਵਿਚ ਨਾਮ ਸੁ ਸਾਖੀ। ਉਭਯ ਪ੍ਰਬੋਧਕ ਚਤੁਰ ਦੁਭਾਖੀ।

ਭਵ ਬੰਧਨੁ ਕੇ ਆਮ ਕੋ ਆਖਯ ਭੇਖਜੁ ਚਾਰੁ।
ਭ੍ਰਮ ਤਮ ਕੋ ਸਮ ਭਾਨੁ ਕੇ ਦੇਤਿ ਸਪਦ ਉਰ ਟਾਰਿ ॥੭੫॥

ਭਵ ਬੰਧਨੁ=ਸੰਸਾਰ ਦੇ ਬੰਧਨ। ਸੰਸਾਰ ਦੇ ਓਹ ਧੰਧੇ, ਓਹ ਖਿੱਚਾਂ ਵਾਲੇ ਕੰਮ ਜੋ ਮਨ ਨੂੰ ਸਾਈਂ ਵਲ ਲੱਗਣ ਦੀ ਵਿਹਲ ਤੇ ਅਵਸਰ ਹੀ ਨਹੀਂ ਲਗਣ ਦੇਂਦੇ। ਇਨ੍ਹਾਂ ਦਾ ਕਾਰਣ ਹਉਮੈਂ ਹੈ।

ਆਮ=ਬੀਮਾਰੀ, ਰੋਗ।

ਆਖਯ=ਅਕਸ਼ਯ ਜੋ ਖੈ ਨਾ ਹੋਵੇ, ਆਪਣਾ ਅਸਰ ਕੀਤੇ ਬਿਨਾਂ ਬ੍ਰਿਥਾ ਨਾ ਜਾਣ ਵਾਲੀ।

ਭੇਖਜੁ ਚਾਰੁ-ਭੇਖਜੁ=ਦਵਾਈ, ਦਾਰੂ। ਚਾਰੁ=ਸੁੰਦਰ।} ਸੁਹਣੀ ਦਵਾਈ।

(ਅ) ਚਾਰ ਪ੍ਰਕਾਰ ਦੀ ਦਵਾਈ। ਥਸ਼ਧੀਆਂ ਆਪਣੇ ਮੂਲ ਵਿਚ ਚਾਰ ਕਿਸਮਾਂ ਦੀਆਂ ਹਨ:-(੧) ਧਾਤਾਂ ਤੋਂ ਬਨਣ ਵਾਲੀਆਂ, ਜੈਸੇ:-ਫਟਕੜੀ, ਕੁਸ਼ਤਾ, ਫੌਲਾਦ।

(੨) ਜੜੀ ਬੂਟੀ, ਬਨਸਪਤੀ ਤੋਂ, ਜੈਸੇ:-ਮੁਲੱਠੀ।

(੩) ਜੋ ਜਾਨਵਰਾਂ ਤੋਂ ਉਪਜੇ, ਜੈਸੇ:-ਕਸਤੂਰੀ।

(੪) ਜੋ ਇਨ੍ਹਾਂ ਤਿੰਨਾਂ ਯਾ ਦੋਹੁੰ ਦੇ ਮੇਲ ਤੋਂ ਬਣੇ।

ਅਤ੍ਰੀਫਲ ਆਦਿ ਮਿਸ੍ਰਤ ਦਵਾਈਆਂ।

ਤਾਸੀਰ ਦੇ ਲਿਹਾਜ਼ ਤੇ ਬੀ ਦਵਾਈਆਂ ਚਾਰ ਪ੍ਰਕਾਰ ਦੀਆਂ ਹਨ:-

੧. ਸ਼ੋਧਨ: ਜੋ ਸਰੀਰ ਤੋਂ ਮੈਲ ਦੂਰ ਕਰਕੇ ਨਿਰੋਗ ਕਰਨ, ਜੈਸੇ:- ਜੁਲਾਬ, ਫਸਦ ਆਦਿ।

੨. ਸ਼ਮਨ: ਸਰੀਰਕ ਖੇਚਲ ਨੂੰ ਕਿਸੇ ਪ੍ਰਕਾਰ ਠੰਢ ਪਾਵਨ, ਜੈਸੇ:- ਪੀੜਾ ਨੂੰ ਅਫੀਮ।

੩. ਆਕਰਖਣ: ਜੋ ਦੋਸ਼ਾਂ ਨੂੰ ਸ਼ੋਧਨ ਵਾਂਙੂ ਕੱਢੇ ਬਿਨਾਂ ਬੀਮਾਰੀ ਨੂੰ ਵੱਲ ਕਰਨ, ਜਿਸ ਤਰ੍ਹਾਂ ਲੰਘਨ (ਫਾਕਾ)।

੪. ਪੋਸ਼ਟਕ: ਜੋ ਖੀਣ ਧਾਤੂਆਂ ਦੀ ਪੂਰਤੀ ਕਰਕੇ ਤਾਕਤ ਭਰਨ, ਸ੍ਵਸਥ ਕਰਨ। ਫੌਲਾਦ ਆਦਿ।

ਤਮ=ਹਨੇਰਾ, ਭ੍ਰਮ ਰੂਪੀ ਹਨੇਰਾ; ਹਿਰਦੇ ਵਿਚ ਜੋ ਅਗਜਾਨ ਦਾ ਹਨੇਰਾ ਹੁੰਦਾ ਹੈ।(ਅ) ਜੜ੍ਹਤਾ।

ਭਾਨੁ=ਸੂਰਜ। ਸਪਦ=ਸ਼ੀਘ੍ਰ, ਛੇਤੀ। ਉਰ=ਹਿਰਦਾ।

ਟਾਰਿ=ਟਾਲਣਾ, ਦੂਰ ਕਰਨਾ, ਇਹ ਤੁਕ ਅਰਥ ਕਰਨ ਤੋਂ ਪਹਿਲਾਂ ਐਉਂ ਪੜ੍ਹਨੀ ਚਾਹੀਏ:-

ਭ੍ਰਮ ਤਮ ਕੋ ਭਾਨੁ ਕੇ ਸਮ ਉਰ (ਤੇ) ਸਪਦ ਟਾਰ ਦੇਤਿ।

---

ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ। ਗਉ: ਮ: ੧

ਅਰਥ: (ਜੀਵ ਦੇ) ਸੰਸਾਰ ਦੇ ਬੰਧਨਾਂ (ਵਿਚ ਬੰਧਾਇਮਾਨ ਹੋਣ) ਦੀ ਬੀਮਾਰੀ (ਹਉਮੈਂ) ਲਈ (ਏਹ ਵਾਹਿਗੁਰੂ ਨਾਮ ਦੇ ਅੱਖਰ) ਖਾਲੀ ਨਾ ਜਾਣ ਵਾਲੀ ਸੁੰਦਰ (ਯਾ ਚਾਰ ਪ੍ਰਕਾਰ ਦੀ) ਦਵਾਈ ਹੈ। ਭਰਮ ਰੂਪੀ ਅੰਧੇਰੇ ਨੂੰ (ਏਹ ਅੱਖਰ) ਸੂਰਜ ਵਾਂਙੂ ਹਿਰਦੇ ਵਿਚੋਂ ਛੇਤੀ ਦੂਰ ਕਰ ਦੇਂਦੇ ਹਨ!

ਭਾਵ: ਭਵ ਬੰਧਨ ਹਨ ਓਹ ਰੁਕਾਵਟਾਂ ਜੋ ਸਾਈਂ ਵੱਲ ਲਗਣ ਨਹੀਂ ਦੇਂਦੀਆਂ। ਉਨ੍ਹਾਂ ਦਾ ਮੂਲ ਹੈ, ਹਉਮੈਂ। ਹਉਮੈਂ ਬੀਮਾਰੀ ਹੈ। ਸਤਿਗੁਰ ਜੀ ਨੇ ਦੱਸਿਆ ਹੈ ਕਿ ਹਉਮੈਂ ਮਹਾਨ ਰੋਗ ਹੈ। ਯਥਾ:- ਹਉਮੈ ਦੀਰਘ ਰੋਗੁ ਹੈ। [ਆਸਾ ਵਾਰ ਮ: ੧]। ਉਸ ਰੋਗ ਨੂੰ ਦੂਰ ਕਰਨ ਵਾਲੀ ਦਵਾਈ 'ਵਾਹਿਗੁਰੂ' ਨਾਮ ਹੈ। ਯਥਾ:-

'ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜਿ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥'।[ਆਸਾ ਵਾਰ ਮ: ੧]

ਨਾਮ ਦੀ ਕਮਾਈ ਨਾਲ ਹਉਮੈ ਰੋਗ ਦੂਰ ਹੁੰਦਾ ਹੈ।

ਜਿਹੜਾ ਨਾਮ ਨੂੰ ਚਾਰ ਪ੍ਰਕਾਰ ਦੀ ਔਖਧੀ ਲਿਖਿਆ ਹੈ, ਉਸ ਦੀ ਵੀਚਾਰ ਏਹ ਹੈ:-

੧. ਸ਼ੋਧਨ: ਮਨ ਦਾ ਇਕ ਵਿਕਾਰ ਹੈ ਮੈਲ=ਪਾਪਾਂ ਵਲ ਰੁਚੀ, ਇਸ ਨੂੰ ਨਾਮ ਸਿਮਰ੍ਣ ਦੂਰ ਕਰ ਦੇਂਦਾ ਹੈ। ਯਥਾ ਗੁਰਵਾਕ:-

'ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ।'

੨. ਸ਼ਮਨ: ਮਨ ਦਾ ਇਕ ਵਿਕਾਰ ਹੈ, ਵਿਕਸ਼ੇਪ=ਖਿੰਡੇ ਰਹਿਣਾ। ਇਸ ਰੋਗ ਨੂੰ ਨਾਮ ਸਿਮਰਣ ਟਿਕਾਉ ਬਖਸ਼ਦਾ ਹੈ। ਯਥਾ ਗੁਰਵਾਕ:-

'ਮਨੁ ਪਰਬੋਧਹੁ ਹਰਿਕੈ ਨਾਇ ॥ ਦਹਦਿਸਿ ਧਾਵਤ ਆਵੈ ਠਾਇ ॥'।[ਗਉ: ਸੁਖ. ਮ: ੫]

੩. ਆਕਰਖਣ: ਮਨ ਦੀ ਇਕ ਬੀਮਾਰੀ ਹੈ-ਵਿਸ਼ਜਾਸ਼ਕਤੀ=ਇੰਦ੍ਰਿਆਂ ਦੇ ਭੋਗ ਰਸਾਂ ਵਿਚ ਆਸ਼ਕਤ ਹੋਣਾ। ਨਾਮ ਸਿਮਰ੍ਣ ਨਾਲ ਮਨ ਦਿੰਦ੍ਰੈ-ਭੋਗਾਂ ਤੋਂ ਉਪ੍ਰਾਮ ਹੋ ਮਾਨੋਂ ਲੰਘਨ ਕਰਦਾ ਹੈ। ਯਥਾ ਗੁਰਵਾਕ:-

'ਜਾਸੁ ਜਪਤ ਵਸਿ ਆਵਹਿ ਪੰਚਾ ॥'।[ਗਉ: ਮ: ੫]

੪. ਪੋਸ਼ਟਕ: ਮਨ ਦੈਵੀ ਗੁਣਾਂ ਦੇ ਧਾਵਨ ਤੋਂ ਕਮਜ਼ੋਰ ਤੇ ਦ੍ਰਿਸ਼ਟਾ ਪਦ ਵਿਚ ਸਿੱਧਾ ਖੜਾ ਹੋ ਪਰਮਾਤਮਾ ਨਾਲ ਸਦਾ ਲੱਗੇ ਰਹਿਣ ਤੋਂ ਨਿਤਾਣਾ ਹੈ। ਨਾਮ ਸਿਮਰਣ ਨਾਲ ਦੈਵੀ ਗੁਣ ਸੁਤੇ ਸਿੱਧ ਆ ਟਿਕਦੇ ਹਨ। ਅਰ ਦ੍ਰਿਸ਼ਟਾ ਪਦ ਵਿਚ ਖੜੋਨਾ ਤੇ ਸਾਈਂ ਮੇਲ ਵਿਚ ਲਗਾਉ ਅਰਥਾਤ 'ਕਮਲ ਪ੍ਰਕਾਸ਼' ਪ੍ਰਾਪਤ ਹੋ ਜਾਂਦਾ ਹੈ। ਯਥਾ ਗੁਰਵਾਕ:-

'ਖੇਮ ਸਾਂਤਿ ਰਿਧਿ ਨਵ ਨਿਧਿ ॥ ਬੁਧਿ ਗਿਆਨੁ ਸਰਬ ਤਹ ਸਿਧਿ ॥
ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ ਊਤਮ ਇਸਨਾਨੁ ॥
ਚਾਰਿ ਪਦਾਰਥ ਕਮਲ ਪ੍ਰਗਾਸ ॥ ਸਭ ਕੈ ਮਧਿ ਸਗਲ ਤੇ ਉਦਾਸ ॥
ਸੁੰਦਰੁ ਚਤੁਰੁ ਤਤ ਕਾ ਬੇਤਾ ॥ ਸਮਦਰਸੀ ਏਕ ਦ੍ਰਿਸਟੇਤਾ ॥
ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥'
[ਗਉ: ਸੁਖ: ਮ: ੫

ਚੌਪਈ: ਜੇ ਭਵ ਸਾਵਜ ਕਰਹਿਂ ਅਤੰਕਾ।
ਨਾਮੁ ਕੇਹਰੀ ਤਕਹਿਂ ਸੁ ਅੰਕਾ।

ਜੇ ਨਰ ਗ੍ਰਸੇ ਕਲੂਖ ਅਹੇਸ਼ਾ*।
ਜਾਹਿਂ ਸ਼ਰਨ ਸੋ ਨਾਮ ਖਗੇਸ਼ਾ ॥੨੬॥

ਸਾਵਜ=ਸਾਮਜ-ਹਾਥੀ।

ਸਾਵਕ=ਹਾਥੀ ਦਾ ਬੱਚਾ। ਕਿਸੇ ਜਾਨਵਰ ਦਾ ਬੱਚਾ।

ਕਰਹਿਂ ਅਤੰਕਾ=ਡਰ ਕਰਦੇ ਹਨ, ਭਾਵ ਡਰ ਮੰਨਦੇ ਹਨ।

ਕੇਹਰੀ=ਸ਼ੇਰ। [ਹਿੰਦੀ, ਕੇਹਰੀ। ਪੰਜਾਬੀ, ਕੇਹਰ। [ਸੰਸ. ਕੇਸਰੀ]। ਸ਼ੇਰ ਹਾਥੀ ਨੂੰ ਮਾਰ ਸੁਟਦਾ ਹੈ।

ਅੰਕ=ਗੋਦ, ਮੁਰਾਦ ਸ਼ਰਣ ਤੋਂ ਹੈ। ਤਕਹਿਂ ਸੁ ਅੰਕਾ=ਓਹ ਸ਼ਰਣ ਤੱਕਣ, ਭਾਵ ਓਹ ਸ਼ਰਣ ਲੈਣ।

ਕਲੂਖ=ਦੋਖ, ਪਾਪ।

ਅਹੇਸ਼ਾ=[ਅਹਿ+ਈਸ਼=ਅਹੀਸ਼] ਅਹੀਸ਼ ਦਾ ਅਰਥ ਹੈ ਸੱਪਾਂ ਦਾ ਰਾਜਾ, ਸੱਪਾਂ ਦਾ ਰਾਜਾ ਸ਼ੇਸ਼ਨਾਗ ਹੈ, ਉਹ ਆਪ ਨਾਮ ਜਪਣ ਵਾਲਾ ਹੈ ਇਸ ਕਰਕੇ ਇਹ ਅਰਥ ਢੁਕਦਾ ਨਹੀਂ।

ਸੰਸਕ੍ਰਿਤ ਰੀਤੀ ਮੂਜਬ ਅਹਿ+ਈਸ਼=ਅਹੀਸ਼ ਬਨਣਾ ਚਾਹੀਏ, ਅਹੇਸ਼-ਬਣਨਾ ਠੀਕ ਨਹੀਂ, ਪਰ ਜੇ ਭਾਸ਼ਾ ਵਿਚ ਅਹੇਸ਼ ਠੀਕ ਸਮਝ ਲਈਏ ਤਾਂ ਇਸਦਾ ਅਰਥ ਨਾਗ ਕਰ ਲੈਣਾ ਠੀਕ ਹੈ। ਕਿਉਂਕਿ ਵਾਸਕਿ ਆਦਿ ਨਾਗਾਂ ਨੂੰ ਬੀ 'ਅਹਿਪਤ' ਕਹਿ ਲੈਂਦੇ ਹਨ। ਏਹ ਨਾਗ ਪੁਰਾਣਾਂ ਵਿਚ ਅੱਠ ਲਿਖੇ ਹਨ:-ਅਨੰਤ, ਵਾਸੁਕਿ, ਪਦਮ, ਮਹਾਂਪਦਮ, ਤਕਸ਼ਕ, ਕੁਲੀਰ, ਕਕੋਰਟਕ, ਸ਼ੰਖ।

ਖਗੇਸ਼=ਖਗ=ਪੰਛੀ।

ਈਸ਼=ਈਸ਼੍ਵਰ। ਖਗੇਸ਼=ਪੰਛੀਆਂ ਦਾ ਰਾਜਾ, ਗਰੁੜ।

ਗਰੁੜ ਸੱਪਾਂ ਨੂੰ ਮਾਰ ਸੁਟਦਾ ਹੈ।

ਅਰਥ: ਜੋ ਸੰਸਾਰ (ਰੂਪੀ) ਹਾਥੀ (ਤੋਂ) ਡਰ ਮੰਨਦੇ ਹਨ ਓਹ ਨਾਮ (ਰੂਪੀ) ਸ਼ੇਰ ਦੀ ਸ਼ਰਣ ਲੈਣ। ਜੋ ਪੁਰਖ ਪਾਪ (ਰੂਪੀ) ਨਾਗ ਨੇ ਗ੍ਰਸ ਲਏ ਹਨ (ਉਨ੍ਹਾਂ ਨੂੰ ਚਾਹੀਦਾ ਹੈ ਕਿ) ਓਹ ਨਾਮ (ਰੂਪੀ) ਗਰੁੜ ਦੀ ਸ਼ਰਣ ਜਾ ਪੈਣ।

ਭਵ ਸਾਗਰ ਮਹਿਂ ਖਾਤਿ ਜਿ ਗੋਤੂ।
ਗਹੈਂ ਕਿਉਂ ਨ ਸ਼੍ਰੀ ਨਾਮ ਜਿ ਪੋਤੂ।
ਸਿਮਰਨ ਮਹਿਂ ਕਿਛੁ ਖਰਚ ਨ ਖੇਦਾ।
ਹੈ ਸੁਖੇਨ ਸੁਖਦਾਨ ਅਛੇਦਾ ॥੨੭॥

**ਗੋਤੂ=**ਗੋਤੇ। ਗਹੈਂ=ਪਕੜਦੇ। ਪੋਤੂ=ਪੋਤ-ਜਹਾਜ਼

ਸੁਖਦਾਨ=ਸੁਖ ਦਾ ਦਾਤਾ।

ਅਛੇਦਾ=ਅਛੇਦਜ-ਜੋ ਛੇਦਿਆ ਨਾ ਜਾ ਸਕੇ, ਕੱਟਿਆ ਨਾ ਜਾ ਸਕੇ, ਅਟੱਲ। ਜੋ ਮਰਕੇ ਬੀ ਨਾ ਟੁੱਟੇ, ਏਥੇ ਬੀ ਰਹੇ ਤੇ ਅਗੇ ਬੀ ਨਾਲ ਜਾਵੇ। ਸਦਾ ਰਹਿਣ ਵਾਲਾ।

ਅਰਥ: ਸੰਸਾਰ ਰੂਪੀ ਸਮੁੰਦਰ ਵਿਚ ਜੋ (ਨਰ) ਗੋਤੇ ਖਾਂਦੇ ਹਨ, ਉਹ ਸ੍ਰੀ (ਵਾਹਿਗੁਰੂ) ਨਾਮ ਰੂਪੀ ਜਹਾਜ਼ (ਦਾ ਆਸ੍ਰਾ) ਕਿਉਂ ਨਹੀਂ ਫੜ ਲੈਂਦੇ? (ਨਾਮ) ਸਿਮਰਣ ਵਿਚ (ਨਾ ਤਾਂ)

*ਪਾਠਾਂਤ੍ਰ-ਜੇ ਨਰ ਗ੍ਰਾਸੇ ਕਲੁਖ ਅਹੇਸ਼ਾ-ਬੀ ਹੈ।

ਕੁਛ ਖਰਚ (ਹੈ ਤੇ) ਨਾ ਖੇਚਲ, (ਨਾਮ ਜਪਣਾ) ਸੌਖਾ (ਕੰਮ) ਹੈ (ਤੇ) ਅਛੇਦ ਸੁਖ ਦਾ ਦਾਤਾ ਹੈ।

ਭਾਵ: ਇੱਥੇ ਹੁਣ ਨਾਮ ਨੂੰ ਜਹਾਜ਼ ਦਾ ਰੂਪਕ ਦਿੱਤਾ ਹੈ, ਭਾਵ ਉਹੋ ਕਿ ਇਹ ਰੱਖਿਆ ਕਰਨ ਵਾਲਾ ਤੇ ਤ੍ਰਾਣ ਕਰਤਾ ਹੈ। ਖਰਚ ਤੇ ਖੇਦ ਰਹਿਤ ਕਹਿਣ ਤੋਂ ਭਾਵ ਹੈ:-

੧. ਵਾਹਿਗੁਰੂ ਨਾਮੁ ਨੂੰ ਸੰਸਾਰੀ ਧਨ ਤੋਂ ਰਹਿਤ ਪੁਰਖ ਵੀ ਜਪ ਸਕਦਾ ਹੈ। ਧ੍ਵਨੀ ਏਹ ਹੈ ਕਿ ਯੱਗਜ, ਦਾਨ, ਤੀਰਥ ਆਦਿ ਧਨ ਤੋਂ ਬਿਨਾਂ ਸਿੱਧ ਨਹੀਂ ਹੋ ਸਕਦੇ। ਜੇ ਹੋ ਜਾਣ ਤਾਂ ਉਨ੍ਹਾਂ ਦਾ ਫਲ ਪਾਪ ਪੁੰਨ ਮਿਸ਼੍ਰਤ ਹੈ। ਵਾਹਿਗੁਰੂ ਸਿਮਰ੍ਣ ਵਿਚ ਮਾਯਾ ਤੇ ਧਨ ਕੁਛ ਨਹੀਂ ਖਰਚ ਹੁੰਦਾ ਤਾਂ ਤੇ ਪ੍ਰਾਣੀ ਮਾਤ੍ਰ ਇਸਨੂੰ ਜਪ ਸਕਦੇ ਹਨ, ਇਹ ਇਉਂ ਅਮੁੱਲ (ਮੁੱਲ ਤੋਂ ਬਿਨਾਂ) ਮਿਲਦਾ ਹੈ। ਪਰ ਆਪਣੇ ਫਲ ਵਿਚ ਇਹ ਅਮੁੱਲ (ਅਮੋਲਕ) ਹੈ। ਜੋ ਅਮੁੱਲ ਦੁਆਰਾ ਵਿਸਮਾਦ ਵਿਚ ਲੈ ਜਾਂਦਾ ਹੈ। ਯਥਾ 'ਅਮੁਲਾ ਸਮਾਹਿ।' ਫਿਰ ਏਹ ਨਿਰੋਲ ਪੁੰਨ ਰੂਪ ਹੈ।

੨. ਇਸੇ ਤਰ੍ਹਾਂ ਤਪ, ਆਸਨ, ਪ੍ਰਾਣਾਯਾਮ ਆਦੀ ਕਰਮ ਭਾਵੇਂ ਧਨ ਤੋਂ ਬਿਨਾਂ ਹੀ ਸਿੱਧ ਹੋ ਸਕਦੇ ਹਨ ਪਰ ਉਨ੍ਹਾਂ ਵਿਚ ਖੇਦ ਹੁੰਦਾ ਹੈ। ਵਾਹਿਗੁਰੂ ਸਿਮਰ੍ਣ ਵਿਚ ਨਿਰੋਲ ਸੁਖ ਹੀ ਸੁਖ ਹੈ (ਭਾਵੇਂ ਲਗਾਤਾਰ ਚੇਤੇ ਰੱਖਣ ਦਾ ਯਤਨ ਜ਼ਰੂਰੀ ਹੈ) ਪਰ ਤਨ ਤਾਪਨ ਤੇ ਤਨ ਪੀੜਨ ਆਦਿ ਖੇਦ ਕੋਈ ਵੀ ਨਹੀਂ।

[ਇਤਿ ਮੰਗਲ]

ਸੂਚਨਾ: ਹੁਣ ਪਿਛਲੇ ਮੰਗਲ ਕਥਨ ਦਾ ਕਵਿ ਜੀ ਦਾ ਆਪਣਾ ਮਨੋਰਥ ਵਰਣਨ ਹੁੰਦਾ ਹੈ:-

ਦੋਹਰਾ: ਸੁੰਦਰ ਸਤਿਗੁਰੁ ਕੀ ਕਥਾ ਗੁਨ ਮੰਦਿਰ ਸੁਖਕੰਦ।
ਬਰਨਨ ਤਿਸਕੋ ਅਬ ਕਰੋਂ ਹੋਵਹਿਂ ਬਿਘਨ ਨਿਕੰਦ ॥੨੮॥

ਗੁਨ ਮੰਦਿਰ=ਗੁਣ ਮੰਦਿਰ-ਗੁਣਾਂ ਦਾ ਮੰਦਿਰ, ਗੁਣਾਂ ਦਾ ਘਰ, ਸਾਰੇ ਗੁਣਾਂ ਦਾ ਸਮੁਦਾਇ। (ਅ) ਗੁਣ+ਮੰਦਰ=ਗੁਣਾਂ ਦਾ ਮੰਦ੍ਰਾਚਲ। ਗੁਣਾਂ ਦਾ ਪਰਬਤ।

ਸੁਖ ਕੰਦ=ਸੁਖ ਰੂਪੀ ਫਲ, ਸੁਖ ਫਲ।

ਕੰਦ=ਅਸਲ ਵਿਚ ਜੜ੍ਹ ਨੂੰ ਕਹਿੰਦੇ ਹਨ ਪਰ ਉਸ ਜੜ੍ਹ ਨੂੰ ਜੋ ਮੁਲਾਇਮ ਤੇ ਖਾਣ ਦੇ ਕੰਮ ਦੀ ਹੋਵੇ, ਜਿਸ ਤਰ੍ਹਾਂ ਸ਼ਕਰਕੰਦੀ ਹੁੰਦੀ ਹੈ। ਹੈਨ ਤਾਂ ਇਹ ਚੀਜ਼ਾਂ ਜੜ੍ਹਾਂ ਪਰ ਖਾਣ ਵਿਚ ਮਾਨੋ ਜ਼ਿਮੀਂ ਦੇ ਅੰਦਰਲੇ ਫਲਾਂ ਸਮਾਨ ਹਨ। ਇਸ ਵਾਸਤੇ ਆਮ ਤੌਰ ਤੇ ਕੰਦ ਦਾ ਅਰਥ ਫਲ ਕਰਨ ਲਗ ਪਏ ਹਨ। (ਅ) ਸੁਖਾਂ ਦਾ ਬੱਦਲ, ਭਾਵ ਸੁੱਖਾਂ ਦਾ ਦਾਤਾ।

ਅਰਥ: ਹੁਣ ਮੈਂ ਸੁਹਣੇ ਸਤਿਗੁਰ (ਗੁਰੂ ਨਾਨਕ ਦੇਵ ਜੀ) ਦੀ ਕਥਾ (ਜੋ) ਗੁਣਾਂ ਦਾ ਪਰਬਤ ਤੇ ਸੁਖਾਂ ਦਾ ਕੰਦ ਹੈ ਤਿਸ ਨੂੰ ਵਰਣਨ ਕਰਦਾ ਹਾਂ, (ਮੇਰੇ ਕਾਰਜ ਵਿਚ ਹੋਣ ਵਾਲੇ ਸਾਰੇ) ਵਿਘਨ ਮੂਲੋਂ ਕੱਟੇ ਜਾਣ।

ਸੂਚਨਾ: ਹੁਣ ਸ਼੍ਰੀ ਗੁਰ ਨਾਨਕ ਪ੍ਰਕਾਸ਼ ਦਾ ਖਾਕਾ ਮਾਨੋਂ ਖਿੱਚਦੇ ਹਨ:-

ਸ਼੍ਰੀ ਨਾਨਕ ਸੁ* ਪ੍ਰਕਾਸ਼ ਮੈਂ, ਕਹੋਂ ਕਥਾ ਇਹ ਆਦਿ।
ਅੰਗਦ ਬਾਲੇ ਕੋ ਮਿਲਨ, ਪੁਨ ਤਿਨ ਕੋ ਸੰਬਾਦ ॥੨੯॥

ਚੌਪਈ: ਪੁਨ ਸ਼੍ਰੀ ਨਾਨਕ ਜਨਮੁ ਸੁਹਾਵਾ।

*ਕਈਆਂ ਨੁਸਖਿਆਂ ਵਿਚ ਪਾਠ-ਸੁ-ਨਹੀਂ ਹੈ ਤੇ-ਨਾਨਕ ਪਰਕਾਸ਼-ਪਾਠ ਹੈ।

ਸ਼ਿਸ਼ ਲੀਲਾ ਬਹੁ ਨਰਨ ਦਿਖਾਵਾ।
ਕਹੋਂ ਕਥਾ ਕਿਯ+ ਮੋਦੀ ਖਾਨਾ।
ਤਿਹ ਤਜਿ ਦੇਸ਼ ਬਿਲੋਕੇ ਨਾਨਾ ॥੮੦॥
ਜਹਿਂ ਤਹਿਂ ਸਿੱਖੀ ਰੀਤਿ ਚਲਾਈ।
ਪੁਰਿ ਕਰਤਾਰ ਬਸੇ ਪੁਨ ਆਈ।
ਸਿੱਖੀ ਪਰਖੀ ਸਿੱਖਨ ਕੀ ਜਬ।
ਸ੍ਰੀ ਅੰਗਦ ਕੋ ਤਖਤ ਦਿਯੋ ਤਬ ॥੮੧॥
ਅਸ ਗੁਰ ਕੀਰਤਿ ਕਰਿਹੋਂ ਗ੍ਰੰਥੁ।
ਸੁਨਿ ਸੁਖ ਪਾਵਹਿਂ ਗੁਰ ਕੇ ਪੰਥੁ।

ਸੰਬਾਦ={ਸੰ=ਭਲੀ ਪ੍ਰਕਾਰ, ਬਾਦ=(ਵਦ੍-ਬੋਲਨਾ) ਬਚਨ}=ਗਲ ਬਾਤ। ਬਾਤ ਚੀਤ।

ਸੁਹਾਵਾ=ਸੁੰਦਰ।

ਸ਼ਿਸ਼ੁ ਲੀਲਾ=ਬਾਲਕ ਪਨੇ ਦੀ ਲੀਲਾ। ਬਚਪਨ ਦੇ ਕੌਤਕ। ਬਾਲ ਚੋਜ।

ਨਰਨ=ਨਰਾਂ ਨੂੰ। ਬਿਲੋਕੇ=ਦੇਖੇ। ਨਾਨਾ=ਬਹੁਤੇ।

ਪੁਨ=ਫੇਰ। ਅਸ=ਐਸੀ।

ਗ੍ਰੰਥੁ=ਗ੍ਰੰਥਨ=ਬੰਨ੍ਹਣਾ, ਤਰਤੀਬ ਦੇਣੀ। ਗੁੰਥਨ ਕਰਨਾ, ਜਿਵੇਂ ਪੋਥੀ। ਕਰਹੋਂ ਗ੍ਰੰਥੁ=ਗੁੰਥਨ ਕਰਾਂਗਾ। ਗ੍ਰੰਥ ਰਚਾਂਗਾ।

(ਅ) ਕਿਤੇ ਪਾਠ ਹੈ 'ਕਹੋਂ ਗਰੰਥੁ', ਇਸ ਦਾ ਬੀ ਅਰਥ ਹੋਊ ਗਰੰਥ ਯਾ ਪੋਥੀ ਰਚਾਂਗਾ।

ਪੰਥੁ=ਪੰਥ ਵਾਲੇ, ਮੁਰਾਦ ਸਿੱਖਾਂ ਤੋਂ ਹੈ।

ਅਰਥ: (ਇਸ ਪੋਥੀ ਅਰਥਾਤ) ਸ੍ਰੀ (ਗੁਰ) ਨਾਨਕ ਪ੍ਰਕਾਸ਼ ਵਿਚ ਪਹਿਲੀ ਕਥਾ ਮੈਂ ਇਹ ਕਹਾਂਗਾ (ਜਿਸ ਵਿਚ ਸ੍ਰੀ ਗੁਰੂ) ਅੰਗਦ (ਦੇਵ ਜੀ ਨੂੰ) ਬਾਲੇ ਦਾ ਮਿਲਣਾ ਤੇ ਫਿਰ (ਗੁਰ ਨਾਨਕ ਜੀ ਦੇ ਇਤਿਹਾਸ ਪਰ ਪਰਸਪਰ) ਬਾਤਚੀਤ (ਦਾ ਜ਼ਿਕਰ ਹੋਵੇਗਾ)।

ਫੇਰ ਸ੍ਰੀ (ਗੁਰੂ) ਨਾਨਕ (ਦੇਵ ਜੀ ਦੇ) ਸੁਹਣੇ ਅਵਤਾਰ (ਲੈਣ ਦੀ, ਫੇਰ) ਬਾਲਕ ਲੀਲਾ (ਜੋ) ਬਹੁਤੇ ਨਰਾਂ ਨੂੰ ਦਿਖਾਈ, (ਫੇਰ) ਮੋਦੀ ਖਾਨੇ ਕਰਨ ਦੀ, (ਫੇਰ) ਉਸ ਨੂੰ ਛੱਡ ਕੇ ਨਾਨਾ ਦੇਸ਼ ਦੇਖਣ (ਦੀ) ਕਥਾ ਕਹਾਂਗਾ।

(ਫੇਰ) ਜਿੱਥੇ ਕਿੱਥੇ ਸਿੱਖੀ ਰੀਤ (ਜਿਵੇਂ) ਚਲਾਈ, ਫਿਰ ਕਰਤਾਰ ਪੁਰ ਆ ਕੇ (ਜਿਵੇਂ) ਵੱਸੇ, (ਫੇਰ) ਜਦ ਸਿੱਖਾਂ ਦੀ ਸਿੱਖੀ (ਜਿਵੇਂ) ਪਰਖੀ (ਤੇ) ਸ੍ਰੀ (ਗੁਰੂ) ਅੰਗਦ ਦੇਵ ਜੀ ਨੂੰ ਤਦੋਂ (ਜਿਵੇਂ) ਤਖ਼ਤ ਦਿੱਤਾ (ਸਭਨਾਂ ਗੱਲਾਂ ਦਾ) ਐਸਾ ਗੁਰੂ ਜੱਸ ਦਾ ਗ੍ਰੰਥ ਰਚਾਂਗਾ (ਕਿ ਜਿਸ ਨੂੰ) ਸੁਣਕੇ ਗੁਰੂ ਜੀ ਦੇ ਪੰਥ (ਤੇ ਟੁਰਨ) ਵਾਲੇ ਸੁਖ ਪਾਉਣਗੇ।

ਸੂਚਨਾ: ਹੁਣ ਗੁਰ ਕੀਰਤੀ ਨੂੰ ਨਦੀ ਦੇ ਰੂਪਕ ਵਿਚ ਵਰਣਨ ਕਰਦੇ ਹਨ ਤੇ ਇਸ ਤੋਂ ਲਾਭ ਲੈਣ ਦੀ ਜਾਚ ਦੱਸਦੇ ਹਨ।

ਗੁਰ ਕੀਰਤਿ ਸਰਿਤਾ ਜਿਵ ਬਰਨੀ।
ਮੰਗਲ ਕਰਨਿ ਅਮੰਗਲ ਹਰਨੀ ॥੮੨॥

ਦੋਹਰਾ: ਭਵ ਬੰਧਨੁ ਬ੍ਰਿਖ ਕੇ ਸਹਿਤ ਭਰਮ ਬਿਮੁਖਤਾ* ਕੂਲ।

---

+ਪਾਠਾਂਤ੍ਰ-ਕੀਯ-ਤੇ-ਕਿਓ-ਬੀ ਹਨ।

ਕਹਿਨ ਸੁਨਨਿ ਪਰਵਾਹਿ ਤਿਹ ਢਾਹਿ ਉਖਾਰਹਿ ਮੂਲ ॥੯੩॥

ਸਰਿਤਾ=ਨਦੀ। ਬਰਨੀ=ਵਰਣਨ ਕੀਤੀ ਹੈ।

ਅਮੰਗਲ=ਅ+ਮੰਗਲ=ਜੋ ਮੰਗਲ ਨਾ ਹੋਵੇ। ਦੁਖ, ਵਿਘਨ ਆਦਿ।

ਹਰਨੀ=ਦੂਰ ਕਰਨ ਵਾਲੀ।

ਭਵ ਬੰਧਨ ਬ੍ਰਿਖ=ਸੰਸਾਰ ਦੇ ਬੰਧਨਾਂ ਰੂਪੀ ਬ੍ਰਿੱਛ, ਜਿਸ ਦਾ ਬੀਜ ਹੈ ਹਉਮੈਂ ਤੇ ਅੰਕੁਰ ਹੈ ਮਮਤਾ।ਦੇਖੋ ਸ਼੍ਰੀ ਗੁ: ਨ: ਪ੍ਰ: ਉ: ਅਧਯਾ: ੫੫ ਅੰਕ ੧] ਬਿਮੁਖਤਾ=ਬੇਮੁਖਤਾਈ।

ਭਰਮ=ਸੰਸਾ। ਕੂਲ=ਕਿਨਾਰਾ, ਕੰਢਾ।

ਪਰਵਾਹਿ=ਨਦੀ ਦਾ ਵੇਗ ਨਾਲ ਚਲ ਰਿਹਾ ਜਲ।

(ਅ) ਕਥਾ, ਵਾਰਤਾ; ਵਯਾਖਯਾਨ ਆਦਿ ਜਦ ਸੁੰਦਰਤਾ ਨਾਲ ਕਥੇ ਜਾ ਰਹੇ ਹੋਣ ਤਾਂ ਉਸ ਨੂੰ ਬੀ ਪਰਵਾਹ ਕਹਿੰਦੇ ਹਨ।

ਮੂਲ=ਜੜ੍ਹਾਂ। ਭਾਵ, ਹਉਮੈਂ।

ਅਰਥ: ਗੁਰੂ (ਜੀ ਦੀ) ਕੀਰਤੀ (ਜੋ ਮੈਂ) ਵਰਣਨ ਕੀਤੀ (ਹੈ) ਨਦੀ ਵਾਂਙੂ ਹੈ, (ਜੋ) ਮੰਗਲ ਦੇਣ ਵਾਲੀ ਤੇ ਅਮੰਗਲ ਦੂਰ ਕਰ ਦੇਣ ਵਾਲੀ ਹੈ। ਭਰਮ ਤੇ ਬੇਮੁਖਤਾਈ (ਰੂਪੀ ਦੋ) ਕਿਨਾਰੇ (ਹਨ, ਜਿਨ੍ਹਾਂ ਉਤੇ) ਸੰਸਾਰ ਦੇ ਬੰਧਨਾਂ (ਰੂਪੀ) ਬ੍ਰਿੱਛ (ਉਗ ਰਿਹਾ ਹੈ, ਇਸ ਸੁੱਕੀ ਨਦੀ ਵਿਚ ਜੇ ਗੁਰੂ ਕੀਰਤੀ) ਦੇ ਕਥਨ ਕਰਨ ਤੇ ਸੁਣਨ ਦਾ ਪ੍ਰਵਾਹ (ਚਲ ਪਵੇ ਤਾਂ) ਤਿਨ੍ਹਾਂ (ਦੋਹਾਂ) ਕਿਨਾਰਿਆਂ ਨੂੰ) ਢਾਹ ਘੱਤੇਗਾ, (ਨਾਲ ਹੀ ਉਸ ਬ੍ਰਿੱਛ ਨੂੰ) ਜੜੋਂ ਪੁਟ ਸੱਟੇਗਾ।

ਚੌਪਈ: ਗੁਰ ਸਿੱਖਨ ਮੱਜਨ ਹੈ ਜੋਗੂ।
ਗੁਰ ਸਿੱਖੀ ਸੁਖ ਆਨੰਦ ਭੋਗੂ।
ਨਿੰਦਕ ਜੌਨ ਅਸੂਯਾ ਸਹਿਤੂ।
ਤਿਨ ਕੇ ਯੋਗ ਨ ਇਹੁ ਦੁਖ ਦਹਿਤੂ ॥੯੪॥

ਮੱਜਨ=ਇਸ਼ਨਾਨ।

ਅਸੂਯਾ=ਈਰਖਾ, ਸਾੜਾ। ਦੂਸਰੇ ਦੇ ਗੁਣ ਦੇਖ ਕੇ ਜਲਨਾ।

'ਜੌਨ ਅਸੂਯਾ ਸਹਿਤੂ' ਨਿੰਦਕ ਦਾ ਵਿਸ਼ੇਸ਼ਨ ਨਹੀਂ ਹੈ, ਕਿਉਂਕਿ ਨਿੰਦਕ ਤਾਂ ਈਰਖਾ ਤੋਂ ਖਾਲੀ ਕਦੇ ਹੁੰਦਾ ਹੀ ਨਹੀਂ। ਦੂਸਰੇ, ਅਗਲੀ ਤੁਕ ਵਿਚ ਪਦ 'ਤਿਨਕੇ' ਹੈ, ਤਿਨਕੇ ਬਹੁ ਬਚਨ ਹੈ, ਜਿਸ ਤੋਂ ਸਪਸ਼ਟ ਹੈ ਕਿ ਨਿੰਦਕ ਤੇ ਈਰਖਾ ਵਾਲੇ ਦੋਹਾਂ ਵਾਸਤੇ-ਤਿਨਕੇ-ਪਦ ਆਯਾ ਹੈ।

ਦਹਿਤੂ=ਸਾੜ। ਦੁਖ ਦਹਿਤੂ=ਸਾੜੇ ਦਾ ਦੁਖ। ਅਥਵਾ ਦੁਖ ਦੇਂਦੀ ਹੈ ਅਰ ਸਾੜਦੀ ਹੈ, ਭਾਵ ਜੋ ਗੁਰ ਸਿੱਖਾਂ ਨੂੰ ਠੰਢ ਪਾਉਂਦੀ ਹੈ ਉਹ ਨਿੰਦਕਾਂ ਨੂੰ ਸਾੜਦੀ ਹੈ, ਜਿਵੇਂ ਬਿਰਹਨੀ ਨੂੰ ਚੰਦ ਤੱਤਾ ਲਗਦਾ ਹੈ।

(ਅ) ਨਦੀ ਦਾ ਵਿਸ਼ੇਖਣ ਹੈ, ਭਾਵ ਇਹ ਕਿ ਗੁਰ ਕੀਰਤੀ ਰੂਪੀ ਨਦੀ ਦੁੱਖਾਂ ਨੂੰ ਦੂਰ ਕਰਨ ਵਾਲੀ ਹੈ।

ਅਰਥ: (ਇਹ ਗੁਰ ਕੀਰਤੀ ਰੂਪੀ ਨਦੀ) ਗੁਰ ਸਿੱਖਾਂ ਦੇ ਇਸ਼ਨਾਨ ਕਰਨ ਦੇ ਜੋਗ ਹੈ, ਗੁਰੂ ਕੀ ਸਿੱਖੀ (ਇਸ ਇਸ਼ਨਾਨ ਨਾਲ) ਸੁਖ ਤੇ ਆਨੰਦ ਭੋਗਦੀ ਹੈ, (ਪਰੰਤੂ) ਨਿੰਦਕ

---

*ਪਾਠਾਂਤ੍ਰ-ਭਰਮ ਬੇਮੁਖਤਾ-ਬੀ ਹੈ।

(ਅਤੇ ਹੋਰ ਜੋ ਕੋਈ) ਈਰਖਾ ਵਾਲਾ ਹੈ ਇਹ ਦੁਖਾਂ ਨੂੰ ਦੂਰ ਕਰਨੇ ਵਾਲੀ (ਨਦੀ) ਉਨ੍ਹਾਂ ਦੇ (ਇਸ਼ਨਾਨ) ਜੋਗ ਨਹੀਂ ਹੈ।

ਸ੍ਰੁਤ ਦਰ ਸੋਂ ਚਲਿ ਕੈ ਸੁ ਪ੍ਰਵਾਹੂ।
ਉਰ ਸਾਗਰ ਮਹਿ ਇਸਥਿਤ ਆਹੂ।
ਤੱਬ ਮਤਿ ਸੁਕਤਾ ਤਿਹ ਪਰ ਤਰਿਹੀ।
ਪ੍ਰੇਮ ਬੂੰਦ ਕੀ ਲਾਲਸ ਕਰਿਹੀ ॥੮੫॥

ਸ੍ਰੁਤ ਦਰ=ਕੰਨਾਂ ਰੂਪੀ ਦ੍ਵਾੜ। [ਸੰਸ. ਦਰ=ਦ੍ਵਾੜ]। ਇੱਥੇ ਦਰ ਦਾ ਅਰਥ ਦਰਵਾਜ਼ਾ ਨਹੀਂ, ਨਦੀਆਂ ਦਰਵਾਜ਼ੇ ਥਾਣੀ ਨਹੀਂ ਲੰਘਦੀਆਂ। ਕੰਨ ਦੀ ਸੂਰਤ ਬੀ ਦ੍ਵਾੜ ਵਰਗੀ ਹੈ।

ਸ੍ਰੁਤ ਦਰ ਸੋਂ ਚਲਿ ਕੈ=ਕੰਨਾਂ ਰੂਪੀ ਦ੍ਵਾੜ ਦੇ ਵਿੱਚ ਦੀ ਲੰਘ ਕੇ।

ਸੁ=ਉਹ। ਉਰ ਸਾਗਰ=ਹਿਰਦੇ ਰੂਪੀ ਸਮੁੰਦਰ।

ਇਸਥਿਤਿ ਆਹੂ=ਸਥਿਤ ਹੋ ਜਾਂਦੀ ਹੈ, ਟਿਕ ਜਾਂਦੀ ਹੈ।

ਮਤਿ=ਬੁੱਧੀ।

ਸੁਕਤਾ=ਸ਼ੁਕ੍ਰਿ-ਸਿੱਪ, ਸਿੱਪੀ ਜਿਸ ਵਿਚੋਂ ਮੋਤੀ ਨਿਕਲਦੇ ਹਨ।

ਅਰਥ: ਕੰਨਾਂ ਰੂਪੀ ਦ੍ਵਾੜ ਦੇ ਵਿਚਦੀ ਲੰਘ ਕੇ ਉਹ (ਕੀਰਤੀ ਦਾ) ਪ੍ਰਵਾਹ ਹਿਰਦੇ (ਰੂਪੀ) ਸਮੁੰਦਰ ਵਿਚ (ਜਾ ਕੇ) ਟਿਕ ਜਾਂਦਾ ਹੈ, ਤਦ ਬੁੱਧੀ (ਰੂਪੀ) ਸਿੱਪੀ ਉਸ (ਟਿਕੇ ਪਾਣੀ) ਉਤੇ ਤਰ ਪੈਂਦੀ ਹੈ ਤੇ ਪ੍ਰੇਮ ਬੂੰਦ ਦੀ (ਪ੍ਰਾਪਤੀ ਦੀ) ਲਾਲਸਾ ਕਰਦੀ ਹੈ।

ਭਾਵ: ਗੁਰੂ ਜੀ ਦੀ ਕੀਰਤੀ ਸੁਣ ਕੇ ਮਤ ਵਿਚ ਉਮੰਗ ਪੈਦਾ ਹੁੰਦੀ ਹੈ ਜੋ ਪ੍ਰੇਮ ਦੀ ਲਾਲਸਾ ਕਰਦੀ ਹੈ। ਪ੍ਰੇਮ ਨੂੰ ਅਗਲੇ ਦੋਹੇ ਵਿਚ ਸ੍ਵਾਂਤਿ ਬੂੰਦ ਨਾਲ ਤੁੱਲਤਾ ਦੇਂਦੇ ਹਨ, ਕਿ ਇਸਨੂੰ ਫੇਰ ਪ੍ਰੇਮ ਦੀ ਬੂੰਦ ਮਿਲ ਜਾਂਦੀ ਹੈ ਤਾਂ ਬੁੱਧੀ ਫੇਰ ਟਿਕ ਜਾਂਦੀ ਹੈ, ਉਹ ਪ੍ਰੇਮ ਵਿਚ ਟਿਕੀ ਬੁੱਧੀ ਫੇਰ ਅਮੋਲਕ ਹੋ ਜਾਂਦੀ ਹੈ।

ਦੋਹਰਾ: ਸ੍ਵਾਂਤਿ ਬੂੰਦ ਜਬ ਪ੍ਰੇਮ ਦੀ ਪਰਸੀ* ਤਿਹਂ ਕੋ ਆਇ।
ਹੁਇ ਅਡੋਲ ਤਬ ਬੈਸਹੀ ਨਹਿਂ ਇਤ ਉਤ ਕੋ ਧਾਇ ॥੮੬॥

ਅਰਥ: (ਇਸ ਹਾਲ ਵਿਚ) ਜਦ ਪ੍ਰੇਮ ਦੀ ਸ੍ਵਾਂਤੀ ਬੂੰਦ ਉਸ ਨੂੰ ਆ ਕੇ ਛੁਹ ਜਾਏ ਤਦ (ਤਤਛਿਨ ਉਹ) ਅਡੋਲ ਹੋਕੇ ਬੈਠ ਜਾਂਦੀ ਹੈ, (ਫਿਰ) ਇਧਰ ਉਧਰ ਨਹੀਂ ਧਾਉਂਦੀ (ਭਾਵ ਏਹ ਕਿ ਚਿਤ ਬ੍ਰਿਤੀ ਏਕਾਗ੍ਰ ਹੋ ਕੇ ਆਪੇ ਵਿਚ ਟਿਕ ਜਾਂਦੀ ਹੈ)।

ਚੌਪਈ: ਸਾਕਤ ਖਰ ਨਹਿਂ ਮੱਜਨ ਕਰਿਹੀਂ।
ਬਿਸ਼ੈ ਠੌਰ ਦੁਰਗੰਧਹਿ ਫਿਰਹੀਂ।
ਜਿਉਂ ਕਿਉਂ ਤਿਹ ਬਨੁ ਜਾਇ ਸੰਜੋਗੁ।
ਹੋਤਿ ਗੁੜਾਕਾ ਤਿਨ ਤਨੁ ਰੋਗੁ ॥੮੭॥

ਸਾਕਤ=ਟੁੱਟੇ ਹੋਏ, ਵਾਹਿਗੁਰੂ ਤੋਂ ਜਿਨਾਂ ਦੀ ਲਿਵ ਟੁੱਟੀ ਹੋਈ ਹੈ। ਈਸ਼੍ਵਰ ਵਿਮੁਖ। [ਅ: ਸਾਕ਼ਤ]

ਖਰ-ਖੋਤਾ।ਫਾ: ਖ਼ਰ]। ਬਿਸ਼ੈ ਠੌਰ=ਵਿਸ਼ੇ ਵਿਕਾਰਾਂ ਦੀ ਥਾਂ।

ਦੁਰਗੰਧਹਿ=ਦੁਰਗੰਧੀ ਵਾਲੀ ਥਾਂ, ਭਾਵ ਅਰੂੜੀਆਂ ਤੇ।

---

* *ਪਾਠਾਂਤ੍ਰ-ਪਰਸੈ-ਬੀ ਹੈ।

ਗੁੜਾਕਾ=ਨੀਂਦ। [ਸੰਸ. ਗੁਡਾਕਾ]

ਅਰਥ: (ਪਰੰਤੂ) ਸਾਕਤ (ਪੁਰਖ) ਖੋਤੇ (ਸਮਾਨ ਹਨ ਉਹ ਇਸ ਗੁਰ ਕੀਰਤੀ ਰੂਪੀ ਨਦੀ ਵਿਚ) ਇਸ਼ਨਾਨ ਨਹੀਂ ਕਰਦੇ, (ਓਹ ਜਿਵੇਂ ਖੋਤਾ ਦੁਰਗੰਧੀ (ਵਾਲੀ ਥਾਂ ਫਿਰਦਾ ਹੈ ਤਿਵੇਂ) ਵਿਸ਼ੇ ਵਿਕਾਰ ਵਾਲੀਆਂ ਥਾਂਵਾਂ ਤੇ ਫਿਰਦੇ ਹਨ, (ਭਲਾ ਜੇ) ਕਿਸੇ ਨਾ ਕਿਸੇ ਤਰ੍ਹਾਂ ਉਨ੍ਹਾਂ ਨੂੰ (ਗੁਰਕੀਰਤੀ ਸੁਣਨ ਦਾ) ਸੰਜੋਗ ਬਣ (ਹੀ) ਜਾਵੇ (ਤਦ) ਉਨ੍ਹਾਂ ਦੇ ਸਰੀਰ ਨੂੰ (ਉਸ ਵੇਲੇ) ਨੀਂਦ ਦਾ ਰੋਗ ਲਗ ਜਾਂਦਾ ਹੈ।

ਭਾਵ: ਜੇ ਕਿਸੇ ਨਾ ਕਿਸੇ ਤਰ੍ਹਾਂ ਸੰਜੋਗ ਬਣ ਜਾਏ, ਭਾਵ ਕਿਸੇ ਕਾਰਣ ਸਾਕਤ ਲੋਗ ਸਤਿਸੰਗ ਵਿਚ ਆ ਹੀ ਜਾਣ ਤਾਂ ਸੌਂ ਜਾਂਦੇ ਹਨ, ਗੁਰੂ ਜਸ ਫੇਰ ਬੀ ਸੁਣਨੋਂ ਰਹਿ ਜਾਂਦੇ ਹਨ।

ਸੋਰਠਾ: ਸਰਿਤਾ ਤਟ ਸਤਿਸੰਗ, ਪਾਇ ਨ ਸ਼੍ਰਵਨ ਸ਼ਨਾਨ ਭਾ।
ਗੁਰ ਜਸੁ ਗੂੜ੍ਹਉ ਰੰਗ, ਰੰਗਜੋ ਨ ਮਨ ਦਹਦਿਸਿ ਫਿਰਜੋ ॥੯੮॥

ਸਰਿਤਾ=ਨਦੀ। ਤਟ=ਕਿਨਾਰਾ। ਭਾਵ, ਘਾਟ।

ਪਾਇ=ਪਾਕੇ, ਅੱਪੜ ਕੇ। ਨ...ਸ਼ਨਾਨ ਭਾ=ਇਸ਼ਨਾਨ ਨਾ ਪ੍ਰਾਪਤ ਹੋਇਆ। ਫਿਰਜੋ=ਮਨ ਫਿਰਿਆ, ਭਾਵ ਭਟਕਿਆ।

ਇਹ ਸੋਰਠਾ ਪਿਛਲੇ ਕਹੇ ਗੁੜਾਕੂਆਂ ਲਈ ਹੈ ਕਿ ਸਤਿਸੰਗ ਵਿਚ ਅੱਪੜਕੇ ਬੀ ਲਾਭ ਨਾ ਹੋਯਾ, ਸਗੋਂ ਮਨ ਸੁਪਨਿਆਂ ਵਿਚ ਭਟਕਦਾ ਫਿਰਿਆ।

ਪਰ ਹੋ ਸਕਦਾ ਹੈ ਕਿ ਕਵਿ ਜੀ ਨਿਜ ਮਨ ਨੂੰ ਸੰਬੋਧਨ ਕਰਦੇ ਹੋਣ ਕਿ ਤੂੰ ਸਤਿਸੰਗ ਤੋਂ ਗੁਰੂ ਜਸ ਨਾਲ ਉੱਜਲਤਾ ਤੇ ਪ੍ਰੇਮ ਪ੍ਰਾਪਤ ਨਹੀਂ ਕੀਤੇ।

ਅਰਥ: (ਗੁਰ ਕੀਰਤੀ ਰੂਪੀ) ਨਦੀ ਦੇ ਸਤਿਸੰਗ (ਰੂਪੀ) ਘਾਟ (ਤੇ) ਅੱਪੜਕੇ (ਗੁਰੂ ਯਸ਼) ਸੁਣ ਲੈਣ (ਰੂਪੀ) ਇਸ਼ਨਾਨ ਪ੍ਰਾਪਤ ਨਾ ਹੋਇਆ, (ਨਾ ਹੀ ਮਨ) ਗੁਰੂ ਜਸ ਦੇ (ਪ੍ਰੇਮ ਰੂਪੀ) ਗੂੜ੍ਹੇ ਰੰਗ (ਨਾਲ) ਰੰਗਿਆ ਗਿਆ, (ਸਗੋਂ) ਮਨ ਦਸੋ ਦਿਸ਼ਾ (ਵਿਚ ਭਟਕਦਾ) ਫਿਰਿਆ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮੰਗਲਾ ਚਰਨ, ਨਾਮ ਮਹਿਮਾ ਬਰਨਨੰ' ਨਾਮ ਪ੍ਰਥਮੋ ਧਯਾਇ* ॥੧॥

ਇਤਿ=ਸਮਾਪਤ ਹੋਇਆ। ਪੂਰਬਾਰਧ=ਪਹਿਲਾ ਅੱਧਾ ਹਿੱਸਾ।

---

*ਲਿਖਤ ਦੇ ਇਕ ਨੁਸਖੇ ਵਿਚ ਪਾਠ ਹੈ:-ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ, ਨਾਨਕ ਪ੍ਰਕਾਸ਼ੇ, ਪੂਰਬਾਰਧੇ, ਮੰਗਲਾ ਚਰਨ ਨਾਮ ਮਹਿਮਾ ਬਰਨਨੰ ਨਾਮ ਪ੍ਰਥਮੋ ਅੰਸੂ।

ਇਸ ਤੋਂ ਜਾਪਦਾ ਹੈ ਕਿ ਲੇਖਕ ਜੀ ਸ਼੍ਰੀ ਗੁਰ ਨਾਨਕ ਪ੍ਰਕਾਸ਼ ਨੂੰ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਸ਼ਾਮਲ ਕਰ ਰਹੇ ਹਨ, ਪਤਾ ਨਹੀਂ ਇਹ ਕਿਸੇ ਲਿਖਾਰੀ ਦਾ ਯਤਨ ਹੈ ਯਾ ਕਰਤਾ ਜੀ ਨੇ ਆਪ ਗੁਰ ਪ੍ਰਤਾਪ ਸੂਰਜ ਗ੍ਰੰਥ ਮੁਕਾਕੇ ਸ਼੍ਰੀ ਗੁਰ ਨਾਨਕ ਪ੍ਰਕਾਸ਼ ਨੂੰ ਵਿਚ ਸ਼ਾਮਲ ਕੀਤਾ ਹੈ। ਕਿਵੇਂ ਹੋਵੇ, ਸ਼੍ਰੀ ਗੁਰ ਪ੍ਰਤਾਪ ਸੂਰਜ ਵਿਚ ਸ਼੍ਰੀ ਗੁਰ ਨਾਨਕ ਪ੍ਰਕਾਸ਼ ਦਾ ਸ਼ਾਮਲ ਕਰਨਾ, ਗ੍ਰੰਥ ਦੀ ਆਯੂ ਬ੍ਰਿਧੀ ਲਈ ਬੜਾ ਲਾਭਦਾਇਕ ਹੈ। ਸ਼੍ਰੀ ਗੁਰ ਨਾਨਕ ਪ੍ਰਕਾਸ਼ ਨੂੰ ਜੋ ਦੋ ਹਿੱਸਿਆਂ ਵਿਚ ਵੰਡਿਆ ਹੈ ਇਸ ਵਿਚ ਭੀ ਗ਼ਾਲਬਨ ਇਹੋ ਮੁਰਾਦ ਹੈ, ਦਿਨ ਦਾ ਪਹਿਲਾ ਹਿੱਸਾ ਪੂਰਬਾਰਧ ਤੇ ਪਿਛਲਾ ਹਿੱਸਾ ਉਤ੍ਰਾਰਧ ਕਹੀਦਾ ਹੈ। ਗੋਯਾ ਨਾਨਕ ਪ੍ਰਕਾਸ਼ ਵਿਚ ਗੁਰੂ ਰੂਪੀ ਸੂਰਜ ਚੜਿਆ ਹੈ, ਤੇ ਇਸਨੂੰ ਸੂਰਜ ਉਦੈ ਦਿਨ ਮਿਥਕੇ ਦੋ ਹਿੱਸੇ ਕੀਤੇ ਹਨ, ਅੱਗੋਂ ਉਸੇ ਸੂਰਜ ਤੋਂ ਬਣੀਆਂ ਰਾਸ਼ੀਆਂ, ਰੁੱਤਾਂ ਤੇ ਐਨ ਪਦ ਵਰਤੇ ਹਨ। ਪਰੰਤੂ ਸ਼੍ਰੀ ਗੁਰ ਨਾਨਕ ਪ੍ਰਕਾਸ਼ ਦੇ ਹਿੱਸਿਆਂ ਨੂੰ-ਅਧਯਾਯ-ਕਿਹਾ ਹੈ ਤੇ ਰਾਸਾਂ ਰੁੱਤਾਂ ਐਨਾਂ ਦੇ ਹਿੱਸਿਆਂ ਨੂੰ-ਅੰਸੂ-ਕਿਹਾ ਹੈ।

ਬਰਨਨੰ=ਵਰਣਨ। ਪ੍ਰਥਮੋ=ਧਜਾਇ=ਪਹਿਲਾ ਅਧਜਾਯ।

ਅਰਥ: ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ ਦੇ ਪਹਿਲੇ ਅੱਧੇ (ਹਿੱਸੇ ਦਾ) ਪਹਿਲਾ ਅਧਜਾਯ ਜਿਸਦਾ ਨਾਮ 'ਮੰਗਲਾ ਚਰਨ, ਨਾਮ ਮਹਿੰਮਾ ਵਰਣਨ' ਹੈ, ਸਮਾਪਤ ਹੋਇਆ।

## ਅਧਯਾਯ ਦੂਜਾ

## ੨. [ਮੰਗਲ। ਪੱਤ੍ਰੀ ਲਿਆਉਣੀ, ਬਾਲੇ ਦਾ ਗੁਰੂ ਅੰਗਦ ਜੀ ਨੂੰ ਮਿਲਣਾ]

੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩

ਸ੍ਵੈਯਾ: ਬਲਵੰਡ ਬਡੇ ਭੁਜਦੰਡ ਪ੍ਰਚੰਡ,
ਅਖੰਡ ਅਦੰਡ ਕਰੇ ਖਲ ਖੰਡਾ।
ਰਨਮੰਡ ਉਮੰਡ ਘਮੰਡਿਤ ਚੰਡਿ,
ਅਖੰਡਲ ਕੇ ਅਰਿ ਕੀਨ ਬਿਹੰਡਾ।
ਕਰ ਹੇਰਿ ਕੁਵੰਡਹ ਤੁੰਡਹ ਪੰਡੁ,
ਭਗੇ ਜਸ ਮੰਡਨ ਕਾ ਬ੍ਰਹਮੰਡਾ।
ਸਿਧਿਦਾ ਨਿਧਿਦਾ ਰਿਧਿਦਾ ਬੁਧਿਦਾ
ਜੁਧ ਮੱਧ ਸਹਾਇਸਦਾ ਭਵਮੰਡਾ ॥੧॥

ਬਲਵੰਡ=ਬਲਵੰਤ=ਬਲਵਾਨ।

ਭੁਜਦੰਡ=ਡੰਡੇ ਵਰਗੀਆਂ ਮਜ਼ਬੂਤ ਬਾਹਾਂ। (ਅ) ਬਾਹਾਂ ਦੇ ਡੌਲੇ।

ਪ੍ਰਚੰਡ=ਤੇਜ ਵਾਲੇ। ਅਖੰਡ=ਅਟੁੱਟ, ਜੋ ਭੱਜ ਨ ਸੱਕਣ।

ਅਦੰਡ=ਅ+=ਦੰਡ=ਜਿਨ੍ਹਾਂ ਨੂੰ ਦੰਡ ਨਾ ਦਿੱਤਾ ਜਾ ਸਕੇ, ਨਿਰਭੈ।

ਖਲ=ਮੂਰਖ। ਖੰਡਾ=ਖੰਡ ਦਿੱਤੇ, ਟੋਟੇ ਕਰ ਸਿੱਟੇ, ਨਾਸ਼ ਕੀਤੇ।

ਰਣਮੰਡ=ਰਣ+ਮੰਡ=ਮੈਦਾਨ ਜੰਗ ਸਜੇ ਹੋਏ ਵਿਚ। ਰਣ ਤੱਤੇ ਯਾ ਰਣ ਮੱਤੇ ਵਿਚ। ਉਮੰਡ=ਜੋਸ਼ ਨਾਲ।

ਘਮੰਡਿਤ=ਘਮੰਡ ਵਿਚ ਆ ਕੇ, ਭਾਵ ਰਣ ਵਿਚ ਵੈਰੀ ਨੂੰ ਵੰਗਾਰਕੇ (ਮਾਰਨਾ) ਵੰਗਾਰਕੇ।

ਚੰਡ=ਇੱਕ ਦੈਂਤ ਜਿਸਨੂੰ ਦੇਵੀ ਨੇ ਮਾਰਿਆ ਸੀ। (ਅ) ਚੰਡਿ, ਚੰਡੀ=ਚੰਡਿਕਾ ਦੇਵੀ। ਰਾਖਸ਼ਾਂ ਨੂੰ ਮਾਰਨ ਵਾਲਾ ਦੇਵੀ ਦਾ ਰੂਪ। ਸ਼ਕਤੀ।

ਅਖੰਡਲ=ਆਖੰਡਲ=ਇੰਦ੍ਰ*। ਅਰਿ=ਵੈਰੀ।

ਬਿਹੰਡਾ=[ਸੰਸ: ਵਿਘਟਨ, ਵਿਹਨਨੰ। ਪ੍ਰਾਕ੍ਰਿਤ, ਬਿਹੰਡਨ]=ਟੋਟੇ ਟੋਟੇ ਕਰ ਸਿਟਣੇ, ਮਾਰ ਦੇਣਾ, ਪ੍ਰਾਜੈ ਕਰਨਾ।

ਕਰ=ਹੱਥ। ਹੇਰਿ=ਦੇਖਕੇ।

ਕੁਵੰਡਹ=ਧਨੁਖ। [ਸੰਸ: ਕੋਦੰਡ, ਹਿੰਦੀ, ਕੁਬੰਡ]।

ਤੁੰਡਹ=ਤੁੰਡ-ਮੂੰਹ।

ਪੰਡੁ-ਪਾਂਡੂ ਰੰਗ ਦੇ, ਪੀਲੇ, ਪਿੱਲੇ। ਮੂੰਹ ਪੀਲਾ ਹੋਣਾ, ਭੈ ਖਾਣਾ ਹੈ।

ਮੰਡਨਭਾ=ਅਸਥਾਪਨ ਹੋਇਆ, ਫੈਲਿਆ ਹੋਇਆ।

ਬ੍ਰਹਮੰਡਾ=ਜਗਤ ਵਿਚ।

ਸਿਧਿ ਦਾ ਨਿਧਿ ਦਾ ਰਿਧਿ ਦਾ ਬੁਧਿ ਦਾ=ਸਿਧਿ, ਨਿਧਿ, ਰਿਧੀ ਤੇ ਬੁੱਧੀ ਦਾ ਦਾਤਾ। ਨਿਧੀਆਂ ਤੇ ਸਿਧੀਆਂ ਲਈ ਵੇਖੋ ਪਹਿਲੇ ਅਧ੍ਯਾਯ ਦੇ ੧੭ਵੇਂ ਛੰਦ ਦੇ ਪਦਾਰਥ।

---

*ਅਖੰਡਲ=ਅਟੁੱਟ। ਪਰ ਏਥੇ ਮਰਾਦ ਆਖੰਡਲ ਤੋਂ ਹੈ।

ਰਿਧਿ=ਖੁਸ਼ਹਾਲੀ। ਕਿਸੇ ਸ਼ੁਭ ਵਸਤੂ ਦੀ ਅਮੁੱਖ ਪ੍ਰਾਪਤੀ। ਪਿੱਛੇ ਜੁੱਧ ਦੇ ਗੁਣ ਗਿਣੇ ਹਨ; ਹੁਣ ਬੁੱਧਿ ਦਾਤਾ ਅਰਥਾਤ ਵਿਦ੍ਯਾ ਆਦਿਕ ਗੁਣ ਗਿਣੇ ਹਨ ਤੇ ਵਿਦ੍ਯਕ ਕੰਮਾਂ ਵਿਚ ਸਿਧਿ (ਕਾਮਯਾਬੀ) ਦੇਣ ਵਾਲੇ ਗੁਣ ਕਹੇ ਹਨ।

ਭਵਮੰਡਾ=ਭਵ।ਭਯ]=ਡਰ। ਮੰਡਾ।ਮਰਦਨ ਤੋਂ]=ਮਲ ਸਿੱਟਣ ਵਾਲੀ। (ਅ)- ਭਵ=ਸਾਗਰ। ਮੰਡਾ।ਮੰਡਨੰ]=ਸੰਵਾਰ ਦੇਣ ਵਾਲੀ। ਭੂਸ਼ਿਤ ਕਰਨ ਵਾਲੀ। ਸੰਸਾਰ ਨੂੰ ਵਿਦ੍ਯਾ ਆਦਿ ਸੁੰਦਰਤਾਈਆਂ ਨਾਲ ਭੂਸ਼ਿਤ ਕਰਨ ਵਾਲੀ।

ਭਵਮੰਡਾ=ਦਾ ਅਰਥ ਜਗਤ ਰਚਨ ਵਾਲੀ ਬੀ ਹੋ ਸਕਦਾ ਹੈ, ਪਰ ਉਹ ਏਥੇ ਅਪ੍ਰਸੰਗਕ ਹੈ।

ਅਰਥ: ਤੇਜਵਾਨ, ਬਲਵਾਨ (ਤੇ) ਵੱਡੇ (ਹਨ) ਬਾਹਵਾਂ ਦੇ ਡੌਲੇ (ਜਿਸਦੇ ਅਤੇ ਜਿਸਨੇ) ਨਾ ਖੰਡੇ ਜਾ ਸਕਣ ਵਾਲੇ ਨਿਰਭੈ ਮੂਰਖ ਖੰਡ ਸਿੱਟੇ*। (ਉਸ) ਸ਼ਕਤੀ ਨੇ ਰਣ ਤੱਤੇ (ਵਿਚ) ਉਮੰਡ ਕੇ ਤੇ ਵੰਗਾਰ ਕੇ ਇੰਦ੍ਰ ਦੇ ਵੈਰੀਆਂ ਨੂੰ ਪ੍ਰਾਜੈ ਕੀਤਾ। (ਉਸਦੇ) ਹੱਥਾਂ (ਵਿਚ) ਧਨੁਖ ਦੇਖ ਕੇ (ਵੈਰੀਆਂ ਦੇ) ਮੂੰਹ ਪੀਲੇ (ਹੋ ਗਏ ਤੇ ਭੈ ਖਾ ਕੇ) ਨੰਸ ਗਏ, ਬ੍ਰਹਮੰਡ (ਵਿਚ ਫਿਰ ਜਿਸਦਾ) ਜਸ ਹੋਇਆ। (ਉਹ ਹੀ ਹੈ) ਸਿੱਧੀ ਨਿੱਧੀ ਰਿੱਧੀ (ਤੇ) ਬੁੱਧੀ ਦੀ ਦਾਤਾ, ਜੁੱਧ ਵਿਚ ਸਹਾਇਕ (ਅਤੇ) ਸਦਾ ਸੰਸਾਰ ਨੂੰ ਭੂਸ਼ਿਤ ਰੱਖਣ ਵਾਲੀ।

ਭਾਵ: ਏਹ ਮੰਗਲ ਫੇਰ ਸ਼ਾਰਦਾ ਦਾ ਹੈ, ਪਿਛਲੇ ਅਧ੍ਯਾਯ ਵਿਚ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ ਦੇ ਸਾਰੇ ਮੰਗਲ ਕਰ ਆਏ ਹਨ। ਏਥੇ ਕੇਵਲ ਦੂਜੇ ਅਧ੍ਯਾਯ ਦਾ ਮੰਗਲ ਕਰਦੇ ਹਨ। ਪਹਿਲਾਂ ਇਥੇ ਸ਼ਾਰਦਾ ਦਾ ਆਵਾਹਨ ਕੀਤਾ ਹੈ, ਅਗਲੇ ਦੋਹੇ ਵਿਚ ਸੰਤਾਂ ਦਾ ਤੇ ਇਸਤੋਂ ਅਗਲੀ ਚੌਪਈ ਵਿਚ ਸਤਿਗੁਰੂ ਜੀ ਦਾ ਮੰਗਲ, ਤੇ ਉਨ੍ਹਾਂ ਅੱਗੇ ਅਰਦਾਸ ਹੈ ਕਿ ਮੇਰੇ ਇਸ ਉੱਦਮ ਨੂੰ ਨਿਰਵਿਘਨ ਸਮਾਪਤ ਕਰ ਦੇਣ।

ਕਵਿ ਜੀ ਇਕ ਜੰਗਜੂ ਤੇ ਨਰ ਸੁਭਾਵ ਕੌਮ ਦੇ ਗੁਣੀ ਹੋਣ ਕਰਕੇ ਸ਼ਾਰਦਾ ਨੂੰ ਜੁੱਧ ਜੰਗ ਦਾ ਸਹਾਯਕ, ਜਲਾਲ ਤੇ ਜਮਾਲ ਦੋਹਾਂ ਸੁੰਦਰਤਾ ਵਾਲੀ ਫ਼ਰਜ਼ ਕਰਕੇ ਅਖ਼ੀਰਲੀ ਤੁਕ ਵਿਚ ਕਹਿੰਦੇ ਹਨ:- ਸਿਧਿ ਨਿਧਿ ਰਿਧਿ ਬੁਧਿ ਦੀ ਦਾਤਾ ਹੈ। ਜੇ ਕੋਈ ਇਨ੍ਹਾਂ ਵਸਤਾਂ ਦਾ ਜਗਤ ਵਿਚੋਂ ਨਾਸ਼ ਕਰੇ ਤਾਂ ਜੁੱਧ ਜੰਗ ਕਰਕੇ ਖਲਾਂ ਦਾ ਨਾਸ਼ ਕਰਕੇ ਫੇਰ ਵਿਦਯਾ ਆਦਿ ਨਾਲ ਜਗਤ ਨੂੰ ਸਦਾ ਭੂਸ਼ਤ ਰਖਦੀ ਹੈ।

ਵਿਸਥਾਰ ਵਾਸਤੇ ਪਹਿਲੇ ਅਧ੍ਯਾਯ ਦੇ ਕਬਿੱਤ ਅੰਕ ੨ ਦਾ ਟੀਕਾ ਤੇ ਭਾਵ ਪੜ੍ਹੋ।

ਦੋਹਰਾ: ਬੰਦੌਂ ਸੰਤ ਸੰਦੋਹਿ ਪਦ,
ਜਿਨਤੇ ਹੋਤਿ ਉਧਾਰ।
ਜਮ ਤਮ ਸਮ ਤਿਹ ਤਰਨਿ ਸੇ,
ਭ੍ਰਮ ਘਨ ਬਾਤ ਬਿਚਾਰ ॥੨॥

ਸੰਦੋਹਿ-ਸੰਗਤ, ਇਕੱਤ੍ਰਤਾ, ਇਕੱਠ, ਸਮਾਜ, ਸਾਰੇ,ਸਮੂਹ। [ਸੰਸ: ਸਂਦੋਹ]
ਉਧਾਰ=ਕਲ੍ਯਾਣ, ਮੁਕਤੀ। ਜਮ=ਯਮ। ਤਮ=ਹਨੇਰਾ।
ਤਰਨਿ=ਤਰਣਿ=ਸੂਰਜ। (ਅ) ਤਰਣ-ਜਹਾਜ਼, ਬੇੜਾ।

*ਐਉਂ ਬੀ ਅਰਥ ਢੁਕਦਾ ਹੈ:-(ਜਿਸ ਸ਼ਕਤੀ ਨੇ) ਵਡੇ ਬਲਵਾਨ (ਤੇ) ਤੇਜਵਾਨ ਡੰਡੇ ਵਰਗੀਆਂ ਭੁਜਾਂ ਵਾਲੇ ਮੂਰਖਾਂ ਨੂੰ, (ਜੋ) ਨਾ ਖੰਡੇ ਜਾਣ ਵਾਲੇ (ਤੇ) ਨਾ ਸੋਧੇ ਜਾ ਸਕਣ ਵਾਲੇ (ਸਨ,) ਖੰਡ ਸਿੱਟਿਆ।

ਘਨ=ਬੱਦਲ। ਬਾਤ=ਵਾਤ-ਹਵਾ, ਪੌਣ, ਹਨੇਰੀ।

ਅਰਥ: (ਉਨ੍ਹਾਂ) ਸਮੂਹ ਸੰਤਾਂ ਦੇ ਚਰਨਾਂ ਨੂੰ (ਮੈਂ) ਮੱਥਾ ਟੇਕਦਾ ਹਾਂ, ਜਿਨ੍ਹਾਂ ਤੋਂ (ਮਨੁੱਖ ਜਨਮ ਦਾ) ਉਧਾਰ ਹੁੰਦਾ ਹੈ। ਜਮ ਹਨੇਰੇ ਦੇ ਸਮਾਨ (ਹੈ) ਉਸ (ਲਈ ਓਹ ਸੰਤ) ਸੂਰਜ ਸਮਾਨ (ਹਨ ਅਤੇ) ਭ੍ਰਮ (ਰੂਪੀ) ਬੱਦਲਾਂ (ਨੂੰ ਉਡਾ ਦੇਣ ਲਈ ਉਨ੍ਹਾਂ ਨੂੰ) ਹਵਾ (ਸਮਾਨ) ਸਮਝ ਲਓ।

ਭਾਵ: ਹਵਾ ਬੱਦਲਾਂ ਨੂੰ ਉਡਾ ਲਿਜਾਂਦੀ ਹੈ, ਸੂਰਜ ਹਨੇਰੇ ਨੂੰ ਦੂਰ ਕਰਦਾ ਹੈ। ਤਿਵੇਂ ਉਨ੍ਹਾਂ ਸੰਤਾਂ ਦੀ ਸੰਗਤ ਜੋ

'ਆਪਿ ਮੁਕਤੁ ਮੁਕਤੁ ਕਰੈ ਸੰਸਾਰੁ।'

ਗਉ: ਸੁਖ: ਮ: ੫]

ਦਾ ਗੁਣ ਰੱਖਦੇ ਹਨ, ਮਨ ਤੋਂ ਭ੍ਰਮ ਤੇ ਜਮ ਦਾ ਭੈ ਦੂਰ ਕਰਦੇ ਹਨ। ਐਸੇ ਸਾਰੇ ਸੰਤਾਂ ਨੂੰ ਨਮਸਕਾਰ ਕਰਦਾ ਹਾਂ।

ਚੌਪਈ: ਮੋਰ ਮਨੋਰਥ ਭਯੋ ਜਹਾਜੁ।
ਸਿੰਧੁ ਜਿ ਬਿਘਨ ਅਥਾਹਿ ਸਮਾਜੁ।
ਕਰਨਧਾਰ ਕਰਿਹੀ ਗੁਰ ਕਰੁਨਾ।
ਤਬ ਪਹੁੰਚੋਂ ਤਟਿ ਕਰਿ ਤਿਨ ਪਰਨਾ ॥੩॥

ਮਨੋਰਥ=ਮਨ ਦਾ ਅਰਥ-ਮੁਰਾਦ, ਮੁਦਆ। ਮਨੋਰਥ ਤੋਂ ਭਾਵ ਏਥੇ ਸ੍ਰੀ ਗੁਰ ਨਾਨਕ ਪ੍ਰਕਾਸ਼ ਰਚਣ ਦੀ ਚਾਹਨਾ ਤੋਂ ਹੈ।

ਜਹਾਜੁ=ਜਹਾਜ਼, ਬਹੁਤ ਵੱਡਾ ਬੇੜਾ ਜੋ ਸਮੁੰਦਰਾਂ ਤੋਂ ਮਾਲ ਤੇ ਆਦਮੀ ਆਦਿ ਲੈ ਤਰਦਾ ਹੈ ਤੇ ਪਾਰ ਉਰਾਰ ਆਂਦਾ ਜਾਂਦਾ ਹੈ[ਅਰਬੀ, ਜਹਾਜ਼]।ਸਿੰਧੁ=ਸਮੁੰਦਰ। ਸਮਾਜੁ=ਸਾਮਾਨ।

ਕਰਨਧਾਰ=ਮਲਾਹ। [ਸੰਸ. ਕਰਣਧਾਰ] ਕਰਣ=ਉਹ ਪੁਰਜ਼ਾ ਜਿਸ ਨਾਲ ਜਹਾਜ਼ ਸੇਧ ਬੰਨ੍ਹਕੇ ਟੋਰਿਆ ਜਾਵੇ।

ਧਰ=ਧਾਰਨ ਕਰਨ ਵਾਲਾ।

ਕਰੁਨਾ=ਕ੍ਰਿਪਾ, ਮੇਹਰ। [ਸੰਸ: ਕਰੁਣ, ਕਰੁਣਾ]। ਤਟਿ=ਕਿਨਾਰਾ।

ਪਰਨਾ=ਆਸਰਾ। [ਸੰਸ: ਪ੍ਰਣਯ]।

ਅਰਥ: ਮੇਰਾ ਮਨੋਰਥ (ਗ੍ਰੰਥ ਰਚਨ ਦਾ ਮਾਨੋ ਇਕ ਬੜੇ) ਸਮਾਜ (ਨਾਲ ਭਰਿਆ) ਜਹਾਜ਼ ਬਣ ਗਿਆ ਹੈ। ਵਿਘਨਾ (ਰੂਪੀ) ਅਥਾਹ ਸਮੁੰਦਰ ਹੈ। (ਜੇ) ਗੁਰੂ (ਰੂਪੀ) ਮਲਾਹ ਕ੍ਰਿਪਾ ਕਰਨਗੇ, ਤਦ (ਮੈਂ) ਉਨ੍ਹਾਂ ਦੇ ਆਸਰੇ ਨਾਲ (ਪਾਰਲੇ) ਕਿਨਾਰੇ ਅੱਪੜਾਂਗਾ।

ਭਾਵ: ਕਵਿ ਜੀ ਅਪਣੇ ਕੰਮ ਨੂੰ ਬੜਾ ਕਠਨ ਸਮਝ ਰਹੇ ਹਨ। ਉਸ ਦਾ ਰੂਪਕ ਸਮੁੰਦਰ ਵਿਚ ਠਿੱਲੇ ਜਹਾਜ਼ ਨਾਲ ਬੰਨ੍ਹਦੇ ਹਨ।

ਸਮੁੰਦਰੀ ਸਫਰ ਵਿਚ ਕਈ ਵਿਘਨ ਹੁੰਦੇ ਹਨ, ਉਨ੍ਹਾਂ ਤੋਂ ਬਚਾਉ ਸਿਆਣੇ ਮਲਾਹਾਂ ਦੇ ਹੱਥ ਹੁੰਦਾ ਹੈ ਤੇ ਵਧੇਰੇ ਉਸ ਮਲਾਹ ਦੇ, ਜੋ ਜਹਾਜ਼ ਦੇ ਉਸ ਪੁਰਜ਼ੇ ਤੇ ਕੰਮ ਕਰਦਾ ਹੈ, ਜੋ ਜਹਾਜ਼ ਦੀ ਸੇਧ ਬੰਨ੍ਹਦਾ ਹੈ। ਉਹ ਜਹਾਜ਼ ਨੂੰ ਚਿਟਾਨਾਂ ਨਾਲ ਟਕਰਾਉਣੋਂ ਬਚਾਉਂਦਾ ਤੇ ਟਿਕਾਣੇ ਅਪੜਾਉਂਦਾ ਹੈ। ਹੋਰ ਅਨੇਕ ਤਰ੍ਹਾਂ ਦੇ ਵਿਘਨ ਹੁੰਦੇ ਹਨ, ਸਤਿਗੁਰੂ ਦਾ ਪਰਨਾ ਲੈ ਕੇ ਉਨ੍ਹਾਂ ਦੀ ਮਿਹਰ ਤੇ ਤਕੀਆ ਰੱਖ ਕੇ ਆਪ ਪਾਰ ਪਹੁੰਚਣ ਦੀ ਅਰਥਾਤ ਅਪਣੇ ਛੋਹੇ ਕੰਮ ਦੀ ਨਿਰਵਿਘਨ ਸਮਾਪਤੀ ਦਾ ਨਿਰਭਰ ਰਖਦੇ ਹਨ।

ਪਦਾਂ ਦੀ ਅਰਥ ਵਿਚਾਰ ਇਹ ਰਸਤਾ ਵਧੇਰੇ ਦੇਂਦੀ ਹੈ ਕਿ ਭਾਈ ਸਾਹਿਬ ਜੀ ਦੀ ਆਸ਼ਾ ਹੈ 'ਮੇਰਾ ਮਨੋਰਥ ਸਮੁੰਦਰ ਵਿਚ ਜਹਾਜ਼ ਵਾਂਙੂ ਹੈ; ' ਅਰਥਾਤ ਕਠਨਤਾ ਵਾਲਾ ਕੰਮ ਹੈ, ਫੇਰ ਉਸ ਸਮੁੰਦਰੀ ਸਫਰ ਵਿਚ ਵਿਘਨਾ ਦਾ ਭੈ ਹੈ।

[ਬੇਨਤੀ]

ਤੁਮਰੋ ਨਾਮ ਨਿਬਾਹਹੁ ਲਾਜਾ।
ਕਰਹੁ ਗ੍ਰਿੰਥ ਪੂਰਨ ਸ਼ੁਭ ਕਾਜਾ।
ਤਵ ਕਰੁਨਾ ਬਿਨ ਅੱਖਰ ਏਕੂ।
ਨਹਿਂ ਉਪਜਤਿ ਮੁਝ ਰਿਦੈ ਬਿਬੇਕੂ ॥੪॥

ਦੋਹਰਾ: ਗੁਰੁ ਪਗ ਪ੍ਰੇਮ ਸਮੁੰਦਰ ਸਮ, ਸੁਧਾ ਪਰਦਿ ਕਵਿਤਾ ਸੁ।
ਸਿੱਖ ਬਿੰਦਾਰਿਕ ਪੀਵਹੀਂ, ਨਿੱਤ ਹ੍ਵੈ ਸੁਮਤਿ ਪ੍ਰਕਾਸ਼ ॥੫॥

ਨਾਮ=ਨਾਮ ਤੋਂ ਮੁਰਾਦ ਨਾਮ ਦੇ ਬਿਰਦ ਦੀ ਹੈ ਕਿ ਮੈਂ ਆਪਦਾ ਹਾਂ ਤੇ ਆਪਦਾ ਯਸ਼ ਗਾਉਣ ਲਗਾ ਹਾਂ।

ਨਿਬਾਹਹੁ ਲਾਜਾ=ਲਾਜ ਨਿਬਾਹੋ ਦਾ ਮਤਲਬ ਹੈ ਕਿ ਮੇਰੇ ਵਿਚ ਕੋਈ ਗੁਣ ਨਹੀਂ, ਮੈਂ ਤੁਹਾਡਾ ਜੁ ਹੋਯਾ, ਇਸ ਦੀ ਲਾਜ ਪਾਲੋ।

ਸ਼ੁਭ ਕਾਜਾ='ਸ਼ੁਭ' ਪਦ 'ਕਾਜ' ਦਾ ਵਿਸ਼ੇਸ਼ਣ ਹੈ, ਪਰੰਤੂ ਪੂਰਨ ਕਰੋ ਦਾ ਕ੍ਰਿਯਾ ਵਿਸ਼ੇਸ਼ਣ ਹੋ ਕੇ ਬੀ ਲਗਦਾ ਹੈ ਕਿ ਸ਼ੁਭ ਰੀਤੀ ਨਾਲ, ਭਾਵ ਨਿਰਵਿਘਨ ਸੰਪੂਰਣ ਕਰੋ। ਕਰੁਨਾ=ਕ੍ਰਿਪਾ।

ਬਿਬੇਕੂ=ਵਿਵੇਕ-ਗਿਆਨ, ਪਛਾਣ, ਸਿਆਣ, ਨਿਰਣੈ ਕਰ ਲੈਣ ਦੀ ਸ਼ਕਤੀ, ਨਿਰਣੈ ਕੀਤਾ ਹੋਯਾ ਸਿੱਟਾ। (ਅ) ਐਉਂ ਬੀ ਤੁਕਾਂ ਦਾ ਅਰਥ ਲਾਉਂਦੇ ਹਨ:-ਤੇਰੀ ਕਿਰਪਾ ਬਿਨਾ ਮੇਰੇ ਹਿਰਦੇ (ਵਿਚ) ਵਿਵੇਕ (ਤਾਂ ਕੀ) ਇਕ ਅੱਖਰ ਬੀ ਨਹੀਂ ਉਪਜ ਸਕਦਾ। (ੲ) ਤੇਰੀ ਕਿਰਪਾ ਬਿਨਾਂ ਮੇਰੇ ਰਿਦੇ ਵਿਚ ਇਕ ਅੱਖਰ ਦਾ ਗਿਆਨ ਨਹੀਂ ਉਪਜ ਸਕਦਾ।

ਸੁਧਾ=ਅੰਮ੍ਰਿਤ। ਪਰਦਿ=ਦਾਤਾ। [ਸੰਸ. ਪ੍ਰਦ=ਦਾਤਾ]।

ਕਵਿਤਾਸੁ=ਕਵਿਤਾ+ਸੁ=ਕਵਿਤਾ=ਸ਼ਾਇਰੀ, ਪਦਯ ਰਚਨਾ, ਮਨ ਦੇ ਭਾਵ ਆਦਕਾਂ ਨੂੰ ਰਮਣੀਕ ਤ੍ਰੀਕੇ ਨਾਲ ਛੰਦ ਵਿਚ ਕਹਿਣ ਦੀ ਮਤੀ। ਸੁ=ਉਹ; ਇਸ਼ਾਰਾ-ਸਮੁੰਦਰ-ਵਲ ਹੈ।

ਬਿੰਦਾਰਕ=ਵ੍ਰਿੰਦਾਰਕ=ਦੇਵਤਾ, ਅਮਰ ਜੀਵਨ ਵਾਲਾ। [ਸੰਸ: ਵ੍ਰਿੰਦਾਰਕ=ਸੁੰਦਰ, ਮਨੋਰੰਜਕ, ਉੱਤਮ, ਸ੍ਰੇਸ਼ਟ। ਦੇਵਤਾ]

ਸੁਮਤਿ=[ਸੁ=ਸ੍ਰੇਸ਼ਟ, ਮਤਿ=ਬੁਧੀ]। ਸ੍ਰੇਸ਼ਟਬੁਧੀ ਭਾਵ ਆਤਮ ਵਿਸ਼ੈਣੀਬੁਧੀ ਹੈ।

ਅਰਥ: (ਹੇ ਸਤਿਗੁਰੂ ਜੀ! ਤੁਹਾਨੂੰ) ਆਪਣੇ ਨਾਮ (ਦਾ ਬਿਰਦ ਹੈ, ਦਾਸ ਦੀ) ਲਾਜ ਨਿਬਾਹ ਦਿਓ, (ਮੇਰਾ ਇਹ) ਸ਼ੁਭ ਕੰਮ ਗ੍ਰੰਥ (ਰਚਣ ਦਾ) ਸੰਪੂਰਨ ਕਰ ਦਿਓ। (ਮੈਨੂੰ ਇਹ) ਗਯਾਨ (ਪੱਕਾ ਹੈ ਕਿ) ਆਪ ਦੀ ਕਿਰਪਾ ਬਿਨਾ ਇਕ ਇਕ ਅੱਖਰ (ਬੀ) ਮੇਰੇ ਹਿਰਦੇ (ਵਿਚੋਂ) ਨਹੀਂ ਉਪਜ ਸਕਦਾ। ਗੁਰਾਂ ਦੇ ਚਰਨਾਂ ਦਾ ਪ੍ਰੇਮ ਸਮੁੰਦਰ ਸਮਾਨ ਹੈ, ਉਹ (ਸਮੁੰਦਰ) ਕਵਿਤਾ (ਰੂਪੀ) ਅੰਮ੍ਰਿਤ ਦਾ ਦਾਤਾ ਹੈ। (ਜਿਸਨੂੰ) ਸਿੱਖ (ਰੂਪੀ) ਦੇਵਤੇ ਨਿੱਤ ਹੀ ਪੀਂਦੇ ਹਨ (ਜਿਸ ਤੋਂ ਉਨ੍ਹਾਂ ਦੇ ਹਿਰਦੇ ਵਿਚ) ਨਿਤ ਹੀ ਸੁਭ ਬੁੱਧੀ ਦਾ ਪ੍ਰਕਾਸ਼ ਹੁੰਦਾ ਹੈ।

ਸੂਚਨਾ: ਅੱਗੋਂ ਹੁਣ ਕਥਾ ਆਰੰਭ ਹੁੰਦੀ ਹੈ।

ਚੌਪਈ:
ਵਿਚ ਕਰਤਾਰਪੁਰੇ ਜਗਰਾਈ[1]।
ਸ੍ਰੀ ਅੰਗਦ ਕੋ ਦੀਨਿ ਬਡਾਈ।
ਅਪਨ ਕੀਨ ਸਚਖੰਡ ਪਯਾਨਾ[1]।
ਜੋਤਿ ਰੂਪ ਬਿਬ ਤਨ[1] ਪਲਟਾਨ ॥੬॥
ਜਿਉ ਅਧਿਪਤਿ[1] ਇਕ ਪੋਸ਼ਿਸ਼[2] ਤਜਿਕੈ[3]।
ਬੈਸਹਿ[1] ਸਭਾ ਦੁਤਿਯ[2] ਤਨ-ਸਜਿਕੈ[3]।
ਤਿਉ ਖਡੂਰ ਮਹਿਂ ਆਨ ਬਿਰਾਜੇ।
ਜਿਨ ਸਿਮਰਨਿ ਕਲਿ ਕਲਮਲ[1] ਭਾਜੇ ॥੭॥

[1]ਜਗਤ ਦੇ ਪਾਤਸ਼ਾਹ (ਗੁਰੂ ਨਾਨਕ ਦੇਵ ਜੀ) ਨੇ।
[1]ਚਲਾਣਾ।
[1]ਦੂਜਾ ਸਰੀਰ।
[1]ਰਾਜਾ। [2]ਪੁਸ਼ਾਕ। [3]ਉਤਾਰਕੇ।
[1]ਬੈਠੇ। [2]ਦੂਜੀ। [3]ਪਹਿਨਕੇ।
[1]ਕਲਿਜੁਗ ਦੇ ਪਾਪ।

ਦੋਹਰਾ:
ਤਖਤ ਬੈਠਿ ਅੰਗਦ ਗੁਰੂ
ਕੀਨ ਖਡੂਰ ਨਿਵਾਸ।
ਨਰਨ[1] ਉਧਾਰਨ ਕਾਰਨੇ
ਕਰਤਿ ਸੁ ਭਗਤਿ ਪ੍ਰਕਾਸ਼ ॥੮॥

[1]ਮਨੁੱਖਾਂ ਦੇ।

ਸ੍ਵੈਯਾ:
ਇਕ ਬਾਸੁਰ[1] ਆਸਨ ਡਾਸਿ[2] ਅਸੀਨ,[3]
ਸੁ ਧਯਾਨ ਬਿਖੈ ਗੁਰ ਅੰਗਦ ਹੋਏ।
ਗੁਰ ਨਾਨਕ ਕੇ ਪਦਪੰਕਜ[1] ਲੀਨ
ਨਿਰੰਤਰ[1] ਹੀ ਮੁਦ[2] ਲੋਚਨ ਕੋਏ।[3]
ਪੁਨ ਯੌਂ ਉਪਜੀ ਉਰ[1] ਬੀਚ ਬਿਚਾਰ
-ਸੁ ਕਿੰਕਰ[1] ਕੇ ਭ੍ਰਮ ਜਾਸ[2] ਬਿਗੋਏ[3]।
ਪਰਮੇਸੁਰ ਸ੍ਰੀ ਗੁਰ ਨਾਨਕ ਸੋ
ਜਿਨ† ਭੇਦ ਨ ਮੱਧ ਤਰੰਗਹ ਤੋਏ[1]- ॥੯॥

[1]ਦਿਨ। [2]ਡਾਹਕੇ। [3]ਬੈਠੇ।
[1]ਚਰਣ ਕਮਲਾਂ ਵਿਚ।
[1]ਇਕਰਸ। [2]ਬੰਦ (ਅ) ਖਿੜੇ। [3]ਅੱਖਾਂ ਦੇ ਕੋਏ।
[1]ਦਿਲ।
[1]ਦਾਸਾਂ ਭਾਵ ਸਿੱਖਾਂ ਦੇ। [2]ਜਿਨ੍ਹਾਂ (ਗੁਰੂ ਨਾਨਕ ਦੇਵ) ਨੇ। [3]ਭ੍ਰਮ ਦੂਰ ਕੀਤੇ।
[1]ਜਿਨ੍ਹਾਂ ਦਾ ਵਾਹਿਗੁਰੂ ਨਾਲ ਭੇਦ ਨਹੀਂ ਜੀਕੂੰ ਜਲ ਤੇ ਲਹਿਰਾਂ ਦਾ ਫਰਕ ਨਹੀਂ। †ਪਾਠਾਂਤ੍ਰ-ਜਿਮ।

ਸ੍ਵੈਯਾ:
ਚਿਤ ਪ੍ਰੀਤਿ ਕੀ ਰੀਤਿ ਚਿਤੈਂ[1] ਨਿਤ ਹੀ
-ਭਵ[1] ਮੈਂ ਭਵ[2] ਸ੍ਰੀ ਗੁਰੁ ਕੋ ਬਿਧਿ[3] ਲੀਨੋ?

[1]ਚਿਤਵਦੇ ਹਨ (ਦੂਜੇ ਗੁਰੂ ਜੀ)।
[1]ਸੰਸਾਰ। [2]ਜਨਮ। [3]ਕਿਸ ਤਰ੍ਹਾਂ।

ਪੁਨ ਬਾਲ ਜੁਵਾ ਕੇ[1] ਬਿਲਾਸ[2] ਜੇਊ — [1]ਜੁਆਨੀ ਦੇ। [2]ਕੌਤਕ ਬਚਨ, ਆਦਿ ਹਾਲ।
ਇਤਿਹਾਸ ਕਹੈ ਸਿਖ ਕੌਨ ਪ੍ਰਬੀਨੋ[1]? — [1]ਚਤੁਰ।
ਸਭਿ ਦੇਸ਼ ਬਿਦੇਸ਼ਨ[1] ਕੋ ਰਟਨੋ[2] — [1]ਦੇਸ਼ਾਂ ਪ੍ਰਦੇਸ਼ਾਂ। [2]ਫਿਰਨਾ।
ਕਟਨੋ ਕੁਟਿਲੰ[1] ਬਡ ਦੰਭ[2] ਜੁ ਕੀਨੋ। — [1]ਪਾਪ। [2]ਪਖੰਡ।
ਚਿਤ ਚਿੰਤਤਿ ਦੇਤਿ ਅਚਿੰਤਤਤਾ
ਜੋਊ ਬੈਸ ਇਕੰਤ ਗੁਰੂ ਰਸ ਭੀਨੋ- ॥੧੦॥

ਦੋਹਰਾ:
ਸ਼੍ਰੀ ਗੁਰ ਬਰ[1] ਸਰਬੱਗ[2] ਉਰ, — [1]ਸ਼੍ਰੇਸਟ। [2]ਅੰਤਰਜਾਮੀ
ਡਰ[1] ਹਰਿ[2] ਅਰੁ ਜੁਰ ਤੀਨ[3]। — [1]ਦਿਲ ਦਾ ਡਰ। [2]ਦੂਰ ਕਰਦੇ ਹਨ। [3]ਅਤੇ ਤਿੰਨੇ ਤਾਪ।
ਪਢਹਿ ਸੁਨਹਿ ਸਿਖ ਹੋਇ ਗਤਿ,[1] — [1]ਮੁਕਤ।
ਰਿਦੇ ਮਨੋਰਥ ਕੀਨ ॥੧੧॥

ਚੌਪਈ:
ਉਤ[1] ਬਾਲੇ ਸੰਧੂ ਸੁ ਵਿਚਾਰਾ। — [1]ਉਧਰ।
'ਸ਼੍ਰੀ ਨਾਨਕ ਭੇ ਹਰਿ ਅਵਤਾਰਾ।
ਨਿਜ[1] ਅਸਥਾਨ ਸੁ ਕੌਨ ਬਿਠਾਯੋ? — [1]ਆਪਣੇ।
ਤਿਸ ਦਰਸਨ ਜਿਯਰਾ[1] ਲਲਚਾਯੋ ॥੧੨॥ — [1]ਦਿਲ।
ਬਹੁ ਨਰ ਮਹਿਂ ਬੋਲਯੋ ਇਮ ਬਾਲਾ॥
ਇਕ ਸਿਖ[1] ਬਚ[2] ਭਾਖਯੋ[3] ਤਿਹ ਕਾਲਾ[4]। — [1]ਸਿਖ ਨੇ। [2]ਬਚਨ। [3]ਆਖਿਆ। [4]ਉਸ ਵਕਤ।
ਤਿਹਣ ਗੋਤ ਅੰਗਦ ਤਿਹ ਨਾਮੂ।
ਗੁਰਤ ਉਚਿਤ[1] ਭਯੋ ਅਭਿਰਾਮੂ[2] ॥੧੩॥ — [1]ਲਾਇਕ। [2]ਸੁੰਦਰ।

ਕਬਿੱਤ:
ਸ੍ਰੁਤ[1] ਸੁਨਿ ਬਾਲੇ ਬਾਤ, ਭਯੋ ਪੁਲਕਾਤ ਗਾਤ,[2] — [1]ਕੰਨੀਂ। [2]ਰੋਮ ਖੜੇ ਹੋ ਗਏ ਸਰੀਰ ਦੇ।
ਅੰਗ ਨ ਸਮਾਤਿ ਚਲਯੋ ਤਹਾ ਤਬ ਧਾਇ ਕੈ[1]। — [1]ਦੌੜਕੇ।
ਕਾਤਿਕ ਦਿਵਸ[1] ਪੁੰਨਯੋ, ਆਇ ਸੁ ਦਿਦਾਰ ਕੀਨੋ — [1]ਦਿਨ।

ਕਰੀ[1] ਕਰ[2] ਬੰਦ[3] ਅਭਿਬੰਦ[4] ਸੀਸ[5] ਨਾਇ ਕੈ[6]। — [1]ਕੀਤੀ। [2]ਹੱਥ। [3]ਜੋੜਕੇ। [4]ਨਮਸਕਾਰ। [5]ਸਿਰ। [6]ਨਿਵਾਕੇ।
ਦੇਖਤਿ ਮਗਨ ਭਯੋ ਆਵਨ ਸਫਲ ਕਿਯੋ
ਬੈਠਜੋ ਸੁਖ ਮਾਨ ਗੁਰ ਆਇਸੁ[1] ਕੋ ਪਾਇ ਕੈ। — [1]ਆਗਜਾ।
'ਸਤਿ ਕਰਤਾਰ' ਕੋ ਉਚਾਰਿ ਕੈ[1] ਬੂਝਤਿ[2] ਪੁਨ[3] — [1]ਗੁਰੂ ਅੰਗਦ ਜੀ) ਸਤਿ ਕਰਤਾਰ ਉਚਾਰਕੇ। [2]ਪੁੱਛਣ ਲੱਗੇ। [3]ਫਿਰ।
'ਕਿਤਹੂੰ ਤੇ[1] ਆਏ ਤੁਮ ਦੀਜੀਏ ਸੁਨਾਇਕੈ?' ॥੧੪॥ — [1]ਕਿਧਰੋਂ।

ਦੋਹਰਾ:

ਜਥਾਸ਼ਕਤ ਜੋ ਭੇਟ ਥੀ,
ਆਗੈ ਧਰੀ ਬਨਾਇ[1]। — [1]ਭਾਵ ਬਾਲੇ ਨੇ)।
ਪੁਨ ਬਾਲਾ ਬੋਲਤਿ ਭਯੋ,
ਬਿਨੈ ਬਚਨ ਮਹਿਂ ਪਾਇ ॥੧੫॥

ਚੌਪਈ:

'ਸ੍ਰੀ ਅੰਗਦ ਜੀ ਸੁਨਹੁ ਕ੍ਰਿਪਾਲਾ!
ਸੰਧੂ ਗੋਤ ਨਾਮ ਮੁਹਿ ਬਾਲਾ।
ਰਾਇ ਭੋਇ ਤਲਵੰਡੀ ਜੋਊ।
ਵਤਨ ਜਨਮ ਹਮਰਾ ਹੈ ਸੋਊ ॥੧੬॥
ਗੁਰ ਦਰਸ਼ਨ ਕੀ ਲਾਲਸ ਭੂਰੀ[1]। — [1]ਬਹੁਤੀ।
ਯਾਤੇ ਹੌਂ ਚਲ ਆਇ ਹਦੂਰੀ[1]। — [1]ਹਜੂਰੀ ਵਿਚ।
ਅਜਰ ਜਰਨ[1] ਉਰ[2] ਧੀਰਜ ਧਾਰੀ। — [1]ਅਜਰ ਨੂੰ ਜਰਨ ਵਾਲੇ। [2]ਦਿਲ।
ਸੁਨੀ ਆਪ ਕੀ ਮਹਿਮਾ ਭਾਰੀ ॥੧੭॥
ਕਹਿ ਸ੍ਰੀ ਅੰਗਦ 'ਤੁਮ ਗੁਰ ਕੋ ਹੈ?
ਕਰਹੁ ਉਚਾਰਨ ਨਿਜ ਮਤਿ[1] ਜੋ ਹੈ। — [1]ਸਿੱਧਾਂਤ।
ਮਧੁਰ ਬਚਨ ਸ਼ੁਭ ਮ੍ਰਿਦੁਲ ਸੁਭਾਊ।
ਬਿਸ਼ਿਯਨ[1] ਬਾਊ ਸਪਰਸ ਨ ਕਾਊ' ॥੧੮॥ — [1]ਵਿਕਾਰਾਂ ਦੀ।
ਹਾਥ ਬੰਦਿ[1] ਬੋਲਜੋ ਬਚ ਬਾਲਾ। — [1]ਹੱਥ ਜੋੜਕੇ।
'ਸਭਿ ਰਾਵਰ ਕੋ[1] ਗਜਾਤ[2] ਬਿਸਾਲਾ[3]। — [1]ਆਪਨੂੰ। [2]ਖਬਰ। [3]ਬਹੁਤੀ।
ਤਦਪਿ[1] ਜੁ ਤੁਮ ਪੂਛਨ ਅਨੁਸਾਰੀ। — [1]ਤਾਂ ਭੀ।

ਸੁਨਹੁ ਆਪ ਮੈਂ ਕਹੋਂ ਸੁਧਾਰੀ' ॥੧੯॥
ਸ੍ਰੀ ਨਾਨਕ ਜੀ ਮਮ ਗੁਰੁ ਪੂਰਨ।
ਕਲਿ ਕਲਮਲ ਰੁਜ[1] ਪਦ[2] ਰਜ[3] ਚੂਰਨ[4]। — [1]ਰੋਗ। [2]ਚਰਣ। [3]ਧੂੜੀ। [4]ਨਾਸ਼ ਕਾਰਕ।
ਦੰਭ[1] ਮਤੰਗਹਿ[2] ਕੋ[3] ਸਰਿ[4] ਕੇਸਰਿ[5]। — [1]ਪਖੰਡ ਰੂਪੀ। [2]ਹਾਥੀ। [3]ਨੂੰ। [4]ਬਰਾਬਰ। [5]ਸ਼ੇਰ ਦੇ।
ਭਾਉ ਭਗਤਿ ਕ੍ਰਿਖਿ[1] ਜਗਤ ਸੁ ਜਲਧਰ[2] ॥੨੦॥ — [1]ਖੇਤੀ। [2]ਬੱਦਲ।
ਸੁਨਿ ਸ੍ਰੀ ਅੰਗਦ ਬਚਨ ਉਚਾਰਯੋ।
'ਤੁਮ ਗੁਰ ਨਾਨਕ ਰੂਪ ਨਿਹਾਰਯੋ[1]। — [1]ਵੇਖਿਆ।
ਕਬ ਕੀ ਗੁਰ ਸਿੱਖੀ ਮਨ ਮਾਨੀ?
ਪਰਮ ਪ੍ਰੇਮ ਮਹਿਂ ਮਤਿ ਲਪਟਾਨੀ' ॥੨੧॥
ਬਾਲਾ ਬੋਲਯੋ 'ਸੁਨਹੁ ਦਯਾਲਾ।
ਤਿਨ ਕੇ ਸੰਗਿ ਰਹਯੋ ਚਿਰਕਾਲਾ।
ਤੀਨ ਬਰਖ ਤਨ ਬੈਸ ਵਡੇਰੀ।
ਬਾਲ[1] ਤਰੁਨ[2] ਬਯ[3] ਬਿਤੀ[4] ਬਤੇਰੀ ॥੨੨॥ — [1]ਬਾਲਪਨ। [2]ਜਵਾਨੀ। [3]ਉਮਰ। [4]ਗੁਜਰੀ।

ਦੋਹਰਾ:

ਦਹਦਿਸ਼ ਦਰਸ ਦਿਖਾਇਓ, ਦਯਾ ਦ੍ਰਿਸ਼ਿ ਕੋ ਦੇਖਿ।
ਨਿਕਟ ਰਹਿਤ ਤਿਨ ਚਰਨ ਹਮ, ਤਾਰਯੋ ਜਗਤ ਬਿਸੇਖ[1] ॥੨੩॥ — [1]ਬਹੁਤ ਸਾਰਾ।
ਦਯਾਐਨ[1] ਸੁਨਿ ਬੈਨ ਏ, ਦੈਨ ਭਗਤਿ ਨਿਜ ਦਾਸ। — [1]ਦਯਾ ਦਾ ਘਰ।
ਉਠ ਕਰਿ ਭੁਜ ਭਰਿ[1] ਗਰ[2] ਮਿਲੇ — [1]ਬਾਹਾਂ ਵਿਚ ਲੈ ਕੇ। [2]ਗਲ।
ਉਰ ਧਰਿ ਪਰਮ[1] ਹੁਲਾਸ ॥੨੪॥ — [1]ਬਹੁਤ।

ਚੌਪਈ:

ਬਹੁਰ[1] ਬਿਲੋਚਨ[2] ਮੁਚਾ[3] ਬਿਰਾਗਾ[4]। — [1]ਫੇਰ। [2]ਅੱਖਾਂ ਵਿੱਚੋਂ। [3]ਛੁਟਿਆ। [4]ਪ੍ਰੇਮ ਦਾ ਜਲ।
ਕਰਿ ਉਰ[1] ਚਰਨਨ ਬਰ[2] ਅਨੁਰਾਗਾ[3]। — [1]ਰਿਦੇ। [2]ਸ੍ਰੇਸ਼੍ਟ ਚਰਨਾਂ ਦਾ। [3]ਪ੍ਰੇਮ।
ਧੀਰ ਨ ਧਰਹਿਂ ਅਧਿਕ[1] ਧਰ[2] ਆਂਸੂ[3]। — [1]ਬਹੁਤ। [2]ਜ਼ਮੀਨ ਤੇ। [3]ਅੱਥਰੂ।

ਪਰਤਿ[1], ਪ੍ਰੀਤ[†] ਕੀ ਭਗਤਿ[2] ਉਲਾਸੂ[3] ॥੨੫॥ — [1]ਡਿਗਦੇ ਹਨ। [2]ਪ੍ਰੇਮਾ ਭਗਤੀ ਦੇ। [3]ਉਛਾਲੇ ਨਾਲ। [†]ਪਾਠਾਂਤ੍ਰ-ਨੀਰ।

ਸਵਿਤਾ[1] ਅਸਤਿ[2] ਨਿਸਾ[3] ਹੁਇ ਆਈ। — [1]ਸੂਰਜ। [2]ਛਿਪਿਆ। [3]ਰਾਤ।

ਬਾਲਾ ਰਹਤਿ ਭਯੋ ਤਿਹ ਥਾਂਈ।

ਸਿਖ ਸੰਗਤਿ ਜਹਿਂ ਮਿਲ ਸਮੁਦਾਯਾ[1]। — [1]ਸਾਰੀ।

ਤਹਾਂ ਬਸਜੋ ਸਭਿਹਿਨਿ ਮਨ ਭਾਯਾ[1] ॥੨੬॥ — [1]ਪਿਆਰਾ ਲੱਗਾ।

ਨਿਸ ਮੈਂ ਭਨਤਿ ਰਹਜੋ ਤਿਨ ਸਾਥਾ।

ਸ੍ਰੀ ਨਾਨਕ ਕੀ ਸੁੰਦਰ ਗਾਥਾ।

ਅੰਗਦ ਮਗਨ ਲਗਜੋ ਮਨ ਧਜਾਨਾ।

ਆਸਨ ਬੈਸਜੋ ਭਈ ਬਿਹਾਨਾ[1] ॥੨੭॥ — [1]ਸਵੇਰਾ ਹੋ ਗਿਆ।

ਪੁਨ ਪੂਖਨ[1] ਪਰਕਾਸ਼ਤਿ ਭਯੋ। — [1]ਸੂਰਜ।

ਛੂਟੀ ਸਮਾਧਿ ਸ਼ਨਾਨੰ[1] ਕਯੋ। — [1]ਇਸ਼ਨਾਨ।

ਬੈਸੇ[1] ਬਹੁਰ[2] ਬੁਲਾਯੋ ਬਾਲਾ। — [1]ਬੈਠੇ। [2]ਫੇਰ।

ਬੰਦਨ ਕਰੀ ਆਨ ਤਤਕਾਲਾ[1] ॥੨੮॥ — [1]ਉਸ ਵੇਲੇ।

ਦੋਹਰਾ:

ਗੁਰ ਅੰਗਦ ਸ੍ਰੀ ਮੁਖ ਕਹਜੋ 'ਸਭਿ ਇਤਿਹਾਸ[1] ਸੁਨਾਉ। — [1]ਕਥਾ।

ਸ੍ਰੀ ਨਾਨਕ ਕੇ ਜਨਮ ਤੇ, ਸਕਲ[1] ਕਥਾ ਸਮਝਾਉ' ॥੨੯॥ — [1]ਸਾਰੀ।

ਚੌਪਈ:

ਬਾਲੇ ਗੁਰ ਪ੍ਰਤਿ ਗਿਰਾ[1] ਉਚਾਰੀ[2]। — [1]ਬਾਣੀ। [2]ਕਹੀ।

'ਜਨਮ ਕਥਾ ਅਨਜਾਨ ਅਗਾਰੀ[1]। — [1]ਪਹਿਲੋਂ ਦੀ (ਮੈਨੂੰ) ਪਤਾ ਨਹੀਂ।

ਬਹੁਤ ਨਰਨ ਤੇ[1] ਇਹ ਬਿਧਿ ਸੁਨੀ। — [1]ਮਨੁੱਖਾਂ ਤੋਂ।

ਸੋ ਤੁਮ ਪਾਸ ਬਖਾਨਤਿ ਗੁਨੀ[1] ॥੩੦॥ — [1]ਸੋਚਕੇ।

ਉਰਜ[1] ਮਾਸ ਕੀ[2] ਪੂਰਨਮਾਸ਼ੀ। [†] — [1]ਕੱਤਕ ਦੇ। [2]ਮਹੀਨੇ ਦੀ। [†]ਵਲੈਤ ਪਹੁੰਚੀ ਤੇ ਹਾਫ਼ਜ਼ਾ ਬਾਦ ਵਾਲੀ ਜਨਮਸਾਖੀ ਵਿਚ 'ਵੈਸਾਖ ਦੀ ਤ੍ਰਿਤੀਆ' ਲਿਖਿਆ ਹੈ।

ਬਿੰਸਤ ਸਪਤ[1] ਨਿਛੱਤ੍ਰ ਸੁਰਾਸੀ। — [1]ਵੀਹ ਤੇ ਸੱਤ ਸਤਾਈ।

ਔਰ ਸੁਨੀ ਸੋ ਕਰੋਂ ਉਚਾਰੀ।

ਪੱਤ੍ਰੀ ਜਨਮ ਲਿਖੀ ਦਿਜ[1] ਸਾਰੀ — [1]ਬ੍ਰਾਹਮਣ ਨੇ।

॥੩੧॥

ਕਾਲੂ ਨਾਨਕ[1] ਜਨਕ[2] ਜਨੀਜੈ[3]।
[1]ਗੁਰੂ ਨਾਨਕ ਜੀ ਦੇ। [2]ਪਿਤਾ। [3]ਜਾਣੀਏ।

ਧਾਮ[1] ਮੱਧ[2] ਤਿਹ[3] ਧਰੀ[4] ਲਖੀਜੈ[5]।
[1]ਘਰ। [2]ਵਿਚ। [3]ਉਸਦੇ। [4]ਰੱਖੀ। [5]ਜਾਣੋ।

ਭਾ ਪਰਲੋਕ[1] ਕਾਲ ਬਹੁ ਕਾਲੂ[2]।
[1]ਚਲਾਣਾ ਹੋ ਗਿਆ ਹੈ। [2]ਬਹੁਤ ਚਿਰ ਹੋਯਾ ਕਾਲੂ ਜੀਦਾ।

ਜੀਵਤਿ ਅਨੁਜ[1] ਨਾਮ ਤਿਹ ਲਾਲੂ ॥੩੨॥
[1]ਛੋਟਾ ਭਿਰਾਉ।

ਦੋਹਰਾ:

ਬ੍ਰਿੱਧ[1] ਬੈਸ[2] ਬਪੁ[3] ਬਲ ਬਿਨਾ
[1]ਬੁੱਢੀ। [2]ਉਮਰ। [3]ਸਰੀਰ।

ਬੀਤੇ ਬਰਖ[1] ਬਿਸਾਲ[2]।
[1]ਵਰ੍ਹੇ। [2]ਬਹੁਤੇ।

ਤਲਵੰਡੀ ਮਹਿਂ ਸਦਨ[1] ਤਿਸੁ
[1]ਘਰ।

ਸੁਨਹੁ ਸ਼੍ਰੋਨ[1] ਗੁਰੁ ਦਯਾਲੁ!' ॥੩੩॥
[1]ਕੰਨੀਂ।

ਚੌਪਈ:

ਸ਼੍ਰੀ ਅੰਗਦ ਸੁਨਿ ਉਰ ਬਹੁ ਹਰਖਾ।

ਪਰਮ ਪ੍ਰੇਮ ਜਯੋਂ ਜਲਧਰ[1] ਬਰਖਾ[2]।
[1]ਬੱਦਲ। [2]ਵਸਿਆ।

ਬੋਲੇ ਗਿਰਾ ਰਸਾਲ[1] ਕ੍ਰਿਪਾਲਾ।
[1]ਸੁੰਦਰ।

'ਕਿਤਿ ਬਿਧਿ[1] ਲੀਜੈ ਪੱਤ੍ਰੀ ਬਾਲਾ? ॥੩੪॥
[1]ਕਿਸ ਤਰ੍ਹਾਂ।

ਐਸਾ ਕੌਨ ਮੀਤ ਸਿਖ ਹੋਈ?

ਪੱਤ੍ਰੀ ਕੋ ਦਰਸਾਵਹਿ[1] ਜੋਈ।'
[1]ਦਿਖਲਾਵੈ।

ਬਾਲਾ ਕਹੈ 'ਖੋਜ ਜੋ ਕੀਜੈ।

ਤੌ ਨਿਹਚੈ ਪੱਤ੍ਰੀ ਕਰ ਲੀਜੈ[1] ॥੩੫॥
[1]ਪ੍ਰਾਪਤ ਕਰ ਸਕਦੇ ਹੋ।

ਲਾਲੂ ਆਲਯ[1] ਮਿਲਕਰਿ ਤਾਸੂ[2]।
[1]ਘਰ। [2]ਉਸਨੂੰ।

ਖੁਜਵਾਵਹਿਂ[1] ਜਬ ਤਿਹ ਕੇ ਪਾਸੂ।
[1]ਲਭਵਾਈਏ।

ਤੌ ਕਰ ਆਵਹਿ, ਪਠਵਹੁ[1] ਕੋਈ।
[1]ਭੇਜੋ।

ਹੇਰਹੁ[1] ਪੂਰ[2] ਮਨੋਰਥ[3] ਹੋਈ' ॥੩੬॥
[1]ਦੇਖੋਗੇ। [2]ਪੂਰੀ। [3]ਇੱਛਾ।

ਦੋਹਰਾ:

ਸ਼੍ਰੀ ਅੰਗਦ ਭਾਖੀ ਗਿਰਾ, 'ਹੋਵਹਿ ਤੁਮ ਤੇ ਕਾਮ[1]।
[1]ਕੰਮ।

ਤਾਹਿਂ ਨਗਰ ਮਹਿਂ ਰਹਿਤ ਹੋ, ਖੁਜਵਾਵਹੁ ਤਿਹ ਧਾਮ' ॥੩੭॥

ਚੌਪਈ:
[1]ਚੰਦ੍ਰਮਾ (ਰੂਪੀ) ਮੁਖ ਤੋਂ। [2]ਅੰਮ੍ਰਿਤ ਵਰਗੀ

ਕਹਿ ਬਾਲਾ ਮੁਖ ਸਸਹਿ[1] ਸੁਧਾ ਸੀ[2]। (ਬਾਣੀ)।
'ਸ਼੍ਰੀ ਅੰਗਦ ਸੁਨਿਯੇ ਸੁਖਰਾਸੀ[1]! [1]ਸੁੱਖਾਂ ਦੀ ਖਾਣ।
ਏਕ ਸਿੱਖ ਦੀਜੈ ਮੁਝ ਸਾਥੂ।
ਜਾਵਹਿਂ ਜਸਪਦ[1] ਦੀਨਾ ਨਾਥੂ! [1]ਛੇਤੀ।
॥੩੮॥
ਲਾਲੂ ਆਲਯ ਲੇਹਿਂ ਟੁਲਾਈ[1]। [1]ਲੱਭ ਲਵਾਂਗੇ।
ਆਨਹਿਂ ਹਮ ਜੇ ਤਹਿਂ ਪਾਈ[1]।' [1]ਜੇ ਉਥੋਂ ਲੱਭੀ ਤਾਂ ਲੈ ਆਵਾਂਗੇ।
ਗੁਰ ਪਰਸੀਦੇ[1] ਬਾਲੇ ਪਰ ਤਬ। † [1]ਖੁਸ਼ ਹੋਏ। †ਇਹ ਅਸੀਸ ਦਿੱਤੀ।
'ਚਿਤ ਕਰਤਾਰ ਨ ਬਿਸਰੈ ਉਰ[1] ਕਬਿ[2] [1]ਦਿਲੋਂ। [2]ਕਦੇ।
॥੩੯॥
ਲਾਲ ਪੰਨੂ ਸਿੱਖ ਸਦਾਯਾ।
ਸ਼੍ਰੀ ਮੁਖ ਤੇ ਇਵ[1] ਵਾਕ ਅਲਾਯਾ। [1]ਇਸ ਤਰ੍ਹਾਂ।
'ਗੁਰਸਿੱਖੀ ਤੁਮ ਮਹਿਂ ਅਧਿਕਾਈ[1]। [1]ਬਹੁਤੀ।
ਜਿਵ ਸਾਵਨ ਸਰਿਤਾ[1] ਬਹੁਤਾਈ [1]ਨਦੀ।
॥੪੦॥

ਦੋਹਰਾ:

ਬਾਲੇ ਸੰਗ ਜੱਯੈ ਤਹਾਂ,
ਜਹਿਂ ਜਨਮਜੋ ਮਮ[1] ਨਾਥ[2]। [1]ਮੇਰਾ। [2]ਸੁਆਮੀ (ਗੁਰੂ ਨਾਨਕ)।
ਭਵਪੱਤ੍ਰੀ[1] ਕੋ ਆਨਿਕੈ, ਕੀਜੈ ਜਨਮ [1]ਜਨਮ ਪੱਤ੍ਰੀ। [2]ਸਫਲ।
ਸਕਾਥ[2] ॥੪੧॥

ਚੌਪਈ: [1]ਕੰਨੀਂ।

ਸੁਨਿ ਸ਼੍ਰੁਤ[1] ਬਚਨ ਸਮਾਤਿ ਨ ਅੰਗਾ।
ਭਯੋ ਤਯਾਰ ਚਲਨ ਕੋ ਸੰਗਾ।
ਧੰਨ ਭਾਗ ਅਪਨੇ ਕਰਿ ਜਾਨੇ।
ਪੱਤ੍ਰੀ ਨਾਨਕ ਦਰਸ਼ਨ ਮਾਨੇ† ॥੪੨॥ †ਭਾਵ ਅਵਤਾਰ ਦੀ ਥਿੱਤਵਾਰ ਠੀਕ ਲੱਭਣ ਲਈ ਪੱਤ੍ਰੀ ਦੀ ਖੋਜ ਹੋਈ।
ਬੰਦਨ ਕਰਿ ਸੁਨਿ 'ਸਤਿ ਕਰਤਾਰ।'
ਚਲਤਿ ਭਏ ਨਾਨਕ ਉਰ ਧਾਰਿ।
ਮਗ ਮਹਿਂ[1] ਮਹਿਮਾਂ ਅਮੀ ਪਟੰਤਰ[2]। [1]ਰਾਹ ਵਿੱਚ। [2]ਅੰਮ੍ਰਿਤ ਦੇ ਬਰੱਬਰ।
ਕਹਤਿ ਸੁਨਤਿ ਜੁਗ[1] ਚਲਤਿ ਨਿਰੰਤਰ[2] [1]ਦੋਵੇਂ। [2]ਲਗਾਤਾਰ।
॥੪੩॥
ਪਹੁੰਚੇ ਜਬ ਤਲਵੰਡੀ ਜਾਇ।

ਲਾਲੂ ਆਲਯ[1] ਮਿਲਿ ਏ ਆਇ। [1]ਘਰ।
ਕਰਿ ਬੰਦਨ ਪੁਨ ਬਚਨ ਉਚਾਰਾ।
'ਸੁਨਿ ਲਾਲੂ! ਇਕ ਪਰਉਪਕਾਰਾ
॥੪੪॥

ਦੋਹਰਾ:

ਸੋਧਜੋ ਹਮ ਜੋ ਗੁਰ ਭਯੋ, ਅੰਗਦ ਪਰਮ
ਨਿਧਾਨ।
ਸ੍ਰੀ ਨਾਨਕ ਪੁਨ ਤਿਨ ਬਿਖੈ, ਭੇਦ ਨ
ਕੋਊ ਜਾਨਿ ॥੪੫॥

ਚੌਪਈ:

ਦੀਨੀ ਅੰਗਦ ਕੋ ਗੁਰਿਆਈ।
ਤਿਨ ਪੱਤ੍ਰੀ ਤੁਮ ਸੋਂ ਮੰਗਵਾਈ।
ਲਾਲਸ[1] ਹੇਰਨ[2] ਤਾਸੁ ਬਿਸਾਲਾ[3]। [1]ਇੱਛਾ। [2]ਵੇਖਣ ਦੀ। [3]ਬਹੁਤੀ।
ਸੁਨਿ ਕਰਿ ਸਿੱਖ ਪਠਜੋ ਤਤਕਾਲਾ[1]' [1]ਛੇਤੀ।
॥੪੬॥
ਲਾਲੂ ਕਹੈ: 'ਨ ਮੁਝ ਸੁਧ[1] ਕੋਊ। [1]ਖਬਰ।
ਭਵਪੱਤ੍ਰੀ[1] ਤੁਮ ਜਾਚਤਿ[2] ਜੋਊ। [1]ਜਨਮਪੱਤ੍ਰੀ। [2]ਮੰਗਦੇ ਹੋ।
ਨਾਨਕ ਕੇ ਤੁਮ ਬਹੁਤ ਪਯਾਰੇ।
ਹਮ ਸੋਂ ਕਹੁ ਸਭਿ ਭੇਦ ਵਿਚਾਰੇ
॥੪੭॥
ਗੁਰੂ ਅੰਗਦ ਹੈ ਕੈ ਸ੍ਰੀ ਚੰਦ॥
ਮੰਜੀ ਕਿਹਿ ਢਿਗ ਆਨੰਦ ਕੰਦ?
ਸੁਤ ਨੇ ਲਈ ਕਿ ਸੇਵਕ ਪਾਈ।
ਤਖਤ ਬੈਸ ਕਿਸ ਗੁਰਤਾ ਆਈ?'
॥੪੮॥

ਦੋਹਰਾ:

ਕਹਿ ਬਾਲਾ: 'ਅੰਗਦ ਗੁਰੂ, ਜਿਹ ਸ੍ਰੀ
ਨਾਨਕ ਆਪ।
ਪੈਸੇ ਪੰਚ ਨਲੇਰ ਧਰਿ, ਸਿਰ ਨਿਵਾਇ
ਦਿਯ ਥਾਪਿ ॥੪੯॥

ਚੌਪਈ:

ਤਿਨ ਕੀ ਸਮਤਾ ਹੋਵਹਿ ਕੈਸੇ।

ਥਾਪਯੋ ਗੁਰੂ ਨਾਨਕ ਜਬ ਐਸੇ।
ਖੋਜ ਲਯੋ ਹਮ ਗੁਰੁ ਮਤਧੀਰਾ[1]। [1]ਬੁੱਧੀ ਦਾ ਧੀਰਜਵਾਨ।
ਜਿਉਂ ਖਨਵਾਰੀ[1] ਪਾਵਹਿ ਹੀਰਾ ॥੫੦॥ [1]ਖਨਨਵਾਲਾ।
ਸਿਰੀ ਚੰਦ ਗੁਰ ਸੰਤਤਿ[1] ਜਾਨੇ। [1]ਸੰਤਾਨ, ਔਲਾਦ।
ਮਾਨਹਿਂ ਮਾਨਵ[1] ਮਨ ਅਨੁਮਾਨੇ[2]। [1]ਮਨੁਖ। [2]ਸੋਚਕੇ।
ਗੁਰ ਅੰਗਦ ਕੋ ਗੁਰਤਾ ਦਏ।
ਕਿਧੋਂ ਦੁਤਿਯ[1] ਨਾਨਕ ਪ੍ਰਗਟਾਏ' ॥੫੧॥ [1]ਮਾਨੋਂ ਦੂਜੇ।
ਸੁਨਿ ਕਰਿ ਲਾਲੂ ਗਿਰਾ[1] ਅਲਾਈ[2]। [1]ਬਾਣੀ। [2]ਕਹੀ।
'ਖੋਜਯੋ ਜੇ ਪੱਤ੍ਰੀ ਹੁਇ ਭਾਈ।
ਕਾਗਰ ਲੇਖੇ ਕੇ ਇਕ ਥਾਂਈ।
ਬਹੁ ਮਹਿਂ ਮਿਲੀ ਨ ਜਾਨੀ ਜਾਈ' ॥੫੨॥

ਦੋਹਰਾ:

ਕਹਿ ਬਾਲਾ 'ਲਾਲੂ ਸੁਨਹੁ! ਤੂੰ ਕਾਲੂ ਕੋ ਭ੍ਰਾਤ॥
ਜਨਨਿ ਜਨਕ ਨਾਨਕ ਨਹਿਨ, ਤੁਮ ਤੇ ਅਬਹਿ ਅਗਾਤਿ[1] ॥੫੩॥ [1]ਗੁਰਨਾਨਕ ਜੀ ਦੇ ਮਾਤਾ ਪਿਤਾ ਨਹੀਂ ਨਾ ਬੈਠੇ, ਹੁਣ ਤਾਂ ਤੁਸਾਂ ਤੋਂ ਹੀ ਮਿਲੇਗੀ।ਅਗਾਤਿ ਪ੍ਰਾਪਤ ਹੋਵੇਗੀ। [ਸੰਸ. ਆਗਤ][

ਚੌਪਈ:

ਤੁਮ ਬਿਨ ਕੌਨ ਕਰੇ ਹਮ ਕਾਮਾ।
ਭਵਪੱਤ੍ਰੀ ਉਠ ਖੋਜਹੁ ਧਾਮਾ।'
ਬਾਲੇ ਕੀ ਸੁਨਿ ਗਿਰਾ ਰਸਾਲੂ।
ਕਾਗਰ ਗ੍ਰਿਹ ਖੋਜਤਿ ਭਾ ਲਾਲੂ ॥੫੪॥
ਖੋਜਤਿ ਖੋਜਤਿ ਪੱਤ੍ਰੀ ਜਬਹੀ।
ਦਿਵਸ ਪੰਜਵੇਂ ਪਾਈ ਤਬ ਹੀ।
ਦੀਨੀ ਲਾਲੂ ਨੈ ਕਰ[1] ਬਾਲਾ। [1]ਹੱਥ ਵਿਚ।
ਤਾਂਹਿ ਦਈ ਕਰ ਪੰਨੂ ਲਾਲਾ ॥੫੫॥
ਲੇ ਪੰਨੂ ਪੁਨ ਬਚਨ ਉਚਾਰੇ।
'ਬਾਲੇ! ਚਲੀਏ ਸੰਗ ਹਮਾਰੇ।

ਹੇਰਹਿਂ ਗੁਰੁ ਉਰ ਹਰਖ ਅਪਾਰਾ।
ਪਰਮ[1] ਪ੍ਰਸੀਦਹਿਂ[2] ਪਰਉਪਕਾਰਾ' ॥੫੬॥ — [1]ਬਹੁਤ। [2]ਖੁਸ਼ ਹੋਣਗੇ।
ਸੁਨਿ ਸ਼੍ਰੋਨਨਿ[1] ਮਨ ਮਹਿਂ ਅਨੁਮਾਨੀ[2]। — [1]ਕੰਨੀਂ। [2]ਸੋਚੀ।
'ਬਾਨੀ ਭਨਤਿ ਸੁਖਨ ਮਮ[1] ਸਾਨੀ[2]।' — [1]ਮੇਰੇ ਸੁਖਾਂ ਨਾਲ। [2]ਮਿਲੀ ਹੋਈ।
ਗਵਨੇ[1] ਜੁਗਲ[2] ਸੰਗ[3] ਮਗ ਮਾਂਹੀ[4]। — [1]ਟੁਰੇ। [2]ਦੋਵੇਂ। [3]ਕੱਠੇ। [4]ਰਾਹ ਵਿਚ।
ਬਾਲਾ ਪੁਨ ਪੰਨੂ ਦਿਸ ਤਾਂਹੀ ॥੫੭॥

ਦੋਹਰਾ:
ਲਾਲੂ ਚਲਤਜੋ ਮਿਲ ਤਬੈ, ਪੈਸੇ ਪੰਜ ਨਲੇਰ।
ਅਪਨੀ ਦਿਸ਼ਿ[1] ਤੇ ਭੇਟ ਦੀ, ਬੋਲਜੋ ਮੁਖ ਤੇ ਫੇਰ ॥੫੮॥ — [1]ਤਰਫੋਂ, ਵੱਲੋਂ।

ਚੌਪਈ: — [1]ਸੁਨੇਹਾ।
'ਹਮਰੀ ਦਿਸ਼ਿ ਤੇ ਦੇਹੁ ਸੰਦੇਸ਼ਾ[1]।
ਸ੍ਰੀ ਅੰਗਦ ਜਿਸੁ ਦੋਸ਼ੁ ਨ ਲੇਸ਼ਾ।
ਸਿਰੀ ਚੰਦ ਜੇ ਰਿਸਿ[1] ਕੋ ਧਰੈ। — [1]ਗੁੱਸੇ।
ਛਿਮਾ ਧਰਤਿ ਜਿਉਂ ਤਿਹ ਪਰ ਕਰੈਂ[1]' ॥੫੯॥ — [1]ਧਰਤੀ ਵਰਗੀ ਖਿਮਾ ਉਸ ਪਰ ਕਰਨ।
ਬਾਲੇ ਬਹੁਰੋ ਬਚਨ ਉਚਾਰਾ।
'ਸ੍ਰੀ ਅੰਗਦ ਨਾਨਕ ਅਵਤਾਰਾ।
ਪੰਚ ਦੋਖ ਨਹਿਂ ਤਿਨ ਮਹਿਂ ਪਾਵਹਿਂ।
ਨਿਕਟਿ ਤਰਨਿ[1] ਜਿਉਂ ਤਿਮਰ[2] ਨ ਆਵਹਿ ॥੬੦॥ — [1]ਸੂਰਜ ਦੇ। [2]ਅਨ੍ਹੇਰਾ।
ਸਮ[1] ਦਮ[2] ਸੋਂ ਤਨ[3] ਗਜਾਨ ਸੁਹਾਵਹਿ। — [1]ਮਨ ਤੇ ਕਾਬੂ। [2]ਇੰਦ੍ਰੇ ਵੱਸ ਵਿੱਚ। [3]ਸ਼ਰੀਰ।
ਆਤਪ ਭਗਤਿ[1] ਜਗਤ ਬਿਦਤਾਵਹਿਂ[2]। — [1]ਭਗਤੀ ਰੂਪੀ ਧੁੱਪ। [2]ਪ੍ਰਗਟਾਉਂਦੇ ਹਨ।
ਪੱਤ੍ਰੀ ਲੇਯ ਚਲੇ ਤਤਕਾਲਾ॥
ਜਹਿਂ ਖਡੂਰ[1] ਮਹਿਂ ਗੁਰੂ ਕ੍ਰਿਪਾਲਾ ॥੬੧॥ — [1]ਪਿੰਡ ਦਾ ਨਾਮ।

ਦੋਹਰਾ: — [1]ਬਿਰਾਜਮਾਨ ਹਨ।
ਬੈਸੇ ਅੰਗਦ ਰਾਜਹੀ,[1]
ਬੰਦੇ[1] ਪਦ[2] ਅਰਬਿੰਦ[3]। — [1]ਮੱਥਾ ਟੇਕਿਆ। [2]ਚਰਣ ਕਵਲਾਂ ਉੱਤੇ। [3]ਚਰਣ ਕਵਲਾਂ ਉੱਤੇ।

ਰਿਦੇ[1] ਪ੍ਰਸੀਦੇ[2] ਸਤਿਗੁਰੂ, [1]ਦਿਲੋਂ। [2]ਖੁਸ਼ ਹੋਏ।
ਕਹਿ 'ਰਹਿ ਚਿੱਤ ਗੁਬਿੰਦ'[1] ॥੬੨॥ [1]ਵਾਹਿਗੁਰੂ ਚਿਤ ਆਵੇ।

ਚੌਪਈ:

ਖੁਸ਼ੀ ਬਹੁਤ ਬਾਲੇ ਪਰ ਕੀਨੀ।
ਪੁਨ ਪੱਤ੍ਰੀ ਅਪਨੇ ਕਰ[1] ਲੀਨੀ। [1]ਹੱਥ ਵਿੱਚ।
ਸਾਦਰ[1] ਸੋ ਨਿਜ[2] ਸੀਸ[3] ਚਢਾਈ[4]। [1]ਅਦਬ ਨਾਲ। [2]ਆਪਣੇ। [3]ਸਿਰ ਤੇ। [4]ਰੱਖੀ।
ਭਾਉ ਬਹੁਤ ਕਰਿ ਉਰ ਮਹਿਂ[1] ਲਾਈ ॥੬੩॥ [1]ਛਾਤੀ ਨਾਲ।
'ਦਰਸ਼ਨ ਤੁਮ ਕਰਿਵਾਯੋ ਗੁਰੁ ਕਾ।
ਜਿਸ ਤੇ ਭ੍ਰਮ ਭਾਗਯੋ ਹੈ ਉਰਕਾ।'
ਸਹਸਕ੍ਰਿਤਿ ਅੱਛਰ[1] ਜਬ ਚੀਨੇ[2]। [1]ਅੱਖਰ। [2]ਪਛਾਣੇ।
ਤਬ ਅੰਗਦ ਜੀ ਬਚਨ ਸੁ ਕੀਨੇ ॥੬੪॥
'ਇਨ ਅਛਰਨ ਕੋ ਜੋਊ ਜਾਨੈ ॥
ਸੋ ਯਾ ਕੋ ਪਢਿ[1] ਅਰਥ ਬਖਾਨੈ। [1]ਪੜ੍ਹਕੇ।
ਗੁਰਮੁੱਖੀ ਚਹਿਯੇ ਕਰਵਾਈ।
ਪਢਹਿ ਸੁਨਹਿਂ ਸਿਖ ਗੁਰਮਤਿ ਪਾਈ' ॥੬੫॥

ਸੋਰਠਾ:

ਸਤਿਗੁਰ ਕ੍ਰਿਪਾ ਨਿਧਾਨ, ਸ੍ਰੀ ਨਾਨਕ ਜਗ ਬਿਦਤ ਜਬ।
ਸੰਗਤਿ ਕੀਨਿ ਮਹਾਨ, ਜਾਨੀ ਬਿਦਜਾ ਬਰਨ ਤਬ ॥੬੬॥

ਦੋਹਰਾ:

ਮਹਿਮਾ ਖਹਿਰਾ ਜੱਟ ਇਕ, ਕਹਿ ਸ੍ਰੀ ਅੰਗਦ ਪਾਸ।
'ਪੈੜਾ ਮੋਖਾ ਖੱਤਰੀ, ਸੁਲਤਾਨਹਿ ਪੁਰਿ ਬਾਸ[1] ॥੬੭॥ [1]ਵਸਦਾ ਹੈ।

ਚੌਪਈ:

ਅੱਛਰ ਜਾਨਤਿ ਹੈ ਵਹਿ ਦੋਊ।
ਪਢਿ ਲਿਖਿ ਹੈ ਬੁਲਵਾਈਯੇ ਸੋਊ।'
ਸ੍ਰੀ ਅੰਗਦ ਕਹਿ 'ਤੁਮਹੀ ਜਾਵਹੁ।

ਕਰਿ ਸਤਿਕਾਰ ਤੁਰਤ ਲੇ ਆਵਹੁ’ ॥੬੮॥

ਮਹਿਮਾ ਪਹੁੰਚਯੋ ਤਾਂਹਿ ਅਵਾਸਾ[1]। — [1]ਉਸਦੇ ਘਰ।

ਆਨਯੋ ਜਸ ਪਦ[1] ਸਤਿਗੁਰ ਪਾਸਾ। — [1]ਛੇਤੀ।

ਪਰਸੇ ਚਰਨ ਗੁਰ ਆਗਜਾ ਦੀਨੀ।

‘ਪਢਹੁ ਪੱਤ੍ਰਿਕਾ ਸੁਖ ਪ੍ਰਦ[1] ਚੀਨੀ’ ॥੬੯॥ — [1]ਸੁਖ ਦੇਣ ਵਾਲੀ।

ਕਰਕ ਮਹਿਂ ਲੇਯ ਪੱਤ੍ਰਿਕਾ ਬਾਚੀ।

ਜਨੁ ਬਾਨੀ[1] ਰਸਨਾ ਪਰ ਨਾਚੀ। — [1]ਮਾਨੋ ਸਰਸ੍ਵਤੀ।

ਸੁਨ ਕਰਿ ਖੁਸ਼ੀ ਕਰੀ ਤਿਹ ਸਿਖ ਪਰ।

‘ਗੁਰਮੁਖੀ ਲਿਖੀਏ ਇਹ ਅੱਖਰ’ ॥੭੦॥

ਕਹਿ ਕਰਿ ਕਾਗਰ ਲੀਨਿ ਮੰਗਾਈ।

ਸ਼੍ਰੀ ਅੰਗਦ ਸਭਿ ਹੀ ਲਿਖਵਾਈ।

ਆਸਨ ਡਾਰਿ[1] ਅਸੀਨਹਿਂ ਦਜਾਲਾ[†]। — [1]ਡਾਹਕੇ। [†]ਪਾਠਾਂਤ੍ਰ ਹੈ-ਆਸਨ ਡਾਸਿ ਅਸੀਨ ਦਯਾਲਾ। ਦੂਜਾ ਪਾਠਾਂਤ੍ਰ-ਆਸਨ ਡਾਰਿ ਸੁ ਦੀਨ ਦਿਆਲਾ।

ਆਨ ਸੁਨਹਿ ਤਹਿਂ ਸਿੱਖ ਬਿਸਾਲਾ[1] ॥੭੧॥ — [1]ਬਹੁਤੇ।

ਇਕ ਬੁੱਢਾ[1] ਜੋ ਹੈ ਤਤਵੇਤਾ। — [1]ਬਾਬਾ ਬੁੱਢਾ ਜੀ ਦੀ ਕਥਾ ਲਈ ਦੇਖੋ ਸ਼੍ਰੀ ਗੁਰ ਨਾ: ਪ੍ਰ: ਉਤ੍ਰਾਰਧ ਅਧਜਾਯ ੪੬।

{ਕਥਾ ਦੇ ਸ੍ਰੋਤੇ}

ਮੋਹ ਆਦਿ ਜੋਧਾ ਅਤਿ ਜੇਤਾ[1]। — [1]ਜਿੱਤਣ ਵਾਲਾ।

ਬਚਨ ਪਾਇ ਗੁਰੁ ਜੋ ਸਿਸੁ ਬੈਸਾ[1]। — [1]ਬਾਲ ਉਮਰ ਤੋਂ।

ਭਯੋ ਪਰਮ ਬ੍ਰਿੱਧਨ[1] ਤਨ[2] ਜੈਸਾ ॥੭੨॥ — [1]ਬੁੱਢਿਆਂ ਦੇ। [2]ਸਰੀਰ।

ਖਟ[1] ਪਾਤਿਸ਼ਾਹੀ ਰਹਯੋ ਹਦੂਰਾ। — [1]ਛੇਵੀਂ... ਤਕ।

ਨਿਪੁਨ[1] ਸੇਵ ਮਹਿਂ ਬਚਨਨ ਪੂਰਾ। — [1]ਚਤੁਰ।

ਸੋ ਸ਼੍ਰੋਤਾ ਬੈਸਯੋ[1] ਮਤਿ ਧੀਰਾ[2]। — [1]ਬੈਠਾ। [2]ਬੁੱਧੀ ਦਾ ਧੀਰਜੀ।

ਸੁਨਨ ਕਥਾ ਜੁ ਹਰਹਿ ਭਵਪੀਰਾ[1] ॥੭੩॥ — [1]ਸੰਸਾਰ ਪੀੜਾ।

ਅਮਰਦਾਸ[1] ਤੇਜੋ ਕੇ ਨੰਦਨ[2]। — [1]ਸ਼੍ਰੀ ਗੁਰੂ ਅਮਰਦਾਸ ਜੀ ਦੀ ਕਥਾ ਲਈ ਦੇਖੋ ਗੁਰ ਪ੍ਰਤਾਪ ਸੂਰਜ ਰਾਸ ੧, ਅੰਸੂ ੨੯ ਤੋਂ ਅੱਗੇ। [2]ਸਪੁੱਤ੍ਰ।

| | |
|---|---|
| ਸੇਵੇ ਜਿਨ ਅੰਗਦ ਦੁਖ ਕੰਦਨ[1]। | [1]ਦੁਖ ਨਾਸ਼ ਕਰਨ ਵਾਲੇ। |
| ਗੁਰਤਾ ਪਾਈ ਜਿਨ ਪਸ਼ਚਾਤੀ[1]। | [1]ਪਿੱਛੋਂ। |
| ਸੁਨਤਿ ਭਯੇ ਸੋ ਕਥਾ ਸੁਹਾਤੀ[1] ॥੨੪॥ | [1]ਸ਼ੋਭਨੀਕ। |
| ਪੁਨ ਗੁਰਮੁਖ, ਇਕੁ ਜੀਵਾ[1] ਭਾਈ। | [1]ਇਨ੍ਹਾਂ ਦੀ ਕਥਾ ਲਈ ਦੇਖੋ ਗੁ: ਪ੍ਰ: ਸੂ: ਰਾਸ ੧ ਅੰਸੂ ੧੧। |
| ਮਨ ਬਚ[1] ਕ੍ਰਮ[2] ਜਿਨ ਸੇਵ ਕਮਾਈ। | [1]ਬਾਣੀ। [2]ਸ਼ਰੀਰ (ਕਰਕੇ)। |
| ਸ੍ਰੀ ਅੰਗਦ ਹਿਤ ਭੋਜਨ[1] ਤਜਾਰੀ। | [1]ਪ੍ਰਸ਼ਾਦ। |
| ਕਰਤਿ ਪ੍ਰੀਤਿ ਸੋਂ ਰੁਚਿਰ[1] ਸਵਾਰੀ ॥੨੫॥ | [1]ਸੁਆਦਲੇ, ਚੰਗੇ। |
| ਪਾਰੋ ਜੁਲਕਾ[1] ਪੁਨ ਸਿਖ ਏਕੂ। | [1]ਇਨ੍ਹਾਂ ਦੀ ਕਥਾ ਲਈ ਦੇਖੋ ਸੂ: ਪ੍ਰ: ਰਾਸ ੧ ਅੰਸੂ ੧੧। |
| ਪਰਮ ਹੰਸ ਕੋ ਜਾਸ ਬਿਬੇਕੂ[1]। | [1]ਵਿਚਾਰ (ਅ) ਜਿਨ੍ਹਾਂ ਨੂੰ 'ਪਰਮ ਹੰਸ' ਕਹਿ ਕੇ ਪਛਾਣੀਦਾ ਸੀ। ਭਾਵ ਇਹ ਉਨ੍ਹਾਂ ਦੀ ਅੱਲ ਸੀ। |
| ਤਜਨ ਅਸਾਰੰ[1] ਸਾਰ[2] ਗ੍ਰਹੀਤੀ[3]। | [1]ਫੋਗ ਨੂੰ। [2]ਤੱਤ੍ਵ ਨੂੰ। [3]ਗ੍ਰਹਣ ਕਰਨ ਵਾਲਾ। |
| ਪੈ[1] ਅਪ ਕੀ[2], ਜਿਉ ਹੰਸਨ ਰੀਤੀ ॥੨੬॥ | [1]ਦੁੱਧ। [2]ਪਾਣੀ ਦੀ। |
| ਸੈਨ ਸਰਸ[1] ਇਕ ਧਿੰਙਾ[2] ਨਾਈ। | [1]ਵਰਗਾ। [2]ਇਨ੍ਹਾਂ ਦੀ ਕਥਾ ਲਈ ਦੇਖੋ ਗੁ: ਪ੍ਰ: ਸੂ: ਰਾਸ ੧ ਅੰਸੂ ੧੧। |
| ਜਿਨ ਸਿੱਖੀ ਕੀ ਰੀਤ ਕਮਾਈ। | |
| ਭਾ ਮੁਰੀਦ ਮੁਰਦੇ ਕੀ ਨਜਾਈ। | |
| ਗੁਰੂ ਗੋਰ ਮਹਿਂ ਕੀਨਿ ਸਮਾਈ ॥੨੭॥ | |
| ਇਤਜਾਦਿਕ ਜੋ ਸੇਵਕ ਪ੍ਰੇਮੀ। | |
| ਭਏ ਕਥਾ ਸੁਨਨੇ ਕੇ ਨੇਮੀ। | |
| ਅਪਰ ਮਨੁਜ[1] ਆਵਹਿਂ ਕਰਿ ਹੇਤੂ[2]। | [1]ਹੋਰ ਮਨੁੱਖ। [2]ਪ੍ਰੇਮ ਕਰਕੇ। |
| ਸੁਨਹਿਂ ਕਥਾ ਬੇਦੀ ਕੁਲ ਕੇਤੂ[1] ॥੨੮॥ | [1]ਬੇਦੀ ਕੁਲ ਦੇ ਨਿਸ਼ਾਨ (ਸਤਿਗੁਰ ਨਾਨਕ ਦੇਵ ਜੀ) ਦੀ। |

ਦੋਹਰਾ:

ਬਾਲਾ ਕਰਤਿ ਉਚਾਰ ਮੁਖ,
ਪੈੜੇ ਲਿਖੀ ਸੁਧਾਰ।
ਲਿਖਵਾਈ ਅੰਗਦ ਗੁਰੂ,
ਜਗ ਕੇ ਕਾਜ ਉਧਾਰਿ ॥੨੯॥

ਸੋ ਸੁਨਿ ਬਰਨਨ ਕਰਤਿ ਕਵਿ,
ਛੰਦ ਚੌਪਈ ਬੰਦ।
ਸ੍ਰੀ ਨਾਨਕ ਪਰਮਾਤਮਾ,
ਬੰਦਨ ਕਰਿ ਸੁਖ ਕੰਦ[1] ॥੮੦॥

[1]ਸੁਖਦਾਤੇ ਨੂੰ ਮੱਥਾ ਟੇਕ ਕੇ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਪੱਤ੍ਰੀ ਆਨਨ' ਪ੍ਰਸੰਗ ਬਰਨਨੰ ਨਾਮ ਦੁਤੀਓ ਅਧਯਾਯ ॥੨॥

## ਅਧ੍ਯਾਯ ਤੀਸਰਾ

## ੩. [ਸ੍ਰੀ ਗੁਰ ਨਾਨਕ ਦੇਵ ਜੀ ਦਾ ਅਵਤਾਰ]

੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪



ਕਬਿੱਤ:

ਕੋਊ ਕਵਿ ਉਪਮਾ ਸੁ ਦੇਤਿ ਪਾਰਜਾਤ ਪਗ
ਕੋਊ ਕਹੇ ਗੁਰੂ ਪਗ ਕਮਲ ਅਮਲ ਹੈਂ।

ਪਾਰਜਾਤ=ਕਲਪ ਬ੍ਰਿੱਛ। [ਸੰਸ: ਪਾਰਿਜਾਤ][ਪਗ ਚਰਣ। ਅਮਲ=ਅ+ਮਲ-ਮੈਲ ਤੋਂ ਰਹਿਤ।

ਜੋਊ ਪਾਰਜਾਤ ਨ ਚਿਤੰਨ ਗਤਿਦਾਨ ਨਾਹੀ
ਅਮਲ ਕਮਲ ਰੈਨ ਵਿਖੇ ਮੁਖ ਮਿਲ ਹੈ।

ਚਿਤੰਨ=ਚੇਤਨਤਾ, ਮਨ ਬੁੱਧੀ ਸੰਯੁਕਤ ਹੋਣ ਦੀ ਤਾਕਤ। ਗਤਿ=ਮੁਕਤੀ। ਰੈਨ=ਰੈਣ, ਰਾਤ।

ਵੈ ਤੋ ਸਹਿਚੇਤ ਦੇਤ ਕਾਮਨਾ ਭਗਤ ਨਿਜ
ਬਾਸੁਰ ਔ ਰਜਨੀ ਮੇਂ ਏਕ ਸੇ ਸਤੁਲ ਹੈਂ।

ਸਹਿਚੇਤ=ਸਹਿ+ਚੇਤ] ਚੇਤਨਤਾਈ ਸਮੇਤ। ਬਾਸੁਰ=ਦਿਨ। ਰਜਨੀ ਰਾਤ। ਏਕ ਸੇ=ਇਕੋ ਜੇਹੇ, ਭਾਵ ਅਪਣੇ ਆਪ ਦੇ ਖੇੜੇ ਵਿਚ ਇਕ ਰਸ ਖਿੜੇ ਰਹਿੰਦੇ ਹਨ। ਸਤੁਲ=ਸ+ਤੁਲ-ਇਕ ਬ੍ਰੱਬਰ, ਭਾਵ ਮੁਕਤੀ ਦਾਨ ਦੇ ਸੁਭਾਵ ਵਿਚ ਇਕ ਤੁੱਲ-ਦਾਤੇ-ਹੀ ਰਹਿੰਦੇ ਹਨ। ਇਕ ਰੰਗ ਹਨ।

ਲਖੇ ਪਦ ਆਦਰ ਨ ਪਾਰਜਾਤ ਕਮਲ ਕੋ
ਤਾਂ ਤੇ ਪਗ ਪਗ ਪਾਰਜਾਤ ਨ ਕਮਲ ਹੈਂ ॥੧॥

ਲਖੇ=ਪਛਾਣੇ, ਸਿਆਣੇ, ਸਮਝੇ। ਪਦ=ਚਰਣ। ਆਦਰ ਨ.....=ਸਤਿਕਾਰ ਯਾ ਆਦਰ ਯੋਗ ਨਹੀਂ।'ਲਖੇ' ਤੋਂ ਮੁਰਾਦ ਹੈ ਕਿ ਦੋਹਾਂ ਦੀ ਸਦਰਸ਼ਤਾ ਨਹੀਂ ਹੈ। ਚਰਨ ਨੂੰ ਕਲਪ ਬ੍ਰਿੱਛ ਤੇ ਕਮਲ ਦੀ ਉਪਮਾ ਦੇਣੀ, ਚਰਨਾਂ ਦਾ ਆਦਰ ਕਰਨਾ ਨਹੀਂ। ਪਗ ਪਗ=ਚਰਣ ਚਰਣ ਹੀ ਹਨ, ਭਾਵ ਉਨ੍ਹਾਂ ਦੀ ਉਪਮਾ ਦੀ ਹੋਰ ਕੋਈ ਵਸਤੂ ਨਹੀਂ ਹੈ।

ਅਰਥ:

ਕੋਈ ਕਵਿ (ਗੁਰੂ ਜੀ ਦੇ) ਚਰਣਾਂ (ਨੂੰ) ਕਲਪ ਬ੍ਰਿੱਛ (ਨਾਲ) ਉਪਮਾ ਦੇਂਦਾ ਹੈ, ਕੋਈ ਕਹਿੰਦਾ ਹੈ (ਕਿ) ਗੁਰੂ (ਜੀ ਦੇ) ਚਰਣ ਨਿਰਮਲ ਕਮਲ (ਸਮਾਨ) ਹਨ;

(ਪਰ ਕਵਿ ਇਹ ਨਹੀਂ ਵਿਚਾਰਦੇ ਕਿ) ਜੇਹੜਾ (ਤਾਂ) ਕਲਪ ਬ੍ਰਿੱਛ (ਹੈ) ਨਾਂ (ਤਾਂ ਓਹ) ਚੇਤਨ (ਹੈ) ਨਾਂ ਹੀ ਮੁਕਤੀ ਦੇ ਦੇਣ ਵਾਲਾ ਹੈ, (ਅਤੇ ਜੇਹੜਾ) ਨਿਰਮਲ ਕਮਲ ਹੈ (ਉਸ ਦਾ) ਰਾਤ ਵਿਖੇ ਮੂੰਹ ਬੰਦ ਹੋ ਜਾਂਦਾ ਹੈ।

(ਪਰੰਤੂ ਜੋ ਸਤਿਗੁਰੂ ਜੀ ਦੇ ਚਰਣ ਹਨ) ਓਹ ਤਾਂ ਚੇਤਨਾਂ ਵਾਲੇ (ਹਨ,) ਆਪਣੇ ਭਗਤਾਂ ਦੀਆਂ (ਮਨੋ) ਕਾਮਨਾ (ਪੂਰੀਆਂ ਕਰ) ਦੇਂਦੇ ਹਨ (ਅਤੇ) ਦਿਨ ਤੇ ਰਾਤ (ਹਰ ਸਮੇਂ) ਵਿਖੇ ਇਕੋ ਜੇਹੇ (ਭਾਵ, ਇਕ ਰੱਸ ਰਹਿਣ ਵਾਲੇ ਅਤੇ) ਇਕ ਬਰੱਬਰ (ਭਾਵ, ਇਕ ਰੰਗ ਰਹਿਣ ਵਾਲੇ) ਹਨ।

(ਸੋ ਮੈਂ) ਨਾਂਹੀ ਕਲਪ ਬ੍ਰਿੱਛ (ਤੇ ਨਾਂਹੀ) ਕਮਲ (ਗੁਰੂ ਜੀ ਦੇ) ਚਰਣਾਂ ਦੇ ਆਦਰ ਯੋਗ ਸਮਝੇ ਹਨ, ਇਸ ਲਈ ਚਰਣ ਚਰਣ ਹੀ ਹਨ, ਨਾ (ਹੀ) ਕਲਪ ਬ੍ਰਿੱਛ) (ਹਨ ਤੇ ਨਾਂ ਹੀ) ਕਮਲ।

ਚੌਪਈ:

*ਕਰ[1] ਤੂੰਬੀ[2] ਕਟ[3] ਕੀਨਿ ਕੁਪੀਨਾ[4]। — [1]ਹੱਥ ਵਿਚ। [2]ਛੋਟਾ ਤੂੰਬਾ। [3]ਲੱਕ ਨਾਲ। [4]ਲੰਗੋਟੀ।

{ਭਾਈ ਬਾਲੇ ਦਾ ਸਰੂਪ}

ਤਨ ਊਪਰ[1] ਕਮਰੀ[2] ਸਿਤ[3] ਲੀਨਾ। — [1]ਸਰੀਰ ਉਤੇ। [2]ਕੰਬਲੀ। [3]ਚਿੱਟੀ।

ਊਚੀ ਕੁਲਹ[1] ਸੀਸ[2] ਪਰ ਧਾਰੀ। — [1]ਟੋਪੀ। [2]ਸਿਰ।

ਸ਼ਮਸ਼[1] ਸ੍ਵੇਤ[2] ਦੀਰਘ[3] ਇਕਸਾਰੀ[4] ॥੨॥ — [1]ਦਾਹੜਾ। [2]ਚਿੱਟਾ। [3]ਲੰਬਾ। [4]ਇਕੋ ਜੇਹਾ।

ਉਰ ਮੈਂ[1] ਕਰ ਗੁਰ ਨਾਨਕ ਧਜਾਨਾ। — [1]ਦਿਲ ਵਿਚ।

ਬੰਦੇ ਪਦ[1] ਅਰਬਿੰਦ[2] ਬਿਧਾਨਾ[3]। — [1]ਚਰਣ। [2]ਕਵਲ। [3]ਵਿਧੀ ਨਾਲ।

ਬਾਲਾ ਬਰਨਨ ਕਰਨ ਲਗਾ ਬਰ[1]। — [1]ਸ੍ਰੇਸ਼ਟ।

ਸਸਿ ਮੁਖ ਤੇ[1] ਇਤਿਹਾਸ ਸੁਧਾ ਸਰ[2] ॥੩॥ — [1]ਚੰਦ੍ਰ ਮੁਖ ਤੋਂ। [2]ਅੰਮ੍ਰਿਤ ਵਰਗਾ।

ਸ੍ਰੀ ਬਾਲਾ ਸੰਧੁਰੁ† ਵਾਚ ॥

†'ਸੰਧੁਰੁ' ਦਾ ਇਥੇ ਰਾਗ ਔਂਕੜ ਵਾਲਾ ਹੈ, ਸੰਸਕ੍ਰਿਤ ਦੇ ਵ੍ਯਾਕਰਣ ਅਨੁਸਾਰ 'ਰੁ' ਜਿਸ ਦਾ ਭਾਵ ਰਾਰੇ ਦੀਆਂ ਵਿਸਰਗਾਂ (:) ਬਣਕੇ ਔਕੁੜ ਦਾ 'ਉ' ਬਣਕੇ 'ਉਵਾਚ' ਬਣ ਜਾਏਗਾ। ਅਰਥ-ਇਹ ਭਾਈ ਬਾਲਾ ਸੰਧੂ ਜੀ ਕਥਨ ਕਰਦੇ ਹਨ।

ਕਲਿਜੁਗ ਪਾਇ ਅਕਾਲ ਪ੍ਰਜੋਰਾ[1]। — [1]ਭੁਰੁੱਤਾ ਜ਼ੋਰ।

{ਕਲਜੁਗ ਦਾ ਜ਼ੋਰ}

ਪ੍ਰਗਟ ਭਏ ਅਘ[1] ਓਘ[2] ਪ੍ਰਘੋਰਾ[3]। — [1]ਪਾਪ। [2]ਬਹੁਤੇ। [3]ਭ੍ਯਾਨਕ।

ਆਦਿ ਦੁਕਾਲ[1] ਹੋਤਿ ਉਤਪਾਤਾ[2]। — [1]ਕਾਲ ਪੈ ਜਾਣਾ ਆਦਕ। [2]ਉਪੱਦ੍ਰਵ।

ਭਯੋ ਮਲੇਛ ਰਾਜ ਬਖ੍ਯਾਤਾ[1] ॥੪॥ — [1]ਪ੍ਰਗਟ।

ਪੰਥ ਮੁਹੰਮਦ ਬਢਤਿ ਅਪਾਰਾ।

ਕਲਮਲ ਮਯ[1] ਮਤਿਹੀਨ ਬਿਚਾਰਾ। — [1]ਪਾਪ ਰੂਪ।

ਗੋ[1] ਗਰੀਬ ਕੋ ਹਤਹਿਂ ਕੁਸਾਲੀ[2]। — [1]ਗਊ। [2]ਅਨ੍ਯਾਈ।

ਕਲ ਕੇ ਕਾਲਹਿ 'ਕੀਨਿ ਕੁਚਾਲੀ[1] ॥੫॥ — [1]ਖੋਟੀ ਚਾਲ।

ਨ੍ਰਿਪਤ ਭਏ[1] ਮਤਿਮੰਦ[2] ਮਲੀਨਾ[3]। — [1]ਰਾਜੇ। [2]ਬੁਧਿ ਭੈੜੀ ਵਾਲੇ। [3]ਮੈਲੇ।

ਜਨੁ ਸੁਭ ਕਰਮ ਖੋਸ[1] ਕਿਸ ਲੀਨਾ। — [1]ਖੋਹ।

ਮੰਤ੍ਰੀ ਲੋਲਪ[1] ਬੇਸ੍ਯਾਗਾਮੀ[2]। — [1]ਲੰਪਟ। [2]ਵਿਭਚਾਰੀ।

ਦੁਰਾਚਾਰ[1] ਕਰਿਹੀ ਮਨਬਾਮੀ[2] ॥੬॥
[1]ਭੈੜੇ ਕਰਮ। [2]ਵਿੰਗੇ ਮਨ ਵਾਲੇ।

ਦੋਹਰਾ:

ਦੁਰਮਤਿ[1] ਦੁਸ਼ਟ[2] ਦਰੋਦਰੀ[3] ਦੁੱਕ੍ਰਿਤ[4] ਦੁਖਤਿ[5] ਕਲੇਸ਼[6]।
[1]ਖੋਟੀ ਬੁੱਧਿ। [2]ਦੁਸ਼ਟਤਾ। [3]ਜੂਏਬਾਜ਼ੀ, ਬਖੀਲੀ। [4]ਪਾਪ। [5]ਦੁਖਾਉਣਾ। [6]ਸੰਤਾਪ।

ਸੂਨ ਸਿੰਘਕਾ[1] ਸਰਸ[2] ਸੋ, ਧਰਮ ਭਯੋ ਰਾਂਕੇਸ਼[3] ॥੭॥
[1]ਏਹ ਸਾਰੇ ਸਿੰਘਕਾ ਰਾਖਸ਼ਣੀ ਦੇ ਪੁੱਤ੍ਰ-ਰਾਹੂਸਮਾਨ (ਹੋ ਗਏ)। [2]ਏਹ ਸਾਰੇ ਸਿੰਘਕਾ ਰਾਖਸ਼ਣੀ ਦੇ ਪੁੱਤ੍ਰ-ਰਾਹੂਸਮਾਨ (ਹੋ ਗਏ)। [3]ਧਰਮ ਪੂਰਨਮਾਸ਼ੀ ਦਾ ਚੰਦ੍ਰਮਾ (ਹੋ ਗਿਆ)।

ਚੌਪਈ:
[1]ਰਾਜੇ। [2]ਫਰਿਆਦ।

ਨ੍ਰਿਪਤ[1] ਪੁਕਾਰ[2] ਨ ਸੁਨਿਹੈਂ ਕਾਈ।
ਕਾਜੀ ਰਿਸ਼ਵਤ ਬਸਿ ਅਧਿ ਕਾਈ[1]।
[1]ਬਹੁਤ।
ਝੂਠੇ ਕੋ ਸਾਚਾ ਕਰਿ ਦੇਈ।
ਸਤਿ ਨਜਾਉਂਕੋ ਨਾਉਂ ਨ ਲੇਈ ॥੮॥
ਜਹਿ ਤਹਿਂ ਚਲੀ ਮਲੇਛਨ ਭਾਖਾ।
ਨਿਜ ਨਿਜ[1] ਧਰਮ ਨਰਨ[2] ਸਭਿ ਨਾਖਾ[3]।
[1]ਆਪੋ ਆਪਣਾ। [2]ਮਨੁੱਖਾਂ ਨੇ। [3]ਛੱਡ ਦਿੱਤਾ।
ਪੁੰਨ ਹੀਨ ਤਨ ਪਾਪਨ ਪੀਨਾ[1]।
[1]ਤਕੜੇ।
ਦਰਬ[1] ਖਸੋਟਹਿਂ[2] ਦੇਖਤਿ ਦੀਨਾ[3] ॥੯॥
[1]ਧਨ। [2]ਖੋਹ ਲੈਂਦੇ ਹਨ। [3]ਗਰੀਬ ਦੇਖ ਕੇ।
ਪਰ[1] ਕਾਰਜ[2] ਕੇ ਕਰਤਾ[3] ਹਾਨੀ[4]।
[1]ਪਰਾਏ। [2]ਕੰਮ। [3]ਕਰਨ ਵਾਲੇ। [4]ਨਾਸ਼।
ਸਨਿ ਜਿਉਂ ਤਨੁ ਖੋਵਹਿ ਦੁਖ ਦਾਨੀ[1]।
[1]ਸਣ ਸਿੱਕੁਣ (ਆਪਣਾ) ਆਪ (ਕੁਟਾਕੇ ਰੱਸੇਦਾ ਰੂਪ ਹੋ ਕੇ ਦੂਜੇ ਨੂੰ ਬੰਨ੍ਹਣ ਦੇ ਕੰਮ ਆ ਕੇ) ਦੁਖਦਾਈ ਹੁੰਦੀ ਹੈ।
ਪਰ ਧਨ[1], ਪਰ ਨਿੰਦਿਆ, ਪਰਦਾਰਾ[2]।
[1]ਪਰਾਇਆ ਧਨ। [2]ਪਰ ਇਸਤ੍ਰੀ।
ਨਿਸਦਿਨ ਤਨ ਮਨ ਸੋਂ ਹਿਤ[1] ਧਾਰਾ ॥੧੦॥
[1]ਪ੍ਰੇਮ।

ਦੋਹਰਾ:

ਜੰਗਮ[1] ਬਹੁਤ ਸਰੇਵਰੇ[2]
[1]ਟੱਲੀਆਂ ਖੜਕਾ ਮੰਗਣ ਵਾਲੇ ਫਿਰਤੂ। [2]ਜੈਨੀਆਂ ਦੇ ਦੋ ਭੇਦ।
ਕਰਤਿ ਦਿਗੰਬਰ[42] ਰਾਰ[1]।
[1]ਝਗੜਾ।
ਖਟ[1] ਦਰਸ਼ਨ[2] ਹਰਿਨਾਮ ਬਿਨ
[1]ਛੇ। [2]ਮਤ।
ਹੋਤਿ ਬਾਦ[1] ਮਰਿ ਖ੍ਵਾਰ[2] ॥੧੧॥
[1]ਝਗੜਿਆਂ। [2]ਖਰਾਬ।

ਚੌਪਈ:

ਕੀਨੇ ਦ੍ਵਾਦਸ਼[1] ਮਾਰਗ[2] ਜੋਗੀ[†]।
[1]ਬਾਰਾਂ। [2]ਰਾਹ। [†]ਜੋਗੀਆਂ ਦੇ ਬਾਰਾਂ ਪੰਥ ਇਹ ਹਨ:-੧. ਹੇਤੂ। ੨. ਪਾਵ। ੩. ਆਈ। ੪. ਗੰਮਯ। ੫. ਪਾਗਲ। ੬. ਗੋਪਾਲ। ੭. ਦਾਸ। ੮.

ਕੰਥੜੀ। ੯. ਬਨ। ੧੦ ਧ੍ਰਜ। ੧੧. ਚੋਲੀ। ੧੨ ਰਾਵਲ।

ਭਾਉ ਭਗਤਿ ਬਿਨ ਭਏ ਬਿਓਗੀ[1]। — [1]ਸਾਈਂ ਤੋਂ ਵਿੱਛੁੜੇ।
ਕਰਹਿਂ ਸ਼ਾਸਤ੍ਰਨ ਬਿਪਰ[1] ਕੁਬਾਦਾ[2]। — [1]ਬ੍ਰਾਹਮਨ। [2]ਭੈੜੇ ਝਗੜੇ।
ਬਹੁਤ ਪਰਸਪਰ[1] ਵਧਤਿ ਬਿਖਾਧਾ[2] ॥੧੨॥ — [1]ਆਪੋ ਵਿਚੀਂ। [2]ਝਗੜਾ।

ਮੂੰਡ[1] ਮੁੰਡਾਵਹਿਂ[2] ਹੁਇਂ ਸਨਿਆਸੀ। — [1]ਸਿਰ। [2]ਮੁਨਾਕੇ।
ਦਰਬ[1] ਨਾਰ[2] ਮਹਿਂ ਰਿਦਾ[3] ਦੁਰਾਸੀ[4]। — [1]ਧਨ। [2]ਇਸਤ੍ਰੀ। [3]ਵਿਚ ਦਿਲ ਹੈ। [4]ਭੈੜੀ ਆਸਾ ਵਾਲਾ।
ਭਏ ਅਤੀਤ ਕਹਾਇਂ ਬੈਰਾਗੀ।
ਗ੍ਰਿਸਤੀ ਤੇ ਵਧਿ ਮਨ ਦੌਂ[1] ਲਾਗੀ ॥੧੩॥ — [1]ਤ੍ਰਿਸ਼ਨਾ ਦੀ ਅੱਗ।

ਪੰਡਤ ਪਹਰੂਆ[1] ਕਰਹਿਂ ਸਤੇਈ[2]। — [1]ਪਹਿਰੇਦਾਰ। [2]ਚੋਰੀ।
ਰਖਵਾਰੀ ਕੋ ਸਦਨ ਕਰੇਈ[1]? — [1]ਘਰ ਦੀ ਰਖਵਾਲੀ ਕੌਣ ਕਰੇ?
ਹੁਤੀ ਬਾਰ[1] ਰਖਬਾਰ ਨ੍ਰਿਪਾਲਾ[2]। — [1]ਵਾੜ। [2]ਰਾਜੇ।
ਪ੍ਰਜਾ ਖੇਤ ਕੋ ਖਾਤਿ ਕੁਢਾਲਾ[1†] ॥੧੪॥ — [1]ਭੈੜੀ ਤਰ੍ਹਾਂ। †ਭਾਈ ਗੁਰਦਾਸ ਜੀ ਨੇ ਵੀ ਏਹੋ ਹਾਲ ਦਿੱਤੇ ਹਨ। ਉਸ ਸਮੇਂ ਦੀਆਂ ਅਨਮਤੀ ਤਾਰੀਖਾਂ ਵੀ ਦੇਸ਼ ਦਾ ਬੁਰਾ ਹਾਲ ਦੱਸਦੀਆਂ ਹਨ।

ਦੋਹਰਾ:

ਭਯੋ ਭਾਰ ਧਰ[1] ਪਰ[2] ਅਧਿਕ[3], — [1]ਜ਼ਮੀਨ। [2]ਤੇ। [3]ਬਹੁਤ।
ਧਰਮ ਧਰਤਿ ਨਹਿਂ ਧੀਰ[1]। — [1]ਹੌਸਲਾ।
ਭਾਉ ਭਗਤਿ ਨਹਿਂ ਜਗਤ ਮੇਂ,
ਬਿਕੁਲ[1] ਭਈ ਭਯ[2] ਭੀਰ[3] ॥੧੫॥ — [1]ਵਿਆਕੁਲ। [2]ਧਰਤੀ) ਭੈ ਨਾਲ ਭੈਭੀਤ ਹੋ ਗਈ (ਅ) ਭੀੜਾ ਪੈ ਗਈ। [3]ਧਰਤੀ) ਭੈ ਨਾਲ ਭੈਭੀਤ ਹੋ ਗਈ (ਅ) ਭੀੜਾ ਪੈ ਗਈ।

ਚੌਪਈ:

ਏਕੁੰਕਾਰ ਅਰਾਧਨ ਕੀਨਾ।

{ਧਰਤੀ ਦੀ ਪੁਕਾਰ}

ਭਨਤਿ[1] ਬੇਨਤੀ ਭਈ ਅਧੀਨਾ। — [1]ਆਖਦੀ ਹੋਈ।
'ਪਰਮੇਸ਼ੁਰ ਪਰ ਪੁਰਖ ਪੁਰਾਤਨ[1]। — [1]ਅਨਾਦੀ।
ਪਰਮ ਪਰਾਵਰਨਾਥ[1] ਸਨਾਤਨ ॥੧੬॥ — [1]ਦੇਖੋ ਇਸ ਦੇ ਪਹਿਲੇ ਅਧ੍ਯਾਯ ਵਿਖੇ ਮੰਗਲ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ, ਛੰਦ ੫।

ਦੀਨ ਬੰਧੁ[1] ਪ੍ਰਭੁ ਦੀਨ ਦਯਾਲਾ। — [1]ਦੀਨਾਂ ਦਾ ਪਿਆਰਾ।
ਦੀਨਾਨਾਥ[1] ਪ੍ਰੋਖ[2] ਪ੍ਰਤਿਪਾਲਾ। — [1]ਦੀਨਾਂ ਦਾ ਸੁਆਮੀ। [2]ਗੁਪਤ।

ਅਜਰ[1] ਅਮਰ[2] ਅਨਵੱਦ[3] ਅਭੇਖਾ[4]। — [1]ਬੁਢਾਪੇ ਤੋਂ ਬਿਨਾਂ। [2]ਮੌਤ ਤੋਂ ਰਹਿਤ। [3]ਕਥਨ ਤੋਂ ਪਰੇ। [4]ਭੇਖ ਤੋਂ ਰਹਿਤ।
ਅਭੈ[1] ਨਿਰੰਜਨ[2] ਅਲਖ ਅਲੇਖਾ[3] ॥੧੭॥ — [1]ਡਰ ਤੋਂ ਪਾਰ। [2]ਮਾਇਆ ਮੈਲ ਤੋਂ ਪਾਰ। [3]ਲੇਖੇ ਤੋਂ ਰਹਿਤ।
ਕਲਮਲ[1] ਕਲਿ[2] ਕੇ ਕਾਲ[3] ਬਿਥਾਰਾ[4]। — [1]ਪਾਪ। [2]ਕਲਿਜੁਗ। [3]ਸਮੇਂ। [4]ਫੈਲ ਗਏ।
ਅਬਹਿ[1] ਭਾਰ ਨਹਿਂ ਜਾਇ ਸੰਭਾਰਾ। — [1]ਹੁਣ ਤਾਂ।
ਅਤਿ[1] ਦੁਸ਼ਤਰ[2] ਦਖ ਵੇਲਾ ਭਯੋ। — [1]ਬਹੁਤ। [2]ਔਖਾ।
ਬਿਨ ਅਵਿਲੰਬ[1] ਜਾਤਿ ਨਹਿਂ ਰਹ੍ਯੋ ॥੧੮॥ — [1]ਆਸਰੇ ਦੇ ਬਿਨਾਂ।

ਦੋਹਰਾ:

ਸਤਿਜੁਗ ਮਹਿਂ ਚਾਰੋਂ ਚਰਨ,
ਤ੍ਰੇਤੇ ਤੀਨ ਰਹਾਇ।
ਦ੍ਵਾਪਰ ਮਹਿਂ ਦੋਊ ਰਹੇ,
ਕਲਿ ਇਕ ਚਰਨ[1] ਟਿਕਾਇ ॥੧੯॥ — [1]ਪੈਰ।

ਚੌਪਈ:

ਕਲਮਲ ਮਯ[1] ਆਯੋ ਕਲਿਕਾਲਾ। — [1]ਪਾਪ ਰੂਪ।
ਭਯੋ ਸੁ ਯਾਂ ਤੇ ਭਾਰ ਬਿਸਾਲਾ[1]। — [1]ਬਹੁਤ।
ਏਕ ਚਰਨ ਤੇ ਟਿਕਾ ਨ ਜਾਈ।
ਬਿਨ ਅਵਿਲੰਬ ਨ ਥਿਰਤਾ[1] ਪਾਈ ॥੨੦॥ — [1]ਇਸਥਿਤੀ।
ਏਕੁੰਕਾਰ! ਬਿਨੈ[1] ਸੁਨਿ ਲੀਜੈ। — [1]ਬੇਨਤੀ।
ਥਿਰ ਹੋਵੋਂ ਕੋ ਅਵਿਲੰਬ ਦੀਜੈ।'
ਜੋਤੀ ਰੂਪ ਆਤੁਰੀ ਬਾਨੀ[1]। — [1]ਦੁਖ ਭਰੀ ਬਾਣੀ।
ਸੁਨਤਿ ਬਿਚਾਰ ਕੀਨਿ ਸੁਖਦਾਨੀ ॥੨੧॥
'ਇਸ ਕਾਰਜ ਕੋ ਬਹੁਤ ਪਠਾਏ।
ਜਾਇ ਤਹਾਂ ਨਿਜ ਪੰਥ ਚਲਾਏ।
ਬਿਸਰੇ ਜਾਂ ਕਾਰਜ ਤਹਿਂ ਗਏ।
ਅਪਨੇ ਅਪਨੇ ਮਤਿ ਠਹਿਰਾਏ[1] ॥੨੨॥ — [1]ਇਹ ਵਾਰਤਾ ਬਚਿੱਤ੍ਰ ਨਾਟਕ ਵਿਚ ਵੀ ਹੈ।
ਕਿਨਹੁਂ[1] ਨ ਮਹਿਮਾ ਨਾਮ ਬਿਥਾਰੀ। — [1]ਕਿਸੇ ਨੇ।
ਭਾਉ ਭਗਤਿ ਕੀ ਰੀਤਿ ਨ ਡਾਰੀ।

ਜਿਉਂ ਹੋਵਤਿ ਅਵਿਲੰਬਤਿ[1] ਛੋਨੀ[2]।' [1]ਆਸਰੇ ਵਾਲੀ। [2]ਪ੍ਰਿਥਵੀ।
ਇਉਂ ਬਿਚਾਰ ਬੋਲੇ ਜਗ ਜੋਨੀ[1] ॥੨੩॥ [1]ਜਗਤ ਦਾ ਕਾਰਨ, ਪਰਮਾਤਮਾਂ।
'ਨਾਮ ਕੀਰਤਨ ਬਿਥਰਹੁਂ ਜਬ ਹੀ।
ਤੁਝ ਅਵਿਲੰਬ ਹੋਇ ਹੈ ਤਬ ਹੀ।
ਯਾਂ ਤੇ ਪ੍ਰਗਟਾਵੋਂ ਜਗ ਆਇ।
ਮੋ ਬਿਨ ਹੋਤਿ ਨ ਆਨ[1] ਉਪਾਇ' ॥੨੪॥ [1]ਹੋਰ।
ਧਰਮ ਧਾਮ[1] ਧਰ[2] ਧੀਰਜ ਦੀਨੋ। [1]ਧਰਮ ਦੇ ਘਰ ਨੇ। [2]ਪ੍ਰਿਥਵੀ ਨੂੰ।
'ਪਾਇ ਅਲੰਬ ਹੋਇ ਦੁਖ ਛੀਨੋ[1]।' [1]ਨਾਸ਼।
ਸੁਨਿ ਕਰਿ ਗਿਰਾ ਗਗਨ[1] ਕੀ ਛੋਨੀ[੪]। [1]ਅਕਾਸ਼।
ਉਰ ਕਰਿ ਪਰਮ ਹਰਖ ਮੁਖ ਮੋਨੀ ॥੨੫॥
ਜਗ ਮਹਿਂ ਰਘੁਵਰ[1] ਕੁਲ ਅਕੰਲਕਾ। [1]ਸ੍ਰੀ ਰਾਮ ਚੰਦਰ ਜੀ।
ਪ੍ਰਗਟੇ ਬੇਦੀ ਕੁਮੁਦ[1] ਮਯੰਕਾ[2]। [1]ਕਵੀਆਂ। [2]ਚੰਦ੍ਰਮਾ ਵਤ।
ਏਕੁੰਕਾਰ ਧਾਰਿ ਨਿਜ ਰੂਪਾ[1]। [1]ਇਸ ਤੋਂ ਮੁਰਾਦ ਉਹੀ ਹੈ ਜੋ ਪੰਜਵੇਂ ਸਤਿਗੁਰਾਂ ਦੀ ਇਸ ਤੁਕ ਤੋਂ ਹੈ 'ਗੁਰ ਨਾਨਕ ਦੇਵ ਗੋਵਿੰਦ ਰੂਪ'। ਇਹ ਪਰਮੇਸ਼ੁਰ ਦਾ ਜੋਨੀ ਵਿਚ ਆਉਣਾ ਨਹੀਂ, ਪਰਮੇਸ਼ੁਰ ਆਦਿ ਗੁਰ ਹੈ, ਉਹਦੀ ਗੁਰੂ ਸ਼ਕਤੀ ਗੁਰ ਨਾਨਕ ਵਿਚ ਪੂਰਨ ਰੂਪ ਲੈ ਕੇ ਪ੍ਰਗਟਦੀ ਹੈ। ਐਉਂ ਗੁਰੂ ਜੀ ਗੋਬਿੰਦ ਰੂਪ ਹਨ।
ਪ੍ਰਗਟੇ ਸਤਿਗੁਰ ਰੂਪ ਅਨੂਪਾ ॥੨੬॥

ਦੋਹਰਾ: [1]ਰਾਤ੍ਰੀ। [2]ਭੈੜੀਆਂ ਰਸਮਾਂ। [3]ਅਨ੍ਹੇਰਾ।
ਨਿਸ[1] ਕੁਚਾਲ[2] ਕਲਿਕਾਲ ਤਮ[3],
ਉਡਗਨ[1] ਦੰਭ[2] ਸਮਾਜ। [1]ਤਾਰੇ। [2]ਪਖੰਡ।
ਭਏ ਕੁਮੁਦਿ[੧੨] ਸੇ ਅਨਿਕ ਮਤ,
ਇੰਦੁ[1] ਮੁਹੰਮਦ ਰਾਜ ॥੨੭॥ [1]ਚੰਦ੍ਰਮਾ।

ਚੌਪਈ: [1]ਬਾਲ ਅਵਸਥਾ ਦਾ ਸੂਰਜ।
ਤਿਨ ਕੋ ਹਰਨ ਬਾਲ ਦਿਨਰਾਊ[1]।
ਉਦੇ[1] ਸੁ ਨਾਨਕ ਤੇਜ ਪ੍ਰਭਾਊ। [1]ਪ੍ਰਗਟੇ।
ਬਚਨ ਕਿਰਨ ਜਾਂ ਮਹਿਂ ਪਰਕਾਸ਼ੇ।
ਸੰਤ ਤਾਮ ਰਸ[1] ਹੇਰਿ[2] ਵਿਕਾਸ਼ੇ[3] ॥੨੮॥ [1]ਕਵਲ। [2]ਵੇਖ ਕੇ। [3]ਖਿੜੇ।

ਦੰਭੀ ਸਮ ਉਲੂਕੁ[1] ਦੁਖ ਭਾਰੀ। [1]ਉੱਲੂ।
ਕਿੰਕਰ[1] ਕੋਕ[2] ਭਏ ਸੁਖਿਯਾਰੀ। [1]ਸਿੱਖ, ਦਾਸ। [2]ਚਕਵੀ ਚਕਵਾ।
ਆਤਪ ਭਗਤਿ ਜਗਤ ਪਰਕਾਸ਼ੀ।
ਨੀਂਦ ਅਵਿਦ੍ਯਾ ਸਿੱਖਨ ਨਾਸ਼ੀ ॥੨੯॥
ਗ੍ਯਾਨ ਨਾਮ ਮਹਿਂ ਨਰਬਰ[1] ਜਾਗੇ। [1]ਚੰਗੇ ਪੁਰਸ਼।
ਕਲਮਲ[1] ਸੁਪਨਾ ਜਿਉਂ ਮਨ ਤ੍ਯਾਗੇ। [1]ਪਾਪ।
ਧਰਮ ਧਰਤਿ ਧੀਰਜ ਕੇ ਹੇਤਾ[1]। [1]ਵਾਸਤੇ।
ਪ੍ਰਗਟੇ ਸ੍ਰੀ ਬੇਦੀ ਕੁਲਕੇਤਾ[1] ॥੩੦॥ [1]ਬੇਦੀ ਕੁਲ ਦੇ ਨਿਸ਼ਾਨ।

ਸ੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

ਕਾਰਨ[1] ਗੁਰੁ ਅਵਤਾਰ ਕੋ ਮੈਂ, [1]ਸਬੱਬ।
ਬਰਨ੍ਯੋ[1] ਚਿਤ ਲਾਇ। [1]ਦਸਿਆ ਹੈ।
ਸੁਨਹੁ ਜਨਮ ਕੀ ਅਬ ਕਥਾ,
ਸ੍ਰੀ ਅੰਗਦ ਸੁਖਦਾਇ[1]! ॥੩੧॥ [1]ਹੇ ਸੁਖ ਦੇਣ ਵਾਲੇ ਗੁਰੂ ਅੰਗਦ ਜੀਓ!

ਚੌਪਈ:

ਬਾਰ ਦੇਸ਼[1] ਸਭਿ ਦੇਸ਼ ਨਰੇਸ਼ੂ[2]। [1]ਬਾਰ ਦਾ ਦੇਸ਼। [2]ਸਾਰੇ ਦੇਸ਼ਾਂ ਦਾ ਰਾਜਾ।

{ਬਾਰ ਦੇਸ਼ ਅਤੇ ਤਲਵੰਡੀ ਮਹਿਮਾ}

ਗ੍ਰਾਮ ਪ੍ਰਜਾ ਕੇ[1] ਹਰਤਿ[2] ਕਲੇਸ਼ੂ[3]। [1]ਗ੍ਰਾਮਾਂ (ਰੂਪ) ਪਰਜਾ ਦੇ। [2]ਦੂਰ ਕਰਦਾ ਹੈ। [3]ਦੁਖ।
ਐਰਾਵਤੀ[1] ਏਕ ਦਿਸ਼ਿ[2] ਬਾਰੀ[3]। [1]ਰਾਵੀ (ਨਦੀ) ਦਾ। [2]ਇਕ ਪਾਸੇ। [3]ਜਲ।
ਸੁੰਦਰ ਰੰਗ ਤਰੰਗ ਉਛਾਰੀ[1] ॥੩੨॥ [1]ਉਛਾਲ ਰਿਹਾ ਹੈ।
ਸੋ ਬਰ[1] ਬਿਜਨ[2] ਹੋਤਿ ਹੈ ਤਾਂ ਪੈ[3]। [1]ਸ੍ਰੇਸ਼ਟ। [2]ਪੱਖਾ। [3]ਉਸਤੇ।
ਨ੍ਰਿਪਤਾ[1] ਕੋ ਲੱਛਨ[2] ਛਬਿ ਥਾਪੈ[3]। [1]ਰਾਜਪਨੇ। [2]ਨਿਸ਼ਾਨ। [3]ਥਾਪਿਆ ਹੈ।
ਚੰਦ੍ਰਭਗਾ[1] ਦਿਸ਼ਿ ਦੁਤਿਯ[2] ਸੁਹਾਈ। [1]ਚਨਾਬ। [2]ਦੂਜੇ ਪਾਸੇ।
ਮਾਲ ਤਰੰਗਨਿ[1] ਸ੍ਰੱਛ ਉਠਾਈ ॥੩੩॥ [1]ਲਹਿਰਾਂ ਦੀ ਪੰਗਤੀ।
ਤਾਂ ਪਰ ਹੋਤਿ ਚਮਰ ਛਬਿ ਭਾਰੀ।
ਮਹਿਮਾਂ ਮਹਾਂ ਜਨਾਵਨ ਕਾਰੀ।
ਸਦਾ ਸੁਕਾਲ ਸਸਿਨ[1] ਕੋ ਸਾਲੀ[2]। [1]ਖੇਤੀਆਂ ਦਾ। [2]ਘਰ।
ਤਹਿਂ ਦੁਕਾਲ[1] ਕੀ ਕੌਨ ਕੁਚਾਲੀ? ॥੩੪॥ [1]ਕਾਲ, ਅੰਨ ਦਾ ਘਾਟਾ।
ਸਪਤਈਤ[1] ਕੋ ਭੀਤ[2] ਨ ਪਾਵਾ। [1]ਖੇਤੀ ਨੂੰ ਹਾਨੀ ਪਹੁੰਚਾਉਣ ਵਾਲੇ ਸੱਤ ਉਪੱਦ੍ਰਵ:-੧. ਬਰਖਾ ਨਾ ਹੋਣੀ। ੨. ਬਹੁਤ ਹੋਣੀ,

੩. ਚੂਹੇ ਪੈਣੇ, ੪. ਮੱਕੜੀ, ੫. ਪੰਛੀਆਂ ਨੇ ਖਾ ਜਾਣਾ, ੬. ਰਾਜਾ ਦੀ ਚੜ੍ਹਾਈ, ੭. ਕੁੰਗੀ। [2]ਡਰ।

ਤਸਕਰ ਕੁਲ[1] ਤਜਿ ਅਨਤ[2] ਪਰਾਵਾ[3]। [1]ਚੋਰਜਾਤੀ। [2]ਹੋਰ ਥਾਂ। [3]ਦੌੜ ਗਈ।

ਪਥਕ ਜਾਤ[1] ਜਹਿਂ ਮਨ ਬਿਰਮਾਵਾ[2]। [1]ਰਾਹੀਆਂ ਦਾ ਜਾਂਦਿਆਂ। [2]ਜਿਥੇ ਮਨਮੋਹਤ ਹੋ ਜਾਂਦਾ ਹੈ।

ਹੇਰਿ[1] ਹਿਤੂ ਨਰ[2] ਕੁਟੰਬ ਭੁਲਾਵਾ[3] ॥੩੫॥ [1]ਦੇਖਕੇ। [2]ਜਿੱਥੋਂ ਦੇ ਪਿਆਰ ਵਾਲੇ ਮਨੁੱਖ। [3]ਸੰਬੰਧੀ ਭੁੱਲ ਜਾਂਦੇ ਹਨ।

ਫਲ ਫੂਲਨ ਦਲਯੁਤ[1] ਤਰੁ ਚਾਰੂ[2]। [1]ਪੱਤਿਆਂ ਸਮੇਤ। [2]ਸੁਹਣੇ ਬ੍ਰਿੱਛਾਂ।

ਪਥਕ ਹੇਤ ਠਾਢੇ[1] ਸੁਖਕਾਰੂ[2]। [1]ਰਾਹੀਆਂ ਵਾਸਤੇ ਖੜੇ ਹਨ। [2]ਸੁਖ ਦਾਤੇ।

ਬਸਹਿਂ ਲੋਕ ਜਹਿਂ ਸੁਜਨ[1] ਸੁਚਾਲੀ[2]। [1]ਚੰਗੇ। [2]ਸਦਾ ਚਾਰ ਵਾਲੇ।

ਦਯਾ ਧਰਮ ਕੇ ਜੇ ਪ੍ਰਿਤਪਾਲੀ ॥੩੬॥

ਅਥਿਤ[1] ਸੇਵ ਮਹਿਂ ਜਿਨ ਮਨ ਰਾਤਾ। [1]ਲੋੜਵੰਦ, ਗਰੀਬ।

ਗੁਨ ਗ੍ਰਾਹੀ ਸਭਿ ਬਿਦਜਾ ਗਜਾਤਾ।

ਉਪਜਹਿਂ ਜਹਿਂ ਤੁਰੰਗ[1] ਬਹੁ ਸੁੰਦਰ। [1]ਘੋੜੇ।

ਬਲੀ ਤਰਲਤਾ[1] ਗੁਨ ਕੇ ਮੰਦਰ ॥੩੭॥ [1]ਤ੍ਰਿੱਖੇ।

ਔਰ ਪਸ਼ੂ ਬਹੁ ਸੁਭਗ[1] ਸੁ ਜਾਤੀ। [1]ਚੰਗੇ।

ਤਿਨ ਕੀ ਖਾਨ ਕੀਨਿ ਬਿਧਿ[1] ਖਜਾਤੀ[2]। [1]ਬਿਧਾਤਾ ਨੇ। [2]ਪ੍ਰਗਟ।

ਜੋ ਅਸ ਦੇਸ਼ ਰੁਚਿਰ[1] ਬਰ[2] ਸਗਰਾ[3]। [1]ਸੁੰਦਰ। [2]ਚੰਗਾ। [3]ਸਾਰਾ।

ਭਰਤ ਖੰਡ ਮਹਿਂ ਸ਼ੁਭਤਿ[1] ਉਜਗਰਾ[2] ॥੩੮॥ [1]ਸ਼ੋਭਦਾ ਹੈ। [2]ਪ੍ਰਗਟ।

ਤਿਹ ਮਹਿਂ ਤਲਵੰਡੀ ਭਲ ਨਗਰੀ।

ਚਾਰ ਬਰਨ[1] ਕਰਿ ਪੂਰਤਿ ਸਗਰੀ। [1]ਬ੍ਰਾਹਮਨ, ਖੱਤ੍ਰੀ, ਵੈਸ਼, ਸੂਦ੍ਰ।

ਜਿਹ ਕੇ ਚਹੁਂ ਦਿਸ ਬਾਗ਼ ਸੁਹਾਵਾ।

ਕੁਸਮ[1] ਬਾਟਿਕਾ[2] ਬਹੁ ਛਬਿ ਪਾਵਾ ॥੩੯॥ [1]ਫੁੱਲ। [2]ਬਗੀਚੇ।

ਨਗਰ ਕੋਟ[1] ਦਿਢਿ ਬਨਜੋ ਉਤੰਗਾ[2]। [1]ਨਗਰ ਦ੍ਵਾਲੇ ਸਫੀਲ। [2]ਉੱਚੀ।

ਮਤਸਰ ਧਰਤਾ ਜੋ[1] ਗਿਰਿ ਸੰਗਾ[2]। [1]ਜੋ ਮੁਕਾਬਲਾ ਕਰਦੀ ਹੈ। [2]ਪਹਾੜ ਨਾਲ।

ਅਟਾ[1] ਘਟਾ ਸੰਗ[2] ਕਰਤਿ ਬਿਲਾਸਾ[3]। [1]ਅਟਾਰੀਆਂ। [2]ਬੱਦਲਾਂ ਨਾਲ। [3]ਗੱਲਾਂ ਕਰਦੀਆਂ ਹਨ।

ਮਨਹੁ ਨਿਰੋਧਨ ਕੀ[1] ਹਿਯ[2] ਆਸਾ ॥੪੦॥ [1]ਰੋਕਣ ਦੀ। [2]ਦਿਲ ਵਿਚ।

ਮੰਦਿਰ ਜਹਿਂ ਸੁੰਦਰ ਛਬਿ ਪਾਈ।
ਸਰਬ ਰੁਤਿਨ ਮਹਿਂ ਜੇ ਸੁਖਦਾਈ।
ਅਸ਼ਟਾਪਦ[1] ਸਮ ਬਿਪਨੀ[2] ਭੂਰੀ[3]। — [1]ਚੌਪੜ। [2]ਮੰਡੀ। [3]ਸਾਰੀ।
ਬਨਜ[1] ਸੌਂਜ[2] ਸੋਂ ਆਪਨ[3] ਪੂਰੀ[4] ॥੪੧॥ — [1]ਵਪਾਰ। [2]ਸੌਦੇ। [3]ਹੱਟੀਆਂ। [4]ਭਰੀਆਂ ਹੋਈਆਂ।

ਸ੍ਰੀ ਨਾਨਕ ਆਗਮ ਕੇ[1] ਹੇਤੂ[2]। — [1]ਆਵਨਦੇ। [2]ਵਾਸਤੇ।
ਰਚਜੋ ਸੁਰਗ ਵਿਧਿ[1] ਸੁਖ ਸੰਕੇਤੂ[2]। — [1]ਬਿਧਾਤਾ ਨੇ। [2]ਸੁਖਾਂ ਦਾ ਘਰ।
ਸੁਰਭੀ[1] ਖੀਰ[2] ਪਯੂਖ[3] ਸਮਾਨਾ। — [1]ਗਊਆਂ। [2]ਦੁੱਧ। [3]ਅੰਮ੍ਰਿਤ।
ਸੁਰ ਸਮ[1] ਸੁੰਦਰ ਮਨੁਜ ਸੁਜਾਨਾ ॥੪੨॥ — [1]ਦੇਵਤਿਆਂ ਵਰਗੇ।

ਜਿਹ ਕੀ ਰਚਨਾ ਹੇਰਿ ਬਚਿੱਤ੍ਰਾ[1]। — [1]ਸੁੰਦਰ।
ਵਿਸ਼ਕਰਮਾ[1] ਹੋਇਓ ਚਿਤ ਚਿੱਤ੍ਰਾ[2]। — [1]ਕਾਰੀਗਰੀ ਦਾ ਦੇਵਤਾ। [2]ਹੈਰਾਨ।
ਸ੍ਰੁਤਿ[1] ਪਾਠੀ ਹੋਤੀ[2] ਤਤ ਵੇਤੂ। — [1]ਬਦ। [2]ਯਗ ਵਿਚ ਆਹੂਤੀ ਦੇਣ ਵਾਲੇ।
ਖਟ ਕਰਮੀ[1] ਕ੍ਰਿਤ[2] ਕੈਵਲ[3] ਹੇਤੂ[4] ॥੪੩॥ — [1]ਛੇ ਕਰਮੀ। [2]ਕਰਨ ਵਾਲੇ। [3]ਮੋਖ। [4]ਵਾਸਤੇ, (ਅ) ਹਿਤਵਾਲੇ।

ਅਸ ਦਿਜਵਰ[1] ਜਹਿਂ ਬਸੇ ਸੁਖਾਰੇ। — [1]ਬ੍ਰਾਹਮਨ।
ਛੱਤ੍ਰੀ ਧਰਮ ਯੁੱਧ ਹਿਤ ਧਾਰੇ[1]। — [1]ਪ੍ਰੇਮ ਕਰਨ ਵਾਲੇ।
ਬਨਕ[1] ਧਨੀ ਕ੍ਰਿਤ ਬਨਜ ਬਿਨੀਤਾ[2]। — [1]ਵੈਸ਼। [2]ਨੀਤੀ ਸੰਯੁਕਤ ਵਿਹਾਰ।
ਬਾਤ ਕੁਸਲ[1] ਬੇਦਨ ਪਥ ਪ੍ਰੀਤਾ ॥੪੪॥ — [1]ਚਤੁਰ, ਆਦਰ ਵਾਲੀਆਂ।

ਸੂਦ੍ਰ ਸਭਿਨਿ ਕੀ ਸੇਵ ਕਰੇਈਂ।
ਨਿਪੁਨ[1] ਕਾਰ ਨਿਜ ਨਿਜ ਮਹਿਂ ਤੇਈ। — [1]ਚਤੁਰ।
ਨਰ ਅਰੋਗਤਾ ਯੁਤਿ[1] ਕੁਸ਼ਲਾਤਾ[2]। — [1]ਸਹਿਤ। [2]ਪ੍ਰਸੰਨਤਾ।
ਵੈਦਕ ਪਠਹਿ ਹੇਤੁ ਸਭਿ ਗਜਾਤਾ[†] ॥੪੫॥ — [†]ਬਾਰ ਦਾ ਇਲਾਕਾ ਉਸ ਸਮੇਂ ਬਹੁਤ ਆਬਾਦ ਸੀ, ਮਗਰੋਂ ਵੈਰਾਨ ਹੋਇਆ, ਹੁਣ ਫੇਰ ਵਸਦਾ ਹੈ।

ਬੇਦੀ ਬੰਸ ਬਸਹਿਂ ਧਨੁਧਾਰੀ[1]। — [1]ਸ਼ਸਤ੍ਰਧਾਰੀ।
ਯੁੱਧ ਬੇਦਕਾ[1] ਜਿਨਹਿਂ ਸੁਧਾਰੀ। — [1]ਥੜੀ, ਵੇਦੀ।
ਤੁੰਡ[1] ਕਾਲਿਕਾ ਪਾਵਕ ਕੁੰਡਾ[2]। — [1]ਮੁਖ। [2]ਅਗਨਿ ਕੁੰਡ। ਕੁੰਡ, ਚੁਲ੍ਹਾ।
ਯੱਗ ਥੰਭ[1] ਸੇ ਸ਼ੋਭਤਿ ਝੰਡਾ ॥੪੬॥ — [1]ਥੰਮਾਂ।
ਕਿਰਪਨ[1] ਸਮ ਕਾਤੁਰਤਾ[2] ਖੋਏ। — [1]ਸ਼ੂਮ। [2]ਕਮਜ਼ੋਰੀ।
ਕਰਵਾਰਨ ਕੇ[1] ਕੀਨ ਸਰੋਏ[2]। — [1]ਤਲਵਾਰਾਂ ਦੇ। [2]ਚਮਚੇ।

ਦੁਸਟਾਮਿਖ[1] ਬਹੁ ਦੀਨ ਅਹੂਤੀ। [1]ਦੁਸ਼ਟਾਂ ਦਾ ਮਾਸ।

ਜਹਿਂ ਸਰਪੀ[1] ਸ਼੍ਰੋਣਤ[2] ਸੰਯੂਤੀ[3†] ॥੪੭॥ [1]ਘਿਉ। [2]ਲਹੂ। [3]ਸਹਿਤ।

[†]ਬੇਦੀਆਂ ਦਾ ਖਾਨਦਾਨ ਧਨੁਧਾਰੀ ਸੂਰਬੀਰ ਤੇ ਉਨ੍ਹਾਂ ਦੇ ਯੁੱਧ ਨੂੰ ਯੱਗ ਦੇ ਅਲੰਕਾਰ ਨਾਲ ਦਿਖਾਉਂਦੇ ਹਨ। (ਬੇਦਕਾ) ਯੱਗ ਸਮੇਂ ਅੱਗ ਬਾਲਣ ਵਾਲੇ ਕੁੰਡ ਦੇ ਪਾਸ ਸਮਿੱਗ੍ਰੀ ਰੱਖਣ ਵਾਲੀ ਥੜ੍ਹੀ, ਇੱਥੇ ਯੁੱਧ ਦਾ ਅਸਥਾਨ ਹੀ ਥੜ੍ਹੀ ਹੈ। ਕਾਲਕਾ ਦਾ ਮੁਖ ਭਾਵ ਯੁੱਧ ਦਾ ਉਤਸ਼ਾਹ ਹੀ ਅਗਨੀ ਕੁੰਡ ਹੈ, ਯੱਗ ਦਾ ਥੰਭਾ ਕੀ ਹੈ ਜੋ ਝੰਡਾ ਹੈ। ਯਗ ਕਰਤਾ ਨੂੰ ਸੂਮਤਾ ਛੱਡਣੀ ਪੈਂਦੀ ਹੈ, ਇਥੇ ਕਾਇਰਪਣਾ ਛੋਡ ਦਿੱਤਾ ਹੈ। ਯੱਗ ਵਿਚ ਘਿਉ ਤਿਲ ਜਵ ਆਦ ਸਮਿੱਗ੍ਰੀ ਨੂੰ ਚੁੱਕਣ ਲਈ ਚਮਚੇ ਹੁੰਦੇ ਹਨ ਇਥੇ ਕ੍ਰਿਪਾਨਾਂ ਹੀ ਚਮਚੇ ਹਨ। ਦੁਸ਼ਟ ਪੁਰਸ਼ਾਂ ਦਾ ਮਾਸ ਹੀ ਅਹੂਤੀ ਹੈ, ਲਹੂ ਹੀ ਘ੍ਰਿਤ ਹੈ, ਐਸੇ ਬੇਦੀ ਖਾਨਦਾਨ ਤਲਵੰਡੀ ਦੇ ਵਾਸੀ ਹਨ।

ਅਸ ਬੇਦੀ ਵਾਸੀ ਤਲਵੰਡੀ।

ਜਿਨ ਕੀ ਬਹੁ ਕੀਰਤਿ ਜਗਮੰਡੀ[1]। [1]ਜਗਤ ਵਿਚ ਕਾਇਮ ਹੋ ਚੁਕੀ ਸੀ।

ਚਿਰੰਕਾਲ ਤਹਿਂ ਰਹਿਤਿ[1] ਬਿਤਾਈ। [1]ਰਹਿੰਦਿਆਂ।

ਭਾ[1] ਸ਼ਿਵਰਾਮ[2] ਤਾਸੁ ਕੁਲ ਮਾਂਹੀ ॥੪੮॥ [1]ਹੋਇਆ। [2]ਬਾਬੇ ਕਾਲੂ ਜੀ ਦਾ ਪਿਤਾ।

ਬ੍ਰਿੱਤਿ ਸ਼ਾਂਤਕੀ ਜਿਨ ਮਨ ਕੀਨੀ।

ਜੀਵਾ[1] ਰਜ[2] ਤਮ ਕੀ[3] ਤਜਿ ਦੀਨੀ। [1]ਗੁਜ਼ਾਰਨ। [2]ਰਜੋਗੁਨੀ। [3]ਤਮੋਗੁਨੀ।

ਹੁਇ ਅਹਿੰਸ[1] ਆਯੁਧ[2] ਕਰ ਛੋਰੇ[3]। [1]ਹਿੰਸਾ ਰਹਿਤ। [2]ਸ਼ਸਤਰ। [3]ਹੱਥੋਂ ਛੱਡ ਦਿੱਤੇ।

ਸ਼੍ਰੀਪਤਿ[1] ਕੇ ਪਦ ਪਦਮ[2] ਨਿਹੋਰੇ[3] ॥੪੯॥ [1]ਮਾਇਆ ਦੇ ਮਾਲਕ, ਵਾਹਿਗੁਰੂ ਦੇ। [2]ਚਰਣ ਕਵਲਾਂ ਦੀ। [3]ਸ਼ਰਣ ਲਈ।

ਤਿਹ ਬਨਾਰਸੀ ਨਾਮ ਸੁ[1] ਤੀਯਾ[2]। [1]ਸ੍ਰੇਸ਼ਟ। [2]ਇਸਤ੍ਰੀ ਦਾ।

ਪਤਿਬ੍ਰਤਿ ਧਰਮ ਜਾਸੁ[1] ਦ੍ਰਿਢ[2] ਕੀਆ। [1]ਜਿਸਨੇ। [2]ਪੱਕਾ।

ਤਿਨਤੇ ਸੁਤ[1] ਜੁਗ[2] ਭੇ ਸੁਚਾਲੂ[3]। [1]ਪੁੱਤ੍ਰ। [2]ਦੋ। [3]ਸਦਾਚਾਰੀ।

ਵਡ ਕਾਲੂ ਛੋਟੇ ਸ਼ੁਭ ਲਾਲੂ ॥੫੦॥

[†]ਵਡਭਾਗੀ ਜੋ ਹੈ ਸ਼ੁਭ ਕਰਮੀ। [†]ਬਾਬੇ ਕਾਲੂ ਜੀ ਦੀ ਪੂਰਬ ਜਨਮ ਦੀ ਕਥਾ ਤੇ ਸ਼ੁਧ ਭਾਵਨਾਂ ਦਾ ਏਥੋਂ ਪ੍ਰਸੰਗ ਟੁਰਿਆ ਹੈ।

ਭਗਤਿ ਪਰਾਯਨ[1] ਨਿਸ਼ਚਲ ਧਰਮੀ। [1]ਧਾਰਨ ਵਾਲਾ।

ਜਪ ਤਪ ਬ੍ਰੱਤ ਨੇਮ ਸਮੁਦਾਏ[1]। [1]ਸਾਰੇ।

ਕਰਤਿ ਬਹੁਤ ਜਿਹ ਜਨਮ ਬਿਤਾਏ ॥੫੧॥

ਅਨਿਕ ਜਨਮ ਕੀ ਇੱਛਾ ਜਾਸੂ।

ਵਿਸ਼ਨੁ[†] ਹੋਇ ਸੁਤ[1] ਗਜਾਨ ਨਿਵਾਸੂ[2]। [1]ਪੁੱਤ੍ਰ। [2]ਗਜਾਨ ਦਾ ਘਰ।

†ਹਿੰਦੂ ਧਰਮ ਦੇ ਨਿਸ਼ਚੇ ਵਿਚ ਇਹ ਹੈ ਕਿ ਵਾਹਿਗੁਰੂ ਜੀ ਦਾ ਸਗੁਣ ਸਰੂਪ ਵਿਸ਼ਨੂ ਭਗਵਾਨ ਹੈ, ਜਿਸ ਨੇ ਆਪਣੇ ੨੩ ਅਵਤਾਰ ਵੱਖੋ ਵੱਖ ਸਮਿਆਂ ਵਿਚ ਧਾਰੇ ਹਨ ਤੇ ਚੌਬੀਸਵਾਂ ਅਵਤਾਰ ਅਜੇ ਧਾਰਨਾਂ ਹੈ। ਬਾਬੇ ਕਾਲੂ ਜੀ ਦੇ ਤਪ ਸਮੇਂ ਦੇ ਦਿਲੀ-ਭਾਵ ਨੂੰ ਕਵੀ ਜੀ ਨੇ ਉਨ੍ਹਾਂ ਦੇ ਆਪਣੇ ਨਿਸ਼ਚੇ ਅਨੁਸਾਰ ਇੱਥੇ ਦੱਸਿਆ ਹੈ।

ਰਿਦੈ ਕਰਤਿ ਸੰਕਲਪ ਵਿਕਲਪਾ।
-ਭਗਤ ਅਧੀਨ ਰਿਝੈ[1] ਗੁਨ ਅਲਪਾ[2] ॥੫੨॥ — [1]ਪ੍ਰਸੰਨ ਹੁੰਦਾ ਹੈ। [2]ਥੋੜੇ ਗੁਣਾਂ ਤੇ ਹੀ।

ਜੇ ਮੁਝ ਲਖੈਂ[1] ਦੀਨ[2] ਗੁਨ ਨਾਂਹੀ। — [1]ਜਾਣਨ। [2]ਗਰੀਬ।
ਭਏ ਸੂਕਰੀ[1] ਸਫਰੀ[2] ਮਾਂਹੀ। — [1]ਸੂਰ ਜਾਤੀ। [2]ਮੱਛੀ।
ਕਮਠੀ[1] ਆਦਿਕ ਬਿਮਤਿ[2] ਕੁਜਾਤੀ। — [1]ਕਛੂਣੀ। [2]ਬੁੱਧੀ ਬਿਨਾਂ।
ਤਿਨਕੇ ਜਨਮ ਲੀਨ ਜਗ ਖਜਾਤੀ[1] ॥੫੩॥ — [1]ਪ੍ਰਗਟ ਹੈ।

ਪ੍ਰੇਮ ਡੋਰ ਸੋਂ ਕਰਹਿਂ ਅਕਰਨੀ[1]। — [1]ਨਾ ਕਰਨ ਵਾਲੀ ਕਰਨੀ ਬੀ ਕਰਦੇ ਹਨ।
ਕੀਰਤਿ ਬਿਮਲ ਬੇਦ ਇਮ ਬਰਨੀ[1]। — [1]ਕਹੀ ਹੈ।
ਅਦਿਤੀ[1]† ਕੱਸਜਪ[2] ਕੇ ਜਿਮ ਧਾਮਾ[3]। — [1]ਨਾਮ ਹੈ। [2]ਰਿਖੀ ਦਾ ਨਾਮ ਹੈ। [3]ਘਰ। †ਕੱਸ਼ਪ ਇਕ ਰਿਖੀ ਹੋਏ ਹਨ ਜਿਨ੍ਹਾਂ ਦੀ ਸੁਪਤਨੀ ਦਾ ਨਾਮ ਅਦਿੱਤੀ ਸੀ, ਇਨ੍ਹਾਂ ਦੇ ਘਰ ਹੀ ਬਾਵਨ ਅਵਤਾਰ ਪ੍ਰਗਟ ਹੋਏ ਸਨ।
ਉਪਜਤਿ[1] ਭਏ ਉਪੇਂਦਰ[2] ਨਾਮਾ- ॥੫੪॥ — [1]ਪੈਦਾ ਹੋਏ। [2]ਬਾਵਨ।

ਅਸ ਆਸਾ ਧਰਿ ਅਸੁਰ ਬਿਨਾਸ਼ੀ[1]। — [1]ਦੈਤ ਦੇ ਨਾਸ਼ ਕਰਨ ਵਾਲੇ ਭਗਵਾਨ ਦੀ।
ਭਯੋ ਨਿਰੰਤਰ ਰੂਪ ਉਪਾਸੀ।
ਕਾਲੂ ਨਾਮ ਜਨਮ ਜਬ ਧਾਰਾ।
ਪੂਰਨ ਆਸਾ ਕੀਨਿ ਮੁਰਾਰਾ[1] ॥੫੫॥ — [1]ਵਾਹਿਗੁਰੂ ਨੇ।

ਸੁਤ ਕਾਲੂ ਪਿਖ ਪਿਤ ਸ਼ਿਵਰਾਮੂ।
ਪਾਨ ਗ੍ਰਹਨ[1] ਕਿਯ ਕੀਰਤਿ ਧਾਮੂ। — [1]ਵਿਵਾਹ।
ਤਿਯ[1] ਪਤਿਬਰਤਾ ਗੁਣਨਿਧਿ ਸੋਊ। — [1]ਇਸਤ੍ਰੀ।
ਤਿਹ ਸੁਸ਼ੀਲਤਾ ਕਹਿ ਸਕ[1] ਕੋਊ[2]? ॥੫੬॥ — [1]ਕਹਿ ਸਕੇ। [2]ਕੌਣ।

ਸਾਧ੍ਵੀ[1] ਪਾਇ ਕਾਲ[2] ਬਹੁ ਕਾਲੂ। — [1]ਸ੍ਰੇਸ਼ਟ ਇਸਤ੍ਰੀ। [2]ਸਮਾਂ।
ਕਿਯੇ ਬਰਤ ਤਪ ਕਠਨ ਬਿਸਾਲੂ[1]। — [1]ਬੜੇ।
ਚਿਰੰਕਾਲ[1] ਇਵ[2] ਦੰਪਤਿ[3] ਬੀਤਾ। — [1]ਬਹੁਤ ਚਿਰ। [2]ਇਸ ਤਰ੍ਹਾਂ। [3]ਇਸਤ੍ਰੀ ਭਰਤਾ ਦਾ।

ਹਰਿ ਪਦਪੰਕਜ ਜਿਨ ਮਨ ਪ੍ਰੀਤਾ ॥੫੭॥

ਤਲਵੰਡੀ ਮਹਿਂ ਰਾਇ ਬੁਲਾਰੂ।
ਸੋਦਰ[1] ਸਮ[2] ਕਾਲੂ ਸੰਗ ਪਜਾਰੂ। [1]ਭਿਰਾ। [2]ਵਾਂਗ।
ਜਿਤੇ ਗ੍ਰਾਮ ਕੋ ਸੋ ਅਧਿਕਾਰੀ[1]। [1]ਹਾਕਮ।
ਸਭਿਕੀ ਦਈ ਕਾਰ ਪਟਵਾਰੀ ॥੫੮॥

ਅਸ ਬਿਧਿ[1] ਬਿਲਸਤਿ ਅਨਿਕ ਬਿਲਾਸਾ। [1]ਇਸ ਤਰ੍ਹਾਂ।
ਦੰਪਤਿ ਉਰ ਧਰਿਹੀ ਸੁਤ[1] ਆਸਾ। [1]ਪੁੱਤ੍ਰ ਦੀ।
ਸਾਧ੍ਵੀ[1] ਗਰਭ ਧਰਨ ਪੁਨ ਕੀਨਾ। [1]ਸ੍ਰੇਸ਼੍ਟ ਇਸਤ੍ਰੀ ਨੇ।
ਜਨਮੀ ਤਨਿਯਾ ਸੁਮਤਿ[1] ਪ੍ਰਬੀਨਾ[2] ॥੫੯॥ [1]ਸ੍ਰੇਸ਼੍ਟ ਬੁੱਧੀ ਵਾਲੀ ਲੜਕੀ ਜਨਮੀ। [2]ਲਾਇਕ।

ਹਿਮ ਗਿਰ ਮੈਨਾ ਕੇ† ਘਰ ਮਾਂਹੀ। †ਪੁਰਾਨ ਵਿਚ ਲਿਖਿਆ ਹੈ ਕਿ ਹਿਮਾਲੇ ਪਹਾੜ ਦੀ ਇਸਤ੍ਰੀ ਦਾ ਨਾਮ ਮੈਨਾ ਸੀ, ਉਸਤੇ ਜੋ ਲੜਕੀ ਜਨਮੀ ਉਸ ਦਾ ਨਾਮ ਪਾਰਬਤੀ ਰੱਖਿਆ, ਅਰਥਾਤ ਪਰਬਤ ਤੋਂ ਪੈਦਾ ਹੋਣ ਵਾਲੀ। ਪਾਰਬਤੀ ਇਕ ਪੂਜੀ ਜਾ ਰਹੀ ਵਜਕਤੀ ਹੈ, ਇਸ ਕਰਕੇ ਦ੍ਰਿਸ਼ਟਾਂਤ ਵਿਚ ਆਦਰ ਲਈ ਕਵਿ ਨੇ ਵਰਤੀ ਹੈ।
ਪਾਰਬਤੀ ਜਨਮੀ ਜਿਵਆਹੀ[1]। [1]ਜਿਸ ਤਰ੍ਹਾਂ ਸੀ।
ਭਈ ਸੁਸ਼ੀਲਾ ਸਭਿ ਗੁਣ ਖਾਨੀ।
ਮਨਹੁਂ ਭਗਤਿ ਧਰਿ ਦੇਹਿ ਸੁਹਾਨੀ ॥੬੦॥

ਕਾਲ[1] ਬਿਤੀਤ ਭਯੋ[2] ਪਸ਼ਚਾਤਾ[3]। [1]ਸਮਾਂ। [2]ਗੁਜ਼ਰ ਗਏ ਦੇ। [3]ਪਿੱਛੋਂ।
ਕਾਲੂ ਰਤਿ[1] ਲਖ ਕਰਿ[2] ਜਗ ਦਾਤਾ[3]। [1]ਪ੍ਰੀਤੀ। [2]ਜਾਨਕੇ। [3]ਜਗਤ ਦੇ ਦਾਤੇ ਨੇ।
-ਹੋਵੌਂ ਪੁੱਤ੍ਰ ਤਾਸ[1] ਮੈਂ ਜਾਈ†। - [1]ਤਿਸਦਾ।

†ਕਵਿ ਜੀ ਦਾ ਆਸ਼ਾ ਵਾਹਿਗੁਰੂ ਨੂੰ ਗਰਭ ਜੋਨਿ ਵਿਚ ਆਉਂਦਾ ਦੱਸਣ ਤੋਂ ਨਹੀਂ ਸਮਝਣਾ ਚਾਹੀਏ, ਭਾਵ ਉਹੋ-ਗੋਬਿੰਦ ਰੂਪਤਾ-ਦਾ ਲੈਣਾ ਚਾਹੀਏ। ਕਵੀ ਜੀ ਇਸੇ ਅਧਯਾਯ ਦੇ ਅੰਤ ਵਿਚ ਜਦ 'ਅਵਤਾਰ' ਦਾ ਜ਼ਿਕਰ ਕਰਦੇ ਹਨ ਤਦ 'ਜਗਤ ਗੁਰੂ' ਦਾ ਜਨਮ ਲੈਣਾ-ਦੱਸਦੇ ਹਨ (ਦੇਖੋ ਅੰਕ ੮੦)। ਤੇ ਪਿੱਛੇ ਵੀ ਦੱਸ ਆਏ ਹਨ-'ਏਕੰਕਾਰ ਧਾਰਿ ਨਿਜ ਰੂਪਾ। ਪ੍ਰਗਟੇ ਸਤਿਗੁਰ ਰੂਪ ਅਨੂਪਾ ॥੨੬॥' ਵਾਹਿਗੁਰੂ ਗਰਭ ਜੋਨਿ ਵਿਚ ਨਹੀਂ ਆਯਾ। ਪਰ- 'ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ'।

ਅਸ ਵਿਚਾਰ ਆਏ ਜਗਰਾਈ[1] ॥੬੧॥ [1]ਜਗਤ ਦੇ ਰਾਜੇ।
ਦੁਤਿਯ[1] ਗਰਭ ਕੋ ਧਾਰਨ ਕੀਨਾ। [1]ਦੂਜੇ।

ਪਤਿਬ੍ਰਤ ਧਰਮ ਜਾਸੁ ਮਨ ਲੀਨਾ।

ਜਿਉਂ ਦੁਤੀਆ[1] ਕੋ ਬ੍ਰਿੱਧਿਤਿ[2] ਚੰਦੂ[3]। [1]ਦੂਜੀ ਤਿੱਥ ਦਾ। [2]ਵਧਦਾ ਹੈ। [3]ਚੰਦ੍ਰਮਾਂ।

ਤਿਹ ਸਮ ਗਰਭ ਰੂਪ ਸੁਖਕੰਦੂ ॥੬੨॥

ਜੱਦਪਿ[1] ਭੂਖਨ[2] ਸਕਲ ਉਤਾਰੇ। [1]ਭਾਵੇਂ। [2]ਗਹਿਣੇ।

ਤਦਪਿ[1] ਸੁੰਦ੍ਰਤਾ[†] ਅਧਿਕ[2] ਉਜਾਰੇ[3]। [1]ਤਾਂਹਵੀ। [2]ਬਹੁਤ। [3]ਪ੍ਰਕਾਸ਼ੇ। [†]ਮੁਰਾਦ ਸਤੋਗੁਣੀ, ਪ੍ਰਭਾਵਸ਼ਾਲੀ ਤੇ ਰੂਹਾਨੀ ਸੁੰਦਰਤਾ ਤੋਂ ਹੈ।

ਕਾਲੂ ਤਿਯ ਬੈਸੇ ਜਿਸ ਅੰਦਰ।

ਅਤਿ ਸ਼ੋਭਾ ਸੋਂ ਲਗੈ ਸੁ ਸੁੰਦਰ ॥੬੩॥

ਸੁਨਿ ਸੰਦੇਹ[1] ਕਰੈ ਜਿਨ[2] ਕੋਊ। [1]ਮਤਾਂ ਕੋਈ ਸੰਸਾ ਕਰੇ। [2]ਮਤਾਂ ਕੋਈ ਸੰਸਾ ਕਰੇ।

ਕੋਟਿ ਬ੍ਰਹਮੰਡ ਸ਼ੋਭਦਾ ਜੋਊ।

ਤਿਹ ਨਿਵਾਸ ਕੀਨੋ ਜਿਹ ਥਾਈਂ।

ਕਿਉਂ ਨ ਹੋਇ ਤਿਹ ਸ਼ੋਭ ਸਵਾਈ ॥੬੪॥

ਜਾਂ ਦਿਨ ਤੇ ਆਏ ਜਗ ਸ੍ਵਾਮੀ।

ਭਏ ਸਰਲ ਪੁਰਿ ਮਹਿਂ ਜੇ ਬਾਮੀ[1]। [1]ਜਿਹੜੇ (ਨਰ) ਵਿੰਗੇ (ਸਨ ਉਹ ਸਰਲ) ਸਿੱਧੇ ਹੋ ਗਏ।

ਸੁਚਿ, ਸੰਤੋਖਿ, ਧਰਮ, ਸਤਿ, ਕਰੁਨਾ।

ਅਸ ਸ਼ੁਭ ਕਰਮਨ ਮਹਿਂ ਆਚਰਨਾ[1] ॥੬੫॥ [1]ਵਰਤਨ ਲਗ ਪਏ।

ਸੀਤ[1] ਸੁਗੰਧਤਿ[2] ਮੰਨ[3] ਸਮੀਰਾ[4]। [1]ਠੰਢੀ। [2]ਸੁਗੰਧੀ ਵਾਲੀ। [3]ਧੀਮੀ। [4]ਹਵਾ।

ਚਲੈ ਜੁ ਹਰਿ ਹੀ ਸਭਿ ਬਿਧਿ ਪੀਰਾ।

ਬਾਦਰ[1] ਆਵਹਿਂ ਭਰਿ ਭਰਿ ਬਾਰੀ[2]। [1]ਬੱਦਲ। [2]ਪਾਨੀ।

ਬਰਖਹਿਂ ਨਰ ਇੱਛਾ ਅਨੁਸਾਰੀ ॥੬੬॥

ਫੂਲਹਿਂ ਫਲਹਿਂ ਬ੍ਰਿੱਖ[1] ਸਮੁਦਾਇ। [1]ਦਰਖਤ।

ਜਨੁ[1] ਅਨੰਦਤਾ[2] ਬਾਹਰ ਆਈ। [1]ਮਾਨੋਂ। [2]ਖੁਸ਼ੀ।

ਅੰਤਰ ਤਿਨ ਕੈ ਭਈ ਅਮੇਉ[1]। [1]ਨਾ ਸਮਾਵਣ ਵਾਲੀ ਹੋ ਗਈ।

ਮਨਹੁਂ ਨਰਨ ਦਿਖਰਾਵਹਿ ਤੇਊ ॥੬੭॥

ਛਿਤ ਸੋਹਤਿ ਧਰਿ ਨਵ ਸਬਜ਼ਾਈ[1]। [1]ਧਾਰ ਕੇ ਨਵੀਂ ਹਰਿਆਵਲ।

| | |
|---|---|
| ਜਿਹ ਉਰ ਸਭਿ ਤੇ ਅਧਿਕ[1] ਬਧਾਈ। | [1]ਬਹੁਤੀ। |
| ਜੜ[1] ਜੰਗਮ[2] ਤਲਵੰਡਿ ਅਨੰਦੂ। | [1]ਨਾ ਤੁਰਨ ਵਾਲੇ। [2]ਤੁਰਨ ਵਾਲੇ। |
| ਭਾ[1] ਪ੍ਰਵੇਸ਼ ਜਬ ਕੋ ਸੁਖਕੰਦੂ[2] ॥੬੮॥ | [1]ਹੋਇਆ। [2]ਸੁਖਦਾਤੇ ਦਾ। |
| ਅਸ ਜਬ ਬੀਤ ਗਏ ਦਸ ਮਾਸਾ[1]। | [1]ਦਸ ਮਹੀਨੇ। |
| ਸਰਦ ਸੁੰਦਰੀ ਇੰਦੁ[1] ਪ੍ਰਕਾਸ਼ਾ। | [1]ਸਰਦ (ਰੁੱਤ ਦੀ) ਰਾਤ ਦਾ ਚੰਦ੍ਰਮਾਂ। |
| ਬਿਮਲ ਅਕਾਸ਼ ਸੋਹਿ ਗਣ ਤਾਰਾ[1]। | [1]ਤਾਰਿਆਂ ਦੇ ਝੁੰਡ ਸ਼ੋਭਦੇ ਹਨ। |
| ਜਿਮ ਜੱਗਜਾਸੀ[1] ਉਰ ਆਚਾਰਾ[2] ॥੬੯॥ | [1]ਸਾਧਕ। [2]ਨੇਕ ਚਲਨੀ ਦੇ ਗੁਣ। |
| ਨਿਰਸ[1] ਮੇਘ[2] ਹੁਇ, ਗੇ ਨਿਜ ਦੇਸੂ। | [1]ਪਾਣੀ ਰਹਤ ਹੋ ਕੇ। [2]ਬੱਦਲ। |
| ਜਿਮ[1] ਸਤਿਸੰਗਤਿ ਮਿਟਹਿਂ ਕਲੇਸੂ। | [1]ਜਿਸ ਤਰ੍ਹਾਂ। |
| ਉਰਜ[1] ਮਾਸ ਕੀ[2] ਪੂਰਨਮਾਸ਼ੀ[†]। | [1]ਕੱਤਕ ਦੇ। [2]ਮਹੀਨੇ ਦੀ। [†]ਜ: ਸਾ: ਭਾਈ ਮਨੀ ਸਿੰਘ ਤੇ ਪੁਰਾਤਨ ਜਨਮਸਾਖੀ ਵਿਚ ‘ਵੈਸਾਖ ਦੀ ਤ੍ਰਿਤੀਆ’ ਲਿਖਿਆ ਹੈ। |
| ਹਰਿ ਕੀਰਤਿ ਸੋ[1] ਜੌਨ੍ਹ[2] ਪ੍ਰਕਾਸ਼ੀ ॥੭੦॥ | [1]ਵਾਂਙੂ। [2]ਚਾਂਦਨੀ। |
| ਸੰਬਤ ਨੌ ਖਟ[1] ਸਹਸ[2] ਛਬੀਸਾ[3]। | [1]ਨੌ ਤੇ ਛੇ ਪੰਦਰਾਂ। [2]ਸੌ। [3]ਛਬੀ, ਅਰਥਾਤ ੧੫੨੬ ਸੰਮਤ। |
| ਭੋ ਅਵਤਾਰ ਪ੍ਰਗਟ ਜਗਦੀਸ਼ਾ। | |
| ਭਯੋ[†] ਅਚਾਨਕ[1] ਸਭਿਨਿ ਉਛਾਹਾ[2]। | [1]ਅਚਣਚੇਤ। [2]ਖੁਸ਼ੀ। [†]ਪਾਠਾਂਤ੍ਰ-ਕਰਜੋ-ਬੀ ਹੈ। |
| ਬਿਨ ਕਾਰਨ ਮਨ ਲਖਿ ਨ ਸਕਾਹਾ[1] ॥੭੧॥ | [1]ਜਾਣ ਨਾ ਸਕੇ। |
| ਧਰਾ[1] ਅਕਾਸ਼ ਬਿਖੈ ਜੇ ਬਾਸੀ[2]। | [1]ਜ਼ਮੀਨ ਤੇ। [2]ਵੱਸਣ ਵਾਲੇ। |
| ਮੰਗਲ ਕਰਹਿਂ ਸਿਮਰ ਅਬਿਨਾਸ਼ੀ। | |
| ਲੇ ਨਿਜ ਹਾਥਨਿ ਸੰਖ ਬਜਾਏ। | |
| ਜੈ ਜੈ ਜੈ ਮੁਖ ਬਚਨ ਸੁਨਾਏ ॥੭੨॥ | |
| ਅਮਰਨ[1] ਮਿਲ ਕਰਿ ਮੱਲਜ[2] ਘਸਾਈ। | [1]ਦੇਵਤਿਆਂ ਨੇ। [2]ਚੰਦਨ। |
| ਕੁੰਕਮ[1] ਪੁਨ ਘਨਸਾਰ[2] ਮਿਲਾਈ। | [1]ਕੇਸਰ। [2]ਕਪੂਰ। |
| ਕਾਲੂ ਕੇ ਮੰਦਰ ਪਰ ਚਰਚਹਿਂ[1]। | [1]ਛਿੜਕਨ ਲਗੇ। |
| ਮੰਦਾਰਨ ਕੁਸਮਾਂਜਲਿ[1] ਅਰਚਹਿਂ ॥੭੩॥ | [1]ਕਲਪ ਬ੍ਰਿੱਛ ਦੇ ਫੁੱਲਾਂ ਦੇ ਬੁਕ। |
| ਧਾਇਨ ਸੇਬਜੰਮਾਨ[1] ਕੁਲੀਨਾ[2]। | [1]ਦਾਈਆਂ ਕਰਕੇ ਸੇਵਾ ਕਰਨੇ ਯੋਗ। [2]ਚੰਗੀ ਕੁਲ ਦੀ (ਮਾਤਾ ਜੀ)। |

| | |
|---|---|
| ਭਈ ਪ੍ਰਸੂਤਾ[1] ਅਤਿ ਸੁਖ ਲੀਨਾ। | [1]ਵਿਆਈ। |
| ਅਸ਼ਟਦੀਪ[1†] ਦੀਪਤਿ[2] ਗ੍ਰਿਹ ਜਾਨੋ। | [1]ਅੱਠ ਦੀਵੇ। (ਅ) ਸ਼ਮਾਂਦਾਨ। [2]ਜਗ ਰਹੇ ਹਨ। [†]ਅਸ਼ਟਦੀਪ ਨਾਮ ਅੱਠ ਮੁਖੀਏ ਸ਼ਮਾਦਾਨ ਦਾ ਬੀ ਹੈ। |
| ਛਬਿ[1] ਘਟਿ ਗਈ ਬਾਲ ਰਵਿ ਮਾਨੋ[2] ॥੨੪॥ | [1]ਉਨ੍ਹਾਂ ਦੀਵਿਆਂ ਦੀ) ਛਬ ਘਟ ਗਈ ਮਾਨੋਂ ਸਵੇਰ ਦਾ ਸੂਰਜ (ਚੜ੍ਹ ਪਿਆ ਹੈ)। [2]ਉਨ੍ਹਾਂ ਦੀਵਿਆਂ ਦੀ) ਛਬ ਘਟ ਗਈ ਮਾਨੋਂ ਸਵੇਰ ਦਾ ਸੂਰਜ (ਚੜ੍ਹ ਪਿਆ ਹੈ)। |
| ਦਿਪਤ[1] ਤੇਜ[2] ਜਿੰਹ ਕਾਂਤਿ ਅਨੂਪਾ। | [1]ਪ੍ਰਕਾਸ਼ ਰਿਹਾ ਹੈ। [2]ਪ੍ਰਕਾਸ਼। |
| ਬਿਸਮੈ[1] ਧਾਇ[2] ਹੇਰਿ[3] ਸਿਸ ਰੂਪਾ[4]। | [1]ਅਚਰਜ ਹੋਈ। [2]ਦਾਈ। [3]ਵੇਖਕੇ। [4]ਬਾਲਕ ਦਾ ਰੂਪ। |
| -ਜਨਮਤਿ ਮ੍ਰਿਦੁਲ[1] ਬਾਲ ਮੁਸਕਾਈ[2]। | [1]ਕੋਮਲ। [2]ਹੱਸਦਾ ਹੈ। |
| ਸਗਨ ਕੁਸਗਨ ਨ ਜਾਨਜੋ ਜਾਈ ॥੨੫॥ | |
| ਅਨਤ[1] ਬਾਲ ਜਨਮਤਿ ਸਭਿ ਰੋਤੇ[2]। | [1]ਹੋਰ। [2]ਰੋਂਦੇ ਹਨ। |
| ਬਿਗਸਤਿ ਇਹ[1] ਜਿਵ ਆਨੰਦ ਹੋਤੇ-। | [1]ਹੱਸਦੇ ਹਨ ਏਹ। |
| ਅਲਪ ਬੁੱਧਿ[1] ਕਿਉਂ ਧਾਇ[2] ਲਖਾਹੀ[3]। | [1]ਥੋੜੀ ਬੁਧੀਵਾਲੀ। [2]ਦਾਈ। [3]ਕਿਵੇਂ ਸਮਝੇ ਕਿ। |
| ਜਨਮ ਮਰਨ ਇਸ ਪੀਰਾ ਨਾਹੀ ॥੨੬॥ | |
| ਦਾਸੀ ਦੌਰਿ ਦਈ ਸੁਧਿ[1] ਕਾਲੂ। | [1]ਖਬਰ। |
| 'ਲੇਹੁ ਵਧਾਈ ਅਨੰਦ ਬਿਸਾਲੂ। | |
| ਕਾਂਤਿਮਾਨ ਭਾ ਤਾਤ[1] ਤੁਮਾਰੈ। | [1]ਪੁੱਤ੍ਰ। |
| ਮੰਗਲ ਕਰਹੁ ਬਿਬਿਧ ਪਰਕਾਰੈ[1]' ॥੨੭॥ | [1]ਅਨੇਕ ਤਰ੍ਹਾਂ ਦੇ। |
| ਸੁਤ ਉਪਜਨ ਕੇ ਸੁਨਿ ਕਰਿ ਬੈਨਾ। | |
| ਮਨਹੁਂ ਜਗਤ ਸੁਖ ਪ੍ਰਾਪਿਤ ਐਨਾ[1]। | [1]ਘਰ। |
| ਜਨਮ ਰੰਕ ਜਿਉਂ[1] ਸਦਨ[2] ਸੰਤਾਨਾ[3]। | [1]ਜਿਵੇਂ ਜਨਮ ਦੇ ਕੰਗਾਲ ਦੇ। [2]ਘਰ। [3]ਕਲਪਬ੍ਰਿੱਛ। |
| ਆਨ ਲਾਗਜੋ, ਤਿਉਂ ਉਰ ਹਰਖਾਨਾ ॥੨੮॥ | |
| ਜਸਪਦ[1] ਜਾਇ ਕੀਨ ਇਸ਼ਨਾਨਾ। | [1]ਛੇਤੀ। |
| ਬਸਤ੍ਰਨ ਯੁਤਿ[1] ਜਿਉਂ ਬੇਦ ਬਖਾਨਾ। | [1]ਕਪੜਿਆਂ ਸਮੇਤ। |
| ਉਰ ਪਰਮੇਸ਼ੁਰ ਕੋ ਕਰਿ ਧਜਾਨਾ। | |

ਬੰਦਨ ਕਰਹਿ ਬੰਦ[1] ਜੁਗ[2] ਪਾਨਾ[3] ॥੭੯॥ [1]ਜੋੜਕੇ। [2]ਦੋਵੇਂ। [3]ਹੱਥ।

ਇਹ ਬਿਧਿ ਜਨਮ ਭਯੋ ਜਗ ਗੁਰ ਕੋ।
ਸੁਖ ਦੇਵਨ ਭਗਤਨਿ ਪੁਨ ਧਰ ਕੋ[1]। [1]ਧਰਤੀ ਨੂੰ ਤੇ ਭਗਤਾਂ ਨੂੰ।
ਆਗੈ ਜਿਉਂ ਜਿਉਂ ਭਯੋ ਉਛਾਹੂ[1]। [1]ਖੁਸ਼ੀ।
ਸੁਨਹੁ ਕਥਾ ਭਵ[1] ਵਡ[2] ਰੁਜ ਦਾਹੂ[3] ॥੮੦॥ [1]ਸੰਸਾਰ ਦੇ। [2]ਵਡੇ। [3]ਰੋਗਾਂ ਨੂੰ ਸਾੜਨ ਵਾਲੀ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸ੍ਰੀ ਗੁਰੁ ਜਨਮ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅਧਯਾਯ ॥੩॥

## ਅਧਯਾਯ ਚੌਥਾ

## ੪. [ਗੁਰੂ ਜੀ ਦਾ ਅਵਤਾਰ ਉਤਸਾਹ ਤੇ ਨਾਮ ਧਰਨਾ]

੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫

{ਕਵਿਤਾ ਦੇ ਦੋਸ਼} ॥੧॥
{ਕਵਿ ਨੰਮ੍ਰਤਾ} ॥੧॥
{ਨਾਨਕ ਪਦ ਦੇ ਅਰਥ} ॥੫੭॥

ਕਬਿੱਤ:

**ਅੰਧ ਜੁ ਬਧਰ ਪਿੰਗ ਨਗਨ ਮ੍ਰਿਤਕ ਛੰਦ**
**ਰੁਕਤ ਅਪਾਰਥ ਕੀ, ਸਮਝ ਨ ਆਵਈ।** {ਕਵਿਤਾ ਦੇ ਦੋਸ਼}

ਅੰਧ=ਕਵਿਤਾ ਦਾ ਇਕ ਦੂਖਣ, ਜਿਸ ਵਿਚ ਪਿਛਲੇ ਮੰਨੇ ਪ੍ਰਮੰਨੇ ਕਵੀਆਂ ਦੇ ਬੰਨ੍ਹੇ ਹੋਏ ਤ੍ਰੀਕੇ ਦੇ ਉਲਟ ਕੁਛ ਕਿਹਾ ਜਾਏ।ਬਧਰ=ਬਧਿਰ-ਡੋਰਾ, ਕਵਿਤਾ ਦਾ ਇਕ ਦੂਖਣ, ਰਚਨਾਂ ਵਿਚ ਪਏ ਕਿਸੇ ਪਦ ਦਾ ਦੂਸਰਾ ਅਰਥ ਪਹਿਲੇ ਦਾ ਵਿਰੋਧੀ ਹੋਵੇ। ਪਿੰਗ=ਪਿੰਗਲੀ-ਕਵਿਤਾ ਦਾ ਇਕ ਦੂਖਣ, ਜਿਸ ਵਿਚ ਛੰਦ ਘੱਟ ਵੱਧ ਲਗਦਾ ਹੋਵੇ। ਨਗਨ=ਨੰਗੀ, ਕਵਿਤਾ ਦਾ ਇਕ ਦੋਖ ਜਿਸ ਵਿਚ ਅਲੰਕਾਰ ਕੋਈ ਨਾ ਹੋਵੇ। ਮ੍ਰਿਤਕ=ਮੋਈ ਹੋਈ-ਇਕ ਕਵਿਤਾ ਦਾ ਦੂਖਣ, ਜਿਸ ਕਵਿਤਾ ਵਿਚ ਅਰਥ ਕੋਈ ਨਾ ਬਣੇ। ਛੰਦ=ਨਜ਼ਮ, ਕਵਿਤਾ।

ਰੁਕਤ=ਰੁਕਤ ਤੋਂ ਮੁਰਾਦ ਪੁਨਰੁਕਤਿ ਹੈ। ਕਿਸੇ ਇਕ ਗੱਲ ਨੂੰ ਬਾਰਬਾਰ ਕਹਿਣਾ। ਅਰਥ ਭਾਵ ਉਹੋ ਹੋਵੇ, ਤੇ ਬੇਲੋੜਾ ਕਹਿਣਾ। ਅਪਾਰਥ=ਜਿਸ ਕਵਿਤਾ ਵਿਖੇ ਐਸੇ ਬਚਨ ਕਹੇ ਹੋਣ ਜਿਸ ਦੇ ਅਰਥ ਕੀਤਿਆਂ ਗੱਲ ਅਟਪਟੀ ਬਣੇ।

**ਵੈਰ ਦੇਸ਼ ਕਾਲ ਗਨ ਅਗਨ ਨਵੋਂ ਹੀ ਰਸ**
**ਬਿਬਧਾਲੰਕਾਰ ਹੂੰ ਕੋ ਭੇਦ ਨਹਿਂ ਪਾਵਈ।**

ਵੈਰ=ਵਿਰੋਧ। ਦੇਸ਼=ਸਥਾਨ। ਕਾਲ=ਸਮਾਂ। ਕਵਿਤਾ ਦੇ ਦੋ ਦੂਸ਼ਣ, 'ਦੇਸ਼ ਵਿਰੋਧੀ' ਤੇ 'ਕਾਲ ਵਿਰੋਧ'। ਦੇਸ਼ ਵਿਰੋਧ-ਜਿਹੜੀ ਸ਼ੈ ਜਿਸ ਦੇਸ਼ ਵਿਚ ਨਾ ਹੋਵੇ ਉਸ ਦੇਸ਼ ਵਿਚ ਵਰਣਨ ਕਰਨੀ। ਕਾਲ ਵਿਰੋਧ-ਜਿਹੜੀ ਸ਼ੈ ਜਿਸ ਸਮੇਂ ਨ ਹੋਵੇ ਉਸ ਸਮੇਂ ਵਿਚ ਵਰਣਨ ਕਰਨੀ। ਗਨ ਅਗਨ=ਪਿੰਗਲ ਵਿਚ ਜੋ ਵਜ਼ਨ ਲਈ ਗਣ ਰਖੇ ਹਨ ਓਹ ਕੁਛ ਸ਼ੁਭ ਗੁਣ ਤੇ ਕੁਛ ਅਸ਼ੁਭ ਗੁਣ ਮੰਨੇ ਜਾਂਦੇ ਹਨ। ਅਸ਼ੁਭ ਗੁਣ ਨੂੰ ਕਵੀ 'ਅਗਣ' ਕਹਿੰਦੇ ਹਨ।

ਚੰਗੇ ਗਣ ਇਹ ਹਨ:-ਮਗਣ, ਨਗਣ, ਭਗਣ, ਯਗਣ। ਅਸ਼ੁਭ ਗਣ=ਸਗਣ, ਤਗਣ, ਰਗਣ, ਜਗਣ[†]।

[†]ਮਗਨ, ਨਗਨ, ਭਨਿ ਭਗਨ ਥ ਯਗਨ ਸਦਾ ਸ਼ੁਭ ਆਨ। ਜਗਨ ਰਗਨ ਸੋਂ ਸਗਨ ਕੋ ਤਗਨਹਿ ਅਸ਼ੁਭ ਬਖਾਨ ॥੧੮॥ [ਕਵਿ ਪ੍ਰਯਾਯ

ਇਨ੍ਹਾਂ ਨੂੰ ਸਮਝਣ ਤੇ ਵਰਤਣ ਦੀ ਜਾਚ ਨਾ ਹੋਣੀ ਗਣ ਅਗਣ ਦੀ ਬੇਸਮਝੀ ਹੈ। ਨਵੋਂ ਹੀ ਰਸ=ਕਾਵ੍ਯ ਵਿਚ ਨੌ ਰਸ ਗਿਣੀਂਦੇ ਹਨ, ਸਾਰੀ ਹਿੰਦੀ ਕਵਿਤਾ ਇਨ੍ਹਾਂ ਰਸਾਂ ਵਿਚ ਹੀ ਘੁੰਮਦੀ ਹੈ। ਰਸ ਏਹ ਹਨ:-ਸ਼੍ਰਿੰਗਾਰ, ਬੀਰ, ਹਾਸ੍ਯ, ਰੌਦ੍ਰ, ਭਯਾਨਕ, ਕਰੁਣਾ, ਬੀਭਤਸ, ਅਧਭੁਤ, ਸ਼ਾਂਤਿ। ਇਨ੍ਹਾਂ ਰਸਾਂ ਨੂੰ ਸਮਝੇ ਬਿਨਾਂ ਇਨ੍ਹਾਂ ਦੇ ਮੇਲ ਅਨਮੇਲ ਕਰਨੇ ਯਾ ਇਨ੍ਹਾਂ ਦੇ ਸਥਾਈ ਸੰਚਾਰੀ ਭਾਵਾਂ ਆਦਿ ਵਿਚ ਸੰਕੇਤ ਤੋਂ ਉਲਟ ਕਰਨਾ ਇਹ ਨੌ ਰਸਾਂ ਦੀ ਬੇਸਮਝੀ ਹੈ। ਜੇ ਨਵਾਂ ਰਸਾਂ ਵਿਚੋਂ ਕੋਈ ਰਸ ਨਾ ਵਰਣਨ ਹੋਵੇ ਤਾਂ ਹੀਨ ਰਸ ਕਵਿਤਾ ਹੈ, ਅਥਵਾ ਰਸ ਵਰਣਨ ਕਰਦਿਆਂ ਰਸ ਬਿਰੱਸਾ ਹੋ ਜਾਵੇ।

ਬਿਬਧਾਲੰਕਾਰ=ਨਾਨਾ ਪ੍ਰਕਾਰ ਦੇ ਅਲੰਕਾਰ (ਜੋ ਕਵਿ ਜਨ ਕਵਿਤਾ ਨੂੰ ਸੁਹਣਾ ਕਰਨੇ ਲਈ ਵਰਤਦੇ ਹਨ, ਇਸ ਵਿਸ਼ੇ ਤੇ ਕਈ ਗ੍ਰੰਥ ਲਿਖੇ ਹੁੰਦੇ ਹਨ) ਉਪਮਾ, ਅਨੁਪ੍ਰਾਸ, ਉਤਪ੍ਰੇਛਾ ਆਦਿ ਸੈਂਕੜੇ ਅਲੰਕਾਰ ਹਨ, ਕਵਿ ਜੀ ਕਹਿੰਦੇ ਹਨ ਕਿ ਇਨ੍ਹਾਂ ਦੇ ਭੇਦ ਪ੍ਰਤਿ ਭੇਦ ਮੈਨੂੰ ਨਹੀਂ ਆਉਂਦੇ।

ਕੋਊ ਗੁਨ ਹੈ ਨ ਮੈਂ ਭਨਤਿ ਮੱਧ ਜਾਨੋ ਮਨ
ਗੁਨੀਅਨ ਹਾਸ ਜੋਗ ਅਟਪਟੀ ਜਾਵਈ। {ਕਵਿ ਨੰਮ੍ਰਤਾ}
ਏਕ ਗੁਨ ਯਾਮੈ ਸੁ ਬਿਦਤ ਸ਼੍ਰੁਤਿ ਸੰਤ ਸੁਨੋ
ਸਤਿਗੁਰੂ ਕੀਰਤਿ ਸੁ ਨਿਰਮਲ ਭਾਵਈ ॥੧॥

ਅਰਥ:

(ਮੈਨੂੰ ਅਪਣੀ ਕਵਿਤਾ ਵਿਚ ਪੈ ਰਹੇ ਦੂਖਣਾਂ ਦੀ ਜੈਸੇ ਕਿ) ਅੰਨ੍ਹੀ, ਬੋਲੀ, ਪਿੰਗਲੀ, ਨੰਗੀ, ਮੋਈ ਹੋਈ, ਪੁਨਰੁਕਤੀ ਵਾਲੀ, ਅਰਥ ਹੀਨ, ਦੇਸ਼ ਕਾਲ ਦੇ ਵੈਰ, ਗਨ, ਅਗਨ ਵਾਲੀ ਦੀ ਸਮਝ ਨਹੀਂ ਆ ਰਹੀ, (ਇਸੀ ਤਰ੍ਹਾਂ ਕਵਿਤਾ ਦੇ ਭੂਖਣਾਂ ਦੇ ਨਿਬਾਹ ਵਿਚ ਜੈਸੇ ਕਿ) ਨਵਾਂ ਰਸਾਂ ਤੇ ਨਾਨਾਂ ਪ੍ਰਕਾਰਾਂ ਦੇ ਅਲੰਕਾਰ ਦੇ (ਵਰਣਨ ਕਰਨ ਦੇ) ਭੇਦ (ਪਰਿ-ਭੇਦ ਹੁੰਦੇ ਹਨ, ਸੋ ਮੈਨੂੰ) ਨਹੀਂ ਆ ਰਹੇ। (ਇਸ ਕਰਕੇ ਮੇਰੀ ਕਵਿਤਾ ਵਿਚ) ਕੋਈ ਗੁਣ ਨਹੀਂ ਹੈ, ਮੈਂ (ਆਪ) ਆਖ ਰਿਹਾ ਹਾਂ (ਤੇ ਹੇ) ਗੁਣੀ ਜਨੋਂ! (ਤੁਸੀਂ ਬੀ) ਮਨ ਵਿਚ ਜਾਣਦੇ ਹੋ ਕਿ (ਮੇਰੀ ਕਵਿਤਾ) ਅਟਪਟੀ ਤੇ ਹਾਸੋਹੀਣੀ ਹੈ, ਹਾਂ, ਇਕ ਗੁਣ ਇਸ ਵਿਚ ਪ੍ਰਤੱਖ ਹੈ, ਕੰਨਾਂ ਨਾਲ ਸੁਣੋ ਹੇ ਸੰਤ ਜਨੋਂ! (ਇਸ ਵਿਚ) ਸਤਿਗੁਰੂ ਜੀ ਦੀ ਕੀਰਤੀ ਨਿਰਮਲ (ਤੇ ਮਨ ਨੂੰ) ਭਾਉਣ ਵਾਲੀ (ਵਰਣਿਤ) ਹੈ।

ਭਾਵ:

ਕਵਿ ਜੀ ਕਾਵ੍ਯ ਦੇ ਪੰਡਤ ਹਨ, ਤੇ ਏਹ ਕੁਛ ਨਿੰਮ੍ਰਤਾ ਨਾਲ ਆਖ ਰਹੇ ਹਨ, ਪ੍ਰੰਤੂ ਇਕ ਕਟਾਖ੍ਯ ਬੀ ਇਸ ਵਿਚ ਹੈ ਕਿ ਇਸ ਕਵਿਤਾ ਵਿਚ ਤੁਕਬੰਦੀਏ ਯਾ ਦਰਬਾਰੀ ਕਸਬੀਏ ਕਵੀਆਂ ਵਾਙੂ ਮੈਂ ਨਿਰਾ ਬੱਝੇ ਕਾਇਦਿਆਂ ਦੀ ਖ਼ਾਨਾਪੁਰੀ ਵਾਲੀ ਕਵਿਤਾ ਨਹੀਂ ਘੜ ਰਿਹਾ; ਮੈਂ, ਜੋ ਸੁਤੇ ਸਿੱਧ ਅਪਣੇ ਅਗੰਮੀ ਪ੍ਰਵਾਹ ਵਿਚ ਉਚਾਰੀ ਜਾਂਦੀ ਹੈ, ਉਚਾਰਦਾ ਹਾਂ। ਕਿਉਂਕਿ ਪ੍ਰਯੋਜਨ ਛੰਦਾ ਬੰਦੀ ਨਹੀਂ ਪਰ ਸਤਿਗੁਰ ਦੀ ਕੀਰਤੀ ਹੈ। ਕੀਰਤੀ ਚਿੱਤ ਦੇ ਪ੍ਰੇਮ ਵਿਚੋਂ ਨਿਕਲਦੀ ਹੈ ਤੇ ਪ੍ਰੇਮ ਅਸਲੀ ਰੱਬੀ ਉੱਚੀ ਕਵਿਤਾ ਦਾ ਮੂਲ ਕਾਰਣ ਹੈ, ਸੋ ਨਿੰਮ੍ਰਤਾ ਦੇ ਲਹਿਜੇ ਵਿਚ ਕਵਿ ਜੀ ਤੋਂ ਉਨ੍ਹਾਂ ਦੀ ਕਵਿਤਾ ਦੇ 'ਸ੍ਵਤੇ ਆਈ' ਤੇ 'ਪ੍ਰੇਮ ਤੋਂ ਉਪਜੀ' ਕਵਿਤਾ ਦੀ ਸੂਚਨਾ ਹੋ ਰਹੀ ਹੈ। ਇਹ ਗਲ ਅਗਲੇ ਦੋਹੇ ਤੋਂ ਬੀ ਪ੍ਰਗਟ ਹੁੰਦੀ ਹੈ:

ਦੋਹਰਾ:

ਨੋਰਾ[1] ਸੁਰਸਰਿ[2] ਬਕ੍ਰਗਤਿ[3],
ਗੁਨੀ ਨ ਔਗੁਨ ਜਾਨ।
ਸਾਦਰ[1] ਸੋ ਤਿਹ ਮਹਿਂ ਸਦਾ,
ਕਰਿਹੈਂ ਪਾਨ ਸ਼ਨਾਨ[†] ॥੨॥

[1]ਪ੍ਰਵਾਹ। [2]ਗੰਗਾ। [3]ਵਿੰਗਾ ਚਲਨਾ।

[1]ਸਤਿਕਾਰ ਨਾਲ।

[†]ਜਿਵੇਂ ਗੰਗਾ ਦਾ ਪ੍ਰਵਾਹ ਵਿੰਗਾ ਟੇਢਾ ਅਟਪਟਾ ਚਲਦਾ ਹੈ, ਪਰ ਗੁਣੀ ਇਸ ਔਗੁਣ ਵਲ ਨਹੀਂ ਤੱਕਦੇ, ਗੰਗਾ ਜਲ ਦੀ ਤਾਜ਼ਗੀ ਤੇ ਠੰਢ ਆਦਿ ਗੁਣਾਂ ਨੂੰ ਆਦਰ ਦੇਂਦੇ ਹਨ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਕਹਿ ਬਾਲਾ ਸ੍ਰੀ ਅੰਗਦ ਸੁਨੀਏ।
ਸ੍ਰੀ ਗੁਰੁ ਕਥਾ ਬਿਮਲ[1] ਗੁਨ ਗੁਨੀਏ। [1]ਨਿਰਮਲ।
ਭਈ ਭੋਰ[1] ਨਿਜ ਦਾਸ ਬੁਲਾਯਾ। [1]ਸਵੇਰ ਹੋਈ ਤੇ।
'ਦਿਜਬਰ[1] ਸਦਨ[2] ਜਾਹ ਤੂੰ ਧਾਯਾ[3] ॥੩॥ [1]ਬ੍ਰਹਮਨ ਦੇ। [2]ਘਰ। [3]ਦੌੜਕੇ ਜਾਹ।
ਦੈਵਗ[1] ਜੋ ਹਰਿਦਜਾਲ[2] ਪ੍ਰਬੀਨਾ। [1]ਜੋਤਸ਼ੀ। [2]ਪੰਡਤ ਦਾ ਨਾਉਂ ਹੈ।
ਆਨਹੁ[1] ਤਾਂਹਿ ਬਿਲੰਬ ਬਿਹੀਨਾ[2]।' [1]ਲੈਆ। [2]ਦੇਰੀ ਤੋਂ ਬਿਨਾਂ, ਛੇਤੀ।
ਸੁਨਤਿ ਦਾਸ ਦਿਜ ਸਦਨ ਸੁ ਜਾਈ।
ਦਰ ਪਰ[1] ਤਿਸ਼ਟਿ[2] ਗੁਹਾਰ[3] ਸੁਨਾਈ ॥੪॥ [1]ਦਰਵਾਜੇ ਤੇ। [2]ਖੜੋਕੇ। [3]ਅਵਾਜ਼।
ਸ੍ਰੁਤਵਾ[1] ਬਚਨ ਬਿੱਪ੍ਰ[2] ਹਰਿਦਜਾਲਾ। [1]ਸੁਣਕੇ। [2]ਬ੍ਰਹਮਨ।
ਆਲਯ ਦਰ ਨਿਕਸੵੋ ਤਤਕਾਲਾ[1]। [1]ਘਰ ਦੇ ਬੂਹਿਓਂ ਛੇਤੀ ਨਿਕਲਿਆ।
'ਦਿਜਜੂ ! ਕਾਲੂ ਮੁਝਹਿ ਪਠਾਯਾ।
ਚਲਹੁ ਆਪ, ਤਤਕਾਲ ਬੁਲਾਯਾ' ॥੫॥
ਕਹਿਦਿਜ 'ਹੌਂ ਆਵੋਂ ਕਰਿ ਪੂਜਾ।
ਬਹੁਰਿ ਕਰੋਂ ਨਹਿਂ ਕਾਰਜ ਦੂਜਾ।'
ਸੁਨਿ ਉੱਤਰ ਕੋ ਤਿਹ ਛਿਨ ਦਾਸਾ।
ਕਾਲੂ ਪਾਸ ਕਰੀ ਅਰਦਾਸਾ ॥੬॥
ਘਟੀ ਪਾਂਚ ਲੌਂ ਅਰੁਣਾ[1] ਕਰਿਕੈ। [1]ਪੂਜਾ।
ਆਯੋ ਦ੍ਵਿਜ ਸ਼ੁਭ ਸ਼ਗੁਨ ਬਿਚਰਿਕੈ।
ਕਾਲੂ ਕੋ ਸ੍ਵਸਤੈਨ[1] ਸੁਨਾਯੋ। [1]ਆਸ਼ੀਰਵਾਦ।
ਪਿਖ ਉਛਾਹ ਕੋ ਉਰ ਹੁਲਸਾਯੋ[1] ॥੭॥ [1]ਪ੍ਰਸੰਨ ਹੋਇਆ।

ਦੋਹਰਾ: [1]ਘਰ ਦੇ ਵਿਹੜੇ ਵਿਚ।
ਦਿਜਬਰ ਕੋ ਲੈ ਅਜਰ ਮਹਿਂ[1],
ਸਾਦਰ[1] ਆਸਨ ਡਾਸ। [1]ਆਦਰ ਨਾਲ।
ਬੈਠਾਯੋ ਬਹੁ ਭਾਉ[1] ਕਰਿ, [1]ਪ੍ਰੇਮ।
ਆਪ ਬੈਸ ਤਿਸੁ ਪਾਸ ॥੮॥

ਚੌਪਈ: [1]ਹੇ ਸ੍ਰੇਸ਼ਟ ਬ੍ਰਾਹਮਣ!
ਕਹਿ ਕਾਲੂ 'ਸੁਨਿ ਸ਼੍ਰੋਨ ਦਿਜਿੰਦੂ[1] !

ਦਯੋ ਸਦਨ ਮਮ[1] ਤਾਤ[2] ਗੁਬਿੰਦੂ[3]। [1]ਮੇਰੇ ਘਰ। [2]ਪੁੱਤ੍ਰ। [3]ਰੱਬ ਨੇ।
ਮੁਝ ਪਰ ਨਿਜ[1] ਅਨੁਕੰਪਾ[2] ਧਾਰਹੁ। [1]ਅਪਨੀ। [2]ਕਿਰਪਾ।
ਸੋਧ ਮਹੂਰਤ ਲਗਨ ਵਿਚਾਰਹੁ ॥੯॥
ਭੇਦ ਸ਼ੁਭਾਸ਼ੁਭ[1] ਸਭਿ ਲਖਿ ਲੀਜੈ[2]। [1]ਚੰਗਾ ਮਾੜਾ। [2]ਜਾਣ ਲਓ।
ਭਵਪੱਤ੍ਰੀ[1] ਇਸ ਕੀ ਲਿਖਿ ਦੀਜੈ।' [1]ਜਨਮ ਪੱਤ੍ਰੀ।
'ਕੁੰਕਮ[1] ਕਾਗਦ ਕਾਲੂ ! ਆਨਹੁ। [1]ਕੇਸਰ।
ਗਣਪਤਿ ਪੂਜ ਗ੍ਰਿਹਨ[1] ਸਨਮਾਨਹੁ† [1]ਗ੍ਰੈਹਾਂ ਨੂੰ।
॥੧੦॥

†ਸਿੱਖੀ ਅਜੇ ਪ੍ਰਚਾਰ ਨਹੀਂ ਹੋਈ ਸੀ, ਸ਼੍ਰੀ ਕਾਲੂ ਜੀ ਖੱਤਰੀ ਹਿੰਦੂ ਸੇ, ਉਨ੍ਹਾਂ ਨੇ ਕੁਲਾਰੀਤ ਕਰਨੀ, ਬ੍ਰਾਹਮਣ ਸੱਦਣਾ, ਪੱਤਰੀ ਬਨਵਾਉਣੀ ਕੁਦਰਤੀ ਗੱਲ ਸੀ। ਇੱਥੇ ਬ੍ਰਾਹਮਣ ਦੇ ਕਥਨ ਦਾ ਭਾਈ ਸਾਹਿਬ ਅਨੁਵਾਦ ਕਰ ਰਹੇ ਹਨ, ਇਨ੍ਹਾਂ ਗੱਲਾਂ ਦਾ ਗੁਰਸਿੱਖਯਾ ਨਾਲ ਕੋਈ ਸੰਬੰਧ ਨਹੀਂ। ਸਤਿਗੁਰੂ ਜੀ ਜੋ ਆਪਣੀ ਸਿੱਖਯਾ ਦੇਣਗੇ ਓਹ ਸ਼੍ਰੀ ਮੁਖਵਾਕਾਂ ਤੋਂ ਅੱਗੇ ਗੋਪਾਲ ਪਾਂਧੇ ਪ੍ਰਤੀ ਸ਼ਬਦ 'ਜਾਲਿ ਮੋਹੁ ਘਸਿ ਮਸੁ ਕਰਿ' ਵਿਚ ਪ੍ਰਗਟ ਹੋਵੇਗੀ, ਬਾਕੀ ਪੰਡਤ ਹਰਿਦਿਆਲ ਜੀ ਦੀ ਆਪਣੀ ਸ਼ਰਧਾ ਜੋ ਸਤਿਗੁਰੂ ਜੀ ਵਿਚ ਹੈ ਓਹ ਅੰਕ ੨੬, ੩੨ ਅਰ ੫੦ ਤੋਂ ੫੫ ਤਕ, ਇਸੇ ਅਧ੍ਯਾਯ ਵਿਚ, ਪ੍ਰਗਟ ਹੈ ਤੇ ਅੱਗੇ ਜਨੇਊ ਪਾਵਣ ਦੇ ਪ੍ਰਸੰਗ ਵਿਚ ਵਧੇਰੇ ਸਪਸ਼ਟ ਹੈ, ਜਿੱਥੋਂ ਸਤਿਗੁਰੂ ਜੀ ਤੋਂ ਸੱਚਾ ਜੰਞੂ ਪਾ ਕੇ ਪੰਡਤ ਜੀ ਆਪ ਕ੍ਰਿਤਾਰਥ ਹੋਣਗੇ।

ਬਾਲਕ ਸ਼ਬਦ ਲੇਯ ਜੋ ਜਨਮਾ।
ਸੋਊ ਸ਼ਬਦ ਸੁਨਾਉ ਸ਼੍ਰਵਨਮਾ[1]। [1]ਮੇਰੇ ਕੰਨਾਂ ਵਿਚ।
ਭਯੋ ਕਾਲ ਕਿਸੁ[1] ਜਨਮ ਸੁਨਾਵਹੁ। [1]ਕਿਸ ਵਕਤ।
ਬੂਝਹੁ[1] ਧਾਇ[2] ਹਜ਼ੂਰ ਬੁਲਾਵਹੁ' [1]ਪੁੱਛੋ। [2]ਦਾਈ ਨੂੰ।
॥੧੧॥
ਸ੍ਰੀ ਨਾਨਕ ਕੀ ਦੌਲਤ[1] ਦਾਈ। [1]ਦਾਈ ਦਾ ਨਾਮ।
ਸੋ ਕਾਲੂ ਤਤਕਾਲ ਬੁਲਾਈ।
ਪਠੇ ਦਾਸ ਸਭਿ ਸੌਜ[1] ਮੰਗਾਈ। [1]ਚੀਜ਼, ਸਮਿੱਗ੍ਰੀ।
ਜੋ ਜੋ ਦਿਜਬਰ ਦੀਨਿ ਰਜਾਈ[1] [1]ਆਗਿਆ।
॥੧੨॥

ਦੋਹਰਾ: [1]ਗ੍ਰੈਹਾਂ ਨੂੰ ਪੂਜਣ।
ਗ੍ਰਿਹਭਿਖੇਕ[1] ਕੀ ਵਸਤੁ ਸਭਿ, ਕਾਲੂ ਤਹਿਂ ਤੇ ਲਜਾਇ।
ਬਹੁਰੋ[1] ਬੈਸਜੋ[2] ਪਾਸ ਬਿਪ[3], ਬਦਨਹਿ[4] ਬਚਨ ਅਲਾਇ[5] ॥੧੩॥ [1]ਫੇਰ। [2]ਬੈਠਾ। [3]ਬ੍ਰਾਹਮਣ ਦੇ ਪਾਸ। [4]ਮੁਖ ਤੋਂ। [5]ਕਹਿਆ।

ਚੌਪਈ: [1]ਘੜੀ ਇਕ। [2]ਦੋ ਪਹਿਰ। [3]ਰਾਤ।
'ਘਟੀ ਏਕ[1] ਦੋ ਜਾਮ[2] ਤ੍ਰਿਜਾਮਾ[3]।

ਬਿਤੀ ਹੁਤੀ[1] ਸਿਸ[2] ਭਵ[3] ਅਭਿਰਾਮਾ[4]।'
[1]ਗੁਜਰੀ ਹੋਈ ਸੀ। [2]ਬਾਲਕ। [3]ਜਨਮਿਆ ਹੈ। [4]ਸੁੰਦਰ।

'ਕੌਨ ਸ਼ਬਦ ਲੇ ਉਪਜਜੋ ਬਾਲਿਕ?
ਧਾਇ[1]! ਬਤਾਵਹੁ ਸੋ ਤਤਕਾਲਿਕ' ॥੧੪॥
[1]ਹੇ ਦਾਈ!

ਬੋਲੀ ਬਚਨ ਦੌਲਤਾ ਦਾਈ।
'ਸੁਨਹੁ ਬ੍ਰਿਤਾਂਤ ਅਹੋ ਦਿਜਰਾਈ[1]!
[1]ਹੇ ਪੰਡਤ ਜੀ!

ਬਹੁ ਸਿਸ ਜਨਮੇ ਮਮ ਕਰ ਮਾਂਹੀ[1]।
[1]ਮੇਰੇ ਹੱਥਾਂ ਵਿਚ।

ਯਹਿ ਅਚਰਜ ਕਬਿ[1] ਦੇਖਜੋ ਨਾਂਹੀ ॥੧੫॥
[1]ਕਦੀ।

ਦੀਰਘ ਨਰ[1] ਜਿਉਂ ਬਿਗਸ[2] ਮਿਲੇ ਹੈਂ।
[1]ਵੱਡੇ ਮਨੁੱਖ। [2]ਖੁਸ਼ੀ ਨਾਲ, ਖਿੜ ਕੇ।

ਤਿਉਂ ਇਨ ਕੀਨੇ ਸ਼ਬਦ ਭਲੇ ਹੈਂ।
ਸ਼ੁਭ ਲੱਛਨ ਸ਼ੁਭ ਅੰਗਨ ਮਾਂਹੀ।
ਆਨ[1] ਨਰਨ[2] ਜਿਉਂ[3] ਨਰ[4] ਇਹ ਨਾਂਹੀ' ॥੧੬॥
[1]ਹੋਰਨਾਂ। [2]ਮਨੁੱਖਾਂ। [3]ਜੇਹਾ। [4]ਮਨੁੱਖ।

ਦੋਹਰਾ:

ਸੁਨਿ ਦਿਜਬਰ ਸਭਿ ਬਚਨ ਕੋ
ਜੋਤਿਸ਼ ਕੀਨ ਵਿਚਾਰ।
-ਸ਼ੁਭ ਨਿਛੱਤ੍ਰ ਸ਼ੁਭ ਕਾਲ ਮਹਿਂ
ਸ਼ੁਭ ਥਿਤ ਪੁਨ ਸ਼ੁਭ ਵਾਰ ॥੧੭॥

ਚੌਪਈ:

ਭਲੇ ਲਗਨ ਮਹਿਂ ਬਾਲਿਕ ਜਨਮਾ-।
ਬਿਦੁਖ[1] ਵਿਚਾਰ ਕਰਤਿ ਬਹੁ ਮਨ ਮਾ।
[1]ਪੰਡਿਤ।

-ਯਹਿ ਸਿਸੁ ਹੈ ਅਵਤਾਰੀ ਕੋਊ।
ਵਡੈ ਭਾਗ ਕਾਲੂ ਕੇ ਹੋਊ ॥੧੮॥
ਕੈ ਬਿਧਿ[1] ਬਿਸ਼ਨੁ ਕਿ ਸ਼ਿਵ ਭਵ ਲੀਨੋ[2]†।
[1]ਯਾ ਬ੍ਰਹਮਾ। [2]ਜਨਮ ਲਿਆ ਹੈ। †ਪੰਡਤ ਅਪਣੇ ਨਿਸ਼ਚੇ ਦੇ ਵਾਕ ਦਿਲ ਵਿਚ ਹੀ ਕਹਿ ਰਿਹਾ ਹੈ।

ਜਗਤ ਉਧਾਰਨ ਲੱਛਨ ਚੀਨੋ।
ਆਤਪੱਤ੍ਰ[1] ਇਸ ਸੀਸ ਝੁਲਾਰੇ।
[1]ਛਤਰ।

ਪੁਰਬੀ ਨਿਸਾ[1] ਜਨਮ ਭਜੋ ਬਾਰੇ[2] ॥੧੯॥
[1]ਪੂਰਬ ਵਾਲੀ ਰਾਤ। [2]ਬਾਲਕ ਦਾ।

ਚੱਕ੍ਰਵਰਤਿ[1] ਹੋਵਹਿ ਭਵ ਮਾਂਹੀ[2]।
[1]ਸ਼ਹਨਸ਼ਾਹ। [2]ਸੰਸਾਰ ਵਿਚ।

ਕਰਹਿ ਦਿਗਬਿਜੈ[1] ਸੰਸੈ ਨਾਂਹੀ-। — [1]ਜਗਤ ਤੇ ਫਤਹ।
ਦਰਸ਼ਨ ਕੀ ਉਰ[1]ਲਾਲਸ[2] ਕੀਨੀ। — [1]ਦਿਲ ਵਿਚ। [2]ਇੱਛਾ।
ਦੇਹਿ ਸਫਲ ਅਪਨੀ ਦਿਜ ਚੀਨੀ[1] ॥੨੦॥ — [1]ਬ੍ਰਹਮਨ ਨੇ ਅਪਣੀ ਦੇਹੀ ਸਫਲ ਜਾਣੀ।

ਦੋਹਰਾ:
ਕਾਲੂ ਸੋਂ ਪੁਨ ਦਿਜ ਕਹੀ,
'ਬਾਲਕ ਮੋਹਿ ਦਿਖਾਇ।'
ਸੁਨਿ ਕਰਿ ਦਾਈ ਦੌਲਤਾਂ,
ਲੀਨੀ ਸਪਦ[1] ਬੁਲਾਇ ॥੨੧॥ — [1]ਛੇਤੀ।

ਚੌਪਈ: — [1]ਬਾਲਕ ਲੈ ਆ। [2]ਬ੍ਰਾਹਮਨ ਦੇ। [3]ਕੋਲ।
'ਬਾਲਿਕ ਆਨ[1] ਬਿੱਪ੍ਰ ਕੇ[2] ਪਾਸਾ[3]।'
ਧਾਇ ਗਈ ਸੁਨਿ ਮੱਧ ਅਵਾਸਾ[1]। — [1]ਘਰ ਦੇ ਅੰਦਰ।
ਜਾਚਜੋ[1] ਬਾਲਕ ਜਨਨਿ[2] ਨ ਦੇਈ। — [1]ਮੰਗਿਆ। [2]ਮਾਤਾ।
ਜਿਉਂ ਕਿਰਪਨ ਧਨ ਪ੍ਰੀਤਿ ਰਖੇਈ ॥੨੨॥
ਕਹਹਿ 'ਸਰਦਿ ਰੁਤਿ ਸਰਦੀ ਲਾਗਹਿ।
ਮ੍ਰਿਦੁਲ ਬਾਲ ਬਾਹਰ ਕਸ[1] ਮਾਂਗਹਿ?' — [1]ਕਿਸ ਲਈ।
ਬਹੁਰ ਬਿਦੂਖਹ[1] ਬਾਰੰਬਾਰਾ[2]। — [1]ਪੰਡਤ ਨੇ। [2]ਘੜੀ ਮੁੜੀ।
ਜਾਚਜੋ[1] ਦਿਯੋ ਤਾਤ[2] ਅਤਿ ਪਜਾਰਾ ॥੨੩॥ — [1]ਮੰਗਿਆ। [2]ਪੁੱਤਰ।
ਲੇ ਕਰਿ ਦੌਲਤ ਬਾਹਰ ਆਈ।
ਆਨਨ ਆਰਨਜਾਤ[1] ਸੁਹਾਈ। — [1]ਮੁਖ ਦੀ (ਸ਼ੋਭਾ) ਕਮਲ (ਵਰਗੀ)।
ਲਘੁ ਤਨ[1] ਜੋਤਿ ਬਿਸਾਲ[2] ਜਹਿ। — [1]ਛੋਟਾ ਸਰੀਰ। [2]ਬੜੀ।
ਜਿਉਂ ਬਟ[1] ਅਖੈ[2†] ਰੂਪ ਲਘੁ[3] ਛਾਜਹਿ[4] ॥੨੪॥ — [1]ਬੋਹੜ। [2]ਨਾਂ ਪੁਟੀਂਣ ਵਾਲਾ। [3]ਛੋਟਾ। [4]ਫਬਦਾ ਹੈ। [†]ਪ੍ਰਯਾਗ ਰਾਜ (ਇਲਾਹਾਬਾਦ) ਤੀਰਥਪੁਰ ਇਕ ਬੋਹੜ ਦਾ ਦਰਖਤ ਹੈ, ਜੋ ਛੋਟਾ ਜਿਹਾ ਹੈ। ਆਖਦੇ ਹਨ ਇਹ ਬੜੇ ਤੁਫਾਨਾਂ, ਭੁੰਚਾਲਾਂ ਤੇ ਪਰਲੈ ਵਿਚ ਭੀ ਪੁਟੀਂਦਾ ਨਹੀਂ ਹੈ।

ਦੋਹਰਾ: — [1]ਬੁਧੀਵਾਨ।
ਦਿਜਵਰ ਅਤਿ ਮਤਿਵਾਨ[1] ਮਨ,
ਸਰਬ ਲਿੰਗ[1] ਪਹਿਚਾਨ। — [1]ਅੰਗ, ਚਿੰਨ੍ਹ।
ਹੇਰਤਿ[1] ਉਰ[2] ਹਰਖਤਿ ਸਰਸ[3], — [1]ਵੇਖਕੇ। [2]ਦਿਲ ਵਿਚ। [3]ਬੜਾ ਅਨੰਦ ਹੋਯਾ ਤੇ।
ਠਾਢਾ ਭਯੋ[1] ਸੁਜਾਨ[2] ॥੨੫॥ — [1]ਖੜਾ ਹੋ ਗਿਆ। [2]ਉਹ) ਚਤੁਰ।

ਚੌਪਈ:

ਪੁਲਕਜੋ[1] ਪਰਮ ਪ੍ਰੇਮ ਮਹਿਂ ਮਨੂਆ। — [1]ਪਸੀਜਿਆ।

ਬੰਦਨ ਕਰਿ[1] ਜਾਨਜੋ ਨਿਜ[2] ਧਨੂਆ। — [1]ਮੱਥਾ ਟੇਕ ਕੇ। [2]ਆਪਣੇ ਆਪਨੂੰ।

ਜਿਉ ਜਨ[1] ਇਸ਼ਟ ਦੇਵ ਕੋ ਦੇਖੀ। — [1]ਭਗਤ ਜਨ।

ਤਿਉ ਉਰ ਮਹਿਂ[1] ਭਾ ਮੋਦ[2] ਬਿਸ਼ੇਖੀ[3] ॥੨੬॥ — [1]ਦਿਲ ਵਿਚ। [2]ਖੁਸ਼ੀ। [3]ਬਹੁਤ।

ਸਭਿ ਅੰਗਨ ਕੇ ਸੁੰਦਰ ਲੱਛਨ।

ਲਗਜੋ ਬਿਲੋਕਨ[1] ਬਿੱਪ੍ਰ ਬਿਚੱਛਨ[2]। — [1]ਦੇਖਣ। [2]ਚਤੁਰ

ਅਰੁਨ[1] ਚਰਨ ਬਰ[2] ਮ੍ਰਿਦੁਲ[3] ਸੁਹਾਵੈਂ। — [1]ਲਾਲ। [2]ਸ੍ਰੇਸ਼ਟ। [3]ਕੋਮਲ।

ਜਿਮ ਦਲ ਕੋਕਨਦੰ[1] ਦੁਤਿ ਪਾਵੈਂ[2] ॥੨੭॥ — [1]ਕਵਲ ਫੁੱਲ ਦੀਆਂ ਜਿਵੇਂ ਪੰਖੜੀਆਂ। [2]ਸ਼ੋਭ ਰਹੀਆਂ ਹਨ।

ਭੁਜ[1] ਆਜਾਨੁ[2] ਕੰਧ[3] ਸ਼ੁਭ[4] ਊਚੇ। — [1]ਬਾਹਾਂ। [2]ਗੋਡਿਆਂ ਤਕ। [3]ਮੋਢੇ। [4]ਸੋਹਣੇ।

ਕਰਜ[1] ਅਰੁਨ ਜਿਉਂ ਨਗ ਹੁਇਂ ਸੂਚੇ। — [1]ਨਹੁੰ।

ਕਰ ਸ਼ਾਖਾ[1] ਇਕਸਾਰ[2] ਬਿਸਾਲਾ[3]। — [1]ਹੱਥ ਦੀਆਂ ਅੰਗੁਲੀਆਂ। [2]ਇਕੋ ਜਿਹੀਆਂ। [3]ਲੰਮੀਆਂ।

ਉਰ[1] ਆਯੁਤ[2] ਸ਼ੋਭਤਿ ਛਬਿ ਛਾਲਾ ॥੨੮॥ — [1]ਛਾਤੀ। [2]ਚੌੜੀ।

ਦਾਹਨ[1] ਕਰ ਮਹਿਂ[2] ਚਮਰ[3] ਬਨਾਵਾ। — [1]ਸੱਜੇ। [2]ਹੱਥ ਵਿਖੇਂ। [3]ਚੌਰ ਦਾ ਨਿਸ਼ਾਨ।

ਛਤਰ ਬਾਮ ਮਹਿਂ[1] ਰੁਚਿਰ[2] ਸੁਹਾਵਾ। — [1]ਖੱਬੇ ਵਿੱਚ। [2]ਸੁਹਣਾ।

ਕੋਮਲ ਗੋਲ ਕਪੋਲ[1] ਸੁਹਾਵਨ। — [1]ਗੱਲ੍ਹਾਂ।

ਉਨਤ[1] ਨਾਸਕਾ[2] ਮੋਦ[3] ਬਢਾਵਨ[4] ॥੨੯॥ — [1]ਉੱਚੀਆਂ। [2]ਨਾਸਾਂ। [3]ਆਨੰਦ। [4]ਵਧਾਉਣ ਵਾਲੀਆਂ।

ਅਰਧੰ ਚੰਦ੍ਰਾਕਾਰ[1] ਲਿਲਾਰੰ[2]। — [1]ਅੱਧੇ ਚੰਦ੍ਰਮਾਂ ਦੇ ਆਕਾਰ ਦਾ। [2]ਮੱਥਾ।

ਧਨੁ[1] ਭ੍ਰਿਕੁਟੀ[2] ਸੁ ਕੂੰਚ ਬਿਨਬਾਰੰ[3]। — [1]ਧਨੁਖ ਵਰਗੇ। [2]ਭ੍ਰਵੱਟੇ। [3]ਅਤੇ ਤ੍ਰਿਕੁਟੀ ਬਿਨਾਂ ਵਾਲਾਂ ਤੋਂ। [ਸੰਸ. ਕੂਰਚ ਦੋਹਾਂ ਭੌਆਂ ਦੇ ਵਿਚਕਾਰਲੇ ਥਾਂ, ਤ੍ਰਿਕੁਟੀ॥।

'ਸੁਨਿ ਕਾਲੂ ! ਸੁਤ ਤੋਹਿ[1] ਬਿਚੱਛਨ। — [1]ਤੇਰਾ ਪੁੱਤ੍ਰ।

ਇਸ ਮਹਿਂ ਲਖਿਯਤ[1] ਬੱਤਿ ਸੁ ਲੱਛਨ* ॥੩੦॥ — [1]ਜਾਣੀਂਦੇ ਹਨ।

*ਬੱਤੀ ਲੱਛਨ ਇਹ ਹਨ:- ੧. ਸੁੰਦਰ। ੨. ਸੁਹ੍ਰਿਦ। ੩. ਸੱਚਾ। ੪. ਸੂਰਮਾ। ੫. ਸਾਵਧਾਨ। ੬. ਸ਼ਾਸਤ੍ਰ ਦਾ ਗਜਾਤਾ। ੭. ਉੱਦਮੀ। ੮. ਉਦਾਰ। ੯. ਗੁਨਗ੍ਰਾਹੀ। ੧੦. ਗੰਭੀਰ। ੧੧. ਸ਼ੁੱਧ ਮਨ। ੧੨. ਧਰਮੀ। ੧੩. ਖਿਮਾਂਵਾਨ। ੧੪. ਇੰਦ੍ਰੈ ਜਿਤ। ੧੫. ਪਵਿੱਤ੍ਰ। ੧੬. ਨਿੰਮ੍ਰਤਾਵਾਨ। ੧੭. ਤੇਜੱਸ੍ਵੀ। ੧੮. ਦਯਾਲੂ। ੧੯. ਵਾਹਿਗੁਰੂ ਦਾ ਪ੍ਰੇਮੀ। ੨੦. ਸ਼ੀਲਵਾਨ। ੨੧. ਸੰਤੋਖੀ। ੨੨.

ਉਪਕਾਰੀ। ੨੩. ਵਿਚੱਖਨ, ਚਤੁਰ। ੨੪. ਸ੍ਰੇਸ਼ਟ ਮਤੀ। ੨੫. ਜਪੀ। ੨੬. ਤਪੀ। ੨੭. ਨਿੰਦ੍ਰਾ ਜਿਤ। ੨੮. ਸਾਹਸੀ। ੨੯. ਸੰਜਮੀ। ੩੦. ਮਾਤਾ ਪਿਤਾ ਦਾ ਭਗਤ। ੩੧. ਜਤੀ। ੩੨. ਗਯਾਨੀ।

ਕਰ ਤਰਵਾ[1] ਇਹ ਉਰਧ[2] ਆਈ। — [1]ਹੱਥ ਦੀ ਤਲੀ। [2]ਉੱਚੀ।
ਧਨ ਬਹੁ ਆਇ ਰਖਹਿ ਢਿਗ[1] ਨਾਂਹੀ। — [1]ਕੋਲ।
ਪਢ੍ਯੋ ਸਮੁੰਦ੍ਰਿਕ[1] ਮੈਂ ਬਹੁ ਸੋਧਾ। — [1]ਇਕ ਵਿਦਯਾ ਦਾ ਨਾਮ ਹੈ ਜਿਸ ਦੇ ਪੁਸਤਕ ਦਾ ਨਾਮ ਭੀ ਸਮੁੰਦ੍ਰੀਕ ਹੀ ਹੈ, ਇਸ ਵਿਚ ਹੱਥ ਪੈਰ ਦੀਆਂ ਰੇਖਾਂ ਦੇ ਭਾਵ ਦਿਖਾਏ ਹਨ।
ਸ਼ੁਭ ਗੁਨ ਸਭਿ ਇਸ ਮਹਿਂ' ਕਹਿ ਪ੍ਰੋਧਾ[1] ॥੩੧॥ — [1]ਪ੍ਰੋਹਤ।
ਮਹਿਮਾ ਅਮਿਤ[1] ਮਨਹਿ ਮਹਿਂ ਮਾਨੀ। — [1]ਬਿਅੰਤ।
-ਹੈ ਅਵਤਾਰ ਸੱਤਿ ਚਿਤ ਜਾਨੀ-।
ਦਿਜ[1] ਦਰਸਾਇ ਧਾਇ[2] ਢਿਗ ਮਾਤਾ। — [1]ਬ੍ਰਾਹਮਨ ਨੂੰ। [2]ਦਾਈ।
ਦੀਨੋ ਜਾਇ ਜੁ ਸੁੰਦਰ ਤਾਤਾ ॥੩੨॥
ਨੰਦੀ ਮੁਖੰ-ਸ਼੍ਰਾਧ[†] ਕਰਿਵਾਯੋ। — [†]ਇਕ ਸ਼੍ਰਾਧ ਜੋ ਹਿੰਦੂ ਮੰਗਲ ਸਮਿਆਂ ਤੇ ਕਰਦੇ ਹਨ।
ਬੇਦਨ ਬਿਧਿ ਜਿਉਂ ਬਿੱਪ੍ਰ[1] ਬਤਾਯੋ। — [1]ਬ੍ਰਾਹਮਨ ਨੇ।
ਕਾਲੂ ਕਹੈ 'ਨਾਮ ਸਿਸ[1] ਰਾਖਹੁ। — [1]ਬਾਲਕ ਦਾ।
ਬਰਨ[1] ਸੋਧ ਸ਼ੁੱਧ[2] ਮੁਝ ਸੋਂ ਭਾਖਹੁ[3]' ॥੩੩॥ — [1]ਅੱਖਰ। [2]ਚੰਗੇ। [3]ਆਖੋ।
'ਸੁਨਿ ਕਾਲੂ ! ਇਸ ਨਾਮ ਅਪਾਰਾ।
ਹੌਂ ਰਾਖੋਂ ਕਰਿ ਸੋਧ ਵਿਚਾਰਾ।
ਅਬ ਨਿਜ ਕੁਲ ਕੀ ਕੀਜਹਿ ਚਾਲੀ।
ਜੋ ਜਾਚਹਿ[1] ਤਿਹ ਭੇਜਿ ਨ ਖਾਲੀ' ॥੩੪॥ — [1]ਮੰਗੇ।

ਦੋਹਰਾ:
ਇਹ ਬਿਧਿ ਕਹਿ ਦਿਜਬਰ ਗਯੋ,
ਜੋਤਿਸ਼ ਕਰਤਿ ਬਿਚਾਰ।
ਦਰ ਪਰ[1] ਤੋਰਣ[2] ਸੁੰਦਰੰ, — [1]ਦਰਵਾਜੇ ਪਰ। [2]ਧਾਗੇ ਵਿਚ ਪੱਤੇ ਪ੍ਰੋਕੇ ਜੋ ਲਟਕਾਂਦੇ ਹਨ, ਬੰਦਨ ਵਾਰ।
ਬਾਂਧਤਿ ਹਰਖ ਅਪਾਰ ॥੩੫॥

ਚੌਪਈ:
ਆਵਹਿਂ ਦਰ ਬਹੁ ਜਾਚਕ[1] ਜਾਚਹਿਂ[2]। — [1]ਮੰਗਤੇ। [2]ਮੰਗਣ।
ਤਾਲਨ ਪੂਰ[1] ਕਲੀਵ[2] ਸੁ ਨਾਚਹਿਂ। — [1]ਤਾਲਾਂ ਨੂੰ ਪੂਰਨ ਕਰਕੇ। [2]ਖੁਸਰੇ।

ਢੋਲਕ ਟਲਕਾ[1] ਘੁੰਗਰੂ ਤਾਲੀ[2]। — [1]ਟਲੀਆਂ। [2]ਤਾੜੀ ਜਾਂ ਕੰਸੀਆਂ।
ਤਾਲ ਮਿਲਾਵਹਿਂ ਲੇਹਿਂ ਭਵਾਲੀ ॥੩੬॥

ਗਾਵਹਿਂ ਗੀਤ ਮਧੁਰ[1] ਧੁਨਿ[2] ਧਾਰੀ। — [1]ਮਿੱਠੀ। [2]ਅਵਾਜ਼।
ਦੇਇਂ ਸੁਹਾਤੀ ਸੁੰਦਰ ਗਾਰੀ[1]। — [1]ਸਿੱਠਣੀਆਂ।
ਸਭਿਹਿ ਸ਼ਰੀਕਨਿ ਮਿਲ ਕਰਿ ਆਈ।
ਭੂਖਨ[1] ਬਸਨ[2] ਧਰੇ ਛਬਿ ਛਾਈ ॥੩੭॥ — [1]ਗਹਿਣੇ। [2]ਕਪੜੇ।

ਗਜ ਗਾਮਨਿ[1] ਕੈਂਜਨਿ ਨੈਨੀ[2]। — [1]ਹਾਥੀ ਵਰਗੀ (ਮਸਤ) ਚਾਲ ਵਾਲੀਆਂ। [2]ਮਮੋਲੇ ਵਰਗੀਆਂ ਅੱਖਾਂ ਵਾਲੀਆਂ।
ਨਾਗਰਿ[1] ਗੀਤ ਗਾਇਂ ਪਿਕ ਬੈਨੀ[2]। — [1]ਇਸਤ੍ਰੀਆਂ। [2]ਕੋਇਲ ਵਰਗੇ ਬੋਲ ਵਾਲੀਆਂ।
ਬਰਨ ਬਰਨ[1] ਪਟ[2] ਪਹਿਰ ਨਵੀਨਾ। — [1]ਰੰਗਾਂ ਰੰਗਾਂ ਦੇ। [2]ਕਪੜੇ।
ਕਟਿ[1] ਜਿਨ ਛੀਨ[2] ਉਰੋਜਨ[3] ਪੀਨਾ[4] ॥੩੮॥ — [1]ਲੱਕ। [2]ਜਿਨ੍ਹਾਂ ਦੇ ਪਤਲੇ। [3]ਸਥਨ। [4]ਪੀਡੇ।

ਅਲੰਕਾਰ[1] ਨਗ[2] ਕੰਚਨ[3] ਭੀਨੇ। — [1]ਗਹਿਣੇ। [2]ਰਤਨ ਤੇ। [3]ਸੋਨੇ ਦੇ।
ਕਰਨਪੂਰ[1] ਬਰ[2] ਬੇਸਰ[3] ਕੀਨੇ। — [1]ਕੰਨਾਂ ਦੇ ਵਾਲੇ। [2]ਚੰਗੇ। [3]ਨੱਥ।
ਛੁਦ੍ਰ ਘੰਟਕਾ[1] ਅੰਗਦ[2] ਕੰਙਨ[3]। — [1]ਤੜਾਗੀ। [2]ਬੁਹੱਟੇ। [3]ਕੰਙਣ।
ਸਬਦ ਕਰਹਿਂ ਜੇ ਪਹਿਰੇ ਅੰਗਨ ॥੩੯॥

ਭਈ ਭੌਨ ਮਹਿਂ[1] ਭਾਰੀ ਭੀਰਾ[2]। — [1]ਘਰ ਵਿਚ। [2]ਭੀੜ।
ਭੀ ਉਛਾਹ ਕੀ[1] ਧੁਨੀ[2] ਗੰਭੀਰਾ। — [1]ਖੁਸ਼ੀ ਦੀ। [2]ਅਵਾਜ਼।
ਕਪਟ[1] ਬੇਸ[2] ਜਹਿਂ ਦੇਵਬਧੂਟੀ[3]। — [1]ਬਨਾਉਟੀ। [2]ਰੂਪ ਵਿਚ। [3]ਦੇਵਤਿਆਂ ਦੀਆਂ ਵਹੁਟੀਆਂ, ਅਪੱਛਰਾਂ।
ਗਾਵਹਿਂ ਮਨਹੁ ਜਗਤ ਸੁਖ ਲੂਟੀ ॥੪੦॥

ਕਾਲੂ ਆਲਯ[1] ਮੰਗਲ ਸਾਜੇ। — [1]ਘਰ।
ਦਰ ਪਰ[1] ਲਘੁ ਨਿਸ਼ਾਨ[2] ਸ਼ੁਭ ਬਾਜੇ। — [1]ਦਰਵਾਜੇ ਪੁਰ। [2]ਛੋਟੇ ਨਗਾਰੇ।
ਢਾਢੀ ਭਾਟ ਜੁ ਮੰਗਨਹਾਰੇ।
ਪਾਇ ਦਰਬ[1] ਕੋ ਗੁਨਨ ਉਚਾਰੇ ॥੪੧॥ — [1]ਧਨ ਲੈਕੇ।

ਨਰ ਨਾਰੀ ਬਹੁ ਦੇਤਿ ਵਧਾਈ।
ਦਰ ਪਰ ਭੀਰ ਭਰੀ ਅਧਿਕਾਈ।

ਦੇਨੋ ਉਚਿਤ ਲਖ੍ਯੋ ਜੋ ਜੈਸਾ।
ਦੇਤਿ ਭਯੋ ਕਾਲੂ ਤਿਨ ਤੈਸਾ ॥੪੨॥

ਦੋਹਰਾ:

ਕਾਲੂ ਤਬ ਸਭਿ ਬਿਧਿ ਕਰੀ, ਜੋ ਬੇਦੀ ਕੁਲ ਰੀਤਿ।
ਨਰ ਨਾਰੀ ਕੀਰਤਿ ਕਰਤਿ, ਪੁਰਿ ਮਹਿਂ[1] ਪਰਮ ਪੁਨੀਤ ॥੪੩॥ — [1]ਨਗਰ ਵਿਚ।

ਚੌਪਈ:

'ਬਹੁ ਧਨਾਢ ਕੇ ਸੁਤ ਜਨਮਾਹੀਂ।
ਅਸ ਉਤਸ਼ਵ ਕੀਨੋ ਕਿਸੁ ਨਾਂਹੀ।'
ਕਹਹਿਂ ਪਰਸਪਰ ਮਿਲ ਨਰ ਨਾਰੀ।
'ਜਨਮ੍ਯੋ ਸੁਤ ਕੋ ਕਰਮ[1] ਉਜਾਰੀ[2]' ॥੪੪॥ — [1]ਕੋਈ ਉੱਜਲੇ ਭਾਗਾਂ ਵਾਲਾ। [2]ਕੋਈ ਉੱਜਲੇ ਭਾਗਾਂ ਵਾਲਾ।
ਖਸ਼ਟੀ[1]† ਕੀਨਿ ਭਲੇ ਕੁਲ ਚਾਲੀ। — [1]ਛਟੀ। †ਬਾਲਕ ਜਨਮ ਤੋਂ ਛੇਵੇਂ ਦਿਨ ਦੀ ਰਸਮ, ਜਿਸ ਨੂੰ ਖਸਟੀ, ਛਟੀ ਯਾ ਸਠੀ ਆਖਦੇ ਹਨ।
ਪਾਇ ਸੂਪ[1] ਮਹਿਂ ਬਰਖਤਿ ਸਾਲੀ[2]। — [1]ਛੱਜ। [2]ਚਾਵਲ।
ਅਸ਼ਟ ਜੋਗਨੀ ਕਿਯ ਅਭਿਖੇਕਾ[1]। — [1]ਪੂਜਨ।
ਕੁਸ਼ਲ ਮਾਂਗ ਸੁਤ ਕੀ ਸਿਰ ਟੇਕਾ ॥੪੫॥
ਤ੍ਰੌਦਸ[1] ਦਯੋਸਹਿ[2] ਸੰਖ੍ਯਾ[3] ਕੀਨੀ। — [1]ਤੇਰਾਂ। [2]ਦਿਨਾਂ ਦੀ। [3]ਗਿਣਤੀ
ਆਯੋ ਦਿਜ[1] ਕਾਲੂ ਸੁਧਿ[2] ਦੀਨੀ। — [1]ਬ੍ਰਾਹਮਨ। [2]ਖਬਰ।
'ਸਿਸ ਕੋ[1] ਨਾਨਕ ਨਾਮ ਧਰੀਜੈ। — [1]ਬੱਚੇ ਦਾ।
ਇਸਕੀ ਸਰਬਰ[1] ਕੋ ਨ ਜਨੀਜੈ।' ੪੬॥ — [1]ਬਰੋਬਰ।
ਪੰਡਤ ਕਹਿ ਸੁ ਪਵਾਯੋ ਚੋਲਾ।
ਤਬ ਕਾਲੂ ਮੁਖ ਤੇ ਬਚ ਬੋਲਾ।
'ਰਲਮਿਲ[1] ਨਾਮ ਸੁ ਤੁਰਕਨ ਹਿੰਦੂ। — [1]ਰਲਵਾਂ ਮਿਲਵਾਂ।
ਨਹਿਂ ਰਾਖਵ ਇਹ ਨਾਮ ਦਿਜਿੰਦੂ! ॥੪੭॥
ਅਵਰ[1] ਨਾਮ ਕੋ ਸੋਧਿ ਧਰੀਜੈ। — [1]।
ਰਿਦੈ ਸ਼ੁਭਾਸ਼ੁਭ[1] ਭੇਵ ਲਖੀਜੈ ॥ — [1]ਚੰਗਾ ਮਾੜਾ।

ਜੋ ਖੱਤ੍ਰੀ ਕੇ ਕੁਲ ਭਲ ਲਾਗੈ।
ਧਰੋ ਨਾਮ ਅਸ ਬਿੱਪ੍ਰ ਸੁਭਾਗੈ ॥੪੮॥

ਦੋਹਰਾ:
ਪੂਰਬ ਰਾਖਹਿਂ[1] ਨਾਮ ਜੇ, ਪੱਛ ਹਿੰਦੂਅਨ ਜੋਇ।
ਸੋ ਤੁਮ ਰਿਦੈ ਵਿਚਾਰਿਕੈ, ਕਹਹੁ ਨ ਤਰਕੈ ਕੋਇ' ॥੪੯॥

[1]ਅੱਗੇ ਰਖਦੇ ਰਹੇ ਹਨ।

ਚੌਪਈ:
ਸੁਨਜੋ ਸ਼੍ਰੋਨ[1] ਦਿਜ ਬਚਨ ਉਚਾਰਾ।
'ਯਹਿ ਤੁਮਰੋ ਸੁਤ ਵਡ ਅਵਤਾਰਾ।
ਰਾਮ ਕ੍ਰਿਸ਼ਨ ਅਵਤਾਰ ਜੁ ਹਰਿ ਕਾ।
ਪੂਜਤਿ ਹਿੰਦੁ, ਨ ਮਾਨਹਿਂ ਤੁਰਕਾ ॥੫੦॥

[1]ਕੰਨੀਂ।

ਇਹ ਸਿਸੁ ਕੋ ਮਾਨਹਿਂਗੇ ਦੋਊ।
ਹਿੰਦੂ ਤੁਰਕ ਸਿਖ ਹੁਇ ਸਭਿ ਕੋਊ।
ਇਸ ਕੇ ਚਰਨ ਪੋਤ[1] ਕੀ ਨਜਾਈਂ।
ਪਾਰ ਪਰਹਿਂ ਪਰਮਾਰਥ ਪਾਈ ॥੫੧॥

[1]ਜਹਾਜ।

ਸੰਗਤਿ, ਕਰਹਿਂ ਤਰਹਿਂ ਭਵ ਸਾਗਰ।
ਸਕਲ ਜਗਤ ਮਹਿਂ ਹੋਇ ਉਜਾਗਰ।
ਬਹੁਤ ਨਰਨ ਕੋ ਕਰਹਿ ਉਧਾਰਾ।
ਨਾਮ ਭਗਤਿ ਦੇ ਦਾਨ ਉਦਾਰਾ ॥੫੨॥

ਦੋਹਰਾ:
ਵਣ ਤ੍ਰਿਣ ਭੂਮ[1] ਅਕਾਸ਼ ਮਹਿਂ,
ਹੋਇ ਅਧਿਕ[1] ਪਰਤਾਪ।
ਪਰਮ ਪੁਰਾਤਨ[1] ਪੁਰਖ ਪਰ[2],
ਮਾਨਵ[1] ਕਰਹਹਿਂ ਜਾਪ ॥੫੩॥

[1]ਜ਼ਿਮੀਨ।
[1]ਬਹੁਤ।
[1]ਜਿਸਦਾ ਆਦਿ ਨਾ ਹੋਵੇ। [2]ਪਰਮ ਪੁਰਖ।
[1]ਮਾਨੁਖ।

ਚੌਪਈ:
ਗੋ[1] ਗਿਰ[2] ਸਾਗਰ[3] ਮਾਰਗ ਦੇਈਂ[4]।
ਨਿਸ[1] ਬਾਸੁਰ[2] ਆਇਸ ਮਹਿਂ[3] ਸੇਈ।
ਕਰਿ ਵਿਚਾਰ ਉਰ[1] ਨਾਨਕ ਨਾਮਾ।
ਯਾਂ ਤੇ ਮੈਂ, ਰਾਖਜੋ ਅਭਿਰਾਮਾ[1]

[1]ਪ੍ਰਿਥਵੀ। [2]ਪਹਾੜ। [3]ਸਮੁੰਦਰ। [4]ਰਾਹ ਦੇਣਗੇ।
[1]ਰਾਤ। [2]ਦਿਨ। [3]ਆਗਜਾ ਅਨੁਸਾਰੀ (ਹੋਣਗੇ ਇਸ ਦੇ)।
[1]ਦਿਲ ਵਿਚ।
[1]ਸੁਹਣਾ

॥੫੪॥
ਹਿੰਦੂ ਤੁਰਕ ਜਪਹਿੰਗੇ ਦੋਊ।
ਸਮਿਲ ਨਾਮ ਇਹ ਜਾਨਹੁ ਸੋਊ।
ਭਵਪੱਤ੍ਰੀ[1] ਮਹਿਂ ਅਹਿ ਸ਼ੁਭ ਬਾਤਾ। [1]ਜਨਮਪੱਤ੍ਰੀ।
ਜੋ ਹੇਰੀ[1] ਸੋ ਭਾਖੀ[2] ਖਜਾਤਾ[3] ॥੫੫॥ [1]ਵੇਖੀ। [2]ਕਹੀ। [3]ਪ੍ਰਗਟ।
ਕਾਲੂ ! ਕੂਰ ਨ ਲਖੀਏ ਕੋਊ।
ਕਹੀ ਸਾਚ ਨਿਸ਼ਚੈ ਹੁਇ ਸੋਊ।
ਨਾਨਕ ਨਾਮ ਅਰਥ ਤਿਹ ਸੁਨੀਏ।
ਪਰਮ ਬਰਨ ਬਰ[1] ਉਰ ਮਹਿਂ ਗੁਨੀਏ[2] [1]ਬੜੇ ਸ੍ਰੇਸ਼ਟ ਅੱਖਰ। [2]ਵਿਚਾਰੀਏ।
॥੫੬॥
{ਨਾਨਕ ਪਦ ਦੇ ਅਰਥ}
ਕਬਿੱਤ:*ਪ੍ਰਾਕ ਜੋ[1] ਨਕਾਰ[2] 'ਨ' ਪੁਮਾਨ[3] ਆਬਿਧਾਨ[4] ਜਾਨਿ[5], [1]ਪਹਿਲਾ ਜੋ। [2]ਨੱਨਾ ਅੱਖਰ। [3]ਪੁਰਖ। [4]ਵਿਵਧਾਨ ਵਾਚਕ। [5]ਸਮਝੀ।
ਤਾਹੂੰ ਤੇ 'ਅਕਾਰ[1]' ਲੇ 'ਅਨਕ' ਪੁਨ ਤੀਨ[2] ਹੈ। [1]ਐੜਾ' ਅੱਖਰ। [2]ਤ੍ਰੈ।
ਦੂਸਰੇ 'ਨਕਾਰ[1]' ਤੇ ਨਿਕਾਰ ਕੈ[2]' ਅਕਾਰ[3]' ਕਰਿ [1]ਨਨੇ' ਅੱਖਰ ਤੋਂ। [2]ਕੱਢਕੇ।
ਭਯੋ 'ਅਨ' ਅਕ' ਚਾਰ ਬਰਨ[1] ਸੁ ਕੀਨਿ ਹੈ। [1]ਚਾਰ ਅੱਖਰ।
'ਅਕ' ਨਾਮ ਦੁੱਖ ਕੋ ਬਿਦਤ[1] ਹੈ ਜਗੱਤ ਮੱਧ[2] [1]ਪ੍ਰਗਟ। [2]ਜਗਤ ਵਿਚ।
ਜਾ ਨਰ[1] ਕੌ ਨਹੀਂ ਦੁੱਖ, ਸਦਾ ਸੁਖ ਲੀਨ ਹੈ। [1]ਜਿਸ ਪੁਰਖ।
ਐਸੋ ਇਹ ਨਾਨਕ ਕੇ ਨਾਮ ਕੋ ਅਰਥ ਚੀਨ[1] [1]ਸਮਝ।
ਸੱਤਿ ਚਿਦਾਨੰਦ ਨਿਤ ਭਗਤਿ ਅਧੀਨ ਹੈ' ॥੫੭॥
ਦੋਹਰਾ:
ਪਰਮ ਹਰਖ ਕਾਲੂ ਕਰਤਿ,
ਸੁਨ ਦਿਜਬਰ ਕੇ ਬੈਨ।
ਸਾਦਰ ਦੀਨ ਉਪਾਇਨੰ[1], [1]ਭੇਟਾ।
ਗਯੋ ਬਹੁਰ[1] ਨਿਜ ਐਨ[2] ॥੫੮॥ [1]ਫੇਰ। [2]ਆਪਣੇ ਘਰ।

ਚੌਪਈ:

ਜਾਵਤਿ[1] ਦਿਜਬਰ[2] ਰਿਦੈ ਬਿਚਾਰਤਿ। [1]ਜਾਂਦਿਆਂ। [2]ਬ੍ਰਾਹਮਨ।

ਗਟੀ[1] ਗਿਨਤਿ ਹੋਵਤਿ ਅਤਿ ਆਰਤ[2]। [1]ਗਿਨਤੀ। [2]ਦੁਖੀ।

-ਦੇਹ[1] ਬ੍ਰਿੱਧ ਭੀ[2] ਬੈਸ[3] ਬਿਹਾਵਾ[4]। [1]ਸਰੀਰ। [2]ਬੁਢਾ ਹੋ ਗਿਆ ਹੈ। [3]ਉਮਰ। [4]ਗੁਜ਼ਰ ਚੱਲੀ ਹੈ।

ਯਾਂ ਤੇ ਭਯੋ ਮੁਝ ਮਨ ਪਛੁਤਾਵਾ ॥੫੯॥

ਨਹਿਂ ਦੇਖਵ ਮੈਂ ਇਹ ਪਰਤਾਪੂ-।

ਭੂਰ[1] ਬਿਸੂਰਤਿ[2] ਪੰਡਤ ਆਪੂ। [1]ਬਹੁਤ। [2]ਝੂਰਦਾ ਹੈ।

-ਕੌ ਲਗ[1] ਮੈਂ ਜੀਵੋਂ ਜਗ ਮਾਂਹੀ॥ [1]ਕਦ ਤਾਈਂ।

ਪੂਰਨ ਭਾਗ ਹੈਂ ਕਿ ਮਮ[1] ਨਾਹੀ ॥੬੦॥ [1]ਮੇਰੇ।

ਸਿਸੁਤਾ[1] ਤਜਿ ਆਵਹਿ ਤਰੁਨਾ[2] ਹੀ। [1]ਬਾਲਪਨਾ। [2]ਜੁਵਾਨੀ।

ਉਧਰਹਿਂ ਨਰ ਬਹੁ ਸੰਗਤਿ ਪਾਹੀਂ।

ਬਿਨੈ ਕਰੋਂ ਮੈਂ ਕਰਹਿਂ ਉਧਾਰਾ।

ਭਵ[1] ਬੰਧਨ ਤੇ ਹੁਇ ਛੁਟਕਾਰਾ ॥੬੧॥ [1]ਸੰਸਾਰ।

ਦੋਹਰਾ: [1]ਮੇਰੇ।

ਅੰਤਰਜਾਮੀ ਜਾਨਹੀ, ਮਮ[1] ਉਰ ਕੀ ਜੇ ਬਾਲ।

ਲੀਲਾ ਕਛੁਕ ਦਿਖਾਇ ਮੁਝ, ਦਿਹੁ ਉਪਦੇਸ਼ ਦਯਾਲੁ ॥੬੨॥

ਚੌਪਈ: [1]ਜਦ ਤਕ।

ਸਹਿਤ ਗਯਾਨ ਕੇ ਬੋਲਹਿਂ ਜਬ ਲੌਂ[1]।

ਰਾਖਹੁ ਇਹ ਸਰੀਰ ਮਮ ਤਬ ਲੌਂ[1]-। [1]ਤਦ ਤਕ।

ਕਰਤਿ ਮਨੋਰਥ ਗਯੋ ਨਿਕੇਤਾ[1]। [1]ਘਰ।

ਜਪਤਿ ਨਾਮ ਅਪਵਰਗਹਿ ਹੇਤਾ[1] ॥੬੩॥ [1]ਮੋਖ਼ ਵਾਸਤੇ।

ਤਿਹ ਪਸਚਾਤਹਿ[1] ਬੀਤਯੋ ਕਾਲਾ[2]। [1]ਪਿੱਛੋਂ। [2]ਗੁਜਰ ਗਿਆ ਕੁਝ ਸਮਾਂ।

ਸਨੇ ਸਨੇ[1] ਤਨ ਹੋਤਿ ਬਿਸਾਲਾ[2]। [1]ਹੌਲੀ ਹੌਲੀ। [2]ਬੜਾ।

ਜਿਹ ਬਿਧਿ ਹਿਰਦੈ ਗਯਾਨ ਮੁਮੋਖੂ[1]। [1]ਮੁਕਤੀ ਦੇ ਚਾਹਵਾਨਾਂ ਦੇ।

ਨਿਤਪ੍ਰਤਿ[1] ਵਧਤਿ[2] ਦ੍ਵੈਤ ਹਤਿ ਦੋਖੂ[3] [1]ਹਰਿ ਰੋਜ। [2]ਵਧਦਾ ਹੈ। [3]ਤੇ ਦੂਈ ਦਾ ਦੋਸ਼

॥੬੪॥ ਨਾਸ਼ ਹੁੰਦਾ ਹੈ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਨਾਮ ਧਰਨ' ਪ੍ਰਸੰਗ ਬਰਨਨੰ ਨਾਮ ਚਤੁਰਥੋ ਅਧਜਾਯ॥੪॥

ਇਸ ਅਧਜਾਯ ਵਿਚ ਸਮੁੰਦ੍ਰੀਕ ਅਰ ਜਯੋਤਿਸ਼ ਵਿਚਾਰ ਪੰਡਤ ਨੇ ਪੁਰਾਣੇ ਤ੍ਰੀਕੇ ਮੂਜਬ ਕਰਨਾ ਹੀ ਸੀ, ਉਹ ਠੀਕ ਉਤਰਿਆ, ਇਸ ਤੋਂ ਜਯੋਤਿਸ਼ ਆਦਿ ਸੱਚੇ ਹਨ ਕਿ ਨਹੀਂ? ਇਸ ਸੰਸੇ ਦਾ ਉੱਤਰ ਇਹ ਹੈ ਕਿ ਏਹ ਗਣਤ ਵਿਦਜਾ ਦੇ ਹਿਸਾਬ ਹਨ, ਜੋ ਰੇਖਾਂ ਤੇ ਨਛੱਤ੍ਰਾਂ ਵਿਚ ਹੋਏ ਮਾਮਲਿਆਂ ਨੂੰ ਯਾਦ ਰੱਖ ਰੱਖ ਤੇ ਵਿਧਾਂ ਮੇਲ ਮੇਲ ਕੇ ਧ੍ਰੂਵੇ ਬੱਧੇ ਗਏ ਹਨ। ਇਹ ਵਿਗਜਾਨ ਵਾਂਙੂ ਨਿਸ਼ਚੇ ਬਾਤਾਂ ਨਹੀਂ ਹਨ, ਕਦੇ ਠੀਕ ਢੁਕ ਸਕਦੀਆਂ ਹਨ, ਕਦੇ ਨਹੀਂ।

## ਅਧ੍ਯਾਯ ਪੰਚਮ†।

†ਮੂਲ ਵਿਚ ਕਵੀ ਜੀ ਨੇ ਅਧ੍ਯਾਯ ਦੇ ਅਰੰਭ ਵਿਚ ਨਹੀਂ ਲਿਖਿਆ ਕਿ ਅਮਕਾ ਅਧ੍ਯਾਯ ਅਰੰਭ ਹੁੰਦਾ ਹੈ, ਪਰ ਅਧ੍ਯਾਯ ਦੇ ਅੰਤ ਵਿਚ ਲਿਖਿਆ ਹੈ:-'ਇਤ ਸ੍ਰੀ..... ਧ੍ਯਾਇ'। ਅਸੀਂ ਜੋ ਹੁਣ ਤਕ ਅਧ੍ਯਾਯ ਦੇ ਆਰੰਭ ਵਿਚ-ਫਲਾਣਾ 'ਅਧ੍ਯਾਯ'-ਲਿਖਦੇ ਆਏ ਹਾਂ, ਪਾਠਕਾਂ ਦੀ ਸੁਗਮਤਾ ਵਾਸਤੇ ਸੀ। ਹੁਣ ਅੱਗੋਂ ਨੂੰ ਅਸੀਂ ਅਧ੍ਯਾਯ ਦੇ ਅਰੰਭ ਦੀ ਆਪਣੀ ਇਹ ਮੋਟੀ ਸੂਚਨਾ ਨਹੀਂ ਦਿਆਂਗੇ, ਹਰ ਸਫੇ ਦੇ ਉਤੇ ਲੀਕੋਂ ਬਾਹਰ ਹਰ ਸਫੇ ਦੇ ਅਧ੍ਯਾਯ ਦਾ ਅੰਗ ਅਧ੍ਯਾਯ ਲੱਭਣ ਵਿਚ ਸਹਾਯਕ ਹੋਵੇਗਾ ਤੇ ਹਰ ਅਧ੍ਯਾਯ ਦੇ ਆਦਿ ਵਿਚ, ਉਸ ਅਧ੍ਯਾਯ ਵਿਚ ਆਉਣ ਵਾਲੇ ਪ੍ਰਸੰਗ ਤੇ ਅਧ੍ਯਾਯ ਦੀ ਗਿਣਤੀ ਬ੍ਰੀਕ ਅੱਖਰਾਂ ਵਿਚ ਦਿੰਦੇ ਜਾਵਾਂਗੇ।

## ੫. [ਸ੍ਰੀ ਗੁਰੂ ਨਾਨਕ ਜੀ ਦੀ ਬਾਲ ਲੀਲਾ]

੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੬

{ਗੁਰੂ ਜਾ ਦਾ ਮਨ ਪਸੰਦ ਭੋਜਨ} ॥੧੪॥

ਕਬਿੱਤ:

**ਬਿਧਿ ਸੇ ਵੈਰਾਗ ਪ੍ਰਦ, ਹਰਿ ਸੇ ਗਿਆਨ ਪਾਲ**

ਬਿਧਿ=ਬ੍ਰਹਮਾ। ਸੇ=ਵਰਗੇ। ਪ੍ਰਦ=ਦਾਤਾ। [ਸੰਸ. ਪ੍ਰਦ:]

ਹਰਿ=ਵਿਸ਼ਨੂ। ਪਾਲ=ਪਾਲਨ ਵਾਲੇ, ਭਾਵ ਦੇ ਕੇ ਦੇਈ ਰੱਖਣ ਵਾਲੇ।

**ਸ਼ਿਵ ਸੇ ਬਿਕਾਰ ਨਾਸ਼ ਸਤਿਗੁਰ ਦਾਸ ਕੇ।**

**ਸੀਤਕਰ ਜੈਸੇ ਸੀਤ ਕਰਿ ਸੋ ਬਿਸ਼ਾਗਨਿ ਤੇ**

ਸੀਤਕਾਰ=ਚੰਦ੍ਰਮਾਂ।ਸੀਤ ਕਰਿ=ਸੀਤਲ ਕਰਨ ਵਾਲੇ, ਠੰਢ ਪਾਉਣ ਵਾਲੇ। ਬਿਸ਼ਾਗਨਿ=ਵਿਸ਼ੇ ਰੂਪੀ ਅੱਗ। [ਸੰਸ. ਵਿਖ੍ਯ+ਅਗ੍ਨਿ]

**ਤਿਮਰ ਹਰਨ ਸੇ ਤਿਮਰ ਮੋਹ ਫਾਂਸ ਕੇ।**

ਤਿਮਰਹਰਨ=ਸੂਰਜ। ਤਿਮਰ=ਹਨੇਰਾ। ਧਾਮ=ਘਰ।

**ਧਾਮ ਰਿਦੈ ਸ਼ੁੱਧ ਮੱਧ ਦੀਪਕ ਸੇ ਦੀਪ ਦਿਪੈ**

ਰਿਦੈ=ਹ੍ਰਿਦਯ, ਦਿਲ। ਸ਼ੁੱਧ=ਸਾਫ। ਮੱਧ=ਵਿਚ। ਦੀਪਕ=ਦੀਵਾ। ਦੀਪ=ਜੋਤ। ਦਿਪੈ=ਜਗਦੀ ਹੈ।

**ਮਾਯਾ ਭਿੰਨ ਜੀਵ ਕੋ ਦਿਖਾਵੈਂ ਸੁ ਪ੍ਰਕਾਸ਼ ਕੇ।**

ਸੁ ਪ੍ਰਕਾਸ਼=ਸੁ+ਪ੍ਰਕਾਸ਼=ਭਲਾ ਪ੍ਰਕਾਸ਼ ਕਰਕੇ। ਭਾਵ ਗ੍ਯਾਨ ਪ੍ਰਕਾਸ਼ ਦੇ ਕੇ।

**ਚਰਨ ਸ਼ਰਨ ਕਰ ਪਰਨ, ਹਰਨ ਡਰ**

ਪਰਨ=ਆਸ੍ਰਾ। ਹਰਨ=ਹਰ ਲੈਣ ਵਾਲੇ।

**ਤਾਰਨ ਤਰਨ ਅਰਨਵ ਭਵ ਨਾਸ਼ ਕੇ ॥੧॥**

ਤਾਰਨ=ਤਰਨ ਵਾਲੇ। ਤਰਨ=ਜਹਾਜ਼। [ਸੰਸ:ਤਰਣ]। ਅਰਨਵ=ਅਰ੍ਣਵ=ਸਮੁੰਦ੍ਰ। ਭਵ=ਸੰਸਾਰ। ਨਾਸ਼=ਨਾਸ਼ ਕਰਨ ਵਾਲੇ, ਮੁਰਾਦ ਹੈ ਡੋਬ ਲੈਣ ਵਾਲੇ, ਇਹ ਸਮੁੰਦਰ ਦਾ ਵਿਸ਼ੇਸ਼ਣ ਹੈ। (ਅ) ਇਸ ਦਾ ਅਰਥ ਐਉਂ ਬੀ ਕਰਦੇ ਹਨ, (ਸੰਸਾਰ) ਸਮੁੰਦ੍ਰ (ਦੇ ਭੈ) ਨੂੰ ਨਾਸ਼ ਕਰਨ ਵਾਲੇ ਹਨ।

(ੲ) ਐਉਂ ਬੀ ਲਗਦਾ ਹੈ:- ਭਵ=ਜਨਮ। ਨਾਸ਼=ਮਰਨ। ਜਨਮ ਮਰਨ ਰੂਪੀ ਸਮੁੰਦਰ ਤੋਂ ਤਾਰਨ ਵਾਲੇ ਜਹਾਜ਼। (ਸ) ਭਵ ਨਾਸ਼=ਭਵਨ+ਆਸ਼ਯ-ਘਰ ਦੀ ਆਸ਼ਾ, ਮੁਰਾਦ, ਆਸ਼ਾ ਤ੍ਰਿਸ਼ਨਾ ਰੂਪੀ ਸਮੁੰਦਰ।

ਅਰਥ: (ਅਪਨੇ) ਦਾਸਾਂ ਨੂੰ ਸ੍ਰੀ ਸਤਿਗੁਰੂ ਜੀ ਬ੍ਰਹਮਾਂ ਵਾਂਙੂ ਵੈਰਾਗ ਦੇ ਦਾਤੇ ਹਨ, ਵਿਸ਼ਨੂੰ ਵਾਂਙੂ (ਉਨ੍ਹਾਂ ਨੂੰ) ਗਯਾਨ (ਦੇ ਕੇ) ਪਾਲਣਾ ਕਰਨ ਵਾਲੇ (ਹਨ), ਸ਼ਿਵ ਵਾਂਙੂ (ਦਾਸਾਂ ਦੇ) ਵਿਕਾਰ ਨਾਸ਼ ਕਰਨ ਵਾਲੇ ਹਨ।

ਵਿਸ਼ੇ (ਰੂਪ) ਅਗਨੀ ਤੋਂ ਚੰਦ੍ਰਮਾ ਵਾਂਙੂ ਸੀਤਲ ਕਰਨ ਵਾਲੇ (ਹਨ, ਅਤੇ ਮੋਹ ਰੂਪੀ ਅੰਧੇਰੇ ਦੀ ਫਾਹੀ ਨੂੰ ਸੂਰਜ ਵਾਂਙੂ (ਕੱਟਣ ਵਾਲੇ ਹਨ)।

(ਜਿਵੇਂ) ਘਰ ਵਿਚ ਦੀਵੇ ਦੀ ਜੋਤ ਜਗਦੀ ਹੈ, (ਤਿਵੇਂ) ਸਾਫ ਹਿਰਦੇ (ਰੂਪੀ ਘਰ) ਵਿਚ ਗਯਾਨ ਦਾ ਪ੍ਰਕਾਸ਼ ਕਰਕੇ ਜੀਵ ਨੂੰ (ਉਸ ਦਾ ਆਪਣਾ ਆਪ) ਮਾਯਾ ਤੋਂ ਵੱਖਰਾ ਕਰਕੇ ਦਿਖਾ ਦੇਂਦੇ ਹਨ।

(ਸੋ ਐਸੇ ਸਤਿਗੁਰੂ ਜੀ ਮੇਰੇ ਜਿਹੇ ਭਿਖਾਰੀਆਂ ਨੂੰ ਅਪਣੇ) ਚਰਨਾਂ ਦੀ ਸ਼ਰਣ ਦਾ ਆਸਰਾ ਦੇ ਕੇ (ਜਮ ਆਦਿਕਾਂ ਦੇ) ਭੈ ਨੂੰ ਹਰ ਲੈਣ ਵਾਲੇ ਹਨ (ਅਤੇ) ਡੋਬ ਲੈਣ ਵਾਲੇ ਸੰਸਾਰ (ਰੂਪੀ) ਸਮੁੰਦਰ ਤੋਂ ਤਾਰ ਲੈਣ ਵਾਲੇ ਜਹਾਜ਼ (ਰੂਪ) ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

ਪਲਨਾ ਪਰ[1] ਪੋਢਾਵਈ, — [1]ਪੰਘੂੜੇ ਉਤੇ।
ਕਹਿ ਲਲਨਾ[1] ਲੇ ਅੰਕ[2]। — [1]ਲਾਡ ਦੇ ਵਾਕ। [2]ਗੋਦੀ ਲੈ ਕੇ।
ਲਾਲਤਿ[1] ਮਾਤ[2] ਬਿਸਾਲ ਹਿਤ[3], — [1]ਲਡਾਉਂਦੀ ਹੈ। [2]ਅੰਮੀ। [3]ਬਹੁਤ ਪ੍ਰੇਮ ਨਾਲ।
ਸੂੰਘਤਿ[1] ਬਦਨ ਮਯੰਕ[2] ॥੨॥ — [1]ਚੁੰਮਦੀ ਹੈ। [2]ਚੰਦ੍ਰਮਾ (ਵਰਗਾ) ਮੁਖੜਾ।

ਚੌਪਈ:

ਆਨਨਿ[1] ਆਰਨਜਾਤ[2] ਨਿਹਾਰੀ। — [1]ਮੁਖ। [2]ਕਵਲ। [ਸੰਸ. ਅਰ੍ਣਜਾਤ॥।
ਲੀਲ ਲਲਿਤੰ[1] ਆਰਤ[2] ਹਾਰੀ[3]। — [1]ਸੁੰਦਰ। [2]ਦੁਖ ਦੇ। [3]ਹਰਨ ਵਾਲੀ।
ਲੋਚਨ ਅਮਲ[1] ਕਮਲ ਦਲ[2] ਜੈਸੇ[3]। — [1]ਸਾਫ। [2]ਕਮਲ ਦੇ ਪੱਤੇ। [3]ਜੇਹੇ।
ਨਾਸਾ ਤਿਲ ਪ੍ਰਸੂਨ ਨਹਿਂ ਵੈਸੇ[1] ॥੩॥ — [1]ਨਾਸਾਂ (ਐਸੀਆਂ ਸੁੰਦਰ ਹਨ ਕਿ) ਤਿਲ ਦੇ ਫੁਲ ਐਸੇ (ਸੁੰਦਰ) ਨਹੀਂ ਹਨ।
ਸੁੰਦਰ ਅਲੰਕਾਰ[1] ਘਰਿਵਾਏ[2]। — [1]ਗਹਿਣੇ। [2]ਘੜਾਏ।
ਬਿਨ ਦੂਖਨ ਕੈ ਭੂਖਨ ਪਾਏ।
ਬਨੀ ਬਾਜਨੀ[1] ਕਿੰਕਨਿ ਚਾਰੀ[2]। — [1]ਵੱਜਣ ਵਾਲੀ। [2]ਸੁੰਦਰ ਤੜਾਗੀ।
ਕਟ ਮਹਿਂ[1] ਪਾਈ ਅਤਿ ਛਬਿ ਵਾਰੀ ॥੪॥ — [1]ਲੱਕ ਵਿਚ।
ਕਰ ਮਹਿਂ[1] ਕਟ[2] ਪਦ[3] ਨੂਪਰ[4] ਸੋਹੈਂ। — [1]ਹੱਥਾਂ ਵਿਚ। [2]ਕੜੇ। [3]ਪੈਰੀਂ। [4]ਝਾਂਜਰਾਂ।
ਜੋ ਦੇਖੇ ਤਿਸਕੋ ਮਨ ਮੋਹੈਂ।
ਦੁਇ ਦੁਇ ਦਸਨ[1] ਅਧਰ[2] ਦੁਤਿ ਹੋਤੀ। — [1]ਦੰਦ। [2]ਹੋਠ।
ਸੰਪੁਟ[1] ਬਿੱਦ੍ਰਮ ਜਿਉਂ[2] ਜੁਗ ਮੋਤੀ[3] ॥੫॥ — [1]ਮੂੰਗੇ ਦੇ ਡੱਬੇ ਵਿਚ ਜਿਵੇਂ। [2]ਮੂੰਗੇ ਦੇ ਡੱਬੇ ਵਿਚ ਜਿਵੇਂ। [3]ਦੋ ਮੋਤੀ ਹੋਣ।

ਅੰਙਣ ਮਹਿਂ[1] ਰਿੰਙਣ[2] ਗਤਿਕਾਰੀ[3]। — [1]ਵੇਹੜੇ ਵਿਚ। [2]ਰਿੜ੍ਹਦੇ ਹਨ। [3]ਮੁਕਤੀ ਦਾਤੇ। (ਅ) ਚਾਲ ਨਾਲ।

ਚਰਣਾਂਬੁਜ[1] ਖੈਂਚਤਿ ਬਲਿਹਾਰੀ। — [1]ਚਰਣ ਕਵਲ।

ਹੇਰਤਿ[1] ਹਸਤਿ[2] ਹਸਾਵਤਿ ਔਰੀ। — [1]ਦੇਖਕੇ। [2]ਹਸਦੇ ਹਨ।

ਕਿਲਕਤਿ[1] ਮੁਖ ਤੇ ਮਾਧੁਰ ਠੋਰੀ[2] ॥੬॥ — [1]ਕਿਲਕਾਰੀਆਂ ਮਾਰਦੇ ਹਨ। [2]ਮਿਠਾਸ ਦਾ ਥਾਂ।

ਬੇਦੀ ਕੁਲ ਕੀ ਆਨਿ ਬਧੂਟੀ[1]। — [1]ਇਸਤ੍ਰੀਆਂ।

ਮੂਰਤਿ ਪਿਖਿ ਜਨੁ[1] ਆਨੰਦ ਬੂਟੀ। — [1]ਮਾਨੋਂ।

ਗਹਿ ਕਰਿ ਭੁਜ ਤੇ[1] ਅੰਕ ਬਸਾਵਹਿਂ[2]। — [1]ਬਾਹੋਂ ਫੜਕੇ। [2]ਗੋਦੀ ਬਿਠਾਉਂਦੀਆਂ ਹਨ।

ਪਰਮ ਪ੍ਰੇਮ ਕਰਿ ਹਰਖ ਲਡਾਵਹਿਂ ॥੭॥

ਬੋਲੈਂ ਬਚਨ ਤੋਤਰੇ ਮੀਠੇ।

ਸੁਨਹਿਂ ਨਾਰਿ ਨਰ ਲਾਗਹਿਂ ਈਠੇ[1]। — [1]ਪਿਆਰੇ।

ਹੇਰਹਿ[1] ਮਾਤ ਤਾਤ[2] ਅਨੁਰਾਗਹਿ[3]। — [1]ਵੇਖ ਕੇ। [2]ਮਾਤਾ ਪਿਤਾ। (ਅ) ਪੁੱਤ੍ਰ ਨੂੰ ਮਾਤਾ ਜੀ। [3]ਪ੍ਰੇਮ ਕਰਦੇ ਹਨ।

ਫਿਰਤਿ ਭੂਮਿਕਾ[1] ਮ੍ਰਿਤਕਾ[2] ਲਾਗਹਿ ॥੮॥ — [1]ਜ਼ਮੀਨ ਤੇ। [2]ਮਿੱਟੀ।

ਲਗੀ ਧੂਰ ਤਨ ਧੂਸਰ[1] ਹੋਏ। — [1]ਮੈਲੇ।

ਅੰਬ ਲੇਯ ਅੰਬਾ[1] ਅੰਗ ਧੋਏ। — [1]ਪਾਣੀ ਲੈ ਕੇ ਮਾਤਾ ਨੇ।

ਮਲਿ ਕਰਿ ਮੁਖ ਮੱਜਨ[1] ਕਰਿਵਾਯੋ। — [1]ਇਸ਼ਨਾਨ।

ਪੌਂਛ ਸਰੀਰ ਅੰਕ ਬੈਸਾਯੋ ॥੯॥

ਦੋਹਰਾ: — [1]ਛੋਟਾ ਝੱਗਾ। [2]ਬਰੀਕ।

ਝਗਲੀ[1] ਝੀਨ[2] ਨਵੀਨ ਪੁਨ,

ਪਹਿਰਾਈ ਤਨ ਤਾਤ।

ਪੈ[1] ਕੋ ਪਾਨ ਕਰਾਇ ਕੈ,[2] — [1]ਦੁੱਧ। [2]ਪਿਵਾਇਕੇ।

ਪੌਢਾਏ[1] ਕਰ[2] ਮਾਤ ॥੧੦॥ — [1]ਸੁਵਾਏ। [2]ਹੱਥੀਂ।

ਚੌਪਈ: — [1]ਦੋ। [2]ਘੜੀਆਂ। [3]ਪੰਘੂੜੇ। [4]ਉਤੇ।

ਜੁਗਲ[1] ਘਟੀ[2] ਪਲਨਾ[3] ਪਰ[4] ਸੋਏ।

ਜਾਗੇ ਬਹੁਰ ਸੁ ਚੇਤਨ ਹੋਏ।

ਲਗੇ ਬਾਲ ਲੀਲਾ ਪੁਨ ਕਰਨੇ।

ਪਕਰਹਿਂ ਪਰਨਾ[1] ਹੁਇਂ ਪਗ[2] ਪਰਨੇ[3] ॥੧੧॥ — [1]ਆਸਰਾ। (ਅ) ਪਲਨਾ ਪੰਘੂੜਾ। [2]ਪੈਰਾਂ। [3]ਆਸਰੇ।

ਭਯੋ ਚਰਨ ਬਲ, ਹੋਵਹਿਂ ਠਾਢੇ[1]। [1]ਖੜੇ ਹੋ ਜਾਂਦੇ ਹਨ।
ਖੇਲਹਿਂ ਬਾਲਨ ਮਹਿਂ ਹਿਤ ਬਾਢੇ।
ਭੂਖਨ ਸਬਦ ਪਲਾਵਤਿ[1] ਹੋਵਤਿ। [1]ਭਜਦਿਆਂ।
ਨੈਨ ਛਬੀਲੇ ਛਬਿ ਸੋਂ ਜੋਵਤਿ ॥੧੨॥
ਬਿਨ ਬੋਲੇ ਨਹਿਂ ਆਲਯ ਆਵਹਿਂ।
ਸ਼ਿਸ਼ੁ[1] ਪਸ਼ਚਾਤ[2] ਪਰਿਪ ਮਹਿਂ[3] ਧਾਵਹਿਂ। [1]ਬਾਲਕਾਂ ਦੇ। [2]ਪਿੱਛੇ। [3]ਗਲੀ ਵਿਚ।
ਜਨਨੀ ਅਸਨ[1] ਹਕਾਰਿ[2] ਖੁਵਾਵਹਿ। [1]ਭੋਜਨ। [2]ਸੱਦਕੇ।
ਨਹਿਂ ਅਘਾਤਿ[1] ਦੇਖਤਿ ਬਲ ਜਾਵਹਿ ॥੧੩॥ [1]ਰਜਦੀ ਨਹੀਂ।

ਦੋਹਰਾ:
ਦਧਿ[1] ਅਰੁ ਓਦਨ[2] ਮਾਤ ਤੇ, [1]ਦਹੀ। [2]ਚਾਵਲ।
ਅਰਧਿਕ[1] ਖਾਇ ਪਲਾਇਂ[2]। [1]ਅੱਧੇ ਕੁ। [2]ਦੌੜ ਜਾਂਦੇ ਹਨ।
{ਗੁਰੂ ਜਾ ਦਾ ਮਨ ਪਸੰਦ ਭੋਜਨ}
ਬਾਲਿਕ ਲੀਲਾ ਕਰਤਿ ਸਭਿ
ਅਲਖ ਜੁ ਲਖ੍ਯਾ ਨ ਜਾਇ ॥੧੪॥

ਚੌਪਈ:
ਲੇ ਕਰਿ ਕਾਲੂ ਅੰਕ ਦੁਲਾਰਹਿ।
ਪਾਵਤਿ ਸੁਖ ਕੋ ਬਦਨ[1] ਨਿਹਾਰਹਿ[2]। [1]ਮੁਖ। [2]ਵੇਖਦੇ ਹਨ।
ਤਜਿ ਕਰਿ ਜਨਕ[1] ਅੰਕ ਕੋ ਜਾਵਹਿਂ। [1]ਪਿਤਾ ਦੇ।
ਰਲਿ ਬਾਲਨ ਸੋਂ ਖੇਲ ਮਚਾਵਹਿਂ ॥੧੫॥
ਸੁੰਦਰਤਾ ਮੰਦਰ ਮੁਖ ਹੇਰਹਿਂ[1]। [1]ਵੇਖਦੇ ਹਨ।
ਨਰਨਾਰੀ ਜਾਵਤਿ ਮਗ[1] ਘੇਰਹਿਂ। [1]ਰਾਹ ਵਿਚ।
ਬੋਲਹਿਂ ਬੋਲ ਬੁਲਾਵਹਿਂ ਬਚਨਾ।
ਗਿਰਾ ਮਾਧੁਰੀ[1] ਕੀ ਜਨੁ ਰਚਨਾ ॥੧੬॥ [1]ਮਿਠਾਸ।
ਕਹਹਿਂ ਪਰਸਪਰ[1] ਲੋਕ[2] ਲੁਗਾਈ[3]। [1]ਆਪੋ ਵਿਚ। [2]ਪੁਰਖ। [3]ਇਸਤ੍ਰੀ।
'ਕਾਲੂ ਭਾਗ ਅਹੈਂ ਅਧਿਕਾਈ[1]। [1]ਵੱਡੇ।
ਜਿਸੁ ਅਵਾਸ[1] ਸੁਤ[2] ਅਸ[3] ਉਪਜਯੋ। [1]ਘਰ। [2]ਪੁਤ੍ਰ। [3]ਐਸਾ।
ਸਭਿ ਬਿਧਿ ਸੋਂ ਨਿਹਾਲ ਭਵ[1] ਭਯੋ' ॥੧੭॥ [1]ਜਗਤ ਵਿਖੇ।

| | |
|---|---|
| ਦੋਹਰਾ: | |
| ਸਭਿਹਿ ਸੁਭਾਵਕ ਪ੍ਰੇਮ ਮਨ, | |
| ਕਰਹਿਂ ਬਦਨ[1] ਨਿਹਾਰਿ[2]। | [1]ਮੁਖ। [2]ਵੇਖਕੇ। |
| ਜੈਸੇ ਜਾਤ ਸਮੁੰਦ੍ਰ ਮਹਿਂ, | |
| ਸਭਿ ਸਰਿਤਾ ਕੋ ਬਾਰਿ[1] ॥੧੮॥ | [1]ਨਦੀਆਂ ਦਾ ਜਲ। |
| ਚੌਪਈ: | [1]ਅੱਖਾਂ। [2]ਸਾਰੇ ਲੋਕਾਂ ਦੇ। |
| ਚਖ[1] ਚਕੋਰ ਲੋਕਨ ਕੇ ਬ੍ਰਿੰਦਾ[2]। | |
| ਚੰਦ੍ਰ ਬਦਨ ਦ੍ਰਿਸ਼[1]† ਆਨੰਦ ਕੰਦਾ। | [1]ਮੁਖ ਚੰਦ੍ਰਮਾਂ ਦੇਖਦੇ ਹਨ। †ਪਾਠਾਂਤ੍ਰ ਹੈ ਚੰਦ੍ਰ ਸੁ ਦਰਸ਼ਨ। |
| ਸੁੰਦਰ ਰੂਪ ਹੇਰਿ[1] ਰਵਿ[2] ਨਜਾਈ[3]। | [1]ਵੇਖਕੇ। [2]ਸੂਰਜ ਦੀ। [3]ਤਰ੍ਹਾਂ। |
| ਜਨੁ ਅਰਬਿੰਦ ਬਦਨ[1] ਬਿਗਸਾਈ ॥੧੯॥ | [1]ਮੁਖ (ਰੂਪੀ) ਕਵਲ। |
| ਘੰਟਕ[1] ਜਿਉਂ ਸੁਨਿ ਕੈ ਬਰ ਬਾਨੀ। | [1]ਘੰਡੇਹੇੜੇ ਦਾ ਨਾਦ ਜਿਸ ਤੇ ਹਰਨ ਮਸਤ ਹੁੰਦਾ ਹੈ। |
| ਰਹੈਂ ਠਾਂਢ[1] ਢਿਗ[2] ਮ੍ਰਿਗਹਿ ਸਮਾਨੀ। | [1]ਖੜੇ ਰਹਿੰਦੇ ਹਨ। [2]ਕੋਲ। |
| ਇਹ ਬਿਧਿ ਬਾਲਕ ਲੀਲਾ ਕਰਿਹੀਂ। | |
| ਧ੍ਯਾਨ ਜਿ ਧਰਹਿਂ ਭਵੋਦਿਧਿ[1] ਤਰਿਹੀਂ ॥੨੦॥ | [1]ਸੰਸਾਰ ਸਾਗਰ। |
| ਪਾਂਚ ਬਰਖ ਕੀ ਹੋਈ ਬੈਸਾ। | |
| ਕਰਨ ਲਗੇ ਕਾਰਜ ਪੁਨ ਐਸਾ। | |
| ਲੇਯ ਵਸਤੁ ਘਰ ਬਾਹਰ ਧਾਵਹਿਂ। | |
| ਜੋ ਲੇਵਹਿਂ ਸੋ ਜਾਇ ਗਵਾਵਹਿਂ ॥੨੧॥ | |
| ਦੋਹਰਾ: | [1]ਭਾਂਡੇ। [2]ਗਹਿਣੇ। [3]ਕਪੜੇ। |
| ਭਾਂਜਨ[1] ਭੂਖਨ[2] ਬਸਨ[3] ਜੇ, | |
| ਨਿਜ[1] ਨਿਕੇਤ[2] ਤੇ ਲੇਯ। | [1]ਅਪਨੇ। [2]ਘਰੋਂ। |
| ਜਾਇ[1] ਨਿਰਸਤਹਿਂ[2] ਜਾਇ ਤਹਿਂ[3], | [1]ਲੈਜਾ ਕੇ। [2]ਸਿੱਟਦੇ ਹਨ। [3]ਉਸ ਥਾਂਵੇਂ। |
| ਜਹਿਂ ਅਗਾਤ ਦੀਨੇਯ[1] ॥੨੨॥ | [1]ਜਿੱਥੇ ਕੁ ਅਤਿੱਥੀ ਤੇ ਗਰੀਬ ਹੋਣ। [ਸੰਸ. ਆਗਤ ਅਤਿੱਥੀ][(ਅ) ਜੇ ਪਾਠ 'ਆਗਾਰ' ਹੋਵੇ ਤਾਂ-ਜਿਥੇ ਕੁ ਗਰੀਬਾਂ ਦੇ ਘਰ ਹੋਣ। [ਸੰਸ. ਆਗਾਰ ਘਰ][ |
| ਚੌਪਈ: | |
| ਕਰਤਿ ਨਿਤਾਪ੍ਰਤਿ ਇਹ ਬਿਧਿ ਕਾਰ। | |

ਦਯਾ ਕਰਨ ਕੋ ਜਿਹ ਬਿਵਹਾਰ।
ਇਕ ਬਾਸੁਰ ਇਕ ਭਾਂਜਨ[1] ਲੀਨਾ। [1]ਭਾਂਡਾ।
ਰੰਕ ਪਿਖਯੋ ਇਕ ਤਹਿਂ ਸੁਟ ਦੀਨਾ ॥੨੩॥
ਮੁਰਿ ਕਰਿ ਨਿਜ ਘਰ ਆਏ ਜਬਿਹੀ।
ਜਨਨੀ ਹੇਰੇ ਰੋਸੀ ਤਬ ਹੀ।
ਬੂਝਨ ਲਗੀ 'ਕਹਾਂ ਤੈਂ ਗੇਰਾ?
ਅਬ ਥੋ ਕਰ ਮਹਿਂ, ਭਈ ਨ ਦੇਰਾ' ॥੨੪॥
ਮੁਖ ਤੇ ਕਹੈਂ ਨ ਉਤਰ ਕੋਊ।
ਭਏ ਤੂਸ਼ਨੀ[1] ਗਤਿਦਾ ਜੋਊ[2]॥ [1]ਚੁੱਪ। [2]ਜੋ ਮੁਕਤੀ ਦਾਤਾ ਹਨ।
ਕਰ ਮਹਿਂ ਲੇ ਲਕਰੀ[1] ਤਬ ਮਾਤਾ। [1]ਸੋਟੀ।
ਡਰਪਾਵਨ ਲਾਗੀ ਨਿਜ ਤਾਤਾ[1] ॥੨੫॥ [1]ਆਪਣੇ ਪੁੱਤ੍ਰ ਨੂੰ।

ਦੋਹਰਾ:
ਮ੍ਰਿਗ ਅਰਭਕ ਸੇ[1] ਚਕਿਤ ਚਖੁ[2], [1]ਹਰਨ ਦੇ ਬੱਚੇ ਵਰਗੀਆਂ। [2]ਹੈਰਾਨ ਅੱਖਾਂ।
ਕਰੇ ਨੀਚ[1] ਡਰਿ ਮਾਤ। [1]ਨੀਵੀਆਂ ਕਰ ਲਈਆਂ।
ਸਜਲ ਭਏ[1] ਝਖ ਦੋ[2] ਮਨੋ[3], [1]ਜਲ ਨਾਲ ਭਰ ਗਏ। [2]ਦੋ ਮੱਛ। [3]ਮਾਨੋਂ।
ਛੋਰਤਿ ਸਰਿਤਾ[1] ਗਾਤ[2] ॥੨੬॥ [1]ਨਦੀ। [2]ਸ਼ਰੀਰ। (ਦੋਵੇਂ ਨੈਣ) ਜਲ ਨਾਲ ਭਰ ਕੇ (ਵਹਿ ਟੁਰੇ, ਮਾਨੋਂ) ਦੋ ਮੱਛਾਂ ਦੇ ਸਰੀਰਾਂ ਨੇ ਨਦੀਆਂ ਵਹਾ ਦਿੱਤੀਆਂ।

ਚੌਪਈ:
ਲਾਲੂ ਪਿਤ੍ਰ ਬੰਧੁ[1] ਤਬ ਆਯੋ ॥ [1]ਚਾਚਾ।
ਕਰੁਨਾ ਰਸ ਮਹਿਂ ਹੋ ਛੁਟਕਾਯੋ[1]। [1]ਕਿਰਪਾ ਵਿਚ ਆ ਕੇ ਛੁਡਾਯਾ।
ਰਿਸ ਕੀਨੇ ਕਹਿਹੀ ਪੁਨ ਵਾਕੂ[1]। [1]ਬਚਨ-ਮਾਂ ਕਹਿੰਦੀ ਹੈ।
'ਬਹੁ ਔਗੁਨ ਕੀਨੇ ਇਨ ਪ੍ਰਾਕੂ[1] ॥੨੭॥ [1]ਪਹਿਲੇ।
ਲੇਯ ਸਦਨ ਤੇ ਵਸਤੁ ਜੁ ਹੇਰਹਿ[1]। [1]ਵੇਖੇ।
ਬਹੁਰ ਨ ਆਨਹਿ ਬਾਹਰ ਗੇਰਹਿ।
ਨਿਠੁਰ[1] ਨਿਡਰ ਸੁ ਢੀਠ ਇਸ ਜੈਸਾ। [1]ਕਠੋਰ।
ਅਬ ਲੌ ਹੌਂ ਨ ਨਿਹਾਰਜੋ ਐਸਾ ॥੨੮॥
ਪੂਰਬ[1] ਇਨ ਬਹੁ ਵਸਤੁ ਗਵਾਈ। [1]ਪਿੱਛੇ।

ਹੌਂ ਕਹਿ ਰਹੀ ਸਮਝ ਨਹਿਂ ਆਈ।
ਸਾਸਨ[1] ਯੋਗ[2], ਅਬਹਿ ਤੁਝ ਛੋਰਾ। [1]ਤਾੜਨਾ। [2]ਲਾਇਕ।
ਐਸਾ ਕਾਜ ਨ ਕਰਿ ਪੁਨ ਔਰਾ' ॥੨੯॥

ਦੋਹਰਾ:
ਜਨਨੀ ਯੌਂ ਸਮਝਾਇ ਕੈ,
ਉਰ ਭਰਿ ਆਯੋ ਨੇਹੁ[1]। [1]ਮੋਹ।
ਕਰ ਗਹਿ ਅੰਕ[1] ਬਿਠਾਇਓ, [1]ਗੋਦੀ।
ਨਿਜ ਸੁਤ ਕਰੁਨਾਗੇਹੁ[1] ॥੩੦॥ [1]ਕਿਰਪਾ ਦੇ ਘਰ ਨੂੰ।

ਚੌਪਈ: [1]ਪੂੰਝਦੀ ਹੈ ਅੱਖਾਂ। [2]ਪਵਿੱਤ੍ਰ ਮੁਖ ਦੀ ਕ੍ਰਾਂਤੀ।
ਪੌਛਤਿ ਈਛਨ[1] ਸ੍ਰਛਾਂਨਨ ਛਬਿ[2]।
ਛਕੀ[1] ਮੋਹ ਮੈਂ ਪਿਖਿ ਜਨਨੀ[2] ਤਬ। [1]ਮਗਨ ਹੋ ਗਈ। [2]ਮਾਤਾ।
ਪਸਚਾਤਾਪ[1] ਕਰਤਿ ਚਿਤ ਮਾਂਹੀ। [1]ਪਛੋਤਾਵਾ।
-ਹਮਰੇ ਸਦਨ ਏਕ ਸੁਤ ਆਹੀ ॥੩੧॥
ਬਾਲ ਬੈਸ ਇਹ ਆਪਨ[1] ਪਰ ਕੋ[2]। [1]ਅਪਨਾ। [2]ਪਰਾਇਆ।
ਹਾਨ ਲਾਭ ਨਹਿਂ ਜਾਨਹਿ ਘਰ ਕੋ।
ਵਡੋ ਹੋਇ ਸਮਝਹਿ ਸਭਿ ਰੀਤੀ।
ਅਬ ਡਰਪਾਵਨ ਕੀ ਨਹਿਂ ਨੀਤੀ- ॥੩੨॥
ਉਰ ਵਿਚਾਰ ਕਰਿ ਇਹ ਬਿਧਿ ਮਾਤਾ।
ਤਜਜੋ ਅੰਕ ਤੇ ਹਿਤ ਕਰਿ ਤਾਤਾ[1]। [1]ਪੁੱਤ੍ਰ।
ਖੇਲਨ ਲਗੇ ਬਾਲਿਕਨ ਮਾਂਹੀ।
ਜਿਹਕੇ ਦਰਸ਼ਨ ਦੋਖ ਨ ਸਾਹੀਂ ॥੩੩॥

ਦੋਹਰਾ: [1]ਜੋਤਸ਼ੀ ਦੇ।
ਕਾਲੂ ਲੱਛਨ ਦੇਖਿ ਅਸਿ, ਦੈਵਗ[1] ਵਾਕ ਸੰਭਾਰ।
ਗਿਨਤ ਗਟੀ[1] ਉਰ ਅਟਪਟੀ[2], ਤਿਹ ਕੇ ਗਯੋ ਅਗਾਰ[3] ॥੩੪॥ [1]ਗਿਣਤੀਆਂ ਗਿਣਦਾ। [2]ਉਲਟੀ ਪੁਲਟੀ। [3]ਘਰ।

ਚੌਪਈ:
ਦਿਜ ਕੋ ਦੇਖਿ ਬਦਨ ਤੇ ਬੋਲਜੋ।

'ਭਲੋ ਆਪ ਨੈ ਜੋਤਿਸ਼ ਟੋਲਜੋ।
ਤੁਮਰੋ ਕਹਜੋ ਨ ਫੁਰ ਭਾ[1] ਏਕੂ। [1]ਸੱਚਾ ਨਾ ਹੋਯਾ।
ਬਰਨਨ ਕੀਨੇ ਗੁਨ ਜੁ ਅਨੇਕੂ ॥੩੫॥
ਤਿਹ ਕੇ ਲੱਛਨ ਤੇ ਮੈਂ ਜਾਨੀ।
ਧਨ ਹਾਨੀ ਹੁਇ, ਮਨ ਅਨੁਮਾਨੀ[1]। [1]ਮੈਂ ਵਿਚਾਰੀ ਹੈ।
ਭਲੋ ਛਤਰ ਮੁਝ ਧਾਮ ਫਿਰਾਯੋ।
ਅਗਲੀ ਦੀਨੀ ਵਸਤੁ ਗਵਾਯੋ ॥੩੬॥
ਜੋ ਲੇਵਹਿ ਸੋ ਜਾਇ ਗਵਾਵਹਿ।
ਬੂਝਹਿਂ ਜੇ[1], ਨਹਿਂ ਕਛੂ ਬਤਾਵਹਿ। [1]ਜੇ ਪੁੱਛੀਏ।
ਗਨਨਾ ਗਿਨੀ ਗੁਨੀ[1], ਨਿਰਗੁਨੀ[2]। [1]ਗਿਣਤੀ (ਜੋ) ਗਿਣੀ ਹੈ ਗੁਣਾਂ ਵਾਲੀ, ਅਥਵਾ ਵਿਚਾਰਕੇ। [2]ਉਹ) ਗੁਣ ਰਹਿਤ ਹੋਈ ਹੈ।
ਤੁਮ ਗੁਨਵਾਨ, ਭਨੀ ਅਨਬਨੀ[1] ॥੩੭॥ [1]ਉਲਟੀ।

ਦੋਹਰਾ: [1]ਅਥਵਾ।
ਮਨ ਹਰਖਾਵਨ ਕੇ ਨਮਿਤ, ਮੁਝ ਸੋਂ ਕਿਧੋਂ[1] ਸੁਨਾਇ।
ਗਨਨਾ ਕਰਤੇ ਚੁਕ ਗਏ, ਕਿਧੋਂ ਨ ਜਾਨਜੋ ਜਾਇ' ॥੩੮॥

ਚੌਪਈ:
ਸੁਨਿ ਕਰਿ ਦਿਜਬਰ ਕਾਲੂ ਬਾਨੀ।
ਹੁਤੀ ਅਸ਼ਰਧਾ ਮਹਿਂ ਲਪਟਾਨੀ।
ਤਿਸੁ ਉਰ ਸ਼ਰਧਾ ਦੇਵਨ ਹੇਤੂ।
ਬੋਲਜੋ ਬਚਨ ਬਿੱਪ੍ਰ ਕੁਲਕੇਤੂ ॥੩੯॥
'ਇਕ ਲੱਛਨ ਮੈਂ ਤਬ ਹੀ ਹੇਰਾ[1]। [1]ਵੇਖਿਆ ਸੀ।
ਕਹਜੋ ਨ ਸੋ ਪਿਖਿ ਆਨੰਦ ਤੇਰਾ।
ਪ੍ਰਗਟ ਭਯੋ, ਮੈਂ ਸੋ ਅਬ ਜਾਨਜੋ।
ਜੋ ਤੋ ਸੋ ਨਹਿਂ ਤਬਹਿ ਬਖਾਨਜੋ ॥੪੦॥
ਬਾਲਿਕ ਕੇ ਸਨਬੰਧੀ ਜੇਤੇ।
ਮਹਿਮਾ ਲਖਿ ਨ ਸਕਹਿਂਗੇ ਤੇਤੇ।
ਅਵਰ ਅਨੇਕ ਮਨੁਜ ਵਰੁਸਾਵਹਿਂ[1]। [1]ਲਾਭ ਉਠਾਉਣਗੇ।
ਕੋਇਕ ਸਨਬੰਧੀ ਸੁਖ ਪਾਵਹਿ ॥੪੧॥

ਹੋਇ ਤਰੁਨ[1] ਜਬ ਵਧਹਿ ਪ੍ਰਤਾਪਾ। — [1]ਜਵਾਨ।
ਜਿਉਂ ਬਾਵਨ ਤ੍ਰੈ ਲੋਕਨ ਮਾਪਾ[1]। — [1]ਜਿਵੇਂ ਬਾਵਨ ਨੇ ਤਿੰਨਾਂ ਲੋਕਾਂ ਨੂੰ ਮਿਣਿਆ ਸੀ (ਇਹ ਵੀ ਜਗਤ ਵਿਚ ਫਿਰੇਗਾ)।
ਪੀਰ ਮੀਰ ਮਾਨਹਿੰਗੇ ਆਨਾ।
ਜਿਉਂ ਗੋਕਲ ਮਥੁਰਾ ਭਗਵਾਨਾ[1] ॥੪੨॥ — [1]ਕ੍ਰਿਸ਼ਨ ਜੀ।
ਰਾਮਚੰਦ ਸੇ ਗੁਨ ਇਨ ਮਾਹੀ।
ਬ੍ਰਿੱਧ[1] ਹੋਹਿਂ ਤਬ ਲਿਹੁ ਪਤਿਆਹੀ। — [1]ਵਡੇ।
ਹੋਇਂ ਅਚਾਰਜ ਬਜਾਸ ਸਮਾਨੇ†। — †ਪੰਡਤ ਜੀ ਆਪਣੇ ਵਡੇਰਿਆਂ ਨਾਲ ਉਪਮਾਂ ਦੇ ਰਹੇ ਹਨ, ਜੋ ਉਨ੍ਹਾਂ ਦੇ ਵਿਚਾਰ ਵਿਚ ਸਭਿ ਤੋਂ ਉੱਚੀ ਵਡਜਾਈ ਹੈ।
ਮਾਨਵ ਧੰਨ, ਜਿ ਮਨ ਕਰਿ ਮਾਨੇਂ ॥੪੩॥

ਦੋਹਰਾ:

ਸੁਤ ਪਰ ਸ਼ਰਧਾ ਉਰ ਕਰਹੁ
ਦਰਬ ਪ੍ਰੀਤਿ[1] ਹਰਿ[2] ਕੂਰ[3]। — [1]ਧਨ ਦੀ ਪ੍ਰੀਤ। [2]ਛੱਡ। [3]ਜੋ ਕੂੜੀ ਹੈ।
ਪਰਮ ਰੂਪ ਪਰਮਾਤਮਾ
ਚਿਦੰ[1] ਚਰਾਚਰ[2] ਮੂਰ[3]' ॥੪੪॥ — [1]ਚੇਤਨ। [2]ਜੜ ਜੰਗਮ ਦਾ। [3]ਮੁੱਢ (ਹਨ ਗੁਰੂ ਨਾਨਕ ਜੀ)।

ਚੌਪਈ:

ਹਿਤ ਪ੍ਰਦ[1] ਬਿੱਪ੍ਰਹਿ ਕੀ ਬਰਬਾਨੀ[2]। — [1]ਹਿਤ ਦੇਣ ਵਾਲੀ। [2]ਸ੍ਰੇਸ਼ਟ ਬਾਣੀ
ਮੁਖ ਬਲ[1] ਅਸੁ[2] ਕਵਿਕਾ[3] ਜਿਵ[4] ਮਾਨੀ। — [1]ਮੁਹਤਾਣੇ। [2]ਘੋੜੇ ਦੀ। [3]ਲਗਾਮ। [4]ਵਾਂਙ।
ਅਰਣਵ[1] ਅਮੀ[2] ਕੀਰਤੀ ਦਜਾਲਾ। — [1]ਸਮੁੰਦਰ। [2]ਅੰਮ੍ਰਿਤ ਦੇ (ਵਰਗੀ)।
ਦਿਜ ਕੀ ਉਕਤਿ[1] ਸੁ ਮੁਕਤਨ[2] ਮਾਲਾ ॥੪੫॥ — [1]ਬਾਤ ਚੀਤ। [2]ਮੋਤੀਆਂ ਦੀ।
ਸਾਕ[1] ਬਣਕ[2] ਜਿਉਂ ਕੀਮਤਿ ਤਾਂਹੀ[3]। — [1]ਸਾਗ। [2]ਵੇਚਣ ਵਾਲਾ। [3]ਤਿਨ੍ਹਾਂ (ਮੋਤੀਆਂ ਦੀ ਮਾਲਾ ਦੀ ਕੀਮਤ ਨਹੀਂ ਜਾਣਦਾ) ਤਿਵੇਂ।
ਨਹਿਂ ਜਾਨੀ ਕਾਲੂ ਮਨ ਮਾਂਹੀ।
ਨਿਜ ਨਿਕੇਤ ਕੋ ਪੁਨ ਚਲਿ ਆਯੋ।
ਜਗਤ ਕਾਜ ਹਿਰਦਾ ਬਿਰਮਾਯੋ[1] ॥੪੬॥ — [1]ਪਰਚ ਗਿਆ।
ਬਹੁਰੋ ਅਸਤ[1] ਅਹਿਰਪਤਿ[2] ਭਯੋ। — [1]ਛਿਪਿਆ। [2]ਦਿਨ ਦਾ ਪਤੀ, ਸੂਰਜ।

ਭਈ ਬਿਭਾਵਰ[1] ਗੁਰੁ ਗ੍ਰਿਹ[2] ਅਯੋ। — [1]ਸੰਧਜਾ। [2]ਘਰ।
ਹੇਰਤਿ ਮਾਤ ਰੂਪ ਬਲਿ[1] ਜਾਵਹਿ। — [1]ਬਲਿਹਾਰ।
ਪਾਨ[1] ਆਪਨੇ ਭੋਜ ਖੁਵਾਵਹਿ ॥੪੭॥ — [1]ਹੱਥੀਂ।

ਦੋਹਰਾ: — [1]ਦੁੱਧ।
ਪੈ[1] ਪਿਆਇ ਪੁਨ ਮਾਤ ਲੇ
ਸੂਤੀ ਸੁਠ[1] ਪਰਯੰਕ[2]। — [1]ਸੁਹਣੇ। [2]ਪਲੰਘ ਪਰ।
ਪਲਕ[1] ਜੁਟੀ[2] ਸੁੰਦਰ ਬਦਨ — [1]ਅੱਖਾਂ ਦੀਆਂ) ਪਲਕਾਂ। [2]ਜੁੜੀਆਂ।
ਸਦਨਹਿਲਾਦ[1] ਮਯੰਕ[2] ॥੪੮॥ — [1]ਆਨੰਦ ਦਾ ਘਰ। [2]ਚੰਦ੍ਰਮਾ।

ਚੌਪਈ: — [1]ਸਵਾ ਪਹਿਰ। [2]ਰਾਤ੍ਰੀ।
ਸਵਾ ਜਾਮ[1] ਜਬ ਰਹੀ ਤ੍ਰਿਜਾਮਾ[2]।
ਜਨਨੀ[1] ਸੁਪਨਾ ਪਿਖ[2] ਅਭਿਰਾਮਾ[3]। — [1]ਮਾਤਾ ਨੇ। [2]ਡਿੱਠਾ। [3]ਸੁੰਦਰ।
ਸੁੰਦਰ ਦੁਤਿ[1] ਬ੍ਰਿੰਦਾਰਕ[2] ਬ੍ਰਿੰਦਾ[3]। — [1]ਸ਼ੋਭਾ ਵਾਲੇ। [2]ਦੇਵਤੇ। [3]ਬਹੁਤਸਾਰੇ।
ਮਿਲ ਕਰਿ ਆਏ ਕਰਤਿ ਅਨੰਦਾ ॥੪੯॥
ਮੰਜਲ[1] ਕੁਸਮਾਂਜੁਲ[2] ਮਲਿਯਾਗਰ[3]। — [1]ਉੱਜਲ। [2]ਫੁੱਲਾਂ ਦੇ ਬੁੱਕ। [3]ਚੰਦਨ
ਕਰ[1] ਕਪੂਰ ਬਰ ਗੰਧਿ[2] ਉਜਾਗਰ[3]। — [1]ਹੱਥ (ਵਿਚ)। [2]ਚੰਗੀ ਖੁਸ਼ਬੋ। [3]ਪ੍ਰਗਟ (ਦੇਵਤਿਆਂ ਨੇ ਛਿੜਕਾਏ)।
ਦੇਖਾ ਏਕ ਸਿੰਘਾਸਨ ਸੁੰਦਰ।
ਸੁਚੇ ਮਾਣਿਕ ਗਚ ਰੁਚਿਰੰਦਰ[1] ॥੫੦॥ — [1]ਸੁੱਚੇ ਤੇ ਸੁਹਣੇ ਮਾਣਿਕ ਅੰਦਰ ਜੜੇ ਹਨ।
ਤਾਂ ਪਰ ਹੇਰਾ ਨਿਜ ਸੁਤ ਬੈਸਾ।
ਸ਼ੋਭਾ ਕੋਟ ਕਾਮ ਨਹਿੰ ਤੈਸਾ।
ਨਿਰਜੁਰ[1] ਜਜਹਿੰ[2] ਅੰਜੁਲੀ[3] ਜੋਰੀ। — [1]ਦੇਵਤੇ। [2]ਪੂਜਦੇ ਹਨ। [3]ਹੱਥ ਜੋੜਕੇ।
ਭਨਤਿ ਬਿਨੈ, ਮਨ ਪ੍ਰੀਤ ਨ ਥੋਰੀ ॥੫੧॥

ਦੋਹਰਾ: — [1]ਕਹਿੰਦੇ ਹਨ।
ਉਸਤਤਿ ਉਕਤਹਿੰ[1] ਅਨਿਕ ਬਿਧਿ,
'ਜੈ ਜੈ' ਬਚਨ ਉਚਾਰਿ।
'ਪਾਵਨ ਪਰਮ ਪੁਰਾਤਨੰ, ਪੁਰਖ ਨ ਪਾਰਾਵਾਰ! ॥੫੨॥

ਚੌਪਈ: — [1]ਧਰਤੀ ਨੂੰ। [2]ਆਸਰਾ। [3]ਦੇਣ ਲਈ।
ਧਰ[1] ਅਲੰਬ[2] ਕੇ ਦੇਵਨ ਹੇਤੁ[3]।

ਪ੍ਰਗਟੇ ਸ਼੍ਰੀ ਬੇਦੀ ਕੁਲਕੇਤੁ !
ਭਗਤਿ ਜਗਤ ਮਧ ਬਿਦਤ[1] ਕਰਨ ਕੋ। [1]ਪ੍ਰਗਟ।
ਕਲਮਲ[1] ਦੁਸ਼ਟਨ ਦੰਭ[2] ਦਰਨ[3] ਕੋ ॥੫੩॥ [1]ਪਾਪ। [2]ਪਖੰਡ। [3]ਨਾਸ਼ ਕਰਨ।

ਚੌਪਈ:

ਕਲਿ ਮਹਿਂ ਪਾਵਨ ਪੰਥ[1] ਨਰਨ ਕੋ। [1]ਰਾਹ।
ਪ੍ਰਦ[1] ਸਤਿਸੰਗਤ ਜਗਤ ਤਰਨ ਕੋ। [1]ਦੇਣ ਲਈ।
ਨਾਮ ਜਪਾਵਨ ਧਯਾਨ ਚਰਨ ਕੋ।
ਭਗਤਨ ਦੁਖ ਹਾ[1] ਜਨਮ ਮਰਨ ਕੋ ॥੫੪॥ [1]ਨਾਸ਼ ਕਰਨ।
ਦੇਨਿ ਆਸਰਾ ਏਕ ਸ਼ਰਨ ਕੋ।
ਕੁਮਤਿ ਕੁਚਾਲ ਕੁਕਰਮ ਹਰਨ ਕੋ।
ਪੀਰ ਮੀਰ ਸਿਧ ਦਰਪ[1] ਛਰਨ ਕੋ[2]। [1]ਹੰਕਾਰ। [2]ਛੜਨ, ਦੂਰ ਕਰਨ ਨੂੰ।
ਵਾਹਿਗੁਰੂ ਦੇ ਜਾਪ ਰਰਨ[1] ਕੋ' ॥੫੫॥ [1]ਜਪਾਵਣ ਨੂੰ।

ਦੋਹਰਾ:

[1]ਦੇਵਤੇ। [2]ਮੁਖੋਂ। [3]ਆਖਕੇ।
ਇਹ ਬਿਧਿ ਬਿਬੁਧ[1] ਸੁ ਬਦਨ[2] ਬਦ[3] ਪਦ ਅਰਬਿੰਦ ਮਨਾਇ।
ਗਏ ਆਪਨੇ ਲੋਕ ਕੋ ਜਹਿਂ ਜਹਿਂ ਤੇ ਜੋ ਆਇ ॥੫੬॥

ਚੌਪਈ:

ਅਚਰਜ ਭਈ ਹੇਰਿ ਕਰਿ ਮਾਤਾ।
ਜਾਨੀ ਪਰੈ ਨ ਗਤਿ[1] ਨਿਜ[2] ਤਾਤਾ[3]। [1]ਗਤੀ, ਹਾਲਤ। [2]ਆਪਣੇ। [3]ਪੁੱਤ੍ਰ ਦੀ।
ਭਯੋ ਰਿਦੇ ਮਹਿਂ ਸੰਭ੍ਰਮ[1] ਜਾਗੀ। [1]ਸੰਸਾ।
ਸੁਤ ਅਵੈਵ[1] ਸਭਿ ਦੇਖਨਿ ਲਾਗੀ ॥੫੭॥ [1]ਪੁੱਤ੍ਰ ਦੇ ਅੰਗ।
ਚੰਦਨ ਸੋਂ ਚਰਚਤਿ[1] ਹੈਂ ਸਾਰੇ। [1]ਛਿੜਕੇ ਹੋਏ।
ਬਹੁ ਸੁਗੰਧਿ ਸੋਂ ਜਜੇ[1] ਨਿਹਾਰੇ[2]। [1]ਪੂਜੇ ਹੋਏ। [2]ਵੇਖੇ।
ਸੰਭ੍ਰਮ[1] ਮਨ, ਨਹਿਂ ਥਿਰਤਾ ਹੋਈ। [1]ਸੰਸੇ ਵਾਲਾ।
ਕਿਧੌਂ ਸਾਚਿ ਕੈ ਸੁਪਨਾ ਸੋਈ ॥੫੮॥
ਰਿਦੈ ਵਿਚਾਰਤਿ ਆਰਤ[1] ਮਾਤਾ। [1]ਘਬਰਾਈ।
ਨਿਰਨੈ ਹੋਇ ਨ ਏਕੈ ਬਾਤਾ।

ਸੁਤ ਕੀ ਮਹਿੰਮਾ ਮਨ ਮਹਿਂ ਮਾਨੀ।
-ਇਹ ਅਵਤਾਰ ਸੱਤਿ ਚਿਤ ਜਾਨੀ ॥੫੯॥

ਦੋਹਰਾ:
ਜਿਸਕੇ ਪਦ ਅਰਬਿੰਦ ਕੋ, ਦਿੱਬ[1] ਰੂਪ ਬਹੁ ਆਇ।
ਕਰੀ ਆਪਚਿਤ[1] ਪ੍ਰੀਤ ਸੋਂ, ਬਾਰਬਾਰ[2] ਸਿਰ ਨਾਇ[3] ॥੬੦॥

[1]ਦੇਵਤੇ।
[1]ਪੂਜਾ। [ਸੰਸ. ਅਪਚਿਤ। [2]ਘੜੀ ਮੁੜੀ। [3]ਨਿਵਾਕੇ।

ਚੌਪਈ:
ਹੌਂ[1] ਹੇਰੇ[2] ਸੁਪਨੇ ਕੀ ਨਿਆਈਂ[3]।
ਅਬਲੌਂ ਚਰਚਜੋ ਬਿਦਤ[1] ਦਿਸਾਈ-।
ਚਿਤ ਵਿਚਾਰ ਕਰਤਜੋਂ ਪਰਭਾਤੂ।
ਚਢ਼ਜੋ ਸੁ ਮਾਰਤੰਡ[1] ਬਖਜਾਤੂ[2] ॥੬੧॥
ਜਾਨੀ ਨਾਨਕ ਜੀ ਮਨ ਮਾਤਾ।
ਤਾਨ ਦਈ ਤਬ ਮੋਹ ਕਨਾਤਾ।
ਜਾਗੇ ਪੁਨ ਕਰਿਕੈ ਮੁਖ ਰੁਖਾ।
ਕਹੈਂ 'ਮਾਤ! ਦੇ ਭੋਜਨ, ਭੁਖਾ' ॥੬੨॥
ਨਿਸ ਕੀ ਭੁਲੀ ਸਕਲ ਵਿਚਾਰਾ।
ਲਖੀ ਰਿਦੇ -ਸੁਤ ਮੈਂ[1] ਭੁਖਜਾਰਾ[2]-।
ਦਧਿ[1] ਸੋਂ ਅਸਨ[2] ਦੀਨ ਹਿਤ ਖਾਨੇ।
ਜਿਉਂ ਆਗੈ ਜਾਨੈ ਤਿਉਂ ਜਾਨੇ[1] ॥੬੩॥

[1]ਮੈਂ। [2]ਵੇਖੇ ਸੀ। [3]ਸੁਫਨੇ ਵਾਂਗੂੰ।
[1]ਪ੍ਰਤੱਖ।
[1]ਸੂਰਜ। [2]ਪ੍ਰਗਟ।
[1]ਮੇਰਾ। [2]ਭੁੱਖਾ ਹੈ।
[1]ਦਹੀਂ। [2]ਭੋਜਨ।
[1]ਜਾਣਨ ਲਗੀ।

ਦੋਹਰਾ:
ਅਸਨ ਸਦਨ ਤੇ[1] ਅਚਵ ਕੈ[2],
ਮਿਲੇ ਬਾਲ ਜਹਿਂ ਜਾਲ[1]।
ਪਦ ਨੂਪਰ ਕਟ ਕਿੰਕਨੀ,
ਹੋਵਤਿ ਸ਼ਬਦ ਬਿਸਾਲ ॥੬੪॥

[1]ਘਰੋਂ। [2]ਛਕਕੇ।
[1]ਬਹੁਤ ਸਾਰੇ।

ਚੌਪਈ:
ਬਿਚਰਹਿਂ ਖੇਲਨ ਮਹਿਂ ਅਨੁਰਾਗੇ।
ਭਾਗੇ ਭਾਗਹਿਂ ਬਾਲ ਸਭਾਗੇ[1]।

[1]ਜੇ ਗੁਰੂ ਜੀ ਭੱਜਣ ਤਾਂ ਭਾਗਾਂ ਵਾਲੇ ਬਾਲ ਵੀ ਭੱਜਦੇ ਹਨ।

ਥਿਰ ਹੋਵਤਿ, ਥਿਤ ਹੋਵਹਿਂ ਸਾਰੇ।
ਬੈਸਹਿਂ, ਬੈਸ ਜਾਇਂ ਇਕਬਾਰੇ ॥੬੫॥

ਨਾਨਕ ਆਨਨ[1] ਭਨਹਿਂ ਕਹਾਨੀ। — [1]ਮੁਖੋਂ।
ਭਗਤਿ ਬਿਰਾਗ ਵਿਖੈ ਜੋ ਸਾਨੀ[1]। — [1]ਮਿਲੀ ਹੋਈ।
ਸ਼੍ਰਵਣ[1] ਮਨਨ[2] ਕਰਿਹਹਿਂ ਨਿੰਧਜਾਸਾ[3]। — [1]ਸੁਣਨ। [2]ਵਿਚਾਰਨ। [3]ਧਾਰਨ ਕਰਦੇ ਹਨ।
ਪੁਨ ਸੁਨਨੇ ਕੀ ਵਧਹਿ ਪਿਆਸਾ ॥੬੬॥

ਗਿਰਾ[1] ਸੁਗੰਧਿ ਬਦਨ ਅਰਬਿੰਦਾ। — [1]ਬਾਣੀ।
ਜੁਗਤਿ[1] ਯੁਕਤਿ[2] ਸੁੰਦਰ ਮਕਰੰਦਾ[3]। — [1]ਜੁਗਤੀਆਂ ਦੇ। [2]ਸਹਿਤ। [3]ਸੁਹਣਾਂ ਰਸ।
ਬਾਲ ਬ੍ਰਿੰਦ[1] ਸਮਭਏ ਮਲਿੰਦਾ[2]। — [1]ਸਾਰੇ ਬਾਲ। [2]ਭੌਰੇ ਵਤ ਹੋਏ।
ਸ਼੍ਰਵਨ[1] ਪ[2] ਕਰਹਿਂ[3], ਅਗਾਤ ਅਨੰਦਾ[4] ॥੬੭॥ — [1]ਕੰਨਾਂ ਨਾਲ। [2]ਪੀਵਣਾਂ। [3]ਕਰਦੇ ਹਨ। [4]ਪ੍ਰਾਪਤ ਹੁੰਦਾ ਹੈ ਅਨੰਦ।

ਦੋਹਰਾ:
ਆਵਤਿ ਜਾਵਤਿ ਮਨੁਜ ਕੋ[1], — [1]ਕੋਈ।
ਸੁਨਤਿ ਠਾਢ[1] ਹੁਇ ਜਾਇ। — [1]ਖੜਾ।
ਪੰਡਤ ਸੇ ਮਧੁਰੇ[1] ਲਗਹਿਂ, — [1]ਮਿੱਠੇ।
ਕੀਰਤਿ ਬਦਨ ਅਲਾਇਂ ॥੬੮॥

ਚੌਪਈ:
'ਇਹ ਬਾਲਿਕ ਕੈਸੇ ਬਚ ਬੋਲਹਿ।
ਬਾਲ ਬੈਸ ਹੈ ਬੋਲ ਅਮੋਲਹਿ।'
ਚੰਦ ਬਦਨ[1] ਤੇ ਸੁਧਾ[2] ਸਮਾਨੀ। — [1]ਚੰਦ ਮੁਖ ਤੋਂ। [2]ਅੰਮ੍ਰਿਤ।
ਸ਼੍ਰੁਤ ਦਰ ਪਾਨਦ[1] ਬੋਲਤਿ ਬਾਨੀ ॥੬੯॥ — [1]ਕੰਨਾਂ ਰਾਹੀਂ ਪੀਂਦੇ ਹਨ।

ਲਗੀ ਸਿਸੁਨ ਕੀ[1] ਪ੍ਰੀਤਿ ਘਨੇਰੀ। — [1]ਬਾਲਕਾਂ ਦੀ।
ਸੰਗ ਨ ਤਜਹਿਂ ਰਹਹਿਂ ਮੁਖ ਹੇਰੀ[1]। — [1]ਵੇਖਦੇ।
ਸਦਨ ਆਇਂ ਜਬ ਦੀਨਾ ਨਾਥੂ।
ਸਿਸੁ ਨਹਿਂ ਤਜਹਿਂ ਰਹਹਿਂ ਹਿਤ ਸਾਥੂ ॥੭੦॥

ਬਾਹਰ ਚਲਤਜੋਂ ਸੰਗ ਸਿਧਾਰਹਿਂ।
ਇਸ ਬਿਧਿ ਨਿਤਪ੍ਰਤਿ ਸੁਖਦ ਬਿਹਾਰਹਿਂ[1]। — [1]ਵਿਚਰਦੇ ਹਨ।

ਸ੍ਵੱਛ[1] ਬੱਛ[2]੧ ਛੇਮੋਚਿਤ[3] ਬਾਲਾ[4]।

[1]ਪਵਿੱਤ੍ਰ। [2]ਮਨ ਵਾਲੇ। [3]ਮੁਕਤੀ ਲਾਇਕ। [4]ਬਾਲਕੇ।

ਕਰੇ ਕਿਤੇ ਜੋ, ਦੀਨ ਦਯਾਲਾ† ॥੨੧॥

†ਭਾਵ ਦੀਨ ਦਿਆਲ ਸਤਿਗੁਰ ਨੇ ਕਈ ਬਾਲਕੇ ਮਕਤੀ ਦੇ ਲਾਇਕ ਕਰ ਦਿੱਤੇ।

ਦੋਹਰਾ:

ਲੀਲਾ ਬਾਲਿਕ ਖੇਲ ਕੀ, ਸਲੰਕਾਰ[1] ਸਬਿਲਾਸ† ॥

[1]ਅਲੰਕਾਰਾਂ ਸਹਿਤ। †ਪਾਠਾਂਤ੍ਰ ਹੈ-ਸਹਿ ਅਲੰਕਾਰ ਬਿਲਾਸ।

ਜੋ ਸਿਖ ਧਰਿਹੀ ਧਯਾਨ ਕੋ, ਦੇਂ ਸਤਿਗੁਰੁ ਸੁਖ ਰਾਸ[1] ॥੨੨॥

[1]ਸਾਰੇ ਸੁਖ। (ਅ) ਸੁਖਾਂ ਦੀ ਰਾਸ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬਾਲਕ ਲੀਲਾ' ਬਰਨਨੰ ਨਾਮ ਪੰਚਮੋ ਅਧ੍ਯਾਯ ॥੫॥

## ੬. [ਗੋਪਾਲ ਪਾਂਧੇ ਪ੍ਰਤਿ ਉਪਦੇਸ਼]

੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੭

{ਪਾਂਧੇ ਪਾਸ ਜਾਣ ਦਾ ਦ੍ਰਿਸ਼} ॥੫॥

{ਗੋਪਾਲ ਪਾਂਧੇ ਪ੍ਰਤਿ ਉਪਦੇਸ਼} ॥੧੨..॥

ਸ੍ਵੈਯਾ:

**ਸੁੰਦਰ ਸ਼੍ਰੀ ਅਰਬਿੰਦ ਬਨੀ, ਗੁਰੁ ਕੀਰਤਿ ਆਨੰਦ ਬ੍ਰਿੰਦ ਜਈ।**

ਅਰਬਿੰਦ=ਕਮਲ। ਬਨੀ=ਫਬ ਰਹੀ ਹੈ, ਬਨ ਬਨ ਪੈ ਰਹੀ ਹੈ, (ਅ) ਬਨੀ=ਬਗੀਚੀ, ਬਾਟਿਕਾ। ਅਰਬਿੰਦ ਬਨੀ=ਕਮਲਾਂ ਦੀ ਬਗੀਚੀ। ਆਨੰਦ ਬ੍ਰਿੰਦ ਜਈ=ਬਿੰਦ ਆਨੰਦ ਜਈ-ਬਹੁਤੇ ਆਨੰਦ ਉਤਪਤ ਕਰਨ ਵਾਲੀ ਹੈ। ਭਾਵ-ਜਿਸ ਨੂੰ ਦੇਖਿਆਂ ਦਿਲ ਖੁਸ਼ ਹੋਵੇ।

**ਮੰਜੁਲ ਰੂਪ ਮਰਾਲਨਿ ਉੱਜਲ, ਸਾਰਦ ਸ਼ੋਭਤਿ ਨਿੰਤ ਨਈ।**

ਮੰਜੁਲ=ਮਨ ਨੂੰ ਭਾਉਣ ਵਾਲਾ, ਪਸੰਦੀਦਾ, ਉੱਜਲ। ਮਰਾਲ=ਇਕ ਪ੍ਰਕਾਰ ਦੀ ਬੱਤਖ਼, (ਅ) ਹੰਸ।ਮਰਾਲ ਦਾ ਬਹੁ ਵਚਨ ਹੈ ਮਰਾਲਨ। ਪਰ ਮਰਾਲਨਿ ਦੇ ਨੰਨੇ ਨੂੰ ਸਿਆਰੀ ਹੋਣ ਕਰਕੇ ਪਦ 'ਮਰਾਲਨਿ' ਦਾ ਅਰਥ ਹੰਸਨੀਆਂ ਬੀ ਕਰਦੇ ਹਨ। ਸਾਰਦ=ਸ਼ਾਰਦਾ, ਸਰਸ੍ਵਤੀ, ਵਿਦਯਾ ਦੀ ਦੇਵੀ, ਉਸ ਨੂੰ ਕਵੀਆਂ ਨੇ ਉੱਜਲ ਤੇ ਸ਼ੋਭਾ ਵਾਲੀ ਅਤਿ ਸੁੰਦਰ ਮੰਨਿਆ ਹੈ।

**ਜੇ ਗੁਨ ਗ੍ਰਾਹਿ ਗੁਨੀ ਅਲਿ ਕੰਦਲ, ਪ੍ਰੀਤਿ ਸੁਗੰਧਿ ਕੀ ਚੀਤ ਭਈ।**

ਅਲਿ=ਭੌਰੇ।ਕੰਦਲ=ਕੰਦਲ ਦਾ ਅਰਥ-ਸਮੂਹ ਕਰਦੇ ਹਨ। ਪਰੰਤੂ ਕੰਦਲ ਨਾਮ ਹੈ ਸੋਨੇ ਦਾ, ਨਵੇਂ ਫੁੱਟੇ ਸ਼ਗੂਫੇ ਦਾ, ਜਿਸ ਨੂੰ ਫੁਲ ਪੈਣ। ਇਸ ਤੋਂ ਕੰਦਲ ਦੀ ਮੁਰਾਦ ਬੀ ਪਿੱਛੇ ਕਹੀ ਉੱਜਲਤਾ, ਸੁੰਦਰਤਾ, ਸ਼ੋਭਾ ਵਾਂਙੂ ਖੇੜੇ ਯਾ ਬਿਕਾਸ ਤੋਂ ਹੈ, ਤੇ ਵਿਸ਼ੇਸ਼ਣ ਹੈ ਗੁਣੀ ਜਨਾਂ ਦਾ ਜਿਨ੍ਹਾਂ ਦਾ ਦਿਲ ਯਾ ਮਸਤਕ ਖਿੜੇ ਹੋਏ ਹਨ। ਜੀਕੂੰ ਭੌਰਾ ਫੁੱਲਾਂ ਤੇ ਖੁਸ਼ ਤੇ ਖਿੜੇ ਦਿਲ ਗੁੰਜਾਰ ਕਰਦਾ ਫਿਰਦਾ ਹੈ।

**ਜਾਚਤਿ ਹੌਂ ਕਰ ਜੋਰਿ ਨਿਹੋਰਤਿ, ਮਾਨਸ ਮੇਰੇ ਮੋਂ ਹੋਂ ਥਿਰਈ ॥੧॥**

ਕਰ ਜੋਰਿ=ਹੱਥ ਜੋੜ ਕੇ। ਨਿਹੋਰਤਿ=ਬੇਨਤੀ, ਤਰਲਾ, ਮਿੰਨਤ। ਮਾਨਸ=ਮਨ। ਮੋਂ=ਵਿੱਚ। ਥਿਰਈ=ਥਿਰ ਹੋ, ਟਿਕੋ, ਇਸਥਿਤ ਹੋ।

ਅਰਥ:

(ਸ਼੍ਰੀ) ਗੁਰੂ ਜੀ ਦੀ ਸ਼੍ਰੀ ਕੀਰਤੀ ਬਹੁਤੇ ਆਨੰਦ ਨੂੰ ਉਪਜਾਉਣ ਵਾਲੀ ਅਪਣੀ ਸੁੰਦਰਤਾ (ਵਿੱਚ) ਕਮਲਾਂ (ਵਾਙੂ) ਫਬ ਰਹੀ ਹੈ।

(ਹਾਂ ਉਹ ਅਪਣੀ) ਮੰਜਲ-ਰੂਪਤਾ (ਵਿੱਚ) ਹੰਸਾਂ (ਵਾਂਙੂ) ਉੱਜਲ (ਅਤੇ ਆਪਣੀ ਸ਼ੋਭਾ ਵਿਚ) ਸ਼ਾਰਦਾ (ਵਾਂਙੂ) ਨਿਤ ਨਵੀਂ (ਤੋਂ ਨਵੀਂ) ਸ਼ੋਭਾ ਦੇ ਰਹੀ ਹੈ।

(ਇਹ ਸੁੰਦਰਤਾ, ਉੱਜਲਤਾ, ਸ਼ੋਭਾ ਦੇਖ ਕੇ) ਜਿਹੜੇ ਭੌਰਿਆਂ (ਸਮਾਨ) ਗੁਣਾਂ ਨੂੰ ਗ੍ਰਹਣ ਕਰਨ ਵਾਲੇ ਸਮੂਹ ਗੁਣੀ ਜਨ (ਹਨ, ਉਨ੍ਹਾਂ ਦੇ) ਚਿੱਤ ਵਿਚ (ਸਦਾ) ਸੁਗੰਧੀ ਲੈਣ ਦੀ ਪ੍ਰੀਤ (ਉਦਿਤ) ਹੋ ਰਹੀ ਹੈ।

(ਉਨ੍ਹਾਂ ਨੂੰ ਵੇਖ ਕੇ) ਮੈਂ (ਬੀ) ਹੱਥ ਜੋੜਕੇ ਤੇ ਤਰਲੇ ਕਰਦਾ ਹੋਇਆ ਮੰਗਦਾ ਹਾਂ (ਕਿ ਸ਼੍ਰੀ ਗੁਰੂ ਜੀ ਦੀ ਸੁੰਦਰ, ਉੱਜਲ, ਨਿਤ ਨਵੀਂ, ਸ਼ੋਭਾ ਵਾਲੀ ਕੀਰਤੀ ਦੀ ਸੁਗੰਧੀ ਲੈਣ ਦੀ ਪ੍ਰੀਤਿ) ਮੇਰੇ ਮਨ ਵਿਚ ਬੀ ਇਸਥਿਤ ਹੋ ਜਾਵੇ।

ਭਾਵ:

ਜੇਕਰ ਪਹਿਲੀ ਤੁਕ ਵਿਚ ਬਨੀ ਦਾ ਅਰਥ ਬਗੀਚੀ ਕਰੀਏ, ਤਦ ਅੰਤਲੀ ਤੁਕ ਦਾ ਅਰਥ ਐਉਂ ਢੁੱਕੇਗਾ:- ਮੈਂ ਹੱਥ ਜੋੜਕੇ ਤਰਲੇ ਕਰਦਾ ਹੋਇਆ ਮੰਗਦਾ ਹਾਂ (ਕਿ ਉਹ ਗੁਰ ਕੀਰਤੀ

ਰੂਪੀ ਕਮਲਾਂ ਦੀ ਸੁੰਦਰ ਫੁਲਵਾੜੀ ਜੋ ਬਹੁਤੇ ਆਨੰਦ ਦੇ ਉਪਜਾਉਣ ਵਾਲੀ ਹੈ) ਮੇਰੇ ਮਨ ਵਿਚ ਇਸਥਿਤ ਹੋਵੇ, (ਭਾਵ ਪ੍ਰਫੁੱਲਤ ਹੋਵੇ)।

ਸ੍ਰੀ ਬਾਲਾ ਸੰਧੁਰੁ ਵਾਚ ॥

ਚਿੱਤ੍ਰਪਦਾ ਛੰਦ:

ਯਾ ਬਿਧਿ ਖੇਲਤਿ ਬਾਲਿਕ ਸੋਂ ਮਿਲਿ
ਬੋਲਤਿ ਬੋਲ ਬਿਲਾਸ ਬਿਸਾਲ[1]। — [1]ਬੜੇ।
ਭੁਖਿਤਿ[1†] ਭੂਖਨ[2] ਸੋਂ ਬਿਨ ਦੂਖਨ — [1]ਸਜ ਰਹੇ ਹਨ। [2]ਗਹਿਣਿਆਂ ਨਾਲ। [†]ਪਾਠਾਂਤ੍ਰ- ਭੂਪਨ ਭਖਨ।
ਖੋਤਿ ਕਲੁਖਨਿ[1] ਦੀਨ ਦਇਆਲ। — [1]ਪਾਪਾਂ ਨੂੰ ਨਾਸ਼ ਕਰਦੇ ਹਨ।
ਭੂਰ ਬਿਦੂਖ ਬਿਦੂਖਨ ਮੈਂ[1] — [1]ਭਾਰੇ ਪੰਡਤਾਂ ਵਿਚ ਪੰਡਿਤ।
ਤਰ ਰੂਖਨ ਕੇ[1] ਕਬਿ ਰਾਜਤਿ[2] ਸਾਲ[3]। — [1]ਤਲੇ ਰੁੱਖਾਂ ਦੇ। [2]ਬਿਰਾਜਦੇ ਹਨ ਕਦੇ। [3]ਤੇ (ਕਦੇ) ਘਰ ਵਿਚ।
ਬਾਲ ਰਹੇ ਅਲਬਾਲਤਿ[1] ਜਾਲ[2] — [1]ਚੌਫੇਰੇ ਵੇਹੜੇ ਰਹੇ। [2]ਸਾਰੇ।
ਬਿਲੋਕਤਿ[1] ਲੋਚਨ[2]ਹੋਤਿ ਨਿਹਾਲ ॥੨॥ — [1]ਵੇਖਕੇ। [2]ਅੱਖਾਂ ਨਾਲ।

ਮਰਹਰੀ ਛੰਦ:

ਹੇਰਤਿ ਸੁਤ ਕਾਲੂ, ਹਰਖ ਬਿਸਾਲੂ;
ਪਢਨੋਚਿਤ[1] ਮਨ ਜਾਨਿ। — [1]ਪੜ੍ਹਨ ਦੇ ਯੋਗ।
-ਹਮ ਕਾਜ ਵਿਸ਼ੇਖਾ, ਸੀਖਹਿ ਲੇਖਾ;
ਬੈਸ[1] ਅਬਹਿ ਪਹਿਚਾਨ। — [1]ਉਮਰ।
ਕਾਰੰ ਪਟਵਾਰੀ, ਗ੍ਰਾਮਹਿ ਸਾਰੀ;
ਕਰਨੋ- ਚਿਤ[1] ਤਬ ਹੋਇ। — [1]ਕਰਨੇ ਦੇ ਲਾਇਕ।
ਪਾਂਧੇ ਪਹਿ ਬੈਸੇ, ਹੋ ਮਮ[1] ਜੈਸੇ; — [1]ਮੇਰੇ।
ਸੰਖ੍ਯਾ[1] ਨਿਪੁਨੰ[2] ਸੋਇ ॥੩॥ — [1]ਗਿਣਤੀ, ਯਾ ਲੇਖੇ ਵਿਚ। [2]ਚਤੁਰ।
ਬਹੁ ਗੁਨੀ ਅਲਾਵਹਿਂ[1], 'ਸੁਤ ਨ ਪਢਾਵਹਿ; — [1]ਆਖਦੇ ਹਨ।
ਸੋ ਸ਼ਤਰੂ[1] ਸਮ[2] ਤਾਤ[3]। — [1]ਦੁਸ਼ਮਨ। [2]ਬਰੋਬਰ ਹੈ। [3]ਪਿਤਾ।
ਸ਼ੋਭਾ ਨਹਿਂ ਪਾਵਹਿ, ਮਤਿ ਨਹਿਂ ਆਵਹਿ[1]; — [1]ਉਸ ਬਚੇ ਨੂੰ ਜੋ ਨਾ ਪੜ੍ਹੇ) ਬੁੱਧਿ ਨਹੀਂ ਆਉਂਦੀ।
'ਜਗ ਮੈਂ ਇਹ ਬਖਜਾਤ[1]। — [1]ਪ੍ਰਗਟ ਹੈ।
ਨਹਿਂ ਦਰਬ[1] ਖਟਾਊ, ਭੋਰ[2] ਸੁਭਾਊ — [1]ਧਨ। [2]ਭੋਲਾ।
ਸਮਝ ਨ ਕੋ[1] ਬਿਧਿ[2] ਸੋਇ-। — [1]ਕਿਸੀ। [2]ਤਰ੍ਹਾਂ ਦੀ
ਇਉਂ ਰਿਦੈ ਵਿਚਾਰਾ -ਕਲ ਭੁਨਸਾਰਾ[1] — [1]ਸਵੇਰੇ।

ਲੇ ਜਾਵੋਂ ਸੁਤ ਕੋਇ[1]- ॥੪॥
[1]ਪੁੱਤ੍ਰ ਨੂੰ।

ਜਬ ਭੀ ਪਰਭਾਤਾ, ਲੇ ਕਰਿ ਤਾਤਾ[2];
ਚਲਨੇ ਭਯੋ ਤਯਾਰ।

ਅੱਛਤ[1] ਭਰਿ ਥਾਰੀ[2], ਬਹੁਰ[3] ਸੁਪਾਰੀ;
[1]ਚਾਵਲਾਂ ਦੀ। [2]ਥਾਲੀ ਭਰਕੇ। [3]ਹੋਰ।

ਲੀਨੀ ਕਰ[1] ਮਹਿਂ ਧਾਰਿ।
[1]ਹੱਥ।

ਪਟ[1] ਨਵ[2] ਪਹਿਰਾਏ, ਸੁਭਗ[3] ਸੁਹਾਏ;
[1]ਕਪੜੇ। [2]ਨਵੇਂ। [3]ਸੁਹਣੇ।

ਚਲ੍ਯੋ ਤਾਤ ਸੰਗ ਤਾਤ[1]।
[1]ਪਿਤਾ ਨਾਲ ਪੁੱਤ੍ਰ।

ਗਤਿ[1] ਚੰਚਲ ਚਾਰੀ[2], ਗਜ ਸੁਤ ਵਾਰੀ[3];
[1]ਟੋਰ। [2]ਸੁੰਦਰ। [3]ਹਾਥੀ ਦੇ ਪੁੱਤ੍ਰ ਵਾਲੀ।

ਹੇਰਤਿ[1] ਹਰਖਤਿ ਮਾਤ ॥੫॥
[1]ਵੇਖਕੇ।

ਸੈਯਾ:
[1]ਕਵਲ। [2]ਵਰਗੇ। [3]ਚਰਣ।

ਜਲ ਜਾਤ[1] ਸੇ[2] ਹੈਂ ਪਦ[3] ਜਾਤਿ ਚਲੇ
ਗਹਿ[1] ਤਾਤ[2] ਕਰਾਂਗੁਰਿ[3] ਹਾਥ ਉਚਾਈ[4]।
[1]ਫੜਕੇ। [2]ਪਿਤਾ ਦੇ। [3]ਹੱਥ ਦੀ ਅੰਗੁਲੀ। [4]ਹਥ ਵਿਚ ਫੜਕੇ।

{ਪਾਂਧੇ ਪਾਸ ਜਾਣ ਦਾ ਦ੍ਰਿਸ਼}

ਕਰ[1] ਕੰਕਨ[2] ਸੋਂ ਕਟ[3] ਕਿੰਕਨਿ[4] ਹੈ
[1]ਹੱਥ। [2]ਕੜੇ। [3]ਲੱਕ। [4]ਤੜਾਗੀ।

ਕਲ[1] ਕੁੰਡਲ ਲੋਲ[2] ਕਪੋਲਨ[3] ਝਾਈ[4]।
[1]ਸੁੰਦਰ। [2]ਚੰਚਲ, ਲਟਕਦੇ। [3]ਗਲ੍ਹਾਂ ਪਰ। [4]ਝਲਕਾਰ, ਛਾਯਾ।

ਦਲ ਲੋਚਨ ਕੰਜ[1] ਬਿਸਾਲ[2] ਭਲੇ
[1]ਨੇਤ੍ਰ ਕਵਲ ਦੇ ਪਤੇ ਵਤ। [2]ਚੌੜੇ।

ਸਿਰ ਪੈ ਉਸ਼ਨੀਕਹਿ[1] ਨੀਕ ਬਨ੍ਹਾਈ।
[1]ਪਗੜੀ।

ਚਟਸਾਰ[1] ਜਹਾਂ ਅਤਿ ਚਾਰੁ[2] ਬਨੀ
[1]ਪਾਠਸ਼ਾਲਾ। [2]ਸੁੰਦਰ।

ਬਹੁ ਬਾਰਿਕ ਬਾਰਹਿ ਬਾਰ ਅਲਾਈ[1] ॥੬॥
[1]ਪੜ੍ਹ ਰਹੇ ਹਨ।

ਦੋਹਰਾ:
[1]ਸੁਖਦਾਤੇ।

ਬੈਸੇ ਪਾਧੇ ਪਾਸ ਤਬ, ਸ਼੍ਰੀ ਨਾਨਕ ਸੁਖ ਕੰਦ[1]।

ਬਾਰਿਕ ਰਵਿ[1] ਸਾ[2] ਹੇਰਿ ਕਰਿ[3], ਜਨੁ[4] ਅਰਬਿੰਦੁ[5] ਅਨੰਦ ॥੭॥ ਕਬਿੱਤ:
[1]ਸੂਰਜ। [2]ਵਰਗਾ। [3]ਵੇਖਕੇ। [4]ਮਾਨੋਂ। [5]ਕਵਲ। [6]ਪੁੱਤ।

ਕਾਲੂ ਕਹੇ 'ਪਾਧਾ! ਸੁਨਿ ਨਾਨਕ ਹਮਾਰੋ ਸੁਨ[6]

ਯਾ ਕੋ ਤੂੰ ਪਢਾਇ ਗੁਨ ਦੀਜੈ ਨਿਜ ਹੇਤ ਸੋ[1]।
[1]ਪਿਆਰ ਨਾਲ।

ਦੇਉਂ ਮੈਂ ਉਪਾਇਨ[1] ਗੁਨਾਇਨ[2] ਸੋ ਹੋਇ ਜਬ
[1]ਭੇਟਾ। [2]ਗੁਣਾਂ ਦਾ ਘਰ।

ਏਕ ਦੇਊ ਹਾਇਨ ਮੈਂ[1] ਕੀਜਿਯੈ ਸੁਚੇਤ ਸੋਂ।'
[1]ਇਕ ਦੋ ਬਰਸਾਂ ਵਿਚ।

ਐਸੇ ਮੁਖ ਭਾਖਿ[1] 'ਅਭਿਲਾਖ ਹੈ ਪਢਾਵਥੇ ਕੀ'
[1]ਆਖ ਕੇ।

ਸੌਂਪ ਕਰਿ ਆਤਮਜ[1] ਗਵਨਯੋ[2] ਨਿਕੇਤ ਸੋ[†]।
[1]ਪੁੱਤ੍ਰ ਸੌਂਪਕੇ। [2]ਚਲਾ ਗਿਆ। [†]ਪਾਠਾਂਤ੍ਰ-ਸੰਕੇਤ ਸੋਂ-ਬੀ ਹੈ।

ਪਾਧੇ ਅਹਿਲਾਦ ਕੈ[1] ਮਹੂਰਤ ਕੋ ਸਾਧਿ ਕੈ[2]
[1]ਖੁਸ਼ ਹੋ ਕੇ। [2]ਸੋਧ ਕੇ।

ਸਰੱਸ੍ਵਤੀ ਅਰਾਧਿ ਕੈ ਜੋ ਸਬੈ ਮਤਿ ਦੇਤਿ ਸੋ ॥੮॥

ਸੰਖ੍ਯਾ[1] ਕੋ ਜੋ ਆਦਿ[2] ਸੋ ਸਿਖਾਵਨ ਕੀ ਸੀਖ ਦੇਤਿ
[1]ਗਿਣਤੀ। [2]ਮੁੱਢ।

ਸੰਖ੍ਯਾ ਤੇ ਅਸੰਖ[1] ਤਾਂ ਕੋ ਸੰਖ੍ਯਾ ਕੋ ਸਿਖਾਵਈ।
[1]ਗਿਣਤੀ ਰਹਿਤ।

ਜਨਕ[1] ਬਿਸਾਇ ਗਯੋ[2] ਤਾਂ ਤੇ ਤਿਹ ਮਾਨ ਕਹ੍ਯੋ
[1]ਪਿਤਾ। [2]ਬੈਠਾਇ ਗਿਆ।

ਪਢੈਂ ਆਨੁ ਬਾਕ[1] ਜੈਸੇ ਪਾਂਧਾ ਸੋ ਪਢਾਵਈ।
[1]ਪਿਛੇ ਪਿਛੇ ਪੜ੍ਹੀ ਜਾਣਾ।

ਜਾਨੁ ਮਤਿਵਾਨ ਅੱਪ੍ਰਮਾਨ ਹਰਖਾਨ[1] ਮਨ
[1]ਖੁਸ਼ ਹੋਇਆ।

ਕੀਨੋ ਅਨੁਮਾਨ -ਇਹ ਦੇਰਿ ਨ ਲਗਾਵਈ।

ਪਢੈ ਤਾਤਕਾਲ ਧਨ ਪਾਇ ਹੌਂ ਬਿਸਾਲ

ਬਾਲ ਭਲੋ ਮਤਿਸਾਲ[1] ਤੁੱਲ ਯਾਂਕੀ ਕੋ ਨ ਪਾਵਈ- ॥੯॥
[1]ਅਕਲ ਦਾ ਘਰ।

ਇੱਕ ਦਿਨ ਸਾਰੋ ਪਢ੍ਯੋ ਪਾਧੇ ਜੋ ਉਚਾਰੇ ਬੈਨ

ਸੰਝ ਭਈ ਐਨ ਆਇ ਅਜਰ[1] ਸੁਹਾਯੋ ਹੈ।
[1]ਵਿਹੜੇ।

ਹੇਰਿ ਹਰਖਾਇ ਮਾਇ ਅੰਕ[1] ਮੈਂ ਬਸਾਇ
[1]ਗੋਦੀ।

ਲਏ
ਬੂਝਯੋ 'ਪਢਯੋ ਕੈਸੇ?' ਪੈੜਾ[1] ਆਨਨ ਅਲਾਯੋ ਹੈ। [1]ਪਹਾੜਾ।
ਖਾਇ ਅੰਨ ਰੈਨ ਪੁਨ ਕੀਨੀ ਸੁਖ ਸੈਨ ਤਬ
ਜਾਂ ਕੋ ਕਬ ਭੈ ਨ, ਹੇਰੇ ਚੈਨ ਮਨ ਭਾਯੋ ਹੈ।
ਭਈ ਜਬ ਭੋਰ[1] ਕਾਲੂ ਲੈ ਕੇ ਪਾਂਧੇ ਓਰ ਗਯੋ [1]ਸਵੇਰ।
ਸੁਨੀ ਨੁਤਿ[1] ਗੌਰ[2] ਤਾਤ[3] ਰਿਦੈ ਹਰਿਖਾਯੋ ਹੈ ॥੧੦॥ [1]ਉਸਤਤੀ। [2]ਬੜੀ। [3]ਪਿਤਾ।
ਪਾਂਧੇ ਨੇ ਹਕਾਰ ਲੀਨ[1] ਬਾਲਨ ਤੇ ਜੁਦਾ ਕੀਨ [1]ਬੁਲਾ ਲਿਆ।
ਲੇਖੇ ਹੂੰ ਕੀ ਸੀਖ ਦੀਨਿ ਨਾਨਕ ਸੁਜਾਨ ਕੋ।
ਤੂਸ਼ਨੀਕ[1] ਭਏ, ਪਾਧਾ ਬਾਰ ਬਾਰ ਕਹੇ ਬਚ [1]ਗੁਰੂ ਜੀ) ਚੁੱਪ ਹੋ ਗਏ।
'ਕੈਸੇ ਤੂੰ ਨ ਬੋਲੈਂ ਅਜ? ਸੁਨੈਂ ਦੇ ਨ ਕਾਨ[1] ਕੋ। [1]ਕੰਨ।
ਭਲੀ ਬਿਧਿ ਕਾਲ[1] ਪੈੜੇ੬ ਪਢਯੋ ਤੂੰ ਬਿਸਾਲ ਸਭਿ [1]ਕੱਲ।
ਤੈਸੇ ਅਬ ਪਢੋ ਹੇਰੋ ਔਰ ਲਰਕਾਨ ਕੋ।
ਹੋਵੈਂ ਵਡੋ ਜਬ, ਪਢਯੋ ਕਾਜ ਆਵੈ ਤਬ
ਅਬ ਖੇਲਨ ਮੈਂ ਜੀਉ ਤੇਰੋ ਖਾਇੰ ਛੁਛਕਾਨ[1] ਕੋ' ॥੧੧॥ [1]ਸੋਟੀਆਂ।

ਮਰਹਰੀ ਛੰਦ: [1]ਕੰਨੀਂ। [2]ਕ੍ਰਿਪਾਲੂ।
ਸੁਨਿ ਸ਼੍ਰੌਨਨ[1] ਬੈਨਾ, ਅਨੁਕੰਪੈਨਾ[2]
ਬਾਨੀ ਭਨੀ ਰਸਾਲ[1]। [1]ਸੁੰਦਰ।
{ਗੋਪਾਲ ਪਾਂਧੇ ਪ੍ਰਤਿ ਉਪਦੇਸ਼}
'ਕਜਾ ਆਪ ਪਢੇ ਤੁਮ, ਕਰਿਹੋ ਨਿਜ ਸਮ[1] [1]ਆਪਣੇ ਵਰਗਾ।
ਕੈ ਲਾਹਾ ਲੈ ਸਾਲ[1]? [1]ਸ੍ਰੇਸ਼ਟ।

ਸੇਮੁਖੀ[1] ਵਿਸ਼ੇਖਾ[2], ਕੋ ਭਲ ਲੇਖਾ?
[1]ਬੁਧੀਵਾਨਾਂ ਲਈ। [2]ਬਹੁਤ।
ਪਾਂਧਾ! ਮੋਹਿ ਬਤਾਇ।
ਇਉਂ ਉੱਤਰ ਦੀਜੈ, ਮਨ ਸਮਝੀਜੈ
ਪੀਛੈ ਮੁਝਹਿ ਪਢਾਹਿ' ॥੧੨॥
ਹੁਇ ਪਾਧਾ ਬਿਸਮੈ, ਅਧਭੁਤ ਰਸ ਮੈਂ
ਆਨਨ[1] ਬਚਨ ਅਲਾਇ।
[1]ਮੁਖੋਂ।
'ਸਭਿ ਜਾਨੌਂ ਗਿਨਤੀ, ਅਵਨੀ[1] ਮਿਨਤੀ
[1]ਜ਼ਮੀਨ ਦੀ।
ਡੇਢੈ ਗਨਨ[1] ਸਵਾਇ[2]।
[1]ਡਿਓਢੇ ਦੀ ਗਿਣਤੀ। [2]ਸਵਾਏ।
ਧੌਂਚੇ[1] ਪੁਨ ਊਂਠੈ[2], ਜੋਰਨ ਕੋਠੇ[3]
[1]ਸਾਢੇ ੪ ਦਾ ਪਹਾੜਾ। [2]ਸਾਢੇ ਤਿੰਨ ਦਾ ਪਹਾੜਾ। [3]ਇਮਾਰਤੀ ਕੰਮ। (ਅ) ਤਿਜਾਰਤ, ਮਿਤੀ ਕਾਟਾ ਤੇ ਸੂਦ ਦੇ ਵੇਰਵੇ ਭਰਨੇ ਆਦਿ।
ਗ੍ਰਾਮ ਕਾਰ ਪਟਵਾਰ[1]।
[1]ਪਿੰਡਾਂ ਦਾ ਪਟਵਾਰੀ ਦਾ ਕੰਮ।
ਜਿਸ ਕੇ ਅਨੁਸਾਰੀ, ਰੋਜੀ ਥਾਰੀ[1]
[1]ਆਪਦੀ।
ਪਢਹੁ ਨ ਕਿਉਂ ਹਿਤ ਧਾਰਿ?' ॥੧੩॥
'ਇਨ ਬਿਧਿ ਜੀ ਬਾਧਾ[1], ਸੁਨਿ ਸ੍ਰੁਤ[2] ਪਾਧਾ!
[1]ਜੀਵ ਬੱਧਾ। [2]ਕੰਨੀਂ।
ਫਾਹੇ ਪਰਨ ਅਪਾਰ।
ਕਿਹ ਕਾਜ ਨ ਆਵਹਿ, ਜਬ ਦੁਖ ਪਾਵਹਿ
ਹੋਤਿ ਨਹੀਂ ਛੁਟਕਾਰ।
ਸਭਿ ਬੈਸ ਬਿਹਾਵਹਿ, ਪੁਨ ਪਛੁਤਾਵਹਿ
ਜਬ ਜਾਵਹਿ ਜਮ ਦ੍ਵਾਰ।
ਇਹ ਲੇਖਾ ਗਾਹੈ[1], ਛੁਟਜੋ ਜਿ ਚਾਹੈ;
[1]ਵਿਚਾਰ।
ਜੌ ਮੈਂ ਕਰੋਂ ਉਚਾਰ' ॥੧੪॥

ਦੋਹਰਾ:

ਕਮਲ ਬਦਨ ਸੁਖ ਸਦਨ[1] ਗੁਰੁ,
[1]ਸੁਖ ਦਾ ਘਰ।
ਕਰੁਨਾ[1] ਮਨ ਪਰ ਲਜਾਇ।
[1]ਕਿਰਪਾ।
ਪਾਧੇ ਪ੍ਰਤਿ ਕਲਜਾਨਦਾ[1],
[1]ਮੁਕਤੀ ਦਾਤਾ।
ਬੋਲੇ ਸਬਦ ਉਠਾਇ ॥੧੫॥

ਸ੍ਰੀ ਮੁਖਵਾਕ ॥
ਸਿਰੀਰਾਗੁ ਮਹਲੁ ੧ ॥
ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥
ਬਾਬਾ ਏਹੁ ਲੇਖਾ ਲਿਖਿ ਜਾਣੁ ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ ॥

ਚੌਪਈ:
ਕਵੀ ਕਹੈ 'ਯਾਂ ਕੋ ਸੁਨਿ ਟੀਕਾ।
ਸ੍ਰੀ ਮੁਖ ਨਿਕਸਜੋ ਕਲ[1] ਪਦ ਨੀਕਾ[2]। [1]ਸੁੰਦਰ। [2]ਚੰਗਾ।
ਪੁਰਾ[1] ਸਾਰਦਾ[2] ਫੁਰੀ ਸੁਹਾਵਹਿ। [1]ਪਹਿਲਾਂ। [2]ਘਾਣੀ
ਪਦਵੀ ਪਰਾ[1] ਜਾਸੁ ਤੇ ਪਾਵਹਿ ॥੧੬॥ [1]ਉੱਚੀ।
ਦੇਹਿ ਧਰਾ ਜਾਂ ਕਾਰਨ ਧਰਨੀ[1]। [1]ਜਿਸ ਵਾਸਤੇ ਧਰਤੀ ਤੇ।
ਬਯ ਲਘੁ[1] ਕਰਨ ਲਗੇ ਸੋ ਕਰਨੀ। [1]ਉਮਰ ਛੋਟੀ ਤੋਂ।
ਅਨਵਸਥਾ[1] ਉਪਦੇਸ਼ਕ ਕੇਰੀ। [1]ਉਮਰ ਨਹੀਂ ਸੀ। (ਅਜੇ)।
ਧਰਾ ਅਧੀਰਜ[1] ਸਕਹਿਂ ਨ ਹੇਰੀ ॥੧੭॥ [1]ਧਰਤੀ ਨੂੰ ਵਿਆਕੁਲ।
ਪਾਧੇ ਪ੍ਰਤਿ ਪੂਰਬ ਉਪਕਾਰਾ।
ਭਵ[1] ਤਾਰਨ ਹਿਤ ਸ਼ਬਦ ਉਚਾਰਾ। [1]ਸੰਸਾਰ ਤੋਂ।
ਚਤੁਰਬੇਦ ਬਰ[1] ਸਾਰ[2] ਲਖਾਯਾ। [1]ਸ੍ਰੇਸ਼ਟ। [2]ਸਿੱਧਾਂਤ।
ਤਰਹਿਂ ਸਿ[1] ਨਰ ਸੁਨਿ ਮੰਨ ਵਸਾਯਾ ॥੧੮॥ [1]ਓਹ।

ਦੋਹਰਾ: [1]ਦੇਹੀ ਰੂਪ ਦੀਵੇ ਦੇ ਭਾਂਡੇ। [2]ਤੇਲ।
ਦੇਹਿ ਦੀਵਟੀ[1] ਕੇ ਵਿਖੇ, ਨੇਹਿ[2] ਮੋਹ ਭਰਪੂਰ।
ਬਾਤੀ[1] ਬਿਸ਼ਿਯਨ ਬਾਸ਼ਨਾ, ਅਗਨਿ ਗਯਾਨ ਤੇ ਦੂਰ ॥੧੯॥ [1]ਬਤੀ।

ਚੌਪਈ: [1]ਨੇੜੇ।
ਗੁਰ ਪ੍ਰਸਾਦਿ ਕਰਿ ਢਿਗ[1] ਜਬ ਹ੍ਵੈ ਹੈ।
ਆਤਮ ਗਯਾਨ ਲੇਯ ਪਦ ਪੈ ਹੈ।
ਸ੍ਰੀ ਨਾਨਕ ਹੁਇ ਗੁਰੁ ਦੁਖ ਖੋਊ।
ਭੇ ਪ੍ਰਸੀਦ ਉਪਦੇਸ਼ਯੋ ਸੋਊ' ॥੨੦॥

'ਨੇਹਿ[21] ਮੋਹ ਜਬ ਪਾਧਾ! ਜਾਰਹੁ।
ਗ੍ਯਾਨ ਅਗਨਿ ਸੋਂ ਸਗਲ ਨਿਵਾਰਹੁ ॥੨੧॥

ਸ਼ਰਧਾ ਧਰ[1] ਕਾਜਰ ਬਰ[2] ਪਾਵਹੁ। — [1]ਸ਼ਰਧਾ ਧਾਰਨ ਕਰਨੀ। [2]ਸ੍ਰੇਸ਼ਟ ਕਾਜਲ।
ਹੰ ਤਨ[1] ਤਜਨਾ ਘਸਨ ਸਵਾਰਹੁ ॥੨੧॥ — [1]ਦੇਹ ਅਭਿਮਾਨ।
ਸੁਮਤਿ ਸਾਰ ਕੋ[1] ਕਾਗਦ ਕਰੀਏ। — [1]ਸ੍ਰੇਸ਼ਟ ਬੁੱਧੀ ਦਾ।
ਭਾਉ ਕਲਮ ਕਰਿ ਮਨ ਕਰ[1] ਧਰੀਏ। — [1]ਮਨ (ਰੂਪੀ) ਹੱਥ ਵਿਚ।
ਲੇਖਕ ਚਿੱਤ ਬੂਝ[1] ਗੁਰਦ੍ਵਾਰਾ। — [1]ਪੁੱਛਕੇ।
ਲਿਖਿਯੇ ਸੱਤਾਸੱਤਿ[1] ਵਿਚਾਰਾ ॥੨੨॥ — [1]ਸੱਚ ਤੇ ਝੂਠ ਦੀ।

ਦੋਹਰਾ:
ਅਸ ਲੇਖਾ ਲਿਖਿ ਜਾਨਿ ਤੂੰ, ਜਿਸਤੇ ਊਨ ਨ ਹੋਇ।
ਲਿਖਹੁ ਨਾਮ, ਤਿਹ ਸਿਫਤਿ ਲਿਖ; ਅੰਤ ਨ ਪਰ ਉਰ[1] ਕੋਇ ॥੨੩॥ — [1]ਪਾਰ ਉਰਾਰ।

ਚੌਪਈ:
ਜਿਹ ਸਥਾਨ ਲੇਖਾ ਯਮ ਲੇਈ।
ਸੱਚ[†] ਨਿਸ਼ਾਨੀ ਹੇਰਿ ਮੁਚੇਈ[1]। — [1]ਵੇਖ ਕੇ ਛੋੜ ਦੇਸੀ। [†]ਪਾਠਾਂਤ੍ਰ-ਸਚੇ। ਭਾਵ ਇਕੋ ਹੈ:-ਸੱਚੇ ਨਾਮ ਦੀ।
ਕੋਸ਼ਪ[1] ਹੋਇ ਸ਼ਾਹ ਕੋ ਜੈਸੇ। — [1]ਖਜ਼ਾਨਚੀ।
ਤਿਹਤੇ ਸੁਲਕ[1] ਭ੍ਰਿੱਤ[2] ਲੇ ਕੈਸੇ ॥੨੪॥ — [1]ਮਾਮਲਾ। [2]ਨੌਕਰ।
ਆਪ ਉਪਾਯਨ[1] ਦੇਯ ਮਿਲੈ ਹੈ। — [1]ਭੇਟਾ।
ਡਰ ਉਰ ਕਰਿ ਪੁਨ ਸੁਕੁਚ ਚਲੈ ਹੈ।
ਅਸ ਲੇਖਾ ਜੇ ਤੁਵ ਉਰ ਪਾਧਾ।
ਉਧਰਹਿ ਗੋ ਭਵ[1] ਸਿੰਧੁ ਅਗਾਧਾ ॥੨੫॥ — [1]ਸੰਸਾਰ।
ਜੀਵ ਅਨੋਜ[1] ਜਾਇ ਜਿਹ ਜਾਈ। — [1]ਨਿਤਾਣਾ।
ਪਰਮ ਮੀਤਿ ਜਿਉਂ ਤਹਾਂ ਸਹਾਈ।
ਸਾਰਬਭੂਮ[1] ਸ਼ਰਨ ਜਿਹ ਪਰਨਾ। — [1]ਚੱਕ੍ਰਵਰਤੀ ਦੀ।
ਤਿਨ ਨਰ ਉਰ ਡਰ ਕਿਉਂ ਫਿਰ ਕਰਨਾ' ॥੨੬॥

**ਦੋਹਰਾ:**

ਸੁਨਿ ਸ਼੍ਰੋਨਨ ਮਨ ਗੁਨਹਿ ਪੁਨ, ਪਾਯੇ ਅਚਰਜ ਚੀਨਿ।
-ਦੁਤਿਯ ਇੰਦੁ[1] ਰਾਕਿੰਦੁ[†] ਜਿਉਂ[2]
ਜੌਨ੍ਹ[1] ਬੈਨ[2] ਇਨ ਕੀਨਿ- ॥੨੭॥

[1]ਦੂਜ ਦੇ ਚੰਦ੍ਰਮਾ (ਬਾਲਕੇ) ਨੇ। [2]ਪੂੰਨਜਾਂ ਦੇ ਚੰਦ ਵਾਂਙੂ। [†]ਪਾਠਾਂਤ੍ਰ-ਰਾਕੇਂਦ੍ਰ।
[1]ਰੂਪ) ਚਾਂਦਨੀ। [2]ਬਚਨ।

**ਚੌਪਈ:**

ਚਿਤ ਚਕੋਰ ਰੁਚਿ[1] ਚਮਕੀ ਚਾਰੂ[2]।
[1]ਚਾਹ। [2]ਸੁੰਦਰ।

-ਬਾਲਨ ਤੁੱਲ, ਨ ਬਾਲ ਅਚਾਰੂ[1]।
[1]ਹੋਰ) ਬਾਲਾਂ ਦੇ ਬਰੋਬਰ ਨਹੀਂ (ਹਨ ਇਸ) ਬਾਲ ਦੇ ਕਰਤੱਵ੍ਯ।

ਕਲਾ ਬਿਸਾਲ ਦਯਾਲੁ ਭਲਿ ਭਾਂਤੀ।
ਜਨੁ ਕਲਿਮਲ[1] ਕਲਿ[2] ਬਲਿ[3] ਆਰਾਤੀ[4]- ॥੨੮॥
[1]ਪਾਪ। [2]ਕਲਜੁਗ। [3]ਬਲਵਾਨ। [4]ਵੈਰੀ, ਮਾਨੋਂ ਕਲਜੁਗ ਦੇ ਬਲੀ ਪਾਪਾਂ ਦੇ ਵੈਰੀ ਹਨ।

ਸੂਝ[1] ਪਰੀ ਬੂਝਨ ਹਿਤ ਉਦਤਜੋ[2]।
[1]ਸਮਝ। [2]ਪੁਛਣ ਵਾਸਤੇ ਤਿਆਰ ਹੋਇਆ।

ਕਮਲ ਬਦਨ[1] ਅਲਿ ਬਚ[2] ਗੁਰ ਵਿਦਤਜੋ[3]।
[1]ਮੁਖ। [2]ਭੌਰੇ ਰੂਪੀ ਵਾਕ। [3]ਗੁਰੂ ਜੀ ਦੇ (ਸਨਮੁਖ) ਪ੍ਰਗਟ ਕੀਤੇ।

'ਆਰਜ ਸੁਜਨ[1] ਭਜਨ ਜਲ ਮੀਨਾ[2]।
[1]ਸ੍ਰੇਸ਼ਟ ਭਗਤ। [2]ਭਜਨ ਰੂਪੀ ਜਲ ਵਿਚ ਮੱਛੀ ਵਾਂਙੂ (ਰਹਿਣ ਵਾਲੇ) ਮੈਂ ਸੁਣੇ ਦੇਖੇ ਹਨ।

ਸੁਨੇ ਸੁ ਦੇਖੇ, ਮੈਂ ਅਤਿ ਦੀਨਾ[1] ॥੨੯॥
[1]ਅਤਿ ਗਰੀਬ।

ਅਸਨ[1] ਬਸਨਤਨ[2] ਪ੍ਰਾਪਤਿ ਨਾਂਹੀ।
[1]ਭੋਜਨ। [2]ਕਪੜੇ ਸ਼ਰੀਰ ਦੇ।

ਆਵਹਿਂ ਖਾਹਿਂ, ਰੰਕ ਸੇ ਆਹੀਂ[1]।
[1]ਕੰਗਾਲਾਂ ਵਰਗੇ ਹਨ।

ਇਸ ਕਰਿ ਮੁਰ ਉਰ ਸ਼ਰਧਾ ਹਾਰੀ।
ਸਿਰ ਮਰਨਾ ਸਭਿਹਿਨਿ ਇਕਸਾਰੀ' ॥੩੦॥

**ਦੋਹਰਾ:**

ਧਰਾ ਧੀਰ ਦਾ[1] ਧਰਮ ਧੁਰ[2], ਪਾਯੇ ਕੇ ਸੁਨਿ ਬੈਨ।
[1]ਜ਼ਮੀਨ ਨੂੰ ਧੀਰਜ ਦੇਣ ਵਾਲੇ। [2]ਧਰਮ ਦਾ ਆਸਰਾ (ਗੁਰੂ ਜੀ)।

ਦੁਤਿਯ ਸ਼ਬਦ ਪਦ ਬਦਨ ਤੇ, ਬਦਤੰ[1] ਸ਼ਰਧਾ ਦੈਨ ॥੩੧॥
[1]ਕਿਹਾ।

ਸ਼੍ਰੀ ਮੁਖਵਾਕ ॥
ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥
ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥
ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥੨॥

ਚੌਪਈ:

'ਨਹਿਂ ਪਾਧਾ ਉਰ ਧਾਰਹੁ ਐਸੇ।
ਅਗਜਾਨੀ ਨਰ ਮਰਿ ਹੈ ਜੈਸੇ।
ਸਹਿ[1] ਸ਼ੋਕਨ ਸੋਂ ਮਰਨਾ ਤਿਨ ਕੋ। [1]ਸਮੇਤ।
ਜਨਮ ਜੋਨਿ ਪੁਨ ਪੁਨ ਤਿਨ, ਗਨ ਕੋ[1] ॥੩੨॥ [1]ਕੌਨ ਗਿਣ ਸਕਦਾ ਹੈ।

ਨਿਤ ਚਿਤ ਹਰਖਤਿ ਸੰਤ ਸੁਖੈਨਾ।
ਜਮਦੂਤਨਿ ਤੇ ਤਿਨ ਮਨਿ ਭੈ ਨ।
ਸਦ ਖੁਸ਼ੀਆ ਚਿਤ ਚਾਉ ਘਨੇਰਾ।
ਜਪਤਿ ਨਾਮ ਹਰਿ ਹੇਰਹਿਂ[1] ਨੇਰਾ ॥੩੩॥ [1]ਵੇਖਦੇ ਹਨ।

ਚਿਤ ਅਚਿੰਤ ਤਨ ਤਜਿ[1] ਜਬ ਜਾਈਂ। [1]ਸਰੀਰ ਛੋੜ ਕੇ।
ਆਗੇ ਮਿਲਹਿ ਤਿਨਹਿ ਵਡਿਆਈ।
ਜਸੁ ਕੇ ਨਿਕਸਹਿਂ ਮਸਤਕ ਟੀਕਾ[1]। [1]ਮੱਥੇ ਤੇ ਤਿਲਕ।
ਸੁਜਨ ਭਜਨ ਮਹਿਂ ਜਿਨ ਮਨ ਨੀਕਾ ॥੩੪॥

ਦੋਹਰਾ:

ਸ਼੍ਰੀ ਪਰਮੇਸ਼ੁਰ ਅਤਿ ਦਯਾ,
ਜਿਹ ਨਰ ਪ੍ਰਾਪਤਿ ਨਾਮ।
ਬਾਤੈਂ ਬਕਨੀ ਬਦਨ ਤੇ[1], [1]ਹੋਰ ਗੱਲਾਂ ਮੁਖ ਤੋਂ ਕਰਨੀਆਂ।
ਬਾਤ[1] ਸਰਸ[2] ਬਿਨ ਕਾਮ[3]' ॥੩੫॥ [1]ਹਵਾ। [2]ਤੁੱਲ। [3]ਨਿਕੰਮੀਆਂ।

ਚੌਪਈ:

ਸੁਨਿ ਸੁਨਿ ਸ਼੍ਰੋਨਨ ਬੈਨਨਿ ਪਾਧਾ।
ਨਿਜ ਚਿਤ ਅਹਿ ਲਖਿ[1] ਮੰਤ੍ਰਨ ਬਾਧਾ[2]। [1]ਸੱਪ ਲਖਕੇ। [2]ਬੱਧਾ।
ਤਜੋਂ ਤਯੋਂ ਨੰਮ੍ਰਿ ਹੋਇ ਬਰ ਬਾਨੀ।
ਬੂਝਨ ਹੇਤ ਬਦਹਿ[1] ਸੁਖਦਾਨੀ ॥੩੬॥ [1]ਬੋਲਦਾ ਹੈ।
'ਪਾਤਸ਼ਾਹ ਭੂਪਤਿ ਇਕ ਕੀਤੇ।
ਚਿਤ ਮਹਿਂ ਕਬ ਭਗਵੰਤ ਨ ਪ੍ਰੀਤੇ।

ਬਿਲਸਤਿ ਜਗਤ ਬਿਸਾਲ ਬਿਲਾਸਾ।
ਰਿਦੇ ਨ ਕਦੇ ਨਾਮ ਭਰਵਾਸਾ† ॥੩੭॥ — †ਸੁਖਰਾਸਾ-ਭੀ ਪਾਠਾਂਤ੍ਰ ਹੈ।

ਨਿਸ[1] ਬਾਸੁਰ[2] ਐਸ਼ਨ[3] ਮਹਿਂ ਐਸੇ। — [1]ਰਾਤ। [2]ਦਿਨ। [3]ਐਸ਼ਾਂ।
ਉਤਪਲ[1] ਮਹਿਂ ਅਲਿ[2] ਮਿਲਵਤਿ ਜੈਸੇ। — [1]ਕਵਲ। [2]ਭੌਰਾ।
ਅੰਤ ਸਮਾਂ ਨਹਿ ਸਿਮਰਹਿਂ ਸੋਊ।
ਜਯੋਂ ਅਘ[1] ਲਖਤਿ ਨ ਲੋਲਪ[2] ਕੋਊ ॥੩੮॥ — [1]ਪਾਪ। [2]ਲੰਪਟ।

ਦੋਹਰਾ:
ਜਿਨ ਦੀਨੋ ਤਨ ਮਨ ਧਨੰ,
ਤਿਸ ਤੇ ਅਸ[1] ਅਨਜਾਨ। — [1]ਐਸੇ।
ਦਾਦੁਰ[1] ਕਰਦਮ ਮੱਧ ਮਿਲ[2], — [1]ਡੱਡੂ ਨੇ। [2]ਚਿੱਕੜ ਵਿਚ ਰਹਿਕੇ।
ਕੀਮਿ[1] ਨ ਕਮਲ ਪਛਾਨ ॥੩੯॥ — [1]ਕੀਮਤ।

ਚੌਪਈ:
ਬਿਸਰੈ ਬੈਸ[1] ਬਿਹਾਵਹਿ ਸਭਿਹੀ। — [1]ਉਮਰ।
ਨਾਮ ਨ ਚਿਤ ਮਹਿਂ ਚਿਤਵਯੋ ਕਬਹੀ।
ਸੁਖ ਸੋਂ ਬਿਸ੍ਵ[1] ਬਸਹਿਂ ਬਸੁ ਸੇਤੀ[2]। — [1]ਸੰਸਾਰ ਵਿਚ। [2]ਪਦਾਰਥ ਨਾਲ।ਬਸੁ ਧਨ, ਪਦਾਰਥ॥।
ਰਿਦੇ ਕਦਾਚਿਤ[1] ਸੁਧ[2] ਨ ਅਗੇਤੀ[3] ॥੪੦॥ — [1]ਕਦੀਭੀ। [2]ਖਬਰ। [3]ਅਗੇ ਦੀ।

ਇਹ ਸਥਾਨ ਕੈਸੇ ਸੁਖ ਪਾਵਹਿਂ?
ਕੋ ਬਿਧਿ ਹੋਤਿ ਅਗਾਰੀ ਜਾਵਹਿਂ?
ਰਿਦੈ ਸੰਦੇਹ[1] ਭਏ ਮੁਝ ਦੋਊ। — [1]ਸੰਸੇ।
ਉੱਤਰ ਦੇਹੁ, ਦਯਾਨਿਧਿ! ਸੋਊ' ॥੪੧॥

ਅਸ ਸੁਨਿ ਕਰਿ ਉਤਪਲ[1] ਦਲ[2] ਲੋਚਨ[3]। — [1]ਕਮਲ ਪੱਤ੍ਰ ਵਤ ਅੱਖਾਂ ਵਾਲੇ ਨੇ। [2]ਕਮਲ ਪੱਤ੍ਰ ਵਤ ਅੱਖਾਂ ਵਾਲੇ ਨੇ। [3]ਕਮਲ ਪੱਤ੍ਰ ਵਤ ਅੱਖਾਂ ਵਾਲੇ ਨੇ।
ਉਚਰੇ ਬਚਨ ਰੁਚਿਰ[1] ਦੁਖਮੋਚਨ[2]। — [1]ਮਨੋਹਰ। [2]ਦੁੱਖਾਂ ਤੋਂ ਛੁਡਾਉਣ ਵਾਲੇ।
ਜਗਤ ਪਦਾਰਥ ਹਿਤ ਬੈਰਾਗਾ।
ਤ੍ਰਿਤਿਯ[1] ਸ਼ਬਦ ਪਦ[2] ਲਖਤਿ ਸਭਾਗਾ ॥੪੨॥ — [1]ਤੀਜਾ। [2]ਸ਼ਬਦ ਦਾ ਪਦਾ।

ਸ੍ਰੀ ਮੁਖਵਾਕ ॥
ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥
ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥
ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥

ਦੋਹਰਾ:
'ਤਪ ਕਿਯ ਜਿਨਹਿਂ ਸ਼ਬਾਸ਼ਨਾ[1],
ਜਨਮ ਅਨਤ[1] ਧਰਿ ਸੋਇ।
ਪਾਇ ਰਾਜ ਜਗ ਬਿਖੈ ਫਸਿ,
ਨਰਕ ਗਮਨ ਪੁਨ ਹੋਇ ॥੪੩॥

[1]ਸਹਿਤ ਵਾਸ਼ਨਾ
[1]ਹੋਰ।

ਚੌਪਈ:
ਪਾਤਸ਼ਾਹਿ ਰਖੀਅਹਿ ਇਕ ਨਾਮ।
ਇਕ ਜਾਚਿਕ[1] ਜਾਚਹਿਂ ਤਿਨ ਧਾਮ[2]।
ਕਿੰਚਤ[1] ਦਿਨ ਕੇ ਇਹਾਂ ਬਿਲਾਸਾ।
ਫਸ੍ਯੋ ਮੰਦ ਬਿਸਰ੍ਯੋ ਜਨਮ ਤ੍ਰਾਸਾ[1] ॥੪੪॥

[1]ਮੰਗਤੇ। [2]ਉਨ੍ਹਾਂ ਦੇ ਘਰ।
[1]ਥੋੜੇ।
[1]ਡਰ।

ਆਗੇ ਗਏ ਰਿਦੇ ਤਬ ਜਾਨੈ।
ਮੀਜ ਪਾਨ[1] ਸਿਰ ਧੁਨਿ[2] ਪਛੁਤਾਨੈ।
ਮਹਿਮਾ ਨਮ ਭਜਨ ਕੀ ਜੋਊ।
ਤਬ ਚਿਤਵਤਿ, ਨਿਤ ਵਿਸਰ੍ਯੋ ਸੋਊ ॥੪੫॥

[1]ਹੱਥ ਮਲਕੇ। [2]ਸਿਰ ਫੇਰਕੇ।

ਅਨਿਕ ਤਾਰੁਨਾ[1] ਤਾਰਨ[2] ਕਰਿਹੀਂ।
ਗਰ ਮਹਿਂ ਗਰੂਏ ਸੰਗਰ[1] ਪਰਿਹੀਂ।
ਤਪਤ ਥੰਮ ਸੋ ਐਂਚ[1] ਲਗਾਵੈਂ।
ਤੇਲ ਕੜਾਹ ਤਪਤ ਮਹਿਂ ਪਾਵੈਂ ॥੪੬॥

[1]ਤਾੜਨਾ। [2]ਤਾੜਨ ਵਾਲੇ।
[1]ਭਾਰੇ ਸੰਗਲ।
[1]ਖਿੱਚ ਕੇ।

ਦੋਹਰਾ:
ਲੋਹਿ ਖੰਡ[1] ਕਰਿ ਅਗਨਵਤ[2],
ਮੁਖ ਪਾਵਹਿਂ ਕਰਿ ਮਾਰ[1]।
ਦਾਰੁਨ[1] ਦੁਖਿਤਿ ਪੁਕਾਰਹੀਂ,
ਕੋਇ ਨ ਸੁਨਹਿਂ ਪੁਕਾਰ ॥੪੭॥

[1]ਟੁਕੜੇ। [2]ਅੱਗ ਵਰਗੇ ਲਾਲ ਕਰਕੇ।
[1]ਮਾਰ ਕਰਕੇ।
[1]ਭਯਾਨਕ।

ਚੌਪਈ:
ਇਤ੍ਯਾਦਿਕ ਦੁਖ ਨਰਕ ਅਨੇਕਾ।

ਪਾਵਹਿਂ ਨਾਮ ਹੀਨ ਅਵਿਵੇਕਾ[1]। [1]ਅਗਯਾਨੀ।
ਕਰਤਿ ਵਿਕਾਰਨ ਬੈਸ[1] ਬਿਤਾਈ। [1]ਉਮਰ।
ਕਬਹੁਂ ਨ ਸਿਮਰਨ ਮਹਿਂ ਲਿਵ ਲਾਈ ॥੪੮॥
ਜਿਉਂ ਤਸਕਰ[1] ਕੋ ਤ੍ਰਾਸਤਿ ਵੇਰੀ[2]। [1]ਚੋਰ। [2]ਮਾਰ ਪੈਂਦੀ ਵੇਲੇ।
ਕੋ ਨ ਛੁਰਾਵਹਿ ਅਵਗੁਨ ਹੇਰੀ[1]। [1]ਵੇਖਕੇ।
ਤਿਉ ਯਮ ਕੈ ਢਿਗ ਗਹਯੋ[1] ਇਕੇਲਾ। [1]ਫੜਿਆ ਹੋਇਆ।
ਅਨਿਕ ਜਾਤਨਾ[1] ਮਾਂਹਿ ਦੁਹੇਲਾ[2] ॥੪੯॥ [1]ਤਾੜਨਾ। [2]ਦੁਖੀ।

ਦੋਹਰਾ: [1]ਪੁੱਤ੍ਰ। [2]ਇਸਤ੍ਰੀ ਆਦਿਕ।
ਸੁਤ[1] ਬਨਿਤਾਦਿਕ[2] ਰਾਜ ਸੁਖ,
ਸਭਿਹਿ ਪਦਾਰਥ ਪਾਸ।
ਬੈਸ ਬਿਹਾਵਹਿ ਨਾਮ ਬਿਨੁ,
ਮਯਾ[1] ਨ ਪ੍ਰਭੁ ਕੀ ਤਾਸੁ[2]' ॥੫੦॥ [1]ਕਿਰਪਾ, ਮਿਹਰ। [2]ਉਸ ਉੱਤੇ।
ਪਾਂਧੇ ਸੁਨਿ ਸ਼੍ਰੋਨਨਿ ਬਿਖੈ,
ਚਮਕੀ ਚੌਂਪ[1] ਅਪਾਰ। [1]ਇੱਛਾ, ਲਾਲਸਾ।
ਗੁਰੁ ਬਚ ਅੰਕੁਸ[1], ਨਾਗ[2] ਮਨ[3]; [1]ਕੁੰਡਾ। [2]ਹਾਥੀ। [3]ਪਾਂਧੇ ਦਾ) ਮਨ।
ਲਖਿ ਕਰਿ ਤਿਹ ਅਨੁਸਾਰਿ ॥੫੧॥

ਚੌਪਈ:
'ਕਲਾਵਾਨ ਤੁਮ, ਮੈ ਮਨ ਜਾਨੇ।
ਰੁਚਿਰ ਬਚਨ ਦਾਨੀ ਕਲਜਾਨੇ[1]। [1]ਮੁਕਤੀ ਦੇਣ ਵਾਲੇ ਹਨ (ਆਪਦੇ) ਸੁੰਦਰ ਵਾਕ।
ਇਕ ਸ਼ੰਕਾ ਸੋ ਸ਼ੰਕਤਿ ਮਨ ਹੈ।
ਉੱਤਰ ਦੇਹੁ, ਲਖਯੋ ਗੁਰੁ ਜਨ[1] ਹੈ ॥੫੨॥ [1]ਭਾਵ, ਮੈਂ।
ਜੇ ਸੁਲਤਾਨ ਖਾਨ ਫਸਿ ਨੇਹੂ[1]। [1]ਮੋਹ ਵਿਚ।
ਨਾਮ ਸਮਾਰਹਿਂ ਭੂਲ ਨ ਕੇਹੂ।
ਤਿਨ ਕੋ ਕਿਉਂ ਭੈ ਦੇਤਿ ਨ ਸ੍ਵਾਮੀ?
ਜਾਂਤੇ ਸਿਮਰਹਿਂ ਅੰਤਰਜਾਮੀ ॥੫੩॥
ਨਿਰਭੈ ਬਿਸ਼ਿਯਨਿ ਮਹਿਂ ਰਚਿ[1] ਮਾਨਵ[2]। [1]ਰਚੇ। [2]ਮਨੁੱਖ।
ਭੂਲੇ ਭਜਨ ਨੈਕ[1] ਨਹਿਂ ਜਾਨਵ। [1]ਥੋੜਾ ਬੀ।
ਮਨ ਕੀ ਤਨ ਧਨ ਮਹਿਂ ਅਤਿ ਪ੍ਰੀਤੁ।

## ੧੧. [ਯਾਚਨਾ। ਸਰਪ ਨੇ ਛਾਯਾ ਕਰਨੀ। ਰਾਇ ਬੁਲਾਰ ਨੂੰ ਸਿਦਕ]

੧੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੨



ਸੈਯਾ:

**ਕਰਬੰਦਿ ਉਭੈ ਕਰਿ ਬੰਦ ਗੁਰੂ, ਸੁਖਕੰਦ ਸਦਾ ਦੁਖ ਦੂੰਦ ਨਿਕੰਦੂ।**

ਕਰ=ਹਥ। ਬੰਦਿ=ਜੋੜਕੇ, ਬੰਨ੍ਹਕੇ। ਉਭੈ=ਦੋਵੇਂ। ਕਰਿ=ਕਰਦਾ ਹੋਯਾ। ਬੰਦ=ਬੰਦਨਾ, ਨਮਸਕਾਰ। ਗੁਰੂ=ਮੁਰਾਦ ਹੈ, ਹੇ ਗੁਰੂ ਜੀ! ਸੁਖ ਕੰਦ=ਸੁਖਾਂ ਦਾ ਮੂਲ, ਸੁਖਾਂ ਦਾ ਫਲ, ਸੁਖ ਦਾਤਾ। ਦੂੰਦ=[ਸੰਸ: ਦ੍ਵੰਦ] ਝਗੜਾ, ਕਲੇਸ਼। ਦੂੰਦ ਦੁਖ=ਦ੍ਵੈਤ ਦਾ ਦੁਖ। ਡਾਢੇ ਕਲੇਸ਼ ਵਾਲਾ ਦੁਖ। ਨਿਕੰਦੂ=ਕੱਟਣ ਹਾਰ।

**ਅਰਬਿੰਦ ਪਦੰ ਮਨ ਹੋਹੁ ਮਲਿੰਦ, ਜੋ ਮੋਹ ਕੋ ਮੂਲ ਬਿਨਾਸ਼ ਬਿਲੰਦੂ।**

ਅਰਬਿੰਦ=ਕਮਲ। ਪਦ=ਚਰਣ। ਮਲਿੰਦ=ਭੌਰਾ। [ਸੰਸ. ਮਰੰਦ, ਇਹ ਪਦ-ਮਕਰੰਦ-ਪਦ ਦੇ 'ਕੇ' ਗਿਰ ਜਾਣ ਤੋਂ ਬਣਦਾ ਹੈ, ਅਰਥ ਉਹੀ ਰਹਿੰਦੇ ਹਨ:-ਫੁਲਾਂ ਵਿਚ ਦਾ ਰਸ, ਸ਼ਹਦ ਦੀ ਮੱਖੀ, ਭੌਰਾ]। ਮੂਲ=ਜੜ। ਮੋਹ ਦਾ ਮੂਲ ਹੈ-ਅਗਜਾਨ। ਬਿਲੰਦੂ=ਉੱਚਾ, ਕਿਸੇ ਤੇ ਭਾਰੂ, ਤਕੜਾ। [ਫਾਰਸੀ. ਬਲੰਦ]

**ਉਡ ਦੰਭਨ ਬ੍ਰਿੰਦ ਦਿਵਾਕਰ ਸੋ, ਬਿਸ਼ਯਾਤਪ ਕੋ ਜੁਊ ਸੀਤਲ ਚੰਦੂ।**

ਉਡ=ਤਾਰੇ। ਬ੍ਰਿੰਦ=ਸਮੂਹ, ਸਾਰੇ। ਦਿਵਾਕਰ=ਸੂਰਜ। ਵਿਸ਼ਯਾਤਪ=ਵਿਖ਼ਯ+ਆਤਪ=ਵਿਸ਼ਿਆਂ ਰੂਪੀ ਧੁਪ। ਚੰਦੂ=ਚੰਦ। ਚੰਦ੍ਰਮਾ। ਜਦ ਧੁੱਪ ਦੇ ਸਾੜ ਮਗਰੋਂ ਚੰਦ ਚੜ੍ਹਦਾ ਹੈ ਤਾਂ ਸੀਤਲਤਾ ਵਰਤ ਜਾਂਦੀ ਹੈ। ਕਵਿ ਜੀ ਦਾ ਇਕ ਇੱਥੇ ਕਟਾਖਸ਼ ਮਾਲੂਮ ਹੁੰਦਾ ਹੈ, ਚੰਦ ਦਾ ਅਰਥ ਹੈ ਚੰਦ੍ਰਮਾਂ ਤੇ 'ਮੁਸ਼ਕ ਕਾਫੂਰ' ਦਾ ਬੀ ਨਾਮ ਹੈ। ਚੰਦ੍ਰਮਾਂ ਦਿਨ ਦੀ ਤੱਪਸ਼ ਨੂੰ ਠੰਢ ਪਾਉਂਦਾ ਹੈ ਤੇ ਮੁਸ਼ਕ ਕਾਫੂਰ ਵਿਸ਼ਯ ਅਗਨੀ ਨੂੰ ਅੰਦਰੋਂ ਠੰਢਾ ਕਰ ਦੇਣ ਵਾਲਾ ਵੈਦਾਂ ਨੇ ਮੰਨਿਆਂ ਹੈ।

**ਸਮੁਦਾਇ ਬਿਘੰਨ ਬਿਨਾਸ਼ਨ ਜੋ ਨਿਜ ਦਾਸਨ ਕੌ ਬਰ ਦਾਯ ਅਨੰਦੂ ॥੧॥**

ਸਮੁਦਾਇ=ਸਾਰੇ। ਵਰਦਾਯ=ਵਰ ਦੇ ਕੇ, ਬਰਕਤ ਪਾ ਕੇ। ਅਨੰਦੂ=ਅਨੰਦ ਦਾਤੇ, ਦਾਯ ਪਦ ਦੇਹੁਰੀ ਦੀਪਕ ਪਿਆ ਹੈ, ਵਰ ਦਾਯ, ਦਾਯ ਅਨੰਦੂ।

ਅਰਥ:

(ਹੇ) ਸੁਖਾਂ ਦੇ ਦਾਤੇ ਤੇ ਦ੍ਵੰਦ ਦੁਖਾਂ ਦੇ ਸਦਾ ਕੱਟਣ ਹਾਰੇ ਗੁਰੂ! ਦੋਵੇਂ ਹੱਥ ਜੋੜ ਕੇ (ਆਪ ਨੂੰ) ਨਮਸਕਾਰ ਕਰਦਾ (ਹੋਇਆ ਇਹ ਦਾਨ ਮੰਗਦਾ ਹਾਂ ਕਿ ਆਪਦੇ ਚਰਣ ਕਮਲ) ਜੋ ਮੋਹ ਦਾ ਮੂਲ (ਅਗਜਾਨ) ਨਾਸ਼ ਕਰਨੇ (ਵਿਚ) ਤਕੜੇ ਹਨ, (ਅਤੇ ਜੋ) ਦੰਭਾਂ (ਰੂਪੀ) ਤਾਰਿਆਂ ਦੇ ਸਮੂਹ ਨੂੰ ਸੂਰਜ ਵਾਂਙੂ (ਲੋਪ ਕਰਨ ਵਿਚ ਸਮਰਥ ਹਨ ਅਤੇ) ਵਿਖਯ ਰੂਪੀ ਧੁੱਪ (ਦੇ ਸਾੜ) ਨੂੰ ਚੰਦ੍ਰਮਾਂ ਵਾਂਙੂ ਸੀਤਲ (ਕਰਨ ਵਾਲੇ ਹਨ)।

(ਅਤੇ ਜੋ) ਸਾਰੇ ਵਿਘਨਾਂ ਦੇ ਵਿਨਾਸ਼ ਕਰਨ ਵਾਲੇ (ਹਨ ਅਤੇ) ਆਪਣੇ ਦਾਸਾਂ ਨੂੰ ਬਰਕਤ ਦੇ ਕੇ ਆਨੰਦ ਦੇਣ ਵਾਲੇ ਹਨ (ਹਾਂ ਐਸੇ ਆਪਦੇ (ਚਰਣਾਂ ਕਮਲਾਂ (ਉਤੋਂ ਮੇਰਾ) ਮਨ ਭੌਰੇ (ਵਾਂਙੂ ਸਦਾ ਬਲਿਹਾਰ) ਹੋਵੇ।

ਸ੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

[1]ਸੁੰਦਰ। [2]ਵਧਦੇ। [3]ਜਗਤ ਪਤੀ। [†]ਪਾਠਾਂਤ੍ਰ-ਸ੍ਰੀ ਸਤਿਗੁਰ ਲੀਲਾ ਲਲਿਤ।

ਸਤਿਗੁਰ ਲੀਲਾ ਲਲਿਤ[1] ਇਉਂ[†],
ਕਰਤਿ ਬ੍ਰਿਧਤਿ[2] ਜਗ ਕੰਤ[3]।
ਪਰਫੁੱਲਤਿ ਕਲ ਫੂਲ ਸੋਂ, ਸ਼ੋਭਤਿ ਰਿਤੁ
ਬਸੰਤ ॥੨॥

ਦੋਹਰਾ:
ਸੁੰਦਰ ਮ੍ਰਿਦੁਲ[1] ਸਦਲ[2] ਤਰੁ ਰਾਜੀ[3]। — [1]ਕੋਮਲ। [2]ਪੱਤੀਆਂ ਸਮੇਤ। [3]ਬ੍ਰਿਛ ਸ਼ਸ਼ੋਭਤਿ ਹਨ।
ਬਰਨ[1] ਬਰਨ ਬਰ ਉਪਮਾ ਛਾਜੀ॥ — [1]ਰੰਗੋ ਰੰਗ ਦੀ।
ਜਨੁ[1] ਬਸੰਤ ਨਿਜ ਸੈਨ[2] ਸ਼ਿੰਗਾਰੀ। — [1]ਮਾਨੋ। [2]ਫੌਜਾ
ਜੀਤਨ ਜੇ ਬਿਰਹੀ[1] ਨਰ ਨਾਰੀ ॥੩॥ — [1]ਵਿਛੁੜੇ ਹੋਏ।
ਸਭਿ ਪਲਾਸ[1] ਤੇ ਪਾਤਿ ਨਿਪਾਤੀ[2]। — [1]ਛਿੱਛਰੇ। [2]ਪੱਤ੍ਰ ਟੁਟ ਗਏ ਹਨ।
ਫੂਲੈਂ ਫੂਲ ਲਾਲ ਭਲਿ ਭਾਂਤੀ।
ਮਨਹੁਂ ਸੁਭਟ[1] ਪਟ[2] ਰੰਗਨ ਰਾਂਗੇ[†]। — [1]ਸੁਰਮਿਆਂ ਨੇ। [2]ਕਪੜੇ। [†]ਕੇਸਰ ਪਾਗੇ-ਪਾਠਾਂਤ੍ਰ ਹੈ।
ਚਢੇ ਜੁੱਧ ਕਰਿ ਆਰਨ[1] ਬਾਗੇ[2] ॥੪॥ — [1]ਲਾਲ। [2]ਕਪੜੇ।
ਆਂਬ੍ਰ ਮੌਰ[1] ਪਿਖਿ ਆਨੰਦ ਜਾਸੁ। — [1]ਅੰਬਾਂ ਨੂੰ ਬੂਰ, ਅੰਬਾਂ ਦੇ ਫੁਲ।
ਕੂਕਤਿ ਕੋਕਿਲ[1] ਕਲਰਵ[2] ਤਾਸੁ। — [1]ਕੋਇਲ। [2]ਸੁੰਦਰ ਅਵਾਜ਼।
ਜਨੁ ਬਸੰਤ ਕੀ ਦੇਤਿ ਦੁਹਾਈ।
ਮਾਨਿਨਿ[1] ਦੇਸ਼ ਜਿ ਮਾਨ ਕਢਾਈ[2] ॥੫॥ — [1]ਪਤੀ ਦੋਸ਼ ਦੇਖਕੇ ਰੁੱਸੀ ਹੋਈ ਇਸਤ੍ਰੀ। [2]ਰੁੱਸੀਆਂ ਇਸਤ੍ਰੀਆਂ ਨੂੰ ਮਾਨ ਦੇ ਦੇਸ਼ ਵਿਚੋਂ ਕੱਢ ਰਹੀ ਹੈ।
ਪੁਸ਼ਪਨ ਕੀ ਮਕਰੰਦ[1] ਨਿਹਾਰੀ। — [1]ਫੁੱਲਾਂ ਦੇ ਰਸ।
ਤਿਹ ਪਰ ਮਧੁਕਰ[1] ਕਰਤਿ ਗੁੰਜਾਰੀ। — [1]ਭੌਰੇ।
ਜਨੁ ਬਸੰਤ ਨ੍ਰਿਪ[1] ਆਗੇ ਬੀਨਾ। — [1]ਰਾਜੇ ਦੇ।
ਗਾਇ ਬਜਾਵਹਿਂ ਗੁਨੀ ਪ੍ਰਬੀਨਾ ॥੬॥
ਲਲਿਤ[1] ਬਿਹੰਗ[2] ਬੋਲਿਹੀ ਬਾਨੀ। — [1]ਸੁੰਦਰ। [2]ਪੰਛੀ।
ਜਨੁ ਬੰਦੀਜਨ[1] ਕੀਰਤਿ ਗਾਨੀ। — [1]ਭਟਾਂ ਨੇ।
ਸੀਤਲ ਮੰਦ ਸੁਗੰਧਿ ਸਮੀਰਾ[1]। — [1]ਮਿੱਠੀ ਹਵਾ।
ਮਾਨਿਨਿ[20] ਬਿਰਹਿਨ[1] ਕਰਤਿ ਅਧੀਰਾ ॥੭॥ — [1]ਪਤੀ ਤੋਂ ਵਿਛੁੜੀ ਇਸਤ੍ਰੀ।
ਸ਼ੇਤ[1] ਸ਼ਜਾਮ[2] ਸ਼੍ਰੋਣਤ[3] ਪੁਨ ਪੀਤਾ[4]। — [1]ਚਿੱਟੇ। [2]ਕਾਲੇ। [3]ਲਾਲ। [4]ਪੀਲੇ।
ਬਿਗਸੇ ਕੁਸਮ ਨਵੀਨੀ[1] ਰੀਤਾ। — [1]ਨਵੀਂ।
ਤਰੁ ਸ਼ਾਖਾ ਪਰ ਮੰਜਰੀ[1] ਸੋਹੀ। — [1]ਮੁੰਜਰਾਂ।

ਮਨਹੁਂ ਧਰੀ ਕਲਗ਼ੀ ਮਨ ਮੋਹੀ ॥੮॥
ਅਸਬਿਧਿ ਜਹਿਂ ਬਨ ਬਡ ਛਬਿ ਧਾਰੀ।
ਬਿਚਰਤਿ[1] ਤਹਿਂ ਨਾਨਕ ਸੁਖਕਾਰੀ। [1]ਫਿਰਦੇ ਹਨ।
ਮਾਸ ਵਿਸਾਖ ਵਿਖੇ ਗੁਨ ਐਨਾ।
ਚਾਰਹਿਂ ਤਹਾਂ ਮਹਿਖਿ ਪੁਨ ਧੇਨਾ ॥੯॥
ਮ੍ਰਿਦੁਲ[1] ਹਰਿਤ[2] ਜੇ ਤ੍ਰਿਣਨ[3] ਨਵੀਨਾ। [1]ਕੂਲੇ। [2]ਸਾਵੇ। [3]ਘਾਹ।
ਦੇਖ ਚਰਾਵਹਿਂ ਦਾਨੀ ਦੀਨਾ[1]। [1]ਅਨਾਥਾਂ ਦੇ ਦਾਤੇ।
ਜਬ ਬਾਸੁਰ ਜੁਗ ਜਾਮ[1] ਬਿਤਜੋਤਾ[2]। [1]ਦੋ ਪਹਿਰ। [2]ਗੁਜਰਿਆ।
ਮਾਰਤੰਡ[1] ਕੀ ਚੰਡ[2] ਦਯੋਤਾ[3] ॥੧੦॥ [1]ਸੂਰਜ। [2]ਤਿੱਖੀ ਹੋਈ। [3]ਧੁੱਪ, ਤੱਪਸ਼।
ਸ਼੍ਰਮਤਿ[1] ਕਛੁਕ ਹੁਇ ਕਰਿ ਅਲਸਾਏ। [1]ਥੱਕੇ ਹੋਏ।
ਚਾਰਤਿ ਧੇਨੁ ਟਿਕੇ ਇਕ ਥਾਏਂ।
ਪਿਖ ਕਰਿ[1] ਬਰ ਤਰੁਵਰ ਕੀ ਛਾਇਆ। [1]ਦੇਖ ਕਰਕੇ।
ਸੈਨ ਕਰਨ ਹਿਤ ਚਿਤ ਬਿਰਮਾਇਆ[1] ॥੧੧॥ [1]ਕੀਤਾ।
ਮੰਦ ਸੁਗੰਧਿ ਸੀਤ ਬਹਿ ਪੌਨਾ।
ਮ੍ਰਿਦੁਲ ਸੁ ਦਲ ਲੇ ਕੀਨ ਬਿਛੌਨਾ।
ਤਾਂ ਪਰ ਬਸਤ੍ਰ[1] ਬਿਛਾਯੋ ਸ੍ਵੇਤਾ[2]। [1]ਕਪੜਾ। [2]ਚਿੱਟਾ।
ਪੌਢ ਰਹੇ ਪੁਨ ਕ੍ਰਿਪਾ ਨਿਕੇਤਾ ॥੧੨॥
ਭਏ ਨੀਂਦ ਵਸਿ ਮੁੰਦ੍ਰਿਤ ਲੋਚਨ[1]। [1]ਅੱਖਾਂ ਮੀਟਕੇ।
ਕਰੁਨਾ ਖਾਨ ਜਿ ਸੋਚ ਬਿਮੋਚਨ[1]। [1]ਚਿੰਤਾ ਦੇ ਨਾਸ਼ ਕਰਨ ਵਾਲੇ।
ਖਟ ਘਟਿਕਾ[1] ਜਬ ਸੋਤੇ ਬੀਤੀ[2]। [1]ਛੇ ਘੜੀਆਂ। [2]ਗੁਜਰੀ।
ਤਰੁਵਰ ਕੀ ਛਾਯਾ ਬਿਪਰੀਤੀ[1] ॥੧੩॥ [1]ਢਲ ਗਈ, ਪਰਛਾਵਾਂ ਢਲ ਗਿਆ।
ਪਸ਼ਚਮ ਦਿਸ਼ਾ[1] ਤਰਨਿ[2] ਬਹੁ ਜਾਵਾ। [1]ਲਹਿੰਦੇ ਦੀ ਤਰਫ। [2]ਸੂਰਜ।
ਮੁਖ ਪੰਕਜ ਪਰ ਆਤਪ[1] ਆਵਾ। [1]ਧੁੱਪ।
ਸ੍ਵੇਦੰ ਬਿੰਦੁ ਬੂੰਦ ਮਕਰੰਦਾ[1]†। [1]ਮੁੜ੍ਹਕੇ ਦੀਆਂ ਬੂੰਦਾਂ ਮਾਨੋਂ ਮਕਰੰਦ ਰਸ ਦੀਆਂ ਬੂੰਦਾਂ ਹਨ, ਜੋ ਕਮਲ ਪੱਤਿਆਂ ਤੇ (ਜਲ ਬੂੰਦਾਂ) ਵਾਂਙੂ ਫਬ ਰਹੀਆਂ ਹਨ। (ਅ) ਜਲ ਮਾਨੋਂ ਮਕਰੰਦ ਰਸ ਹੈ। †ਪਾਠਾਂਤ੍ਰ-ਸ੍ਵੇਦੰ ਬ੍ਰਿੰਦ ਬੂੰਦ ਮਕਰੰਦਾ।
ਰਾਜਤਿ ਜਿਵ ਪਾਂਤਨ ਅਰਬਿੰਦਾ[1] ॥੧੪॥ [1]ਕਵਲ ਦੇ ਪੱਤ੍ਰਾਂ ਉਪਰ।

ਕਿਧੋਂ ਚੰਦ੍ਰਮਾ ਮੰਡਲ ਮਾਂਹੀ।
ਕਿਨਕਾ ਸ੍ਰਵਤ[1] ਪਿਯੂਖ[2] ਸੁਹਾਹੀ॥ — [1]ਕਿਣਕੇ ਚੋ ਰਹੇ ਹੈਨ। [2]ਅੰਮ੍ਰਿਤ ਦੇ।
ਸ਼ੇਖਨਾਗ ਲਖਿ ਸ਼ੈਨ ਮਿਲਾਪੀ[1]। — [1]ਸੇਜਾ ਦੇ ਮੇਲੀ ਲਖਕੇ।
{ਸਰਪ ਛਾਇਆ}
-ਆਤਪ ਉਥਪਿਉਂ[1]- ਇਉਂ ਉਰ ਥਾਪੀ[2] ॥੧੫॥ — [1]ਮੈਂ ਧੁੱਪ ਹਟਾਵਾਂ। [2]ਮਿਥੀ।
ਸ੍ਵੇਤ ਵਰਨ ਗੋ ਦੁਗਧ[1] ਨਵੀਨਾ[2]। — [1]ਗਾਂ ਦੇ ਦੁੱਧ ਵਰਗਾ। [2]ਨਵਾਂ।
ਧਰਿ ਦੂਸਰ[1] ਤਨ ਆਵ ਪ੍ਰਬੀਨਾ। — [1]ਦੂਜਾ, ਹੋਰ।
ਸੁੰਦਰ ਸੁਖ ਮੰਦਰ ਕੋ ਦੇਖੀ।
ਕੀਨਿ ਬੰਦਨਾ ਪ੍ਰੀਤਿ ਬਿਸ਼ੇਖੀ ॥੧੬॥
ਬਹੁਰੋ ਤੀਨ ਪ੍ਰਦਛਨਾ ਦੀਨੀ।
ਸੀਸ ਦਿਸ਼ਾ ਨਿਜ ਇਸਥਿਤਿ ਕੀਨੀ।
ਹੇਤ ਛਾਉਂ ਕੇ[1] ਫਨ ਬਿਸਥਾਰਾ[2]। — [1]ਛਾਂ ਕਰਨ ਵਾਸਤੇ। [2]ਫਨ ਖਿਲਾਰਿਆ।
ਅਤਿ ਉੱਜਲ ਜਿਵ ਸੁਰਸਰਿ ਧਾਰਾ[1] ॥੧੭॥ — [1]ਗੰਗਾ ਦੀ ਧਾਰ ਵਰਗਾ ਉੱਜਲ।
ਊਚੋ ਫਨ ਅਸ ਸ਼ੋਭਾ ਪਾਈ।
ਕਿਧੋਂ[1] ਸਿੰਧੁ ਸੀ[2] ਸੈਨ[3] ਬਨਾਈ। — [1]ਮਾਨੋਂ। [2]ਸਮੁੰਦਰ ਵਰਗੀ। [3]ਸੇਜਾ।
ਸਭਿ ਸ਼ਰੀਰ ਪਰ ਜਿਸਕੀ ਛਾਯਾ।
ਜੜ ਸਾ[1] ਥਿਰ, ਨਹਿਂ ਨੈਕ[2] ਡੁਲਾਯਾ ॥੧੮॥ — [1]ਜੜ੍ਹ ਵਰਗਾ। [2]ਥੋੜਾ ਬੀ।
ਅਸ ਬਿਧਿ ਕਿੰਚਤ ਕਾਲ ਬਿਤੀਤਾ।
ਕੀਏ ਛਾਉਂ ਅਤਿ ਹਰਖਤਿ ਚੀਤਾ।
ਤਲਵੰਡੀ ਨ੍ਰਿਪ ਰਾਇ ਬੁਲਾਰੂ।
{ਰਾਇ ਬੁਲਾਰ}
ਸੋ ਸਸੈਨ[1] ਕਿਤ ਅਨਤ ਪਧਾਰੂ[2] ॥੧੯॥ — [1]ਸਮੇਤ ਫੌਜ ਦੇ। [2]ਹੋਰ ਥਾਂ ਗਿਆ ਸੀ।
ਤਿਹ ਵੇਲਾ ਤਹਿਂ ਚਲਿ ਕਰਿ ਆਵਾ।
ਜਿਹ ਕੋ ਜਾਗਜੋ ਭਾਗ ਸੁਹਾਵਾ।
ਅਨੀ[1] ਤੁਰੰਗਮ[2] ਸੰਗ ਸੁ ਰੰਗਾ। — [1]ਫੌਜ। [2]ਘੋੜੇ।
ਆਵਹਿ ਨਗਰਹਿ ਅੰਗ ਉਮੰਗਾ ॥੨੦॥
ਦੇਖਿ ਨਾਗ[1] ਕੋ ਕਿਯ ਅਨੁਮਾਨਾ। — [1]ਸੱਪ।

-ਉੱਜਲ ਪਟ ਆਤਪ ਤੇ ਤਾਨਾ।
ਤਰੁਵਰ ਕੀ ਛਾਯਾ ਬਰ ਤਜਾਗੀ।
ਪਟ ਓਟਨ[1] ਕਿਉਂ ਭਾ ਅਨੁਰਾਗੀ? - ॥੨੧॥ [1]ਤਾਣਕੇ।
ਅਸ ਵਿਚਾਰ ਕਰਤਜੋ ਢਿਗ[1] ਆਵਾ। [1]ਨਜੀਕ।
ਰਸਨਾ ਫਰਕਤਿ[1] ਮੁਖ ਦ੍ਰਿਸ਼ਟਾਵਾ[2]। [1]ਜੀਭ ਫਰਕਦੀ। [2]ਦਿਖੀਜਿਆ।
ਭੋਗੀ[1] ਲਖਿ ਵਡ ਭੋਗਾਕਾਰਾ[2]। [1]ਸੱਪ। [2]ਫਣ ਦਾ ਆਕਾਰ।
ਕਰਿ ਊਚੋ ਆਯੁਤ[1] ਬਿਸਤਾਰਾ ॥੨੨॥ [1]ਚੌੜਾ।
ਰਾਇ ਵਿਚਾਰਤਿ ਉਰ ਭਰਿਦਾਯਾ[1]। [1]ਕ੍ਰਿਪਾ।
-ਬਾਰਿਕ ਮਰਜੋ ਤ ਪੰਨਗ[1] ਖਾਯਾ। [1]ਸੱਪ ਨੇ।
ਜੇ ਜੀਵਤਿ, ਇਹੁ ਕੋ ਅਵਤਾਰੀ।
ਸਰਪ ਸ੍ਵੇਤ[1] ਜਹਿਂ ਸੇਵਾਕਾਰੀ- ॥੨੩॥ [1]ਚਿੱਟਾ।
ਹੇਰਨ ਹਿਤ ਭ੍ਰਿਤ[1] ਨਿਕਟ ਪਠਾਯਾ। [1]ਨੌਕਰ।
ਤਬ ਜੀਮਗ[1] ਪਾਤਾਲ ਸਿਧਾਯਾ[2]। [1]ਸੱਪ। [2]ਚਲਾ ਗਿਆ।
ਪੁਨ ਗਾ[1] ਤੋਰ ਤੁਰੰਗਮ[2] ਰਾਊ। [1]ਗਿਆ। [2]ਘੋੜਾ।
ਲਖ ਅਚਰਜ ਪੱਸਯਨ[1] ਚਿਤ ਚਾਊ ॥੨੪॥ [1]ਵੇਖਣ ਦਾ।
ਨਿਕਟ ਗਏ ਸੁਨਿ ਖਰਕਾ ਖੁਰ ਕੋ[1]। [1]ਖੁਰਾਂ ਦਾ ਖੜਕਾ।
ਤਨ ਸੁਚੇਤ ਭਾ ਬੇਦੀ ਬਰ ਕੋ।
ਲੋਚਨ[1] ਬਿਗਸੇ[2] ਦਲ ਪੁਸ਼ਕਰ ਸੇ[3]। [1]ਨੇਤ੍ਰ। [2]ਖੁੱਲ੍ਹੇ। [3]ਕਵਲ ਦੇ ਪੱਤੇ ਵਰਗੇ।
ਮੇਚਕ[1] ਤਾਰੈ[2] ਬਰ ਮਧੁਕਰ[3] ਸੇ ॥੨੫॥ [1]ਕਾਲੇ। [2]ਅੱਖਾਂ ਦੇ) ਤਾਰੇ (ਪੁਤਲੀਆਂ)। [3]ਭੌਰਿਆਂ ਜੇਹੇ।
ਢਿਗ ਅਰੂਢ[1] ਅਸ[2] ਹੇਰਜੋ ਰਾਈ[3]। [1]ਚੜ੍ਹਿਆ ਹੋਯਾ। [2]ਘੋੜੇ ਤੇ। [3]ਰਾਇ ਨੂੰ ਡਿੱਠਾ (ਗੁਰੂ ਜੀ ਨੇ)।
ਭੀਰ ਭਟਨ ਕੀ ਸੰਗਿ ਸੁਹਾਈ।
ਉਠਿ ਤਬ ਸਿਰ ਨਿਵਾਇ ਕਿਯ ਬੰਦਨ।
ਜੋ ਕਲਮਲ ਕਲਿਕਾਲ ਨਿਕੰਦਨ ॥੨੬॥
ਪੁਰਿਪਾਲਕ[1] ਦ੍ਰੁਤਿ[2] ਉਤਰ ਤਰੰਗਾ। [1]ਨਗਰੀ ਦੇ ਪਾਲਣਹਾਰ ਨੇ। [2]ਛੇਤੀ।
ਪਰਰੰਭਨ[1] ਗਰ[2] ਸੰਗ ਉਮੰਗਾ। [1]ਗਲਵਕੜੀ ਪਾਈ। [2]ਗਲ।

ਸਾਦਰ[1] ਸੋ ਨਿਜ ਭਰਿ ਕਰਿ ਕਨੀਆਂ[2]। [1]ਆਦਰ ਨਾਲ। [2]ਕਲਾਵਾ।
ਚੁਮਤਿ[1] ਮਸਤਕ ਖੁਸ਼ੀ ਸੁ ਘਨੀਆ ॥੨੭॥ [1]ਚੁੰਮਦਾ ਹੈ।
ਭਾ[1] ਅਧੀਨ ਮਨ ਕਰਿ ਬਹੁ ਭਾਊ। [1]ਹੋਇਆ।
ਜਾਨਜੋ-ਇਹ ਅਵਤਾਰ ਪ੍ਰਭਾਊ-।
ਬਹੁਰ ਨ ਮਨ ਕਬਿ ਕੀਨ ਡੁਲਾਊ।
ਥਿਰ ਕਰਿ ਸ਼ਰਧਾ ਤਾਂ ਦਿਨ ਰਾਊ ॥੨੮॥
ਪਰਮੇਸ਼ੁਰ ਸਮ ਜਾਨਿ ਸੁਜਾਨਾ।
ਮਨ ਕਰਿ ਬੰਦਹਿ† ਪਦ ਰਾਜਾਨਾ[1]। [1]ਰਾਜੇ ਨੇ। †ਪਾਠਾਂਤ੍ਰ-ਬੰਦੇ।
ਰੁਕਜੋ ਕੰਠ[1] ਪਰਿਪੂਰਨ ਪ੍ਰੇਮਾ। [1]ਗਲਾ।
ਬੋਲ ਨ ਸਕਜੋ ਉਚਿਤ[1] ਭਾ ਖੇਮਾ[2] ॥੨੯॥ [1]ਲਾਇਕ। [2]ਕਲਿਆਨ ਦੇ।
ਗਾ[1] ਤੁਰੰਗ ਚਢਿ ਪੁਲਕਤਿ[2] ਅੰਗਾ। [1]ਗਿਆ। [2]ਰੋਮ ਖੜੇ ਹੋਏ।
ਬੈਠਜੋ ਸਦਨਹਿ ਸੰਗ ਉਮੰਗਾ।
ਰਿਦੇ ਮਨੋਰਥ ਸਾਰ ਵਿਚਾਰੈ।
-ਇਹ ਮਮ ਭਵ ਬੰਧਨ ਨਿਰਵਾਰੈ[1] ॥੩੦॥ [1]ਮੇਰੇ ਸੰਸਾਰ ਦੇ ਬੰਧਨ ਦੂਰ ਕਰੇਗਾ।
ਹੋਇ ਤਰੁਨ ਜਬ ਤਜਿ ਲਰਕਾਈ।
ਕਰਿਹੋਂ ਤਬ ਮੈਂ ਬਿਨੈ ਵਡਾਈ[1]। [1]ਬੇਨਤੀ ਅਤੇ ਮਹਿੰਮਾ।
ਜੋਗਿਨ ਕੋ[1] ਦੁਰਲਭ ਹੈ ਜੋਊ। [1]ਜੋਗੀਆਂ ਨੂੰ।
ਦੇਹਿ ਪਰਮਪਦ ਮੁਝ ਕੋ ਸੋਊ ॥੩੧॥
ਪੂਰਬ ਭਾਗ[1] ਜਗਜੋ ਵਡ ਮੇਰਾ। [1]ਪਿਛਲਾ ਨਸੀਬ।
ਢਿਗ ਖੁਦਾਇ ਤਨ ਧਾਰਿ ਬਸੇਰਾ।
ਬੋਲਨ ਮਿਲਨੇ ਕੋ ਫਲ ਜਾਸੂ।
ਬੇਦ ਕਤੇਬ ਨ ਕਹਿ ਸਕਿ ਤਾਸੂ- ॥੩੨॥
ਭ੍ਰਿੱਤ ਭੇਜ ਕਾਲੂ ਬੁਲਵਾਜੋ।
ਕਰਿ ਆਦਰ ਨਿਜ ਨਿਕਟਿ ਬਿਠਾਯੋ।
'ਨਿਜ ਸੁਤ ਕੋ ਸੁਤ ਜਾਨੋ ਨਾਂਹੀ।
ਭਾ ਅਵਤਾਰ ਤੋਹਿ ਘਰ ਮਾਂਹੀ ॥੩੩॥

ਜਾਗਜੋ ਗਰੁਵ[1] ਭਾਗ ਜਗ ਤੇਰੋ[†]। — [1]ਭਾਰੀ। [†]ਗੌਰਵ ਭਾਗ ਜਗਜੋ ਜਗ ਤੇਰੋ-ਪਾਠਾਂਤ੍ਰ ਹੈ।
ਤਵ ਸਮਸਰ[1] ਕੋ ਔਰ ਨ ਹੇਰੋਂ। — [1]ਬਰੋਬਰ।
ਅਸਨ ਬਸਨ ਸਾਦਰ[1] ਸੋਂ ਦੀਜੈ। — [1]ਭੋਜਨ ਕਪੜੇ ਆਦਰ ਨਾਲ।
ਅਵਹੇਲਨ[1] ਨਹਿਂ ਤਿਨ ਕੋ ਕੀਜੈ ॥੩੪॥ — [1]ਨਿਰਾਦਰ।

ਤਾਤ ਜਾਨ ਦੁਰਬਚਨ[1] ਨ ਭਾਖੋ। — [1]ਮੰਦਾਵਾਕ।
ਪਰਮੇਸ਼ੁਰ ਸਮ ਸ਼ਰਧਾ ਰਾਖੋ।'
ਪੁਨ ਬੁਲਾਰ ਕਾਲੂ ਕੇ ਸਾਥਾ।
ਕਹੀ ਸਰਪ ਕੀ ਸਭਿ ਬਿਧਿ ਗਾਥਾ ॥੩੫॥

'ਆਤਪ[1] ਤਪਤਹਿ ਤੇ ਕਿਯ ਛਾਯਾ। — [1]ਧੁੱਪ।
ਹਮਹਿ ਹੇਰਿ ਨਿਜ[†] ਦੇਹਿ ਦੁਰਾਯਾ[1]।' — [1]ਛੁਪ ਗਿਆ। [†]ਪਾਠਾਂਤ੍ਰ-ਤਿਨ।
ਸੁਨਿਕਰਿ ਕਾਲੂ ਕਹਿਤਿ 'ਭਲਾ ਜੂ।
ਹੋਇ ਤ ਜਾਨੀ ਜਾਇ ਕਲਾ ਜੂ' ॥੩੬॥

ਅਸ ਕਹਿ ਗਯੋ ਅਸ਼ਰਧਾ ਧਾਰੀ।
ਮਾਯਾ ਮੋਹ ਪ੍ਰਬਲ ਜਿਹ ਭਾਰੀ।
ਤਜੋਂ ਸੁ ਕਰੇ ਜਜੋਂ ਪ੍ਰੇਰੈ ਨਜੰਤਾ[1]। — [1]ਪ੍ਰੇਰਕ।
ਜਿਉਂ ਜੰਤੀ[1] ਵਸਿ ਵਾਜਹਿ ਜੰਤਾ[2] ॥੩੭॥ — [1]ਵਜਾਉਣ ਵਾਲੇ ਦੇ। [2]ਵਾਜਾ।

ਦਾਰਨਾਰਿ[1] ਕੋ ਕਜਾ ਗੁਨ ਦੋਸ਼ੂ। — [1]ਕਾਠ ਦੀ ਪੁਤਲੀ।
ਤਿਹ ਪਰ ਕਜਾ ਪ੍ਰਸਾਦਿ[1] ਕਜਾ ਰੋਸੂ[2]। — [1]ਖੁਸ਼ੀ। [2]ਗੁੱਸਾ।
ਸ੍ਰੀ ਨਾਨਕ ਅਨੁਸਾਰੀ ਮਾਯਾ।
ਜਸ ਇੱਛਾ ਕਰਿਹੀ ਤਸ ਛਾਯਾ ॥੩੮॥

ਹਰਮ[1] ਆਇ ਉਰ ਹਰਖ ਸਮੇਤੂ। — [1]ਘਰ।
ਕਰਹਿ ਹੇਤ ਬੇਦੀ ਕੁਲ ਕੇਤੂ।
ਕਛੁ ਪ੍ਰਸੰਨਤਾ ਸੁਰਭੀ ਚਾਰੀ।
ਨ੍ਰਿਪ ਬੁਲਾਰ ਨੁਤਿ[1] ਬਹੁਰ ਉਚਾਰੀ ॥੩੯॥ — [1]ਉਸਤਤੀ।

ਯਾਂ ਤੇ ਕਰਤਿ ਦੁਲਾਰ ਬਿਸਾਲਾ।

ਸੀਤਲ ਲੋਚਨ ਦੇਖਿ ਕ੍ਰਿਪਾਲਾ।
ਤਾਂ ਦਿਨ ਤੇ ਤਲਵੰਡੀ ਪੁਰਿ ਮੈਂ।
ਮਹਿੰਮਾ ਕਰਤਿ ਭਏ ਘਰ ਘਰ ਮੈਂ ॥੪੦॥

ਕਹਹਿਂ ਪਰਸਪਰ[1] ਮਿਲਿ ਨਰ ਨਾਰੀ। — [1]ਆਪੋ ਵਿੱਚੀ।
ਸਰਪ ਛਾਉਂ ਨ੍ਰਿਪ ਨੈਣ† ਨਿਹਾਰੀ। — †ਪਾਠਾਂਤ੍ਰ-ਰਾਇ।
ਬਹੁ ਆਦਰ ਕਰਿ ਕੰਠ ਲਗਾਯੋ।
ਸਦਨ ਆਨਿ ਜਸ ਬਦਨ ਅਲਾਯੋ[1] ॥੪੧॥ — [1]ਮੁਖੋਂ ਕਿਹਾ।

ਕਲਾਵਾਨ ਕਾਲੂ ਸੁਤ ਕੋਈ।
ਪ੍ਰਗਟ ਨ ਹੋਤਿ ਅਪਨਪੌ[1] ਗੋਈ[2]। — [1]ਆਪਣਾ ਆਪ। [2]ਛਿਪਾ ਰੱਖਿਆ ਹੈ।
ਅਸ ਬਿਧਿ ਬੀਤੀ ਰੁੱਤਿ ਬਸੰਤਾ।
ਚਾਰਤਿ ਸੁਰਭੀ ਸ੍ਰੀ ਜਗਕੰਤਾ[1] ॥੪੨॥ — [1]ਜਗਤ ਦਾ ਪਤੀ।

ਪੁਨਿ ਗ੍ਰੀਖਮ[1] ਰਿਤੁ ਕੀਨੋ ਜੋਰਾ। — [1]ਗਰਮੀ ਦੀ ਰੁਤ-ਜੇਠ ਹਾੜ।

{ਗ੍ਰੀਖਮ-ਗਰਮੀ ਰੁੱਤ ਦਾ ਦ੍ਰਿਸ਼ਟਾਂਤ}

ਤਪਤਿ ਭਈ ਅਤਿਸ਼ੈ[1] ਚਹੁਂ ਓਰਾ। — [1]ਬਹੁਤ।
ਤਪਹਿ ਰਿਦਾ† ਜਿਵ ਮਤਸਰ ਧਾਰੀ[1]। — [1]ਈਰਖਾ ਵਾਲੇ ਦਾ। †ਏਥੇ ਗ੍ਰੀਖਮ ਰੁੱਤ ਦਾ ਵਰਣਨ ਕਰਦੇ ਹੋਏ ਭਾਈ ਸਾਹਿਬ ਨੇ ਵਿਚ ਪਰਮਾਰਥ ਦੇ ਸੁਹਣੇ ਕਟਾਖਸ਼ ਦੱਸੇ ਹਨ।
ਤਿਉਂ ਤਪ ਗਈ ਭੂਮਿਕਾ ਸਾਰੀ ॥੪੩॥

ਬਹਿਤਿ[1] ਜ਼ੋਰ ਸੋਂ ਤਪਤ ਸਮੀਰਾ। — [1]ਚਲਦੀ ਹੈ।
ਜੋ ਤਾਪਹਿ[1] ਨਰ ਨਾਰਿ[2] ਸਰੀਰਾ†। — [1]ਤਪਾਉਂਦੀ ਹੈ। [2]ਇਸਤ੍ਰੀ ਪੁਰਖ ਦੇ। †ਬਹੁਤ ਜ਼ੋਰ ਸੋਂ ਤਪਤ ਸਮੀਰਾ। ਜੋ ਤਾਪਹਿ ਤਪ ਤਾਪ ਸਮੀਰਾ-ਪਾਠਾਂਤ੍ਰ ਹੈ।
ਜਿਉਂ ਖਲ[1] ਉਚਰਹਿ ਬਚਨ ਕੁਵਾਲੀ[2]। — [1]ਮੂਰਖ। [2]ਮੰਦੇ।
ਰਿਦਾ ਤਪਾਇ ਦੇਤਿ ਰਿਸ ਨਾਲੀ[1]† ॥੪੪॥ — [1]ਗੁੱਸੇ ਨਾਲ। †ਦੁਖ ਵਾਲੀ-ਪਾਠਾਂਤ੍ਰ ਹੈ।

ਮਾਰਤੰਡ ਕੀ[1] ਚੰਡ[2] ਮਰੀਚਾ[3]। — [1]ਸੂਰਜ ਦੀਆਂ। [2]ਤਿੱਖੀਆਂ। [3]ਕਿਰਨਾਂ।
ਦੁਖੀ ਜੀਵ ਲਘੁ[1] ਤਾਲਨ[2] ਵੀਚਾ। — [1]ਛੋਟੇ। [2]ਤਲਾਵਾਂ।
ਜਿਉਂ ਜਗ ਭਗਤਿ ਹੀਨ ਹੈ ਪ੍ਰਾਨੀ।
ਜਨਮ ਮਰਨ ਮਹਿਂ ਨਿਤ ਦੁਖ ਖਾਨੀ ॥੪੫॥

ਸੂਕੇ ਜਲ ਕਰਦਮ[1] ਬਿਹਰਾਨੀ[2]। [1]ਚਿੱਕੜ। [2]ਵਜਾਕੁਲ।
ਜਨੁ ਪ੍ਰੇਮੀ ਉਰ ਸੀਖ[1] ਸਿਖਾਨੀ। [1]ਸਿੱਖਯਾ।
ਸਹਿਤ ਧੂਰ ਬਹੁ ਭ੍ਰਮਤਿ ਬਘੂਰੇ[1]। [1]ਵਾ ਵਰੋਲੇ।
ਜਿਉਂ ਮਤਿ[1] ਭ੍ਰਮਤਿ ਬਿਨਾ ਗੁਰ ਪੂਰੇ ॥੪੬॥ [1]ਬੁੱਧੀ।
ਮ੍ਰਿਗ ਤ੍ਰਿਸ਼ਨਾ ਕੋ ਹੇਰਹਿ ਨੀਰਾ।
ਦੌਰਤਿ ਮ੍ਰਿਗ ਨਹਿਂ ਪਾਵਹਿਂ ਧੀਰਾ[1]। [1]ਟਿਕਾਉ।
ਜਿਉਂ ਮਨ ਬਿਖ਼ਯ ਸੁਖਨ ਹਿਤ[1] ਧਾਈ[2]। [1]ਵਾਸਤੇ। [2]ਦੌੜਦਾ ਹੈ।
ਤ੍ਰਿਪਤਿ ਨ ਹੋਤਿ ਨ ਥਿਰਤਾ[1] ਪਾਈ ॥੪੭॥ [1]ਟਿਕਾਉ।
ਪਸੁ ਪੰਛੀ ਹੇਰਹਿਂ ਤਰੁ ਛਾਯਾ[1]। [1]ਦਰਖਤਾਂ ਦੀ ਛਾਂ।
ਬੈਸਹਿਂ ਤਪਤਹਿ ਤੇ ਸੁਖ ਪਾਯਾ।
ਬਹੁਤ ਜਗਤ ਦੁਖ ਤੇ ਜਗਜਾਸੀ।
ਜਿਉ ਮਿਲ ਸਤਿ ਸੰਗਤਿ ਸੁਖਰਾਸੀ ॥੪੮॥
ਭਾਵਹਿ ਬਹੁ ਸੀਤਲਤਾ[1] ਪਾਨੀ। [1]ਠੰਢਾ।
ਭਾਗ ਜਗੇ ਜਿਉਂ ਗੁਰੁ ਕੀ ਬਾਨੀ।
ਅਸ ਗ੍ਰੀਖਮ ਮਹਿਂ ਸ਼੍ਰੀ ਜਗਸਾਂਈ।
ਬਿਚਰਤਿ ਲੀਲਾ ਕਰਤਿ ਸੁਹਾਈ ॥੪੯॥
ਜਹਿਂ ਤਰੁਵਰ[1] ਛਾਯਾ ਰਮਣੀਕੀ[2]। [1]ਦਰਖਤਾਂ ਦੀ। [2]ਸੁੰਦਰ।
ਤਹਿਂ ਚਾਰਤਿ ਸੁਰਭੀ ਬਿਧਿ ਨੀਕੀ।
ਜਹਿਂ ਸੁੰਦਰ ਜਲ, ਸੀਤਲ ਸਾਲੀ।[1] [1]ਠੰਡਕ ਦਾ ਘਰ (ਅ) ਤੇ ਠੰਢੇ ਖੇਤ।
ਤਹਿਂ ਖੇਲਹਿਂ ਬਾਲਕ ਮਿਲਿ ਨਾਲੀ[1] ॥੫੦॥ [1]ਨਾਲ।
ਸਭਿ ਬਾਸੁਰ ਬਨ ਬੀਚ ਬਿਹਾਰੈਂ[1]। [1]ਫਿਰਦੇ ਰਹਿਣ।
ਆਵਹਿਂ ਰਜਨੀ[1] ਸਦਨ ਗੁਜਾਰੈਂ। [1]ਰਾਤੀਂ।
ਗੋਖੁਰ[1] ਧੂਰਿ ਬਦਨ[2] ਪਰ ਲਾਗਾ। [1]ਗਾਂਈਂ ਦੇ ਪੈਰਾਂ ਦੀ। [2]ਮੁਖ।
ਜਨੁ ਪੰਕਜ ਪਰ[1] ਸੁਭਤਿ ਪਰਾਗਾ[2] ॥੫੧॥ [1]ਮਾਨੋਂ ਕਵਲ ਫੁੱਲ ਪਰ। [2]ਫੁੱਲਾਂ ਦੀ ਧੂੜੀ।

ਅੰਕ[1] ਬਸਾਇ ਮਾਤ ਬਲ ਜਾਈ। [1]ਗੋਦੀ ਵਿਚ।
ਬਦਨ ਪੌਂਛ ਦੇਖਹਿ ਹਿਤ ਲਾਈ।
ਕਰਤਿ ਦੁਲਾਰ ਸੰਗ[1] ਪ੍ਰਿਯ ਬਾਨੀ। [1]ਪਜ਼ਾਰ ਨਾਲ।
'ਤਾਤ ਨ ਕੀਜੈ ਅਬ ਬਨ ਜਾਨੀ[1] ॥੫੨॥ [1]ਜੰਗਲ ਜਾਣਾ।
ਆਤਪ[1] ਲਗੀ ਅੰਕ[2] ਕੇ ਸੰਗਾ। [1]ਧੁੱਪ। [2]ਅੰਗਾਂ ਦੇ।
ਸ਼ੁਭ ਰੰਗਹਿ ਤੇ ਭਯੋ ਕੁਰੰਗਾ।
ਬਨ ਬਿਚਰਤਿ[1] ਭੇ ਦੁਰਬਲ[2] ਅੰਗਾ। [1]ਫਿਰਦਿਆਂ। [2]ਲਿੱਸੇ।
ਪੁਰ ਮਹਿਂ ਖੇਲਹੁ ਸੰਗ ਉਮੰਗਾ[1] ॥੫੩॥ [1]ਖੁਸ਼ੀ ਨਾਲ।
ਸਭਿ ਦਿਨ ਬਨ ਮਹਿਂ ਕਰਹੁ ਗੁਜਾਰਨ।
ਤਰਸਤਿ ਲੋਚਨ[1] ਦਰਸ਼ਨ ਕਾਰਨ। [1]ਅੱਖਾਂ।
ਜਾਵਹਿਂ ਦਾਸ ਜਿ ਸੁਰਭੀ ਚਾਰਨ†। †ਪਾਠਾਂਤ੍ਰ-ਜਾਹਿਂ ਦਾਸ ਨਿਜ ਸੁਰਭੀ ਚਾਰਨ।
ਤੁਮ ਘਰ ਰਹੀਏ ਬਿਰਹਿ ਬਿਦਾਰਨ' ॥੫੪॥
ਕਰਿ ਦੁਲਾਰ[1] ਬਹੁ, ਸੁਤ ਬੈਸਾਯੋ[2]। [1]ਲਾਡ ਲਡਾ ਕੇ। [2]ਬਿਠਾਇਆ।
ਚਲਿ ਤਤਕਾਲਹਿ ਕਾਲੂ ਆਯੋ।
ਪਤਿ ਸੋਂ ਕਹਤਿ 'ਏਕ ਹਮ ਤਾਤਾ[1]। [1]ਪੁੱਤਰ।
ਸੋ ਕੀਨੋ ਸੁਰਭੀ ਕੋ ਤ੍ਰਾਤਾ[1] ॥੫੫॥ [1]ਗਾਈਂ ਦਾ ਰਖਵਾਲਾ।
ਸਭਿ ਬਾਸੁਰ ਬਨ ਬੀਚ ਬਿਹਾਰੂ[1] ॥ [1]ਫਿਰਦਾ ਹੈ।
ਕੁਮਲਾਵਤਿ ਕਮਲਾਨਨ[1] ਚਾਰੂ[2]। [1]ਕੌਲ ਜਿਹਾ ਮੁਖੜਾ। [2]ਸੁੰਦਰ।
ਅਬ ਨ ਭੇਜੀਏ ਸੁਰਭੀ ਸੰਗਾ।
ਹੁਇਗੇ ਦੁਰਬਲ ਮ੍ਰਿਦੁਲ[1] ਸੁਅੰਗਾ' ॥੫੬॥ [1]ਕੂਲੇ।
ਜਬ ਦੰਪਤਿ[1] ਸਮਝੇ ਅਸ ਰੀਤੀ। [1]ਪਤੀ ਇਸਤ੍ਰੀ।
ਬਧੀ ਪੁੱਤ੍ਰ ਸੋਂ ਪਾਵਨ[1] ਪ੍ਰੀਤੀ। [1]ਪਵਿੱਤ੍ਰ।
ਬਹੁਰ ਨ ਬਨ ਮਹਿਂ ਪਠਵਨ[1] ਕੀਨਾ। [1]ਭੇਜਣਾ।
ਘਰ ਰਖਿ ਮਾਤ ਪਿਤਾ ਸੁਖ ਲੀਨਾ ॥੫੭॥

ਦੋਹਰਾ: [1]ਚਤੁਰ। [2]ਪ੍ਰਸਿੱਧ।
ਸੁਖ ਸਾਗਰ ਨਾਗਰ[1] ਗੁਰੂ, ਜਗਤ

ਉਜਾਗਰ[2] ਰੂਪ।
ਕਰਨੇ ਭਗਤਿ ਪ੍ਰਕਾਸ਼[1] ਕੋ, ਬ੍ਰਿੱਧਤਿ[2] [1]ਭਗਤੀ ਪ੍ਰਗਟ ਕਰਨੇ ਨੂੰ। [2]ਵਧਦੀ ਹੈ।
ਦੇਹਿ ਅਨੂਪ ॥੫੮॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਰਾਇ ਬੁਲਾਰ ਸ਼ਰਧਾ ਦੈਨ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਧਜਾਇ ॥੧੧॥

## ੧੨. [ਸਾਰਦਾ ਮੰਗਲ। ਖੇਤ ਬੀਜਣਾ। ਬ੍ਰਿੱਖ ਛਾਇਆ ਅਸਥਿਰ]

੧੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੩

{ਪਾਵਸ ਰੁੱਤ ਦਾ ਦ੍ਰਿਸ਼ਟਾਂਤ} ॥੨..॥
{ਬਿਰਖ ਛਾਯਾ ਅਸਥਿਰ} ॥੪੧॥
{ਰਾਇ ਬੁਲਾਰ ਦੀ ਕਾਲੂ ਜੀ ਨੂੰ ਤਾਕੀਦ} ॥੪੭॥

ਦੋਹਰਾ:

**ਸ਼੍ਰੀ ਚੰਡੀ ਖੰਡਨ ਦੁਸ਼ਟ ਭੁਜ ਦੰਡਨ ਬਰਬੰਡ।**

ਸ਼੍ਰੀ=ਸਰਸ੍ਵਤੀ ਦਾ ਇਕ ਨਾਮ ਹੈ (ਅ) ਸਤਿਕਾਰ ਦਾ ਇਕ ਪਦ। ਚੰਡੀ=ਚੰਡਿਕਾ। ਦੇਖੋ ਪਹਿਲੇ ਅਧ੍ਯਾਯ ਦੇ ਛੰਦ ੨ ਵਿਖੇ 'ਦੰਡਿਕਾ' ਪਦ। ਖੰਡਨ ਦੁਸ਼ਟ=ਦੁਸ਼ਟਾਂ ਦੇ ਖੰਡਨ ਵਾਲੀ। ਦੇਖੋ ਅਧ੍ਯਾਯ ੧ ਛੰਦ ੨ 'ਖਲਖੰਡਿਕਾ' ਪਦ ਦਾ ਅਰਥ। ਭੁਜ=ਬਾਹਾਂ। ਦੰਡਨ=ਡੰਡੇ ਵਾਂਙ ਮਜ਼ਬੂਤ। ਦੇਖੋ ਅਧ੍ਯਾਯ ੨ ਛੰ: ੧, 'ਭੁਜਦੰਡ' ਪਦ। ਬਰਬੰਡਿਕਾ=ਵਰ ਵੰਡਣ ਵਾਲੀ (ਅ) ਬਲਵੰਤ, ਬਲ ਵਾਲੀ ਦੇਖੋ ਅਧ੍ਯਾ: ੧ ਛੰਦ ੨, ਬਰਬੰਡਿਕਾ-ਤੇ ਅਧ੍ਯਾ: ੨ ਛੰਦ ੧ ਵਿਖੇ 'ਬਲਬੰਡ' ਪਦ।

**ਜਗ ਮੰਡਨ ਪਦ ਬੰਦਨਾ ਜਾਂ ਕੋ ਤੇਜ ਪ੍ਰਚੰਡ ॥੧॥**

ਮੰਡਨ=ਦੇਖੋ ਅਧ੍ਯਾ: ੧ ਛੰਦ ੨ ਵਿਖੇ 'ਮੰਡਿਕਾ' ਪਦ ਤੇ ਅਧ੍ਯਾ: ੨ ਛੰ: ੧ ਵਿਖੇ 'ਮੰਡਨ ਭਾ' ਪਦ। ਪਦਬੰਦਨਾ=ਪੈਰਾਂ ਤੇ ਨਮਸਕਾਰ। (ਅ) (ਜਗਤ ਵਿਚ) ਕਵਿਤਾ ਦੀ ਰਚਨਾ ਕਰਾਉਣ ਵਾਲੀ। ਪ੍ਰਚੰਡ=ਬਹੁਤ ਅਸਹਿ, ਝੱਲਿਆ ਨਾ ਸੱਕਣ ਵਾਲਾ।

ਅਰਥ:

ਮਜ਼ਬੂਤ ਬਾਹਾਂ ਵਾਲੀ, ਦੁਸ਼ਟਾਂ ਦੇ ਨਾਸ਼ ਕਰਨ ਵਾਲੀ, ਜਿਸ ਦਾ ਤੇਜ ਝੱਲਿਆ ਨਹੀਂ ਜਾਂਦਾ, (ਐਸੀ) ਚੰਡਿਕਾ ਸਰਸ੍ਵਤੀ (ਜੋ) ਵਰਾਂ ਦੇ ਦੇਣ ਵਾਲੀ (ਤੇ) ਜਗਤ ਨੂੰ ਸੰਵਾਰਣ ਵਾਲੀ ਹੈ (ਦੇ) ਚਰਨਾਂ (ਤੇ ਮੇਰੀ) ਨਮਸਕਾਰ (ਹੋਵੇ)।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

| | |
|---|---|
| ਕਹਿ ਬਾਲਾ ਸ਼੍ਰੀ ਅੰਗਦ ਗੁਰੁ ਜੀ। | |
| ਸੁਨਹੁ ਕਥਾ ਨਾਸ਼ਕ ਤ੍ਰੈਜੁਰ[1] ਕੀ। | [1]ਤਿੰਨਾਂ ਤਾਪਾਂ ਦੇ ਨਾਸ਼ ਕਰਨ ਵਾਲੀ। |
| ਬਹੁਰੋ ਰਿਤੁ ਪਾਵਸ[1] ਸ਼ੁਭ ਆਈ। | [1]ਬਰਸਾਤ, -ਭਾਦ੍ਰੋਂ। |
| ਗਗਨ[1] ਬੀਚ ਬਾਦਰ[2] ਦ੍ਰਿਸ਼ਟਾਈ[3] ॥੨॥ | [1]ਅਕਾਸ਼। [2]ਬੱਦਲ। [3]ਦਿਖੀਣ ਲਗੇ |
| ਭਾਗ ਜਗੇ ਪੂਰਬ[1] ਜੱਗਜਾਸੀ। | [1]ਪਿਛਲੇ। |
| ਜਿਉਂ ਤਨ ਧਰਤਿ[1] ਸੰਤ ਸੁਖਰਾਸੀ। | [1]ਸਰੀਰ ਧਾਰਦੇ ਹਨ। |
| ਚਢੀ[1] ਘਟਾ ਕਾਲੀ[2] ਜਿਵ ਕਾਲੀ[3]। | [1]ਚੜ੍ਹੀ। [2]ਕਾਲੇ ਬੱਦਲਾਂ ਦੀ ਘਟਾ। [3]ਕਾਲਕਾ ਦੇਵੀ। |
| ਪਰਨੋ ਬੱਜ੍ਰ[1] ਬਜਾਵਤਿ ਤਾਲੀ[2] ॥੩॥ | [1]ਬਿਜਲੀ ਦਾ ਪੈਣਾ। [2]ਮਾਨੋਂ ਤਾੜੀ ਮਾਰਦੀ ਹੈ। |
| ਸਾਸਨਪਾਕ[1] ਸਰਾਸਨ[2] ਜੋਊ। | [1]ਇੰਦਰ ਦਾ। [2]ਧਨੁਖ। |
| ਬਾਂਕੀ[1] ਭ੍ਰਿਕੁਟੀ[2] ਲਖਿਯਤਿ[3] ਸੋਊ। | [1]ਟੇਢੇ। [2]ਭ੍ਰਵੱਟੇ। [3]ਜਾਣੀਦੇ ਹਨ। |
| ਅਤਿ ਕਰਕਨ[1] ਜਿਹ ਕੀ ਕਲਿਕਾਰੀ[2]। | [1]ਕੜਕਨਾ। [2]ਚੀਕ। |

| | |
|---|---|
| ਡਰਤਿ ਅਸੁਰ[1] ਸੇ ਮੇਚਕ ਬਜਾਰੀ[2] ॥੪॥ | [1]ਦੈਂਤ। [2]ਕਾਲੇ ਸੱਪ। |
| ਹੋਤਿ ਘੋਖ[1] ਜਿਹ ਗਰਜ[2] ਸੁਹਾਵਤਿ[†]। | [1]ਧੁਨੀ। [2]ਗੱਜਣਾ। [†]ਪਾਠਾਂਤ੍ਰ-ਸੁਨਾਵਤਿ। |
| ਅਮਰ[1] ਮਯੂਰ[2] ਹਰਖ ਉਪਜਾਵਤਿ। | [1]ਦੇਵਤੇ (ਰੂਪ)। [2]ਮੋਰ। |
| ਚੰਚਲ ਜੋ ਚੰਚਲਾ[1] ਚਮਕਾਵਤਿ[2]। | [1]ਬਿਜਲੀ। [2]ਚਮਕਦੀ ਹੈ। |
| ਪਾਨ[1] ਕ੍ਰਿਪਾਨਹਿ ਲਏ ਨਚਾਵਤਿ ॥੫॥ | [1]ਹੱਥ। |
| ਦੰਤ[1] ਪੰਕਤੀ ਸ਼ੁਭਤਿ ਬਲਾਕਾ[2]। | [1]ਦੰਦਾਂ ਦੀ। [2]ਉਡਦੇ) ਬਗਲਿਆਂ ਦੀ ਪੰਕਤੀ। |
| ਸ਼ਯਾਮ[1] ਸਰੂਪ ਬਨਯੋ ਅਸ ਤਾਂਕਾ। | [1]ਕਾਲਾ। |
| ਮਿਲਿ ਦਾਦੁਰ[1] ਬਹੁ ਸ਼ਬਦ ਪੁਕਾਰਾ। | [1]ਡਡੂ। |
| ਮਨਹੁਂ ਪਢਤਿ ਬਾਲਿਕ ਚਟਸਾਰਾ[1] ॥੬॥ | [1]ਪਾਠਸ਼ਾਲਾ ਵਿਚ। |
| ਜਰ ਤੇ ਜਰ ਗਯੋ[1] ਜੂਹ[2] ਜਵਾਸਾ[3]। | [1]ਜੜਾਂ ਤੋਂ ਸੜ ਗਿਆ। [2]ਸਮੂਹ। [3]ਜਵਾਹਾਂ। |
| ਜਿਉਂ ਹਰਿ ਭਜਨ ਹੋਤਿ ਅਘ ਨਾਸ਼ਾ। | |
| ਮਿਲਿ ਸਰਿਤਾ[1] ਸੋ ਜੇ ਲਘੁ ਨਾਲਾ[2]। | [1]ਨਦੀਆਂ। [2]ਛੋਟੇ ਨਾਲੇ। |
| ਸਿੰਧੁ[1] ਸਰੂਪ ਭਏ ਤਿਹ ਕਾਲਾ ॥੭॥ | [1]ਸਮੁੰਦਰ। |
| ਬ੍ਰਹਮ ਗਯਾਨ ਤੇ[1] ਜੈਸ[2] ਮੁਮੋਖੂ[3]। | [1]ਹੋਣ ਤੇ। [2]ਜੈਸੇ। [3]ਮੁਕਤੀ ਦੀ ਇੱਛਾ ਵਾਲੇ। |
| ਬ੍ਰਹਮ ਰੂਪ ਹੋਵਤਿ ਬਿਨ ਦੋਖੂ[†]। | [†]ਬ੍ਰਹਮ ਸਰੂਪ ਹੋਤ ਬਿਨ ਦੋਖੂ-ਪਾਠਾਂਤ੍ਰ ਹੈ। |
| ਤਜਿ ਮ੍ਰਯਾਦ[1] ਉਛਰੇ[2] ਲਘੁ ਤਾਲਾ[3]। | [1]ਹੱਦਾਂ ਟੱਪਕੇ। [2]ਉਛਲੇ। [3]ਛੋਟੇ ਤਾਲਾਬ। |
| ਜਿਉਂ ਸ਼੍ਰੀ[1] ਮਦ ਤੇ[2] ਨੀਚ ਕੁਚਾਲਾ ॥੮॥ | [1]ਮਾਯਾ ਦੇ। [2]ਹੰਕਾਰ ਨਾਲ। |
| ਉਡਤਿ ਧੂਰ ਜੋ ਸਗਲ ਬਿਲਾਨੀ[1]। | [1]ਛਿਪ ਗਈ। |
| ਜਿਉਂ ਸਤਿਗੁਰ ਮਿਲ ਕੁਮਤਿ ਨਸਾਨੀ[1]। | [1]ਖੋਟੀ ਬੁਧੀ ਨਸ ਜਾਂਦੀ ਹੈ। |
| ਪੰਥੀ[1] ਚਲਤਿ ਧਾਮ[2] ਬਿਸਰਾਮੇ[3]। | [1]ਰਾਹੀ। [2]ਘਰ। [3]ਟਿਕ ਗਏ। |
| ਜਿਉਂ ਮਨ ਥਿਰੁ ਸਿਮਰਤਿ ਹਰਿਨਾਮੇ ॥੯॥ | |
| ਜਿਉਂ ਲੀਲਾ ਕੀਨੀ ਰਿਤੁ ਬਰਖਾ। | |
| ਤਿਉ ਮੈਂ ਕਹਿਹੋਂ ਸੁਨਹੁ ਸੁ ਹਰਖਾ। | |
| ਏਕ ਦਿਵਸ ਕਾਲੂ ਲੇ ਅੰਕਾ। | |
| ਕਰਿ ਦੁਲਾਰ ਪਿਖਿ ਬਦਨ ਮਯੰਕਾ[1] ॥੧੦॥ | [1]ਮੁਖ ਰੂਪੀ ਚੰਦ੍ਰਮਾਂ। |

ਬਚਨ ਕਹਤਿ 'ਸੁਤ! ਤੂੰ ਭਾ[1] ਸਜਾਨਾ। [1]ਹੋਇਆ ਹੈਂ।
ਅਬ ਨ ਕਰਤਿ ਗੋ ਸੰਗ[1] ਬਨ ਜਾਨਾ। [1]ਗਾਂਈਆਂ ਨਾਲ।
ਉਭੈ ਬ੍ਰਿਖਭ[1] ਨਿਜ ਅਉਛਕ[2] ਮਾਹੀ। [1]ਦੋ ਬੈਲ। [2]ਵੱਗ।
ਲੇਹੁ ਨਿਕਾਸ ਤਰੁਨ[1] ਜੋ ਆਹੀ ॥੧੧॥ [1]ਜੁਵਾਨ।
ਲਾਂਗੁਲ[1] ਸੰਗ ਬਹੁਰ ਕਰਿ ਕਾਮਾ[2]। [1]ਹਲ। [2]ਨੌਕਰ ਲੈ ਕੇ (ਅ) ਕੰਮ ਕਰੋ।
ਬੀਜ[1] ਸੁ ਲੈਹੁ[†] ਸਵਾ ਮਨ ਧਾਮਾ[2]। [1]ਬੀਉ। [2]ਘਰ ਤੋਂ। [†]ਬੀਰਜ ਲੇਹੁ-ਪਾਠਾਂਤ੍ਰ ਹੈ।
ਜਾਇ ਰਾਹੀਏ[1] ਖੇਤ ਨਿਰਾਲਾ। [1]ਬੀਜੀਏ।
ਕਰਹੁ ਨੀਰ ਸੋਂ ਤਿਹ ਪ੍ਰਤਿਪਾਲਾ ॥੧੨॥
ਮ੍ਰਿਗ[1] ਪਸ਼ੂਅਨ ਕੇ ਹੁਇ ਰਖਵਾਰੇ। [1]ਹਰਨਾਂ ਤੇ।
ਕ੍ਰਿਖਿ[1] ਪਕਾਇ ਕੀਜੈ ਖਲਵਾਰੇ[2]। [1]ਖੇਤੀ। [2]ਖਲਿਹਾਨ।
ਜੇ ਅੰਨ ਆਨਹੁ ਬਹੁ ਇਕ ਬਾਰੀ।
ਰਖ ਦੇਵੋਂ ਕਾਮੇਂ ਦੁਇ ਚਾਰੀ ॥੧੩॥
ਅਸਬਿਧਿ ਕੀ ਕ੍ਰਿਤਿ ਕਰਹੁ ਨਿਬਾਹੀ।
ਅਤੁਟ ਹੋਇ ਸਭਿ ਕਿਛ ਘਰ ਮਾਹੀ।'
ਸ੍ਰੀ ਨਾਨਕ ਸੁਨਿ ਕਰਿ ਪਿਤ ਬਾਨੀ।
ਜੋ ਧਨ ਤ੍ਰਿਸ਼ਨਾ ਮਹਿਂ ਲਪਟਾਨੀ ॥੧੪॥
'ਸੁਨਹੁ ਪਿਤਾ ਜੀ! ਆਇਸੁ ਜੈਸੀ।
ਕਹਹੁ ਆਪ ਹੌਂ ਕਰਿਹੌਂ ਤੈਸੀ।'
ਤਬ ਕਾਲੂ ਦਿਯ ਬੀਜ ਤੁਲਾਯਾ।
ਇਕ ਕਾਮਾ ਸੁਤ ਸੰਗ ਰਲਾਯਾ ॥੧੫॥
ਲਾਂਗੁਲ ਬੀਜ ਲਏ[1] ਕਰ ਦੋਊ। [1]ਲੈ ਕੇ।
ਵਾਹੁਣ ਗਏ ਭੂਮਿਕਾ ਸੋਊ।
ਕਹੂੰ ਕਹੂੰ ਕਾਢਜੋ ਸੀਆਰਾ[1]। [1]ਸੀਆਂ, ਸਿਆੜ।
ਜਿਤੋ ਬੀਜ ਦਿਯ ਸਭਿ ਬਿਸਤਾਰਾ[1] ॥੧੬॥ [1]ਖਲੇਰ ਦਿਤਾ।
ਭਈ ਸੰਝ[1] ਆਏ ਨਿਜ ਸਦਨਾ। [1]ਸੰਧਜਾ ਪਈ ਤੇ।
ਕਾਲੂ ਪਰਫੁੱਲਤਿ ਪਿਖਿ ਬਦਨਾ।
ਸ੍ਰੀ ਗੁਰੂ ਕਰ ਮਹਿਂ ਬਰਕਤ ਭਾਰੀ।

ਕਿਹ ਮਹਿਂ ਸ਼ਕਤਿ ਸੁ ਕਰਹਿ ਉਚਾਰੀ ॥੧੭॥
ਦਿਵਸ ਤੀਸਰੇ ਭੀ ਸਬਜ਼ਾਈ[1]। — [1]ਹਰਿਆਵਲ।
ਜਨੁ[1] ਅਵਿਨੀ[2] ਨਿਜ ਅਨਦ ਜਨਾਈ। — [1]ਮਾਨੋਂ। [2]ਪ੍ਰਿਥਵੀ।
ਕਾਲੂ ਜਾਇ ਕ੍ਰਿਖੀ[1] ਜਬ ਦੇਖੀ। — [1]ਖੇਤੀ।
ਸਘਨ[1] ਉਗੀ, ਭਾ ਮੋਦ[2] ਵਿਸੇਖੀ ॥੧੮॥ — [1]ਸੰਘਣੀ। [2]ਖੁਸ਼ੀ ਹੋਯਾ।
-ਹੋਇ ਤਾਤ ਮਮ ਵਡ ਕ੍ਰਿਖਿਕਾਰਾ[1]। — [1]ਖੇਤੀ ਕਰਨ ਵਾਲਾ।
ਦਿਉਂ ਬਸਾਇ ਇਕ ਗ੍ਰਾਮ ਨਿਰਾਰਾ-।
ਨਿਪਜਾਵਨ[1] ਧਨ ਅਨਿਕ ਬਿਧਿਨ ਸੋਂ। — [1]ਪੈਦਾ ਕਰਨਾ।
ਅਯੋ ਕਰਤਿ ਚਿਤਵਨ ਨਿਜ ਮਨਸੋਂ ॥੧੯॥
ਸ੍ਰੀ ਗੁਰੁ ਨਾਨਕ ਰਿਦੇ ਵਿਚਾਰੀ।
-ਧਨ ਤ੍ਰਿਸ਼ਨਾ ਦਿਨ ਪ੍ਰਤਿ[1] ਪਿਤ ਭਾਰੀ। — [1]ਹਰ ਰੋਜ।
ਯਾਂ ਤੇ ਅਬ ਹੀ ਬਨਹਿ ਨਿਬੇਰੋ।
ਧਨ ਖਟਣੇ ਕੋ ਮਿਟਵੈ ਝੇਰੋ- ॥੨੦॥
ਬੈਸੇ ਬਹੁਰ ਖੇਤ ਰਖਵਾਰੀ।
ਬਰਜਹਿਂ ਕਿਸ ਨ ਚਰਹਿਂ ਪਸੁ ਝਾਰੀ[1]। — [1]ਸਾਰੇ ਪਸ਼ੂ।
ਰਾਸ਼ਭ ਬੜਵਾਗੋ ਮ੍ਰਿਗ ਬ੍ਰਿੰਦਾ[1]। — [1]ਗਧੇ, ਘੋੜੇ, ਗਾਈਂ, ਹਰਨ ਆਦਿ ਸਾਰੇ (ਪਸ਼ੂ)।
ਚਰਤਿ ਖੇਤ, ਰਹਿਂ ਬੈਸ ਅਨੰਦਾ ॥੨੧॥
ਦਿਨ ਦੋਇਕ ਮਹਿਂ ਦੀਨਿ ਨਬੇਰੀ।
ਇਕ ਨ ਬੂਟ ਜਹਿਂ ਸਘਨ ਘਨੇਰੀ।
ਕਾਲੂ ਗਯੋ ਬਿਲੋਕਨ ਖੇਤੁ।
ਢਿਗ ਬੈਠੇ ਬੇਦੀ ਕੁਲ ਕੇਤੂ ॥੨੨॥
ਫਿਰੈਂ ਕਿਦਾਰ[2] ਮੱਧ ਪਸੁ ਬ੍ਰਿੰਦਾ।
ਕਿਸੈ ਨ ਬਰਜੈਂ ਆਨੰਦ ਕੰਦਾ।
ਅਸ ਬਿਧਿ ਦੇਖਿ ਕ੍ਰੋਧ ਭਾ[1] ਕਾਲੂ। — [1]ਗੁੱਸਾ ਆਇਆ।
ਮੁਖ ਬੋਲਤਿ ਦੁਰਬਚਨ[1] ਬਿਸਾਲੂ ॥੨੩॥ — [1]ਕੁਵਚਨ।

| | |
|---|---|
| 'ਮੰਦ ਭਾਗ[1] ਮੈਂ ਅਪਨ ਨਿਹਾਰਾ[2]। | [1]ਭੈੜੀ ਕਿਸਮਤ। [2]ਵੇਖਦਾ ਹਾਂ। |
| ਤੂੰ ਸੁਤ ਜਨਮਜੋ ਸਦਨ ਉਜਾਰਾ[1]। | [1]ਘਰ ਉਜਾੜੂ। |
| ਆਰਬਲਾ ਲਘੁ[1] ਮਹਿਂ ਤਵ ਚਾਲੀ। | [1]ਛੋਟੀ। |
| ਵਸਤੁ ਖੋਇ ਕਿਯ ਆਲਯ ਖਾਲੀ ॥੨੪॥ | |
| ਉਚਿਤ[1] ਕਮਾਵਨ ਅਬ ਭੀ ਬੈਸਾ[2]। | [1]ਲਾਇਕ। [2]ਉਮਰ ਹੋਈ ਹੈ। |
| ਕਰਨ ਕੁਕਾਜ[1] ਲਗੇ ਪੁਨ ਐਸਾ। | [1]ਮਾੜਾ ਕੰਮ। |
| ਮੁਝ ਪਸ਼ਚਾਤ[1] ਖਾਹਿਂ ਕ੍ਰਿਤ ਕਰਿ ਕੋ[2]। | [1]ਮੇਰੇ ਪਿੱਛੋਂ। [2]ਕੇਹੜੀ। |
| ਰਲੇਂ ਫਕੀਰਨ ਸੋ ਤਜਿ ਘਰ ਕੋ' ॥੨੫॥ | |
| ਹੇਰਿ ਹੇਰਿ ਕਹਿ ਵਾਕ ਕਠੋਰਾ। | |
| ਲਖਿ ਕੁਚਾਲ ਕੋ ਰੋਸ ਨ ਥੋਰਾ। | |
| 'ਤੁਝ ਜਨਮੇ ਤੇ ਕੋ ਗੁਣ ਮੋਹੀ। | |
| ਯਾਂ ਤੇ ਭਲੋ ਰਹਤਿ ਮੈਂ ਯੋ ਹੀ[1] ॥੨੬॥ | [1]ਐਵੇਂ ਹੀ, ਸੁਤਹੀਨ। |
| ਇਕ ਸਪੂਤ ਬਹੁ ਦਰਬ ਕਮਾਵਹਿਂ[1]। | [1]ਇਕ ਐਸੇ ਪੁੱਤ੍ਰ ਹੁੰਦੇ ਹਨ ਜੋ ਬੜਾ ਧਨ ਕਮਾਉਂਦੇ ਹਨ। |
| ਤੂੰ ਅਸ ਭਾ ਜੋ ਬਾਦ[1] ਗਵਾਵਹਿਂ।' | [1]ਬਿਰਥਾ। |
| ਜਾਇ ਨਗਰ ਪੁਨ ਦਿਜਬਰ ਸਦਨਾ[1]। | [1]ਬ੍ਰਾਹਮਣ ਦੇ ਘਰ। |
| ਉਪਾਲੰਭ[1] ਕੇ ਕਹਿ ਬਚ ਬਦਨਾ[2] ॥੨੭॥ | [1]ਉਲਾਂਭੇ ਦੇ। [2]ਮੁਖ ਤੋਂ। |
| 'ਬੇਦ ਪੁਰਾਣ ਸਭੇ ਤੁਮ ਝੂਠੇ। | |
| ਸੂਧੇ ਕਹਉ ਹੋਤਿ ਹੈਂ ਪੂਠੇ। | |
| ਕਿਧੋਂ[1] ਨ ਤੁਮ ਤੇ ਜਾਤ ਬਿਚਾਰੇ। | [1]ਜਾਂ। |
| ਕਿਧੋਂ ਹਰਖ ਹਿਤ ਪਾਜ ਉਚਾਰੇ[1†] ॥੨੮॥ | [1]ਝੂਠ ਬੋਲ ਦਿੰਦੇ ਹੋ। [†]ਹਮਾਰੇ-ਪਾਠਾਂਤ੍ਰ ਹੈ। |
| ਭਲੀ ਛਤਰ ਕੀ ਦੀਨਿ ਵਡਾਈ। | |
| ਪੂਰਬ ਐਸ਼੍ਵਰਯ ਜਾਸ ਘਟਾਈ। | |
| ਅਬ ਬੀਜਜੋ ਸਭਿ ਖੇਤ ਨਿਪਾਤੂ[1]। | [1]ਨਾਸ਼ ਕਰ ਦਿੱਤਾ। |
| ਪਸੁ ਚਰਵਾਇ, ਨ ਕੀਨੀ ਤ੍ਰਾਤੂ[1] ॥੨੯॥ | [1]ਰਖਵਾਲੀ ਨਾ ਕੀਤੀ। |
| ਜਬ ਕੋ ਜਨਮਜੋ ਇਨ ਸੁਧ[1] ਲੀਨੀ। | [1]ਹੋਸ਼ ਪਕੜੀ। |

ਧਨ ਖੱਟਨ ਕੀ ਕ੍ਰਿੱਤ ਨ ਕੀਨੀ।
ਖੋਯੋ ਸੰਚਯੋ ਪੂਰਬ ਮੇਰੋ[1]। [1]ਪਿਛਲਾ ਮੇਰਾ ਕੱਠਾ ਕੀਤਾ ਹੋਯਾ।
ਯਾਂ ਤੇ ਬਿਫਲ[1] ਭਯੋ ਬਚ ਤੇਰੋ' ॥੩੦॥ [1]ਬਿਰਥਾ।
ਬੋਲਯੋ ਬਚਨ ਬਿੱਪ੍ਰ[1] ਪਰਬੀਨਾ। [1]ਬ੍ਰਾਹਮਣ।
ਜਿਹ ਮਨ ਸ਼੍ਰੀ ਨਾਨਕ ਜਸ ਲੀਨਾ।
'ਸੁਨਿ ਕਾਲੂ! ਤੂ ਮੂਲਹੁ ਭੂਲਾ[1]। [1]ਮੁੱਢੋਂ ਹੀ ਘੁੱਥਾ ਹੈਂ।
ਸੁਤ ਸੁਸ਼ੀਲ ਤੇ ਨਿਤ ਪ੍ਰਤਿਕੂਲਾ[1] ॥੩੧॥ [1]ਉਲਟ।
ਬਾਰ ਬਾਰ ਮੈਂ ਤੁਝ ਸਮਝਾਯੋ।
ਜਗਤ ਉਧਾਰਨ ਹਿਤ ਇਹ ਆਯੋ।
ਭਗਵਤ ਗੀਤਾ ਸਾਰ ਵਿਚਾਰਾ।
ਕਰੈ ਪਢੇ ਬਿਨ ਸ਼ਬਦ ਉਚਾਰਾ ॥੩੨॥
ਜਿਨ ਮੋ ਕੋ ਸ਼ੁਭ ਦੀਨੋ ਗਜਾਨਾ।
ਜਿਹ ਬਚ ਸੁਨ ਮਮ ਮਨ ਠਹਿਰਾਨਾ।
ਲੋਕ ਉਧਾਰਨ ਕਰਹਿ ਅਨੇਕੂ।
ਜਪਹਿ ਜਾਪ ਜੋ, ਪਾਇ ਬਿਬੇਕੂ ॥੩੩॥
ਮੁਝ ਕੋ ਦੀਸਤਿ ਬਿਸ਼ਨੁ ਸਮਾਨਾ।
ਕਲਾਵਾਨ ਸਭਿ ਸ਼ੁਭ ਗੁਣਖਾਨਾ।'
ਬਿੱਪ੍ਰ ਬਚਨ ਸੁਨਿ ਕਰਿ ਤਬ ਕਾਲੂ।
ਸਦਨਹਿ ਆਯੋ ਰੋਸ ਬਿਸਾਲੂ[1] ॥੩੪॥ [1]ਬੜੇ ਗੁੱਸੇ ਵਿਚ।
ਤਿਹ ਪਾਛੇ ਸ਼੍ਰੀ ਗੁਰ ਜਗਤੇਸ਼ਾ।
ਰਹਤਿ ਉਦਾਸ ਦੁਰਾਏ[1] ਬੇਸਾ। [1]ਛੁਪਾਏ।
ਕੋ ਕੋ 'ਕਲਾਵਾਨ' ਕਰਿ ਕਹਿਈ।
ਜੋ ਸਤਿਸੰਗੀ ਮਾਨਵ ਅਹਿਈ[1] ॥੩੫॥ [1]ਹਨ।
ਨਰ ਮਤਿ ਮੰਦ ਨ ਲਖਿ ਸੁਖਕੰਦਾ।
ਨਹਿਂ ਜਾਨਹਿਂ ਇਹ ਰੂਪ ਮੁਕੰਦਾ[†]। [†]ਪਾਠਾਂਤ੍ਰ ਹੈ-ਨਹਿ ਜਾਨਹਿ ਸੁਖ ਰੂਪ ਅਨੰਦਾ।
ਵਹਿਰ ਨਗਰ ਤੇ ਬਿਟਪ[1] ਜੁ ਦੂਰਾ। [1]ਬ੍ਰਿੱਛ।

ਬਾਸੁਰ ਬੈਸਹਿਂ ਤਹਿਂ ਜਗ ਮੂਰਾ[1] ॥੩੬॥ [1]ਆਦਿ, ਮੂਲ।

ਕਾਲ ਬਿਤਾਵਹਿਂ[1] ਰਹਿਤਿ ਇਕਾਕੀ[2]। [1]ਸਮਾਂ ਗੁਜ਼ਰਦੇ ਹਨ। [2]ਇਕੱਲੇ।
ਬੋਲਣ ਮਿਲਨ ਨ ਲੇਂ ਸੁਧ ਕਾਕੀ[1]। [1]ਕਿਸੇ ਦੀ।
ਏਕ ਦਿਵਸ ਪਾਦਪ ਦਲ[1] ਸੁੰਦਰ। [1]ਬ੍ਰਿੱਛ ਦੇ ਪੱਤਿਆਂ ਦੀ।
ਸਘਨ ਛਾਉਂ ਬੈਠੇ ਗੁਨ ਮੰਦਰ[1] ॥੩੭॥ [1]ਭਾਵ ਗੁਰੂ ਜੀ।

ਜਬ ਦਿਨ ਕੇ ਜੁਗ ਜਾਮ[1] ਬਿਤਾਏ। [1]ਦੋ ਪਹਿਰ।
ਦੁਖ ਮੋਚਨ[23] ਲੋਚਨ[1] ਅਲਸਾਏ। [1]ਅੱਖਾਂ।
ਸੁੰਦਰ ਬਸਤ੍ਰ ਬਿਛਾਇ ਬਿਛੌਨਾ[1]। [1]ਬਿਛਾਉਣਾ।
ਪੌਢੇ[1] ਪੁਨ ਅਨਕੰਪਾ ਭੌਨਾ[2] ॥੩੮॥ [1]ਲੇਟੇ। [2]ਕਿਰਪਾ ਦੇ ਘਰ।

ਦੋਇ ਮਹੂਰਤ[1] ਜਬਹਿ ਬਿਤਾਵਾ। [1]ਚਾਰ ਘੜੀ।
ਚਲਿ ਬੁਲਾਰ ਤਿਹ ਮਾਰਗ[1] ਆਵਾ। [1]ਉਸੇ ਰਸਤੇ।
ਪੇਖਿ ਅਚੰਭੋ ਮਨ ਬਿਸਮਾਨਾ।
ਸ਼ੋਰ ਬਿਹੀਨ ਭਯੋ ਠਹਿਰਾਨਾ[1] ॥੩੯॥ [1]ਖੜਾਕ ਤੋਂ ਰਹਤ ਹੋ ਕੇ ਠਹਿਰ ਗਿਆ।

ਨਿਜ ਸੰਗੀ ਸੋਂ ਬਚਨ ਅਲਾਵਾ।
'ਦੇਖਹੁ ਅਚਰਜ ਏਹੁ ਸੁਹਾਵਾ।
ਸੁੰਦਰ ਸੁਖਮੰਦਰ ਸੁਤ[1] ਕਾਲੂ। [1]ਪੁੱਤ੍ਰ।
ਸੋਯੋ ਅਜ਼ਮਤ[1] ਜਾਸ ਬਿਸਾਲੂ[2] ॥੪੦॥ [1]ਕਰਾਮਾਤ। [2]ਬੜੀ।

ਢਰਿ ਗਾ ਸਭਿ ਪਾਦਪ[1] ਪਰਛਾਵਾਂ। [1]ਢਲ ਗਿਆ ਸਭ ਬ੍ਰਿੱਛਾਂ ਦਾ।
ਨਹੀਂ ਢਰਯੋ ਜਹਿਂ ਇਨ ਸੁਖ ਪਾਵਾ।

{ਬਿਰਖ ਛਾਯਾ ਅਸਥਿਰ}

ਨਿਸ਼ਚੇ ਕਲਾਵਾਨ ਅਵਤਾਰਾ।
ਰਹਿਤਿ ਦੁਰਾਇ[1] ਅਪਨਪੌ[2†] ਸਾਰਾ[3] ॥੪੧॥ [1]ਛੁਪਾਇ। [2]ਆਪਣੇ ਆਪਨੂੰ। [3]ਸਾਰਾ ਹੀ ਅਰਥਾਤ ਆਪਣੀ ਅਸਲੀਅਤ। [†]ਪਾਠਾਂਤ੍ਰ-'ਅਪਨ ਪੈਸਾਰਾ' ਤੇ 'ਅਪਨ ਪਾਸਾਰਾ' ਬੀ ਹੈ।

ਪਾਵਕ[1] ਬੀਚ ਭਸਮ[2] ਕੇ ਜੈਸੇ। [1]ਅਗਨੀ। [2]ਸੁਆਹ।
ਤੇਜ ਨ ਲਖਯੋ ਪਰਤਿ[1] ਹੈ ਕੈਸੇ। [1]ਨਹੀਂ ਜਾਣਿਆ ਜਾਂਦਾ।
ਪਰ ਜੇ ਲਖਣਹਾਰ[1] ਹੁਇ ਕੋਊ। [1]ਜਾਣਨ ਵਾਲਾ।
ਤਿਹ ਨਿਕਾਸ[1] ਸੀਤਹ ਖ੍ਵੈ[2] ਸੋਊ ॥੪੨॥ [1]ਕੱਢਕੇ। [2]ਪਾਲਾ ਹਟਾ ਲੈਂਦਾ ਹੈ।

ਤਿਉਂ ਇਸਕੀ ਸੇਵਾ ਜੋ ਕਰਿਈ।
ਜਨਮ ਮਰਨ ਤਿਹ ਕਿਉਂ ਨਹਿਂ ਟਰਿਈ।
ਆਗੇ ਬਿਧਿ ਇਕ ਅਚਰਜ ਦੇਖੀ।
ਸਰਪ ਛਾਉਂ ਕਿਯ ਪ੍ਰੀਤ ਵਿਸ਼ੇਖੀ ॥੪੩॥

ਅਸਥਿਰ[1] ਰਹੀ ਤਰੋਵਰੁ ਛਾਯਾ। — [1]ਟਿਕੀ।
ਅਚਰਜ ਹੀ ਜੁਗ ਬਾਰਿ ਲਖਾਯਾ[1]' ॥ — [1]ਦੋਨੋ ਵਾਰੀ ਵੇਖਿਆ ਹੈ।
ਅਸ ਕਹਿ ਬੰਦੇ ਦੋਨੋ ਹਾਥਾ।
ਬੰਦਨ ਕਿਯ ਧਰਿ ਕੈ ਧਰ ਮਾਥਾ[1] ॥੪੪॥ — [1]ਜਮੀਨ ਤੇ ਮੱਥਾ ਧਰਕੇ।

ਹਟਜੋ ਦੂਰ ਤੇ ਸ਼ਰਧਾ ਧਾਰੀ।
ਗਮਨਜੋ[1] ਨਗਰ ਹੋਤਿ ਰਤਿ[2] ਭਾਰੀ। — [1]ਚਲਾ ਗਿਆ। [2]ਪ੍ਰੀਤ।
ਸ਼ੁਭ ਬਿਧਿ ਕਰਤਿ ਸੰਕਲਪ ਵਿਕਲਪਾ।
ਦਿਨ ਪ੍ਰਤਿ ਜਿਹ ਕੋ ਹੁਇ ਭ੍ਰਮ ਅਲਪਾ[1] ॥੪੫॥ — [1]ਭਰਮ ਘੱਟ ਰਿਹਾ ਹੈ।

ਸਦਨ ਜਾਇ ਬੈਸਜੋ ਹਰਿਖਾਈ।
ਕਾਲੂ ਗਾ ਤਬ ਸਹਜਿ ਸੁਭਾਈ।
ਸਾਦਰ ਤਿਹ ਸੁਭ ਠੌਰ[1] ਬਿਠਾਯੋ†। — [1]ਅਛੀ ਜਗਾ। †ਪਾਠਾਂਤ੍ਰ-ਆਦਰ ਸੋ, ਸੁਭ ਠੋਰ ਬਿਠਾਯੋ।
ਬਹੁਰ ਪ੍ਰੇਮ ਸੋਂ ਬਚਨ ਸੁਨਾਯੋ† ॥੪੬॥ — †ਪਾਠਾਂਤ੍ਰ-ਅਲਾਯੋ।

'ਭੂਰ ਭਾਗ ਕੋ ਭਾਂਜਨ[1] ਕਾਲੂ ! — [1]ਹੇ ਬੜੇ ਭਾਗਾਂ ਦੇ ਪਾਤ੍ਰ !
{ਰਾਇ ਬੁਲਾਰ ਦੀ ਕਾਲੂ ਜੀ ਨੂੰ ਤਾਕੀਦ}
ਅਸ ਸੁਤ ਜਨਮ ਭਯੋ ਨਿਹਾਲੂ।
ਤਦਪਿ[1] ਸੁਭਾਵ ਤੁਮਾਰ ਕਠੋਰਾ। — [1]ਤੌਭੀ।
ਕੌਰਾ ਕਬ ਨ ਬੋਲਿਯੇ ਥੋਰਾ ॥੪੭॥

ਤਿਹ ਸਦਕਾ ਕਰਿ ਇਹ ਮਮ ਨਗਰੀ।
ਪਾਵਨ ਹੋਤਿ[1] ਬਸਤਿ[2] ਸੁਖ ਸਗਰੀ। — [1]ਪਵਿੱਤ੍ਰ ਹੁੰਦੀ ਤੇ। [2]ਵਸ ਰਹੀ ਹੈ।
ਭੂਲ ਨ ਕੀਜੈ ਕਬਹਿ ਅਨਾਦਰ[1]। — [1]ਨਿਰਾਦਰ।
ਅਸਨ ਬਸਨ[1] ਦੀਜੈ ਸੁਖ ਸਾਦਰ ॥੪੮॥ — [1]ਭੋਜਨ ਤੇ ਬਸਤ੍ਰ।

ਜਾਮਾਂ[1] ਮੋਹਿ ਤੁਰਕ ਕੌ ਆਹੀ। [1]ਸ਼ਰੀਰ, ਜਨਮ।
ਭੋਜਨ ਬਨੈ ਨ ਮਮ ਘਰ ਮਾਂਹੀ।
ਨਤੁ[1] ਰਾਖੋਂ ਸਾਦਰ ਨਿਜ[2] ਸਦਮਾ[3]†। [1]ਨਹੀਂ ਤਾਂ। [2]ਆਪਣੇ। [3]ਘਰ ਵਿਚ। †ਪਾਠਾਂਤ੍ਰ-ਸਦਨਾ।
ਸੁਫਲ ਜਨਮ ਸੇਵੇ ਪਦ ਪਦਮਾ ॥੪੯॥
ਪੋਸ਼ਿਸ਼ ਸੁੰਦਰ ਦਿਉਂ ਬਨਿਵਾਈ।
ਲੇ ਜਾਵਹੁ ਕਾਲੂ ! ਪਹਿਰਾਈ।
ਜੋ ਆਵਹਿ ਤਿਨ ਕਾਜ ਪਦਾਰਥ।
ਸੋ ਮੈਂ ਗਨਿ ਹੌਂ ਭਯੋ ਸਕਾਰਥ[1]' ॥੫੦॥ [1]ਸਫਲ।
ਸੁਨਿ ਬੁਲਾਰ ਕੀ ਅਸ ਬਿਧਿ ਬਾਨੀ।
ਸ਼ਰਧਾ ਪ੍ਰੇਮ ਵਿਖੇ ਲਪਟਾਨੀ।
ਬੋਲਯੋ ਹਾਥ ਜੋਰਿ ਤਯ ਕਾਲੂ।
ਜਾਂ ਕੋ ਮਾਯਾ ਮੋਹ ਬਿਸਾਲੂ ॥੫੧॥
'ਤੁਝ ਕਰੁਨਾ ਕਰਿ ਮੁਝ ਘਰ ਸਰਬਾ।
ਅਹੈਂ ਪਦਾਰਥਿ ਦਿਯ ਬਹੁ ਦਰਬਾ[1]। [1]ਧਨ।
ਕਿਸੂ ਵਸਤੁ ਕੀ ਕਮੀ ਨ ਮੇਰੇ।
ਅਧਿਕ ਧਾਮ† ਧਨ ਮਾਲ ਘਨੇਰੇ ॥੫੨॥ †ਪਾਠਾਂਤ੍ਰ-ਧਾਨ।
ਤਦਪਿ ਵਧਤਿ ਮੁਝ ਨਿਤ ਚਿਤ ਚਿੰਤਾ।
ਨਿਸ ਦਿਨ ਬੀਤਹਿ ਗਣੀ ਗੁਨੰਤਾ[1]। [1]ਗਿਣਤੀਆਂ ਗਿਣਦਿਆਂ।
ਤੁਮ ਨਾਨਕ ਕੀ ਕਰਤਿ ਵਡਾਈ।
ਮੈਂ ਨ ਲਖੀ ਤਿਹ ਮਤਿ[1] ਕਿਹ ਥਾਂਈ ॥੫੩॥ [1]ਬੁਧਿ।
ਜਿਹ ਕ੍ਰਿਤ ਕੇ ਤਤਪਰ ਥਿਰੁ ਕੀਨਾ[1]। [1]ਖੜਾ ਕੀਤਾ।
ਕੋ ਨ ਸਵਾਰੀ, ਕੀਨੀ ਹੀਨਾ[1]। [1]ਨੁਕਸਾਨ ਹੀ ਕੀਤੀ।
ਪੂਰਬ[1] ਬਹੁ ਘਰ ਵਸਤੁ ਗਵਾਈ। [1]ਪਹਿਲੇ।
ਅਬ ਕਿਦਾਰ[1] ਪਸ਼ੁ ਦੀਨਿ ਚਰਾਈ ॥੫੪॥ [1]ਖੇਤੀ।
ਜਨਮੇ ਤੇ ਜਬ ਸੁਰਤਿ ਸੰਭਾਰੀ।

ਤਨਕ[1] ਨ ਧਨ ਕੀ ਕ੍ਰਿੱਤਿ ਸਵਾਰੀ। [1]ਥੋੜੀ ਬੀ।
ਮਨ ਉਨਮੱਤਿ[1] ਨ ਕਰਤਿ ਸਨੇਹੂ। [1]ਮਸਤ।
ਵਹਿਰ ਨਗਰ ਬੈਸਹਿ ਤਜਿ ਗੇਹੂ[1]' ॥੫੫॥ [1]ਘਰ ਛੱਡਕੇ।

ਕਹਿ ਬੁਲਾਰ 'ਤੁਵ ਮਤਿ[1] ਅਨਜਾਨੀ। [1]ਤੇਰੀ ਬੁਧਿ।
ਤਿਹ ਕੀ ਰੀਤਿ ਨ ਸਕਤਿ ਪਛਾਨੀ†। †ਪਾਠਾਂਤ੍ਰ-ਤਿਸਕੀ ਸ਼ਕਤਿ ਨ ਸਕਹਿਂ ਪਛਾਨੀ।
ਧਨ ਤ੍ਰਿਸ਼ਨਾ ਮਹਿਂ ਮਤਿ ਲਪਟਾਨੀ।
ਗੁਨਨ ਗੂਢ[1] ਕਿਉਂ ਸਕੇ ਪਛਾਨੀ'† ॥੫੬॥ [1]ਗੁੱਝੇ ਗੁਣਾਂ ਵਾਲੇ ਨੂੰ। †ਗੁਨ ਗੂਫਨ ਕਿਉਂ ਸਕ ਪਹਿਚਾਨੀ-ਪਾਠਾਂਤ੍ਰ ਹੈ।

ਕਹਿਨ ਸੁਨਨਿ ਕਰਿ ਅਸ ਬਿਧਿ ਕਾਲੂ।
ਚਲਿ ਆਲਯ ਆਯੋ ਤਤਕਾਲੂ।
ਕਰਨ ਲਗਯੋ ਕਾਰਜ ਨਿਜ ਜੋਊ।
ਸੁਤ ਗੁਨ[1] ਪਰਖਨ ਕਰਤਿ ਨ ਕੋਊ ॥੫੭॥ [1]ਪੁੱਤ੍ਰ ਦੇ ਗੁਣਾਂ ਦੀ।

ਦੋਹਰਾ:
ਸ਼੍ਰੀ ਸਤਿਗੁਰ ਕਰਤਾ ਪੁਰਖ, ਅਸ ਬਿਧਿ ਕਰਤਿ ਬਿਲਾਸ।
ਭਜਿ ਸੰਤੋਖ ਸਿੰਘ ਨਾਮ ਤਿੰਹ, ਤਜਹੁ ਆਨ ਕੀ ਆਸ ॥੫੮॥

ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਖੇਤੀ ਬ੍ਰਿਖ ਛਾਯਾ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅਧਜਾਯ ॥੧੨॥

## ੧੩. [ਸਾਰਦਾ ਮੰਗਲ। ਵੈਦ ਨੂੰ ਉਪਦੇਸ਼]

੧੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੪



ਦੋਹਰਾ:

**ਬੰਦੋ ਪਦ ਸ਼੍ਰੀ ਸਾਰਦਾ ਉਤਪਲ ਦਲ ਦੁਤਿ ਨੈਨ।**

ਉਤਪਲ=ਕਵਲ। ਦਲ=ਪੰਖੜੀ। ਦੁਤਿ=ਸੁੰਦਰਤਾ।

**ਉਰ ਦਾ ਸਰਿਤਾ ਸੁਮਤਿ ਕੀ ਬੀਚੀ ਜਿਹ ਬਰ ਬੈਨ ॥੧॥**

ਉਰ ਦਾ=ਹਿਰਦੇ ਵਿਚ ਦੇਣ ਵਾਲੀ, ਭਾਵ ਹਿਰਦੇ ਵਿਚ ਜਾਰੀ ਕਰਨ ਵਾਲੀ। ਸਰਿਤਾ=ਨਦੀ। ਬੀਚੀ=ਲਹਿਰਾਂ। [ਸੰਸ. ਵੀਚਿ=ਲਹਿਰ।] ਬਰ=ਸ੍ਰੇਸ਼ਟ। ਬੈਨ=ਬਚਨ, ਵਾਕ ਰਚਨਾ।

ਅਰਥ:

ਮੱਥਾ ਟੇਕਦਾ ਹਾਂ ਚਰਨਾਂ ਤੇ ਮੈਂ ਸਰਸ੍ਵਤੀ ਜੀ ਦੇ, (ਜਿਸਦੇ) ਨੈਣਾਂ ਦੀ ਸੁੰਦਰਤਾ ਕਮਲਾਂ ਦੀਆਂ ਪੰਖੜੀਆਂ (ਵਰਗੀ) ਹੈ।

(ਅਤੇ ਜੋ) ਹਿਰਦੇ (ਰੂਪ ਥਲ ਵਿਚ) ਸ੍ਰੇਸ਼ਟ ਬੁੱਧੀ ਦੀ ਨਦੀ (ਦਾ ਪ੍ਰਵਾਹ) ਜਾਰੀ ਕਰ ਦੇਣ ਵਾਲੀ ਹੈ (ਜਿਸ ਨਦੀ ਵਿਚ ਕਿ ਫਿਰ) ਉੱਤਮ ਵਾਕਾਂ ਦੀਆਂ ਲਹਿਰਾਂ (ਲਹਿਰਾਉਂਦੀਆਂ ਹਨ)।

ਭਾਵ:

ਕਵਿ ਜੀ ਹੁਣ ਮੁੜ ਸ਼ਾਰਦਾ ਦਾ ਮੰਗਲ ਕਰਦੇ ਹਨ, ਜੋ ਖ੍ਯਾਲ ਉਹ ਅਧ੍ਯਾਯ ੧ ਦੇ ਛੰਦ ੨ ਵਿਚ ਅਤੇ ਦੂਜੇ ਅਧ੍ਯਾਯ ਦੇ ਛੰਦ ੧ ਵਿਚ ਲਿਖ ਆਏ ਹਨ, ਓਹੋ ਭਾਵ ਪਿਛਲੇ ਅਧ੍ਯਾਯ ਦੇ ਮੰਗਲ ਤੇ ਏਸ ਵਿਚ ਹੈ। ਸ਼ਾਰਦਾ ਨੂੰ ਯਾਦ ਕਰਦੇ ਹਨ, ਉਸਨੂੰ ੧ ਤੇਜਮਈ ਬਲਵਾਨ ਦੱਸਦੇ ਹਨ। ਫੇਰ ੨ ਵਰਦਾਤੀ, ਜਗਤ ਸੰਵਾਰਨ ਵਾਲੀ ਦੱਸਦੇ ਹਨ ਅਤੇ ਕਵਲਾਂ ਵਰਗੀ ਸੁਹਣੀ ਤੇ ਬੁਧੀ ਦਾਨ ਕਰਨ ਵਾਲੀ ਵਰਣਨ ਕਰਦੇ ਹਨ। ਪਹਿਲੇ ਛੰਦ ਵਿਚ ਦੋ ਇਸ਼ਾਰੇ ਸਾਰਦਾ ਵਾਲੇ ਗੁਣਾਂ ਦੇ ਹਨ, ਇਕ-ਸ਼੍ਰੀ-ਪਦ, ਤੇ ਦੂਸਰੇ (ਸ਼ਲੇਖ) ਪਦ ਪਏ ਹਨ:- 'ਪਦ ਬੰਦਨਾ' ਚਰਨਾਂ ਤੇ ਮੇਰੀ ਨਮਸਕਾਰ ਹੋਵੇ, ਤੇ ਉਸਤਤੀ ਵਾਕ ਹਨ 'ਕਾਵ੍ਯ ਰਚਨ ਹਾਰੀ।'

ਪਰ ਇਸ ਛੰਦ ਵਿਚ ਨਿਰੀ ਉਪਮਾਂ ਜਮਾਲ ਵਾਲੀ ਹੈ। ਵਿਸ਼ੇਸ਼ ਸਮਝਣ ਲਈ ਉਪਰ ਕਹੇ ਦੋਏ ਛੰਦ ਮੁੜ ਕੇ ਪੜ੍ਹ ਲੈਣੇ ਚਾਹੀਏ। ਕਵਿ ਜੀ ਦਾ ਏਹ ਆਵਾਹਨ ਕਵਿ ਸੰਕੇਤਕ ਹੈ। ਅਪਣਾ ਵਿਸ਼ਵਾਸ਼, ਕਾਵ੍ਯ ਰਚਨਾ ਤੇ ਇਸ ਗ੍ਰੰਥ ਰਚਨ ਵਿਚ ਵੀ ਆਪ ਅਧ੍ਯਾਯ ਚੌਦਾਂ ਦੇ ਛੰਦ ੧. ੨. ੩. ਵਿਚ ਦੱਸਦੇ ਹਨ। ਅਧ੍ਯਾਯ ਪੰਝੀਵੇਂ ਦੇ ਮੰਗਲ ਵਿਚ ਕਵਿ ਜੀ ਉਮਾ ਰਮਾ ਤੇ ਸਰਸ੍ਵਤੀ ਇਕੋ ਰੂਪ ਵਰਣਨ ਕਰਦੇ ਹਨ।

ਏਸ ਛੰਦ ਵਿਚ ਇਕ ਗੱਲ ਦੱਸੀ ਹੈ ਕਿ ਹਿਰਦੇ ਵਿਚ ਸੁਮਤੀ ਦੀ ਨਦੀ ਚਲਾ ਦੇਣੇ ਵਾਲੀ ਹੈ ਸ਼ਾਰਦਾ, ਇਸ ਨਦੀ ਵਿਚ ਫਿਰ ਵਾਕ ਰਚਨਾ ਤੇ ਤੂੰਗ ਲਹਿਰੇ ਲੈਂਦੇ ਹਨ। ਇਸ ਉਪਮਾਂ ਦੇਣ ਵਿਚ ਕਵਿ ਜੀ ਸਰਸ੍ਵਤੀ ਪਦ ਦੇ ਅਸਲੇ ਵਲ ਇਸ਼ਾਰਾ ਕਰਦੇ ਹਨ। ਸਰਸ੍ਵਤੀ ਅਸਲ ਵਿਚ ਨਦੀ ਦਾ ਨਾਮ ਹੈ, ਜਿਸਦੇ ਕਿਨਾਰੇ ਵੇਦਕ ਰਿਸ਼ੀਆਂ ਦੀ ਵਿੱਦਵਤਾ ਨੇ ਤ੍ਰੱਕੀ ਕੀਤੀ। ਯੱਗਾਂ ਦਾ ਰਿਵਾਜ ਤਰੱਕੀ ਪਾ ਗਿਆ ਤੇ ਸਰਸ੍ਵਤੀ ਨਦੀ, ਨਦੀ ਦੀ ਥਾਵੇਂ ਇਕ ਨਦੀ ਦਾ ਦੇਵਤਾ ਮੰਨੀ ਗਈ, ਫੇਰ ਯਗਾਂ ਤੇ ਫੇਰ ਵਿਦ੍ਯਾ ਦੀ ਦੇਵੀ ਮੰਨੀ ਗਈ। ਸਰਸ੍ਵਤੀ ਨੂੰ 'ਨਦੀ ਜਾਰੀ ਕਰਨ

ਵਾਲੀ' ਕਹਿਣਾ ਕਵੀ ਜੀ ਦੇ ਉਪਰ ਦੱਸੇ ਕਟਾਖਜ ਵਲ ਇਸ਼ਾਰਾ ਹੈ। (ਦੇਖੋ ਅਧਜਾਯ ੧ ਅੰਕ ੨ ਦਾ ਭਾਵ)

ਅਗੇ ਹੁਣ ਫੇਰ ਗੁਰ ਨਾਨਕ ਦੇਵ ਜੀ ਤੋਂ ਲੈ ਦਸਾਂ ਹੀ ਸਤਿਗੁਰਾਂ ਦਾ ਮੰਗਲ ਹਰ ਅਧਜਾਯ ਦੇ ਅਰੰਭ ਵਿਚ ਵਾਰੀ ਵਾਰੀ ਇਕ ਇਕ ਕਰਕੇ ਕਥਨ ਕਰਨਗੇ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਪਾਵਸ[1] ਕਰਤਿ ਬਿਲਾਸ ਬਿਤਾਈ। — [1]ਬਰਖਾ ਰੁੱਤ-ਸਾਵਨ ਭਾਦ੍ਰੋਂ।

{ਸਰਦ ਰੁਤ ਦਾ ਦ੍ਰਿਸ਼ਟਾਂਤ}

ਬਹੁਰ ਨਵੀਨ ਅਪਰ† ਰਿਤੁ ਆਈ। — †ਅਵਰ -ਪਾਠਾਂਤ੍ਰ ਹੈ।

ਸੁੰਦਰ ਸ਼ਰਦ ਸਾਰਦਾ ਮਾਨੋ[1]। — [1]ਸ਼ਰਦ ਰੁਤ ਸਾਰਦਾ ਵਾਂਙੂ। ਸ਼ਰਦ ਰੁੱਤ-ਅੱਸੂ ਕੱਤਕ।

ਬਦਨ ਚੰਦ੍ਰਮਾ ਬਿਮਲ ਪਛਾਨੋ ॥੨॥

ਅੰਬਰ ਬਰ ਨੀਲਾਂਬਰ ਲੀਨਾ[1]। — [1]ਅਕਾਸ਼ ਹੀ ਮਾਨੋਂ ਸ਼ਾਰਦਾ ਨੇ ਨੀਲਾ ਕਪੜਾ ਓੜ੍ਹਿਆ ਹੈ।

ਜਾਂ ਕੇ ਸ਼ੁਭਤਿ ਪਯੋਧਰ[1]† ਪੀਨਾ। — [1]ਬੱਦਲ। †ਪਯੋਧਰ ਸ਼ਲੇਖ ਹੈ, ਪਯੋਧਰ ਬੱਦਲ ਹੀ ਜਿਸਦੇ ਪਯੋਧਰ ਸਥਨ ਹਨ ਕਠੋਰ।

ਉਡਗਨ[1] ਭੂਖਨ ਜਰੇ ਜਰਾਊ। — [1]ਤਾਰੇ।

ਲਲਿਤ ਮਰਾਲੰ[1] ਪਾਵਨ ਪਾਊ[2] ॥੩॥ — [1]ਸੁੰਦਰ ਹੰਸ। [2]ਪਵਿੱਤ੍ਰ ਪੈਰ।

ਮ੍ਰਿਦੁਲ[1] ਕਮਲ ਕਰ[2] ਜਿਹ ਦੁਤਿ ਭੂਰੀ[3]। — [1]ਕੋਮਲ। [2]ਹਥ। [3]ਬਹੁਤ।

ਉੱਜਲ ਦੇਹਿ ਚੰਦ੍ਰਿਕਾ[1] ਰੂਰੀ। — [1]ਚਾਂਦਨੀ।

ਕਮਤੀ ਕਰਤਿ[1] ਤਪਤ ਸੀ ਕੁਮਤੀ[2]। — [1]ਘੱਟ ਕਰਦੀ ਹੈ। [2]ਤਪਤ ਵਰਗੀ ਖੋਟੀ ਬੁੱਧੀ।

ਸਦਾ ਬਧਾਵਤਿ ਸੀਤਲ ਸੁਮਤੀ ॥੪॥

ਘਰ ਘਰ ਪਿਤਰ ਪਰਾਹੁਨ ਆਏ।

ਪੰਥੀ[1] ਪੁਰਿ ਨਿਜ ਪੰਥ[2] ਸਿਧਾਏ। — [1]ਮੁਸਾਫਰ। [2]ਰਸਤੇ।

ਪੂਜ ਪਾਇਤਾ ਚੰਡਿ ਗਨੇਸ਼ਾ[1]। — [1]ਪੂਜਕੇ ਚੰਡੀ ਤੇ ਗਣੇਸ਼ ਨੂੰ ਪੈਂਤੜਾ (ਬਾਹਰ ਧਰ ਕੇ) (ਅ) ਪੂਜਕੇ ਦੁਸਹਿਰੇ ਚੰਡੀ ਤੇ ਗਣੇਸ਼ ਨੂੰ।

ਰਿਪੁ[1] ਦੇਸ਼ਨ ਪਰ ਚਢੇ ਨਰੇਸ਼ਾ[2] ॥੫॥ — [1]ਵੈਰੀ ਦੇ। [2]ਰਾਜੇ ਚੜ੍ਹੇ।

ਭਏ ਸੇਤ[1] ਜਲਮੁਘ[2] ਜਲ ਹੀਨਾ। — [1]ਚਿੱਟੇ। [2]ਝਰਨੇ। (ਅ) ਜਲਮੁਚ ਬੱਦਲ।

ਜਿਉਂ ਤਨ ਬਿਤੀ ਬੈਸ ਬਲੁ ਛੀਨਾ।

ਨਾਸੇ ਅਲਪ[1] ਜੰਤੁ ਜੇ ਰਾਸੀ[2]। — [1]ਛੋਟੇ। [2]ਸਾਰੇ।

ਜਨੁ ਗਜਾਨੀ ਬਾਸ਼ਨਾ ਬਿਨਾਸ਼ੀ ॥੬॥

ਦੋਹਰਾ:

ਸੁੰਦਰ ਸੁਖ ਮੰਦਰ ਪ੍ਰਭੂ, ਆਨੰਦ ਸਦਾ

ਮੁਕੰਦ।
ਅੰਤਰ ਮੁਖ ਬ੍ਰਿਤਿ ਸਰਦ ਮੈਂ, ਕੀਨੀ ਬਹੁ ਜਗਬੰਦ[1] ॥੭॥
[1]ਜਗਤ ਦੇ ਬੰਦਨ ਜੋਗ ਨੇ।

ਚੌਪਈ:
ਤਿਹ ਪਾਛੇ ਬੇਦੀ ਕੁਲ ਕੇਤਾ।
ਪੌਢੇ ਰਹਹਿਂ ਇਕਾਂਤਿ ਨਿਕੇਤਾ।
ਸੰਤ ਸੁਮਤਿ ਜਿਹ ਸੁਨਹਿਂ ਬਿਲੋਕਹਿਂ।
ਤਹਿਂ ਜਾਵਹਿਂ ਕਬ ਕਬ ਤਜ ਓਕਹਿਂ[1] ॥੮॥
[1]ਘਰ ਛੱਡ ਕੇ।

ਕਰਤਿ ਸਦਾ ਸੰਤਨ ਕੀ ਸੰਗਤਿ।
ਨਹਿਂ ਬੈਠੈਂ ਅਗਜਾਤਨ[1] ਪੰਗਤਿ।
ਨਿਰੰਕਾਰ ਕੀ ਕੀਰਤਿ ਗਾਥਾ।
ਕਹਹਿਂ ਸੁਨਹਿਂ ਤਿਨ ਸੋਂ ਹਿਤ ਸਾਥਾ ॥੯॥
[1]ਅਗਜਾਨੀਆਂ ਦੀ।

ਰੀਤਿ ਬਿਰਕਤਨ[1] ਕੀ ਚਿਤ ਧਾਰੀ।
ਤਜੇ ਜੰਜਾਰ ਜੁ ਹੁਤੇ ਸੰਸਾਰੀ।
ਬੈਸ, ਗੋਤ[1], ਧਨ, ਜਾਤਿ, ਸਮਾਨਾ।
ਬਚਨ ਸੁਨਨਿ ਕੀ ਜਿਨ ਰੁਚਿ[1] ਨਾਨਾ ॥੧੦॥
[1]ਵਿਰਾਗੀਆਂ।
[1]ਜਾਤ।
[1]ਪ੍ਰੀਤੀ।

ਬੈਸਹਿਂ ਪਾਸ ਆਨ ਕਰਿ ਸੋਊ।
ਬਾਲਪਨੇ ਮਹਿਂ ਖੇਲਤਿ ਜੋਊ।
ਉਦਾਸੀਨ ਤਿਨ ਸੋਂ ਤਬ ਐਸੇ।
ਬਿਨਾ ਚਿਨਾਰੀ[1] ਮਿਲ ਹੈਂ ਜੈਸੇ ॥੧੧॥
[1]ਪਛਾਣ।

ਅਸ ਬਿਧਿ ਦੇਖਿ ਮਾਤ ਮਨ ਚਿੰਤਾ।
ਗਈ ਨਿਕਟਿ ਜਹਿਂ ਹੁਤੇ ਇਕੰਤਾ[1]।
ਦਸ਼ਾ[1] ਦੇਖਿ ਸੁਤ ਕੀ ਬਿਸਮਾਨੀ[2]।
ਬੋਲੀ ਮਹਾਂ ਪ੍ਰੀਤਿ ਮੈਂ ਬਾਨੀ ॥੧੨॥
[1]ਇਕੱਲੇ।
[1]ਹਾਲਤ। [2]ਹੈਰਾਨ ਹੋਈ।

'ਸੁਨਹੁ ਤਾਤ[1]! ਚਿਤ ਬਾਤ ਬਿਚਾਰੋ।
ਨਿਜ ਕਾਰਜ ਕੀਜੈ ਨਿਰਧਾਰੋ[1]।
ਤੁਝ ਕਿਉਂ ਬਨੈ ਫਕੀਰਨ ਸੰਗਾ।
ਗ੍ਰਿਹਸਤ ਕਾਜ ਕਰਿਯੇ ਸ ਉਮੰਗਾ
[1]ਹੇ ਪੁੱਤ੍ਰ!
[1]ਸੋਚ ਸਮਝਕੇ।

॥੧੩॥

ਕ੍ਰਿਖੀ ਕਰਨ ਕੀ ਜੇ ਨਹਿਂ ਪ੍ਰੀਤੀ।
ਬਨਜਹੁ ਬਨਜ ਸਿਖਹੁ ਅਸ ਰੀਤੀ।
ਕਰਹੁ ਕਾਰ ਕੋ ਹੋਇ ਸੁਚੇਤਾ।
ਖਰਚ ਸੰਭਾਰਹੁ ਅਪਨ ਨਿਕੇਤਾ

॥੧੪॥

ਕਰਿ ਉਪਾਇ ਜਬ ਦਰਬ ਉਪਾਵਹੁ†। †ਪਾਠਾਂਤ੍ਰ-ਕਮਾਵਹੁ।
ਭਲਿ ਬਿਧਿ ਸੰਚਹੁ[1] ਨਿਜ ਘਰਿ ਲਜਾਵਹੁ। [1]ਕੱਠਾ ਕਰੋਗੇ ਤੇ।
ਕੋ ਖੱਤ੍ਰੀ ਤਬ ਕਰਹਿ ਨਿਹਾਰੂ[1]। [1]ਵੇਖੇਗਾ।
ਲਖਹਿ ਕਮਾਊ ਸਹਿ† ਪਰਵਾਰੂ †ਪਾਠਾਂਤ੍ਰ-ਸਭ।

॥੧੫॥

ਨਿਜ ਤਨਿਯਾ[1] ਤੁਝ ਦੇਯ ਬਿਵਾਹੀ। [1]ਆਪਣੀ ਪੁੱਤ੍ਰੀ।
ਸੁਜਸੁ ਹੋਇ ਸਭਿ ਲੋਕਨ ਮਾਂਹੀ।
ਅਬ ਕਾਜਨਿ[1] ਤੇ ਲਖਹਿਂ[2] ਉਦਾਸੂ। [1]ਕੰਮਾਂ। [2]ਜਾਣਦੇ ਹਨ।
ਮਿਲ ਕਰਿ ਮਨੁਜ[1] ਕਰਹਿਂ ਉਪਹਾਸੂ[2] [1]ਮਨੁੱਖ। [2]ਹਾਸਾ, ਠੱਠਾ।

॥੧੬॥

ਕਹਹਿਂ -ਨਿਲਾਯਕ ਤਿਨ ਕੋ ਤਾਤਾ।
ਕਛੂ ਨ ਕ੍ਰਿੱਤਿ ਕਰਨ ਦੀ ਗਯਾਤਾ[1]-। [1]ਸਮਝ।
ਲਖਹਿਂ -ਦਾਰਿਦੀ[1] ਕੋ ਮਤਿ ਹੀਨਾ[2]-। [1]ਦਲਿੱਦਰੀ। [2]ਬੁੱਧੀ ਹੀਨ।
ਕੋ ਭਾਖਹਿ -ਇਹ ਬਲ ਤੇ ਛੀਨਾ-

॥੧੭॥

ਬੱਜ੍ਰ ਸਮਾਨ ਬਚਨ ਉਪਹਾਸੂ।
ਕਹਹਿਂ ਸ਼ਰੀਕ ਈਰਖਾ ਜਾਸੂ।
ਹਮ ਉਰ ਜਰੇ ਜਾਇਂ ਸੋ ਕੈਸੇ[1]? [1]ਕਿਵੇਂ ਸਹਾਰੇ ਜਾਣ।
ਦੁਖਹਿਂ ਬਦਰਿ ਢਿਗ ਰੰਭਾ ਜੈਸੇ[1] [1]ਜਿਵੇਂ ਬੇਰੀ ਪਾਸ ਕੇਲਾ ਦੁਖਦਾ ਹੈ।

॥੧੮॥

ਸੰਗਤਿ ਤਜਹੁ ਫਕੀਰਨ ਕੇਰੀ।
ਪੰਕਤਿ ਬੈਸਹੁ ਗਯਾਤਿਨਿ[1] ਹੇਰੀ। [1]ਸਨਬੰਧੀਆਂ ਦੀ।
ਜਿਉਂ ਨਿਜ ਨਿਜ[1] ਕਰਿਹੀਂ ਸੋ ਕਾਜਾ। [1]ਆਪੋ ਆਪਣਾ।
ਤਿਉਂ ਤੁਮ ਕਰਹੁ, ਤਾਤ ਲਖਿ ਲਾਜਾ[1]' [1]ਹੇ ਪੁਤ੍ਰ! ਲੱਜ ਨੂੰ ਸਮਝ। (ਅ) ਪਿਤਾ ਦੀ ਲਾਜ ਸਮਝ ਕੇ।

॥੧੮॥

| | |
|---|---|
| ਸੁਨੇ ਸਭੈ ਬਚ[1] ਜੇ ਕਹਿ ਮਾਤਾ। | [1]ਬਚਨ। |
| ਚਿੱਤ ਨ ਲਗੀਆ ਕੋਊ ਬਾਤਾ। | |
| ਪੁਨਿ ਪੜ ਰਹੇ[1] ਪਾਇ ਮੁਖਿ ਬਸਨਾਂ[2]। | [1]ਪੈ ਰਹੇ। [2]ਮੂੰਹ ਉੱਤੇ ਕਪੜਾ ਪਾ ਕੇ। |
| ਤੂਸ਼ਨ[1] ਭਏ ਸੁ ਬੋਲੇ ਕਸ ਨਾ[2] ॥੨੦॥ | [1]ਚੁੱਪ। [2]ਕੁਛ ਭੀ ਨਾ। (ਅ) ਕਿਸੇ ਨਾਲ ਬੀ ਨਾਂ। |
| ਪਰਾ ਭਗਤਿ ਮਹਿਂ ਭਗਤ ਦਸ਼ਾ ਸੀ[1]। | [1]ਪਰਾਭਗਤੀ ਵਿਚ ਭਗਤ ਦੀ ਹਾਲਤ ਵਰਗੀ। |
| ਤਸ ਬਿਧਿ ਕੀਨੀ ਸ੍ਰੀ ਸੁਖ ਰਾਸੀ। | |
| ਰੈਨ ਦਿਵਸ[1] ਪਰ ਰਹੈਂ ਨਿਕੇਤਾ। | [1]ਰਾਤ ਦਿਨ। |
| ਬਿਚਰ[1] ਨ ਬੋਲਹਿਂ ਕਬਹਿ ਸੁਚੇਤਾ ॥੨੧॥ | [1]ਫਿਰਦੇ। |
| ਭੇ ਉਨਮੱਤਿ[1] ਨਿਮਗਨ ਅਨੰਦਾ। | [1]ਹੋਏ ਹਨ ਮਸਤ। |
| ਸਰੁਜ ਲਖਹਿਂ ਨਰ ਤਨ ਸੁਖਕੰਦਾ[1]। | [1]ਰੋਗ ਸਹਤ (ਬੀਮਾਰ) ਲਗਦੇ ਹਨ ਲੋਕੀ ਸੁਖਕੰਦ ਦੇ ਸਰੀਰ ਨੂੰ। |
| ਖਾਨ ਪਾਨ ਨਹਿਂ ਰੁਚਿ ਸੋਂ ਕਰਿਹੀਂ। | |
| ਸ਼ਾਂਤਿ ਬ੍ਰਿੱਤਿ[†] ਮੁਖ ਤੂਸ਼ਨ[1] ਧਰਿਹੀਂ ॥੨੨॥ | [1]ਚੁੱਪ। [†]ਪਾਠਾਂਤ੍ਰ-ਸੰਤ ਬ੍ਰੱਤ। [+]ਮਾਤਾ ਆਪਣੇ ਉਸ ਸਮੇਂ ਦੇ ਮਤਿ ਅਨੁਸਾਰ ਦੇਵਤੇ ਮਨਾਉਂਦੀ ਹੈ, ਗੁਰੂ ਜੀ ਦਾ ਸਤ ਅਜੇ ਪਰਵਿਰਤਿਆ ਨਹੀਂ ਸੀ। |
| ਮਾਤ ਆਨ ਬਹੁ ਕਰਿ ਕਰਿ ਹੇਤੂ। | |
| ਅਸਨ[1] ਖੁਵਾਵਹਿ ਮਧੁਰ ਸਮੇਤੂ[2]। | [1]ਭੋਜਨ। [2]ਮਿੱਠੇ ਸਮੇਤ। |
| 'ਦੁਰਬਲ ਭਾ[1] ਤਵ ਤਾਤ! ਸਰੀਰਾ[2]। | [1]ਲਿੱਸਾ ਹੋਇਆ ਹੈ। [2]ਹੇ ਪੁਤ੍ਰ ਤੇਰਾ ਸਰੀਰ। |
| ਕਿਉਂ ਨ ਕਹਹੁ ਨਿਜ ਰੁਜ[1] ਕੀ ਪੀਰਾ ॥੨੩॥ | [1]ਰੋਗ। |
| ਆਨਨ ਪੀਤ[1], ਅਚੰਚਲ ਅੰਗਾ। | [1]ਮੂੰਹ ਪੀਲਾ ਹੋ ਗਿਆ ਹੈ। |
| ਬਿਗਸ[1] ਨ ਬੋਲਹੁ ਸੰਗ ਉਮੰਗਾ। | [1]ਹੱਸਕੇ। |
| ਨਿਜ ਸੰਗੀ ਕੇ ਸੰਗਮ ਮਾਂਹੀ[1]। | [1]ਮੇਲੀਆਂ ਦੇ ਮੇਲ ਵਿਚ। |
| ਮਿਲਿ ਕੈ ਬਿਚਰਤਿ ਕਿਉਂ ਤੁਮ ਨਾਂਹੀ? ॥੨੪॥ | |
| ਬਾਸੁਰ ਨਿਸਾ ਇਕਾਂਤ ਨਿਕੇਤੂ। | |
| ਪਰੇ ਰਹਹੁ, ਕਿਉਂ ਕਰਤਿ ਨ ਹੇਤੂ? | |
| ਰੁਚਿ ਸੋਂ ਅਸਨ ਕਰਤਿ ਨਹਿਂ ਖਾਨਾ। | |

ਕਿਧੌਂ ਉਦਰ ਰੁਜ[1] ਕੋ ਬਲਵਾਨਾ' ॥੨੫॥ — [1]ਪੇਟ ਦਾ ਰੋਗ।

ਮੁਹਰਮੁਹੁ[1] ਜਨਨੀ[2] ਇਵ ਭਾਖੀ। — [1]ਘੜੀ ਮੁੜੀ। [2]ਮਾਤਾ।
ਸੁਤ ਉਪਚਾਰ[1] ਕਰਨ ਅਭਿਲਾਖੀ[2]। — [1]ਇਲਾਜ। [2]ਇੱਛਾ ਕੀਤੀ।
ਮਨ ਹੀ ਮਨਹਿ ਮਨਾਵ ਮਹੇਸ਼ਾ।
ਪੂਜ ਚੰਡਿਕਾ ਬਹੁਰ ਗਨੇਸ਼ਾ ॥੨੬॥

-ਸੁਤ ਸ਼ਰੀਰ ਕੋ ਕਰਹੁ ਅਰੋਗਾ।
ਦੇਉਂ ਉਪਾਇਨ[1] ਜਸ[2] ਜਿਸ ਜੋਗਾ[3]। — [1]ਭੇਟਾ। [2]ਜੈਸੀ। [3]ਲਾਇਕ।
ਬੰਦਹਿ ਕਰ ਧਰ ਪਰ ਧਰਿ ਸਿਰ ਕੋ[1]। — [1]ਜਮੀਨ ਪੁਰ ਰਖ ਕੇ ਸਿਰ।
ਨਮੋ ਕਰਹਿ ਸ੍ਰੀ ਲਖਮੀ ਬਰ ਕੋ[1] ॥੨੭॥ — [1]ਮਾਯਾ ਪਤੀ, ਈਸ਼੍ਵਰ ਨੂੰ।

ਸੁਤ ਕਰ ਗਹਿ ਕਰਿ[1] ਬਹੁਰੋ ਬੋਲੀ। — [1]ਹੱਥ ਫੜ ਕੇ।
'ਕਹਹੁ ਆਪਨੀ ਪੀਰਾ ਖੋਲੀ।
ਤਿਸ ਪਰ ਮੈਂ ਕਰਿਵਾਉਂ ਇਲਾਜਾ।
ਬੈਦ ਬੁਲਾਇ ਬਿਲਮ ਬਿਨ[1] ਆਜਾ' ॥੨੮॥ — [1]ਦੇਰੀ ਤੋਂ ਬਿਨਾ ਭਾਵ ਛੇਤੀ।

ਮਸ਼ਟ[1] ਕਰੀ ਬੇਦੀ ਕੁਲ ਨਾਥਾ। — [1]ਚੁਪ।
ਉਤਰ ਨ ਦੇਂ ਕੋ ਜਨਨੀ ਸਾਥਾ।
ਸੁਧਿ ਲੇਵਨ ਆਵਹਿਂ ਸਭਿ ਗਯਾਤੀ।
ਜਿਨ ਕੋ ਨਹਿਂ ਅਸ ਰੀਤਿ ਸੁਹਾਤੀ ॥੨੯॥

ਭੋਜਨ ਖਾਤਿ ਨ ਪੀਵਤਿ ਨੀਰੂ।
ਹੇਰਤਿ ਬੇਦੀ ਭਏ ਅਧੀਰੂ।
ਝੂਰ ਬਿਸੂਰਤਿ[1] ਸਭਿ ਪਰਵਾਰੂ। — [1]ਝੂਰਦਾ ਹੈ।
ਰੁਜ[1] ਨ ਪਾਇ ਨਹਿਂ ਕਰਿ† ਉਪਚਾਰੂ[2] ॥੩੦॥ — [1]ਰੋਗ। [2]ਇਲਾਜ, ਦਵਾ। †ਪਾਠਾਂਤ੍ਰ-ਹੋਇ-, -ਕਹਿ।

ਕਾਲੂ ਸੋਂ ਬੋਲੇ ਮਿਲਿ ਸੋਊ।
'ਤਵ ਤਨੁਜਹਿ[1] ਕੋ ਦੁਖ ਹੈ ਕੋਊ। — [1]ਪੁੱਤ੍ਰ ਨੂੰ।
ਤੂੰ ਨਿਚਿੰਤ ਫਿਰ ਹੈਂ ਕਹੁ ਕੈਸੇ?
ਇਕ ਸੁਤ, ਬਹੁਰ ਰੁਜੀ[1] ਭਾ ਐਸੇ ॥੩੧॥ — [1]ਰੋਗੀ।

ਬੈਦ ਬੁਲਾਇ ਇਲਾਜ ਕਰੀਜੈ।
ਦਰਬ ਲੋਭ ਨਹਿਂ ਰਿਦੈ ਧਰੀਜੈ।
ਜੇ ਤਵ ਤਾਤ ਅਰੋਗ ਜਿਵੰਤੂ[1]। [1]ਜੀਵੇਗਾ।
ਇਹ ਤੇ ਅਧਿਕ ਹੋਇ ਧਨਵੰਤੂ[1] ॥੩੨॥ [1]ਧਨੀ।
ਸੁਤ ਸਨੇਹ ਕੋ ਮਨ ਤੇ ਤਜਾਗੀ।
ਦਰਬ ਵਿਖੈ ਕਿਉਂ ਭਾ ਅਨੁਰਾਗੀ?'
ਤਰਕ[1] ਸੁਨਤਿ ਗਜਾਤਿਨਿ ਕੀ[2] ਕਾਲੂ। [1]ਬੋਲੀ। [2]ਸਨਬੰਧੀਆਂ ਦੀ।
ਹੁਤੋ ਅਨੁਜ[1] ਢਿਗ ਤਿਹਛਿਨ ਲਾਲੂ ॥੩੩॥ [1]ਛੋਟਾ ਭਰਾ।
ਬੈਦ ਬੁਲਾਵਨ ਹੇਤ ਪਠਾਯਾ।
ਲਾਲੂ ਤਿਹ ਘਰ ਜਾਇ ਬੁਲਾਯਾ।
ਨਾਮ ਜਾਸ 'ਹਰਿਦਾਸ' ਹੁਲਾਸੀ।
{ਵੈਦ ਹਰਦਾਸ}
ਜਗੇ ਭਾਗ ਗਾ[1] ਢਿਗ ਸੁਖਰਾਸੀ ॥੩੪॥ [1]ਗਿਆ।
ਤਨ ਪਰ ਬਸਨ ਲਏ ਸੁਖਦਾਈ॥
ਜਹਿਂ ਪੌਢੇ, ਆਯੋ ਤਿਹ ਥਾਂਈ।
ਕਾਲੂ ਕਹੈ, 'ਸੁ ਬੈਦਂ! ਸੁਨੀਏ।
ਕਰ ਬਿਲੋਕ[1] ਇਹ ਰੁਜ ਕੋ ਗੁਨੀਏ[2] ॥੩੫॥ [1]ਹੱਥ ਵੇਖ ਕੇ। [2]ਰੋਗ ਪਛਾਣੋ।
ਨਿਸ ਦਿਨ ਪਰਯੋ ਰਹੈ ਸਹਿ ਆਲਸ[1]। [1]ਸੁਸਤੀ ਨਾਲ।
ਖਾਨ ਪਾਨ ਕੀ ਕਰੈ ਨ ਲਾਲਸ[1]। [1]ਇੱਛਾ।
ਪੀਤ ਬਦਨ[1] ਤਨ ਖੀਨ[2] ਕੁਢਾਰਾ। [1]ਪੀਲਾ ਮੁਖ। [2]ਸ਼ਰੀਰ ਲਿੱਸਾ।
ਬੇਦਨ[1] ਪਾਇ[2] ਕਰਹੁ ਉਪਚਾਰਾ[3]' ॥੩੬॥ [1]ਬੀਮਾਰੀ। [2]ਲੱਭਕੇ। [3]ਇਲਾਜ, ਦਵਾ।
ਸੁਨਿ ਕਰਿ ਬਚਨ ਬੈਦ ਬੁਧਿਵੰਤਾ।
ਬੈਠਯੋ ਨਿਕਟ ਤਬਹਿ ਜਗ ਕੰਤਾ।
ਆਨਨ ਪਰ ਤੇ ਬਸਨ ਉਘਾਰਾ[1]। [1]ਕਪੜਾ ਲਾਹ ਦਿੱਤਾ।
ਹੇਰਤਿ ਧਮਨੀ[1] ਕਰ ਕਰ ਧਾਰਾ[2] ॥੩੭॥ [1]ਨਾੜੀ। [2]ਹੱਥ ਵਿਚ ਹੱਥ ਫੜ ਕੇ।

| | |
|---|---|
| ਬੈਦ ਬਦਨ ਦੁਖ ਕਦਨ[1] ਸੁ ਦੇਖਾ। | [1]ਦੁਖਨਾਸ਼ ਕਰਨ ਵਾਲੇ ਨੇ। |
| ਜਿਸ ਕੋ ਮਨੁ ਅਨੁਕੰਪ[1] ਬਿਸ਼ੇਖਾ[2]। | [1]ਕਿਰਪਾ। [2]ਬਹੁਤ। |
| ਕਰ ਤੇ ਕਰਖ ਲਯੋ[1] ਨਿਜ ਕਰ ਕੋ। | [1]ਖਿੱਚ ਲਿਆ। |
| ਉਠ ਬੈਠੇ ਦੇਵਨ ਮਤਿ ਬਰ ਕੋ[1] ॥੩੮॥ | [1]ਸ੍ਰੇਸ਼ਟ ਮਤ ਦੇਣ ਵਾਸਤੇ। |
| ਬਚ ਬੋਲੇ ਉਤਪਲ ਦਲ[1] ਲੋਚਨ। | [1]ਕਵਲਪੱਤ੍ਰ ਵਤ ਅੱਖਾਂ ਵਾਲੇ (ਗੁਰੂ ਜੀ)। |
| ਸੁਖਦ[1] ਅਚਲ ਭਵ ਬੰਧ ਬਿਮੋਚਨ[2]। | [1]ਸੁਖਦਾਤੇ। [2]ਸੰਸਾਰ ਬੰਧਨ ਤੋਂ ਮੁਕਤ ਕਰਨ ਵਾਲੇ। |
| 'ਗਹਹੁ ਹਾਥ ਕੇ ਸਾਥ ਸੁ ਹਾਥਾ[1]। | [1]ਆਪਣੇ ਹੱਥ ਨਾਲ (ਮੇਰਾ) ਹੱਥ ਫੜਕੇ। |
| ਕਜਾ ਤੁਮ ਜੀਉ, ਕਹਹੁ ਨਿਜ ਗਾਥਾ[1]?' ॥੩੯॥ | [1]ਕਥਾ। |
| ਸੁਨਿ ਕਰਿ ਭੇਖਕ[1] ਬਚਨ ਉਚਾਰੇ। | [1]ਵੈਦ ਨੇ। |
| 'ਹੌਂ ਹੇਰੋਂ ਜੋ ਰੋਗ ਤੁਮਾਰੇ। | |
| ਪਿੱਤ[1], ਵਾਇ[2], ਕਫ[3], ਸ਼੍ਰੋਣਤ[4] ਚਾਰੂ। | [1]ਸੁਫਰਾ। [2]ਵਾਈ। [3]ਬਲਗਮ। [4]ਲਹੂ। |
| ਇਨ ਤੇ ਤਨ ਮਹਿਂ ਹੋਤਿ ਵਿਕਾਰੂ[1] ॥੪੦॥ | [1]ਵਿਗਾੜ। |
| ਜਿਹ ਕੋ ਮੈਂ ਵਿਕਾਰ[1] ਅਬ ਹੇਰੋਂ। | [1]ਚਹੁਵਾਂ ਵਿਚੋਂ) ਜਿਸ ਦਾ ਵਿਕਾਰ। |
| ਤਿਹ ਪਰ ਕਰਿ ਉਪਚਾਰ[1] ਨਿਬੇਰੌਂ[2]। | [1]ਦਵਾ। [2]ਦੂਰ ਕਰਾਂਗਾ। |
| ਪਥ[1] ਕੋ ਰਾਖ ਔਖਧੀ ਖਾਵਹੁ। | [1]ਪਰਹੇਜ਼। |
| ਹੁਇ ਅਰੋਗ ਤਨ ਤੇ ਸੁਖ ਪਾਵਹੁ ॥੪੧॥ | |
| ਅਸਨ ਖਾਨ ਕੀ ਰੁਚਿ ਉਪਜੈ ਹੈ। | |
| ਨਿਰਬਲ ਦੇਹਿ ਬਲੀ ਪੁਨ ਹ੍ਵੈ ਹੈ।' | |
| ਬੈਦ ਬਚਨ ਸੁਨਿ ਪੰਕਜ ਬਦਨਾ। | |
| ਤਿਹ ਪ੍ਰਤਿ ਬੋਲੇ ਸਭਿ ਸੁਖ ਸਦਨਾ ॥੪੨॥ | |

ਸ੍ਰੀ ਮੁਖਵਾਕ ॥

ਸਲੋਕ ਮਃ ੧ ॥

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥

ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥

ਮਃ ੨ ॥

ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥

ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥
ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥
ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥੨॥

ਚੌਪਈ: [1]ਪਹਿਲੇ ਦਾ।

ਲਾਗਜੋ ਆਦਿ[1] ਕੋ ਹਉਮੈ ਰੋਗੂ।
ਜਿਹ ਤੇ ਮਹਾਂ ਦੁਖੀ ਸਭਿ ਲੋਗੂ।
ਜਗ ਮਹਿਂ ਜਨਮ ਮਰਨ ਕੋ ਕਾਰਨ[1]। [1]ਸਬੱਬ।
ਕਿਹ ਉਪਚਾਰ[1] ਨ ਹੋਤਿ ਨਿਵਾਰਨ[2] ॥੪੩॥ [1]ਕਿਸੇ (ਬੀ) ਦਵਾਈ ਨਾਲ। [2]ਦੂਰ।
ਅਪਨ ਆਪ ਕੋ ਹੇਰਹੁ ਆਮੀ[1]। [1]ਰੋਗੀ।
ਕਰਹੁ ਅਵਰ ਕੌ ਕੈਸ ਅਨਾਮੀ[1]। [1]ਅਰੋਗ।
ਜਿਸ ਭੇਖਜ[1] ਤੇ ਹਉਮੈ ਜਾਈ। [1]ਦਵਾ।
ਅਬਚਲ[1] ਸੁਖ ਵਸਿ ਹੈ ਤਨ ਆਈ ॥੪੪॥ [1]ਅਬਿਨਾਸ਼ੀ।
ਸੋ ਉਪਚਾਰ ਕਰੇ ਜੇ ਕੋਊ।
ਨਿਜ ਰੁਜ ਖੋਇ ਬੈਦ ਭਲ ਸੋਊ।
ਜਨਮ ਮਰਨ ਤੇ ਮੁਕਤਾ ਹੋਈ।
ਬਹੁਰ ਨ ਰੋਗ ਬਿਆਪੈ ਕੋਈ ॥੪੫॥
ਰੁਜ ਪਰਖਨ, ਪੁਨ ਤਿਨ ਕੋ ਹਰਨੇ[1]। [1]ਦੂਰ ਕਰਨਾ।
ਸੁਨਜੋ ਚਹਿਤਿ ਹੋ ਮਨ ਦਿਢ ਕਰਨੇ[1]। [1]ਮਨ ਟਿਕਾ ਕੇ।
ਤੌ ਉਚਰਹੁਂ, ਨਿਜ ਹਿਰਦੇ ਚਾਹੂ[1]। [1]ਜੇ ਤੇਰੇ ਹਿਰਦੇ ਚਾਹ ਹੈ ਤਾਂ ਉਚਾਰਾਂ।
ਸਭੈ ਕਹੋਂ ਮੈਂ ਤੁਮਰੇ ਪਾਹੂ' ॥੪੬॥
ਅਸ ਬਿਧਿ ਸੁਨੇ ਬੈਦ ਬਚ ਜਬ ਹੀ।
ਬਿਸਮੈ ਹੋਇ ਵਿਚਾਰਤਿ ਤਬ ਹੀ।
-ਕੋ ਕੋ ਨਰ ਇਹ ਨੁਤਹਿ[1] ਉਚਾਰੀ। [1]ਸਿਫਤ।
ਸੁਨਤਿ ਹੁਤੋ ਅਬ ਨੈਨ ਨਿਹਾਰੀ ॥੪੭॥
ਕਲਵਾਨ ਇਹ ਸਤਿ ਅਵਤਾਰਾ।
ਬੂਝ ਲੇਉਂ ਮੈਂ ਹੁਇ ਨਿਸਤਾਰਾ-।
ਅਸ ਵਿਚਾਰ ਕਰਿ ਬੈਦ ਸਿਆਨਾ।
ਬੰਦ ਹਾਥ ਦੋ ਬਚਨ ਬਖਾਨਾ ॥੪੮॥
'ਤੁਮਰੇ ਬਚਨ ਸੁਨਨਿ ਅਭਿਲਾਖਾ।

ਵਧੀ ਮੋਹਿ ਮਨ ਜਿਉਂ ਤਰੁ[1] ਸ਼ਾਖਾ[2]। [1]ਦਰਖਤ ਦੀ। [2]ਟਾਹਣੀ।
ਕਰੁਨਾ ਕਰਿ ਜੋ ਸਭਿ ਬਿਰਤਾਂਤਾ।
ਕਹਹੁ ਆਪ ਜਿਉਂ ਮੁਝ ਹੁਇ ਸ਼ਾਂਤਾ[1]' ॥੪੯॥ [1]ਸ਼ਾਂਤੀ।

ਕਮਲ ਬਦਨ ਕਰੁਨਾ ਗੁਨ ਮੰਦਿਰ।
ਬੋਲੇ ਬਚਨ ਮ੍ਰਿਦੁਲ ਬਰ ਸੁੰਦਰ।
'ਤਨ ਹਉਮੈ ਮਮਤਾ ਜੁ ਘਨੇਰੀ।
{ਮਨ ਦੇ ਰੋਗ}
ਸਭਿ ਬਜਾਧਨਿ[1] ਕੀ ਮੂਲ[2] ਵਡੇਰੀ ॥੫੦॥ [1]ਰੋਗਾਂ ਦੀ। [2]ਜੜ੍ਹ।

ਆਤਮ ਤਨ ਤੇ ਲਖੀਐ ਨਜਾਰੋ[1]। [1]ਜਾਣੋਂ ਵੱਖਰਾ।
ਚੇਤਨ ਜੜ੍ਹ ਨੀਕੇ ਨਿਰਧਾਰੋ[1]। [1]ਜੜ੍ਹ ਚੇਤਨ ਦਾ ਚੰਗੀ ਤਰ੍ਹਾਂ ਨਿਰਣਾਂ ਕਰੋ।
ਨਿਰਵਿਕਾਰ ਪੁਨ ਜਾਨਿ ਅਸੰਗਾ[1]। [1]ਨਿਰਾਲਾ।
ਭ੍ਰਮ ਭੰਗਹੁ[1] ਤਬ ਹੈ ਇਹ ਭੰਗਾ ॥੫੧॥ [1]ਨਾਸ਼ ਕਰੋ।

ਪਰਗੁਨ[1] ਪਰਧਨ[2] ਪਰਨ[3] ਪ੍ਰਸੰਸਾ[4]। [1]ਪਰਾਏ ਗੁਣ। [2]ਪਰਾਇਆ ਧਨ। [3]ਪਰਾਇਆਂ ਦੀ। [4]ਸਿਫਤ।
ਜਰੈ ਨ ਇਹੁ[1], ਜੁਰ[2] ਲਖੋ[3] ਨਿਸੰਸਾ[4]। [1]ਇਹ ਨਾ ਸਹਿ ਸਕਣਾ। [2]ਤਾਪ। [3]ਜਾਣੋਂ। [4]ਨਿਰਸੰਸੇ।
ਸਭਿ ਜੀਵਨ ਸੋਂ ਮੈਤ੍ਰੀ[1] ਕਰਨੀ। [1]ਮਿੱਤ੍ਰਤਾ।
ਤਿਹ ਕੋ[1] ਇਹ ਔਖਧਿ ਬਰ ਹਰਨੀ[2] ॥੫੨॥ [1]ਉਸ (ਤਾਪ) ਨੂੰ। [2]ਦੂਰ ਕਰਨ ਲਈ ਚੰਗੀ ਦਵਾ ਹੈ।

ਜਿਉਂ ਮਿੱਤ੍ਰਿਨ ਸੁਖ ਲਖਿ ਕਰਿ ਸੁਖੀਆ।
ਤੈਸੀ ਬ੍ਰਿੱਤਿ ਸਭਿਨਿ ਸੋਂ ਰਖੀਆ।
ਨਿਜ ਗੁਣ[1], ਧਨ, ਨਿਜ ਜਸ ਬਿਸਤੀਰਨ। [1]ਆਪਣੇ ਗੁਣ।
ਕਰਤਿ ਮਾਨ, ਇਹ ਹੈ ਵਡਜੀਰਨ[1] ॥੫੩॥ [1]ਬੜਾ ਪੁਰਾਣਾ ਰੋਗ (ਅ) ਅਜੀਰਣ ਅਣਪਾਚਾ।

ਲਖਿ ਕਰਿ ਸਭਿ ਹਰਿ ਕੀ ਵਡਿਆਈ।
ਰਿਦੇ ਗਰੀਬੀ ਚੂਰਨ ਖਾਈ।
ਹਰਿ ਸਿਮਰਨ ਰੁਚਿ ਸੋਂ ਲਿਵਲਾਗੀ।

ਲਖਹਿ ਅਰੁਜ[1] ਇਹ ਭੁਖ ਸੁ ਜਾਗੀ ॥੫੪॥ — [1]ਅਰੋਗ।

ਬਿਸ਼ੈ ਬਾਸ਼ਨਾ ਤ੍ਰਿਸ਼ਨਾ ਖਾਂਸੀ।
ਦਿਨ ਪ੍ਰਤਿ ਬਰਧਤਿ ਕਬ ਨ ਬਿਨਾਸ਼ੀ।
ਮਿੱਥਜਾ ਸਭਿਹਿ ਪਦਾਰਥ ਜਾਨੀ।
ਇਹ ਚਟਨੀ ਤਿਹ ਕਰਿਹੀ ਹਾਨੀ ॥੫੫॥

ਕਾਮ ਕ੍ਰੋਧ ਅਰੁ ਮੋਹ ਤ੍ਰਿਦੋਖੁ[1]। — [1]ਵਾਯ, ਪਿਤ, ਕਫ ਤਿੰਨਾਂ ਦਾ ਦੁਖ-ਸੰਨ੍ਹ।
ਜਿਨ ਸਭਿ ਜੀਵਨ ਕੀ ਸੁਧ[1] ਸੋਖੁ[2]। — [1]ਸੋਝੀ। [2]ਸੁਕਾ ਦਿੱਤੀ ਹੈ।
ਸਤਿਗੁਰ ਬਚਨ ਤੰਬੇਸੁਰ ਪੂਰੀ[1]। — [1]ਮਾਰੇ ਹੋਏ ਤਾਂਬੇ ਦੀ ਪੁੜੀ ਹੈ।
ਨਿਤ ਸੇਵਹਿ ਤਿਹ, ਸੋ ਹੋਇ ਦੂਰੀ ॥੫੬॥

ਬਮਨ[1] ਰੋਗ ਕਰਿਹੀ ਪਰ ਨਿੰਦਾ[2]। — [1]ਉਲਟੀ ਦਾ ਰੋਗ ਹੈ। [2]ਪਰਾਈ ਨਿੰਦਾ ਕਰਨੀ।
ਹਟਹਿ, ਲਖਹਿ ਸਭਿ ਤੇ ਨਿਜ ਮੰਦਾ[1]। — [1]ਦੂਰ ਹੋ ਜਾਏਗਾ ਜੇ ਆਪ ਨੂੰ ਮੰਦਾ ਜਾਣੇ।
ਅਸ ਬਿਧਿ ਕੇ ਰੁਜ ਸੋਂ ਮਨ ਪੂਰਨ।
ਮਿਟਹਿ ਸੇਵ ਗੁਰ ਪਦ ਰਜ[1] ਚੂਰਨ' ॥੫੭॥ — [1]ਧੂੜੀ।

ਕਮਲ ਬਦਨ ਤੇ ਬਚਨ ਸੁਨੇ ਜਬ।
ਬੈਦ ਬਿਚੱਛਨ[1] ਨਿੰਮ੍ਰਿ ਭਯੋ ਤਬ। — [1]ਚਤੁਰ।
ਨਿਜ ਮਨ ਕੋ ਮੁਨਸਬ[1] ਹੁਇ ਤਬ ਹੀ। — [1]ਇਨਸਾਫ ਕਰਨ ਵਾਲਾ, ਮੁਨਸਿਫ਼।
ਕਹੇ ਜਿ ਰੁਜ[1] ਲਖਿ ਲੀਨੇ ਸਭਿ ਹੀ ॥੫੮॥ — [1]ਰੋਗ।

ਕਰ ਬਿਬ[1]† ਬੰਦਤਿ[2] ਬਿਨੈ ਬਖਾਨੀ। — [1]ਹਥ ਦੋਵੇਂ। [2]ਜੋੜਕੇ। †ਪਾਠਾਂਤ੍ਰ-ਬਿਯ।
'ਹੌਂ ਹੇਰਜੋ ਹ੍ਵੈ ਕਰਿ ਅਨਜਾਨੀ।
ਜਸ ਇੱਛਾ ਕਰੀਏ ਤਸ ਲੀਲ੍ਹਾ।
ਮਹਾਂਪੁਰਖ ਤੁਮ ਗੁਨੀ ਗਹੀਲਾ ॥੫੯॥

ਤੁਮਰੇ ਬਚਨਨ ਮੋਹਿ ਅਬਿੱਦਜਾ।
ਬਾਨ[1] ਲੱਛ[2] ਜਿਉਂ ਕੀਨੀ ਭਿੱਦਜਾ[3]। — [1]ਤੀਰ। [2]ਨਿਸ਼ਾਨਾ। [3]ਵਿੰਨ੍ਹ ਦਿੱਤੀ।
ਆਮੀ[1] ਹੋਵਨ ਬਹੁਰ ਅਨਾਮੀ[2]। — [1]ਰੋਗੀ। [2]ਅਰੋਗੀ।
ਲਖਿ[1] ਲਿਯ[2] ਗਤਿ[3] ਸਭਿ ਹੁਇ ਤਵ ਸਾਮੀ[4] ॥੬੦॥ — [1]ਜਾਣ। [2]ਲੀਤੀ ਹੈ। [3]ਹਾਲਤ। [4]ਆਪ ਦੀ ਸ਼ਰਣ ਹੋ ਕੇ।

ਅਬ ਮੁਝ ਪਰ ਇਹ ਕਰੁਨਾ ਕਰੀਏ।
ਮਨ ਕੋ ਰੋਗ ਸਗਲ ਪਰਿਹਰੀਏ।'
ਸ਼੍ਰੀ ਗੁਰ ਕਹ੍ਯੋ 'ਕਰੋ ਸਤਿਸੰਗਾ।
ਦਿਨ ਥੋਰਨ ਮੈਂ ਹੋਵਹਿ ਭੰਗਾ[1]' ॥੬੧॥

[1]ਨਾਸ਼ ਹੋ ਜਾਏਗਾ।

ਮਨਿ ਸੁਖ ਪਾਇ ਕਰੀ ਪਦ ਬੰਦਨ।
ਮਹਿਮਾ ਜਾਨੀ ਕੁਮਤਿ ਨਿਕੰਦਨ[1]।

[1]ਖੋਟੀ ਬੁੱਧ ਦੇ ਨਾਸ਼ ਕਰਨ ਵਾਲੇ ਗੁਰੂ ਜੀ ਦੀ।

ਗਯੋ ਸਦਨ ਸੇਵ੍ਯੋ ਸਤਿਸੰਗਾ।
ਮੋਖ ਉਚਿਤ[1] ਭਾ ਉਰ ਭ੍ਰਮ ਭੰਗਾ[2] ॥੬੨॥

[1]ਲਾਇਕ। [2]ਨਾਸ਼ ਹੋ ਗਿਆ।

ਦੋਹਰਾ:
ਅਸ ਬਿਧਿ ਬੈਦ ਉਧਾਰ ਕਰਿ[1], ਸ਼੍ਰੀ ਗੁਰ ਕਰੁਨਾ ਖਾਨ।
ਸਦਾ ਬਦਨ ਤੇ ਨਾਮਜਪ ਧਰਹੁ ਰਿਦੇ ਨਿਤ ਧ੍ਯਾਨ ॥੬੩॥

[1]ਕੀਤਾ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬੈਦ ਪ੍ਰਸੰਗ' ਬਰਨਨੰ ਨਾਮ ਤ੍ਰਯੋਦਸ਼ਮੋ ਅਧ੍ਯਾਯ ॥੧੩॥

## ੧੪. [ਗੁਰ ਨਾਨਕ ਮੰਗਲ। ਖਰਾ ਸੌਦਾ ਕਰਨ ਜਾਣਾ।]

੧੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੫

{ਹੇਮੰਤ-ਹਿਮਕਰ ਰੁਤ ਦ੍ਰਿਸ਼ਟਾਂਤ} ॥੭..॥
{ਸੰਤਾਂ ਦਾ ਆਸ਼੍ਰਮ - ਤਪ ਦ੍ਰਿਸ਼} ॥੪੩..॥
{ਸੰਤਰੇਣ} ॥੪੮, ੬੮॥
{ਸੰਤਾਂ ਹਿਤ ਖ਼੍ਰੀਦੀ ਸਾਮਗ੍ਰੀ ਦੀ ਵੇਰਵਾ} ॥੭੫..॥

ਦੋਹਰਾ:

ਸ਼੍ਰੀ ਨਾਨਕ ਸੁਖ ਸਿੰਧੁ ਕੋ, ਹਾਥ ਜੋਰਿ ਪਰਨਾਮ।
ਸਿੰਧੁ=ਸਮੁੰਦਰ। [ਸੰਸ. ਸਿੰਧੁ] ਪਰਨਾਮ=ਨਮਸਕਾਰ।
ਜਿਸ ਕਰੁਨਾ ਤੇ ਵਡ ਅਘੀ ਪਾਵਹਿਂ ਗਤਿ ਬਿਸਰਾਮ ॥੧॥
ਅਘੀ=ਪਾਪੀ। [ਸੰਸ. ਅਘ=ਪਾਪ] ਗਤਿ=ਮੁਕਤੀ। ਬਿਸਰਾਮ=ਆਰਾਮ, ਟਿਕਾਉ। [ਸੰਸ. ਵਿਸ਼੍ਰਾਮ]

ਅਰਥ:

ਸੁਖਾਂ ਦੇ ਸਮੁੰਦਰ ਸ਼੍ਰੀ (ਗੁਰੂ) ਨਾਨਕ (ਦੇਵ ਜੀ) ਨੂੰ ਮੇਰੀ ਹੱਥ ਜੋੜ ਕੇ ਨਮਸਕਾਰ ਹੈ, ਜਿਨ੍ਹਾਂ ਦੀ ਕ੍ਰਿਪਾ ਨਾਲ ਵਡੇ ਪਾਪੀ (ਜੀਉਂਦਿਆਂ ਆਤਮ) ਆਰਾਮ (ਪਾਉਂਦੇ ਹਨ ਅਤੇ ਮਰਕੇ) ਮੁਕਤੀ ਪ੍ਰਾਪਤ ਕਰਦੇ ਹਨ।

ਭਾਵ:

ਹੁਣ ਫੇਰ ਦਸਾਂ ਸਤਿਗੁਰਾਂ ਦੀ ਆਰਾਧਨਾ ਰੂਪ ਨਮਸਕਾਰਤਾਮਿਕ ਮੰਗਲ ਕਰਦੇ ਹਨ। ਪਹਿਲਾਂ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਨਮਸਕਾਰ ਕਰਦੇ ਹਨ, ਜਿਨ੍ਹਾਂ ਦੀ ਮੇਹਰ ਨਾਲ ਪਾਪੀਆਂ ਦੇ ਪਾਪ ਖੀਣ ਹੋ ਜਾਂਦੇ ਹਨ, ਜਿਸ ਦਾ ਫਲ ਇਹ ਹੁੰਦਾ ਹੈ ਕਿ ਉਹ 'ਲੋਕ ਸੁਖੀ ਪਰਲੋਕ ਸੁਹੇਲੇ' ਹੋ ਜਾਂਦੇ ਹਨ।

### [ਸਤਿਗੁਰ ਮਿਹਰ ਦਾ ਭਰੋਸਾ ਤੇ ਫਲ]

ਚੌਪਈ:

ਤਿਹ ਕਰੁਨਾ ਕੀ ਹਮਰੇ ਟੇਕੂ।
ਟੇਕੂ=ਟੇਕ, ਆਸਰਾ, ਓਟ। ਸੁਮਤਿ=ਸ੍ਰੇਸ਼ਟ ਬੁੱਧੀ।
ਸੁਮਤਿ ਨ ਉਕਤਿ ਨ ਮੁਝ ਉਰ ਏਕੂ।
ਉਕਤਿ=ਜੁਗਤ, ਦਲੀਲ, ਬਾਦਲੀਲ ਲਿਖਣ ਦੀ ਜਾਚ। [ਸੰਸ. ਉਕ੍ਤਿ=ਬਾਣੀ, ਬਚਨ।] ਕੀਰਾ=ਕੰਗਾਲ; ਹੋਛੀ।
ਰੁਚਿ ਊਚੀ ਮਨ ਕੀ ਮਤਿ ਕੀਰਾ।
ਮਿਲੈ ਨ ਕੌਡੀ ਚਾਹਉਂ ਹੀਰਾ ॥੨॥
ਜਿਉਂ ਜਿਉਂ ਮਤਿ ਦੇ ਮੁਝਹਿ ਬੁਲਾਈਂ।
ਤਿਉਂ ਤਿਉਂ ਲਿਖੋਂ ਕਥਾ ਸੁਖਦਾਈ।
ਸ਼ਕਤਿ ਨਹੀਂ ਇਕ ਪਦ ਰਚਨਾਂ ਕੀ।
ਗ੍ਰੰਥ ਕਰਨ ਇਹ ਕਰੁਨਾ ਤਾਂ ਕੀ ॥੩॥

ਅਰਥ:

(ਉਪਰ ਕਹੀ) ਉਸ ਮੇਹਰ ਦਾ ਸਾਨੂੰ ਆਸਰਾ ਹੈ, (ਉਂਵ ਆਪਣੇ ਆਪ ਵਿਚ) ਮੇਰੇ ਦਿਲ ਵਿਚ ਨਾ ਸ੍ਰੇਸ਼ਟ ਬੁੱਧੀ ਹੈ ਨਾ ਬਾਦਲੀਲ ਲਿਖਣ ਦੀ ਜਾਚ ਇਕ (ਗੱਲ ਭੀ ਨਹੀਂ)। ਮਨ ਦੀ (ਆਪਣੀ) ਮਤਿ ਤਾਂ ਹੋਛੀ ਹੈ ਤੇ ਰੁਚੀ (ਬੜੀ) ਉੱਚੀ ਹੈ, (ਜਿਵੇਂ) ਮੰਗ ਤਾਂ ਰਿਹਾ ਹਾਂ ਹੀਰਾ, ਪਰ (ਹੱਕ) ਪ੍ਰਾਪਤ ਕਉਡੀ (ਦਾ) ਭੀ ਨਹੀਂ।

ਪ੍ਰਸ਼ਨ: ਫਿਰ ਲਿਖ ਕਿਵੇਂ, ਰਹੇ ਹੋ?

ਉਤ੍ਰ: ਜਿਵੇਂ ਜਿਵੇਂ (ਸ਼੍ਰੀ ਗੁਰੂ ਨਾਨਕ ਦੇਵ ਜੀ) ਬੁੱਧੀ ਦੇ ਕੇ ਮੈਨੂੰ ਬੁਲਾਉਂਦੇ ਹਨ, ਤਿਵੇਂ ਤਿਵੇਂ ਮੈਂ (ਉਨ੍ਹਾਂ ਦੀ) ਸੁਖ ਦੇਣਹਾਰੀ ਕਥਾ ਲਿਖ ਰਿਹਾ ਹਾਂ, (ਮੇਰੇ ਵਿਚ ਆਪਣੀ) ਸ਼ਕਤੀ ਇਕ ਪਦ ਰਚਨ ਦੀ ਵੀ ਨਹੀਂ ਹੈ, ਗ੍ਰੰਥ ਜੋ ਰਚ ਰਿਹਾ ਹਾਂ ਇਹ ਉਨ੍ਹਾਂ ਦੀ ਹੀ ਮੇਹਰ ਹੈ ॥੩॥

ਭਾਵ: ਇਸ ਛੰਦ ਵਿਚ ਕਵਿ ਜੀ ਨੇ ਆਪਣੇ ਛੰਦ ਰਚਨ ਵਿਚ 'ਸਤਿਗੁਰਾਂ ਦੀ ਮੇਹਰ ਤੇ ਉਨ੍ਹਾਂ ਤੋਂ ਪ੍ਰਾਪਤ ਬਲ ਨੂੰ' ਆਪਣੇ ਲਿਖਣ ਦਾ ਕਾਰਨ ਦੱਸਿਆ ਹੈ। ਜਿਸ ਗੱਲ ਲਈ ਸ਼ਾਰਦਾ ਨੂੰ ਯਾਦ ਕਰਿਆ ਕਰਦੇ ਹਨ ਏਥੇ ਸਪਸ਼ਟ ਹੋ ਗਿਆ ਕਿ ਉਹ ਕਵਿ ਕੁਲ ਮਰਯਾਦਾ ਦਾ ਨਿਰਬਾਹ ਕਰਦੇ ਹਨ ਤੇ ਉਹਨਾਂ ਦੀ ਆਪਣੀ ਭਾਵਨਾ ਕਵਿਤਾ ਵਿਚ ਸਹਾਇਤਾ ਦੀ ਸਤਿਗੁਰ ਨਾਨਕ ਦੇਵ ਜੀ-ਆਪਣੇ ਇਸ਼ਟ ਦੇਵ-ਪਰ ਹੈ, ਜਿਸ ਦਾ ਏਥੇ ਇਕਰਾਰ ਕਰਦੇ ਹਨ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ! ਸੁਨੀਏ ਕਹਿ ਬਾਲਾ।
ਸ਼੍ਰੀ ਸਤਿਗੁਰ ਕੀ ਕਥਾ ਰਸਾਲਾ†। †ਪਾਠਾਂਤ੍ਰ-ਬਿਸਾਲਾ।
ਕੋਇਕ ਦਿਨ ਪਰਿ ਰਹੇ ਨਿਕੇਤੁ[1]। [1]ਘਰ।
ਬਿਚਰਹਿਂ ਨਹਿਂ[1] ਬੇਦੀ ਕੁਲ ਕੇਤੁ ॥੪॥ [1]ਫਿਰਦੇ ਨਹੀਂ ਹਨ।
ਕਬਹਿ ਕਰਹਿ ਕਾਲੂ ਪਰਤੀਤੂ[1]। [1]ਨਿਹਚਾ ਕਰ ਲੈਂਦਾ ਹੈ।
ਬਚਨ ਸੁਨਤਿ ਬਿਸਮੈ ਹੁਇ ਚੀਤੂ।
ਬਹੁਰ ਦੇਇ ਮਾਯਾ ਭਰਮਾਈ।
ਰਿਦੈ ਕੁਤਰਕ ਅਨੇਕ ਉਠਾਈ ॥੫॥
'ਬਚਨ ਕਹਿਨ ਮੈਂ ਇਹ ਗੁਣ ਸਾਲੀ[1]। [1]ਗੁਣਾਂ ਦਾ ਘਰ ਹੈ।
ਧਨ ਖਟਨੇ ਕੀ ਜਾਨਿ ਨ ਚਾਲੀ[1]। [1]ਰੀਤੀ।
ਸੁਨਿ ਸੁਨਿ ਬਚ[1] ਨਰ ਕਰਹਿਂ ਵਡਾਈ। [1]ਬਚਨ।
ਧਨ ਹਾਨੀ ਇਹ ਭੇਦ ਨ ਪਾਈ' ॥੬॥
ਪੁਨ ਰਿਤੁ ਪਰਵਿਰਤੀ ਹੇਮੰਤਾ[1]। [1]ਸਿਆਲੇ ਦੀ ਰੁਤ-ਮੱਘਰ ਪੋਹ।

{ਹੇਮੰਤ-ਹਿਮਕਰ ਰੁਤ ਦ੍ਰਿਸ਼ਟਾਂਤ}

ਤਿਹ ਮਹਿਂ ਸੁਨਹੁ ਜੁ ਭਾ ਵਰਤੰਤਾ।
ਤਾਲਨ[1] ਬਾਰਜ ਬਨੀ[2] ਬਿਨਾਸ਼ੀ। [1]ਤਲਾਵਾਂ ਤੋਂ। [2]ਕਵਲਾਂ ਦੀ ਬਗੀਚੀ।

ਜਿਉਂ ਕੁਸੰਗ ਨਾਸਹਿ ਜਸੁ ਰਾਸੀ† ॥੭॥ †ਪਾਠਾਂਤ੍ਰ-ਸੁਖਰਾਸੀ।
ਨਿਕਟ ਅਗਨਿ ਕੇ ਰਹਹਿਂ ਮਹਾਨਾ।
ਜਿਉਂ ਨ੍ਰਿਪ ਸੇਵਹਿਂ ਜੇ ਮਤਿਵਾਨਾ[1]। [1]ਜੋ ਬੁੱਧੀਵਾਨ ਹੈਨ।
ਮੰਦ[1] ਤੇਜ ਸੂਰਜ ਕਾ ਵਯੋ। [1]ਮੱਧਮ।
ਜਯੋਂ ਭੂਪਤਿ ਹੁਇ ਆਲਸ ਕਿਯੋ[1] ॥੮॥ [1]ਜਿਵੇਂ ਕਿਸੇ ਰਾਜੇ ਨੇ ਆਲਸ ਕੀਤਾ ਹੋਵੇ।
ਨਰ ਨਾਰਿਨਿ ਕੋ ਸੀਤ ਕੰਪਾਵਤਿ।
ਮ੍ਰਿਗ ਬਨਬਾਸੀ ਤਿਨਹਿਂ ਦੁਖਾਵਤਿ।
ਕਾਹੂੰ ਸਮੇਂ ਨ੍ਰਿਪ ਹੁਇ ਬਿਨ ਜੋਰਾ।
ਜਿਉਂ ਦੁਖ ਦੇਹਿਂ ਪ੍ਰਜਾ ਕੋ ਚੋਰਾ ॥੯॥
ਨਿਸ[1] ਦੀਰਘ[2] ਮਹਿਂ ਲੇਤਿ ਨਿਹਾਲੀ[3]। [1]ਰਾਤ। [2]ਲੰਮੀ। [3]ਰਜਾਈ।
ਸੋਵਹਿਂ ਸੀਤ ਬਿਦਾਰਿ[1] ਸੁਖਾਲੀ। [1]ਪਾਲਾ ਦੂਰ ਕਰਕੇ।
ਜਿਉਂ ਸਤਿਗੁਰ ਕੀ ਲੇ ਪਗ ਧੂਰੀ।
ਭਵ ਸੰਕਟ ਸਿੱਖ ਕਰਹਹਿਂ ਦੂਰੀ ॥੧੦॥
ਆਤਪ[1] ਖਰੀ ਸੁਹਾਇ ਸਰੀਰਾ। [1]ਧੁੱਪ।
ਜਿਉਂ ਸਤਿਸੰਗ ਤਿਜਨ ਮਤਿ ਧੀਰਾ[1]। [1]ਜਿਵੇਂ ਬੁੱਧੀਮਾਨਾਂ ਦੀ ਸਤਿਸੰਗਤਿ ਜਨਾਂ ਨੂੰ।
ਸੀਤਲ ਬਹਿਹੀ ਨੀਰ[1] ਸਮੀਰਾ[2]। [1]ਪਾਨੀ। [2]ਹਵਾ।
ਜੋ ਰੰਕਨ[1] ਕੋ ਕਰਤਿ ਅਧੀਰਾ ॥੧੧॥ [1]ਕੰਗਾਲਾਂ ਨੂੰ।
ਜਿਉਂ ਬਿਨ ਸਤਿਗੁਰ ਤੇ ਰਖਵਾਰਾ।
ਜਗਜਾਸੀ ਕੋ ਕਰਤਿ ਬਿਕਾਰਾ।
ਅਸ ਹਿੰਮਤ ਰਿਤੁ ਮਹਿਂ ਜਗ ਕੰਤਾ।
ਪਰੇ ਰਹਹਿਂ ਸੁਖਦਾਨੀ ਸੰਤਾ ॥੧੨॥
ਕਿਸ ਸਿਉਂ ਮਿਲਹਿਂ ਨ ਬੋਲਹਿਂ ਬਾਨੀ।
ਰਹਹਿਂ ਇਕਾਂਕੀ[1] ਗੁਨ ਗਨ ਖਾਨੀ[2]। [1]ਇਕੱਲੇ। [2]ਸਮੂਹ ਗੁਣਾਂ ਦੀ ਖਾਣ।
ਅਸ ਬਿਧਿ ਸੋਂ ਜੁਗ[1] ਮਾਸ ਬਿਤਾਏ। [1]ਦੋ।
ਫਿਰਨ ਲਗੇ ਪੁਨ ਸਹਿਜ ਸੁਭਾਏ ॥੧੩॥
ਰੁਚਿ ਸੋਂ ਖਾਨ ਪਾਨ ਕੋ ਕਰਿਹੀਂ।

ਮਾਤ ਬਿਲੋਕ ਹਰਖ ਉਰ ਧਰਿਹੀ।
ਜਾਨਤਿ ਭਈ ਅਨਾਮੰ[1] ਤਨ ਕੋ। — [1]ਅਰੋਗ ਹੋ ਗਿਆ।
ਦੀਨੋ ਦਾਨ ਦਿਜਨ[1] ਸਭਿਹਿਨਿ† ਕੋ ॥੧੪॥ — [1]ਬ੍ਰਾਹਮਣਾਂ ਨੂੰ। †ਪਾਠਾਂਤ੍ਰ-ਬਹੁ ਧਨ।
ਸੁੰਦਰ ਬਸਤ੍ਰ† ਨਵੀਨ ਬਨਾਏ। — †ਪਾਠਾਂਤ੍ਰ-ਬਸਨ।
ਸੁਤ ਕੋ ਯੁਤਿ[1] ਦੁਲਾਰ[2] ਪਹਿਰਾਏ। — [1]ਨਾਲ। [2]ਲਾਡ।
ਬਦਨ ਸਦਨ ਛਬਿ[1] ਪੁਨ ਦੇਖੀ। — [1]ਸ਼ੋਭਾ ਦੇ ਘਰ ਮੁਖੜੇ ਨੂੰ।
ਵਡਭਾਗਣ ਲਖਿ ਆਪ ਬਿਸ਼ੇਖੀ ॥੧੫॥
ਗਜਾਤਿਨਿ[1] ਕੀ ਪੰਗਤਿ ਜਗ ਮੂਲਾ[2]। — [1]ਸਨਬੰਧੀਆਂ, ਸ਼੍ਰੀਕਾਂ। [2]ਜਗਤ ਦਾ ਕਾਰਣ।
ਬੈਸਹਿਂ, ਭੇ ਕਾਲੂ ਅਨਕੂਲਾ।
ਲੌਕਿਕ ਰੀਤਿ ਮਿਲਨ ਪੁਨ ਬੋਲਨ।
ਕਰਿਹੀਂ ਸਭਿ ਬਿਧਿ ਪੁਰਿ ਮਹਿਂ ਡੋਲਨ[1] ॥੧੬॥ — [1]ਸ਼ਹਿਰ ਵਿਚ ਫਿਰਨਾ।
ਸੁੰਦਰ ਸ਼ੋਭਤਿ ਬੈਸ[1] ਕਿਸ਼ੋਰਾ[2]। — [1]ਉਮਰ। [2]੧੧ ਤੋਂ ੧੫ ਵਰਹੇ ਦੀ ਉਮਰ, ਭਾਵ ਗੁਰੂ ਜੀ ਦੀ।
ਗਿਰਾ ਮ੍ਰਿਦੁਲ[1] ਮਧਰੀ[2] ਚਿਤ ਚੋਰਾ[3]। — [1]ਕੋਮਲ। [2]ਮਿੱਠੀ। [3]ਮਨਮੋਹਨ।
ਲਲਿਤ[1] ਬਿਲੋਚਨ[2] ਦਲ[3] ਉਤਪਲ[4] ਸੇ[5]। — [1]ਸੁੰਦਰ। [2]ਅੱਖਾਂ। [3]ਪੰਖੜੀਆਂ। [4]ਕਮਲ ਦੀਆਂ। [5]ਵਰਗੇ।
ਤਾਰੇ[1] ਸ਼ਜਾਮ[2] ਗੰਡਕੀ[3]† ਸਿਲ ਸੇ[4] ॥੧੭॥ — [1]ਅੱਖਾਂ ਦੇ ਤਾਰੇ। [2]ਕਾਲੇ। [3]ਗੰਡਕ ਨਾਮੇ ਨਦੀ ਦੇ ਪੱਥਰਾਂ ਜੇਹੇ ਕਾਲੇ। [4]ਗੰਡਕ ਨਾਮੇ ਨਦੀ ਦੇ ਪੱਥਰਾਂ ਜੇਹੇ ਕਾਲੇ। †ਗੰਡਕਾ ਨਦੀ ਤੋਂ ਕਾਲੇ ਪੱਥਰ ਨਿਕਲਦੇ ਹਨ ਜਿਨ੍ਹਾਂ ਨੂੰ ਸਾਲਗਰਾਮ ਬਣਾਕੇ ਮੰਦਰਾਂ ਵਿਚ ਹਿੰਦੂ ਪੂਜਦੇ ਹਨ।

ਸੋਰਠਾ:

ਬਨੀ ਸੁ ਭ੍ਰਿਕੁਟੀ ਬੰਕ[1], ਜਿਉਂ ਕਮਾਨ ਇਹ ਕਾਮ ਕੀ†। — [1]ਟੇਢੀ।

†ਕਾਮਦੇਵ ਨਾਲ ਸੁੰਦਰਤਾ ਦੇ ਕਿਸੇ ਪਹਿਲੂ ਨੂੰ ਉਪਮਾਂ ਦੇਣ ਵਿਚ ਕਵੀਆਂ ਦਾ ਸੁੰਦਰਤਾ ਮਾਤ੍ਰ ਤੋਂ ਭਾਵ ਹੁੰਦਾ ਹੈ, ਹੋਰ ਕੁਛ ਨਹੀਂ; ਜੈਸੇ ਸੈਣ ਭਗਤ ਦੇ ਇਸ ਸ਼ਬਦ ਵਿਚ ਬੀ ਆਯਾ ਹੈ:-'ਮਦਨ ਮੂਰਤਿ ਭੈ ਤਾਰਿ ਗੋਬਿੰਦੇ' ॥ ਦ੍ਰਿਸ਼ਟਾਂਤ ਦਾ ਸਦਾ ਇਕ ਅੰਗ ਲਈਦਾ ਹੈ, ਸਾਰੇ ਨਹੀਂ ਲਈਦੇ।

ਕਿਧੋਂ ਇੰਦੁ[1] ਅਕਲੰਕ, ਸਦਨ ਤਾਸ ਮਹਿਰਾਬ ਸੀ[2] ॥੧੮॥ — [1]ਚੰਦ੍ਰਮਾਂ। [2]ਉਸਦੇ ਘਰ ਦੀ ਡਾਟ ਵਾਂਙੂ।

ਚੌਪਈ:

[1]ਹੌਲੀ ਹੌਲੀ। [2]ਸੁਹਣੀ ਟੋਰ।

ਮੰਦਮੰਦ[1] ਸੁੰਦਰ ਗਤਿ[2] ਚਲਿਹੀ।
ਦਯਾ ਦ੍ਰਿਸ਼ਟਿ ਦੇਖਹਿਂ ਦੁਖ[1] ਦਲਿਹੀਂ[2]। — [1]ਦੁਖ ਨਾਸ਼ ਕਰਦੇ ਹਨ। [2]ਦੁਖ ਨਾਸ਼ ਕਰਦੇ ਹਨ।
ਨਿਜ ਇੱਛਾ ਬੇਦੀ ਕੁਲ ਕੇਤੂ।
ਬਿਚਰਹਿਂ, ਕਿਰਤ ਨ ਕਰਤਿ ਨਿਕੇਤੂ[1] ॥੧੯॥ — [1]ਘਰ ਦੀ।
ਐਸੇ ਕਿੰਚਤ ਕਾਲ ਬਿਤਾਯੋ।
ਜਗਤ ਉਧਾਰਨ ਹਿਤ ਜੋ ਆਯੋ।
ਇਕ ਬਾਸੁਰ ਕਾਲੂ ਨਿਜ ਸਦਨਾ।
ਬੈਸਿ ਬੁਲਾਯੋ ਬਾਰਜ ਬਦਨਾ[1] ॥੨੦॥ — [1]ਕਵਲ ਮੁਖ ਵਾਲੇ (ਗੁਰੂ ਜੀ) ਨੂੰ
ਦਰਬ ਕਮਾਵਨ ਸਿਖਵਨ ਹੇਤੂ।
ਨਿਕਟ ਬਿਸਾਯੋ[1] ਕ੍ਰਿਪਾ ਨਿਕੇਤੂ। — [1]ਬਿਠਾਯਾ।
ਪ੍ਰੀਤ ਚਿੰਤ ਮਹਿਂ ਸਾਨੀ[1] ਬਾਨੀ। — [1]ਮਿਲੀ ਹੋਈ।
ਬੋਲਯੋ ਰੀਤਿ ਅਨੀਤਿ ਪਛਾਨੀ ॥੨੧॥
'ਸੁਤ ਨਾਨਕ! ਤੂੰ ਏਕ ਹਮਾਰੇ।
ਨਹਿਂ ਦੂਸਰ ਜੋ ਕਾਜ ਸੰਭਾਰੇ।
ਤੁਮ ਨੈ ਤਜਿ ਦੀਨੋ ਅਸ ਰੀਤੂ।
ਜਿਉਂ ਵਿਰਾਗ ਦਿਢ[1] ਹੋਤਿ ਅਤੀਤੂ[2] ॥੨੨॥ — [1]ਪੱਕਾ। [2]ਫਕੀਰ ਨੂੰ।
ਕਹਹੁ ਗ੍ਰਿਸਤ ਸਿਉਂ ਕਿਉਂ ਬਨਿ ਆਵੈ।
ਨਿਸ ਬਾਸੁਰ ਬਿਨ ਕਾਮ[†] ਬਿਤਾਵੈ। — [†]ਪਾਠਾਂਤ੍ਰ-ਬਿਨ ਕਾਰ।
ਮੁਝ ਜੀਵਤਿ ਜੇ ਲੇਤਿ ਸੰਭਾਰੀ।
ਹੌਂ ਜਾਨਤਿ ਸੁਤ ਹ੍ਵੈ ਸੁਖਕਾਰੀ ॥੨੩॥
ਤੁਝ ਜਨਮਤਿ ਮਨ ਭਾ ਭਰਵਾਸਾ।
ਨਾਨਕ ਕਰਿ ਹੈ ਨਾਮ ਪ੍ਰਕਾਸ਼ਾ।
ਦਰਬ ਕਮਾਵਨ ਮੈਂ ਜਸ ਮੇਰੋ।
ਜਾਨਹਿ ਸਭਿ ਪੁਰਿ ਮਾਂਹਿ[1] ਘਨੇਰੋ ॥੨੪॥ — [1]ਸਾਰੇ ਸ਼ਹਿਰ ਵਿਚ ਜਾਣਦੇ ਹਨ।
ਜਿਮ ਰਾਂਕਾ[1] ਕੋ ਇੰਦ[2] ਨਿਹਾਰੀ[3]। — [1]ਪੂਰਨਮਾਸ਼ੀ ਦੇ। [2]ਚੰਦ੍ਰਮਾ ਨੂੰ। [3]ਦੇਖਦੇ ਹਨ।
ਦੇਖ ਸਰਾਹਹਿਂ ਸਭਿ ਨਰ ਨਾਰੀ।
ਰਾਹੁ[1] ਸਰਸ ਤੂੰ ਭਾ ਘਰ ਮਾਂਹੀ। — [1]ਰਾਹੂ (ਜੋ ਚੰਦ ਨੂੰ ਗ੍ਰਹਨ ਲਾਂਦਾ ਹੈ)।
ਸਭਿ ਬਿਧਿ ਮੰਦ ਕਰਤਿ ਭਾ ਤਾਂਹੀ

॥੨੫॥
ਏਕ ਨ ਮਤਿ ਮਨ ਬਨਜ ਕਰਨ ਕੀ।
ਬਹੁਰ ਨ ਖੱਤ੍ਰੀ ਰੀਤਿ ਬਰਨ ਕੀ।
ਹਾਰਜੋ ਅਨਿਕ ਬਿਧਿਨ ਮਤਿ ਦੇਤੂ[1]। [1]ਸਿਖ੍ਯਾ ਦੇਂਦਾ।
ਕਬਹਿ ਕਮਾਇ ਨ ਲਜਾਇ ਨਿਕੇਤੂ[1]' [1]ਘਰ।
॥੨੬॥
ਜਨਕ ਬਚਨ ਤੁਸ਼ਨਿ[1] ਕਰਿ ਸੁਨੀਆ। [1]ਚੁੱਪ।
ਜਿਉਂ ਅਡੋਲ ਬੈਠੇ ਵਡ ਮੁਨੀਆ।
ਬਹੁ ਬਿਧਿ ਕੀ ਕਹਿ ਗਿਰਾ ਕਠੋਰਾ।
ਤੂਸ਼ਨਿ ਭਾ, ਜਿਸ ਰੋਸ[1] ਨ ਥੋਰਾ [1]ਗੁੱਸਾ।
॥੨੭॥
ਘਟਿਕਾ ਯੁਗਲ[1] ਬਿਤੀਤੀ ਜਬਹੀ। [1]ਦੋ।
ਤਪਤ[1] ਰਿਦਾ ਸੀਤਲ ਭਾ ਤਬ ਹੀ। [1]ਤਪਿਆ।
ਬਹੁਰੋ ਬੋਲੇ ਬੋਲ ਅਮੋਲਾ।
ਜਨੁ ਕਾਲੂ ਸੁਖ ਕੁਲਫਹਿ[1] ਖੋਲਾ [1]ਸੁਖ ਦਾ ਜੰਦਰਾ।
॥੨੮॥
'ਬਖਸ਼ ਖਤਾ ਪਿਤ! ਪਾਛਲ ਕੇਰੀ[1]। [1]ਪਿੱਛੋਂ ਦੀ।
ਨਹੀਂ ਬਿਗਾਰੋਂ ਕਾਰਜ ਫੇਰੀ।
ਜਿਉਂ ਰਾਵਰ ਕੀ ਹੋਇ ਰਜਾਈ।
ਤਿਉਂ ਮੈਂ ਕਰਿਹੋਂ ਪ੍ਰੀਤਿ ਲਗਾਈ
॥੨੯॥
ਉਚਿਤ ਕਰਨ ਕੇ ਮੋ ਕੋ ਜੋਊ।
ਅਬ ਕਹੀਏ ਕਰਿਹੋਂ ਮੈਂ ਸੋਊ।'
ਮ੍ਰਿਦੁਲ ਮਧੁਰ ਨੰਮ੍ਰੀ ਸੁਨਿ ਬਾਨੀ।
ਭੀ ਕਾਲੂ ਕੇ ਮਨ ਸੁਖਦਾਨੀ ॥੩੦॥
ਜਾਨਿ ਆਪਨੇ ਸੁਤ ਅਨੁਸਾਰੀ।
ਧਨ ਖਾਟਨ ਕੀ ਗਿਰਾ ਉਚਾਰੀ।
'ਸੁਨ ਸੁਤ ਪੂਰਬ[1] ਭਾ ਕ੍ਰਿਸ਼ਿ ਕਾਰੀ[2]। [1]ਪਹਿਲਾਂ। [2]ਖੇਤੀ ਕਰਨ ਵਾਲਾ।
ਪਸੁ ਚਰਾਇ ਸੋ ਦੀਨਿ ਉਜਾਰੀ
॥੩੧॥
ਮੁਝ ਮਨ ਮੈਂ, ਥੀ ਐਸ ਵਿਚਾਰਾ।

ਦਿਉਂ ਬਸਾਇ ਇਕ ਗ੍ਰਾਮ ਨਿਰਾਰਾ।
ਸੋ ਤੋ ਰਹੇ ਮਨੋਰਥ ਮੇਰੇ।
ਪੰਗ[1] ਤਕਹਿ ਜਿਉਂ ਗਿਹ ਸਿਰ[2] ਹੇਰੇ[3] ॥੩੨॥ [1]ਪਿੰਗਲਾ। [2]ਪਹਾੜ ਦੀ ਚੋਟੀ। [3]ਵੇਖਣ ਨੂੰ।
ਮੁਝ ਤੇ ਬੀਸ ਕਾਰਖਿਕ[1] ਲੀਜੈ। [1]ਵੀਹ ਰੁਪੱਯੇ।
ਆਨ ਸਥਾਨ[1] ਪਯਾਨੋ ਕੀਜੈ[2]। [1]ਹਰ ਥਾਵੇਂ। [2]ਜਾਵੋ।
ਹੇਰਿ ਲਾਭਦਾ ਵਸਤੁ ਵਿਚਾਰੀ।
ਬਨਜਹੁ ਨਿਜ ਮਤਿ ਕੇ ਅਨੁਸਾਰੀ ॥੩੩॥
ਅਬ ਕੇ ਜੇ ਆਨਹੁ ਸ਼ੁਭ ਸੌਦਾ।
ਪੁਨ ਬਹੁ ਧਨ ਦਿਉਂ ਉਰ ਭਰਿ ਮੋਦਾ[1]। [1]ਖੁਸ਼ੀ ਨਾਲ।
ਨਿਜ ਪੂੰਜੀ ਤੁਮ ਰਖਹੁ ਨਿਰਾਲੀ।
ਕਰਹੁ ਬਨਜ ਇਹ ਰੀਤਿ ਸੁਖਾਲੀ ॥੩੪॥
ਦਿਨ ਪ੍ਰਤਿ ਦਰਬ ਬਧਾਵਹੁ ਭਾਰੀ।
ਬਹੁਰ ਸਪੂਤ ਕਹਹਿਂ ਨਰ ਨਾਰੀ।
ਬਾਲਾ ਲੇਹੁ ਦੂਸਰਾ ਸੰਗਾ।
ਸੁਤ! ਜਾਵਹੁ ਅਬ ਸਹਿਤ ਉਮੰਗਾ' ॥੩੫॥
ਕਹਿ ਬਾਲਾ ਸੁਨਿ ਗੁਰ! ਦੁਖ ਕਦਨੰ[1]। [1]ਨਾਸ਼ ਕਰਤਾ।
ਦਾਸ ਪਠਾਯੋ ਤਬ ਮੁਝ ਸਦਨੰ।
ਗਯੋ ਸੰਗ ਮੈਂ, ਤਿਹ ਅਸਥਾਨੰ।
ਜਹਿਂ ਕਾਲੂ ਨਾਨਕ ਗਤਿਦਾਨੰ ॥੩੬॥
ਮੁਝ ਕੋ ਸਾਦਰ ਨਿਕਟਿ ਬਿਠਾਯੰ[†]। [†]ਟਿੱਪੀ ਦੀ ਥਾਂ ਪਾਠਾਂਤ੍ਰ ਹੋੜਾ ਹੈ।
ਹਿਤ ਭੇਜਨ ਕੇ ਬਚਨ ਅਲਾਯੰ[1*]। [1]ਕਿਹਾ।
'ਸੁਨਿ ਬਾਲੇ! ਤੂੰ ਹੈਂ ਮਤਿਵਾਨੰ।
ਕੀਜੈ ਨਾਨਕ ਸੰਗ ਪਯਾਨੰ[1] ॥੩੭॥ [1]ਜਾਣਾ ਕਰੋ।
ਹੋਇ ਲਾਭਦਾ[1] ਸੌਦਾ ਜੋਊ। [1]ਨਫੇਵੰਦਾ।
ਲੇਹੁ ਸੰਭਾਰ ਆਨਿਯੇ ਸੋਊ।'
ਅਸ ਕਹਿ ਬੀਸ ਰਜਤਪਣ[1] ਦੀਨੇ। [1]ਰੁਪੱਯੇ।
ਭਲਿ ਬਿਧਿ ਸੋਂ, ਮੁਝ ਸੌਂਪਨ ਕੀਨੇ

॥੩੮॥

ਭਾ ਤਯਾਰ ਮੈਂ ਮਾਨ ਨਿਦੇਸਾ[1]। — [1]ਆਗਜਾ।

ਚਲੇ ਮੁਕੰਦ ਜਿ ਕਟਤਿ ਕਲੇਸ਼ਾ।

ਚਾਰੁ ਪਟੰਬਰ ਕੀ[1] ਇਕਲਾਈ[2]। — [1]ਸੁੰਦਰ ਰੇਸ਼ਮ ਦੀ। [2]ਦੁਲਾਈ।

ਸੋ ਲੀਨੀ ਮੈਂ ਕੰਧ[1] ਉਚਾਈ[2] ॥੩੯॥ — [1]ਮੋਢੇ ਤੇ। [2]ਚੁਕ ਲਈ।

ਵਹਿਰ ਨਗਰ ਤੇ ਕੇਤਿਕ ਦੂਰੀ।

ਕਾਲੂ ਦੇ ਤਹਿਂ ਸਿਖਵਨ ਭੂਰੀ[1]। — [1]ਬਹੁਤੀ ਸਿੱਖਜਾ।

ਬਹੁਰ ਹਟਯੋ ਕਰਿ ਮੋਹ ਘਨੇਰਾ।

ਬਾਰ ਬਾਰ ਪਾਛਲ ਦਿਸਿ ਹੇਰਾ[1] ॥੪੦॥ — [1]ਵੇਖਦਾ ਸੀ।

ਮੰਦ ਮੰਦ ਪਗ ਧਰਿ ਗੁਨ ਮੰਦਰ[1]। — [1]ਭਾਵ ਗੁਰੂ ਜੀ।

ਚਲਤਿ ਪੰਥ ਭਾਖਤਿ ਬਚ† ਸੁੰਦਰ। — †ਪਾ:-ਬੋਲਤ ਬਚ।

ਭਗਤਿ ਵਿਰਾਗ ਗਜਾਨ ਗੁਨ ਸਾਨੀ[1]। — [1]ਮਿਲੀ ਹੋਈ।

ਮੁਝ ਉਪਦੇਸ਼ਨ ਕਹਿਤਿ ਕਹਾਨੀ ॥੪੧॥

ਗ੍ਰਾਮ[1] ਨਗਰ ਮਾਰਗ ਮਹਿਂ ਜੇਤੇ। — [1]ਪਿੰਡ।

ਸਹਜਿ ਸਹਜਿ ਉਲੰਘੇ ਸਭਿ ਤੇਤੇ।

ਚਲਤਿ ਚਲਤਿ ਆਯੋ ਇਕ ਕਾਨਨ[1]। — [1]ਜੰਗਲ।

ਤਾਂਹਿ ਬਿਲੋਕਤਿ ਸ਼੍ਰੀ ਕਮਲਾਨਨ[1] ॥੪੨॥ — [1]ਉਸ (ਬਨ) ਨੂੰ ਵੇਖਦੇ ਸਨ ਕਮਲ ਮੁਖ ਵਾਲੇ।

ਸੁੰਦਰ ਆਸ਼੍ਰਮ[1] ਏਕ ਨਿਹਾਰੀ। — [1]ਟਿਕਾਣਾ।

ਜਹਿਂ ਤਪੀਸ਼ ਤਪ ਤਾਪਹਿਂ ਭਾਰੀ†। — †ਪਾ:-ਜਾਹਿਂ ਤਪੀ ਤਪ ਤਾਪਹਿਂ ਭਾਰੀ।

ਕਿਹਿ ਆਸਨ ਕਿਯ ਊਰਧ ਬਾਹੂ[1]। — [1]ਬਾਹਾਂ ਖੜੀਆਂ।

ਬਿਟਪਨ[1] ਲਟਕਤਿ[2] ਕੋ ਉਲਟਾਹੂ[3] ॥੪੩॥ — [1]ਦਰਖਤਾਂ ਨਾਲ। [2]ਲਟਕ ਰਹੇ ਸਨ। [3]ਅਪੁੱਠੇ।

ਏਕ ਚਰਨ ਪਰ[1] ਕੋ ਇਕ ਠਾਂਢੇ। — [1]ਇਕ ਪੈਰ ਦੇ ਭਾਰ।

{ਸੰਤਾਂ ਦਾ ਆਸ਼੍ਰਮ - ਤਪ ਦ੍ਰਿਸ਼}

ਸੁਖ ਪਰਲੋਕ ਜਿਨਹਿਂ ਰੁਚਿ ਬਾਢੇ।

ਕਾਹੂੰ ਸਿਧਾਸਨ†, ਕੋ ਪਦਮਾਸਨ।

†ਸਿੱਧਾਸਨ ਇਹ ਹੈ ਕਿ ਖੱਬੇ ਪੈਰ ਦੀ ਅੱਡੀ ਲਿੰਙ ਗੁਦਾ ਦੇ ਵਿਚਕਾਰ ਸੀਵਨ ਦੇ ਵਿਚ ਰੱਖਣੀ, ਸੱਜੇ ਪੈਰ ਦੀ ਅੱਡੀ ਲਿੰਙ ਦੇ ਉੱਪਰ ਵਾਰ ਟਿਕਾਵਣੀ, ਗਿੱਚੀ ਸਿੱਧੀ ਤੇ ਸ਼ਰੀਰ ਨੂੰ ਕੱਸ ਕੇ ਰੱਖਣਾ। ਇਹ ਹਠ ਯੋਗ ਦੇ ਤਰੀਕੇ ਹਨ।

ਬਾਰਿਪਨ ਕੋ ਰਹਤਿ[1] ਬਿਨਾਸਨ[2] ॥੪੪॥ — [1]ਕੋਈ ਪਾਣੀ ਪੀ ਕੇ ਗੁਜ਼ਾਰਾ ਕਰਦਾ ਹੈਸੀ। [2]ਕੋਈ) ਨਿਰਹਾਰ ਬਿਨ+ਆਸਨ।

ਸ੍ਵੇਤ ਰੰਗ[1] ਲਾਗੀ ਭਸਮੰਗਾ[2]। — [1]ਚਿੱਟੇ ਰੰਗ ਵਾਲੀ। [2]ਸੁਵਾਹ ਅੰਗਾਂ ਪੁਰ।

ਜਟਾ[1] ਸੀਸ[2] ਜਿਨ ਧੂਸਰ[3] ਰੰਗਾ। — [1]ਜੜਾਵਾਂ। [2]ਸਿਰ ਤੇ। [3]ਮਿਟਿਆਲਾ।

ਕਿਨ ਬਲਕਲ[1] ਲਿਯ, ਕੋ ਅੰਗ ਨੰਗਾ। — [1]ਭੋਜ ਪੱਤ੍ਰ।

ਅਗਨਿ ਉਸ਼ਨ ਸੋਂ ਕੋਇ ਉਮੰਗਾ[1] ॥੪੫॥ — [1]ਅੱਗ ਦੇ ਸੇਕ ਨਾਲ ਕੋਈ ਹਿਤ ਕਰ ਰਿਹਾ ਹੈ।

ਕੋ ਬੈਠਹਿ ਜਲ ਕੰਠ ਪ੍ਰਮਾਨਾ[1]। — [1]ਜਲ ਵਿਚ ਗਿੱਚੀ ਤੱਕ।

ਸਿਮਰ ਇਕਾਕੀ[1] ਕੋ ਭਗਵਾਨਾ। — [1]ਇਕੱਲਿਆਂ।

ਕੋ ਠਾਂਢੋ[1] ਦਿਨ ਰੈਨ ਬਿਤਾਵੈ। — [1]ਖੜੇ ਰਹਿ ਕੇ।

ਕੋ ਮੋਨੀ[1] ਨਹਿਂ ਬਚਨ ਅਲਾਵੈ ॥੪੬॥ — [1]ਚੁੱਪ ਰਹਿੰਦਾ।

ਕੋ ਨਿਜ ਬ੍ਰਿੱਤ ਨਿਰੋਧਨ ਕਰਿਹੀ[1]। — [1]ਬ੍ਰਿਤੀ ਏਕਾਗਰ ਕਰ ਰਿਹਾ ਹੈ।

ਸੁਖ ਜੁ ਸੁਰਗ ਤ੍ਰਿਨ ਸਮ ਪਰਿਹਰਿਹੀ[1]। — [1]ਤਯਾਗ ਦਿੱਤਾ ਹੈ।

ਕੋ ਮਿਲ ਕਰਿ ਹਰਿ ਕਥਾ ਰਸਾਲਾ[1]। — [1]ਸੁੰਦਰ।

ਪਢਹਿ ਸੁਨਹਿ ਧਰਿ ਪ੍ਰੇਮ ਬਿਸਾਲਾ ॥੪੭॥

ਸਭਿ ਕੋ ਇਕ ਮਹੰਤ, -ਸੋ ਕੈਸਾ-?

{ਸੰਤਰੇਣ}

ਮਨਹੁਂ ਸ਼ਰੀਰ ਧਾਰਿ ਤਪ ਬੈਸਾ।

ਤਰੁਤ੍ਵਕ ਕੀ[1] ਕਟਿ ਕੀਨਿ ਕੁਪੀਨਾ[2]। — [1]ਦਰੱਖਤ ਦੀ ਛਿੱਲ ਦੀ। [2]ਲੱਕ ਨਾਲ ਲੰਗੋਟੀ ਬੱਧੀ ਹੈ।

ਮ੍ਰਿਗਛਾਲਾ ਪਰ ਆਸਨ ਕੀਨਾ ॥੪੮॥

ਭਾਰੀ ਜਟਾਮੁਕਟ[1] ਜਿਹ ਸੀਸਾ। — [1]ਜਟਾਂ ਦਾ ਮਾਨੋਂ ਮੁਕਟ।

ਬੈਠਯੋ ਰਿਦੈ ਭਜਤਿ ਜਗਦੀਸ਼ਾ।

ਤਿਨਹਿਂ ਬਿਲੋਕ ਠਾਂਢਿ ਹੁਇ ਰਹੇ[1]। — [1]ਭਾਵ, ਗੁਰੂ ਜੀ ਖੜੇ ਹੋ ਰਹੇ।

ਮੁਝ ਸੋਂ ਅਸ ਬਚ ਕੋਮਲ ਕਹੇ ॥੪੯॥

'ਬਨਜ ਭਲੋ ਹਮ ਇਹ ਠਾਂ ਪਾਯੋ।

ਯਾ ਕੋ ਤਜਿਨੋ ਮਨ ਨਹਿਂ ਭਾਯੋ।

ਪਾਇ ਅਮੋਲ ਜੁ ਮਗ ਮਹਿ ਹੀਰਾ।

ਫਟਕ ਨ ਬਨਜਹਿਂ[1] ਜੇ ਮਤਿ ਧੀਰਾ — [1]ਫੇਰ ਸ਼ੀਸ਼ਾ ਨਹੀਂ ਵਣਜਦੇ।

॥੫੦॥

ਖੋਜਤਿ ਮਧੁ[1] ਪਯੂਖ[2] ਕਰ ਆਈ। — [1]ਸ਼ਹਦ। [2]ਅੰਮ੍ਰਿਤ।

ਜੋ ਜਨਾਹਿਂ ਨਿਜ ਭਾਗ ਭਲਾਈ।

ਬਹੁਰ ਪਿਤਾ ਕੀ ਆਗਜਾ ਜੋਊ॥

ਭਲੋ ਬਨਜ ਕਰਨੇ ਕੀ ਸੋਊ ॥੫੧॥

ਯਾਂ ਤੇ ਬਨਜ ਲਾਭਦਾ ਔਰ ਨ[1]। — [1]ਹੋਰ ਨਹੀਂ।

ਫਿਰ ਦੇਖਹੁ ਜੇ ਸਭਿ ਹੀ ਠੌਰਨ[1]। — [1]ਸਭਨੀਂ ਥਾਈਂ।

ਏਹ ਰਜਤਪਨ[1] ਇਨਹਿ ਚਢਾਵਹਿਂ। — [1]ਰੁਪੱਯੇ।

ਅਸਨ[1] ਬਸਨ[2] ਤੇ ਲੇ ਸੁਖ ਪਾਵਹਿਂ' ॥੫੨॥ — [1]ਭੋਜਨ। [2]ਕਪੜੇ।

ਅਸ ਸੁਨਿ ਕਰਿ ਬਚ ਬੇਦੀ ਬਰ ਕੇ।

ਮੈਂ ਬੋਲਜੋ ਕਾਲੂ ਦਿਸ਼[1] ਡਰਿ ਕੇ। — [1]ਵਲੋਂ।

'ਬਨਕਨ[1] ਜਿਉਂ[2] ਬਨਜਨ[3] ਧਨ ਹੇਤੁ। — [1]ਬਾਣੀਆਂ ਵਾਂਗ। [2]ਬਾਣੀਆਂ ਵਾਂਗ। [3]ਵਪਾਰ ਲਈ ਧਨ (ਦੇ ਕੇ)।

ਤੁਮ ਕੋ ਭੇਜਜੋ ਕ੍ਰਿਪਾ ਨਿਕੇਤੁ! ॥੫੩॥

ਪੁਨ, ਤੁਮ ਜਨਕਹਿ[1] ਕਠਿਨ ਸੁਭਾਊ। — [1]ਫੇਰ ਤੁਸਾਡੇ ਪਿਤਾ ਜੀ ਦਾ।

ਗੁਨਹੁ ਆਪ[1], ਮੁਝ ਦੋਸ਼ੁ ਨ ਕਾਊ॥ — [1]ਤੁਸੀਂ ਵਿਚਾਰ ਲਓ।

ਪਿਤਾ ਪੁੱਤ੍ਰ ਕਰਿ ਲੇਹੁ ਨਿਬੇਰੋ।

ਮੈਂ, ਹੋ ਦਾਸ ਨ ਕਰਹਿ ਸੁ ਝੇਰੋ[1] ॥੫੪॥ — [1]ਝਗੜਾ।

ਜਿਉਂ ਮਨ ਆਇ ਕਰਹੁ ਤਿਉਂ ਕਾਰਾ।

ਹੌਂ ਤੌਂ ਨਿਤ ਰਾਵਰਿ ਅਨੁਸਾਰਾ।

ਖੇਲਤਿ ਜਬੈ ਬਾਲਕਨਿ ਮਾਂਹੀ।

ਤਬ ਹੀ ਸੰਗ ਤਜਜੋ ਮੈਂ ਨਾਂਹੀ ॥੫੫॥

ਜਿਉਂ ਜਿਉਂ ਮੁਝ ਕੋ ਦੇਤਿ ਰਜਾਈ[1]। — [1]ਹੁਕਮ।

ਤਿਉਂ ਤਿਉਂ ਕਰਉਂ[†] ਸਦਾ ਸੁਖ ਪਾਈ। — [†]ਪਾ:-ਕਰਤ।

ਕਰਨੋਚਿਤ[1], ਕਰੀਏ ਗੁਨ ਉਰ ਮੈਂ[2]।' — [1]ਕਰਨੇ ਦੇ ਲਾਇਕ (ਜੋ ਹੈ ਸੋ)। [2]ਦਿਲ ਵਿਚ ਸੋਚਕੇ।

ਅਸ ਕਹਿ ਮੈਂ ਦੀਨੋ ਧਨ ਕਰ ਮੈਂ[1] ॥੫੬॥ — [1]ਹੱਥ ਵਿਚ।

ਕਰ ਮਹਿਂ ਲੇਯ ਕਾਰਖਿਕ[1] ਤਬ ਹੀ। — [1]ਰੁਪੱਯੇ।

ਗਏ ਮਹੰਤ ਸੰਤ ਜਹਿਂ ਸਭਿ ਹੀ।
ਕਰ ਬੰਦਨ ਤਿਨ ਕੇ ਢਿਗ ਬੈਸੇ।
ਕੁੰਭਜ[1] ਨਿਕਟ ਰਘੁਤਮ[2] ਜੈਸੇ ॥੫੭॥

[1]ਅਗਸਤ ਮੁਨੀ। ਪੰਚਬਟੀ ਨਿਵਾਸ ਤੋਂ ਪਹਿਲਾਂ ਸ੍ਰੀ ਰਾਮ ਜੀ ਅਗਸਤ ਨੂੰ ਮਿਲੇ ਸੇ, ਜਿਸਨੇ ਉਨ੍ਹਾਂ ਦਾ ਆਦਰ ਕੀਤਾ ਤੇ ਇਹ ਵਾਕ ਕਹੇ:- ਦੀਰਘ ਕਾਲਸੁ ਮੈਂ ਤਪਕੀਨੋ। ਤੋਹਿ ਬਿਖੇਮਨ ਆਨ ਨਦੀਨੋ। ਤਾਂਕੇ ਫਲ ਮੈਂ ਆਜ ਸੁ ਪਾਏ। ਤੇ ਪਦ ਪੰਕਜ ਵਾਰ ਚਢਾਏ। (ਅਧਯਾ: ਰਾਮਾ: ਆਰਿਨ: ੩) ਗੁ: ਪ੍ਰ: ਸੂ: ਰੁਤ ੨, ਅੰਸੂ ੧੩, ਅੰਕ ੪੨ ਵਿਚ ਇਹ ਖ਼ਜਾਲ ਐਉਂ ਆਯਾ ਹੈ:- ਰਾਮਚੰਦ ਢਿਗ ਕਿਧੋਂ ਅਗਸਤ। [2]ਸ੍ਰੀਰਾਮ ਚੰਦਰ।

ਮ੍ਰਿਦੁਲ ਮਧੁਰ ਕਰੁਨਾ ਸੰਗ ਸਾਨੀ[1]।
ਬੋਲੇ ਪਰਮ ਮਨੋਹਰ ਬਾਨੀ।
'ਨਗਨ ਅੰਗ ਦਿਨ ਰੈਨ ਬਿਤਾਵਤਿ[†]।
ਪਹਿਰਤਿ ਨਹੀਂ, ਕਿ ਹਾਥ ਨ ਆਵਤਿ?
॥੫੮॥

[1]ਕਿਰਪਾ ਨਾਲ ਮਿਲੀ।
[†]ਪਾ:-ਬਿਹਾਵਤ।

ਇਸ ਰਿਤੁ ਮਹਿਂ, ਤਨ[1] ਸੀਤ[2] ਸੰਤਾਵਤਿ।
ਬਹੁਰੋ ਬਰਖਾ[1] ਉਸਨ[2] ਤਪਾਵਤਿ।
ਅਚਵਹੁ[1] ਅਸਨ[2], ਕਿ ਰਹਹੁ ਅਨਸਨਾ[3]?
ਦੇਤਿ ਖੇਦ ਤਨ ਜਿਉਂ ਬਿਨ ਬਸਨਾ[1] ॥੫੯॥

[1]ਸ਼ਰੀਰ। [2]ਪਾਲਾ।
[1]ਬਰਸਾਤ (ਸਤਾਉਂਦੀ ਹੈ)। [2]ਗਰਮੀ।
[1]ਖਾਂਦੇ ਹੋ। [2]ਭੋਜਨ। [3]ਨਿਰੇਹਾਰ।
[1]ਕਪੜੇ ਦੇ।

ਪ੍ਰਭਾਵਾਨ ਸੁੰਦਰ ਸਰਬੰਗਾ[1]।
ਭਸਮ ਸੰਗ ਸੋਂ ਕੀਨਿ ਕੁਰੰਗਾ।
ਸੰਤ ਰੂਪ ਮਤਿ[1] ਭਲੋ ਉਤੰਗਾ।
ਉੱਤਰ ਦੀਜੈ ਸੰਗ ਉਮੰਗਾ' ॥੬੦॥

[1]ਸਾਰੇ ਅੰਗਾਂ ਕਰਕੇ।
[1]ਸਿੱਧਾਂਤ।

ਰਿਖੀਕੇਸ਼[1] ਸੁਨਿ ਬੋਲਜੋ ਬਾਨੀ।
ਮੁਕਤਿ ਜੁ ਮਾਰਗ ਤਾ ਰਸ ਸਾਨੀ[1]।
'ਸਾਧ ਬੇਖ ਜਿਨ ਧਰਜੋ ਸਰੀਰਾ।
ਤਾਂ ਕੋ ਚਹੀਅਤਿ ਸੰਜਮ ਚੀਰਾ[1] ॥੬੧॥
ਬਹੁਰ ਸੁਨਹੁ ਭੋਜਨ ਕੀ ਰੀਤੀ।

[1]ਮਹੰਤ।
[1]ਮਿਲੀ ਹੋਈ।
[1]ਕਪੜੇ ਦਾ।

ਜੇ ਹਮ ਜਾਚਹਿਂ ਹੋਤਿ ਅਨੀਤੀ।
ਸਿੰਘਾਸਨ[1] ਸੰਤੋਖ ਸੁਹਾਵਾ। — [1]ਤਖਤ।
ਤਾਂਪਰ ਬੈਸ ਪਰਮ ਸੁਖ ਪਾਵਾ ॥੬੨॥
ਪਰਾਲਬਧ ਸੋਂ ਦਾਸ ਹਮਾਰੀ।
ਸੇਵਾ ਕਰਹਿਂ ਅਨੇਕ ਪ੍ਰਕਾਰੀ।
ਸੁਭਟ ਸੰਗ[1] ਬਹੁ ਬਿਧਿ ਤਪ ਤਾਪਨ। — [1]ਚੰਗੇ ਸੂਰਮਿਆਂ ਨਾਲ।
ਮੋਹ ਨ੍ਰਿਪਤ ਕੀ ਪ੍ਰਤਿਨਾ ਖਾਪਨ[1] ॥੬੩॥ — [1]ਮੋਹਰਾਜੇ ਦੀ ਸੈਨਾ ਖਪਾ ਦੇਣ ਨੂੰ।
ਸਤਿ ਕੋ ਛਤਰ ਸੀਸ ਪਰ ਝੂਲੰ।
ਜਾਸ ਬਿਲੋਕ[1] ਦਬਤਿ ਪ੍ਰਤਿਕੂਲੰ[2]। — [1]ਵੇਖ ਕੇ। [2]ਵੈਰੀ।
ਅਬਚਲ ਜਬ ਕੋ ਅਸ ਸੁਖ ਪਾਯੰ।
ਅਨਤ[1] ਨ ਤਬ ਕੋ ਮਨ ਬਿਰਮਾਯੰ[2]' ॥੬੪॥ — [1]ਹੋਰ ਪਾਸੇ। [2]ਮੋਹਿਆ ਨਹੀਂ।
ਸੰਤ ਉਕਤਿ ਕੀ ਸੁਨਿ ਕਰਿ ਜੁਗਤੰ[1]। — [1]ਸੰਤ ਦੀ ਉਚਾਰੀ ਜੁਗਤੀ।
ਹਰਖਤਿ ਸ਼੍ਰੀ ਨਾਨਕ ਬਚ ਨੁਕਤੰ[1]। — [1]ਬਚਨ ਬੋਲੇ, ਬਚਨ ਉਕੂੰ।
'ਰਾਵਰਿ ਨਾਮ ਸੁਨਨ ਅਭਿਲਾਖਾ।
ਤੁਮ ਹੋ ਧੰਨ ਧਰਮ ਦਿਢ਼ਰਾਖਾ ॥੬੫॥
ਕਿਯ ਆਸਾ ਇਕ ਏਕੰਕਾਰੰ।
ਪਰਬ੍ਰਿਤਿ[1] ਤਜਿ, ਨਿਰਬ੍ਰਿਤਿ[2] ਪਗ ਧਾਰੰ†। — [1]ਪਰਵਿਰਤੀ, ਗ੍ਰਿਹਸਤ ਆਦਿ। [2]ਨਿਰਵਿਰਤੀ, ਤਯਾਗ। †ਪਾ:-ਤਪਧਾਰੰ।
ਸੁਮਤਿ ਅਗਾਤੀ[1] ਸੰਤ ਸੁਚਾਲੀ। — [1]ਪ੍ਰਾਪਤੀ ਵਾਲੇ।
ਸ਼ਾਂਤਿ ਲਤਾ[1] ਭਲਿ ਬਿਧਿ ਪ੍ਰਤਿਪਾਲੀ[2]' ॥੬੬॥ — [1]ਸ਼ਾਂਤੀ ਦੀ ਬੇਲ। [2]ਚੰਗੀ ਤਰ੍ਹਾਂ ਪਾਲੀ ਹੈ।
ਪੁਨ ਭਾਖਤਿ ਮਹੰਤ ਸ਼ੁਭ ਬਾਨੀ†। — †ਪਾ:-ਭਾਖਤ ਪੁਨਹ ਮਹੰਤ ਸੁਬਾਨੀ।
'ਭੋ ਧੀਮਤਿ[1] ਤੁਮ ਹੋ ਗੁਨ ਖਾਨੀ! — [1]ਹੇ ਬੁਧੀਵਾਨ!
ਬੈਸ ਕਿਸ਼ੋਰ ਬਿਖੈ† ਅਪਮਾਨੀ[1]। — [1]ਛੋਟੀ ਉਮਰੇ ਮਾਨ ਰਹਿਤ ਹੋ, (ਅ) ਵਿਸ਼ੇ ਤ੍ਰਿਸਕਾਰੇ ਹਨ। †ਪਾ:-ਦਿਸੈ-ਬੀ ਹੈ।
ਸਤਿ ਸੰਗਤਿ ਪਰ ਸੁਮਤਿ ਲੁਭਾਨੀ ॥੬੭॥
ਸੰਤਰੇਨ ਹੈ ਨਾਮ ਹਮਾਰਾ।
{ਸੰਤਰੇਣ}
ਸ਼੍ਰੀ ਗੁਰੁ ਬਚ ਸੋਂ ਧਰਜੋ ਸੁਧਾਰਾ।

ਦੀਨ ਗਰੀਬੀ ਕੋ ਸਿਰੁਪਾਉ।
ਸੁਜਸ ਜਾਸੁ ਬਹੁ ਵਧਤਿ ਪ੍ਰਭਾਊ[1]' ॥੬੮॥ — [1]ਪ੍ਰਤਾਪ।

ਰਿਦੇ ਪ੍ਰਸੀਦੇ[1] ਸੁਨਿ ਕਰਿ ਨਾਮੂ। — [1]ਖੁਸ਼ ਹੋਏ।
ਜਿਉਂ ਕਵਿ ਉਕਤਿ[1] ਸੁਨਤਿ ਮਤਿਧਾਮੂ[2]। — [1]ਕਵੀ ਦਾ ਕਥਨ। [2]ਬੁੱਧੀ ਦੇ ਘਰ।
ਮੁਝ ਸੋਂ ਕਹਿਨ ਲਗੇ ਤਿਹ ਕਾਲਾ।
'ਤਜਜੋ ਨ ਜਾਇ ਬਨਜ ਇਹ, ਬਾਲਾ!' ॥੬੯॥

ਕਰ ਤੇ ਧਨ ਧਰਿ ਅੱਗ੍ਰ ਮਹੰਤਾ।
'ਅਸਨ[1] ਕਰਾਵਹੁ' ਕਹਿਂ ਜਗਕੰਤਾ[2]। — [1]ਭੋਜਨ। [2]ਜਗਤ ਪਤੀ ਭਾਵ ਗੁਰੂ ਜੀ ਨੇ ਕਿਹਾ।
'ਹਮ ਨੈ ਤੁਮਰੀ ਸਭਿ ਬਿਧਿ ਜਾਨੀ।
ਕਰਤਿ ਨ ਪ੍ਰਾਰਥਨਾ, ਗੁਨਹਾਨੀ[1] ॥੭੦॥ — [1]ਗੁਣਾਂ ਦਾ ਨਾਸ਼ ਕਰਨ ਵਾਲੀ ਅਰਜ਼ (ਤੁਸੀਂ) ਨਹੀਂ ਕਰਦੇ, ਭਾਵ ਕਿਸੇ ਕੋਲੋਂ ਹੱਥ ਟੱਡ ਕੇ ਮੰਗਦੇ ਨਹੀਂ।

ਬਿਨ ਜਾਚੇ[1] ਸਾਦਰ ਜੋ ਦੇਈ। — [1]ਮੰਗੇ।
ਤਾਂ ਕੋ ਰੁਚਿ ਸੋਂ[1] ਅਚਨ ਕਰੇਈ[2]। — [1]ਪ੍ਰੇਮ ਨਾਲ। [2]ਛਕਦੇ ਹੋ।
ਅਬਹਿ ਪਠਾਏ ਸ਼੍ਰੀ ਕਰਤਾਰਾ।
ਲੇ ਕਰਿ ਸੁਖ ਸੋਂ ਕਰਹੁ ਅਹਾਰਾ' ॥੭੧॥

ਕਹਿ ਮਹੰਤ 'ਲਘੁ ਬੈਸ[1] ਕੁਲੀਨੰ। — [1]ਉਮਰ ਛੋਟੀ।
ਤਵ ਬਿਵਹਾਰੰ ਜਨਕ[1] ਅਧੀਨੰ। — [1]ਪਿਤਾ ਦੇ।
ਪਠਜੋ ਕਾਜ ਕਿਹ ਤੋਹਿ ਵਿਚਾਰੀ।
ਜਾਹੁ ਛੂਛ[1] ਤੌਂ ਦੇਹਿ ਨਿਕਾਰੀ' ॥੭੨॥ — [1]ਖਾਲੀ।

'ਸੁਨਹੁ ਸੰਤ! ਮੈਂ ਪਿਤਾ ਨਿਦੇਸਾ[1]। — [1]ਮੇਰੇ ਪਿਤਾ ਦੀ ਆਗਜ਼ਾ ਹੈ।
ਸੋ ਕੀਨੋ ਜਿਸ ਲਾਭ ਵਿਸ਼ੇਸ਼ਾ।
ਮੁਝ ਸੋਂ ਕਹਜੋ ਬਨਜ ਸੋ† ਕਰੀਏ। — †ਪਾ:-ਸ਼ੁਭ।
ਯਾਂ ਤੇ ਅਨਤ[1] ਨ ਭਲੋ ਬਿਚਰੀਏ' ॥੭੩॥ — [1]ਹੋਰ।

ਬਾਨੀ ਸੁਨੀ ਸੁ ਧੀਰ ਮਹੰਤਾ।
ਕਹਜੋ 'ਜਿ ਤਵ ਉਰ ਇਹ ਦ੍ਰਿਢ — [1]ਪੱਕੀ ਸਲਾਹ ਹੈ।

ਮੰਤਾ[1]।

ਲੇ ਜਾਵਹੁ ਧਨ ਨਿਜ ਕਿਹ[1] ਨਗਰੀ। — [1]ਕਿਸੇ।

ਭੋਜਨ ਸੌਜ[1] ਆਨਿ ਦਿਹੁ ਸਗਰੀ' ॥੨੪॥ — [1]ਭੋਜਨ ਦੀ ਰਸਦ।

ਸੁਨੇ ਸ਼੍ਰਵਨ[1] ਸੰਤਨ ਕੇ ਬੈਨਾ। — [1]ਕੰਨੀਂ।

ਨਗਰ† ਦਿਸ਼ਾ ਗਮਨੇ ਗੁਨ ਐਨਾ। — †ਨਗਰ ਤੋਂ ਮੁਰਾਦ-ਚੂਹੜਕਾਣਾ ਹੈ ਜੋ ਹੁਣ ਤਕ ਹੈ ਤੇ ਇਸ ਟਿਕਾਣੇ ਯਾਦਗਾਰੀ ਗੁਰਦੁਆਰਾ ਬੀ ਹੈ, ਜਿਸ ਨੂੰ ਖਰਾ ਸੌਦਾ ਤੇ ਸੱਚਾ ਸੌਦਾ ਬੀ ਕਹਿੰਦੇ ਹਨ।

ਲੇ ਬਿਪਨੀ[1] ਤੇ ਚੂਨ[2] ਮਹੀਨਾ। — [1]ਮੰਡੀ। [2]ਆਟਾ।

{ਸੰਤਾਂ ਹਿਤ ਖ੍ਰੀਦੀ ਸਾਮਗ੍ਰੀ ਦੀ ਵੇਰਵਾ}

ਤਿਹ ਹਿਤ ਪੰਚ ਰਜਤਪਨ[1] ਦੀਨਾ ॥੨੫॥ — [1]ਰੁਪੱਯੇ।

ਸੂਖਮ ਚਾਵਰ ਚਾਰੁ ਲੰਮੇਰੇ[1]। — [1]ਚਾਵਲ ਸੁਹਣੇ ਤੇ ਲੰਮੇ।

ਤਿਹ ਸਮ[1] ਲੇ ਕਰਿ ਭਾਰ ਬੰਧੇਰੇ। — [1]ਬਰਾਬਰ ਦੇ ਅਰਥਾਤ ਪੰਜ ਰੁਪੱਯੇ ਦੇ।

ਲੀਨ ਤੀਨ ਕੋ ਘ੍ਰਿੱਤ ਨਵੀਨਾ।

ਸਿਤਾ[1] ਸ੍ਵੇਤ[2] ਤਾਂਕੇ ਸਮ[3] ਲੀਨਾ ॥੨੬॥ — [1]ਖੰਡ। [2]ਚਿੱਟੀ। [3]ਬਰਾਬਰ ਅਰਥਾਤ ੩) ਦੀ।

ਦੁਗਧ[1] ਹੇਤ[2] ਖਰਚੇ ਪੁਨ ਤੀਨੋ। — [1]ਦੁੱਧ। [2]ਵਾਸਤੇ।

ਬਾਕੀ ਭਾਰਬਾਹ[1] ਕੋ ਦੀਨੋ। — [1]ਭਾਰ ਚੁੱਕਣ ਵਾਲੇ ਨੂੰ।

ਸਭਿਹਿ ਸੌਜ[1] ਪੁਰਿ ਤੇ ਉਚਵਾਈ[2]। — [1]ਰਸਤ। [2]ਚੁਕਾਕੇ।

ਸੰਤਨ ਢਿਗ[1] ਗਮਨੇ ਜਗਰਾਈ[2] ॥੨੭॥ — [1]ਪਾਸ। [2]ਜਗਤ ਦੇ ਰਾਜੇ ਭਾਵ ਗੁਰੂ ਜੀ।

ਸਭਿ ਸੰਭਾਰ ਮਹੰਤ ਅਗਾਰੀ।

ਧਰਿ ਬੈਸੇ ਸੇਵਕ ਸੁਖਕਾਰੀ[1]। — [1]ਸੇਵਕਾਂ ਨੂੰ ਸੁਖੀ ਕਰਨ ਵਾਲੇ।

'ਦੀਜੈ ਆਇਸੁ[1] ਹੋਇ ਰਸੋਈ। — [1]ਆਗਯਾ।

ਅਚਹਿਂ[1] ਸੰਤ ਰੁਚਿ[2] ਕਰਹਿਂ ਜਿਤੋਈ[3]' ॥੨੮॥ — [1]ਖਾਵਨ। [2]ਭੁਖ। [3]ਜਿੰਨੀ ਕੁ ਹੋਵੇ।

ਸੋਰਠਾ:

ਸੁਨਿ ਮਹੰਤ ਮਤਿਵੰਤਿ, ਕਹੀ ਗਿਰਾ ਜਗਕੰਤ ਸੋਂ।

'ਕਰਿ ਅਚਵਹਿਂਗੇ[1] ਸੰਤ, ਤੁਮ — [1]ਛਕ ਲੈਣਗੇ। [2]ਜਾਵਹੁ।

ਗਮਨਹੁ[2] ਪੁਰਿ ਆਪਨੇ' ॥੭੯॥

ਦੋਹਰਾ:

ਤਜਿ ਕਾਨਨ[1] ਕਮਲਾਨਨੰ[2], ਗਵਨੇ
ਨਿਜ ਪੁਰਿ ਓਰ।
ਕਵਿ ਸੰਤੋਖ ਸਿੰਘ ਬੰਦਨਾ, ਧਰ ਪਰ
ਜੁਗ ਕਰ ਜੋਰਿ ॥੮੦॥

[1]ਜੰਗਲ ਨੂੰ। [2]ਕਮਲ ਮੁੱਖ ਵਾਲੇ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਤਪਸੀਅਨ ਪ੍ਰਸੰਗ' ਬਰਨਨੰ ਨਾਮ ਚਤੁਰ ਦਸਮੋ ਧਯਾਇ ॥੧੪॥

## ੧੫. [ਗੁਰੂ ਅੰਗਦ ਦੇਵ ਮੰਗਲ। ਖਰਾ ਸੌਦਾ; ਬਾਬਾ ਕਾਲੂ ਤੇ ਰਾਯ ਬੁਲਾਰ।]

੧੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੬

{ਕਾਲੂ ਜੀ ਨੇ ਚਪੇੜਾਂ ਮਾਰਨੀਆਂ} ॥੨੬..॥

{ਰਾਇ ਬੁਲਾਰ ਦਾ ਕਾਲੂ ਜੀ ਉਤੇ ਰੋਸ} ॥੪੭॥

ਦੋਹਰਾ:

ਸ੍ਰੀ ਅੰਗਦ ਅਰਬਿੰਦ ਪਦ, ਆਨੰਦ ਕੰਦ ਮੁਕੰਦ।

ਅਰਬਿੰਦ=ਕਮਲ। ਪਦ=ਚਰਣ, ਪੈਰ। ਆਨੰਦ ਕੰਦ=ਆਨੰਦ ਦੇ ਫਲ ਯਾ ਬਦਲ, ਆਨੰਦ ਦਾਤੇ। ਮੁਕੰਦ=ਮੁਕਤੀ ਦਾਤਾ।

ਧਰਪਰ ਧਰਿ ਸਿਰ ਨਮਹਿ ਕਰਿ, ਸ਼ਰਨ ਹਰਨ ਦੁਖ ਦੁੰਦ ॥੧॥

ਦੁੰਦ=ਦੁਖ। ਦ੍ਵੰਦ੍ਵ ਦੁਖ=ਵਡੇ ਦੁਖ, ਉਪੱਦ੍ਰਵ।

ਅਰਥ:

ਸ਼੍ਰੀ ਗੁਰੂ ਅੰਗਦ ਦੇਵ ਜੀ-(ਜਿਨ੍ਹਾਂ ਦੀ) ਸ਼ਰਨ ਵੱਡੇ ਦੁਖਾਂ ਨੂੰ ਦੂਰ ਕਰਨ ਵਾਲੀ ਹੈ (ਅਰ ਜੋ) ਆਨੰਦ ਦੇ ਦਾਤਾ ਤੇ ਮੁਕਤੀ ਦੇ ਦਾਤਾ ਹਨ-ਦੇ ਚਰਨਾਂ ਕਮਲਾਂ ਪਰ ਧਰਤੀ ਉਤੇ ਸਿਰ ਧਰ ਕੇ ਮੱਥਾ ਟੇਕਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਜਬ ਹਮ ਗਮਨੇ[1] ਤਿਨ ਕੋ ਤਯਾਗੀ।
[1]ਚਲੇ।

ਬੋਲੇ ਸੰਤ ਗਿਰਾ[1] ਅਨੁਰਾਗੀ[2]।
[1]ਬਾਣੀ। [2]ਪ੍ਰੇਮ ਭਰੀ।

'ਆਰਬਲਾਲਘੁ ਬਾਲ ਸੁਚਾਲੀ।
ਗਿਰਾ ਵਿਰਾਗ ਭਗਤਿ ਭਲ ਸਾਲੀ[1] ॥੨॥
[1]ਉਸ ਦੀ ਭਲੀ ਬਾਣੀ ਭਗਤੀ ਤੇ ਵੈਰਾਗ ਦਾ ਘਰ ਸੀ।

ਤੁਮ ਸੋਂ, ਆਨਿ ਕੀਨ ਬਹੁ ਭਾਉ।
ਮ੍ਰਿਦੁਲ[1] ਕ੍ਰਿਪਾਲ ਬਿਸਾਲ ਸੁਭਾਉ।
[1]ਕੋਮਲ।

ਭੋਜਨ ਸੌਜ ਆਨਿ[1] ਜਬ ਬੈਸੇ।
[1]ਰਸਤ ਲਿਆ ਕੇ।

ਚਲਨ ਰਜਾਇ[1] ਦੀਨਿ ਤੁਮ ਕੈਸੇ?' ॥੩॥
[1]ਜਾਣ ਦੀ ਆਗਯਾ।

ਸੁਨਿ ਮਹੰਤ ਬੋਲਯੋ ਬਰਬਾਨੀ।
'ਇਹ ਕੋ ਪਰਮ ਪੁਰਖ[1] ਸੁਖਦਾਨੀ।
[1]ਭਾਵ ਗੁਰੂ ਨਾਨਕ) ਕੋਈ ਪਰਮ ਪੁਰਖ ਹੈ।

ਕਲਾਵਾਨ ਗਯਾਨੀ ਗੁਨਖਾਨੀ।
ਦੁਰਯੋ ਰਹੈ[1] ਗਤਿ[2] ਪਰਹਿ ਨ ਜਾਨੀ ॥੪॥
[1]ਛਿਪਿਆ ਰਹਿੰਦਾ ਹੈ। [2]ਅਸਲੀ ਹਾਲਤ।

ਭਯੋ ਅਸਹਿ ਮੁਝ ਤੇਜ ਪ੍ਰਭਾਉ[1]।
[1]ਇਸ ਦੇ (ਭਾਵ ਗੁਰੂ ਨਾਨਕ) ਦੇ ਤੇਜ ਦਾ ਪ੍ਰਤਾਪ ਮੈਥੋਂ ਝੱਲਿਆ ਨਹੀਂ ਗਿਆ।

ਯਾਂ ਤੇ ਦੀਨੀ ਜਾਨਿ ਰਜਾਉ[1]।'
[1]ਆਗਯਾ।

ਅਸ ਕਹਿ ਤਬ ਕੀਨੋ ਪੁਨ ਅਸਨਾ।
ਖਾਨ ਲਗੇ ਸ੍ਵਾਦਨ ਲੇ ਰਸਨਾ ॥੫॥
ਸਿਤਾ[1] ਘ੍ਰਿੱਤ ਮੇਲਯੋ ਸੰਗ ਪਾਇਸੁ[2]। [1]ਖੰਡ। [2]ਖੀਰ ਦੇ।
ਸੰਤ ਛੁਧਾਤੁਰ[1] ਤ੍ਰਿਪਤੇ ਖਾਇਸੁ। [1]ਭੁੱਖੇ।
ਮਨ ਪ੍ਰਸੀਦ ਹ੍ਵੈ ਬਚਨ ਬਖਾਨੇ।
'ਇਹ ਕਰਤਾਰ ਪਨਯੋ ਹਮ ਜਾਨੈ ॥੬॥
ਕਿਧੌਂ ਸਰੀਰ ਧਾਰਿ ਕਰਤਾਰਾ।
ਆਨਿ ਲੀਨਿ ਸੁਧਿ, ਦੀਨ ਅਹਾਰਾ।
ਸਪਤ ਦਿਵਸ ਕੇ[1] ਛੁਧ[2] ਸੰਤਾਏ। [1]ਸਤਾਂ ਦਿਨਾਂ ਦੇ। [2]ਭੁੱਖ ਦੇ।
ਅਬ ਭੋਜਨ ਕਰਿ ਹਮ ਤ੍ਰਿਪਤਾਏ[1]' ॥੭॥ [1]ਰੱਜ ਗਏ ਹਾਂ।
ਇਤ ਸ਼੍ਰੀ ਨਾਨਕ ਪੁਰਿ ਦਿਸ਼ ਗਵਨੁ[1]। [1]ਜਾ ਰਹੇ ਹਨ।
ਅਰਧ ਪੰਥ[1] ਪਹੁੰਚੇ ਗੁਨ ਭਵਨੁ[2]। [1]ਅੱਧੇ ਰਾਹ। [2]ਗੁਣਾਂ ਦੇ ਘਰ।
ਸੋਚ ਬਿਮੋਚਨ[1] ਸੋਚਨ ਲਾਗੇ। [1]ਸੋਚਾਂ ਦੂਰ ਕਰਨਹਾਰੇ (ਗੁਰੂ ਜੀ)।
ਹਟਕਤਿ ਚਿਤ[1], ਪਗ ਪਰਹਿਂ ਨ ਆਗੇ ॥੮॥ [1]ਦਿਲ ਰੁਕਦਾ ਹੈ।
ਚਿੰਤਾਤੁਰ ਸੇ ਹ੍ਵੈ ਗੁਨਖਾਨੀ।
ਬੋਲੇ ਮੁਝ ਸੋਂ ਅਸ ਬਿਧਿ ਬਾਨੀ।
'ਇਹ ਕੀਨੋ ਕਜਾ ਹਮ ਨੈਂ ਕਾਮਾ।
ਉੱਤਰ ਕੋ ਦੈ ਹੈਂ ਚਲਿ ਧਾਮਾ ॥੯॥
ਪਿਤ ਕੋ† ਅਧਿਕ ਕ੍ਰੋਧ ਉਪਜੈ ਹੈ। †ਪਾਠਾਂਤ੍ਰ-ਸੋ।
ਮੁਝ ਤੁਝ ਸੋਂ, ਦੇ ਗਾਰਿ ਲਰੈ ਹੈ।'
ਮੈਂ ਭਾਖ੍ਯੋ 'ਕਛੁ ਦੋਸ਼ ਨ ਮੇਰੋ।
ਤੁਮ ਕੋ ਬਰਜ[1] ਰਹਯੋ ਬਹੁਤੇਰੋ ॥੧੦॥ [1]ਹਟਕ।
ਆਪ ਜਾਨਿ ਕੈ ਕੀਨ ਕੁਕਾਜੂ।
ਚਿਤ ਕਿਉਂ ਚਿੰਤ ਧਰੀ ਤੁਮ ਆਜੂ।
ਅਬ ਜਿਮ ਹੋਇ ਸਹਹੁ ਸੋ ਰੀਤੀ।
ਸੁਧੀ[1] ਹੁਇ ਅਥਵਾ ਬਿੱਪ੍ਰੀਤੀ[2] ॥੧੧॥ [1]ਸਿੱਧੀ। [2]ਅਪੁੱਠੀ।
ਮੁਝ ਕੋ ਚਿੰਤ ਨ ਏਕ ਬਿਆਪੇ।

ਧਨ ਤੁਮਰਾ ਖਰਚਜੋ ਤੁਮ ਆਪੇ।
ਬਹੁਰ ਨ ਮੈਂ ਤੁਮ ਸੇ ਕਛੁ ਸਜਾਨਾ।
ਸਭਿ ਜਾਨਹਿੰਗੇ ਬੈਸ ਸਮਾਨਾ[1] ॥੧੨॥ [1]ਉਮਰ ਇਕੋ ਜੇਡੀ ਹੈ।
ਪੁਨ ਮੈਂ ਹੋਂ ਆਇਸੁ ਅਨੁਸਾਰੀ।
ਤਵ ਪਿਤ ਭੇਜਯੋ ਦਾਸ ਵਿਚਾਰੀ।
ਯਾਂ ਤੇ ਦੋਸ਼ ਨ ਮਮ ਪਰ ਠਾਨਹਿ॥
ਕਰਮ ਸ਼ੁਭਾਸ਼ੁਭ ਤੁਮਰੋ ਜਾਨਹਿ' ॥੧੩॥
ਗਟੀ ਗਿਨਤਿ ਬੋਲਤਿ ਬਚ ਦੋਊ।
ਨਿਯਰਾਨੀ[1] ਤਲਵੰਡੀ ਸੋਊ। [1]ਨੇੜੇ ਆ ਗਈ।
ਹੌਂ ਤੋ ਚਲਿ ਆਯੋ ਨਿਜ ਸਦਨਾ।
ਪੁਰਿ ਨ ਪ੍ਰਵੇਸ਼ੇ[1] ਪੰਕਜ ਬਦਨਾ ॥੧੪॥ [1]ਨੱਗਰ ਵਿਚ ਨਾ ਵੜੇ।
ਏਕ ਤਾਲ ਜਲ ਹੀਨ ਜੁ ਦੂਰੀ।
ਤਹਿਂ ਬੈਸੇ ਬੈਸਕ ਜਿਨ ਰੂਰੀ।
ਸੁਨਯੋ ਜਬਹਿ ਆਯੋ ਘਰਿ ਬਾਲਾ।
ਭਯੋ ਹਉਲ ਕਾਲੂ ਤਤਕਾਲਾ ॥੧੫॥
ਦਾਸ ਪਠਾਇ ਮੁਝਹਿ ਬੁਲਵਾਯਾ।
ਕ੍ਰੂਰ ਬਿਲੋਕਤਿ[1] ਬਚਨ ਅਲਾਯਾ। [1]ਕਾਵੜ ਨਾਲ ਵੇਖ ਕੇ।
'ਕਹਾਂ ਕਾਰਖਿਕ, ਨਾਨਕ ਕਹਿੰਵਾ?
ਤਜਯੋ ਸੰਗ ਕਿਉਂ ਪਾਛੇ ਰਹਿਵਾ? ॥੧੬॥
ਬਨਜਯੋ ਬਨਜ ਕਿਧੌਂ ਤੁਮ ਨਾਹੀਂ?
ਬਿਨ ਦਿਯ ਸੁਧ ਗਾ[1] ਨਿਜ ਘਰ ਮਾਂਹੀ। [1]ਚਲਾ ਗਿਓਂ।
ਕਿਹ ਨਗਰੀ ਮਹਿਂ ਤਿਹ ਕੋ ਛੋਰਾ?
ਰੂਠ ਰਹਯੋ ਕਿਉਂ ਤੈਂ ਨ ਬਹੋਰਾ[1]?*' ॥੧੭॥ [1]ਜੇ) ਰੁੱਸ ਰਿਹਾ ਸੀ ਤਾਂ ਤੂੰ ਕਿਉਂ ਨਹੀਂ ਮੋੜ ਆਂਦਾ।
ਅਸ ਬਚ ਸੁਨਿ ਕੈ† ਗਿਰਾ ਉਬਾਚੀ‡। †ਪਾ:-ਮੈਂ। ‡ਪਾ:-ਉਚਾਰੀ।
ਜਸ ਬਿਧਿ ਬਿਤੀ ਬਤਾਈ ਸਾਚੀ†। †ਪਾ:-ਸਾਰੀ।
'ਇਕ ਕਾਨਨ[1] ਮੈਂ ਹੁਤੇ ਫਕੀਰਾ। [1]ਜੰਗਲ।
ਚਲੇ ਜਾਤਿ ਬੈਸੇ ਤਿਨ ਤੀਰਾ[1] ॥੧੮॥ [1]ਬੈਠ ਗਏ ਉਨ੍ਹਾਂ ਪਾਸ।

ਕਛੁਕ ਪਰਸਪਰ ਬੋਲਨ ਕੀਨਾ।
ਭੋਜਨ ਹਿਤ ਤਿਨ ਕੋ ਧਨ ਦੀਨਾ।
ਕਹਿਨ ਲਗੇ ਪਿਤ ਆਇਸੁ ਜੈਸੀ।
ਭਲੇ ਬਨਜੇ ਕੀ ਕੀਨੀ ਤੈਸੀ ॥੧੯॥
ਦੇ ਕਰਿ ਦਰਬ ਘਰਨ ਮੁਰਿ ਆਏ।
ਨਗਰ ਵਹਿਰ ਬੈਸੇ ਕਿਸਥਾਏ।
ਕ੍ਰੋਧ ਕਰਨ ਤੁਮ ਤੇ ਡਰ ਧਰਿ ਕੈ।
ਸਦਨ ਨ ਆਏ ਇਹੈ ਬਿਚਰਿਕੈ[1]' [1]ਵਿਚਾਰਕੇ।
॥੨੦॥
ਅਸ ਸੁਨਿ ਕਾਲੂ ਕ੍ਰੋਧ ਨ ਥੋਰਾ।
ਪਰਸਤਿ ਘ੍ਰਿਤ, ਜਯੋਂ ਪਾਵਕ[1] ਜੋਰਾ। [1]ਘਿਉ ਨੂੰ ਛੂਹ ਕੇ ਜਿਵੇਂ ਅੱਗ।
ਕਹੈ ਕਿ 'ਮੁਝ ਕੋ ਦੇਹੁ ਬਤਾਈ।
ਚਲਹੁ ਸੰਗ ਬੈਸਯੋ ਜਿਹ ਥਾਂਈ
॥੨੧॥
ਮੁਖ ਤੇ ਬੋਲਿਤ ਗਿਰਾ ਕਠੋਰਾ।
ਲੇ ਮੁਝ ਸੰਗ ਚਲਯੋ ਤਿਨ ਓਰਾ।
ਸੁਨੀ ਮਾਤ ਸਭਿ ਧਨ ਕੀ ਗਾਥਾ[1]। [1]ਕਥਾ।
ਖੋਜਨਗਾ[1] ਕਾਲੂ ਰਿਸਿ ਸਾਥਾ[2] ॥੨੨॥ [1]ਢੂੰਡਣ ਗਿਆ। [2]ਗੁੱਸੇ ਨਾਲ।
ਤੁਰਤ[1] ਤਬਹਿ ਤਨਿਯਾ[2] ਕੋ ਭੇਜਾ। [1]ਛੇਤੀ। [2]ਪੁੱਤ੍ਰੀ (ਬੀਬੀ ਨਾਨਕੀ) ਨੂੰ।
ਪਤਿ[1] ਰਿਸ ਤੇ ਉਠਿ ਧਰਕ ਕਰੇਜਾ[2]। [1]ਪਤੀ ਦੇ। [2]ਕੰਬਣ ਲੱਗਾ ਕਾਲਜਾ।
ਬਹੁਰੋ ਦਾਸੀ ਦਾਸ ਪਠਾਏ।
ਹਿਤ ਬਿਲੋਕਨੇ ਲੋਕ ਸਿਧਾਏ ॥੨੩॥
ਬਹਿਰ ਜਾਇ ਪਿਖਿ ਜਲ ਬਿਨ ਤਾਲਾ।
ਬੈਸੇ ਨੀਵ ਸਥਾਨ ਕ੍ਰਿਪਾਲਾ।
ਅਵਿਲੋਕਯੋ ਕਾਲੂ[1] ਜਿਹ ਕਾਲਾ[2]। [1]ਵੇਖਿਆ ਬਾਬੇ ਕਾਲੂ ਨੇ। [2]ਜਿਸ ਵੇਲੇ।
ਬੋਲਤਿ ਭਾ ਦੁਰਬਚਨ ਬਿਸਾਲਾ
॥੨੪॥
ਗਹਿ ਕਰ ਬੂਝਤਿ[1] ਰਿਸ ਕਰਿ ਭਾਰੀ। [1]ਪੁਛਿਆ।
'ਕਹਾਂ ਕਾਰਖਿਕ[1]? ਸਦਨ ਉਜਾਰੀ[2]! [1]ਰੁਪਯੇ ਕਿਥੇ ਹਨ। [2]ਘਰ ਉਜਾੜੂ!
ਕਹਾਂ ਬਨਜ ਜੋ ਤੈਂ ਕਰਿ ਲਯਾਯੋ?
ਘਰ ਜਨਮਯੋ ਮਮ ਨਾਮ ਗਵਾਯੋ'

॥੨੫॥

ਸੁਨਿ ਕਮਲਾਨਨ ਤੂਸ਼ਨ ਠਾਨੀ[1]।
[1]ਚੁੱਪ ਕਰੀ ਰਖੀ।

ਪਿਤ ਬੁਲਾਇ, ਨਹਿਂ ਬੋਲਤਿ ਬਾਨੀ।
ਯਾਂ ਤੇ ਅਧਿਕ ਕ੍ਰੋਧ ਕਰਿ ਕਾਲੂ ॥
ਕਰੀ ਤਾੜਨਾ ਤ੍ਰਾਸ ਬਿਸਾਲੂ ॥੨੬॥

{ਕਾਲੂ ਜੀ ਨੇ ਚਪੇੜਾਂ ਮਾਰਨੀਆਂ}

ਦਹਿਨ ਹਾਥ ਤੇ ਬਾਮ ਕਪੋਲਾ[1]।
[1]ਖੱਬੀ ਗੱਲ੍ਹ ਤੇ।

ਹਨੇ ਤਮਾਚੇ ਬਲ ਸੋਂ ਤੋਲਾ।
ਬਾਮ ਹਾਥ ਤੇ ਦਹਿਨ ਗੰਡਸਥਲ[1]।
[1]ਗੱਲ੍ਹ ਤੇ (ਪੁੜ ਪੁੜੀ ਕੋਲ)।

ਹਨੇ ਚਪੇਟਨ ਰਿਸ ਕਰਿ ਨਿਜ ਬਲ ॥੨੭॥

ਸ੍ਰੀ ਨਾਨਕ ਕੇ ਨੈਨਨ ਨੀਰਾ[1]।
[1]ਅੱਖਾਂ ਵਿਚੋਂ ਪਾਣੀ।

ਨਿਕਸ ਚਲ੍ਯੋ ਜਿਉਂ ਮਾਨੀ ਪੀਰਾ[1]।
[1]ਮਾਨੋਂ ਪ੍ਰਤੀਤ ਕੀਤੀ ਹੈ ਪੀੜ।

ਮਨਹੁ ਮੀਨ[1] ਦੋ ਪੀ ਕਰਿ ਪਾਨੀ।
[1]ਮੱਛ।

ਬਮਨਤਿ ਸੋ ਅਸ ਪਰਿਹੀ ਜਾਨੀ[1] ॥੨੮॥
[1]ਉਲਟ ਰਹੇ ਹਨ (ਪਾਣੀ) ਐਉਂ ਜਾਣਿਆ ਪੈਂਦਾ ਹੈ।

ਭਰੇ ਕਮਲ ਦਲ ਜਲ ਜਿਉਂ ਸੋਭਾ।
ਬੂੰਦਨ[1] ਪਰ ਮੁਕਤਾ ਛਬਿ ਲੋਭਾ[2]।
[1]ਅੱਖਾਂ ਦੇ ਜਲ ਦੀਆਂ) ਬੂੰਦਾਂ (ਦੀ ਸ਼ੋਭਾ ਇਉਂ ਹੈ ਕਿ)। [2]ਉਨ੍ਹਾਂ ਪਰ ਮੋਤੀਆਂ ਦੀ ਛਬੀ ਲੁਭਾਇਮਾਨ ਹੋ ਰਹੀ ਹੈ।

ਸੋਹਤ ਪਰਿ ਗਏ ਨੀਲ ਕਪੋਲਾ[1]।
[1]ਗਲ੍ਹਾਂ ਪਰ ਨੀਲ ਪਏ ਐਉਂ ਸੋਂਹਦੇ ਹਨ।

ਜਿਉਂ ਉਤਪਲ ਪਰ[1] ਅਲਿਨ ਅਡੋਲਾ[2] ॥੨੯॥
[1]ਕਵਲਾਂ ਉਤੇ। [2]ਭੌਰੇ ਟਿਕ ਰਹੇ ਹਨ।

ਕਿਧੋਂ ਹੁਤੋ ਅਕਲੰਕ ਮਯੰਕਾ[1]।
[1]ਕਲੰਕ ਰਹਿਤ ਚੰਦ੍ਰਮਾਂ।

ਮ੍ਰਿਗਛਾਲਾ ਤੇ ਭਯੋ ਸੁਅੰਕਾ[1]।
[1]ਮ੍ਰਿਗ ਦੀ ਛਾਯਾ ਦਾ ਵਿਚ ਨਿਸ਼ਾਨ ਪੈ ਗਿਆ ਹੈ।

ਪਹੁੰਚੀ ਨਿਕਟ[1] ਨਾਨਕੀ ਤੂਰਨ।
[1]ਪਾਸ।

ਪਿਤ ਕਰ ਗਹ੍ਯੋ[1], ਜੁ ਰਿਸ ਮੈਂ ਪੂਰਨ ॥੩੦॥
[1]ਪਿਤਾ ਦਾ ਹੱਥ ਫੜ ਲਿਆ।

ਬਹੁਰ ਬਿਲੋਕਨ[1] ਲੋਕ ਜਿ ਆਏ।
[1]ਵੇਖਣ ਲਈ।

ਬਰਜ੍ਯੋ[1] ਬਹੁਤਿ ਭਾਂਤਿ ਸਮਝਾਏ।
[1]ਹਟਕਿਆ।

ਸੁਖਸਾਗਰ ਕੋ ਲੇ ਨਿਜ ਸੰਗਾ।
ਨਰ ਪੌਂਛਤਿ[1] ਮੁਖ ਪ੍ਰੇਮ ਉਮੰਗਾ
[1]ਪੂੰਝਦੇ ਹੋਏ।

॥੩੧॥

ਮ੍ਰਿਦੁਲ ਗਿਰਾ ਕਹਿ ਦੇਤਿ ਦਿਲਾਸਾ।
ਮੰਦ ਮੰਦ ਗਮਨੇ ਪੁਰਿ ਆਸਾ[1]। [1]ਨੱਗਰ ਵਲ।
ਮਾਤ ਬਿਲੋਕਤਿ ਲੋਚਨ ਲਾਈ।
ਪੂਰਨ ਪ੍ਰੇਮ ਵਹਿਰ ਪੁਰਿ ਆਈ

॥੩੨॥

ਸਜਲ ਬਿਲੋਚਨ[1] ਸੁਤਹਿ[2] ਬਿਲੋਕੀ। [1]ਹੰਝੂ ਭਰੀਆਂ ਅੱਖਾਂ। [2]ਪੁੱਤਰ ਨੂੰ।
ਭਈ ਪ੍ਰੇਮ ਕੀ ਉਮਗ ਅਰੋਕੀ[1]॥ [1]ਨਾ ਰੁਕਣ ਵਾਲਾ ਉਛਾਲ।
ਕੰਠ ਲਗਾਇ ਨੈਨ ਭਰਿ ਆਏ।
ਅੱਸ੍ਰ ਸੰਗ[1] ਸੁਤ ਅੰਗ[2] ਭਿਗਾਏ [1]ਹੰਝੂਆਂ ਨਾਲ। [2]ਪੁੱਤਰ ਦੇ ਅੰਗ।

॥੩੩॥

ਆਨਿ ਸਦਨ ਮਹਿਂ ਬਦਨ ਨਿਹਾਰੀ।
ਪੌਂਛਤਿ ਚਾਰੁ ਬਿਲੋਚਨ ਬਾਰੀ[1]। [1]ਅੱਖਾਂ ਤੋਂ ਜਲ।
'ਸੁਤ ਨ ਕਰਹੁ ਕਾਰਜ ਅਬ ਕੋਊ।
ਬਿਚਰਹੁ[1] ਪੁਰਿ ਮਹਿਂ ਸ੍ਵੇਛਾ[2] ਹੋਊ [1]ਫਿਰਹੁ। [2]ਆਪਣੀ ਇੱਛਾ ਅਨੁਸਾਰ।

॥੩੪॥

ਜੇ ਨ ਕਰਹੁਗੇ ਕੋ ਬਿਵਹਾਰਾ।
ਨਹਿਂ ਬਿਗਰੈ ਕਛੁ, ਹੋਇ ਨ ਰਾਰਾ[1]। [1]ਝਗੜਾ।
ਸਦਨ ਦੀਨ ਸੁਖ ਸਰਬ ਬਿਧਾਤਾ।
ਬੈਠੇ ਸਦਾ ਰਹਹੁ ਰੰਗਿ ਰਾਤਾ'

॥੩੫॥

ਕੇਤਿਕ ਮਾਨਵ ਦੇਖਨ ਹਾਰੇ।
ਜਸਪਦ[1] ਗਏ ਰਾਇ ਕੇ ਦ੍ਵਾਰੇ। [1]ਛੇਤੀ।
ਜਹਿਂ ਬੈਸਜੋ ਨਿਜ ਸਭਾ ਲਗਾਈ।
ਤਹਾਂ ਜਾਇ ਸਭਿ ਬਾਤ ਸੁਨਾਈ

॥੩੬॥

'ਬੀਸ ਰਜਤਪਣ[1] ਕਾਲੂ ਨੰਦਨ। [1]ਵੀਹ ਰੁਪੱਯੇ।
ਦੀਨੇ ਸੰਤਨ ਕੋ ਕਰਿ ਬੰਦਨ।
ਦਯਾ ਯੁਕਤਿ[1] ਜਿਹ[†] ਮ੍ਰਿਦੁਲ[2] ਸੁਭਾਊ। [1]ਦਇਆ ਵਾਲਾ। [2]ਕੋਮਲ। [†]ਪਾ:-ਜਿਨ।
ਨਗਨ[1] ਛੁਧਾਤੁਰ[2] ਪਿਖਿ ਨ ਸਕਾਊ[3] [1]ਨੰਗਾ। [2]ਭੁੱਖਾ। [3]ਵੇਖ ਨਹੀਂ ਸਕਦੇ।

॥੩੭॥

ਕਾਲੂ ਹਨੇ ਚਪੇਟਨ ਜੋਰਾ[1]। [1]ਧੱਪੇ ਜੋਰ ਨਾਲ ਮਾਰੇ।
ਅਤਿ ਤ੍ਰਾਸਤਿ[1] ਜਿਹ ਤਰਸ ਨ ਥੋਰਾ।' [1]ਬਹੁਤ ਡਰਾਇਆ।
ਸੁਨਤਿ ਕਾਨ ਇਵ ਰਾਇ ਬੁਲਾਰਾ।
ਸ੍ਰੀ ਨਾਨਕ ਜਿਂਹ ਕੋ ਬਹੁ ਪਜਾਰਾ ॥੩੮॥

ਪ੍ਰੀਤਿ ਸੰਗ ਹਿਰਦਾ ਪਰਿ ਪੂਰਨ।
ਦਾਸ ਬੁਲਾਇ ਪਠਾਯੋ ਤੂਰਨ।
'ਕਮਲ ਨੈਨ ਆਨਹੁ ਮੁਝ ਐਨਾ[1]। [1]ਮੇਰੇ ਘਰ।
ਕਾਲੂ ਸਹਿਤ ਜਿਸੇ ਹਰਿ ਭੈ ਨਾ[1]' [1]ਜਿਸਨੂੰ ਰੱਬ ਦਾ ਖੌਫ ਨਹੀਂ। ॥੩੯॥

ਅਸ ਕਹਿ ਕ੍ਰੋਧ ਅਧਿਕ ਮਨ ਛਾਵਾ।
ਫਰਕਤਿ ਅਧਰ[1] ਰਿਦੈ ਦੁਖ ਪਾਵਾ। [1]ਹੋਠ।
ਸੀਤਲ[1] ਸ੍ਵਾਸ ਲੇਤਿ ਬਹੁ ਬਾਰੀ। [1]ਠੰਢੇ।
-ਮਮ ਪੁਰਿ ਹੋਤਿ ਅਵੱਗਜਾ ਭਾਰੀ ॥੪੦॥

ਕਲਾਵਾਨ, ਕਲਹੀਨ[1] ਕ੍ਰਿਪਾਲਾ। [1]ਕਲਪਨਾਂ ਰਹਿਤ।
ਹ੍ਵੈ ਤਾਂ ਕੋ ਤ੍ਰਿਸਕਾਰ[1] ਬਿਸਾਲਾ। [1]ਨਿਰਾਦਰ।
ਲਾਗਹਿ ਮੁਝ ਸਰੀਰ ਸਭਿ ਦੋਸ਼ੁ-।
ਅਸ ਬਿਸੂਰ[1] ਉਰ[2] ਸਰਸਤਿ ਰੋਸੁ[3] [1]ਝੂਰਦਿਆਂ। [2]ਰਿਦੇ ਵਿਚ। [3]ਵੱਧ ਰਿਹਾ ਹੈ ਗੁੱਸਾ। ॥੪੧॥

ਸੁਖ ਸਾਗਰ ਕੋ ਲੇ ਕਰਿ ਦਾਸਾ।
ਪਹੁੰਚਜੋ ਤਬ ਬੁਲਾਰ ਕੇ ਪਾਸਾ।
ਪ੍ਰੇਮ ਰੂਪ ਪੂਰਨ ਉਰ ਬਾਰਾ[1]। [1]ਜਲ।
ਲੋਚਨਦਰ ਜਨੁ[1] ਛੁਟਜੋ ਫੁਹਾਰਾ [1]ਅੱਖਾਂ ਰਾਹੀਂ ਮਾਨੋਂ। ॥੪੨॥

ਭਏ ਜਲਜ[1] ਤੇ ਜਲਦ[2] ਸਜਲ[3] ਸੋ। [1]ਕਮਲ (ਨੇਤਰ)। [2]ਬਦਲ। [3]ਸਮੇਤ ਜਲ ਦੇ।
ਨਿਜ ਧਾਰਾ ਗੇਰਤਿ ਤਲ ਥਲ ਸੋਂ[1]। [1]ਉਹ ਬਦਲ) ਡੇਗਦੇ ਹਨ ਆਪਣੀ ਧਾਰਾਂ ਹੇਠਾਂ ਜ਼ਮੀਨ ਪਰ।
ਤੂਰਨ[1] ਤਜਿ ਕਰਿ ਉਠਜੋ ਪ੍ਰਯੰਕਾ[2]। [1]ਛੇਤੀ। [2]ਪਲੰਘ।
ਕਰਿ ਸਤਿਕਾਰ[1] ਲੀਨ ਭਰਿ ਅੰਕਾ[2] [1]ਆਦਰ ਕਰਕੇ। [2]ਜੱਫੀ ਪਾ ਲਈ। ॥੪੩॥

ਗਦਗਦ ਗਿਰਾ ਅੱਸ੍ਰੁ[1] ਬਹਿ ਬਾਰੀ। [1]ਹੰਝੂ।

ਅੰਗ ਭਿਗੋਏ ਕਰੁਨਾ ਧਾਰੀ।
ਬੋਲਨ ਚਹਿਤਿ ਨ ਆਵਤਿ ਬਾਨੀ।
ਮਹਾਂ ਮੋਹ ਮੈਂ ਮਤਿ ਲਪਟਾਨੀ ॥੪੪॥
ਨਿਕਟ ਜਿ ਨਰ ਕਰੁਨਾ ਮਨ ਠਾਨਹਿਂ।
ਕਾਲੂ ਕੌ ਕੁਸ਼ੀਲ[1] ਪਹਿਚਾਨਹਿਂ। — [1]ਕਰੜੇ ਸੁਭਾ ਵਾਲਾ।
ਰਾਇ ਸੁਨਾਇ ਬਚਨ ਕਹਿ ਨਿੰਦਹਿਂ।
-ਕ੍ਰੂਰ ਕਰਮ[1] ਕੀਨੋ- ਮਨ ਬਿੰਦਹਿਂ[2†] ॥੪੫॥ — [1]ਮਾੜਾ ਕੰਮ। [2]ਸਾਰੇ) ਸਮਝਦੇ ਹਨ। [†]ਪਾ:-ਮਤਿ ਮੰਦਹਿ।
ਨੀਲ ਕਪੋਲ ਬਿਲੋਕਤਿ ਲੋਚਨ[1]। — [1]ਗੱਲ੍ਹਾਂ ਤੇ ਪਏ ਨੀਲ ਅੱਖੀਂ ਵੇਖ ਕੇ।
ਮ੍ਰਿਦੁਲ[1] ਲਖਹਿ[2] ਕਰ ਅੱਸ਼ੂ ਮੋਚਨ[3]। — [1]ਕੂਲੇ। [2]ਸਮਝਕੇ। [3]ਹੰਝੂ ਕੇਰਦਾ ਹੈ।
ਧਰਿ ਧੀਰਜ ਉਰ ਰਾਇ ਬੁਲਾਰੂ।
ਪਰਖ ਸਮਰਖਹਿ ਕੀਨਿ ਉਚਾਰੂ[1] ॥੪੬॥ — [1]ਕਠੋਰ ਬਚਨ ਗੁੱਸੇ ਨਾਲ ਆਖੇ।
'ਕਾਲੂ ਕਲਹੀ[1] ਕ੍ਰੂਰ[2] ਕਠੋਰਾ। — [1]ਲੜਾਕਾ। [2]ਨਿਰਦਈ।

{ਰਾਇ ਬੁਲਾਰ ਦਾ ਕਾਲੂ ਜੀ ਉਤੇ ਰੋਸ}

ਏਕ ਨ ਮਾਨਜੋ ਤੈਂ ਬਚ ਮੋਰਾ।
ਕਰੁਨਾਹੀਨ, ਕੁਸ਼ੀਲ, ਕੁਢਾਲੀ[1]। — [1]ਮਾੜੇ ਤ੍ਰੀਕੇ ਵਾਲਾ।
ਸੁਧ ਪਰਲੋਕ ਰਿਦਾ ਤਵ[1] ਖਾਲੀ ॥੪੭॥ — [1]ਪਰਲੋਕ ਦੀ ਖਬਰ ਤੋਂ ਤੇਰਾ ਰਿਦਾ।
ਦਿਨਪ੍ਰਤਿ[1] ਬ੍ਰਿੱਧਤਿ[2] ਮਨ ਧਨ ਲੋਭਾ। — [1]ਹਰ ਰੋਜ। [2]ਵੱਧਦਾ ਹੈ।
ਸੁਤ ਸੁਸ਼ੀਲ ਕੀ ਲਖਤਿ ਨ ਸ਼ੋਭਾ।
ਸੁਖ ਇਸ ਲੋਕਹਿ ਦੀਨ ਬਿਸਾਰੀ।
ਜਿਨ ਪ੍ਰਲੋਕ ਪਰ ਡੀਠ[1] ਸੁਧਾਰੀ ॥੪੮॥ — [1]ਨਜ਼ਰ।
ਅਸ ਸੁਤ ਉਚਿਤ[1] ਨ ਤਵ ਘਰ ਮਾਂਹੀ। — [1]ਲਾਇਕ।
ਛੱਤ੍ਰੀ ਬਰਨ ਕਰਮ ਤਸ[1] ਨਾਂਹੀ। — [1]ਵੈਸੇ।
ਕਲਪ ਬ੍ਰਿੱਛ ਜਿਉਂ ਨਿਪਜਹਿ ਮਾਰੂ[1]। — [1]ਪੈਦਾ ਹੋਵੇ ਰੇਤ ਥਲੇ।
ਜਿਉਂ ਸੰਬਕ[1] ਤੇ ਮੁਕਤਾ[2] ਚਾਰੂ ॥੪੯॥ — [1]ਫਲੀ। [ਸੰਸ: ਸਿੰਬਾ, ਸਿੰਬਿਕਾ ਦਾਲ ਮਟਰ ਆਦਿ ਦੀ ਫਲੀ, ਮੂੰਗਫਲੀ] (ਅ) ਏਥੇ ਸੰਬਕਾ ਦਾ ਅਰਥ-ਸਿੱਪੀ-ਕਰਨਾ ਪਿਛਲੀ ਤੁਕ ਤੇ ਅੱਗੇ ਪਏ ਪਦ-ਅਜੋਗ ਬਿਧਿ-ਨਾਲ ਫਬਦਾ ਨਹੀਂ। [2]ਮੋਤੀ।

ਤਿਉਂ ਅਜੋਗ ਬਿਧਿ ਮੈਂ ਲਖਿ ਲੀਨੀ।
ਈਸ਼੍ਵਰ ਕੀ ਗਤਿ ਪਰਹਿ ਨ ਚੀਨੀ[1]।' — [1]ਜਾਣੀ ਨਹੀਂ ਜਾਂਦੀ।
ਲੱਜਤਿ[1] ਕਾਲੂ ਸਭਾ ਮਝਾਰਾ[2]। — [1]ਸ਼ਰਮਿੰਦਾ। [2]ਵਿੱਚ।
ਪੁਨ ਬੁਲਾਰ ਸੋਂ ਬਚਨ ਉਚਾਰਾ ॥੫੦॥
'ਮੁਝ ਸੋਂ ਕਰਤਿ ਅਧਿਕ ਤੁਮ ਰੋਸੂ।
ਰਿਦੈ ਬਿਚਾਰੋ ਕਿਹ ਕੇ ਦੋਸ਼ੂ।
ਬਨਜ ਹੇਤ ਘਰ ਤੇ ਦਿਯ[1] ਦਰਬਾ। — [1]ਦਿੱਤਾ।
ਜਾਇ ਫ਼ਕੀਰਨ ਅਰਪਯੋ[1†] ਸਰਬਾ ॥੫੧॥ — [1]ਦੇ ਦਿੱਤਾ। [†]ਪਾਠਾਂਤ੍ਰ-ਅਰਚਯੋ।
ਵਹਿਰ ਨਗਰ ਤੇ ਬੈਸਯੋ ਦੁਰਿ ਕੈ[1]। — [1]ਛੁਪਕੇ।
ਉਤਰ ਦੀਨੋ ਕੋ ਘਰ ਮੁਰਿ ਕੈ।
ਬਾਲੇ ਕਹੀ ਹਕੀਕਤ ਸਾਰੀ।
ਤਹਿਂ ਬੈਸਯੋ ਸਰ ਜਹਿਂ ਬਿਨ ਬਾਰੀ[1] ॥੫੨॥ — [1]ਤਾਲਾਬ ਵਿਚ, ਜੋ ਹੈ ਬਿਨ ਪਾਣੀ ਤੋਂ।
ਜਬ ਕੋ ਜਨਮਯੋ ਸੁਰਤ ਸੰਭਾਰਾ[1]। — [1]ਹੋਸ਼ ਸੰਭਾਲੀ।
ਕਈ ਬਾਰ ਇਉਂ ਸਦਨ ਉਜਾਰਾ।'
ਸੁਨਿ ਬੁਲਾਰ ਪੁਨ ਗਿਰਾ ਬਖਾਨੀ[1]। — [1]ਬਾਣੀ ਕਹੀ।
'ਤਵ ਉਰ ਪਾਹਨ[1], ਨਿੰਦਾ ਠਾਨੀ ॥੫੩॥ — [1]ਪੱਥਰ ਹੈ।
ਪੁੱਤ੍ਰ ਨੇਹ[1], ਨਹਿਂ ਭੈ ਜਗਤੇਸ਼ਾ[2]। — [1]ਨਾਂ ਹੈ ਪੁੱਤ੍ਰ ਦਾ ਮੋਹ। [2]ਤੇ ਨਾਂ ਹੈ ਜਗਤ ਦੇ ਈਸ਼੍ਵਰ ਦਾ ਭੈ।
ਪਰਮਾਰਥ ਕੀ ਸੁਮਤਿ[1] ਨ ਲੇਸ਼ਾ[2]। — [1]ਚੰਗੀ ਬੁੱਧੀ। [2]ਰੰਚਕ ਮਾਤ੍ਰ ਨਹੀਂ।
ਲੋਭ ਲਹਿਰ ਉਰ ਸ਼ਰਧਾ ਖਾਲੀ।
ਅਜ਼ਮਤ[1] ਸਮਝਤਿ ਚਿਤ ਨ ਬਿਸਾਲੀ[2†] ॥੫੪॥ — [1]ਵੱਡੀ ਕਰਾਮਾਤ। [2]ਸ੍ਰੇਸ਼ਟ। [†]ਪ:-ਅਜ਼ਮਤ ਨਾਹਿੰਨ ਜਾਨ ਬਿਸਾਲੀ।
ਬਰ[1] ਪਾਰਸ ਘਰ ਪਰਹਰਿ ਉਰ ਤੇ[2]। — [1]ਸ੍ਰੇਸ਼ਟ ਪਾਰਸ ਘਰ ਦਾ ਦਿਲੋਂ ਭੁਲਾਕੇ। [2]ਪਰਾਏ ਪਾਸੋਂ।
ਚਾਹਤਿ ਫਿਰਤਿ ਸੁ ਕੌਡੀ ਪਰ ਤੇ[1]। — [1]ਕੰਗਾਲ।
ਜਿਉਂ ਅਜਾਨ ਕੋ ਪ੍ਰਾਪਤਿ ਹੀਰਾ।
ਕਿਉਂ ਸੁਖ ਪਾਵਹਿ ਰੰਕ[1] ਅਧੀਰਾ ॥੫੫॥ — [1]ਮੈਂ) ਸਮਝਦਾ ਹਾਂ।

ਸ਼੍ਰੀ ਨਾਨਕ ਤਨ ਧਰਿ ਘਰ ਹਿੰਦੂ।
ਤੁਰਕ ਜਨਮ ਅਪਨੋ ਮਨ ਬਿੰਦੂ[1]।
ਅਸਮੰਜਸ ਹ੍ਵੈ ਹੈ ਨਿਜ ਸਦਮਾ।
ਰਾਖੋਂ ਜੇ ਮੁਕੰਦ ਪਦ ਪਦਮਾ ॥੫੬॥

[1]ਕਵਲ ਵਤ ਚਰਨ ਵਾਲੇ ਮੁਕਤੀ ਦਾਤੇ ਨੂੰ ਜੇ ਮੈਂ ਆਪਣੇ ਘਰ ਰੱਖਾਂ ਤਾਂ ਨਾ ਮੁਨਾਸਬ (ਔਖੀ) ਗਲ ਹੈ।

ਧਨ ਤ੍ਰਿਸ਼ਨਾ ਕਾਲੂ ਉਰ ਤੇਰੇ।
ਇਨ ਕੋ ਖਰਚ ਲੇਹੁ ਘਰ ਮੇਰੇ।'
ਅਸ ਕਹਿ ਦਾਸ ਪਠਾ ਤਤਕਾਲਾ।
ਜਹਿਂ ਰਾਨੀ ਖੋਖਰ[1] ਮਧਸਾਲਾ[2] ॥੫੭॥

[1]ਖੋਖਰ ਜਾਤਦੀ!। [2]ਘਰ ਦੇ ਵਿੱਚ ਸੀ।

ਬੀਸ ਰਜਤਪਣ ਆਨ ਸੁ ਦੀਨੇ।
ਲੀਨਿ ਨ੍ਰਿਪਤ ਨਿਜ ਪਾਨ[1] ਪ੍ਰਬੀਨੇ[2]।
ਜਬਹਿ[1] ਦੇਨ ਲਾਗਯੋ ਕਰ[2] ਕਾਲੂ।
ਹ੍ਵੈ ਕੈ ਬੋਲਯੋ ਲਜਤਿ[1] ਬਿਸਾਲੂ ॥੫੮॥

[1]ਆਪਣੇ ਹੱਥ ਵਿਚ। [2]ਚਤੁਰ ਰਾਜੇ ਨੇ।
[1]ਜਦੋਂ। [2]ਹੱਥ ਵਿੱਚ।
[1]ਸ਼ਰਮਿੰਦਾ।

'ਨਹੀਂ ਬਿਸੂਰਤਿ[1] ਮੈਂ ਇਹ ਦਰਬਾ।
ਕਰਤਾ ਸਦਾ ਕੁ ਕਾਰਜ[1] ਸਰਬਾ।
ਮੁਝ ਪਾਛੇ ਨਿਜ ਘਰ ਬਿਵਹਾਰਾ।
ਕਿਉਂ ਨਿਰਬਾਹਹਿ ਕਰਹੁ ਬਿਚਾਰਾ ॥੫੯॥

[1]ਝੁਰਦਾ।
[1]ਮਾੜੇ ਕੰਮ।

ਤੁਮ ਜੋ ਦੇਨਿ ਦਰਬ ਅਬ ਲਾਗੇ।
ਸਰਬ ਸੁਖ ਦੀਨੇ ਕਿਨ ਆਗੇ।
ਤਵ ਪ੍ਰਤਾਪ ਸਭਿ ਕੁਛ ਮੁਝ ਸਦਨਾ।
ਤਵ ਪ੍ਰਸਾਦ[1] ਕਰਿ ਦਾਰਿਦ ਰਦਨਾ[2]' ॥੬੦॥

[1]ਕਿਰਪਾ। [2]ਦਰਿਦਰ ਦੂਰ ਹਨ।

ਕਹਯੋ ਰਾਇ 'ਅਬ ਤੋ ਇਹ ਲੀਜੈ।
ਬਹੁਰੋ ਯਾਂ ਬਿਧਿ ਕਾਰਜ ਕੀਜੈ।
ਅਸਨ ਬਸਨ ਤੇ ਖਰਚ ਜੁ ਸਰਬਾ।
ਮਮ ਢਿਗ[1] ਤੇ ਗਿਨ ਕਰਿ ਲਿਹੁ ਦਰਬਾ ॥੬੧॥

[1]ਮੇਰੇ ਪਾਸੋਂ।

ਸੁਤ ਕੀ ਮਹਿੰਮਾ ਲਖਿ ਨ ਸਕਾਯਾ।

| | |
|---|---|
| ਦਰਬ ਲੋਭ ਹਿਰਦਾ ਬਿਰਮਾਯਾ[1]। | [1]ਭਰਮ ਰਿਹਾ ਹੈ। |
| ਧਨ ਆਨਹਿ[1] ਜਾਨਹਿ ਸੁਖਦਾਯਕ। | [1]ਜੇ ਧਨ ਲੈ ਆਵੇ, ਤਾਂ ਨੂੰ (ਇਨ੍ਹਾਂ ਨੂੰ)। |
| ਸਤਿਪੰਥੀ[1] ਕੋ ਕਹਿਤ ਨਲਾਯਕ ॥੬੨॥ | [1]ਸੱਚੇ ਮਾਰਗ ਟੁਰਨ ਵਾਲੇ ਨੂੰ। |
| ਭਗਤ ਜਗਤ ਕੀ[1] ਰਹਤਿ ਅਜੁਕਤੰ[2]। | [1]ਭਗਤਾਂ ਦੀ ਤੇ ਜਗਤ ਦੀ। [2]ਨਾ ਜੁੜਨ ਵਾਲੀ ਰਹਤ ਹੈ। |
| ਇਕ ਧਨ ਗਾਹਕ[1] ਇਕ ਲੇ ਮੁਕਤੰ[2]। | [1]ਜਗਤ) ਧਨ ਦਾ ਗਾਹਕ। [2]ਭਗਤ) ਮੁਕਤੀ ਦੇ ਗਾਹਕ ਹਨ। |
| ਗਯੋ ਦਰਬ ਜਾਨਜੋ ਨਿਜ ਜੇਤੋ[1]। | [1]ਜਿਤਨਾ। |
| ਮੋਹਿ ਨਿਕਟ[1] ਤੇ ਲੇਵਹੁ ਤੇਤੋ' ॥੬੩॥ | [1]ਪਾਸੋਂ। |
| ਰਾਇ ਦੇਤਿ ਸੋ ਲੇਤਿ ਨ ਕਾਲੂ। | |
| ਭਯੋ ਪਰਸਪਰ ਕਹਿਨ ਬਿਸਾਲੂ। | |
| ਨ੍ਰਿਪਤਿ ਅਮਾਤਯ[1] ਬਾਤ ਮੁਖ ਭਾਖੀ। | [1]ਰਾਜੇ ਦੇ ਵਜ਼ੀਰ ਨੇ। |
| 'ਆਇਸੁ[1] ਰਾਇ ਮੰਨ ਅਭਿਲਾਖੀ ॥੬੪॥ | [1]ਆਗਜਾ। |
| ਬਾਰ ਬਾਰ ਨਹਿਂ ਫੇਰ[1] ਕਰੀਜੈ। | [1]ਮੋੜ। |
| ਬਿਨ ਬਿਚਾਰ ਬਚ ਬ੍ਰਿਧਨ[1] ਮਨੀਜੈ। | [1]ਬਿਨਾ ਸੋਚੇ ਵੱਡਿਆਂ ਦੀ ਗਲ ਮੰਨ ਲੈਣੀ ਚਾਹੀਦੀ ਹੈ। |
| ਕਬਹੁਂ ਨ ਝਿਰਕਹੁ ਉਤਪਲ ਲੋਚਨ। | |
| ਤਵ ਸੁਤ ਸੰਤ ਕੁਬੰਧ ਬਿਮੋਚਨ[1]' ॥੬੫॥ | [1]ਖੋਟੇ ਬੰਧਨਾਂ ਤੋਂ ਛੁਡਾਉਣ ਵਾਲਾ ਹੈ। |
| ਬਹੁਤ ਬਾਰ ਕਹਿ ਰਾਇ ਪ੍ਰਬੀਨੇ। | |
| ਨਿਜ ਕਰ ਤੇ ਕਾਲੂ ਕਰ ਦੀਨੇ। | |
| ਭੂਰ ਬਿਸੂਰਤਿ ਗਮਨਜੋ ਸਦਨਾ। | |
| ਅੰਤਰ ਬੈਸਜੋ ਲੱਜਤਿ ਬਦਨਾ[1] ॥੬੬॥ | [1]ਸ਼ਰਮਿੰਦਾ ਮੂੰਹ ਵਾਲਾ। |
| ਤਲਵੰਡੀ ਜੇਤੇ ਨਰ ਨਾਰੀ। | |
| ਸੁਨਿ ਕਰਿ ਕਹਹਿਂ 'ਵਡੋ ਬੁਰਿਆਰੀ[1]। | [1]ਬੁਰਾ ਹੈ (ਕਾਲੂ)। |
| ਪੂਰਬ[1] ਨਿਰਦੈ ਹੁਇ ਸੁਤ ਮਾਰਾ। | [1]ਪਹਿਲਾਂ। |
| ਨ੍ਰਿਪ ਤੇ ਲੇ ਧਨ ਆਇ ਅਗਾਰਾ[1] ॥੬੭॥ | [1]ਘਰ। |
| ਯੁਗਲ[1] ਕੁਕਰਮ ਕੀਨਿ' ਮਨ | [1]ਦੋਵੇਂ। [2]ਸਮਝਦੇ ਹਨ। |

ਬਿੰਦਹਿਂ[2]।
ਜਹਿਂ ਤਹਿਂ ਕਾਲੂ ਕੋ ਨਰ ਨਿੰਦਹਿਂ।
ਪੁਰਿ ਮਹਿਂ ਸੁਨਿ ਨਿੰਦਾ ਨਿਜ ਸ਼੍ਰੋਨਾ।
ਬੋਲ ਨ ਆਵ ਭਯੋ ਮੁਖ ਮੋਨਾ ॥੬੮॥
ਦੁਖਤਿ ਰਿਦੈ ਮੈਂ ਹ੍ਵੈ ਕਰਿ ਭਾਰੀ।
ਉਰ ਬਿਸੂਰ ਕਰਿ ਭੂਰ ਵਿਚਾਰੀ।
-ਮਰਨ ਭਲੋ† ਜੀਵਨ ਧਿਕ[1] ਮੇਰੋ। [1]ਧ੍ਰਿਕਾਰ ਹੈ। †ਪਾ:-ਭਯੋ।
ਜਹਿਂ ਤਹਿਂ ਅਪਜਸ[1] ਭਯੋ ਘਨੋਰੋ† ॥੬੯॥ [1]ਬਦਨਾਮੀ। †ਪਾ:-ਵਡੇਰੇ।
ਲੇ ਕਰਿ ਦਰਬ ਬੁਲਾਰ ਅਗਾਰਾ।
ਜਾਇ ਪਾਸ ਮੁਖ ਬਚਨ ਉਚਾਰਾ।
'ਭੂਪਤਿ! ਲੀਜੈ ਅਪਨੋ ਦਰਬਾ।
ਨਿੰਦਾ ਕਰਤਿ ਨਗਰ ਮਮ ਸਰਬਾ' ॥੭੦॥
ਕਹਿਤਿ ਨ੍ਰਿਪਤ ਚਿਤ ਰੋਸ[1] ਬਿਸਾਰੇ[2]। [1]ਗੁੱਸਾ। [2]ਭੁਲਾਕੇ।
'ਕਮਲਨੈਨ ਤੇ ਲੀਨ ਉਧਾਰੇ।
ਸੋ ਦੀਨੇ ਜਾਵਹੁ ਨਿਜ ਸ਼ਾਲਾ।
ਪੁਨ ਨ ਕ੍ਰੋਧ ਕਰਿ ਸੰਗ ਕ੍ਰਿਪਾਲਾ' ॥੭੧॥
'ਜਬ ਕੋ ਜਨਮਜੋ ਇਨ ਸੁਧ ਪਾਈ।
ਇਕ ਬਿਰਾਟਿਕਾ[1] ਕਬਿ ਨ ਖਟਾਈ। [1]ਕੌਡੀ।
ਆਨਿ[1] ਕਹਾਂਤੇ[2] ਦੀਨ ਉਧਾਰਾ? [1]ਲਿਆ ਕੇ। [2]ਕਿੱਥੋਂ।
ਧਨ ਖੱਟਹਿ ਤੌਂ ਕਿਉਂ ਹ੍ਵੈ ਰਾਰਾ[1]' ॥੭੨॥ [1]ਝਗੜਾ।
'ਸੁਨਿ ਕਾਲੂ ਤੁਝ ਕੋ ਸੁਧ ਨਾਂਹੀ।
ਮਾਯਾ† ਜਿਤੀ ਪਿਖਹੁ ਜਗ ਮਾਂਹੀ[1]। [1]ਵੇਖਦਾ ਹੈਂ ਜਗਤ ਵਿੱਚ। †ਰਾਇ ਬੁਲਾਰ ਦੀ ਇਹ ਸ਼ਰਧਾ ਧਾਰਨ ਯੋਗ ਹੈ।
ਸਭਿ ਵਰਤਹਿ ਨਾਨਕ ਅਨੁਸਾਰੀ।
ਪਤਿ ਰਜਾਇ ਜਿਉਂ[1] ਪਤਿਬ੍ਰਤ ਨਾਰੀ ॥੭੩॥ [1]ਪਤੀ ਦੇ ਹੁਕਮ ਵਿੱਚ ਜੀਕੂੰ।
ਸੰਪਤ ਸਰਬ ਤੁਰੰਗ ਮਤੰਗਾ[1]। [1]ਘੋੜੇ, ਹਾਥੀ।
ਸਜੰਦਨ[1] ਔ ਸੁਖਪਾਲ[2] ਸੁ ਰੰਗਾ। [1]ਰਥ। [2]ਪਾਲਕੀ।

ਔਰ ਜਿ ਮੁਝ ਘਰਿ ਸਭਿ ਵਡਿਆਈ।
ਕਮਲਨੈਨ ਕੀ ਕਰੁਨਾ ਪਾਈ[1]' ॥੨੪॥

[1]ਮੇਹਰ ਨਾਲ ਪ੍ਰਾਪਤ ਹੋਈ ਹੈ।

ਸੋਰਠਾ:

ਅਸ ਬਿਧਿ ਰਾਇ ਬੁਲਾਰ, ਕਾਲੂ ਕੋ ਸਮਝਾਵਈ।
ਬਰ ਸ਼ਰਧਾ ਉਰ ਧਾਰਿ, ਪਰਮ ਪ੍ਰੇਮ ਉਪਜਾਵਈ ॥੨੫॥

ਦੋਹਰਾ:

ਬਦਨ ਇੰਦੁ[1] ਛਬਿ ਮਦਨ ਸਮ[2]

[1]ਮੁਖ ਚੰਦਰਮਾ ਵਰਗਾ। [2]ਕਾਮ ਵਤ ਛਬੀ ਭਾਵ ਅਤੀ ਸੁਹਣੀ।

ਕਨਦ ਕਲੁਖ[1] ਦੁਖ ਮੰਦ[2]।

[1]ਨਾਸ਼ ਕਰਤਾ ਪਾਪਾਂ ਦੇ। [2]ਤੇ ਦੁਖਾਂ ਨੂੰ ਹਰਨ ਵਾਲੇ।

ਸ੍ਵੈਛਾ[1] ਹ੍ਵੈ ਬਿਚਰਤਿ[2] ਨਗਰ

[1]ਆਪਣੀ ਇੱਛਾ ਅਨੁਸਾਰ, ਸੁਤੰਤ੍ਰ। [2]ਫਿਰਦੇ ਹਨ।

ਜਗਤ ਭਗਤ ਦਾਨੰਦ[1] ॥੨੬॥

[1]ਜਗਤ ਦੇ ਭਗਤਾਂ ਦੇ ਅਨੰਦ ਦਾਤਾ (ਗੁਰੂ ਜੀ)।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਕਾਲੂ, ਰਾਇ ਬੁਲਾਰ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋ ਅਧਯਾਯ ॥੧੫॥

## ੧੬. [ਗੁਰੂ ਅਮਰਦੇਵ ਮੰਗਲ। ਛਾਪ ਲੋਟਾ ਸਾਧੂ ਨੂੰ ਦਿੱਤਾ, ਸੁਲਤਾਨਪੁਰ ਜਾਣਾਂ]

੧੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੭

{ਪਤਝੜ ਰੁੱਤ ਦ੍ਰਿਸ਼ਟਾਂਤ} ॥੧੦..॥
{ਛਾਪ ਲੋਟਾ ਸਾਧੂ ਨੂੰ ਦਿੱਤਾ} ॥੩੦॥
{ਸੁਲਤਾਨਪੁਰ ਪਹੁੰਚੇ} ॥੪੭..॥

ਦੋਹਰਾ:

**ਅਮਰਦਾਸ ਸ਼੍ਰੀ ਗੁਰ ਸੁਖਦ, ਸੱਤਿ ਸਰੂਪ ਅਨੂਪ।**

ਸੁਖਦ=ਸੁਖ ਦਾਤੇ। [ਸੰਸ. ਸੁਖ+ਦ] ਅਨੂਪ=ਉਪਮਾ ਤੋਂ ਪਰੇ।ਅਨ+ਉਪਮ]। ਗਜਾਨਦਾ=ਗਜਾਨ ਦੇ ਦਾਤੇ।

**ਸਿੱਖਨ ਕੇ ਮਨ ਗਜਾਨ ਦਾ, ਗਤਿ ਉਦਾਰ ਵਡ ਭੂਪ ॥੧॥**

ਗਤਿ=ਪ੍ਰਾਪਤੀ, ਚਾਲ ਗਜਾਨ। ਜੀਵਨ ਦਾ ਤ੍ਰੀਕਾ, ਵਰਤਾਉ, ਸੁਭਾਵ।

ਅਰਥ:

ਸ਼੍ਰੀ ਗੁਰੂ ਅਮਰਦਾਸ ਜੀ ਉਪਮਾਂ ਤੋਂ ਪਰੇ (ਹਨ ਤੇ) ਸੱਚ ਹੀ (ਜਿਨ੍ਹਾਂ ਦਾ) ਵਜੂਦ ਹੈ, ਸਿੱਖਾਂ ਦੇ ਮਨ ਨੂੰ ਗਿਆਨ ਦੇ ਦਾਤੇ ਹਨ (ਲੋੜਵੰਦਾਂ ਦੁਖੀਆਂ ਨੂੰ ਵਾਂਛਤ) ਸੁਖਾਂ ਦੇ ਦਾਤੇ ਹਨ, (ਕਿਉਂਕਿ ਉਨ੍ਹਾਂ ਦਾ) ਵਰਤਾਉ ਹੀ ਵਡੇ ਰਾਜਿਆਂ ਵਾਂਙੂ ਉਦਾਰ ਹੈ।

ਭਾਵ:

ਸ੍ਰੀ ਗੁਰੂ ਅਮਰ ਦੇਵ ਜੀ ਅਤੀ ਮ੍ਰਿਦੁਲ ਸੁਭਾਵ ਵਾਲੇ ਸੇ, ਪਰਉਪਕਾਰ ਤੇ ਦੁਖੀਆਂ ਤੇ ਤ੍ਰੁੱਠਣਾ ਇਤਨਾ ਵਿਸ਼ੇਸ਼ ਸੀ ਕਿ ਕਰਾਮਾਤ ਤੇ ਕਰਾਮਾਤ ਉਨ੍ਹਾਂ ਤੋਂ ਅਨਇੱਛਤ ਹੁੰਦੀ ਸੀ। ਮਨ ਉੱਚਾ ਸੁੱਚਾ ਸ਼ਕਤੀ ਮਾਨ ਸੀ, ਪਰ ਦਯਾਲੂ ਹੋਣ ਕਰਕੇ ਜਿਉਂ ਹੀ ਕਿ ਦਾਇਆ ਦੇ ਰੰਗ ਵਿਚ ਆਉਂਦਾ ਸੀ, ਅਗੇ ਅਸਰ ਹੋ ਕੇ ਸੁਖਦਾਨ ਹੋ ਜਾਂਦਾ ਸੀ। ਇਸ ਕਰਕੇ ਕਵੀ ਜੀ ਆਖਦੇ ਹਨ ਕਿ ਉਨ੍ਹਾਂ ਦੀ ਗਤੀ (ਮੁਰਾਦ ਸੁਭਾਵ ਤੋਂ ਹੈ) ਹੀ ਦਾਤਾ ਸੀ। ਅਰਥਾਤ ਕਿ ਉਹ ਉੱਦਮ ਨਾਲ ਪਰਉਪਕਾਰ ਨਹੀਂ ਸਨ ਕਰਦੇ, ਉਨ੍ਹਾਂ ਦਾ ਸੁਤੇ ਹੀ ਸੁਭਾਵ ਉਦਾਰ ਸੀ। ਜੀਕੂੰ ਵਡੇ ਰਾਜਿਆਂ ਦਾ ਮਾਯਾ ਦਾਨ ਦੇਣ ਵਿਚ ਉਦਾਰ ਚਿਤ ਹੁੰਦਾ ਹੈ, ਉਸ ਤਰ੍ਹਾਂ ਆਪਦਾ ਚਿਤ ਗਜਾਨ ਦੇਣ, ਸੁਖ ਦੇਣ ਵਿਚ ਉਦਾਰ ਸੀ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਭੁਜੰਗ ਪ੍ਰਯਾਤ ਛੰਦ:

**ਸੁਤਾ ਨਾਨਕੀ ਜੋ ਹੁਤੀ ਧਾਮ ਕਾਲੂ।**
**ਗੁਨੰ ਖਾਨ ਮਾਨੋ ਸਰੂਪੰ ਬਿਸਾਲੂ।**
**ਸੁਤਾ ਕੇ ਸਮਾਨੰ[1] ਲਖ੍ਯੋ ਤਾਂਹਿ ਰਾਈ[2]।** [1]ਨਿਜ)ਪੁਤ੍ਰੀ ਸਮਾਨ। [2]ਰਾਇ ਬੁਲਾਰ ਜਾਣਦਾ ਸੀ।
**ਭਲੇ ਥਾਨ ਕੀਨੀ ਸੁਤਾ ਕੀ ਸਗਾਈ[1] ॥੨॥** [1]ਮੰਗਣੀ।

ਤੋਟਕ ਛੰਦ:

**ਸੁਲਤਾਨਪੁਰੇ ਜੈਰਾਮ ਹੁਤੋ।**
**ਬਰ ਬਾਹਜ ਬੰਸ ਬਿਸੁੱਧ ਮਤੋ[1]।** [1]ਚੰਗੀ ਕੁਲ ਦਾ ਖੱਤ੍ਰੀ ਤੇ ਉੱਜਲ ਬੁੱਧੀਵਾਲਾ।

ਸਨਬੰਧ ਭਯੋ ਤਿਹ ਸੰਗ ਭਲੰ।
ਇਕ ਸਾਰ ਮਿਲੇ ਬਰ ਨਾਰਿ[1†] ਕਲੰ[2] ॥੩॥ [1]ਵਰ ਤੇ ਕੰਨਯਾਂ। [2]ਸੁੰਦਰ। [†]ਪਾ:-ਨਰ ਨਾਰ।

ਸਜਿ ਸਾਜਿ[1] ਬਰਾਤ ਭਲੀ ਸਗਰੀ। [1]ਸਜ ਸਜਾ ਕੇ।
ਕਿਯ ਆਨ ਢੁਕਾਉ ਸੁਸੁ ਨਗਰੀ[1]। [1]ਸਹੁਰੇ ਦੀ ਨਗਰੀ।
ਲਿਯ ਸੰਗ ਮਤੰਗ ਤੁਰੰਗਨ ਕੇ।
ਪਟ[1] ਸ਼ੋਭਤਿ ਹੈਂ ਬਹੁਰੰਗਨ ਕੇ ॥੪॥ [1]ਕਪੜੇ।
ਬਰ ਭੂਖਨ ਕੰਚਨ[1] ਅੰਗ ਧਰੇ। [1]ਸੋਨੇ ਦੇ।
ਝਮਕਾਤਿ ਜਰਾਵਨ ਸੰਗ ਜਰੇ[1]। [1]ਜੜਾਊਆਂ ਨਾਲ ਜੜੇ।
ਮਨ ਹੋਇ ਉਦਾਰ ਧੰਨ ਬਰਖੇ।
ਸਭਿ ਪਾਵਹਿਂ ਰੰਕ[1] ਰਿਦੇ ਹਰਖੇ ॥੫॥ [1]ਗਰੀਬ।

ਕਬਿੱਤ:

ਬਾਜਤਿ ਨਗਾਰੇ ਬਹੁ ਬੇਦਜਨ[†] ਅਖਾਰੇ ਹੋਤਿ[1] [1]ਵਜਦੇ ਹਨ ਬਹੁਤ ਨਗਾਰੇ, ਵੇਦੀਆਂ ਦੀ ਸਭਾ ਲਗਦੀ ਹੈ।
ਕੌਤਕ ਨਿਹਾਰੇ ਮਨ ਰਹੇ ਹੈਂ ਲੁਭਾਇ ਕੈ।

[†]ਪਾਠਾਂਤ੍ਰ-ਵੇਸ਼ਜਨ। ਇਸ ਪਦ ਤੋਂ ਪਤਾ ਲਗਦਾ ਹੈ ਕਿ ਸ਼੍ਰੀ ਗੁਰੂ ਜੀ ਦੇ ਆਗਮਨ ਸਮੇਂ ਖੱਤ੍ਰੀ ਕਿਤਨੇ ਗਿਰ ਚੁਕੇ ਸਨ ਜਿਨ੍ਹਾਂ ਦਾ ਦੇਸ਼ ਖੋਹ ਕੇ ਉਹਨਾਂ ਉੱਤੇ ਬਦੇਸ਼ੀ ਜ਼ਾਲਮ ਪਠਾਣ ਰਾਜ ਕਰ ਰਹੇ ਸੇ, ਓਹ ਵਿਆਹਾਂ ਪਰ ਕੇਵਲ ਹਾਕਮਾਂ ਦੀ ਨਕਲ ਕਰਕੇ ਵੇਸ਼ਿਆਂ ਦੇ ਨਾਚ ਕਰਵਾਉਂਦੇ ਸੇ। ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਐਸੇ ਕੁਕਰਮਾਂ ਦੀ ਨਿਸ਼ੇਧੀ ਆਉਂਦੀ ਹੈ।

ਪਾਇ ਕੈ ਨਿਦੇਸ ਕੋ ਬਰਾਤ ਨੈ ਨਿਵੇਸ਼[1] ਕੀਨੋ [1]ਟਿਕਾਣਾ।
ਅਥਏ ਦਿਨੇਸ਼[1] ਕੋ ਹੁਤਾਸਨ[2] ਜਗਾਇ ਕੈ। [1]ਸੂਰਜ ਛਿਪੇ। [2]ਅਗਨੀ।
ਭਾਵਰੈ[1] ਕੋ ਲੇਯ ਸਭਿ ਦਿੱਜਨ[2] ਕੋ ਦਾਨ ਦੇਯ [1]ਫੇਰੇ। [2]ਬ੍ਰਾਹਮਨਾਂ ਨੂੰ।
ਅੰਗਨਾ[1] ਸੁਨਾਇ ਗਾਰਿ ਗੀਤਨ[†] ਕੋ ਗਾਇ ਕੈ। [1]ਇਸਤ੍ਰੀਆਂ।

[†]ਦੋ ਨੁਸਖਿਆਂ ਵਿਚ ਪਾਠ 'ਰਾਗ ਰੀਤਨ' ਹੈ ਅਰਥਾਤ ਰਾਗਾਂ ਦੀਆਂ ਵਿਧੀਆਂ ਅਨੁਸਾਰ। 'ਰਾਗ ਦੀਆਂ ਰੀਤਾਂ' ਪਦ ਰਾਗ ਦੇ ਗੁਣੀ ਜਨ ਹੁਣ ਵੀ ਬੋਲਦੇ ਹਨ। ਇਕ ਦੋ ਨੁਸਖਿਆਂ ਵਿਚ ਪਾਠ 'ਗਾਰਿ ਗੀਤਨ' ਬੀ ਹੈ। ਪਤਾ ਨਹੀਂ ਕਿ ਕਵਿ ਜੀ ਦੇ ਆਪਣੇ ਨੁਸਖੇ ਵਿਚ, ਜੋ ਮਿਲਦਾ ਨਹੀਂ, ਕੀਹ ਪਾਠ

ਸੀ। ਹਰ ਹਾਲ ਏਹ ਸਿੱਠਣੀਆਂ ਦੇਣ ਦੇ ਦੋਸ਼ ਵਿਚ ਰਿਵਾਜ ਹੈ ਸਨ ਤਾਂ ਸਹੀ, ਪਰ ਇਹ ਗੁਰਮਤ ਦੇ ਉਪਦੇਸ਼ ਨਹੀਂ ਹਨ।

ਦੋਊ ਕੁਲ ਰੀਤਿ ਕੀਨ ਦਾਇਜ[1] ਬਹੁਤ ਦੀਨ
ਵਡੋ ਜਸੁ ਲੀਨ ਸਭਿ ਰਹੇ ਹਰਖਾਇ ਕੈ ॥੬॥

[1]ਦਾਜ।

ਕੀਨੋ ਉਪ ਬਾਹ[1] ਅਭਿਰਾਮ ਯੋ ਜਰਾਮ ਪੁਨ
ਗਯੋ ਨਿਜ ਧਾਮ ਮਨ ਆਨੰਦ ਬਢਾਇ ਕੈ।

[1]ਸ਼ਾਦੀ।

ਬਾਸੁਰ ਬਿਤੀਤੇ ਕੁਛ ਨਾਨਕ ਸੋਂ ਕਾਲੂ ਕਹੈ
'ਭਗਨੀ ਕੋ ਆਨਿ[1] ਸੁਲਤਾਨ ਪੁਰਿ ਜਾਇ ਕੈ।'

[1]ਭੈਣ ਨੂੰ ਮਿਲਿਆ।

ਮਾਨਤਿ ਨ ਬੈਨ ਅਨੁਕੰਪਐਨ[1] ਤੂਸ਼ਨੀ ਭੇ
ਜਾਂ ਕੋ ਕਿਹ ਭੈ ਨ, ਨੀਚੇ ਨੈਨ ਠਹਿਰਾਇ ਕੈ।

[1]ਕਿਰਪਾ ਦੇ ਘਰ।

ਰਾਇ ਕੇ ਨਿਕਟ ਜਾਇ ਸਭਿ ਹੀ ਸੁਨਾਇ ਬਿਧਿ
'ਭਗਨੀ ਨ ਆਨਤਿ[1] ਹੈ ਰਹਯੋਂ ਸਮਝਾਇ ਕੈ' ॥੭॥

[1]ਨਹੀਂ ਲਿਆਉਂਦਾ।

ਰਾਇ ਭੇਜਯੋ ਦਾਸ ਕੋ ਬੁਲਾਇ ਸੁਖ ਰਾਸ ਰੂਪ
ਸਾਦਰ[1] ਬਸਾਇ ਪਾਸ ਪ੍ਰੇਮ ਕੇ ਪ੍ਰਕਾਸ਼ ਸੋਂ†।

[1]ਆਦਰ ਨਾਲ। †ਚਉਹੀਂ ਥਾਈਂ ਹਰ ਤੁਕ ਦੇ ਅੰਤ-ਸੋ-ਦੀ ਥਾਂ ਪਾਠਾਂਤ੍ਰ-ਕੋ-ਬੀ ਹੈ।

ਮਾਥੇ ਪਰ ਹਾਥ ਫੇਰ, ਗਾਥਾ[1] ਹਿਤ ਸਾਥ ਕਹਿ
'ਏਕ ਵਾਰ ਜੱਯੈ[1] ਸੁਸਾ ਆਨੀਏ ਅਵਾਸ[2] ਸੋ*।
ਦੂਜੇ ਤਹਾਂ ਜਾਇ ਰਹੋ ਰਿਦੈ ਸੁਖ ਪਾਇ ਅਹੋ

[1]ਕਥਾ, ਗੱਲ।

[1]ਜਾਓ। [2]ਭੈਣ ਨੂੰ ਲੈ ਆਓ ਘਰ।

ਕਾਲ੍ਹ ਕੀ ਕਲਾਹਿ[1] ਮਿਟ ਜਾਇ ਅਨਾਯਾਸ[2] ਸੋਂ*। — [1]ਲੜਾਈ। [2]ਸੌਖੀ, ਬਿਨਾ ਯਤਨ।

ਸਹਿਜ ਸੁਭਾਇ ਤਬ ਹੀਏ ਜੋ ਸੁਹਾਇ ਕਰੋ

ਜਾਵਨੋਂ ਉਚਿਤ[1] ਤੁਮੈ ਅਬੈ ਸੁਸਾ ਪਾਸ[2] ਸੋਂ*' ॥੮॥ — [1]ਲਾਇਕ। [2]ਭੈਣ ਦੇ ਕੋਲ।

ਬ੍ਰਿੱਧ ਬੈਸ ਨਗਰੇਸ਼ੁ[1] ਬੱਲਭ[2] ਵਿਸ਼ੇਸ਼[3] ਲਖਿ[4] — [1]ਨਗਰੀ ਦੇ ਰਾਜੇ ਦੀ ਤੇ। [2]ਪਿਆਰਾ। [3]ਬਹੁਤ। [4]ਜਾਣਕੇ।

ਮਾਨੇ ਜਗਤੇਸ਼[1] ਬੈਨ ਭਾਨੇ ਮਨ ਆਪਨੇ। — [1]ਜਗਤ ਸੁਵਾਮੀ ਨੇ।

ਬਾਲਾ ਭਨੈ ਅੰਗਦ ਜੀ! ਕੀਜੈ ਪਾਨ[1] ਕਥਾ ਰਸ[2] — [1]ਪੀਵੋ। [2]ਅੰਮ੍ਰਿਤ।

ਭਏ ਹੈਂ ਤਯਾਰ ਜਿਨ ਕੀਨੇ ਦੰਭ ਖਾਪਨੇ[1]। — [1]ਦੰਭ ਨਾਸ਼ ਕੀਤੇ।

ਮੋ ਸੇ ਹਿਤ ਸਦਾ ਧਰੈਂ, ਦਾਸ ਜਾਨ ਦਯਾ ਕਰੈਂ

ਨਿਕਟਿ[1] ਹਕਾਰ ਲੀਨ[2] ਸਾਥ ਕੋ ਅਪਾਪ ਨੇ[3]। — [1]ਕੋਲ। [2]ਬੁਲਾਲਿਆ। [3]ਨਿਸ਼ਪਾਪ (ਭਾਵ ਗੁਰੂ ਜੀ) ਨੇ।

ਆਇ ਕੈ ਨਿਕੇਤ[1] ਲੀਨ ਬੇਦੀ ਕੁਲਕੇਤ ਨੇਗ[2] — [1]ਘਰ। [2]ਭੈਣ ਨੂੰ ਦੇਣ ਯੋਗ ਵਸਤਾਂ।

ਮਾਤਾ ਕਰਿ ਹੇਤ ਬਿਦਾ ਕੀਨ ਹਰਿ ਜਾਪਨੇ[1] ॥੯॥ — [1]ਹਰੀ ਦਾ ਜਾਪ ਕਰਨ ਵਾਲੇ (ਗੁਰੂ ਜੀ) ਨੂੰ।

ਚਲੇ ਪੰਥ ਮੰਦ ਮੰਦ[1] ਆਨੰਦ ਕੇ ਕੰਦ[2] ਜੋਊ — [1]ਹੌਲੀ ਹੌਲੀ। [2]ਆਨੰਦ ਦੇ ਦਾਤਾ।

ਸੁੰਦਰ ਮੁਕੰਦ ਪਦ[1] ਨੈਨ ਅਰਬਿੰਦ ਸੇ[2]। — [1]ਮੁਕਤੀ ਦਾਤਾ ਚਰਨ ਟੁਰੇ। [2]ਜਿਸ ਦੇ ਨੈਣ ਕਵਲ ਵਰਗੇ ਹਨ।

ਦੇਖਤਿ ਸਿਸੁਰ ਰੁਤਿ[1] ਕਾਨਨ[2] ਨਿਪਾਤ ਪਾਤ[3] — [1]ਪਤ ਝੜੀ ਰੁਤ। [2]ਜੰਗਲ। [3]ਝੜ ਪਏ ਪੱਤਰ।

ਨਗਨ ਬਿਟਪ ਭੇ[1] ਨਰਕ ਅਘਵੰਦ ਸੇ[2]। — [1]ਦਰਖਤ ਨੰਗੇ ਹੋ ਗਏ। [2]ਨਰਕ ਜਾਣ ਵਾਲੇ ਪਾਪੀਆਂ ਵਾਂਙੂ।

{ਪਤਝੜ ਰੁੱਤ ਦ੍ਰਿਸ਼ਟਾਂਤ}

ਆਂਬਨ[1] ਕੋ ਮੌਰ[2] ਭਖਿ[3] ਕੰਠ[4] ਕਲ[5] ਕੋਕਲਾ ਕੇ[6] — [1]ਅੰਬਾਂ। [2]ਬੂਰ। [3]ਖਾਕੇ। [4]ਗਲਾ। [5]ਸੁੰਦਰ। [6]ਕੋਇਲਾਂ ਦੇ।

ਕੂਕਤਿ ਸੁਨਾਇ ਕੂਕ ਪਾਵਤਿ ਅਨੰਦ ਸੇ।

ਕੀਰ[1], ਕਲਬਿੰਕ[2], ਕੰਕ[3], ਤੋਕਕ[4], ਕਕੰਨ[5], ਕੋਕ[6] — [1]ਤੋਤੇ। [2]ਚਿੜਾ। [3]ਚਿੱਟੀ ਚੀਲ੍ਹ (ਅ) ਬਗਲਾ। [4]ਪਪੀਹਾ। [5]ਬਟੇਰਾ, ਕਕੁੰਜਲ ਚਾਤ੍ਰਿਕ। [6]ਚਕਵੀ ਚਕਵਾ।

ਕੁਰਕਟ[1] ਕਰੇਟੂ[2], ਕਾਕ[3], ਕੇਕੀ[4], ਹੈਂ ਨਰਿੰਦ ਸੇ[5] ॥੧੦॥ — [1]ਕੁਕੜ। [2]ਕਾਲਕਾਂਛੀ। [3]ਕਾਂ। [4]ਮੋਰ। [5]ਰਾਜੇ ਵਰਗੇ।

ਬੋਲਤਿ ਕਪੋਤ ਭ੍ਰਿੰਗ[1], ਖੰਜਨ[2], ਕੁਲਿੰਗ[3] ਕਲ[4] — [1]ਕਪੋਤ ਕਬੂਤਰ। ਭ੍ਰਿੰਗ ਭੌਰਾ, ਭੌਰੇ। [2]ਮਮੋਲਾ। [3]ਜਲ ਕਿਨਾਰੇ ਰਹਿਣ ਵਾਲਾ ਇੱਕ ਵੱਡਾ ਪੰਛੀ। [4]ਸੁੰਦਰ।

ਸਾਰਸ[1] ਕੁਰੰਗ[2] ਨਾਨਾ ਰੰਗ ਕੇ ਬਿਹੰਗ[3] ਹੈਂ। — [1]ਇਕ ਵੱਡਾ ਜਲ ਪੰਛੀ। [2]ਲਮਢੀਂਗ। [ਸੰਸ. ਕੁਰੰਕਰ॥। [3]ਪੰਛੀ।

ਕਾਨਨ ਉਲੰਘਿ ਗਏ ਨੰਗਰ ਉਮੰਗ ਪਿਖਿ

ਨਾਗਰ ਔ ਨਾਗਰੀ ਅਨੰਦ ਬਹੁ ਰੰਗ† ਹੈਂ[1]। — [1]ਦੇਖੇ ਪੁਰਖ ਤੇ ਇਸਤ੍ਰੀਆਂ ਬਹੁਤ ਆਨੰਦ ਤੇ ਰੰਗ ਵਿਚ ਹੈਨ। †ਪਾ:-ਅੰਗ।

ਗਾਵਤਿ ਬਸੰਤ ਮਿਲ ਨਾਚਤਿ ਅਨੰਤ ਘਰ

ਰਾਇ[1] ਰੰਕ[2] ਤਜੀ ਸ਼ੰਕ ਫਿਰਤਿ ਨਿਸ਼ੰਗ ਹੈਂ। — [1]ਰਾਜੇ। [2]ਕੰਗਾਲ।

ਹਾਥ ਸੋਂ ਬਜਾਇੰ ਤਾਰੀ[1] ਮੁਖ ਤੇ ਸੁਨਾਇੰ ਗਾਰੀ[2] — [1]ਤਾੜੀ। [2]ਗਾਲੀ। ਭਾਵ ਹੋਲੀਆਂ ਦੇ ਦਿਨ ਹਨ, ਪਿੱਛੇ ਰੁਤ ਮਾਘ ਫੱਗਣ ਦੀ ਦੱਸ ਆਏ ਹਨ।

ਡਾਰੈਂ ਪਿਚਕਾਰੀ ਭਰਿ ਰੰਗਤਿ ਸੁਰੰਗ ਹੈਂ ॥੧੧॥

ਸੋਦਰੀ[1] ਸਦਨ[2] ਗਏ ਕਮਲ ਬਦਨ[3] ਪੁਨ — [1]ਬੇਬੇ ਜੀ ਦੇ। [2]ਘਰ। [3]ਕਮਲ ਮੁਖ ਵਾਲੇ।

ਬੰਧਨ ਕਦਨ[1] ਜਾਂ ਕੇ ਨਾਮ ਲੇਤਿ ਹੋਤਿ ਹੈਂ। — [1]ਬੰਧਨਾਂ ਦਾ ਨਾਸ਼।

ਸਾਦਰ[1] ਸਨੇਹ[2] ਕਰਿ ਮਿਲ ਕੇ ਬਿਸਾਏ ਗੇਹ[3] — [1]ਆਦਰ ਨਾਲ। [2]ਪ੍ਰੇਮ। [3]ਘਰ ਬੈਠਾਏ।

ਕੁਸ਼ਲ ਪ੍ਰਸ਼ਨ[1] ਬੂਝ† ਆਨੰਦ ਉਦੋਤਿ ਹੈਂ[2]। — [1]ਸੁਖਸਾਂਦ। [2]ਅਨੰਦ ਪ੍ਰਕਾਸ਼ ਹੁੰਦਾ ਹੈ। †ਪਾ:-ਕਰਿ।

ਏਕ ਦਿਨ ਰਹੇ, ਬਿਦਾ ਲੇਨਿ ਹਿਤ ਬੈਨ

ਕਹੇ
ਸੁਨਿ ਕੈ ਜੈਰਾਮ ਸਨਮਾਨੈ ਰੂਪ ਜੋਤਿ ਹੈਂ[1]। [1]ਜੋਤੀ ਸਰੂਪ ਨੂੰ।
'ਮੇਰੇ ਧਾਮ ਰਹੋ, ਸੇਵਾ ਕਰੋਂ ਜੋਊ ਕਹੋ ਤੁਮ
ਸੰਤ ਰੂਪ ਦੇਖੇ ਤੇ ਕਲੁਖ[1] ਦੁਖ ਖੋਤਿ ਹੈਂ' ॥੧੨॥ [1]ਪਾਪ।
ਪਰਮਾਨੰਦ ਜਨਕ[1] ਜਰਾਮ ਕੋ ਬਖਾਨੇ† ਬੈਨ [1]ਪਿਤਾ ਨੇ। †ਪਾ:-ਸੁ ਕਹੇ।
'ਬਿਦਾ ਦੇਹੁ ਅਬ ਕੇ ਬਹੁਰ ਪੁਰਿ[1] ਆਵਈਂ। [1]ਸੁਲਤਾਨਪੁਰ।
ਭਗਨੀ[82] ਕੋ ਲੇਨਿ ਮਾਤ ਪਿਤਾ ਨੈ ਪਠਾਏ ਏਹ
ਜਾਨੋ ਜੋਗ ਜਾਨੋ ਅਬ, ਨਹੀਂ ਪੁਨ ਜਾਵਈ[1]।' [1]ਭੈਣ।
ਯਾ ਬਿਧਿ ਵਿਚਾਰ ਕੀਨਿ ਸਭਿਨਿ ਕੋ ਬਿਦਾ ਦੀਨਿ
ਚਲੇ ਤਲਵੰਡੀ ਮਗ ਸੁੰਦਰ ਸੁਹਾਵਈ।
ਬੇਦੀ ਕੁਲ ਕੇਤ ਆਏ ਸੁਸ[1] ਕੇ ਸਮੇਤ [1]ਜਾਣਾ (ਇਨ੍ਹਾਂ ਦਾ) ਹੁਣ ਮੁਨਾਸਬ ਜਾਣੋ ਫੇਰ (ਆਕੇ) ਨਾ ਜਾਵਣ (ਭਾਵੇਂ)।
ਨਿਜ ਪ੍ਰਵਿਸ਼ੇ ਨਿਕੇਤ[30] ਮਾਤ ਅੰਗ ਮੈਂ ਨ ਮਾਵਈ ॥੧੩॥

ਸ੍ਵੈਯਾ: [1]ਅਪਨੇ ਪ੍ਰੀਤਮ ਦਾ।
ਰਾਇ ਸੁਨਯੋ ਨਿਜ ਬੱਲਭ[1] ਆਵਨ
ਦਾਸ ਪਠਾਵਨ ਕੀਨ ਤਦਾਈ।
ਲੀਨਿ ਬੁਲਾਇ, ਸੁ ਪਾਸ ਬਿਸਾਇ
ਰਿਦੈ ਸੁਖ ਪਾਇ, ਅਖੀਂ ਭਰਿ ਆਈ।
ਪ੍ਰੇਮ ਸੋਂ ਬੂਝ ਸਰੀਰ ਅਪੀਰ[1] ਕੀ [1]ਸੁਖ।
ਪ੍ਰੀਤਿ ਨਵੀਨ ਕਰੀ ਅਧਿਕਾਈ।
ਧੀਰ ਧੁਰੰਧਰ[1] ਸ਼੍ਰੀ ਗੁਰੁ ਪੂਰਨ [1]ਧੀਰਜ ਦੇ ਧਾਰਨ ਹਾਰੇ।
'ਛੇਮ[1]' ਕਹੀ ਔ ਜਰਾਮ ਵਡਾਈ ॥੧੪॥ [1]ਕੁਸ਼ਲ।

ਦੋਹਰਾ:

ਸਦਨ[1] ਅਏ ਦੁਖਕਦਨ[2] ਪੁਨ, — [1]ਘਰ। [2]ਦੁਖਨਾਸ਼ਕ।

ਜਿਨ ਤੇ ਮਦਨ ਲਜਾਇ[1]। — [1]ਕਾਮ ਸ਼ਰਮ ਖਾਂਦਾ ਹੈ।

ਰਦਨ[1] ਕੁੰਦ[2] ਕੰਦਲ ਅਨੰਦ[3], — [1]ਦੰਦ। [2]ਮਰਤਬਾਨ ਦੇ ਫੁਲ ਜਿਹੇ। [3]ਅਨੰਦ ਦੀ ਗੰਦਲ। ਸਾਰਾ ਹੀ ਅਨੰਦ।

ਮੰਦ ਮੰਦ ਗਤਿਪਾਇ[1] ॥੧੫॥ — [1]ਉਨ੍ਹਾਂ ਦੇ) ਚਰਣਾਂ ਦੀ ਟੋਰ ਬੜੀ ਗੰਭੀਰ।

ਕਬਿੱਤ:

ਸੁੰਦਰ ਬਦਨ ਪਰ[1] ਤਨਕ[2] ਸ਼ਮਸ ਮਸ[3] — [1]ਸੁਹਣੇ ਮੁਖ ਪਰ। [2]ਥੋੜੀ। [3]ਦਾਹੜੇ ਦੀ ਮੱਸ (ਸਿਆਹੀ)।

ਮਾਨਹੁ ਸ਼ਿੰਗਾਰ[1] ਨਿਜ ਰੂਪ ਪ੍ਰਗਟਾਵਈ। — [1]ਸ਼ਿੰਗਾਰ ਰਸ।

ਕਿਧੋਂ ਸਸਿ ਪਾਸ[1] ਚਹਿ ਪਸਰਜੋ ਤਮਸ ਜਸ[2] — [1]ਚੰਦ੍ਰਮਾਂ ਦੇ ਕੋਲ। [2]ਜਿਵੇਂ ਅੰਨ੍ਹੇਰਾ ਪਸਰਿਆ ਚਾਹੁੰਦਾ ਹੈ।

ਕਿਧੋਂ[1] ਮੁਖ ਸਾਰਸ[2] ਪੈਂ ਮਧੁਪ[3] ਸੁਹਾਵਈ। — [1]ਜਾਂ। [2]ਮੁਖ ਕਵਲ ਤੇ। [3]ਭੌਰਾ।

ਭੁਜਾਂ[1] ਹੈਂ ਪ੍ਰਲੰਭ[2] ਭਾਰੀ, ਉੱਨਤ[3] ਸਿਕੰਧ[4] ਚਾਰੀ[5] — [1]ਬਾਹਾਂ। [2]ਲੰਬੀਆਂ। [3]ਉੱਚੇ ਹਨ। [4]ਮੋਢੇ। [5]ਸੁੰਦਰ।

ਦਯਾ ਭਰੀ ਨੈਨ ਕੋਰ[1] ਚਿੱਤ ਕੌ ਚੁਰਾਵਈ। — [1]ਅੱਖਾਂ ਦੀਆਂ ਕੋਣਾਂ। ਨੈਨ ਕੋਰ ਤੋਂ ਮੁਰਾਦ- ਕਟਾਖ-ਦੀ ਹੈ।

ਕੁੰਡਲ ਕਪੋਲ ਪਰ[1] ਝਮਕਤਿ ਲੋਲ[2] ਭਏ — [1]ਗੱਲ੍ਹਾਂ ਪੁਰ ਵਾਲੇ। [2]ਚੰਚਲ।

ਚਿਬੁਕ[1] ਅਮੋਲ ਛਬਿ ਹੇਰੋ[2] ਤੇ ਲੁਭਾਵਈ ॥੧੬॥ — [1]ਠੋਡੀ। [2]ਦੇਖੇ।

ਸ੍ਵੈਯਾ:

ਰਾਗ[1] ਬਿਰੋਧ[2] ਤੇ ਬ੍ਰਿੱਤਿ ਨਿਰੋਧਨ[3] — [1]ਮੋਹ ਤੋਂ ਰੋਕਣ ਦੀ ਤੇ। [2]ਮੋਹ ਤੋਂ ਰੋਕਣ ਦੀ ਤੇ। [3]ਬ੍ਰਿਤੀ ਨੂੰ ਏਕਾਗ੍ਰ ਕਰਨ ਦੀ।

ਆਦਿ ਤੇ ਰੀਤਿ ਸਦਾ ਜਿਨ ਕੀ।

ਹ੍ਵੈ ਨ ਸਕੈ ਹਰਖੰ ਮਨ ਸ਼ੋਕ ਦ੍ਵੈ

ਜਯੋਂ ਦਲ ਕੰਜ[1] ਜਲੰਕਨ[2] ਕੀ। — [1]ਕਮਲ ਪਤੇ ਨੂੰ। [2]ਪਾਣੀ ਦੀ ਬੂੰਦ।

ਏਕ ਸੇ[1] ਆਨੰਦ ਮੈਂ ਮਗਨੰ — [1]ਇਕ ਰਸ।

ਜਗ ਤਾਰਨ ਲੀਲਾ ਕਰੇ ਤਨ ਕੀ[1]। — [1]ਸ਼ਰੀਰ ਦੀ।

ਐਸੇ ਗੁਰੂ ਕੀ ਜੋਉ ਸਤਿ ਸੰਗਤ

ਸੇਵਤਿ[1] ਕਯਾ ਉਪਮਾ ਤਿਨ ਕੀ ॥੧੭॥ — [1]ਕਰਦੇ ਹਨ।

ਦੋਹਰਾ:
ਉਦਾਸੀਨ ਬ੍ਰਿਤਿ ਮੈਂ ਸਦਾ, ਸ੍ਰੀ ਬੇਦੀ ਕੁਲਕੇਤੁ।
ਅਸ ਬਿਧਿ ਦਿਵਸ ਬਿਤਾਵਈਂ, ਜਗ ਤਾਰਨ ਕੇ ਹੇਤੁ ॥੧੮॥

ਕਬਿੱਤ:
ਬਹੁਰੋ ਜੈਰਾਮ ਚਲਿ ਆਯੋ ਸਸੁਰਾਰ[1] ਧਾਮ[2]
ਜਾਂ ਕੋ ਅਭਿਰਾਮ ਬੇਖ[1], ਲੇਨੇ ਹਿਤ ਨਾਨਕੀ।
ਸੁਨਿ ਕੈ ਬੁਲਾਰ ਨੈ ਬੁਲਾਇ ਪਠਾ[1] ਤਾਤਕਾਲ[2]
ਆਇ ਮਿਲ੍ਯੋ ਭਲੀ ਰੀਤਿ ਕਰੀ ਸਨਮਾਨ ਕੀ[1]।
ਕੁਸ਼ਲ[1] ਪ੍ਰਸੰਗ[2] ਕਰਿ, ਰਿਦੇ ਮੈਂ ਅਨੰਦ ਧਰਿ
ਬੋਲ੍ਯੋ ਸਮਝਾਨ ਹਿਤ ਬਿਧਿ[1] ਗਤਿਦਾਨ ਕੀ[2]।
'ਕਲਾਵਾਨ ਨਾਨਕ ਸੁਜਾਨ[1] ਕੋ ਤੂੰ ਭਲੇ ਮਾਨ
ਕਲਹ[1] ਕਰਤਿ ਕਾਲੂ ਸਮਝ ਨ ਸਜਾਨ ਕੀ[2] ॥੧੯॥
ਮੇਰੋ ਕਹ੍ਯੋ ਮਾਨਿ ਨਿਜ ਰਾਖੋ ਘਰ ਮਾਨ ਸਨ[1]
ਉਤੇ[1] ਕਿਤ[2] ਥਾਨ[3] ਬਿਧਿ[4] ਬਜਾਹਿ ਕੀ ਮਿਲੀਜੀਏ।
ਸੇਵਉ ਸਭਿ ਭਾਂਤਿ ਸੋਂ ਮਿਟਾਇ ਮਨ ਭ੍ਰਾਤ[1] ਮੀਤ!
ਭੂਲ ਹੂੰ ਨ ਪ੍ਰਤਿਕੂਲ[1] ਹੋਨੀ ਮਤਿ[2] ਕੀਜੀਏ।
ਸ੍ਵਾਰਥ ਪ੍ਰਮਾਰਥ ਮੈਂ ਜਨਮ ਪਦਾਰਥ ਕੋ
ਚਾਹੋ ਜਿ ਸਕਾਰਥਾ ਤੌਂ ਨੀਕੇ ਲਖਿ

[1]ਸਹੁਰੇ। [2]ਘਰ।
[1]ਸੁੰਦਰ ਵੇਸ।
[1]ਸੱਦ ਭੇਜਿਆ। [2]ਛੇਤੀ।
[1]ਆਦਰ ਦੀ।
[1]ਸੁੱਖ। [2]ਅਨੰਦ (ਅ) ਪੁਛਕੇ।
[1]ਵਰਤੋਂ। [2]ਮੁਕਤੀ ਦਾਤੇ ਦੀ।
[1]ਚਤੁਰ।
[1]ਲੜਾਈ। [2]ਸਿਆਣਪ ਦੀ।
[1]ਆਦਰ ਨਾਲ।
[1]ਉਧਰੇ। [2]ਕਿਸੇ। [3]ਜਗਾ। [4]ਜੁਗਤ।
[1]ਭਰਮ।
[1]ਉਲਟ। [2]ਹੋਣ ਵਾਲੀ ਬੁੱਧੀ।

ਲੀਜੀਏ।
ਏਕ ਤੌ ਕਹਿਨ ਮੇਰੋ ਦੂਜੇ ਸਨਬੰਧ ਤੇਰੋ
ਤੀਜੇ ਨਿਜ ਭਲਾ ਹੇਰੋ ਸੇਵਾ ਮੈਂ ਪ੍ਰਸੀਜੀਏ ॥੨੦॥

ਦੋਹਰਾ:
ਕਲਹੀ[1] ਕਾਲੁ ਕਲਹਿ ਕਰਿ[2]
ਯਾਂ ਤੇ ਰਹਹਿਂ ਉਦਾਸ।

[1]ਲੜਾਈ ਕਰਨ ਵਾਲਾ। [2]ਲੜਾਈ ਕਰਦਾ ਹੈ।

ਜਾਹੁ ਜਬਹਿ[†] ਨਿਜ[1] ਸਦਨ ਕੋ[2]

[1]ਤੁਸੀਂ ਆਪਣੇ। [2]ਘਰ ਨੂੰ। [†]ਪਾਠਾਂਤ੍ਰ-ਅਬਹਿ-ਹੈ।

ਪੁਨ ਪਠਵਹੁਂ[1] ਤੁਮ ਪਾਸ[2]' ॥੨੧॥

[1]ਮੈਂ ਭੇਜਾਂਗਾ (ਉਨ੍ਹਾਂ ਨੂੰ)। [2]ਤੇਰੇ ਪਾਸ।

ਸ੍ਵੈਯਾ:
ਜੈਰਾਮ ਤਬੈ ਹਰਖਾਇ ਰਿਦੇ
ਕਹਿ 'ਭਾਗ ਜਗੇ ਅਪਨੇ ਵਡ ਜਾਨੋਂ।
ਜਿਨ ਕੀ ਉਪਮਾ ਤੁਮ ਆਪ ਕਰੋ
ਸੁ ਚਲੈਂ ਮਮ ਧਾਮ ਕ੍ਰਿਤਾਰਥ ਮਾਨੋਂ।
ਧਨ ਤੇ ਤਨ ਤੇ ਮਨ ਤੇ ਜਨ[1] ਤੇ

[1]ਦਾਸਾਂ ਤੇ।

ਸਭਿ ਆਇਸੁ[1] ਮੈਂ ਤਿਨ ਕੀ ਸਿਰ ਠਾਨੋ।'

[1]ਆਗਜਾ, ਹੁਕਮ।

ਕਹਿ ਯੌ ਉਠਿ ਬੰਧਨ ਕੀਨਿ[1] ਬੁਲਾਰ ਕੋ

[1]ਨਮਸਕਾਰ ਕੀਤੀ।

ਹੋਇ ਬਿਦਾ ਸੁ[†] ਨਿਕੇਤ ਸਿਧਾਨੋ[1] ॥੨੨॥

[1]ਘਰ ਗਿਆ। [†]ਪਾਠਾਂਤ੍ਰ-ਕੋ-।

ਸੋਰਠਾ:
ਲੀਨਿ ਭਾਰਜਾ ਸਾਥ, ਡੋਲੇ ਮਹਿਂ ਚਢਿਵਾਇ ਕਰਿ[†]।
ਮਿਲ ਸ਼੍ਰੀ ਨਾਨਕ ਸਾਥ, ਸਾਸ ਸਸੁਰ ਕੋ ਨਮੋ ਕਰਿ ॥੨੩॥

[†]ਪਾ: ਡੋਰੇ ਮਹਿਂ ਚਢਵਾਇ ਕਰ।

ਸਨੇ ਸਨੇ ਪ੍ਰਸਥਾਨ[1], ਯੁਤ ਦਾਸਨ ਕੇ ਘਰ ਗਯੋ।

[1]ਚਲ ਚਲ ਕੇ।

ਸਿਮਰਤਿ ਸਤੁਤਿ[1] ਬਖਾਨ, ਸ਼੍ਰੀ ਨਾਨਕ ਕੋ ਦੰਪਤੀ ॥੨੪॥

[1]ਉਸਤਤ।

ਸ੍ਵੈਯਾ:
ਤਾਂ ਪਸ਼ਚਾਤ ਰਹੇ ਜਸ ਭਾਂਤਿ[1]

[1]ਜਿਸ ਤਰ੍ਹਾਂ।

ਕਹੋਂ ਤਸ ਗਾਥ[1] ਸੁਨੋ ਸੁਖਦਾਨੀ! — [1]ਤੈਸੀ ਕਥਾ।
ਯੋਗ ਕੀ ਰੀਤਿ ਨਿਕੇਤ[1] ਬਿਖੈ — [1]ਘਰ।
ਵਰਤੈਂ, ਨਿਰਲੇਪ ਵਿਖੇਪਤਾ ਹਾਨੀ[1]। — [1]ਵਿਖੇਪ ਤੋਂ ਰਹਿਤ ਹੋ ਕੇ।
ਜੈਸ ਬਿਦੇਹ[1] ਰਹਯੋ ਗ੍ਰਿਹਸਤਾਸ਼੍ਰਮ — [1]ਜਨਕ ਜੀ।
ਹੈ ਅਜ ਲੋ ਪਰਤੱਛ ਕਹਾਨੀ।
ਪਾਵਕ[1] ਬੀਚ ਬਿਭੂਤ[2] ਛਪੈ — [1]ਅਗਨੀ। [2]ਸੁਵਾਹ ਵਿਚ।
ਤਿਵ ਰਾਖੀ ਛਪਾਇ ਕਲਾ ਗੁਨਖਾਨੀ
॥੨੫॥

ਸੋਰਠਾ:

ਲਖਿ ਨ ਸਕਹਿਂ ਅਨਜਾਨ
ਬਕਹਿਂ ਸਿ ਅਸ[1] ਮਿਲ ਪਰਸਪਰ[2]। — [1]ਓਹ ਇਸ ਤਰ੍ਹਾਂ ਕਹਿੰਦੇ ਹਨ। [2]ਆਪੋ ਵਿਚ।
'ਕਾਜ ਕਠਨ ਜਗ ਜਾਨਿ
ਬਿਨ ਮਤਿ ਹੋਇ ਨ ਆਵਈ' ॥੨੬॥
ਸ਼੍ਰੀ ਬੇਦੀ ਕੁਲਚੰਦ, ਰਹਤਿ ਸਮਾਨ
ਸੁਭਾਇ ਮੈਂ।
ਕਮਲਨ ਸੇ ਮਤਿਮੰਦ[1], ਕੈਸੇ ਸਕਹਿਂ
ਪਛਾਨ ਸੋ ॥੨੭॥ — [1]ਕਮਲ ਫੁਲ ਵਰਗੇ ਦੁਰਬੁੱਧੀ ਲੋਕ (ਕਮਲ ਚੰਦ ਵਲੋਂ ਮੂੰਹ ਮੀਟ ਲੈਂਦਾ ਹੈ।)
ਧਰਮਧੁਰੀਨ[1] ਅਗਾਧ, ਅਸ ਬਿਧਿ ਸਮਾਂ
ਬਿਤਾਵਈਂ। — [1]ਧਰਮ ਧਾਰਨ ਵਾਲੇ।
ਚਲਿ ਕਰਿ ਆਯੋ ਸਾਧ, ਏਕ ਦਿਵਸ
ਤਲਵੰਡਿਕਾ[†] ॥੨੮॥ — [†]ਇਕ ਨੁਸਖੇ ਵਿਚ ਪਾਠ-ਤਿਲਵੰਡੀ-ਸਾਰੇ ਗ੍ਰੰਥ ਵਿਚ ਹੈ, ਹੋਰਨਾਂ ਨੁਸਖਿਆਂ ਵਿਚ-ਤਲਵੰਡੀ-ਹੈ।

ਕਬਿੱਤ:

ਰੀਤਿ ਤਨ ਸੰਤ ਕੀ ਅਤੀਤ ਬੈਠੋ ਆਨਿ
ਇਕ
ਨੰਗਰ ਵਹਿਰ[1] ਬਰ[2†] ਆਸਨ ਡਸਾਇ
ਕੇ[3]। — [1]ਬਾਹਰ। [2]ਚੰਗਾ। [3]ਵਿਛਾ ਕੇ। [†]ਪਾ:-ਬਾਹਰੁ ਵਾਰ।
ਤਾਂਹੀ[†] ਸਮੇਂ ਸਹਿਜ ਸੁਭਾਇ ਗਏ
ਨਾਨਕ ਜੀ — [†]ਪਾ:-ਤੇਹੀ।
ਬੈਸੇ 'ਕਰਤਾਰ ਕਰਤਾਰ' ਤਾਂ[1] ਸੁਨਾਇ
ਕੇ। — [1]ਉਸਨੂੰ।
ਕੰਚਨ[1] ਕੀ ਮੁੰਦ੍ਰਿਕਾ[2] ਸੁਹਾਇ ਛੁੱਦ੍ਰ
ਆਂਗੁਰੀ ਮੈਂ[3] — [1]ਸੋਨੇ ਦੀ। [2]ਮੁੰਦਰੀ। [3]ਛੋਟੀ ਉਂਗਲੀ ਵਿਚ।

ਲੋਟਾ ਹਾਥ ਲੀਏ ਉਪਕਾਰੀ ਜੇ ਸੁਭਾਇ
ਕੇ।
ਬੂਝਤਿ ਅਤੀਤ 'ਕੌਨ ਨਾਮ ਤੌ ਬਰਨ
ਰੀਤਿ
ਕਹੋ ਪਰਤੀਤ ਨਿਜ ਚੀਤ ਕੀ
ਜਨਾਇਕੈ' ॥੨੯॥
'ਨਾਨਕ ਹੈ ਨਾਮ ਨਿਰੰਕਾਰੀ ਤਨ ਬੇਖ
ਜਾਨ
ਖੱਤ੍ਰੀ ਕੀ ਜਾਤਿ ਗੋਤ ਬੇਦੀ ਮਮ
ਜਾਨੀਏ†।'

†ਇਥੇ ਦੋ ਕਲਮੀ ਨੁਸਖਿਆਂ ਵਿਚ ਪਾਠ ਦਾ ਬੀ ਫਰਕ ਹੈ ਤੇ ਕਬਿੱਤ ਬੀ ਦੋ ਹਨ। ਯਥਾ:-'ਨਾਨਕ ਹੈ ਨਾਮ, ਨਿਰੰਕਾਰੀ ਤਨੁਬੇਖਿ ਜਾਨ, ਖੱਤ੍ਰੀ ਹੈ ਸੁ ਜਾਤਿ, ਗੋਤ ਬੇਦੀ ਮਮ ਜਾਨਹਿੰ'। ਕਹੈ ਸੰਤ ਵਾਕੁ 'ਤੁਮ ਆਪ ਨਿਰੰਕਾਰੀ ਭਏ, ਉੱਤਰ ਬਤਾਇ ਹਮ ਕੌਣ ਤੇ ਪ੍ਰਮਾਨ ਹੋ? ਮਾਯਾ ਮੋਹ ਗ੍ਰਸੇ ਹੋ, ਕੁਟੰਬ ਨੇਹ ਫਸੇ ਹੋ, ਬਿਸੈਨ ਬੀਚ ਰਸੇ ਹੋ, ਬਖਾਨ ਬੈਨ ਆਨ ਹੋ। ਸਦਨ ਬਸੇ ਹੋ ਪੰਕ ਲੋਭ ਮੈਂ ਧਸੇ ਹੋ ਕਰ ਪਹਿਰ ਲਸੇ ਹੋ ਹੇਮ ਬਾਂਛਤ ਮਹਾਨ ਹੋ। ' ॥੩੦॥ ਕਬਿੱਤ ॥ 'ਬਾਹਰ ਕੇ ਤਯਾਗ ਕੋ ਨ ਕਰੈਂ ਅਨੁਰਾਗ ਹਮ, ਬ੍ਰਿਤਿ ਲਾਗ ਰਹੀ ਰਸ ਪਾਗ ਏਕੁੰਕਾਰ ਕੋ। ਹੇਮ ਮੈਂ ਸਨੇਹੁ ਤੁਮ, ਲੀਜੈ ਅੰਗੀਕਾਰ ਕਰਿ, ਹਮਰੈ ਤੌ ਹਾਨਿ ਲਾਭ ਅਹੈ ਏਕਸਾਰ ਕੋ। ਬੇਖ ਸੰਤ ਰੂਪ ਹੋ ਅਨੂਪ ਮਤਿ ਦੇਖੀਅਤ, ਭਏ ਨਿਰੰਕਾਰ ਹੁੰਕੇ ਭੇਦ ਨ ਬਿਚਾਰਕੋ। ' ਐਸੇ ਕਹਿ ਵਾਕ ਲੀਨੀ ਕਰ ਤੇ ਉਤਾਰ ਛਾਪ ਲੋਟੇ ਕੇ ਸਮੇਤਿ ਤਾਂਹਿ ਦੀਨੀ ਸੁਖਕਾਰ ਕੋ ॥੩੧॥

ਕਹੈ ਸੰਤ ਵਾਕ 'ਤੁਮ ਆਪ ਨਿਰੰਕਾਰੀ
ਭਏ?
ਉੱਤਰ ਬਤਾਇ ਹਮ[1] ਕੌਨ ਤੇ
ਪ੍ਰਮਾਨੀਏ[2]।'

[1]ਅਸੀਂ। [2]ਇਸਦਾ ਪ੍ਰਮਾਨ (ਸਬੂਤ) ਕੀ ਹੈ।

'ਰਾਵਰਿ[1] ਤੋ ਸੰਤ ਰੂਪ ਮਤੋ ਹੈ ਅਨੂਪ
ਸ਼ੁਭ
ਭਏ ਨਿਰੰਕਾਰ ਹੂੰ ਕੇ ਭੇਦ ਨ
ਪਛਾਨੀਏ।'

[1]ਆਪ ਦਾ।

ਐਸੇ ਕਹਿ ਵਾਕ ਲੀਨੀ ਕਰ[1] ਤੇ
ਉਤਾਰਿ ਛਾਪ[2]
ਲੋਟੇ ਕੇ ਸਮੇਤ ਤਾਂਹਿ ਦੀਨੀ ਸੁਖ
ਦਾਨੀਏ ॥੩੦॥

[1]ਹੱਥ। [2]ਮੁੰਦਰੀ।

{ਛਾਪ ਲੋਟਾ ਸਾਧੂ ਨੂੰ ਦਿੱਤਾ}

ਕਹੇ ਪੁਨ ਸੰਤ 'ਹਮੈਂ ਪਹੁੰਚੀ, ਸੁ ਲੇਹੁ

ਅਬ
ਨਹੀਂ ਮੋਹਿ ਕਾਮ ਨਿਜ ਧਾਮ[1] ਲੈ ਸਿਧਾਈਏ।' [1]ਘਰ।
'ਏਕ ਬਾਰ ਦੇਇ ਕਰਿ ਤਾਂਹਿ ਕੋ ਸੋ ਲੇਹਿਂ ਹਮ
ਦੇਤਿ ਕਰ[1] ਲੇਤਿ ਜੌਨ, ਧਰਮ ਲਜਾਈਏ।' [1]ਹਥੋਂ ਦੇ ਕੇ।
ਹੋਇ ਕੈ ਪ੍ਰਸੰਨ ਸੰਤ ਕਹਿਤ 'ਪ੍ਰਛੰਨ ਬੇਖ[1] [1]ਗੁਪਤ ਰੂਪ।
ਲੇਤਿ ਕਰਤਾਰ ਸੁਧ[1], ਐਸੇ ਜਾਨ ਪਾਈਏ।' [1]ਖਬਰ।
ਸੰਤ ਤਬ ਚਲ੍ਯੋ ਗਯੋ, ਨਾਨਕ ਸਦਨ ਅਯੋ
ਸੁੰਦਰ ਬਦਨ ਨਿਜ ਸਿੱਖ ਸੁਖਦਾਈਏ[1] ॥੩੧॥ [1]ਸਿੱਖਾਂ ਦੇ ਸੁਖਦਾਈ (ਗੁਰੂ ਜੀ)।
ਕਾਲੂ ਕਰ[1] ਦੇਖਿ ਕਹ੍ਯੋ, ਕੋਪ ਮੈਂ ਬਿਸੇਖ [1]ਹੱਥ।
ਮੁਖ ਭਾਖੈ ਦੁਰਬਾਚ[1] 'ਅਬ ਸਾਚ ਕਹੋ ਮੋਹਿ ਕੋ। [1]ਖੋਟੇ ਬਚਨ।
ਲੋਟਾ ਤੈਂ ਗਵਾਇ ਛਾਪ ਦੀਨੀ ਕੌਨ† ਜਾਇ ਸੁਤ! †ਪਾ:-ਕਿਨਿ।
ਸਦਾ ਦੁਖਦਾਇ ਮਤਿ ਆਵਤਿ ਨ ਤੋਹਿ ਕੋ।
ਕਹਾਂ ਲੌ ਪੁਕਾਰੋਂ, ਨਹਿਂ ਲੀਨਿ ਤੈਂ ਸਮ੍ਹਾਰੋ[1] [1]ਸੰਭਾਲ।
ਭੌਨ[1] ਕੀਨ ਯੌਂ ਉਜਾਰੋ, ਮੁਰ ਕਹ੍ਯੋ ਜਿ ਨ ਪੋਹਿ ਕੋ[2]। [1]ਘਰ। [2]ਮੇਰਾ ਆਖਿਆ ਤੈਨੂੰ ਨਹੀਂ ਪੋਹਿੰਦਾ ਕੋਈ ਭੀ।
ਇੱਛਾ ਜਹਿਂ ਜੱਯੈ, ਹਮ ਧਾਮ[1] ਹੂੰ ਨ ਅੱਯੈ [1]ਘਰ।
ਨਿਜ[1] ਖੱਯੈ[2] ਜੋ ਕਮੱਯੈ' ਕਹ੍ਯੋ ਰਿਦੈ ਭਰਿ ਛੋਹਿ[3] ਕੋ ॥੩੨॥ [1]ਆਪ। [2]ਖਾਓ। [3]ਗੁੱਸਾ।
'ਛੋਡੀ ਜੋ ਕਮਾਈ ਤੇਰੀ, ਦੀਨੀ ਤੈਂ

ਗਵਾਇ ਮੇਰੀ
ਬਨਜ ਬਿਉਹਾਰ ਕੀ ਨ ਮੱਤਿ ਤੇਰੇ ਪਾਸ ਹੈ।
ਤੂ ਸ਼ਨੀ[1] ਕਰਤਿ, ਹੌਂ ਹੂੰ ਬੋਲਤਿ ਖਪਤਿ ਨਿਤ — [1]ਚੁੱਪ।
ਮਾਨਤਿ ਨ ਬਾਤ ਕਿਧੋਂ ਦੁੱਖ ਹੀ ਕੀ ਰਾਸ[1] ਹੈ।' — [1]ਦੁੱਖ ਦੀ ਖਾਣ।
ਰਾਇ ਸੰਗ ਧਾਇ ਜਾਇ ਕਹਯੋ ਕਾਹੂ ਭੇਦ ਸਭਿ
ਕਾਲੂ ਕੋ ਬੁਲਾਇ ਰਾਇ ਲੀਨਿ ਤਬ ਆਸੁ[1] ਹੈ। — [1]ਛੇਤੀ।
'ਕਹਾਂ ਤੋਹਿ ਭਯੋ, ਨਹਿਂ ਮਾਨੈ ਕਿਮ ਕਹਯੋ
ਬਹੁ ਪ੍ਰਾਕ[1] ਸਮਝਯੋ ਤੇਰੋ ਗਯੋ ਬਿਸਵਾਸ ਹੈ ॥੩੩॥ — [1]ਪਹਿਲਾਂ।

ਦੋਹਰਾ:
ਪੱਥਰ ਤੇ ਨਿਠੁਰੋ[1] ਅਧਿਕ[†], — [1]ਕਰੜਾ। [†]ਪਾ:-ਪ੍ਰਸਤਰ ਤੇ ਨਿਸ਼ਠੁਰ ਅਧਿਕ।
ਜਲ ਮਮ ਬਚ ਕਿਮ ਭੇਦ[1]। — [1]ਮੇਰੇ ਬਚਨ ਪਾਣੀ ਹਨ ਕੀਕੂੰ ਉਸਨੂੰ ਵਿੰਨ੍ਹਣ।
ਨਾਨਕ ਕਦਲੀ[1] ਕੋਮਲੰ — [1]ਕੇਲੇ।
ਪੌਨ ਜਿਵੇਂ ਦੇ ਖੇਦ' ॥੩੪॥

ਸ੍ਵੈਯਾ:
ਨਾਨਕ ਤਾਤ[1] ਕਹੀ ਤਬ ਬਾਤ — [1]ਸ੍ਰੀ ਗੁਰੂ) ਨਾਨਕ (ਦੇਵ ਜੀ) ਦੇ ਪਿਤਾ ਨੇ।
'ਸੁਨੋ, ਕਰ ਛਾਪ ਹੁਤੀ ਸੁਧ[1] ਨਾਂਹੀ। — [1]ਖਬਰ।
ਜਾਨਤਿ ਨਾਂਹਿ ਨ ਕਾਹਿ[1] ਕਰੀ — [1]ਕੀ।
ਕਿਹ ਗੇਰ ਦਈ ਕਿ ਦਈ ਕਿਸ ਪਾਹੀ[1]? — [1]ਕਸੇ ਪਾਸ।
ਹੌਂ ਅਨੁਮਾਨ ਤੇ ਜਾਨਤਿ ਹੌਂ ਮਨ
ਗੋਸ਼ਟੀ ਨਿੰਤ ਫਕੀਰਨ ਕਾਹੀ।
ਦੇ ਤਿਨ ਕੋ[1] ਨ ਬਤਾਵਤਿ[2] ਹੈ — [1]ਉਨ੍ਹਾਂ (ਫਕੀਰਾਂ) ਨੂੰ ਦੇ ਕੇ। [2]ਦੱਸਦਾ ਭੀ ਨਹੀਂ।
ਪੁਨ ਤੂਸ਼ਨ[1] ਧਾਰਤਿ ਹੈ ਮੁਖ ਮਾਂਹੀ ॥੩੫॥ — [1]ਚੁੱਪ।
ਹੌਂ ਕਿਹ ਤੇ[1] ਜਿ ਕਮਾਇ ਕੈ ਆਨਤਿ — [1]ਕਿਸੇ ਥਾਓਂ।

ਖੋਵਤਿ ਹੈ ਨ ਵਿਚਾਰ ਕਰਾਹੀ।
ਜੋ ਇਸ ਬੈਸ ਸਮਾਨ[1] ਹੁਤੇ — [1]ਉਮਰ ਦੇ ਬਰੋਬਰ।
ਘਰ ਕਾਰ ਸੰਭਾਰਿ ਲਈ ਸਭਿ ਤਾਂਹੀ।
ਔਰ ਨ ਜਾਨਤਿ ਕਾਜ[1] ਕਛੂ ਇਹ — [1]ਕੰਮ।
ਦੇਵਨ ਕੋ ਸਭਿ ਤੇ ਸਰਸਾਹੀ[1]। — [1]ਵੱਧ ਹੈ।
ਖਟਿ[1] ਨ ਚਾਹਤਿ ਮੈਂ ਇਹ ਕੀ ਕਬ — [1]ਖੱਟੀ।
ਆਪ ਕਮਾਇ ਕੈ ਆਪ ਹੀ ਖਾਹੀ
॥੩੬॥
ਰਾਇ ਜੀ ਮੋਹਿ ਗੁਨਾਹਿ ਵਿਚਾਰਹੁ
ਕੌ ਲਗ ਹੋਇ ਨਿਬਾਹਕ ਯਾਹੀ।
ਹੌਂ ਮਰਿਹੋਂ ਤਬ ਕਿਉਂ ਨਿਭਿਹੈ
ਅਬ ਬੈਸ[1] ਜੁਵਾ[2] ਨਹਿਂ ਕਾਰ ਕਮਾਹੀ।' — [1]ਉਮਰ। [2]ਜਵਾਨ।
ਰਾਇ ਬੁਲਾਰ ਵਿਚਾਰਿ ਕਹੀ
'ਨਿਤ ਰਾਰ[1] ਹੁਵੈ ਤੁਮਰੇ ਘਰ ਮਾਂਹੀ। — [1]ਲੜਾਈ।
ਨਾਨਕ ਕੋ ਅਬ ਧਾਮ ਜੈਰਾਮ[1] — [1]ਜੈਰਾਮ ਦੇ ਘਰ।
ਕਹਜੋ ਮਮ ਮਾਨ, ਪਠਾਉ[1] ਤਹਾਂਹੀ — [1]ਭੇਜੋ।
॥੩੭॥
ਰਿਸ[1] ਸੋਂ ਦੁਰਬਾਕ[2] ਕਹੈਂ ਨਿਤ ਹੀ — [1]ਗੁੱਸੇ। [2]ਦੁਰਬਚਨ।
ਦੁਖ ਨਾਨਕ ਰੰਜ ਸਦਾ ਘਰ ਮਾਂਹੀ।
ਨਹਿਂ ਮੇਲ ਬਨੈ ਤੁਮਰੋ ਉਨ ਕੋ
ਜਿਮ ਪੂਰਬ ਪੱਛਮ ਦ੍ਵੈ ਨਰ ਜਾਹੀਂ।
ਮਨ ਲੋਲਪਤਾ[1] ਤਵ, ਤਾਂਹਿ ਉਦਾਰਤਿ — [1]ਲੋਭ।
ਸੰਤ ਸੁਭਾਇ ਸਦਾ ਕਰੁਨਾ[1] ਹੀ।' — [1]ਕਿਰਪਾਲੂ।
ਪੁਨ ਸੇਵਕ ਭੇਜ ਬੁਲਾਇ ਕੈ ਨਾਨਕ
ਪਾਸ ਬਸਾਇ ਕੈ ਸਾਦਰ ਪ੍ਰਾਹੀ[1] — [1]ਆਦਰ ਨਾਲ ਆਖਿਆ।
॥੩੮॥
ਦੋਹਰਾ: — [1]ਚਿੱਠੀ।
'ਪਤੀਆ[1] ਮੈਂ ਲਿਖ ਦੇਯ ਹੌ,
ਜਾਵੋ ਪੁਰਿ ਸੁਲਤਾਨ।
ਪਰਚਹੁਗੇ, ਸੁਖ ਪਾਇ ਹੌਂ†, — †ਪਾ:-ਪਾਵਹੋਂ।
ਕਾਲੂ ਕਲਹਿ[1] ਨਿਦਾਨ[2]' ॥੩੯॥ — [1]ਕਾਲੂ ਦੀ ਲੜਾਈ ਬੀ। [2]ਮੁੱਕ ਜਾਏਗੀ।
ਸੋਰਠਾ:

ਇਹ ਬਿਧਿ ਕਹਿ ਕਰਿ ਰਾਇ,
ਪਾਤੀ[1] ਲਿਖੀ ਜਰਾਮ ਕੋ। [1]ਚਿੱਠੀ।
'ਨਾਨਕ ਤੁਮ ਢਿਗ ਆਇ,
ਭਾਗ ਵਡੇ ਨਿਜ ਜਾਨੀਏ ॥੪੦॥

ਭੁਜੰਗ ਛੰਦ:

ਜਿਤੀ ਸੇਵ ਹੋਵੈ ਕਰੋ ਆਪ ਯਾਂਕੀ।'
ਲਿਖੀ ਰਾਇ ਐਸੇ ਭਯੋ ਪ੍ਰੇਮ ਛਾਕੀ[1†]। [1]ਗਦਗਦ। [†]ਪਾ:-ਥਾਕੀ।
ਦਈ ਹਾਥ ਮੈਂ ਹੇਰਿ[1] ਰੂਪੰ ਦਇਆਲਾ। [1]ਵੇਖਕੇ।
ਬੁਲਾਯੋ ਮੁਝੇ[1] ਸੰਗ ਦੇਨੇ ਕ੍ਰਿਪਾਲਾ ॥੪੧॥ [1]ਮੈਨੂੰ (ਬਾਲੇ ਨੂੰ)।

ਭਰਜੋ ਫੇਰ ਅੰਕੰ[1] ਮੁਖੰ ਲੀਨ ਚੂਮੰ। [1]ਗਲਵਕੜੀ।
ਮੁਚਜੋ[1] ਨੈਨ[2] ਨੀਰੰ ਗਿਰੀ ਬੂੰਦ ਭੂਮੰ[3]। [1]ਛਟਿਆ। [2]ਅੱਖਾਂ ਤੋਂ। [3]ਜ਼ਮੀਨ ਤੇ।
ਮਨੋ ਬਜੋਗ ਪੀਰੰ[1] ਰਿਦੇ ਨ ਸਮਾਵੈ। [1]ਵਿਛੋੜੇ ਦੀ ਪੀੜ।
ਚਖੰ[1] ਦ੍ਵਾਰ[2] ਆਮੇਯ[3] ਬਾਹਜੰ[4] ਸੁ ਆਵੈ ॥੪੨॥ [1]ਅੱਖਾਂ। [2]ਰਾਹੀਂ। [3]ਅੰਦਰ ਨਹੀਂ ਮਿਉਂਦੀ। [4]ਬਾਹਰ।

ਦਿਲਾਸੋ ਦਿਯੋ ਹੈ ਧਰਜੋ ਹਾਥ ਸੀਸੰ।
ਬਿਦਾ ਕੀਨਿ, ਪ੍ਰੀਤੰ ਬਹੂਤੀ ਛਿਤੀਸੰ[1]। [1]ਰਾਇ ਨੇ।
ਗਏ ਧਾਮ ਮਾਤਾ ਮਿਲੀ ਅੱਸ੍ਰੂ ਡਾਰੀ[1]। [1]ਹੰਝੂ ਕੇਰਕੇ।
-ਬਿਧਾਤਾ ਗਤੰ ਨ ਲਖੀ ਜਾਇ ਨਜਾਰੀ ॥੪੩॥

ਇਕੰ ਤਾਤ[1] ਮੇਰੋ ਬਿਯੋਗੰ[2] ਸੁ ਕੀਨੋ। [1]ਇਕੋ ਪੁਤ੍ਰ। [2]ਵਿਛੋੜਾ ਦਿੱਤਾ।
ਨ ਦੈਵੰ ਸਹਾਰਜੋ ਨ ਦੇਖੰਨ ਦੀਨੋ।
ਭਰੇ[1] ਅੰਕ ਮੈਂ[2] ਸੀਤ[3] ਸ੍ਵਾਸੰ[4] ਨਿਕਾਰੇ[5]। [1]ਲਵੇ। [2]ਗਲਵਕੜੀ ਵਿਚ। [3]ਠੰਢੇ। [4]ਸਾਹ। [5]ਭਰੇ।
ਬਢੀ ਪੀਰ ਮਾਨੋ ਹੁਵੈਂ ਪ੍ਰਾਨ ਨਜਾਰੇ[1] ॥੪੪॥ [1]ਜੁਦਾ ਹੁੰਦੇ ਹਨ।

ਕਹੋ 'ਤਾਤ[1]! ਤੇਰੇ ਬਿਨਾ ਕੈਸ ਜੀਵੋਂ। [1]ਪੁੱਤਰ।
ਸਹਜੋ ਜਾਇ ਨਾਂਹੀ ਬਿਖੈ[1] ਘੋਰ[2] ਪੀਵੋਂ। [1]ਜ਼ਹਿਰ। [2]ਘੋਲ।
ਕਿਆ ਮੈਂ ਨਿਹਾਰੋ[1] ਸੁ ਪਾਛੈ ਇਕਾਕੀ[2]। [1]ਵੇਖਾਂਗੀ। [2]ਇਕੱਲੀ।
ਹੁਤੋ ਸੁਨ[1] ਏਕੋ ਸਮੀਪੰ[2] ਨ ਤਾਂ ਕੀ' ॥੪੫॥ [1]ਪੁੱਤਰ। [2]ਕੋਲ।

ਕਰੀ ਬੰਦਨਾ[1] ਮਾਤ ਕੋ ਰੋਤਿ ਛੋਰੀ। — [1]ਨਮਸਕਾਰ
ਪਿਤਾ ਕੋ ਨਮੋ ਕੀਨਿ ਦੋ ਹਾਥ ਜੋਰੀ।
ਸਖਾ ਕੋ ਮਿਲੇ ਜੋ ਹੁਤੇ ਬਾਲ ਪਜਾਰੇ।
ਮੁਝੈ ਸੰਗ ਲੈ ਫੇਰ ਪੰਥੰ[1] ਪਧਾਰੇ[†] ॥੪੬॥ — [1]ਰਾਹ। [†]ਪਾ:-ਸਿਧਾਰੇ।

ਵਿਖੈ ਤੇ ਵਿਰਾਗੰ ਵਿਚਾਰੰ ਕਹਾਨੀ।
ਮਗੰ[1] ਜਾਤਿ ਭਾਖੈਂ ਭਲੇ ਮੋਖਦਾਨੀ[2]। — [1]ਰਾਹ। [2]ਮੁਕਤੀ ਦਾਤਾ।
ਪੁਰੀ[1] ਨੀਯਰਾਨੀ[2] ਕਟੀ ਬਾਟ ਸਾਰੀ[3]। — [1]ਸੁਲਤਾਨ ਪੁਰ ਨਗਰੀ। [2]ਨੇੜੇ ਆ ਗਈ। [3]ਸਾਰਾ ਪੰਧ ਮੁੱਕਾ।
ਪ੍ਰਵੇਸ਼ੰ ਬਜ਼ਾਰੰ ਕਿਯੋ ਹੇਰਿ[1] ਚਾਰੀ[2] ॥੪੭॥ — [1]ਵੇਖਕੇ। [2]ਸੁੰਦਰ।

ਗਏ ਧਾਮ ਜੈਰਾਮ ਬੇਦੀਨ ਰਾਈ[1]। — [1]ਬੇਦੀਆਂ ਦੇ ਰਾਜਾ।
{ਸੁਲਤਾਨਪੁਰ ਪਹੁੰਚੇ}
ਤਬੈ ਨਾਨਕੀ ਸੋਦਰੀ[1] ਦੇਖਿ ਧਾਈ[2]। — [1]ਭੈਣ। [2]ਦੌੜੀ ਆਈ।
ਉਭੈ[1] ਪੈਰ ਪੈ ਆਨਿ ਕੈਸੀਸ ਧਾਰਯੋ[2]। — [1]ਦੋਨੋਂ। [2]ਸਿਰ ਰਖਿਆ।
ਦਯਾ ਐਨ ਯੌਂ ਦੇਖਿ ਬੈਨੰ ਉਚਾਰਯੋ ॥੪੮॥

'ਵਡੀ ਸੋਦਰੀ[1] ਮੋਹਿ ਤੇ ਬੈਸ ਤੇਰੀ[2]। — [1]ਹੇ ਭੈਣ!। [2]ਉਮਰ ਤੇਰੀ ਮੈਥੋਂ ਵਡੀ ਹੈ।
ਕਰੌਂ ਬੰਦਨਾ ਯੋਗਤਾ ਹੈ ਸੁ ਮੇਰੀ।
ਅਪੁਠੀ ਕਰੀ ਬਾਤ ਯੋਗੁ ਨ ਐਸੇ।
ਕਿਯੋ ਸੋਦਰੀ ਜੋ ਅਬੈ ਆਪ ਜੈਸੇ' ॥੪੯॥

ਕਹੈ ਨਾਨਕੀ 'ਸਾਚ ਜੈਸੇ ਬਖਾਨੀ।
ਜੁਈ ਹੋਇ ਭ੍ਰਾਤਾ ਕਹੋ ਸੋ ਪ੍ਰਮਾਨੀ[1]। — [1]ਜੇ ਤਾਂ ਤੁਸੀਂ ਭਿਰਾ ਹੋਵੇ, ਤਾਂ ਜੋ ਕਹੋ ਮੈਂ ਮੰਨ ਲਵਾਂ।
ਨਹੀਂ ਭ੍ਰਾਤ ਕਾਂਕੇ, ਜਗੰਈਸ਼ ਪੇਖੋਂ[1]। — [1]ਤੁਸੀਂ ਕਿਸੇ ਦੇ ਭਰਾ ਨਹੀਂ ਹੋ, ਜਗਤ ਦੇ ਈਸ਼ਰ ਮੈਂ ਵੇਖਦੀ ਹਾਂ।
ਰਿਦੈ ਆਪਨੇ ਮੈਂ ਭ੍ਰਾਤਾ ਭਿ ਲੇਖੋਂ[1] ॥੫੦॥ — [1]ਮੈਂ ਭੀ ਆਪਣੇ ਚਿਤ ਆਪ ਨੂੰ ਭਰਾ ਨਹੀਂ ਜਾਣਦੀ।

ਨ ਆਦੰ ਨ ਅੰਤੰ ਬਿਅੰਤੰ ਸਰੂਪੰ।
ਪਿਤਾ ਹੈ ਨ ਮਾਤਾ ਨ ਬੰਧੰ ਅਨੂਪੰ।
ਨਿਜੰ[1] ਇੱਛ ਤੇ ਦੇਹਿ ਧਾਰੀ ਦਯਾਲੰ। — [1]ਆਪਣੀ।
ਉਧਾਰੰਨ[1] ਮੰਦੰ ਜਗੰ ਜੀਵ ਜਾਲੰ[2] — [1]ਉਧਾਰਨ ਨਮਿੱਤ। [2]ਸਾਰੇ।

॥੫੧॥
ਕਲੀ ਕਾਲ ਮਾਂਹੀ ਬਿਥਾਰੋ[1] ਸੁਚਾਲੀ[2]। [1]ਫੈਲਾਵੋ। [2]ਸ੍ਰੇਸ਼ਟਾਚਾਰ।
ਮਿਟਾਵੋ ਕੁਪੰਥੰ[1] ਕੁਦੰਭੰ ਕੁਚਾਲੀ[2]' [1]ਭੈੜੇ ਰਾਹ। [2]ਖੋਟੀ ਰੀਤੀ।
ਐਸ ਹੀ ਮੋਹਿ ਕੋ ਦਾਨ ਦੀਜੈ।
ਮਤੰ[1] ਨ ਬਿਸਾਰੋ ਕਬੈ, ਯੌਂ ਪ੍ਰਸੀਜੈ[2] [1]ਬੁੱਧੀ। [2]ਪ੍ਰਸੰਨ ਹੋਵੋ।
॥੫੨॥
ਇਤੇ ਮੱਧ[1] ਜੈਰਾਮ ਆਯੋ ਤਹਾਂ ਹੀ। [1]ਇੰਨੇ ਵਿਚ।
ਸੁਸਾ ਨਾਨਕੀ ਸੋਂ ਮਿਲੈ ਬੈਸ ਜਾਂਹੀ[1]। [1]ਬੈਠੇ ਸਨ ਜਿੱਥੇ।
ਉਠੇ ਬੰਦਨਾਂ ਕੋ ਨਿਹਾਰੇ[1] ਜਰਾਮਾ। [1]ਵੇਖੇ।
ਹਟਾਯੋ ਇਨੈ ਆਪ ਕੀਨੀ ਪ੍ਰਨਾਮਾ[1] [1]ਨਮਸਕਾਰ।
॥੫੩॥
ਕਹੇ ਬੈਨ[1] ਜੈਰਾਮ 'ਧਾਮੰ[2] ਪੁਨੀਤਾ[3]। [1]ਬਚਨ। [2]ਘਰ। [3]ਪਵਿੱਤ੍ਰ।
ਭਯੋ ਆਵਨੇ ਤੇ ਉਡੀਕੰਤਿ ਨੀਤਾ[1]। [1]ਉਡੀਕਦਾ ਸਾਂ ਨਿਤ ਹੀ।
ਨਿਹਾਲੰ ਕਿਯੋ ਮੋਹਿ ਦੀਨੋ ਦਿਦਾਰੰ।
ਅਹੋ ਸੰਤ ਰੂਪੰ ਅਨੂਪੰ ਦਯਾਰੰ
॥੫੪॥
ਚਹੋ ਪੋਸ਼ਿਸ਼ੰ[1] ਜੈਸ ਤੈਸੀ ਹੰਢਾਵੋ। [1]ਪੋਸ਼ਾਕ।
ਰੁਚੈ ਜੋ ਰਿਦੈ ਸੋ ਭਲੀ ਭਾਂਤਿ ਖਾਵੋ।
ਰਹੋ ਬੈਠ ਆਪੰ, ਨਿਕੇਤੰ ਤੁਮਾਰੋ[1]। [1]ਤੁਹਾਡਾ ਆਪਣਾ ਘਰ ਹੈ।
ਕਰੋ ਸੰਤਿਸੰਗੰ ਸੁ ਨਾਮੰ ਉਚਾਰੋ'
॥੫੫॥
ਦੋਹਰਾ:
ਅਸ ਬਿਧਿ ਮਿਲ ਕਰਿ ਪਰਸਪਰ,
ਦੁਇ ਦਿਸ਼ ਉਰ ਹਰਿਖਾਇ।
ਸ਼੍ਰੀ ਨਾਨਕ ਸੁ ਪ੍ਰਕਾਸ਼ ਕੋ
ਪੂਰਨ ਖੋੜਸ[1] ਧਜਾਇ ॥੫੬॥ [1]ਸੋਲ੍ਹਵਾਂ।
ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੁਲਤਾਨਪੁਰ ਜਾਵਣ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅਧਯਾਯ ॥੧੬॥

## ੧੭. [ਗੁਰੂ ਰਾਮਦਾਸ ਜੀ ਦਾ ਮੰਗਲ। ਮੋਦੀ ਦੀ ਕਾਰ ਆਰੰਭੀ।]

੧੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੮

{ਮੋਦੀ ਦੀ ਕਾਰ} ॥੧੩..॥

{ਕਾਲੂ ਜੀ ਸੁਲਤਾਨਪੁਰ ਗਏ} ॥੩੬..॥

ਦੋਹਰਾ:

ਰਾਮ ਦਾਸ ਸ਼੍ਰੀ ਸਤਿਗੁਰੂ ਦਾਸਨ ਕੇ ਸੁਖਰਾਸ।

ਸੁਖਰਾਸ=ਸੁਖਾਂ ਦੀ ਪੂੰਜੀ। [ਸੰਸ. ਸੁਖ+ਰਾਸ਼ਿ]

ਯਮ ਪਾਸਨ ਕੇ ਤ੍ਰਾਸ ਕੋ ਕਰਤਿ ਛਿਨਿਕ ਮਹਿਂ ਨਾਸ਼ ॥੧॥

ਯਮ ਪਾਸਨ=ਜਮ ਦੀਆਂ ਫਾਹੀਆਂ।

ਅਰਥ:

ਸ੍ਰੀ ਸਤਿਗੁਰ ਰਾਮਦਾਸ ਜੀ (ਏਥੇ) ਦਾਸਾਂ ਲਈ ਸੁਖਾਂ ਦੀ ਰਾਸ ਹਨ, (ਅਤੇ ਅੱਗੇ ਲਈ) ਯਮ ਦੀਆਂ ਫਾਹੀਆਂ ਦੇ ਭੈ ਨੂੰ ਇਕ ਛਿਨ ਵਿਚ ਨਾਸ਼ ਕਰਨ ਹਾਰੇ ਹਨ।

ਭਾਵ:

ਸ਼੍ਰੀ ਗੁਰੂ ਰਾਮਦਾਸ ਜੀ ਆਪਣੇ ਸਿੱਖਾਂ ਨੂੰ ਲੋਕ ਸੁਖੀ ਕਰਦੇ ਹਨ ਐਤਨਾਂ ਕਿ ਮਾਨੋਂ ਸੁਖਾਂ ਦੀ ਰਾਸ ਹਨ। ਅਤੇ ਅੱਗੇ ਦਾ ਭੈ ਵੀ ਨਿਵਾਰਦੇ ਹਨ, ਐਸਾ ਉੱਤਮ ਆਤਮ ਜੀਵਨ ਦਾਨ ਕਰਦੇ ਹਨ ਕਿ ਜਮਾਂ ਦੀ ਫਾਹੀ ਦੂਰ ਕਰਦਿਆਂ ਛਿਨ ਨਹੀਂ ਲਾਉਂਦੇ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਸ੍ਵੈਯਾ:

ਯਾਂ ਬਿਧਿ ਸੋਂ ਮਿਲਿਕੈ ਹਰਖੈਂ
ਉਰ ਸਾਦਰ[1] ਸੇਵ ਭਲੇ ਕਰਿਹੀਂ। — [1]ਆਦਰ ਨਾਲ।
ਕਾਲ[1] ਬਿਤਾਵਹਿਂ ਦਯਾਲੁ ਮਹਾਂ — [1]ਸਮਾਂ।
ਸੁਲਤਾਨਪੁਰੇ ਸੁਖ ਸੋਂ ਫਿਰਿਹੀਂ।
ਤਾਰਨ ਜਾਂ[1] ਅਵਤਾਰ ਧ੍ਰਯੋ — [1]ਤਾਰਨ ਲਈ ਜਿਸਨੇ।
ਕਲਿ ਕੇ[1] ਨਰ ਮੰਦ ਮਹਾਂ ਜਰਿਹੀਂ[2]। — [1]ਕਲਯੁਗ ਦੇ। [2]ਜੋ ਜਲ ਰਹੇ ਹਨ।
ਬਾਸੁਰ ਏਕ[1] ਸੁਸਾਪਤਿ[2] ਸੋਂ — [1]ਇਕ ਦਿਨ। [2]ਭਣਵਈਆ ਭਾਈ ਜੈਰਾਮ।
ਭਗਨੀ[1] ਮਿਲਿ ਬੈਸਤਿ ਭੇ ਘਰ ਹੀ ॥੨॥ — [1]ਤੇ ਬੇਬੇ।

ਪੰਕਜ ਨੈਨ ਪ੍ਰਭੁ ਗੁਨ ਐਨ[1] — [1]ਭਾਵ, ਗੁਰੂ ਜੀ ਨੇ।
ਭਨੇ ਮੁਖ ਬੈਨ 'ਸੁਨੋ ਮਮ ਬਾਨੀ।
ਕਾਰ ਬਿਹੀਨ ਭਲੇ ਨਹਿਂ ਚੀਨ
ਕਹੈਂ ਪਰਬੀਨ[†], ਸਭੈ ਜਗ ਜਾਨੀ। — [†]ਪਾਠਾਂਤ੍ਰ-ਸੁ ਪ੍ਰਬੀਨ।
ਹੈ ਜਗ ਰੀਤਿ ਕਰੈਂ ਸਭਿ ਪ੍ਰੀਤ[1] — [1]ਭਾਵ, ਕੰਮ ਨਾਲ।
ਸੁ ਕਯੋਂ ਵਿਪਰੀਤ ਕਰੌਂ[1] ਮਨ ਮਾਨੀ[2]। — [1]ਤਾਂ ਤੇ ਮੈਂ ਕਿਉਂ ਉਲਟ ਕਰਾਂ। [2]ਮੈਂ ਮਨ ਵਿਚ ਸਮਝੀ ਹੈ।

ਦੇਹੁ ਬਤਾਇ[1] ਜੁਉ ਮਨ ਭਾਇ[2] — [1]ਦੱਸ ਦਿਓ। [2](ਕੰਮ) ਜੋ ਅੱਛਾ ਲਗੇ।
ਬਿਤਾਇੰ ਸਮਾਂ ਪਰਚਾਨ[1] ਜੁ ਪ੍ਰਾਨੀ' ॥੩॥ — [1]ਪਰਚੇ ਵਿਚ।
ਸੁਨਿ ਕੈ ਭਗਨੀ[1] ਪੁਨ ਬੈਨ ਭਨੇ — [1]ਬੇਬੇ ਨੇ।
'ਮਨ ਗਜਾਨ ਸੁਨੋ ਗੁਨ ਤੋ ਪਰਚਾ[1]। — [1]ਗਿਆਨ ਸੁਣਨਾ ਤੇ ਮਨ ਵਿਚ ਗੁਣਨਾ (ਵਿਚਾਰਨਾ) ਇਹ ਤੇਰਾ ਪਰਚਾ ਹੈ।
ਜਗਕੰਤ ਮਤੋ† ਚਿਤ[1] ਸੰਤ ਬਿਅੰਤ — [1]ਤੁਸੀਂ ਜਗਤ ਦੇ ਕੰਤ ਹੋ ਜੋ ਚਿਤ ਆਵੇ ਤਸਾਡਾ ਮਤਾ ਹੈ। †ਪਾ:-ਮਨੋ।
ਕਰੋ ਮਿਲਿ ਸੰਤਨ ਸੋਂ ਚਰਚਾ।
ਨਰ ਨਾਰਿ ਚਰਾਚਰ[1] ਦੇਨਿ ਦਤਾਰ[2] — [1]ਜੰਗਮ, ਜੜ੍ਹ। [2]ਦੇਣਹਾਰ ਦਾਤੇ ਹੋ।
ਸੁਰਾਸੁਰ[1] ਬ੍ਰਿੰਦ[2] ਕਰੈਂ ਅਰਚਾ[3]। — [1]ਦੇਵਤੇ ਦੈਂਤ। [2]ਸਾਰੇ। [3]ਕਰਦੇ ਹਨ ਪੂਜਨ (ਆਪ ਦਾ)।
ਧਨ ਧਾਨ[1] ਪਦਾਰਥ ਜੋ ਘਰ ਮੈਂ — [1]ਧਨ ਤੇ ਅੰਨ।
ਕਰੁਨਾ ਤਵ, ਲੇਯ ਕਰੋ ਖਰਚਾ' ॥੪॥
ਵਾਕ ਜਰਾਮ ਭਨੇ ਅਭਿਰਾਮ[1] — [1]ਸੁੰਦਰ।
'ਜੁ ਕਾਮਨਾ ਹੋਇ ਸੁ ਧਾਮ ਤੇ[1] ਲੀਜੈ। — [1]ਘਰੋਂ।
ਜੇ ਜਗ ਕਾਜ ਸੁ ਪਾਜ ਸਮਾਜ[1] — [1]ਕੂੜੇ ਸਮਾਜ ਹਨ।
ਤੁਮੈ ਨਹਿੰ ਛਾਜਤਿ[1] ਕਜੋਂ ਉਰਝੀਜੈ[2]। — [1]ਫ਼ਬਦੇ ਨਹੀਂ। [2]ਕਿਉਂ ਫਸਦੇ ਹੋ।
ਲਾਜ ਭਰੇ ਮਹਾਂਰਾਜ[1] ਬਿਸਾਰ[2]† — [1]ਰੱਬ ਨੂੰ। [2]ਭੁਲਾਕੇ। †ਪਾ:-ਬਿਸਾਲ।
ਪਚੇ[1] ਨਿਜ ਕਾਜਹਿ[2] ਮੋ ਸੇ ਲਖੀਜੈ[3]। — [1]ਫਸੇ ਹਾਂ। [2]ਆਪਣੇ ਕੰਮਾਂ ਵਿਚ। [3]ਮੇਰੇ ਵਰਗੇ, ਜਾਣ ਲਓ।
ਬੈਠ ਰਹੋ, ਜਸੁ ਨਾਮ ਕਹੋ
ਹਰਿ ਪ੍ਰੇਮ ਲਹੋ, ਸੁਖ ਯੌਂ ਮੁਝ ਦੀਜੈ' ॥੫॥
ਪੁਨ ਪੰਕਜ ਨੈਨ[1] ਭਨੇ ਮੁਖ ਬੈਨ — [1]ਭਾਵ ਸ੍ਰੀ ਗੁਰੂ ਜੀ ਨੇ।
'ਸੁਸਾ![1] ਸੁਨਿ ਬੇਦ† ਬਖਾਨਤਿ ਜੈਸੇ। — [1]ਬੇਬੇ।

†ਏਥੇ ਬੰਦ ਤੋਂ ਮੁਰਾਦ 'ਨਿਜ ਗਿਆਨ' ਦੀ ਲੈਣੀ ਚਾਹੀਏ, ਕਿਉਂਕਿ ਜੋ ਬਾਤ ਅੱਗੇ ਦੱਸਦੇ ਹਨ ਉਹ ਗੁਰ ਨਾਨਕ ਜੀ ਦੇ ਆਪਣੇ ਅਸੂਲ ਹਨ ਜੋ ਉਹਨਾਂ ਜਗਤ ਵਿਚ ਫੈਲਾਏ। ਛੜੇ ਵੇਦ ਵਿਚ ਤਾਂ ਕੁਦਰਤੀ ਨਜ਼ਾਰਿਆਂ ਦੇ ਗੀਤ, ਧਨ ਧਾਨ, ਉਮਰ ਬ੍ਰਿਧੀ ਦੀਆਂ ਬੇਨਤੀਆਂ ਹਨ। ਦੂਸਰੀ ਮੁਰਾਦ ਬੇਦ ਤੋਂ ਸਤ ਸ਼ਾਸਤ੍ਰ ਦੀ ਹੈ ਜਿਸ ਵਿਚ ਐਸਾ ਉਪਦੇਸ਼ ਹੋਵੇ। ਉਸ ਸਮੇ ਦੇ ਵਿਦਵਾਨ 'ਵੇਦ' ਪਦ ਐਸੇ ਮੌਕਿਆਂ ਤੇ ਖੁਲ੍ਹੇ ਤੌਰ ਤੇ ਕਿਸੇ ਇਖ਼ਲਾਕੀ ਤੇ ਧਾਰਮਕ ਪੁਸਤਕ ਲਈ ਬੀ ਵਰਤ ਲੈਂਦੇ ਹਨ। ਦੇਖੋ ਇਸੇ ਗ੍ਰੰਥ ਦਾ ਅਧਯਾਯ ੩੭, ਅੰਕ ੫੧।

ਕਰ ਸੌਂ[1] ਕਰਿ[2] ਕਾਰ[3] ਅਹਾਰ[4] ਕਰੈਂ — [1]ਹੱਥਾਂ ਨਾਲ। [2]ਕਰਕੇ। [3]ਕਿਰਤ। [4]ਭੋਜਨ।
ਕਿਰਤਾਰਥ[1] ਦੇਹਿ ਕਰੈਂ ਨਰ ਐਸੇ। — [1]ਸਫਲ।

ਧਨ ਆਪ ਕਮਾਇ ਖਵਾਇ ਕੈ ਖਾਵਤਿ
ਭੋਜਨ ਛਾਦਨ[1] ਸਾਧਨ ਦੈ ਸੇ[2]। [1]ਕਪੜਾ। [2]ਸੰਤਾਂ ਨੂੰ ਦੇ ਕੇ।
ਕਰੁਨਾ ਕਰਿ ਸੰਤ ਉਧਾਰ ਕਰੈਂ
ਭਵ ਭੀਤਰ ਫੇਰ ਨ ਆਵਤਿ ਕੈਸੇ[1]' [1]ਕਿਸੇ ਤਰ੍ਹਾਂ ਬੀ।
॥੬॥
ਫੇਰ ਜਰਾਮ ਗਿਰਾ[1] ਉਚਰੀ [1]ਬਾਣੀ।
'ਤੁਮ ਆਇਸੁ[1] ਮੋ ਮਨ ਹੈ ਅਨੁਸਾਰੀ[2]। [1]ਆਗਜਾ ਦੇ। [2]ਅਧੀਨ।
ਮੋਰ ਸਕੌਂ ਨ ਕਹਯੋ ਤੁਮਰੋ[1] [1]ਆਪ ਦਾ ਕਿਹਾ ਮੋੜ ਨਹੀਂ ਸਕਦਾ।
ਜਿਨ ਕੀ ਨੁਤਿ[1] ਰਾਇ ਬੁਲਾਰ ਉਚਾਰੀ। [1]ਸਿਫਤ।
ਲੇਖਾ ਪਵੇ ਤੋ ਕਹੋ ਮੁਝ ਸੋਂ ਕਛੁ
ਲੈ ਦੇਉਂ ਜੋ ਹੁਇ ਲੇਖੇ ਕੀ ਕਾਰੀ।' † †ਗੁਰੂ ਜੀ ਬੋਲੇ:-
'ਹੌਂ ਸਭਿ ਜਾਨਤਿ ਭਾਂਤਿ[1] ਹਿਸਾਬ ਕੀ [1]ਤਰੀਕਾ।
ਲੇਨੇ ਜੁ ਦੇਨੇ ਭਲੇ ਹੈ ਵਿਚਾਰੀ' ॥੭॥
ਦੋਹਰਾ:
'ਦੌਲਤ ਖਾਨ ਨਵਾਬ ਕੋ, ਮੋਦੀਖਾਨਾ
ਲੇਹੁ।
ਤੁਮ ਤੇ ਹੋਇ ਨਿਬਾਹਿ ਜੇ, ਕਰੋ ਕਾਜ
ਸੁਭ ਏਹੁ' ॥੮॥
ਕਬਿੱਤ:
ਭਾਖੀ ਜੋ ਜੈਰਾਮ ਸੋਊ ਨਾਨਕ ਜੀ ਮਾਨਿ
ਮਨ
ਕਹੈਂ 'ਕਰਤਾਰ ਨਿਰਬਾਹੈ ਮੋਹਿ ਕਾਜ
ਕੋ।
ਦੀਨਬੰਧੁ ਦਯਾਨਿਧਿ ਸਦਾ ਈ ਪ੍ਰਸਿੱਧ
ਸਾਰੇ
ਸੰਤਨ ਸਹਾਈ ਰਾਖੈ ਨਿਜ ਨਾਮ ਲਾਜ
ਕੋ।'
ਭਾਖਤਿ ਜੈਰਾਮ 'ਤੁਮ ਪਾਸ ਹੋਇ ਆਵੈ
ਕਾਮ
ਰਿਦੈ ਮੈਂ ਵਿਚਾਰੋਂ ਜਾਨੋਂ ਬਹੁਤ ਸਮਾਜ
ਕੋ।
ਚਲੀਏ ਨਬਾਬ ਪਾਸ ਮਿਲੀਏ ਅਵਾਸ[1] [1]ਘਰ।

ਤਿੰਹ
ਕੀਜੈ ਨ ਬਿਲੰਬ[1] ਅਬ ਭਲੋ ਦਿਨ ਆਜ ਕੋ' ॥੯॥
[1]ਦੇਰੀ।

ਸ੍ਵੈਯਾ:
ਦੌਲਤ ਖਾਨ ਕੇ ਭੌਨ[1] ਗਏ ਪ੍ਰਭੁ
ਜਾਇ ਮਿਲੇ ਸਭਿ ਬਾਤ ਜਨਾਏ।
ਨਾਨਕ ਰੂਪ ਨਿਹਾਰਿ ਨਬਾਬ
ਕਹੈ 'ਇਹ ਮੋਦੀ ਕੀ ਕਾਰ ਚਲਾਏ।
ਹੈ ਮਤਿਵਾਨ ਸੁਜਾਨ ਸਾ ਦੀਸਤਿ[1]'
ਪੋਸ਼ਿਸ਼ ਦੇਤਿ ਭਯੋ[1] ਹਰਖਾਏ[2]।
ਕਾਰਿਖਕੰ[1] ਪੁਨ ਦੀਨ ਹਜ਼ਾਰ
ਜਰਾਮ ਸਮੇਤ ਲਏ ਘਰ ਆਏ ॥੧੦॥
[1]ਘਰ।
[1]ਦਿਸਦਾ ਹੈ।
[1]ਖਿਲਅਤ ਦਿੱਤੀ। [2]ਖੁਸ਼ ਹੋ ਕੇ।
[1]ਰੁਪੱਯੇ।

ਸੋਰਠਾ:
ਪਾਯੋ ਤਬ ਬਹ ਆਨ, ਆਪਨ†[1] ਮਹਿਂ ਸੌਦਾ ਸਭਹਿ।
ਤੋਲ ਦੇਤਿ ਨਿਜ ਪਾਨ[1], ਲੈਨਹਾਰ ਜੋ ਆਵਹੀ ॥੧੧॥
[1]ਹੱਟ। †ਪਾਠਾਂਤ੍ਰ-ਬਿਪਨੀ।
[1]ਆਪਣੇ ਹੱਥੀਂ।

ਦੋਹਰਾ:
ਆਇਸੁ ਲੇ ਕਰਿ ਸੁਸਾ ਕੀ, ਖਾਨ ਪਾਨ ਬਿਧਿ[1] ਜੋਇ।
ਆਪਨ ਅਪਨੀ† ਮਹਿਂ[1] ਕਰਤਿ, ਜਿਮ ਰੁਚਿ ਚਿਤ ਮਹਿਂ ਹੋਇ ॥੧੨॥
[1]ਖਾਣ ਪੀਣ ਦਾ ਪ੍ਰਬੰਧ।
[1]ਆਪਣੀ ਹੱਟੀ ਵਿਚ। †ਪਾ:-ਅਪਨੀ ਬਿਪਨੀ। ਆਪਨ ਹਟੀ। ਬਿਪਨੀ ਹੱਟੀ।

ਕਬਿੱਤ:
ਆਵਤਿ ਹਜ਼ਾਰ ਮੋਦੀ ਖਾਨੇ ਕੀ ਚਲਾਇਂ ਕਾਰ
ਲੇਤਿ ਜੋਊ ਆਇ ਸੋਊ ਜਾਇ ਹੁਲਸਾਇ ਕੈ।
{ਮੋਦੀ ਦੀ ਕਾਰ}
ਗੋਧੁਮ ਕੋ ਚੁਨ[1], ਮਾਖ ਦਾਰ[2], ਲੌਨ, ਘ੍ਰਿੱਤ ਬਹੁ
ਹਰਦੀ, ਮਰਚ ਦੋਊ, ਧਰੇ ਹੈਂ ਮੰਗਾਇ ਕੈ।
[1]ਕਣਕ ਦਾ ਆਟਾ। [2]ਮਾਂਹ ਦੀ ਦਾਲ।

ਫਾਣਤੀ[1], ਸਿਤੋਪਲ[2], ਸਿਤਾ[3] ਸੋਂ ਗੁੜ ਆਦਿ ਜੋਊ
ਚਣਕ ਜਵਨ ਕੇ ਅੰਬਾਰ[1] ਰਾਖੇ ਲਾਇ ਕੈ।
ਹੋਤਿ ਭੀਰ ਭਾਰੀ ਲੇਨਹਾਰ ਨਹਿਂ ਪਾਇਂ ਵਾਰੀ
ਦੇਤਿ ਭੁਨਸਾਰੀ ਤੇ[1] ਪ੍ਰਦੋਖ ਲੌਂ[2] ਗਿਣਾਇ ਕੈ ॥੧੩॥

[1]ਮਿਸਰੀ। [2]ਪਤਾਸੇ। [3]ਖੰਡ।
[1]ਚਣਿਆਂ ਤੇ ਜਵਾਂ ਦੇ ਢੇਰ।
[1]ਸਵੇਰੇ ਤੋਂ। [2]ਸੰਧਯਾ ਤਕ।

ਸ੍ਵੈਯਾ:
ਯਾ ਬਿਧਿ ਦੇਖਿ ਬਿਸੇਖ ਅਨੰਦਤਿ
ਦੰਪਤਿ[1] ਸੰਪਤਿ ਭੂਰ[2] ਭਏ ਤੇ।
ਨਾਨਕੀ ਬੈਨ ਕਹੈ ਪਤਿ ਸੋਂ
'ਅਬ ਭ੍ਰਾਤ[1] ਰਖੈ ਧਨ ਬਜਾਹਿ ਕਏ ਤੇ[2]।
ਟੋਰਹੁ[1] ਕੋ ਘਰ, ਚਾਹਿ ਰਖੋ ਉਰ[2]
ਹੋਇ ਬਰੋਬਰ ਜੋ ਮਿਲਏ ਤੇ।
ਕਾਲੂ ਪਿਤਾ ਹਰਖੈ ਸਭਿ ਭਾਂਤਿਨਿ[1]
ਤਾਂ ਮਨ ਚਾਹਿ ਭੀ ਈਹਾਂ ਅਏਤੇ[1]' ॥੧੪॥

[1]ਪਤੀ-ਇਸਤ੍ਰੀ। [2]ਬਹੁਤ।
[1]ਭਿਰਾ। [2]ਵਜਾਹ ਕਰਨ ਲਈ ਧਨ ਰਖੇਗਾ।
[1]ਢੂੰਡੋ। [2]ਤੱਕ ਰੱਖੋ ਰਿਦੇ ਵਿਚ।
[1]ਸਭ ਤਰ੍ਹਾਂ।
[1]ਉਸਦੇ ਮਨ ਵਿਚ ਬੀ ਇਹਦੇ ਇਥੇ ਆਉਣ ਤੋਂ ਇਹੋ ਚਾਹ ਹੈ (ਕਿ ਵਿਆਹ ਹੋ ਜਾਏ)।

ਦੋਹਰਾ:
ਸੁਨਿ ਬੋਲਜੋ ਜੈਰਾਮ ਤਬ, 'ਕਰਨ ਲਗੇ ਹੈਂ ਕਾਰ।
ਕੋ ਖੱਤ੍ਰੀ ਅਬ ਦੇਖਿ ਕੈ, ਕਰਿ ਹੈ ਬਜਾਹ ਵਿਚਾਰ' ॥੧੫॥

ਕਬਿੱਤ:
ਅੰਗਦ ਜੀ ਗਤਿਦੈਨ[1]! ਸੁਨੋ ਇਕ ਰੈਨ ਵਿਖੇ
ਐਸੇ ਮੈਂ ਉਚਾਰੇ ਬੈਨ 'ਬਿਦਾ ਮੋਹਿ ਦੀਜੀਏ।
ਧਾਮ ਹਮ ਜਾਇ ਕੈ ਕ੍ਰਿਸ਼ਾਨੀ[1] ਕੋ ਕਮਾਇ ਖਾਇਂ
ਕਰੈਂ ਕ੍ਰਿੱਤ ਆਪਨੀ ਕੋ ਯਾਂਹੀ ਤੇ

[1]ਮੁਕਤੀ ਦਾਤੇ ਜੀ।
[1]ਖੇਤੀ।
[1]ਸ਼ੋਭਾ ਪਾਈਦੀ ਹੈ।

ਸੁਹੀਜੀਏ[1]।'

ਕੋਮਲ ਕਪੋਲ ਪਰ[1] ਕੁੰਡਲ ਹਲਤਿ ਬੋਲੇ — [1]ਗੱਲ੍ਹਾਂ ਪੁਰ।

ਮਾਨੋ ਚੰਦ ਮੰਡਲ ਮੈਂ ਮੀਨ ਦੋ ਪਿਖੀਜੀਏ[1]। — [1]ਦੋ ਮੱਛ ਦਿਖਾਈ ਦੇਂਦੇ ਹਨ।

'ਬਾਲੇ! ਗੁਜ਼ਰਾਨ ਕਰਿ ਰਿਦੈ ਕਰਤਾਰ ਧਰਿ

ਕੈਸੇ ਤੂੰ ਉਦਾਸ ਉਰ ਭੇਦ[1] ਸੋ ਭਨੀਜੀਏ[2] ॥੧੬॥ — [1]ਰਿਦੇ ਦਾ ਭਾਵ। [2]ਉਹ ਕਹੋ।

ਸ੍ਵੈਯਾ:

ਐਸੇ ਨ ਜਾਨ ਸੁਜਾਨ! ਰਿਦੈ

ਕ੍ਰਿਤ ਮੋਦੀ ਲਈ ਧਨ ਧਾਮ ਸੰਚਾਰੇ[1]। — [1]ਘਰ ਧਨ (ਅਥਵਾਧਨ ਧਾਨ) ਇਕੱਠਾ ਕਰਨ ਲਈ।

ਕੇਤਿਕ ਬਾਸੁਰ ਕਾਲ ਬਿਤਾਵਤਿ[1] — [1]ਕੁਛ ਦਿਨ ਸਮਾਂ ਗੁਜ਼ਾਰਦੇ ਹਾਂ।

ਹੈ ਕਿਹ ਕਾਮ ਜੁ ਕਾਰ ਹਮਾਰੇ?

ਜੋ ਕਰਨੀ ਕ੍ਰਿਤ ਸੋ ਕਰਿ ਹੈਂ

ਜਬ ਆਨ[1] ਚਲੈ, ਤੁਝ ਲੇਯ ਸੰਗਾਰੇ। — [1]ਹੋਰਥੇ।

ਹ੍ਵੈ ਗੁਜ਼ਰਾਨ ਹਮਾਰਿ ਤੁਮਾਰਿ

ਮਿਲੇ ਕਰਿਯੇ ਇਹ ਕਾਰ ਪਿਆਰੇ' ॥੨੭॥

ਦੋਹਰਾ: — [1]ਖਿੱਚ ਲਿਆ। [2]ਵਾਸਤੇ।

ਅਸ ਕਹਿ ਮਮ ਮਨ ਕਰਖ ਲਿਯ[1],

ਨਿਕਟ ਰਖਨ ਕੇ ਹੇਤ[2]।

ਤਜਿ ਨ ਸਕੌਂ ਦਰਸ਼ਨ ਸਫਲ, ਸ੍ਰੀ ਬੇਦੀ ਕੁਲਕੇਤ ॥੧੮॥

ਸੋਰਠਾ:

ਮੈਂ ਬੋਲ੍ਯੋ ਕਰ ਬੰਦਿ, 'ਤੁਮ ਰਜਾਇ ਮਾਨੋ ਸਦਾ।

ਇਹ ਬਰ ਦੇਹੁ ਮੁਕੰਦ[1], ਭੂਲ ਨ ਪ੍ਰਤਿਕੂਲੋ[2] ਕਦਾ[3]' ॥੧੯॥ — [1]ਮੁਕਤੀ ਦਾਤੇ। [2]ਨਾਂ ਉਲਟ ਕਰਾਂ। [3]ਕਦੇ ਬੀ।

'ਬਾਲੇ! ਤੂੰ ਮਮ ਮਿੱਤ੍ਰ, ਸੱਤਿ ਵਿਖੈ ਨਿਤਿ ਮਤਿ ਦ੍ਰਿੜ੍ਹੈ[1]। — [1]ਸੱਚ ਵਿਚ ਤੇਰੀ ਮਤ ਟਿਕ ਜਾਏ।

ਇਹ ਬਚ[1] ਰਾਖਹੁ ਚਿੱਤ, ਜਨਮ ਮਨਰ — [1]ਬਚਨ।

ਤੇ ਮੁਕਤਿ ਹ੍ਵੈ' ॥੨੦॥
ਅਸ ਸੁਨਿ ਪਦ ਅਰਬਿੰਦ[1], ਮੈਂ ਬੰਦੇ ਕਰ ਬੰਦ ਦੋ।
[1]ਚਰਨ ਕਵਲਾਂ ਤੇ।

ਕਹੈਂ ਜੁ ਕ੍ਰਿਤ ਬਖਸ਼ਿੰਦ, ਕਰਨ ਲਗਜੋ ਪੁਨ ਕਾਰ ਸੋ ॥੨੧॥
ਅਪਰ[1] ਥਾਨ[2] ਤੇ ਆਨਿ, ਸੌਦਾ ਆਪਨ[3] ਮੈਂ ਧਰੌਂ।
[1]ਹੋਰ। [2]ਜਗਾ ਤੋਂ। [3]ਹੱਟ।

ਆਪਨ[1] ਕਿਧੋਂ ਨਿਧਾਨ[2], ਹੋਤਿ ਅਤੋਟਹਿ ਵਸਤੁ ਸਭਿ ॥੨੨॥
[1]ਹੱਟੀ ਹੈ ਕਿ ਕੋਈ ਭੰਡਾਰ ਹੈ। [2]ਹੱਟੀ ਹੈ ਕਿ ਕੋਈ ਭੰਡਾਰ ਹੈ।

ਦੋਹਰਾ:
ਜਾਚਕ[1] ਕਰਿ ਹੈਂ ਜਾਚਨਾ, ਪਾਵਹਿਂ ਪਰਮ ਪ੍ਰਸਾਦਿ।
[1]ਮੰਗਤੇ।

ਸੁਨਿ ਸੁਨਿ ਆਵਹਿਂ ਅਨਿਕ ਪੁਨ, ਦੇਵਹਿਂ ਸਭਿਨਿ ਅਨਾਦ[1]। ੨੩।
[1]ਅੰਨ ਆਦਿ।

ਅਸਨਹੀਨ[1] ਬਸਨੰ ਨਗਨ[2], ਕਰਤਿ ਅਰਥਨਾ[3] ਜੌਨ[4]।
[1]ਭੋਜਨ ਤੋਂ ਭੁੱਖਾ। [2]ਕਪੜੇ ਤੋਂ ਨੰਗਾ। [3]ਜੋ ਕੋਈ (ਕੁਛ) ਮੰਗਦਾ ਹੈ। [4]ਜੋ ਕੋਈ (ਕੁਛ) ਮੰਗਦਾ ਹੈ।

ਛੂਛਾ[1] ਬਹੁਰ[2] ਨ ਜਾਵਈ ਆਵਤਿ ਜੋਊ ਭੌਨ† ॥੨੪॥
[1]ਖਾਲੀ। [2]ਮੁੜਕੇ। †ਪਾਠਾਂਤ੍ਰ-ਕਰੁਨਾ ਭੌਨ।

ਸ੍ਵੈਯਾ:
ਦੌਲਤ ਖਾਨ ਕੋ ਥੋਰੋ ਉਠਾਵਨ[1]
[1]ਖਰਚ ਉਠਦਾ ਹੈ।
ਤਾਂਹਿ ਤੇ ਹੋਤਿ ਵਿਸ਼ੇਖ[1] ਹੀ ਦਾਨਾ।
[1]ਵਧੀਕ।
ਕੀਰਤੀ ਕਉ ਸੁਨਿ ਧਾਵਤਿ ਆਵਤਿ[1]
[1]ਦੌੜਦੇ ਆਉਂਦੇ ਹਨ।
ਪਾਵਤਿ ਜੋ ਅਰਥੀ ਅਨੁਮਾਨਾ[1]।
[1]ਪਤਾ ਪਾ ਕੇ।
ਚੂਨ[1] ਤੇ ਲੌਨ[2] ਘ੍ਰਿਤਾਦਿ ਤੇ ਜੇ ਵਥੁ[3]
[1]ਆਟਾ। [2]ਲੂਨ। [3]ਚੀਜਾਂ।
ਅੰਤਰ ਚੀਰ[1] ਧਰੇ ਬਿਧਿ ਨਾਨਾ।
[1]ਕਪੜੇ।
ਜਾਂ ਵਸਤੂ ਕੋ ਨਿਕਾਰ ਕੈ ਦੇਵਤਿ
ਸੋ ਨ ਘਟੈ ਉਤਨੀ ਠਹਿਰਾਨਾ[1] ॥੨੫॥
[1]ਟਿਕੀ ਰਹੇ।

ਦੋਹਰਾ:
ਕੀਰਤਿ ਪਸਰੀ ਪੁਰਿ[1] ਸਰਬ[2], ਘਰ ਘਰ ਭੀ ਭਰਪੂਰ।
[1]ਸ਼ਹਿਰ ਸਾਰੇ ਵਿਚ। [2]ਸ਼ਹਿਰ ਸਾਰੇ ਵਿਚ।

ਕਿਧੋਂ[1] ਚੰਦ ਕੀ ਚਾਂਦਨੀ, ਜਿਉਂ ਚਕੋਰ ਪ੍ਰਿਯ ਰੂਰ[2] ॥੨੬॥ — [1]ਮਾਨੋਂ। [2]ਸੁੰਦਰ।

ਮਾਸ ਮਾਸ[1] ਲੇਖਾ ਹੁਵੈ, ਜਾਹਿਂ ਵਹੀ ਲੇ ਹਾਥ। — [1]ਮਹੀਨੇ ਦੇ ਮਹੀਨੇ।

ਸੰਖ੍ਯਾ[1] ਕਰਿ ਸਭਿ ਦਿਵਸ ਕੀ, ਬੈਸਹਿਂ ਲੇਖਕ† ਸਾਥ ॥੨੭॥ — [1]ਗਿਣਤੀ। †ਪਾ-ਲੈਕੇ।

ਸੋਰਠਾ:

ਜਬ ਜਬ ਲੇਖਾ ਹੋਇ, ਤਬ ਤਬ ਬਾਧਾ ਨਿਕਸਈ।

ਬਿਸਮੈ ਮਨ ਸੁਨਿ ਲੋਇ, ਕੋ ਕੋ ਕਰਿਈ ਈਰਖਾ ॥੨੮॥

ਨਹਿਂ ਜਾਨੈ ਮਤਿਮੰਦ, -ਇਹ ਕਰਤਾਰ ਸਰੂਪ ਹੈਂ।

ਆਨੰਦ ਕੰਦ ਮੁਕੰਦ, ਯਾਂ ਕੋ ਕਛ ਅਚਰਜ ਨਹੀਂ†- ॥੨੯॥ — †ਪਾ-ਕਛੂ ਅਚਰਜ ਨਹਿ'।

'ਸੁਧ ਨਹਿਂ ਦੌਲਤ ਖਾਨ, ਬਾਦ ਦਰਬ ਕੋ ਖੋਵਈ[1]। — [1]ਬਿਰਥਾ ਧਨ ਗੁਆਂਵਦਾ ਹੈ।

ਘਾਟਾ ਹੋਇ ਨਿਦਾਨ[1], ਗਹਜੇ ਜਾਇ[2] ਦੁਖ ਪਾਵਈ' ॥੩੦॥ — [1]ਅਖੀਰ ਨੂੰ। [2]ਪਕੜਿਆ ਜਾਵੇਗਾ।

ਕੋ ਅਸ ਕਰਤਿ ਉਚਾਰ, ਕੋਇਕ ਭਾਖਤਿ[1] ਅਪਰ ਗਤਿ[2]। — [1]ਆਖਦੇ ਹਨ। [2]ਹੋਰ ਤਰ੍ਹਾਂ।

'ਦੇਵਤਿ ਦਾਨ ਉਦਾਰ, ਬਰਕਤ ਯਾਂ ਤੇ ਅਧਿਕ[1] ਹੈ' ॥੩੧॥ — [1]ਬਹੁਤ।

ਸ੍ਵੈਯਾ:

ਜਾਚਕ[1] ਕੇਤਿਕ[2] ਦਾਨ ਕੋ ਲੇ — [1]ਮੰਗਤੇ। [2]ਕਈ ਇਕ।

ਤਲਵੰਡੀ ਗਏ ਨੁਤਿ[1] ਭੂਰ ਉਚਾਰੀ। — [1]ਉਸਤਤ।

'ਮੋਦੀ ਭਯੋ ਨ੍ਰਿਪ ਦੌਲਤ ਖਾਨ ਕੋ

ਦਾਨ ਕੋ ਦੈਨ ਕਰਯੋ ਪੂਨ ਭਾਰੀ।

ਨੰਗ[1] ਛੁਧਾਤੁਰ[2] ਦੇਖਿ ਸਕੈਂ ਨਹਿਂ — [1]ਨੰਗਾ। [2]ਭੁੱਖਾ।

ਸੰਪਤ[1] ਬ੍ਰਿੱਧ ਭਈ[2] ਸੁਖਕਾਰੀ। — [1]ਦੌਲਤ। [2]ਬਹੁਤ ਵਧੀ।

ਪੁੰਨਮਤੀ[1] ਕ੍ਰਿਤ ਧੰਨਵਤੀ[2] — [1]ਪੁੰਨ ਵਾਲੀ। [2]ਧਨ ਵਾਲੀ।

ਜਿਹ ਜਾਚਕ[1] ਭੀਰ ਹੈ ਤਾਂਹਿ ਕੇ ਦ੍ਵਾਰੀ' — [1]ਮੰਗਤਿਆਂ ਦੀ।

| | |
|---|---|
| ॥ ੩੨ ॥ | |
| ਜਾਚਕ ਜੇ ਤਲਵੰਡੀ ਹੁਤੇ, ਸਭਿ | |
| ਆਵਤਿ ਭੇ ਧਨ ਲੇਨਿ ਕੀ ਆਸਾ। | |
| ਜੋ ਜਿਸ ਜਾਚਨਾ ਆਨ ਕਰੀ | |
| ਤਸ[1] ਪਾਵਤਿ ਭੇ, ਗਯੋ ਕੋ ਨ ਨਿਰਾਸਾ। | [1]ਤੈਸੀ। |
| ਕੀਰਤਿ ਕੋ ਸੁਨਿ ਰਾਇਬੁਲਾਰ | |
| ਅਨੰਦਤਿ ਪ੍ਰਾਪਤਿ ਜਿਉਂ ਸੁਖ ਰਾਸਾ[1]। | [1]ਜਿਵੇਂ ਕੋਈ ਸੁਖ ਦੀ ਖਾਣ ਮਿਲ ਗਈ ਹੈ। |
| ਸੋਚ ਬਿਮੋਚਨ[1] ਸਾਰਸ ਲੋਚਨ[2] | [1]ਸੋਚਾਂ ਨੂੰ ਦੂਰ ਕਰਨ ਵਾਲੇ। [2]ਕਵਲ ਵਰਗੇ ਨੇਤ੍ਰ ਵਾਲੇ ਦਾ। |
| ਰੂਪ[1] ਬਿਲੋਕਨ[2] ਚਾਹਤਿ ਪਾਸਾ | [1]ਦਰਸ਼ਨ। [2]ਦੇਖਣਾ। |
| ॥ ੩੩ ॥ | |
| ਸ਼੍ਰੌਨ ਮੇਂ[1] ਕਾਲੂ ਸੁਨੀ ਸੁਤ ਕੀ ਨੁਤਿ[2] | [1]ਕੰਨਾਂ ਵਿਚ। [2]ਸਿਫਤ। |
| ਚਿੱਤ ਲਖੀ[1]-ਬਿਤ[2] ਲੇਹਿ ਕਮਾਈ॥ | [1]ਜਾਣੀ। [2]ਧਨ। |
| ਤੱਦਪਿ ਭੂਰ[1] ਉਦਾਰ ਅਹੇ | [1]ਬਹੁਤ। |
| ਧਨ ਰਾਖਨ ਕੀ ਮਤਿ[1] ਤਾਂਹਿ ਨ ਆਈ। | [1]ਬੁੱਧੀ। |
| ਹੌਂ ਅਬ ਜਾਇ ਕੇ ਦੇਉਂ ਸਿਆਨਪ | |
| ਆਨਿ ਹੌਂ[1] ਜੇਤੋ ਕੀਓ ਇਕਠਾਈ[2]-। | [1]ਲਿਆਵਾਂਗਾ। [2]ਜਿੰਨਾ ਕੀਤਾ ਹੋਵੇਗਾ ਇਕੱਠਾ। |
| ਐਸੇ ਵਿਚਾਰਿ ਕੈ ਤਯਾਰ ਭਯੋ | |
| ਮਿਲਨੇ ਹਿਤ ਜਾਵਤਿ ਭਾ ਢਿਗ ਰਾਈ[1] | [1]ਰਾਇ ਬੁਲਾਰ ਦੇ ਪਾਸ। |
| ॥ ੩੪ ॥ | |
| 'ਹੌਂ ਸੁਲਤਾਨਪੁਰੇ ਸੁਧ ਲੇਵਣ | |
| ਆਇਸੁ ਦੇਹੁ[1] ਕਰੋਂ ਗਵਨਾ।' | [1]ਆਗਯਾ ਦਿਓ। |
| ਰਾਇ ਕਹੇ 'ਹਿਤ ਸੋਂ[1] ਮਿਲੀਏ | [1]ਪ੍ਰੇਮ ਨਾਲ। |
| ਨ ਕੁਬੋਲ ਭਨੋ ਮੁਖ ਤੇ ਕਵਨਾ। | |
| ਮੋ ਦਿਸ[1] ਤੇ ਸਿਰ ਪੈ ਕਰ[2] ਫੇਰਹੁ | [1]ਮੇਰੇ ਵਲੋਂ। [2]ਸਿਰ ਤੇ ਹੱਥ। |
| ਪ੍ਰੀਤਿ ਸੋਂ ਕੰਠ ਕਰੋ ਲਵਨਾਂ[1]।' | [1]ਗਲੇ ਲਾਉਣਾ, ਜੱਫੀ ਪਾਉਣੀ। |
| ਸ਼੍ਰੌਨਨ[1] ਮੈਂ ਸੁਨਿ ਬੰਦਨ ਕੀਨਿ | [1]ਕੰਨਾਂ। |
| ਮੁਕੰਦ ਪਿਤਾ[1] ਪੁਨ ਗਾ[2] ਭਵਨਾ[3] | [1]ਮੁਕਤੀ ਦਾਤੇ ਦਾ ਪਿਤਾ। [2]ਫੇਰ ਗਿਆ। [3]ਘਰ। |
| ॥ ੩੫ ॥ | |
| ਮਾਤ ਸੰਦੇਸ਼[1] ਦਏ ਅਸੂਆਂ ਭਰਿ[2] | [1]ਸੁਨੇਹੇ। [2]ਹੰਝੂ ਭਰਕੇ। |
| ਤਾਤ[1] ਕੋ ਮੋਹ ਰਿਦੇ ਮੈਂ ਘਨੇਰਾ। | [1]ਪੁੱਤ੍ਰ ਦਾ। |
| ਕਾਲੂ ਤਬਹਿ ਮਧੁਰਾਨਹਿਂ[1] ਲੈ | [1]ਮਿਠਾਈ। |

ਸਕਟਾ[1] ਜੁਰਵਾਇ ਕੈ ਬੈਲਨ[2] ਪ੍ਰੇਰਾ[3]। — [1]ਗੱਡਾ। [2]ਬਲਦਾਂ ਨੂੰ। [3]ਹੱਕਿਆ।
ਪੰਥ ਕੋ ਛੋਰਿ[1] ਸਭੈ ਕ੍ਰਮ ਸੋਂ[2] — [1]ਰਾਹ ਮੁਕਾਇਆ। [2]ਸਾਰਾ ਧੀਰੇ ਧੀਰੇ।
ਪੁਰਿ[1] ਪ੍ਰਾਪਤਿ ਭਾ[2] ਸੁਤ[3] ਆਪਨ[4] ਹੇਰਾ[5]। — [1]ਸ਼ਹਿਰ (ਸੁਲਤਾਨਪੁਰ)। [2]ਪਹੁੰਚਾ। [3]ਪੁਤ੍ਰ ਨੂੰ। [4]ਹਟ ਪੁਰ। [5]ਵੇਖਿਆ।
ਠਾਂਢ ਕਿਯੋ[1] ਸਕਟਾ[2] ਤਿਹ ਥਾਨ — [1]ਖੜਾ ਕੀਤਾ। [2]ਗੱਡਾ।
ਤਰੈ ਉਤਰਯੋ[1] ਉਰ ਮੋਹ ਵਧੇਰਾ ॥੩੬॥ — [1]ਹੇਠ ਉਤਰਿਆ।

{ਕਾਲੂ ਜੀ ਸੁਲਤਾਨਪੁਰ ਗਏ}

ਪੰਕਜ ਨੈਨ[1] ਬਿਲੋਕਿ[2] ਪਿਤਾ ਦਿਸ਼ਿ[3] — [1]ਕਮਲਨੈਨ ਨੇ। [2]ਵੇਖ ਕੇ। [3]ਵਲ।
ਤੂਰਨ[1] ਧਾਇ ਕੈ ਕੀਨਿ ਪ੍ਰਨਾਮਾ। — [1]ਛੇਤੀ
ਕਾਲੂ ਉਠਾਇ ਲਯੋ, ਭੁਜ ਕੋ ਗਹਿ[1] — [1]ਬਾਂਹ ਫੜਕੇ।
ਕੰਠ[1] ਲਗਾਇ ਭਲੇ ਸੁਖ ਧਾਮਾ[2]। — [1]ਗਲੇ। [2]ਸੁੱਖਾਂ ਦੇ ਘਰ ਨੂੰ।
ਹੌਂ[1] ਪੁਨ ਬੰਦਨ ਜਾਇ ਕਰੀ — [1]ਮੈਂ (ਬਾਲੇ ਨੇ)।
ਗੁਰ ਅੰਗਦ ਜੀ! ਸੁਨ ਪੂਰਨ ਕਾਮਾ[1]। — [1]ਕਾਮਨਾ ਦੇ ਪੂਰਨ ਕਰਨ ਵਾਲੇ।
ਬੂਝਿਕੈ[1] ਛੇਮ[2] ਸਰੀਰ ਕੀ ਤਾਂ ਛਿਨ — [1]ਪੁੱਛਕੇ। [2]ਸੁਖ।
ਬੈਸਯੋ ਪ੍ਰਯੰਕ[1] ਪੈ ਲੇ ਅਭਿਰਾਮਾ[2] ॥੩੭॥ — [1]ਪਲੰਘ ਪੁਰ। [2]ਸੋਹਣੇ (ਪੁਤ੍ਰ) ਨੂੰ।

ਹਾਥ ਕੇ ਸਾਥ ਪਲੋਸਤਿ ਮਾਥ[1] — [1]ਪਿਆਰ ਦੇਂਦਾ ਹੈ ਮੱਥੇ ਤੇ।
ਅਨਾਥਨ ਨਾਥ ਕੋ ਅੰਕ[1] ਬਸਾਈ[2]। — [1]ਗੋਦ ਵਿਚ। [2]ਬਹਾ ਕੇ।
ਮੇਲ ਭਯੋ ਬਹੁ ਕਾਲ ਵਿਖੈ[1] — [1]ਬਹੁਤ ਚਿਰ ਪਿਛੋਂ।
ਮਨ ਪ੍ਰੀਤਿ ਨਈ[1] ਕੀ ਜਈ†[2] ਉਪਜਾਈ। — [1]ਨਵੀਂ। [2]ਅੰਗੂਰੀ। †ਪਾ:-ਕੁੰਜਈ।
ਸੌਦਾ ਵਿਸ਼ੇਖ[1] ਹੀ ਦੇਖ ਨਿਖੱਦਜਾ ਮੈਂ[2] — [1]ਬਹੁਤ। [2]ਹੱਟ ਵਿਚ।
ਜਾਨ ਸਪੂਤ ਰਹਯੋ ਹਰਖਾਈ।
ਦ੍ਵੈ ਘਟਿਕਾ[1] ਜਬ ਬੀਤ ਗਈ — [1]ਦੋ ਘੜੀਆਂ।
ਤਿਹ ਕਾਲ[1] ਮੈਂ ਕਾਲੂ ਨੇ ਬਾਨੀ ਅਲਾਈ[2] ॥੩੮॥ — [1]ਉਸ ਵੇਲੇ। [2]ਕਹੀ।

'ਬਹੁ ਕਾਲ ਭਯੋ ਸੁਲਤਾਨਪੁਰੇ
ਕ੍ਰਿਤ ਮੋਦੀ ਤੇ ਕੀਨੀ ਹੈ ਕੇਤੀ ਕਮਾਈ?'
ਸੁਨਿ ਪੰਕਜ ਲੋਚਨ[1] ਬੈਨ ਭਨੇ — [1]ਕਵਲ ਨੈਨ ਨੇ।
'ਬਹੁ ਆਨ ਕਮਾਈ ਕਰੀ ਇਹ ਥਾਂਈ।

ਨਹਿਂ ਹਾਥ ਮੈਂ ਆਥ[1] ਕਰੈ ਥਿਰਤਾ[2] — [1]ਮਾਯਾ। [2]ਟਿਕਾਣਾ।
ਉਤ ਆਵਤਿ ਹੈ ਇਤ ਕੋ ਚਲਿ ਜਾਈ।
ਕਰ[1] ਏਕ ਬਿਰਾਟਿਕਾ[2] ਸੰਚਿ ਕਰੀ ਨਹਿਂ[3] — [1]ਹੱਥ। [2]ਕੌਡੀ। [3]ਕੱਠੀ ਨਹੀਂ ਕੀਤੀ।
ਆਮਦ ਔ ਖਰਚੀ ਸਮਤਾਈ[1]' ॥੩੯॥ — [1]ਬਰਾਬਰ।

ਦੋਹਰਾ:

ਤਾਤ ਮੋਹ[1] ਤ੍ਰਿਣ ਸੇਤੁ ਜਿਉਂ[2], ਤ੍ਰਿਸ਼ਨਾ ਲਹਿਰ ਪ੍ਰਵਾਹਿ। — [1]ਪੁੱਤ੍ਰ ਦਾ ਮੋਹ। [2]ਕੱਖਾਂ ਦੇ ਪੁਲ ਵਾਂਙੂ।
ਏਕਹਿ ਬਾਰ[1] ਬਹਾਇ[2] ਸੋ, ਰਹਾ ਨ ਕਛੁ ਮਨ ਮਾਂਹਿ ॥੪੦॥ — [1]ਇਕੋ ਵਾਰੀ। [2]ਰੁੜ ਗਿਆ।

ਸ੍ਵੈਯਾ:

ਸੁਨਿ ਸ੍ਰੋਨਨਿ[1] ਮੈਂ, ਮਨ ਰੋਸ ਘਨੋ — [1]ਕੰਨਾਂ।
ਮੁਖ ਬੈਨ ਭਨੇ ਧਨ ਰਾਖਨਿ ਹੇਤੂ।
'ਜਬ ਕੋ ਜਨਮਜੋਨ ਦਯੋ ਸੁਖ ਤੈਂ
ਨਿਤ ਬਾਦ ਗਵਾਇ ਬਿਤੰ[1] ਦੁਖ ਦੇਤੂ। — [1]ਧਨ ਵਜਰਥ ਗੁਆ ਕੇ।
ਇਕ ਹੋਤਿ ਸਪੂਤ ਕਮਾਵਤਿ ਹੈਂ ਧਨ
ਪਾਵਤਿ ਸੋ ਜਸੁ ਆਨਿ ਨਿਕੇਤੂ[1]। — [1]ਘਰ।
ਸੁਧਿ[1] ਮੂਲ ਨ ਭੂਲ ਕਰੀ ਕਬਹੂੰ — [1]ਸੋਝੀ।
ਮੁਝ ਤੇ ਪ੍ਰਤਿਕੂਲ[1] ਰਹਯੋ ਅਨਚੇਤੂ[2] ॥੪੧॥ — [1]ਉਲਟ। [2]ਅਚੇਤ।
ਕਾਲ[1] ਬਿਸਾਲ[2] ਬਿਤਯੋ ਕ੍ਰਿਤਿ ਮੋਦੀ ਮੈਂ — [1]ਸਮਾਂ। [2]ਬਹੁਤ।
ਏਕ ਵਿਰਾਟਿਕਾ[1] ਭੀ ਨ ਖਟਾਈ।' — [1]ਕੌਡੀ।
ਮੋ ਸੋਂ ਕਿਯੋ ਬਹੁ ਰੋਸੁ[1] ਤਬੈ — [1]ਗੁੱਸਾ।
'ਢਿਗ[1] ਤੂ ਹੀ ਰਹੈਂ ਧਨ ਦੀਨਿ ਗਵਾਈ।' — [1]ਪਾਸ।
ਬਾਰਜ ਲੋਚਨ[1] ਅੰਕ[2] ਬਿਲੋਕਿ[3] — [1]ਕਵਲ ਨੈਨ ਨੇ। [2]ਟੇਢੀ ਨਜ਼ਰ। [3]ਵੇਖਕੇ।
ਮੁਝੈ ਬਰਜਾ[1] ਨਿਜ ਭੌਂਹਿ ਦਿਖਾਈ[2]। — [1]ਮੈਨੂੰ ਰੋਕਿਆ। [2]ਭਾਵ ਮਨ੍ਹੇ ਕਰਨ ਦਾ ਇਸ਼ਾਰਾ ਕੀਤਾ ਕਿ ਚੁੱਪ ਰਹੁ।
ਖੀਝ[1] ਰਿਦੈ ਦੁਰਬੈਨ[2] ਭਨੈ ਬਹੁ — [1]ਖਿਝਕੇ। [2]ਖੋਟੇ ਵਾਕ।
ਤੂਸ਼ਨ ਹੋਇ ਰਹੇ ਜਗਸਾਈਂ ॥੪੨॥

ਦੋਹਰਾ: — †ਪਾਠਾਂਤ੍ਰ-ਦੇਵਹਿ।

'ਜੋ ਖੋਯੋ ਮਮ ਧਾਮ ਤੇ, ਦੇਵਹੁ[†]
ਅਬਹਿ ਕਮਾਇ।
ਹੌਂ ਆਯੋ ਲੇਵਨ ਕਛੂ, ਦੀਨੋ ਸਭਿਹਿ
ਗਵਾਇ ॥੪੩॥
ਬੈਸ[1] ਤਰੁਨ[2] ਇਸ ਕੀ ਭਈ, ਸਮਝ ਨ
ਆਈ ਕੋਇ।

[1]ਉਮਰ। [2]ਜੁਵਾਨ।

ਪਾਛਲ ਜੈਸੀ[1] ਮਤਿ ਰਹੀ, ਹਾਨ ਲਾਭ
ਸਮ[2] ਦੋਇ[3] ॥੪੪॥

[1]ਪਿੱਛੇ ਵਰਗੀ। [2]ਬਰਬਰ। [3]ਦੋਨੋਂ।

ਸ੍ਵੈਯਾ:

[1]ਫਿਕਰ। [†]ਪਾਠਾਂਤ੍ਰ-ਸੰਦੇਸ਼।

ਧਾਮ ਕੋ ਨਾਂਹਿ ਸੰਦੇਹ[†1] ਕੋਊ
ਧਨ ਖੋਵਤਿ ਖਾਵਤਿ ਏਕ ਸੀ ਜੋਰੀ[1]।

[1]ਇਕੋ ਜੇਹੀ ਜੋੜੀ।

ਦੂਜੋ ਜੇ ਹੋਤਿ ਭਲੋ ਸਮਝਾਵਤਿ
ਹੈ ਨ ਗਮੀ[1] ਧਨ ਕੀ ਮਨ ਥੋਰੀ।

[1]ਚਿੰਤਾ।

ਜੋ ਮਤਿਵਾਨ[1] ਹੁਤੋ ਕੋਊ ਮਾਨਵ[2]
ਕਾਰ ਇਸੇ ਮਹਿਂ ਲੇ ਧਨ ਜੋਰੀ।

[1]ਬੁਧੀਵਾਨ। [2]ਮਨੁੱਖ।

ਹੋਇ ਬਿਆਹਿ ਤ ਕਜਾ ਖਰਚੈ
ਤਬ ਚਾਹੈਗਾ ਆਪ ਕਮਾਈ ਜੁ ਮੋਰੀ[1]
॥੪੫॥

[1]ਮੇਰੀ ਕਮਾਈ।

ਹੇ ਸੁਤ![1] ਬੈਸ[2] ਜੁਵਾ[3] ਤਵ ਭੀ
ਅਬ ਛੋਰ ਫਜ਼ੂਲੀ ਕੋ, ਹੋਹੁ ਸਯਾਨਾ।

[1]ਪੁੱਤ੍ਰ। [2]ਉਮਰਾ। [3]ਜੁਵਾਨ।

ਪਾਛਲ ਰੀਤਿ ਤੇ ਹ੍ਵੈ ਬਿਪਰੀਤਿ[1]
ਕਰੋ ਧਨ ਸੰਚਨ[1] ਜਯੋ ਮਤਿਵਾਨਾ।

[1]ਉਲਟ।
[1]ਕੱਠਾ ਕਰੋ ਧਨ।

ਜੇ ਮੁਝ ਦੇਨੇ ਕੋ ਨਾਂਹਿ ਕਹੋ ਮਨ
ਪੂੰਜੀ ਨਿਰਾਲੀ[1] ਰਖੋ ਨਿਜ ਥਾਨਾ।

[1]ਵੱਖਰੀ।

ਹੈਂ ਘਰ ਕਾਰਜ ਨਾਨਾ ਪ੍ਰਕਾਰ ਕੇ
ਕਜੋਂ ਨਿਬਹੈਂ ਧਨ ਹੀਨ ਜੇ ਪਾਨਾ[1]'
॥੪੬॥

[1]ਜੇ ਧਨ ਤੋਂ ਹੱਥ ਖਾਲੀ ਹੋਣ ਤਾਂ।

ਦੋਹਰਾ:

ਧਨ ਸੰਚਨ ਕੇ ਅਨਿਕ ਗੁਨ, ਬਰਨਨ
ਕਰੇ ਸੁਨਾਇ।
ਬਹੁ ਬਿਧਿ ਬੁਧਿ ਸਮਝਾਵਈ,
ਰੋਸ[1] ਨੇਹ ਮਨ ਲਜਾਇ[2] ॥੪੭॥

[1]ਗੁੱਸਾ। [2]ਤੇ ਪਿਆਰ ਮਨ ਵਿਚ ਲਿਆ ਕੇ।

ਸੋਰਠਾ:

ਬਹੁਰ ਦਿਲਾਸਾ ਦੀਨ, ਕਰਿ ਦੁਲਾਰ[1]
ਨਿਜ[2] ਤਨੁਜਾ[3] ਸੋਂ।
ਧਾਮ ਪਯਾਨਾ ਕੀਨ[1], ਜਹਾਂ ਹੁਤੋ ਜੈਰਾਮ
ਕੋ ॥੪੮॥

[1]ਲਾਡ। [2]ਆਪਣੇ। [3]ਪੁੱਤ੍ਰ।

[1]ਜਾਣਾ ਕੀਤਾ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮੋਦੀ ਖਾਨਾ ਲੇਨਿ' ਪ੍ਰਸੰਗ ਬਰਨਨੰ ਨਾਮ ਸਪਤਦਸਮੋ ਅਧਯਾਯੋ ॥੧੭॥

## ੧੮. [ਮੋਦੀ ਦੀ ਕਾਰ। ਲੇਖਾ ਕੀਤਾ। ੧੩੫ ਵਾਧਾ ਨਿਕਲੇ]

੧੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੯

{ਲੇਖਾ ਕੀਤਾ, ੧੩੫) ਵਾਧਾ ਨਿਕਲੇ} ॥੭੫॥

ਦੋਹਰਾ:

**ਸ਼੍ਰੀ ਅਰਜਨ[1] ਅਰਜ਼ਨ ਸੁਨਤਿ ਅਰਜਨ ਜਸ ਵਿਸਤਾਰ।**

ਅਰਜਨ=ਸ਼੍ਰੀ ਗੁਰੂ ਅਰਜਨ ਦੇਵ ਜੀ ਪੰਜਵੇਂ ਪਾਤਸ਼ਾਹ। ਅਰਜ਼ਨ=ਅਰਜ਼ਾਂ ਨੂੰ।ਅਰਜ਼=ਬੇਨਤੀ] ਬੇਨਤੀਆਂ ਨੂੰ। ਅਰਜੁਨ=ਚਿੱਟਾ, ਉੱਜਲ। (ਅ) ਅਰਜ+ਨ=ਅਰਜ=ਇਛਾ ਰਹਤ, (ਇੱਛਾ ਰਹਿਤ ਹਨ, ਨ=ਨਹੀ ਤੇ ਨਹੀਂ ਜਸ ਵਿਸਤਾਰ ਦੀ (ਲੋੜ ਜਿਨ੍ਹਾਂ ਨੂੰ।) (ੲ) ਅਰ=ਅਤੇ (ਅਤੇ ਜਗਤ (ਵਿਚ ਜਿਨ੍ਹਾਂ ਦਾ) ਜਸ ਜਨ=ਜਗਤ ਵਿਸਤਾਰ ਹੋ ਰਿਹਾ ਹੈ।

[1]ਅਰਜਨ ਪਦ ਸੰਸਕ੍ਰਿਤ ਵਿਚ ਇਹ ਰੂਪ ਰਖਦਾ ਹੈ:-ਅਰ੍ਜੁਨ। ਇਸ ਦੇ ਅਰਥ ਬਹੁਤ ਹਨ। ਯਥਾ:- ੧. ਕ੍ਰਿਸ਼ਨ ਦਾ ਮਿੱਤ੍ਰ ਜੋ ਉਨ੍ਹਾਂ ਦੀ ਭੈਣ ਦਾ ਪਤੀ ਤੇ ਪਾਂਡਵ ਸੀ। ੨. ਹਜ਼ਾਰ ਬਾਹਾਂ ਵਾਲਾ ਇਕ ਰਾਜਾ ਸਹਸ੍ਰਾਰਜਨ, ਜਿਸ ਨੂੰ ਪਰਸਰਾਮ ਨੇ ਮਾਰਿਆ ਸੀ। ੩. ਇਕ ਪ੍ਰਕਾਰ ਦਾ ਬ੍ਰਿੱਛ। ੪. ਅਪਣੀ ਮਾਤਾ ਦਾ ਇਕਲੌਤਾ ਬੇਟਾ। ੫. ਮੋਰ। ੬. ਚਿੱਟਾ ਰੰਗ, ਉੱਜਲ। ੭. ਅੱਖਾਂ ਦੀ ਇਕ ਬੀਮਾਰੀ। ੮. ਹਿੰਦੀ ਵਿਚ ਕਦੇ ਕਿਤੇ-ਕਲਪ ਬ੍ਰਿੱਛ ਦੇ ਅਰਥਾਂ ਵਿਚ ਬੀ ਆਯਾ ਹੈ। ੯. ਸ੍ਰਿੱਛ। ੧੦. ਵੇਦ ਵਿਚ ਇਸ ਦਾ ਅਰਥ ਇੰਦ੍ਰ ਬੀ ਆਯਾ ਹੈ। ਧਾਤੂ ਇਸ ਦਾ ਹੈ ਅਰ੍ਜਨ ਪ੍ਰਾਪਤ ਕਰਨਾ, ਬਨਾਉਣਾ। ੧੧. ਅਰਬੀ ਪਦ ਹੈ, ਅਰਜ਼। ਇਸ ਦੇ ਅਰਥ ਹਨ ਬੇਨਤੀ, ਕਵਿ ਜੀ ਨੇ ਇਸ ਪਦ ਦੇ ਅਰਬੀ ਰੂਪ 'ਅਰਜੁ' ਨੂੰ-ਨਨਾ-ਲਾ ਕੇ ਬਹੁ ਬਚਨ ਬਨਾਯਾ ਹੈ, 'ਅਰਜਨ' ਬੇਨਤੀਆਂ, ਅਰਦਾਸਾਂ, ਅਰਜ਼ਾਂ।

**ਬਾਨੀ ਅਰਜੁਨ ਬਾਨ ਜਿਨ ਬੰਦਨ ਪਦ ਸਿਰ ਧਾਰਿ ॥੧॥**

(ਸ) ਅਰਿ+ਜਨ=ਵੈਰੀ ਲੋਕ। ਭਾਵ, ਵੈਰੀ ਲੋਕ ਵੀ ਜਿਨ੍ਹਾਂ ਦਾ ਜਸ ਕਰਦੇ ਹਨ। ਅਰਜੁਨ=ਪਾਂਡਵਾਂ ਵਿਚੋਂ ਤੀਸਰਾ, ਜਿਹੜਾ ਧਨੁਖ ਬਾਣ ਦੀ ਵਿਦਯਾ ਵਿੱਚ ਇਕ ਚੋਟੀ ਦਾ ਪ੍ਰਬੀਨ ਮੰਨਿਆ ਗਿਆ ਹੈ, ਕ੍ਰਿਸ਼ਨ ਜੀ ਦੀ ਭੈਣ ਦਾ ਇਹ ਪਤੀ ਸੀ।

ਅਰਥ:

(ਜਿਨ੍ਹਾਂ ਦਾ ਇਹ) ਉੱਜਲ ਜਸ (ਜਗਤ ਵਿਚ) ਫੈਲ ਰਿਹਾ ਹੈ ਕਿ (ਉਹ ਦਾਸਾਂ ਦੀਆਂ) ਬੇਨਤੀਆਂ ਸੁਣ ਲੈਣ ਵਾਲੇ ਹਨ (ਅਤੇ) ਜਿਨ੍ਹਾਂ ਦੀ (ਉਚਾਰੀ ਹੋਈ) ਬਾਣੀ ਅਰਜਨ ਦੇ ਤੀਰਾਂ ਵਾਂਗੂ (ਮਨ ਵਿਚ ਅਮੋਘ ਘਾਉ ਪਾਉਣ ਵਾਲੀ) ਹੈ, (ਉਨ੍ਹਾਂ), ਸ਼੍ਰੀ (ਗੁਰੂ) ਅਰਜਨ (ਦੇਵ ਜੀ, ਦੇ) ਚਰਨਾਂ ਪਰ ਸਿਰ ਧਰ ਕੇ (ਮੈਂ) ਮੱਥਾ ਟੇਕਦਾ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

**ਮਿਲਜੋ ਜਾਇ ਕੈ ਨਾਨਕੀ, ਮਨ ਕਰਿ**
**ਅਧਿਕ ਸਨੇਹ।**
**ਅਸਨ[1] ਬਸਨ[2] ਆਨਜੋ ਹੁਤੋ, ਦਯੋ ਬੈਸ** [1]ਭੋਜਨ। [2]ਕਪੜੇ। [3]ਘਰ।
**ਕਰਿ ਗ੍ਰੇਹ[3] ॥੨॥**

ਸੋਰਠਾ: [1]ਆਦਰ ਨਾਲ। [2]ਉਸਨੇ।

**ਆਯੋ ਬਹੁਰ ਜਰਾਮ, ਸਾਦਰ[1] ਤਿਹ[2]**
**ਬੰਦਨ ਕਰੀ।**
**ਮਿਲਿ ਬੈਸੇ ਸਭਿ† ਧਾਮ, ਰਿਦਾ** [1]ਖੁਸ਼ੀ। †ਪਾ:-ਸੁਭ।

ਅਮੋਦਹਿ[1] ਸੰਗ ਭਰਿ ॥੩॥

ਸ਼ਸ਼ਿਬਦਨਾ ਛੰਦ:

[1]ਸੁਖ ਆਨੰਦ। [2]ਪੁੱਛੀ।

ਮਿਲਿ ਰਲਿ ਬੈਸਾ। ਕੁਸ਼ਲ[1] ਬੁਝੇਸਾ[2]।
ਬਚ[1] ਤਬ ਕਾਲੂ। ਕਹਤਿ ਉਤਾਲੂ[2] ॥੪॥

[1]ਬਚਨ। [2]ਛੇਤੀ।

'ਸੁਤ ਮਮ ਆਯੋ। ਨਹਿਂ ਸਮਝਾਯੋ।
ਕਰਤਿ ਕੁਕਾਰਾ। ਸਦਨ ਉਜਾਰਾ ॥੫॥
ਸੁਧਿ ਨਹਿਂ ਲੀਨੋ। ਤੁਮ ਕਜਾ ਕੀਨੋ?
ਸੁਰਤਿ[1] ਬਿਸਾਰਾ[2]। ਕਿਹ ਧਨ ਡਾਰਾ[3] ॥੬॥

[1]ਖਿਆਲ। [2]ਭੁਲਾ ਦਿੱਤਾ। [3]ਕਿੱਥੇ ਧਨ ਗੁਵਾਯਾ।

ਨਹਿਂਨ ਬਿਵਾਹਾ। ਚਿਤ ਮਹਿਂ ਚਾਹਾ।
-ਧਨ ਨਹਿਂ ਖੋਵੈ। ਅਸ ਬਿਧਿ ਹੋਵੈ- ॥੭॥
ਕਰਿ ਰਖਵਾਰੀ। ਨਿਤ ਸੁਧਿਕਾਰੀ।
ਬਹੁ ਧਨ ਆਵੈ। ਕਿਹ ਬਿਧਿ ਜਾਵੈ?' ॥੮॥

ਭੁਜੰਗ ਛੰਦ:

[1]ਹੇ ਪਿਤਾ!

ਕਹੈ ਨਾਨਕੀ ਬੈਨ 'ਤਾਤੰ[1]! ਸੁਨੀਜੈ।
ਲਗ੍ਯੋ ਕਾਰ ਭ੍ਰਾਤਾ ਭਲੇ ਹੀ ਜਨੀਜੈ।
ਹੁਵੈ ਹੈ ਕਿਤੇ ਥਾਂਇ ਵੈਸੇ ਸਗਾਈ।
ਉਦਾਸੀਨ ਯਾਂ ਕੋ ਲਖੀਜੈ ਸੁਭਾਈ ॥੯॥
ਇਹਾਂ ਆਨਿ ਤੇਰੋ ਕਛੂ ਨਾਂਹਿ ਖੋਈ[1]।

[1]ਗਵਾਇਆ।

ਸਵਾਰੈ ਵਿਗਾਰੈ ਨਿਜੰ ਕਾਰ ਸੋਈ[1]।'

[1]ਉਸਦੀ ਆਪਣੀ ਕਿਰਤ ਹੈ।

ਭਨੇ ਬੈਨ ਜੈਰਾਮ ਤਾਂ ਸੋ ਸੁਨਾਈ।
'ਭਯੋ ਹੈ ਅਬੈ ਸੋਧ ਯਾਂਕੀ ਸਗਾਈ[1]' ॥੧੦॥

[1]ਕੁੜਮਾਈ ਦੀ ਢੂੰਡ।

ਦੋਹਰਾ:

ਹਰਖ੍ਯੋ ਕਾਲੂ ਕਹਤਿ ਪੁਨਿ, 'ਹੋਇ ਭਲੀ ਜਹਿਂ ਠੌਰ।
ਦੇਖਿ ਜਰਾਮ! ਕਰੀਜੀਏ ਖੱਤ੍ਰੀ ਹ੍ਵੈ ਧਨ ਗੌਰ[1]' ॥੧੧॥

[1]ਬਹੁਤੇ ਧਨ ਵਾਲਾ।

ਕਬਿੱਤ:

ਭਾਖਤਿ ਜੈਰਾਮ 'ਚੋਣਾ ਗੋਤ ਮੂਲਾ ਨਾਮ ਤਿਹ
ਤਨੁਜਾ ਹੈ ਧਾਮ ਸੋ ਰੰਧਾਵੇ ਪਟਵਾਰੀਆ[1]। [1]ਰੰਧਾਵਿਆਂ ਦਾ ਪਟਵਾਰੀ ਹੈ।
ਭਲੋ ਹੈ ਠਿਕਾਨੋ ਚਾਹਿ ਕੀਨਿ ਮੈਂ ਖੁਜਾਨੋ[1] ਜਾਨੋ[2] [1]ਭਾਲ। [2]ਇਹ ਜਾਣ ਪੈਂਦਾ ਹੈ।
ਹੋਇ ਸਨਬੰਧ, ਸੁਖ ਸਾਨੋ[1] ਸੋ ਨਿਹਾਰੀਆ[2]।' [1]ਸੁਖ ਸਮੇਤ। [2]ਵੇਖਿਆ ਹੈ।
'ਮੋਰ ਤੋਰ ਏਕ ਲਾਜ, ਜਾਨੈ ਜੈਸੇ ਕਰੋ ਕਾਜ
ਆਪ ਤੂੰ ਸਯਾਨੋ' ਬੈਨ ਕਾਲ ਯੌਂ ਉਚਾਰੀਆ।
'ਜੈਸੇ ਸੁਖਤ ਨਿਯਾ[1] ਕੌ ਸੀਤਲ ਸੁ ਨੈਨ ਮੇਰੇ [1]ਪੁੱਤ੍ਰੀ ਦਾ।
ਤੈਸੇ ਪਿਖੋਂ ਨਾਨਕ ਕੌ ਲਾਲਸਾ ਹਮਾਰੀਆ' ॥੧੨॥

ਦੋਹਰਾ:

'ਤੁਮ ਕਾਲੂ! ਮਮ ਪਿਤਾ ਸਮ, ਰਹਉ ਇਹਾਂ ਕਰਿ ਧਾਮ।
ਨਾਨਕ ਜਨਨੀ ਆਨਿ ਹੋਂ' ਭਾਖੇ ਬੈਨ ਜਰਾਮ ॥੧੩॥

ਕਬਿੱਤ:

ਕਾਲੂ ਭਨੇ ਬੈਨ 'ਬਹੁ ਕਾਲ[1] ਕੋ ਹੈ ਐਨ ਮੇਰੋ[2] [1]ਬਹੁਤ ਸਮੇਂ ਦਾ। [2]ਘਰ ਮੇਰਾ (ਤਲਵੰਡੀ ਵਿਚ ਹੈ)।
ਕੋਊ ਦੁਖ ਹੈ ਨ, ਸੁਖ ਚੈਨ ਸੋਂ, ਬਸਤਿ ਹੌਂ।
ਕਾਰ ਪਟਵਾਰੀ ਤਹਾਂ ਦੀਨੀ ਰਾਇ ਸਾਰੀ
ਮਮ ਲੋਕ ਅਨੁਸਾਰੀ, ਪੁਨ ਕੈਸੇ ਨ ਤਜਤਿ ਹੌਂ।
ਹੋਇ ਜੇ ਸਗਾਈ ਲੇਹੁ ਸਪਦ[1] ਬੁਲਾਈ ਮੋਹਿ [1]ਛੇਤੀ।

ਕੀਜੈ ਨ ਬਿਲੰਬ[1] ਤੋਹਿ ਔਰ ਹੌਂ ਕਹਤਿ ਹੌਂ। [1]ਦੇਰ।
ਰਾਖੋ ਰਖਵਾਰੀ ਸੁਤ ਕਰੈ ਨ ਖੁਆਰੀ ਧਨ
ਦੀਜੈ ਮਤਿ[1] ਆਪ, ਤਾਂ ਕੀ ਚਿੰਤਾ ਮੈਂ ਰਹਤਿ ਹੌਂ' ॥੧੪॥ [1]ਸਿੱਖਯਾ।
ਨਾਨਕੀ ਭਨਤਿ 'ਸੁਨ ਬੈਨ ਮੇ[1] ਜਨਕ[2]! [1]ਮੇਰੇ। [2]ਪਿਤਾ।
ਤੁਮ ਭਾਖਤਿ ਸਦੀਵ ਧਨ ਖੋਤਿ ਨਿਤ ਮੋਰੀਆ।
ਆਪਨੀ ਕਰਤਿ ਕ੍ਰਿਤ, ਖੋਇ[1] ਕਿਧੋਂ[2] ਰਾਖੈ ਬਿਤ[3] [1]ਨੁਕਸਾਨ ਕਰੇ। [2]ਭਾਵੇਂ। [3]ਧਨ।
ਰਹੀਏ ਨਿਚਿੰਤ ਚਿਤ, ਲੇਤਿ ਨਹਿਂ ਤੋਰੀਆ[1]। [1]ਨਹੀਂ ਲੈਂਦਾ ਆਪਦਾ (ਧਨ)।
ਭੂਖੇ ਕੋ ਅਸਨ ਪੁਨ ਬਸਨ[1] ਨਗਨ[2] ਦਾਨੀ [1]ਕੱਪੜਾ। [2]ਨੰਗੇ ਨੂੰ।
ਪੁੰਨਵਾਨ ਰੂਪ, ਕਰੈ ਜਾਰੀ ਨਹਿਂ ਚੋਰੀਆ।
ਕਰੈ ਜੇ ਕੁਕਰਮ, ਨਿਵਾਰਨ ਧਰਮ ਤਾਂ ਕੋ
ਲਗੈ ਜੇ ਸੁਕਰਮ, ਅਧਰਮ ਤਾਂਹਿ ਹੋਰੀਆ[1] ॥੧੫॥ [1]ਉਸਨੂੰ ਰੋਕਣਾ ਅਧਰਮ ਹੈ।

ਦੋਧਕ ਛੰਦ:

ਜਾਨਹੁ ਤਾਤ! ਇਹੈ ਗਤਿ ਭ੍ਰਾਤਹਿ।
ਦੇਤਿ ਫਕੀਰ ਖਵਾਇ ਜਹਾਂ ਤਹਿਂ।
ਲੋਭ ਨਹੀ ਤਿੰਹ ਕੇ ਉਰ ਅੰਤਰ।
ਦਾਨ ਬਿਖੈ ਮਤਿ ਜਾਨਿ ਨਿਰੰਤਰ ॥੧੬॥
ਦੌਲਤ ਖਾਂ ਨ੍ਰਿਪ ਤੇ ਡਰ ਆਵਹਿ।
ਲੇਖਹਿ ਮੈਂ ਧਨ ਨਾ ਘਟਿ ਜਾਵਹਿ।
ਜਾਚਕ ਭੀਰ[1] ਵਡੀ ਨਿਤ ਹੋਵਹਿ। [1]ਮੰਗਤਿਆਂ ਦੀ ਭੀੜ।
ਭਾਖਹਿਂ ਲੋਕ ਸਭੈ -ਇਹ ਖੋਵਹਿ-

॥੧੭॥

ਸ਼ਸ਼ਿਬਦਨਾ ਛੰਦ:

ਜਬ ਕਰਿ ਲੇਖਾ। ਵਧਤਿ ਵਿਸ਼ੇਖਾ।
ਨਹਿਂ ਘਟਿ ਜਾਈ। ਭਲ ਪਤਿ[1] ਆਈ ॥੧੮॥ [1]ਇਜ਼ਤ।

ਇਹ ਕਰਤਾਰਾ। ਧਰਿ ਅਵਤਾਰਾ।
ਭਵ ਭਵ ਮਾਂਹੀ[1]। ਨਰ ਤਨ[2] ਨਾਂਹੀ' ॥੧੯॥ [1]ਜਨਮ ਸੰਸਾਰ ਵਿਚ (ਲੀਤਾ ਹੈ ਕਰਤਾਰ ਨੇ)। [2]ਮਨੁੱਖ ਸ਼ਰੀਰ।

ਇਵ ਸੁਨਿ ਕਾਲੂ। ਕਹਿ 'ਸੁਖ ਭਾਲੂ[1]। [1]ਭਲਾ ਸੁੱਖ।
ਅਬ ਕਰਿ ਲੇਖਾ। ਵਧਤਿ ਜਿ ਦੇਖਾ ॥੨੦॥

ਮਮ ਕਹਿ ਮਾਨੋ। ਮਨ ਪਹਿਚਾਨੋ।
ਕਰਹੁ ਉਪਾਈ। ਦਰਬ ਖਿਸਾਈ[1] ॥੨੧॥ [1]ਖਿਸਕਾ ਲੈਣਾ।

ਕਖ ਲਖ ਜਾਂ ਕੇ। ਇਕ ਸਮ ਤਾਂ ਕੇ।
ਅਸ[1] ਬਿਧਿ[2] ਕੀਜੈ। ਧਨ ਜਿਵ[3] ਲੀਜੈ ॥੨੨॥ [1]ਐਸੀ। [2]ਜੁਗਤੀ। [3]ਜਿਸ ਤਰ੍ਹਾਂ।

ਦੋਹਰਾ:

ਬਾਲੇ ਕੋ ਬੁਲਵਾਇਕੈ, ਦੇਹੁ ਤਿਸੈ ਸਮਝਾਇ।
ਹਮ ਤੁਮ ਮਿਲਿ ਤਿਹ ਸੋਂ ਕਹੈਂ[†], ਲੈ ਹੈ[1] ਬਾਤ ਮਨਾਇ' ॥੨੩॥ [1]ਭਾਵ ਬਾਲਾ ਮਨਾ ਲਏਗਾ। [†]ਪਾ:-ਹਮ ਤੁਮ ਮਿਲਹਿਂ ਤਾਂ ਕੋ ਕਹੈਂ।

ਹਾਕਲ ਛੰਦ:

ਜੈ ਰਾਮ ਬੋਲਿ ਤਤਕਾਲਾ।
ਪਠਿ ਦਾਸ ਬੁਲਾਯੋ ਬਾਲਾ।
ਜਬ ਬੈਸਯੋ[1] ਬਚਨ ਬਖਾਨੇ। [1]ਬੈਠਾ।
'ਤੁਮ ਨਾਨਕ ਮੀਤ ਸੁਜਾਨੇ ॥੨੪॥
ਹੌਂ ਤੁਮ ਕੋ ਜਾਨਤਿ ਐਸੇ।
ਸੁਤ ਨਾਨਕ ਹੈ ਮਮ ਜੈਸੇ।
ਕਰਿ ਤਾਂ ਕੀ ਅਬ ਰਖਵਾਰੀ।
ਧਨ ਬਿਰਥਾ ਦੇਯ ਨ ਡਾਰੀ ॥੨੫॥

ਤੁਝ ਸੰਗਿ ਰਹੇ ਕੀ ਲਾਜਾ।
ਧਨ ਜਾਵਹਿ ਨਹੀਂ ਅਕਾਜਾ[1]।' [1]ਬਿਰਥਾ।
ਸੁਨਿ ਕਾਲੂ ਤੇ ਤਿਹ ਕਾਲਾ।
ਰਿਸ[1] ਈਖਦ[2] ਕਰਿ ਕਹਿ ਬਾਲਾ ॥੨੬॥ [1]ਗੁੱਸਾ। [2]ਈਖਤ) ਥੋੜਾ ਜਿਹਾ।
'ਹਮ ਲੋਭ ਨਹੀਂ ਮਨ ਰਾਈ।
ਕਿਉਂ ਮਹਿਤਾ ਜੀ ਭਰਮਾਈ।
ਨਹਿਂ ਲਾਲਸ ਹੈ ਕੁਛ ਅਸਨਾ[1]। [1]ਭੋਜਨ ਦੀ।
ਨਹਿਂ ਕਰਤਿ ਫਜੂਲੀ ਬਸਨਾ[1] ॥੨੭॥ [1]ਕਪੜੇ।
ਪਰਮੇਸ਼ੁਰ ਨਾਨਕ ਰੂਪਾ।
ਉਪਕਾਰੀ ਸੰਤ ਅਨੂਪਾ।
ਇਸ ਸੰਗਤਿ ਹੋਤਿ ਉਧਾਰੋ।
ਮਨ ਸਵਹਹਿ ਸ਼ਰਧਾ ਧਾਰੋ ॥੨੮॥
ਹਮ ਪਾਈ ਦੁਰਲਭ ਦੇਹਾ।
ਭਵ ਤਾਰੋਂ ਕਾਰਜ ਏਹਾ[1]। [1]ਸੰਸਾਰ ਨੂੰ ਤਰਾਂ, ਏਹੋ ਕੰਮ ਹੈ।
ਸੁਨਿ ਮਹਿਤਾ! ਤੁਝ[1] ਧਨ ਚਾਹਾ। [1]ਜੇ ਤੈਨੂੰ।
ਰਹੁ ਨਾਨਕ ਸੁਤ ਕੇ ਪਾਹਾ[1] ॥੨੯॥ [1]ਪਾਸ।
ਮਮ ਇੱਛਾ ਉਰ ਮਹਿਂ ਏਹੀ।
ਨਹਿਂ ਆਇਸੁ[1] ਮੇਟਵਿ ਕੇਹੀ[2]। [1]ਹੁਕਮ। [2]ਕੋਈ ਭੀ।
ਕਛੁ ਦਰਬ[1] ਨ ਪ੍ਰੀਹਾ ਮੇਰੇ[2]†। [1]ਧਨ ਦੀ। [2]ਇੱਛਾ ਨਹੀਂ ਮੈਨੂੰ। †ਪਾ:-ਕਛੁ ਦਰਬ ਨ ਪ੍ਰੀਤੀ ਮੇਰੇ।
ਜੇ ਮਨ ਮਹਿਂ ਲਾਲਸ ਤੇਰੇ ॥੩੦॥
ਰਹੁ ਨਾਨਕ ਸੁਤ ਕੇ ਪਾਸੂ।
ਲੇ ਆਵਹੁ ਇਹਾਂ ਅਵਾਸੂ[1]। [1]ਘਰ।
ਜੋ ਖਰਚਹਿ ਤੇ ਵਧਿ ਜਾਵੈ।
ਰਹੁ ਲੇਵਤਿ ਜੋ ਕਰ ਆਵੈ[1] ॥੩੧॥ [1]ਜੋ ਹੱਥ ਆਵੇ।
ਬਿਤ[1] ਹੋਇ ਨ ਹਮਰੇ ਪਾਸਾ। [1]ਧਨ।
ਉਹ ਸੁਆਮੀ ਹਮ ਤਿਹ ਦਾਸਾ।
ਧਨ ਇਕਠੋ ਕਿਉਂ ਬਨਿ ਆਈ।
ਤਿਹ ਆਇਸੁ ਮੇਟਿ ਨ ਜਾਈ' ॥੩੨॥

ਸੁਨਿ ਬੋਲ੍ਯੋ ਤਬ ਜੈਰਾਮਾ।
'ਸੁਨਿ ਮਹਿਤਾ! ਇਹ ਨਿਹਕਾਮਾ[1]। [1]ਕਾਮਨਾ ਤੋਂ ਰਹਿਤ, ਬੇਲੋੜ।
ਸਭਿ ਬਾਲੇ ਸਾਚ ਬਖਾਨੀ।
ਸਤਿ ਜਾਨਹੁ ਨਿਜ ਮਨ ਮਾਨੀ ॥੩੩॥
ਨਹਿਂ ਕੀਜੈ ਉਰ ਮਹਿਂ ਰੋਸੁ[1]। [1]ਗੁੱਸਾ।
ਕਛੁ ਬਾਲੇ ਕੋ ਨਹਿਂ ਦੋਸ਼ੁ।
ਜਬ ਹੋਵਹਿ ਨਾਨਕ ਬਜਾਹਾ।
ਨਹਿਂ ਖੋਵਹਿ ਧਨ, ਨਿਤ ਚਾਹਾ ॥੩੪॥
ਬੁਲਵਾਵੋਂ[1] ਹੋਇ ਸਗਾਈ। [1]ਤੁਸਾਨੂੰ ਸੱਦਾਂਗਾ, ਜਦੋਂ।
ਚਿਤ ਚਿੰਤਾ ਕਰਹੁ ਨ ਕਾਈ।
ਤਿਯ ਮੋਹ[1] ਤਬਹਿ ਹੋ ਜਾਈ। [1]ਇਸਤ੍ਰੀ ਦਾ ਮੋਹ।
ਨਹਿਂ ਖੋਵਹਿ ਦਰਬ ਅਜਾਈਂ' ॥੩੫॥
ਸੁਨਿ ਬਾਲਾ ਤਹਾਂ ਸਿਧਾਯਾ[1]। [1]ਚਲਾ ਗਿਆ।
ਜਹਿਂ ਨਾਨਕ ਹਾਟ ਸੁਹਾਯਾ।
ਤਬ ਕਾਲੂ ਕੋਇਕ[1] ਕਾਲਾ[2]। [1]ਕੁਛ। [2]ਸਮਾਂ।
ਬੀਤਾਯੋ ਤਨਿਯਾ ਸ਼ਾਲਾ[1] ॥੩੬॥ [1]ਪੁੱਤ੍ਰੀ ਦੇ ਘਰ।
ਚਲਿਨੇ ਕੀ ਕੀਨੀ ਤਜਾਰੀ।
ਸਮਝਾਵਤਿ ਬਹੁ ਪਰਕਾਰੀ।
'ਸੁਤ ਹੋਇ ਸਗਾਈ ਤੇਰੀ।
ਅਬ ਤੂਰਨ ਨਹਿਂ ਕਛੁ ਦੇਰੀ ॥੩੭॥
ਕਰਿ ਇਕਠੋ ਖਰਚ ਸਗਾਈ।
ਤਜਿ ਆਗਲ[1] ਰੀਤਿ ਬਿਜਾਈ[2]।' [1]ਪਿਛਲੀ। [2]ਅਜੋਗ ਰੀਤੀ, ਬੇਜਾ।
ਮਿਲਿ ਤਨਜਾ[1] ਤਨੁਜਾਪਤਿ ਕੋ[2]। [1]ਪੁੱਤ੍ਰੀ। [2]ਜੁਵਾਈ, ਭਾਈ ਜੈਰਾਮ ਜੀ ਨੂੰ।
ਬਹੁ ਚਲਨ ਸਮੈਂ ਕਰਿ ਹਿਤ ਕੋ ॥੩੮॥
ਮਿਲਿ ਨਾਨਕ ਸੋਂ ਪੁਨ ਬਾਲਾ।
ਬਚ ਹਿਤ ਕੇ ਕਹਿ ਕਰਿ ਚਾਲਾ।
ਨਿਜ ਕਾਲੂ ਭੌਨ ਸਿਧਾਯਾ।
ਪੁਨ ਨਾਨਕ ਕਾਰ ਚਲਾਯਾ ॥੩੯॥
ਹੈ ਰੀਤਿ ਪੂਰਬਲਿ[1] ਜੈਸੀ[†]। [1]ਪਿਛਲੀ। [†]ਪਾਠਾਂਤ੍ਰ-ਹੈ ਰੀਤੀ ਪੂਰਬ ਜੈਸੀ।

ਸਭਿ ਵਰਤਹਿ ਨਾਨਕ ਤੈਸੀ।
ਦੇ ਅਸਨ ਬਸਨ ਸਭਿ ਤਾਂਈ।
ਘਰ ਛੂਛਾ[1] ਕੋ ਨ ਪਠਾਈ ॥੪੦॥ — [1]ਖਾਲੀ।
ਪੁਰਿ[1] ਪਸਰੀ ਕੀਰਤਿ ਰੂਰੀ[2]। — [1]ਸ਼ਹਿਰ ਵਿਚ। [2]ਸੁੰਦਰ।
ਨਰ ਨਾਰਿਨਿ ਘਰ ਘਰ ਪੂਰੀ॥
ਕੈ ਪਾਂਤਿ[1] ਮਰਾਲਨਿ[2] ਭੂਲੀ। — [1]ਪੰਗਤੀ, ਡਾਰ। [2]ਹੰਸਾਂ ਦੀ।
ਕਲ ਕਿਧੌਂ ਮਾਲਤੀ ਫੂਲੀ[1] ॥੪੧॥ — [1]ਯਾ ਸੁੰਦਰ ਮਾਲਤੀ ਫੁੱਲੀ ਹੋਈ ਹੈ।
ਜਿਉਂ ਸੁਰਤਰੁ[1] ਅਨਿਕ[2] ਉਦਾਰਾ[3]। — [1]ਕਲਪ ਬ੍ਰਿੱਛ। [2]ਬਹੁਤ। [3]ਸਖੀ।
ਤਿਉਂ ਦੇਤਿ ਨ ਹੋਤਿ ਅਵਾਰਾ[1]। — [1]ਬਿਨ ਦੇਰੀ।
ਨਿਤ ਭੂਰ[1] ਫਕੀਰਨਿ ਭੀਰਾ[2]। — [1]ਬਹੁਤ। [2]ਭੀੜ।
ਦੇ ਹਰਖਹਿਂ ਰਿਦੇ ਸਧੀਰਾ[1] ॥੪੨॥ — [1]ਦੇ ਕੇ ਦਿਲ ਵਿਚ ਪ੍ਰਸੰਨ ਹੁੰਦੇ ਹਨ ਗੁਰੂ ਜੀ, ਜੋ ਧੀਰਜ ਵਾਲੇ ਹਨ।

ਦੋਹਰਾ:
ਕਿਤਿਕ ਕਾਲ ਬੀਤਤਿ ਭਯੋ, ਤਬਹਿ ਪਿਸ਼ਨ ਇਕ[1] ਆਇ। — [1]ਇਕ ਚੁਗਲ ਨੇ।
ਦੂਤੀ[1] ਕਰੀ ਜਰਾਮ ਪੈ, ਸਦਨ[2] ਇਕੰਤਿ ਬਸਾਇ[3] ॥੪੩॥ — [1]ਚੁਗਲੀ। [2]ਘਰ ਵਿਚ। [3]ਬਹਾਕੇ ਇਕੱਲਿਆਂ।

ਹਾਕਲ ਛੰਦ:
'ਤਿਯ ਸੋਦਰ[1] ਤੁਮ ਸਮਝਾਓ। — [1]ਇਸਤ੍ਰੀ ਦੇ ਭਰਾ ਨੂੰ।
ਧਨ ਬਿਰਥਾ ਨਾਂਹਿ ਲੁਟਾਓ।
ਮਨ ਜਾਨਿ ਭਲੇ ਮਮ ਬੈਨਾ॥
ਮਨ ਤਨਕ[1] ਤਾਂਹਿ ਕੇ[2] ਭੈ[3] ਨਾ ॥੪੪॥ — [1]ਥੋੜਾ ਬੀ। [2]ਭਾਵ, ਗੁਰ ਨਾਨਕ ਦੇ। [3]ਖੌਫ।
ਬਹੁ ਦੇਤਿ ਫਕੀਰਨ ਦਰਬਾ।
ਨਿਤ ਖੋਤਿ ਤੁਰਕ[1] ਘਰ ਸਰਬਾ। — [1]ਭਾਵ ਬਿਦੇਸ਼ੀ ਮੁਸਲਮਾਨ (ਨੱਵਾਬ) ਦਾ।
ਤੁਮ ਖੋਇ[1] ਤੁਰਕ ਕੀ ਜਾਨੋ। — [1]ਆਦਤ।
ਦੁਖਦਾਨੀ ਅਮਲ ਪਛਾਨੋ[1]' ॥੪੫॥ — [1]ਇਨ੍ਹਾਂ ਦੀ) ਹਕੂਮਤ ਦੁਖਦਾਈ (ਤੁਸੀਂ) ਪਛਾਣਦੇ ਹੀ ਹੋ।

ਭੈਮਾਨ ਭਯੋ ਜੈਰਾਮਾ।
ਉਠਿ ਤੂਰਨ[1] ਗਮਨਜੋ ਧਾਮਾ। — [1]ਛੇਤੀ।
ਕਹਿ ਬੋਲੀ[1] 'ਆਰਜ ਤਨੀਆ[2]! — [1]ਸੱਦੀ ਵਾਜ ਮਾਰ ਕੇ। [2]ਹੇ ਸ੍ਰੇਸ਼ਟ ਦੀ ਪੁੱਤ੍ਰੀ! (ਭਾਵ ਸ੍ਰੀ ਨਾਨਕੀ ਜੀ)।
ਬਹੁ ਲੋਕਨ ਤੇ ਮੈਂ ਸੁਨੀਆ ॥੪੬॥

ਧਨ ਖਰਚਤਿ ਨਾਨਕ ਐਸੇ।
ਵਡ ਭੂਪਤਿ[1] ਹੋਵਤਿ ਜੈਸੇ। [1]ਵਡਾ ਰਾਜਾ।
ਭੈ ਦੇਤਿ ਕਹੈਂ ਨਰ ਆਏ।
ਜਿਉਂ ਸਰ[1] ਹਿਰਦੇ ਖਰ[2] ਲਾਏ ॥੪੭॥ [1]ਤੀਰ। [2]ਤਿੱਖੇ।
ਅਬ ਕਰੋਂ ਕੌਨ ਮੈਂ ਕਾਜਾ।
ਰਹਿ ਆਵਹਿ ਜਿਹ ਬਿਧਿ ਲਾਜਾ।
ਚਿੰਤੋਦਿਧ[1] ਭਯੋ ਨਿਮਗਨਾ। [1]ਚਿੰਤਾ ਦੇ ਸਮੁੰਦਰ ਵਿਚ।
ਕਹੁ ਪੋਤ[1] ਜਤਨ ਹਇ ਲਘਨਾ[2]' ॥੪੮॥ [1]ਜਤਨ ਰੂਪੀ ਜਹਾਜ। [2]ਤਾਂ ਜੋ ਲੰਘ ਸਕੀਏ।
ਸੁਨਿ ਭਨੇ ਨਾਨਕੀ ਬਚਨਾ।
'ਮਨ ਤਵ[1] ਜੇ ਸੰਸੈ ਖਚਨਾ। [1]ਤੁਹਾਡਾ।
ਕਰਿ ਬਾਤ ਉਚਿਤ[1] ਚਿਤ ਭਾਈ†[2]। [1]ਲਾਇਕ। [2]ਚਿਤ ਨੂੰ ਜੋ ਚੰਗੀ ਲੱਗੇ। †ਪਾ:-ਆਈ।
ਜਿਉਂ ਭਰਮ ਭੂਰ[1] ਮਿਟ ਜਾਈ ॥੪੯॥ [1]ਸਾਰਾ।
ਪਰਤੀਤਿ ਨ ਆਈ ਤੁਮ ਕੋ।
ਕਜਾ ਮਸਲਤ[1] ਬੂਝਤਿ[2] ਹਮ ਕੋ। [1]ਸਲਾਹ। [2]ਪੁੱਛਦੇ ਹੋ।
ਤੁਮ ਜਾਨਤਿ ਭ੍ਰਾਤ ਵਡਾਈ।
ਨਿਤ ਦੇਤਿ ਮੁਝੈ ਸਮਝਾਈ ॥੫੦॥
ਨਿਤ ਹਮਰੋ ਉਰ ਪਰਤੀਤੂ†[1]। [1]ਭਰੋਸਾ। †ਪਾ:-ਸੁ ਪ੍ਰਤੀਤੂ।
ਨਹਿਂ ਡੋਲਤਿ ਕਬਹੂੰ ਚੀਤੂ।
ਪਰਮੇਸ਼ੁਰ ਨਾਨਕ ਰੂਪਾ।
ਉਪਕਾਰੀ ਸੰਤ ਅਨੂਪਾ ॥੫੧॥
ਭਵ[1] ਮਾਯਾ ਵਰਤਤਿ[2] ਜੋਊ। [1]ਸੰਸਾਰ ਵਿਚ। [2]ਵਰਤ ਰਹੀ ਹੈ।
ਸ੍ਰੀ ਨਾਨਕ ਕੀ ਸਭਿ ਸੋਊ।
ਤੁਮ ਚਾਹਤਿ ਜੇ ਅਬ† ਦੇਖਾ। †ਪਾ:-ਇਹ।
ਕਰਿ ਲੀਜੈ ਸਭਿ ਹੀ ਲੇਖਾ ॥੫੨॥
ਜੋ ਵਧੈ ਕਿਧੋਂ ਹੁਇ ਪੂਰਾ[1]। [1]ਜਾਂ ਤਾਂ ਵਧੇਗਾ ਜਾਂ ਪੂਰਾ ਢੁਕੇਗਾ।
ਨਹਿਂ ਮਾਨਹੁ ਜੋ† ਕਹੁਂ ਕੂਰਾ। †ਪਾ:-ਜੇ।
'ਸੁਨਿ ਬੋਲਯੋ ਵਾਕ ਜਰਾਮਾ।

'ਅਬ ਹੌਂ ਨ ਕਰੋਂ ਇਹ ਕਾਮਾ ॥੫੩॥
ਹੈ ਤੁਮਰੇ ਉਰ ਜਬ ਐਸੇ।
ਨਹਿਂ ਲੇਖਾ ਕਰਿਹੋਂ ਕੈਸੇ।'
ਬਚ ਭਨੈ ਨਾਨਕੀ 'ਸੁਨੀਏ!
ਅਬ ਲੇਖਾ ਲੇਹੁ, ਨ ਗੁਨੀਏ[1] ॥੫੪॥ [1]ਹੁਣ ਲੇਖਾ ਲਓ, ਵਿਚਾਰਾਂ ਨ ਕਰੋ।
ਨਹਿਂ ਕੀਜੈ ਅਬਹਿ ਬਿਲੰਬਾ[1]। [1]ਦੇਰੀ ਨਾ ਕਰੋ।
ਬੁਲਵਾਵਉ ਸੁਤ ਮਮ ਅੰਬਾ[1]।' [1]ਪੁੱਤ੍ਰ ਮੇਰੀ ਅੰਮੀ ਦਾ।
ਕਹਿ ਭੇਜੀ ਤੁਲਸਾਂ ਦਾਸੀ।
ਜਹਿਂ ਨਾਨਕ ਥੇ ਸੁਖਰਾਸੀ ॥੫੫॥
ਤਿਂਹ ਬੂਝਤਿ ਨਾਨਕ ਐਸੇ।
'ਕਹੁ ਤੁਲਸਾਂ ਆਈ ਕੈਸੇ?'
ਪੁਨ ਦਾਸੀ ਬਚਨ ਬਖਾਨੇ।
'ਤੁਮ ਭਗਨੀ[1] ਬਹੁ ਹਿਤਵਾਨੇ ॥੫੬॥ [1]ਭੈਣ।
ਬਹੁ ਬਿਨੈ ਕਰੀ ਕਹਿ ਬਾਨੀ।
ਦਿਹੁ ਦਰਸ਼ਨ ਕਰੁਨਾ ਠਾਨੀ[1]। [1]ਕ੍ਰਿਪਾ ਕਰਕੇ।
ਇਉਂ ਆਈ ਤੁਮਰੇ ਪਾਸਾ।
ਉਠਿ ਚਲੀਏ ਸੁਸਾ[1] ਅਵਾਸਾ[2]' [1]ਭੈਣ ਦੇ। [2]ਘਰ।
॥੫੭॥

ਦੋਹਰਾ:
ਸ੍ਰੀ ਨਾਨਕ ਬੋਲੇ ਬਚਨ, 'ਚਲਿ ਤੁਲਸਾਂ ਹੌਂ ਆਇ।'
ਮੁਝ ਕੋ ਲੀਨਿ ਬੁਲਾਇ ਢਿਗ ਬੂਝਤਿ ਭੇ[1] ਗਤਿ ਦਾਇ[2] ॥੫੮॥ [1]ਪੁੱਛਣੇ ਲਗੇ। [2]ਮੁਕਤੀ ਦਾਤੇ।

ਹਾਕਲ ਛੰਦ:
'ਕਿਉਂ ਹਮੈਂ ਬੁਲਾਯੋ? ਬਾਲਾ!
ਭ੍ਰਮ ਹੋਯੋ ਉਰ ਇਹ ਕਾਲਾ[1]। [1]ਇਸ ਵੇਲੇ।
ਮਮ ਚੁਗ਼ਲੀ ਕੀਨੀ ਕਾਹੂ।
ਮਨ ਲਖਿਯਤਿ[1] ਹੈ ਬਿਧਿ ਯਾਹੂ' [1]ਸਮਝੀਂਦਾ ਹੈ।
॥੫੯॥
ਸ੍ਰੀ ਅੰਗਦ ਸੋਂ ਕਹਿ ਬਾਲਾ।
ਸਭਿ ਕਥਾ ਬਨਾਇ ਰਸਾਲਾ[1]। [1]ਸੁੰਦਰ।

| | |
|---|---|
| ਗੁਰ ਅੰਗਦ! ਸੁਨੀਏ ਬੈਨਾ[1]। | [1]ਬਚਨ। |
| ਹੌਂ ਭਾਕਯੋ 'ਸੁਨਹੁ ਸੁਖੈਨਾ![1] ॥੬੦॥ | [1]ਸੁਖ ਦੇ ਘਰ ਜੀ! |
| ਕੋ ਕਰਿ ਹੈ ਦੂਤੀ[1] ਤੇਰੀ? | [1]ਚੁਗਲੀ। |
| ਨਹਿਂ ਔਗੁਨਤਾ ਕਛੁ ਹੇਰੀ। | |
| ਨਹਿਂ ਕਰਤੇ ਕਛੂ ਕੁਕਾਰਾ[1]।' | [1]ਮਾੜਾ ਕੰਮ। |
| ਸੁਨਿ ਨਾਨਕ ਬਚਨ ਉਚਾਰਾ ॥੬੧॥ | |
| 'ਹੈ ਆਪਨ ਮੈਂ[1] ਜੁ ਮਿਠਾਈ[2]। | [1]ਹੱਟੀ ਵਿਚ। [2]ਮਿੱਠਾ। |
| ਸੋ ਬਾਲਾ ਆਨਿ[1] ਉਚਾਈ[2]।' | [1]ਲਿਆ। [2]ਚੁਕਕੇ। |
| ਲੇ ਢਾਈ ਸੇਰ ਪਤਾਸੇ। | |
| ਉਠਿ ਗੱਛਤਿ ਭੇ[1] ਸੁਖਰਾਸੇ ॥੬੨॥ | [1]ਤੁਰ ਪਏ। |
| ਚਲਿ ਆਏ ਸੁਸਾ[1] ਨਿਕੇਤਾ[2]। | [1]ਬੇਬੇ ਦੇ। [2]ਘਰ। |
| ਹੋਂ ਸੰਗ ਗਯੋ ਕਰਿ ਹੇਤਾ[1]। | [1]ਪ੍ਰੇਮ। |
| ਉਠਿ ਕੀਨੋ ਬਹੁ ਸਤਿਕਾਰੂ[1]। | [1]ਆਦਰ। |
| ਮੰਚ[1] ਦੀਨ ਵਿਛਾਇ ਜੁ ਚਾਰੂ ॥੬੩॥ | [1]ਪਲੰਘ। |
| ਤਬ ਬੋਲੇ ਬੇਦਜਨ[1] ਕੇਤਾ[2†]। | [1]ਬੇਦੀ ਕੁਲ ਦੇ। [2]ਧੁਜਾ। [†]ਪਾਠਾਂਤ੍ਰ-ਦਯਾ ਨਿਕੇਤਾ। |
| 'ਕਹੁ[1] ਭਗਨੀ[2]! ਬੋਲਨ[3] ਹੇਤਾ[4]। | [1]ਆਖੋ। [2]ਬੇਬੇ ਜੀ। [3]ਸੱਦਣ ਦਾ। [4]ਸਬੱਬ। |
| ਤੁਮ ਹਮਕੋ ਬੋਲਿ ਪਠਾਯੋ[1]। | [1]ਸੱਦ ਭੇਜਿਆ ਹੈ। |
| ਸੁਨਿ ਆਇਸੁ[1] ਮੈਂ ਚਲਿਆਯੋ' ॥੬੪॥ | [1]ਆਗਜਾ। |
| ਕਹਿ ਕਾਲੂ ਤਨੁਜਾ[1] 'ਭਾਈ! | [1]ਕਾਲੂ ਦੀ ਪੁੱਤ੍ਰੀ ਨੇ ਕਿਹਾ। |
| ਤਵ ਦਰਸ਼ਨ ਮਨ ਲਲਚਾਈ। | |
| ਤਬ ਭੇਜੀ ਤੁਲਸਾਂ ਦਾਸੀ। | |
| ਅਬ ਦੇਖਿਤਿ ਰਿਦਾ ਵਿਕਾਸ਼ੀ[1]' ॥੬੫॥ | [1]ਖਿੜ ਗਿਆ ਹੈ। |
| ਸ਼੍ਰੀ ਨਾਨਕ ਬਚਨ ਉਚਾਰੇ। | |
| 'ਸੁਨਿ ਭਗਨੀ ਰਿਦੈ ਹਮਾਰੇ[†]। | [†]ਪਾ:-ਤੁਮਾਰੇ। [3]ਗੁਰੂ ਜੀ ਬੋਲੇ:- |
| ਭ੍ਰਮ ਹੋਯੋ, ਦੇਹੁ ਬਤਾਈ। | |
| ਕਿਸ ਕਾਰਜ ਮੋਹਿ ਬੁਲਾਈ?' ॥੬੬॥ | |
| ਬਚ ਭਨੇ ਨਾਨਕੀ ਐਸੇ। | |
| 'ਤੁਮ ਜਾਨਤਿ ਸਭਿ ਬਿਧਿ ਜੈਸੇ। | |

ਹੋ ਅੰਤਰਜਾਮੀ ਜਾਨੋਂ।
ਬਿਨ ਬੋਲਤਿ ਸਭਿਹਿ ਪਛਾਨੋਂ' ॥੬੭॥
†'ਸੁਨਿ ਭਗਨੀ! ਮੈਂ ਉਰ ਜਾਨੀ। †ਪਾ:-ਇਹੁ।
ਮੁਰ ਦੂਤੀ[1] ਕਿਨੈ ਬਖਾਨੀ। [1]ਮੇਰੀ ਚੁਗਲੀ।
ਹੈ ਆਗੇ ਹਮੈਂ ਸੰਦੇਹੋ[1]। [1]ਸੰਸਾ।
ਸਭਿ ਲੇਖਾ ਅਬ ਕਰਿ ਲੇਹੋ ॥੬੮॥
ਬਹੁ ਦੇਰਿ ਭਈ ਬਿਨ ਲੇਖੇ।
ਧਨ ਨਿਕਸਹਿ ਕਿਤਨੋ ਸ਼ੇਖੇ[1]। [1]ਬਾਕੀ-ਵੱਧ।
ਮਿਟਿ ਜੈ ਹੈ ਮਨ ਸੰਦੇਹਾ[1]। [1]ਸੰਸਾ।
ਇਉਂ ਪੂਰਬ[1] ਹੀ ਮੁਝ ਪ੍ਰੇਹਾ[2]' ॥੬੯॥ [1]ਪਹਿਲੇ ਹੀ। [2]ਮੇਰੀ ਇੱਛਾ ਹੈ।
ਸੁਨਿ ਭਗਨੀ ਦੇਤਿ ਦਿਲੇਸਾ[1]। [1]ਦਿਲਾਸਾ।
'ਨਹਿਂ ਕੋਊ ਭ੍ਰਾਤ ਅੰਦੇਸਾ[1]। [1]ਸੰਸਾ। (ਅ) ਡਰ।
ਸਭਿ ਲੇਖਾ ਲੇਨਾ ਦੇਨਾ।
ਨਿਤ ਚਲਸੌਂ ਜਾਤਿ ਘਟ ਹੈ ਨਾ' ॥੭੦॥
'ਭੋ ਭਗਨੀ! ਸੱਤਿ ਅਲਾਈ।
ਧਰਿ ਲੇਖਾ[1] ਲਾਜ ਨ ਰਾਈ। [1]ਲੇਖੇ ਕਰਨ ਵਿਚ।
ਨਹਿਂ ਕਰੀਏ ਅਬ ਕਛੁ ਦੇਰਾ।
ਸਭਿ ਲੇਖਾ ਲੇਹੁ ਨਿਬੇਰਾ ॥੭੧॥
ਮਨ ਸੰਸੈ ਜਾਹਿ ਨਿਵਾਰਾ[1]। [1]ਦੂਰ ਹੋ ਜਾਏਗਾ।
ਹ੍ਵੈ ਦੂਤਨ ਕਾ[1] ਮੁਖ ਕਾਰਾ[2]।' [1]ਚੁਗਲਾਂ ਦਾ। [2]ਮੂੰਹ ਕਾਲਾ।
ਸੁਨਿ ਭਗਨੀ ਬੈਨ ਉਚਾਰਾ।
'ਜਿਉਂ ਉਪਜਯੋ ਰਿਦੇ ਵਿਚਾਰਾ ॥੭੨॥
ਮਨ ਜਾਨਹੁ ਕਰੀਏ ਸੋਈ।
ਜਿਉਂ ਰਿਦੇ ਹਰਸ਼ ਤਵ ਹੋਈ।'
ਲੇ ਸੰਗਿ ਚਲੇ ਜੈਰਾਮਾ।
ਜਹਿਂ ਦੌਲਤ ਖਾਂ ਕੋ ਧਾਮਾ ॥੭੩॥
ਮਿਲ ਨਵੀਸਿੰਦ ਸੋਂ[1] ਬੈਸੇ। [1]ਮੁਨਸ਼ੀ ਨਾਲ।

ਨਰ ਪ੍ਰਾਕ੍ਰਿਤ[1] ਹੋਵਹਿਂ ਜੈਸੇ। — [1]ਸੰਸਾਰੀ ਮਨੁਖ।
ਜੋ ਆਮਦ ਖਰਚ ਭਯੋ ਹੈ।
ਸਭਿ ਭਾਖਿ[1] ਲਿਖਾਇ ਦਯੋ ਹੈ ॥੨੪॥ — [1]ਕਹਿਕੇ।

ਦੋਹਰਾ:

ਤੀਨ ਮਹੀਨੇ ਅਰਧ[1] ਪੁਨਿ[2], ਲੇਖਕ[3] ਲੇਖਾ ਕੀਨ। — [1]ਸਾਢੇ ਤ੍ਰੈ ਮਹੀਨੇ ਦਾ। [2]ਸਾਢੇ ਤ੍ਰੈ ਮਹੀਨੇ ਦਾ। [3]ਮੁਨਸ਼ੀ ਨੇ।
ਇਕ ਸਤ ਪੈਂਤੀ[1] ਰਜਤਪਣ[2], ਵਾਧੇ ਦਾਨੀ ਦੀਨ[3] ॥੨੫॥ — [1]ਇਕ ਸੌ ਤੇ ਪੈਂਤੀ ੧੩੫)। [2]ਰੁਪੱਯੇ। [3]ਦੀਨਾਂ ਦੇ ਦਾਤੇ ਦੇ (ਨਿਕਲੇ)।

ਹਾਕਲ ਛੰਦ:

ਕਿਯ ਕਮਲਨੈਨ ਜਬ ਲੇਖਾ।
{ਲੇਖਾ ਕੀਤਾ, ੧੩੫) ਵਾਧਾ ਨਿਕਲੇ}
ਤਬ ਨਿਕਸ੍ਯੋ ਇਤਨਾ ਸੇਖਾ[1]। — [1]ਬਾਕੀ, ਵਾਧਾ।
ਜੈਰਾਮ ਰਿਦੈ ਤਿਹ ਕਾਲਾ।
ਭੀ ਲੱਜਾ ਹਰਖ[1] ਬਿਸਾਲਾ ॥੨੬॥ — [1]ਨਾਲੇ ਸ਼ਰਮ ਨਾਲੇ ਖੁਸ਼ੀ।
ਤਿਹ ਘਟੀ[1] ਬਿਸੂਰਤਿ[2] ਭੂਰਾ। — [1]ਘੜੀ। [2]ਝੁਰਿਆ।
ਮੈਂ ਭਰਮ੍ਯੋ ਭਾਖੇ ਕੂਰਾ[1]। — [1]ਝੂਠੇ ਦੇ ਕਹਿਣ ਕਰਕੇ।
ਰਲਿ ਆਏ ਧਾਮ ਜਰਾਮਾ।
ਮਚ[1] ਬੈਠੇ ਸੇਵਕ ਸਾਮਾ[2] ॥੨੭॥ — [1]ਮੰਜੇ ਤੇ। [2]ਸੇਵਕਾਂ ਦੇ ਆਸਰਾ (ਗੁਰੂ ਜੀ)।
ਤਬ ਭਗਨੀ ਬੂਝਤਿ ਐਸੇ।
'ਕਹੁ ਲੇਖਾ ਨਿਬਰ੍ਯੋ ਕੈਸੇ।'
ਸੁਖ ਐਨਹਿਂ[1] ਬੈਨ ਬਖਾਨੇ। — [1]ਭਾਵ, ਗੁਰੂ ਜੀ ਨੇ।
'ਸੁਨਿ, ਜੀਜਾ ਬਾਤ ਸੁ ਜਾਨੇ[1] ॥੨੮॥ — [1]ਸੁਣ ਭੈਣ, ਜੀਜੇ ਨੂੰ ਪਤਾ ਹੈ।
ਇਹ ਲੀਜੈ ਮੋਦੀਖਾਨਾ।
ਅਬ ਹੋਇ ਨ ਮੋ ਗੁਜ਼ਰਾਨਾ।
ਕਰ ਤਾਰੰ ਮਮ ਕਰਤਾਰੰ[1]। — [1]ਮੇਰਾ ਕਰਤਾਰ ਹੀ ਕਰਤਾਰ ਹੈ। (ਅ) ਮੇਰੀ ਤਾਰ ਕਰਤਾਰ ਹੱਥ ਹੈ।
ਨਿਜ ਕਾਰਜ ਲੇਹੁ ਸੰਭਾਰੰ' ॥੨੯॥
ਚਲਿਬੇ ਕੀ ਕੀਨੀ ਤਯਾਰੀ।
ਸ੍ਰੀ ਨਾਨਕ ਪਰਉਪਕਾਰੀ।
ਜੈਰਾਮ ਉਠ੍ਯੋ ਤਿਹਕਾਲਾ।
ਗਹਿ ਪਗ ਕਹਿ ਬਿਨੈ ਬਿਸਾਲਾ

॥੮੦॥
ਕਰਿ ਭਗਨੀ ਰੁਦਨ ਅਲਾਵੈ।
'ਇਉਂ ਭ੍ਰਾਤਾ ਕਿਉਂ ਬਨਿ ਆਵੈ।
ਮੁਝ ਮਾਰਹੁ ਤੌ ਕਿਤ ਜਾਵਹੁ।
ਜੌ ਰਹਿ ਹੌ ਮੋਹਿ ਜਿਆਵਹੁ ॥੮੧॥
ਤੁਮ ਮਿਰਦੁਲ[1] ਸਰਲ ਸੁਭਾਉ। — [1]ਕੋਮਲ।
ਕਰਿ ਔਗੁਨ ਚਿੱਤ ਨ ਕਾਉ।
ਹਮ ਭੂਲਨਹਾਰ ਸਦਾਈ।
ਤੁਮ ਬਖ਼ਸ਼ਹੁ ਕਿਉਂ ਨਹਿਂ ਭਾਈ?'
॥੮੨॥

ਦੋਹਰਾ:
ਕਮਲਨੈਨ ਮੁਖਬੈਨ ਕਹਿ 'ਸੁਨਿ ਜੀਜਾ ਜੈਰਾਮ!
ਪੁਨਿ ਘਾਟੋ ਜੇ ਆਵਈ ਕਿਉਂ ਕਰਿ ਹੋ, ਇਹ ਕਾਮ?' ॥੮੩॥

ਤ੍ਰਿਭੰਗੀ ਛੰਦ:
ਜੈਰਾਮ ਬਖਾਨੀ ਸਬਿਨੈ[1] ਬਾਨੀ — [1]ਸਮੇਤ ਬੇਨਤੀ ਦੇ।
'ਨਹਿਂ ਮੈਂ ਜਾਨੀ ਸ਼ਕਤਿ ਸਬੈ[1]। — [1]ਸਾਰੀ।
ਕਿੰਚਤ[1] ਹੌਂ ਜਾਨੀ, ਬਹੁ ਅਨਜਾਨੀ — [1]ਥੋੜੀ।
ਉਰ ਸਭਿ ਜਾਨੀ, ਲਖਹੁ[1] ਅਬੈ। — [1]ਜਾਣੋਂ।
ਪਰਮੇਸ਼ੁਰ ਪੂਰਨ, ਕਲਮਲ ਚੂਰਨ
ਗੁਨ ਸੰਪੂਰਨ, ਅਵਤਾਰੀ।
ਮੁਝ ਬਖ਼ਸ਼ ਗੁਨਾਹੂ, ਸੁਨਿ ਕਰਿ ਕਾਹੂ
ਉਰ ਭਰਮਾਹੂ[1], ਦੁਖਟਾਰੀ[2]!' ॥੮੪॥ — [1]ਕਿਸੇ ਤੋਂ ਸੁਣੇ ਸੁਣਾਏ ਦਿਲ ਮੇਰਾ ਭਰਮ ਗਿਆ ਸੀ। [2]ਹੇ ਦੁਖ ਨਾਸ਼ਕ!
ਪੁਨ ਸੁਸਾ ਅਲਾਈ 'ਸੁਨਿ ਸੁਖਦਾਈ!
ਜੇ ਘਟਿ ਜਾਈ ਦਰਬ ਕਬੈ।
ਜਹਿਂ ਕਹਿਂ ਤੇ ਲਜਾਈ, ਦੇਉਂ ਪੁਰਾਈ
ਨਹਿਂ ਤੁਮ ਗਮਨੋ ਰਹੋ ਅਬੈ।
ਹਮ ਫੇਰਿ ਨ ਕਹਿ ਹੈਂ; ਤੂਸ਼ਨ[1] ਰਹਿ ਹੈਂ — [1]ਚੁਪ।
ਸਭਿ ਸੁਖ ਲਹਿ ਹੈਂ ਪਾਸ ਰਹੇ।
ਮਨ ਰੋਸ ਨਿਵਾਰੋ, ਕਰੁਨਾ ਧਾਰੋ

ਬਿਰਹ ਨ ਡਾਰੋ, ਪੰਥ ਗਹੇ[1]' ॥੯੫॥
[1]ਰਸਤਾ ਫੜਕੇ (ਚਲੇ ਜਾ ਕੇ)।

ਹੌਂ ਨਿਕਟਿ ਬਖਾਨੀ[1] 'ਇਹ ਬਰ[2] ਬਾਨੀ
[1]ਮੈਂ ਕੋਲੋਂ ਕਿਹਾ। [2]ਚੰਗੀ।

ਨਾਨਕ ਸਾਨੀ ਅਵਰ ਨਹੀਂ[1]।
[1]ਨਾਨਕ ਤੁੱਲ ਹੋਰ (ਕੋਈ) ਨਹੀਂ।

ਜੌਂ ਰਘੁਵਰ[1] ਕ੍ਰਿਸ਼ਨਾ[2] ਧਰਿ ਤਨ ਬਿਸ਼ਨਾ
[1]ਰਾਮ ਚੰਦਰ। [2]ਕ੍ਰਿਸ਼ਨ।

ਹੈ ਪਤਿ ਜਿਸ਼ਨਾ[1] ਰੂਪ ਸਹੀ[2]।
[1]ਇੰਦ੍ਰ। [ਸੰਸ. ਜਿਖਣ। [2]ਜੋ ਵਿਸ਼ਨੂ ਨੇ ਤਨ ਧਾਰਕੇ ਰਾਮ, ਕ੍ਰਿਸ਼ਨ ਰੂਪ (ਲਏ ਹਨ ਤੇ) ਇੰਦ੍ਰ, (ਇਨਾਂ ਸਭਨਾਂ ਦਾ) ਪਤੀ (ਗੁਰੂ ਨਾਨਕ) ਨਿਸ਼ਚੇ ਹੈ।

ਯੁਗ ਪਦ ਅਰਬਿੰਦਾ ਆਨੰਦ ਕੰਦਾ
ਸੁਖਦ ਮੁਕੰਦਾ ਅਘਟਾਰੀ[1]।
[1]ਪਾਪ ਨਾਸ਼ਕ।

ਜਨ[1] ਕਰੁਨਾ ਕਰਿ[2] ਸਭਿ ਜਗ ਠਾਕੁਰ
[1]ਦਾਸਾਂ ਉਤੇ। [2]ਕਿਰਪਾ ਕਰਨ ਵਾਲੇ।

ਗ੍ਯਾਨ ਦਿਵਾਕਰ[1] ਭੁਜ ਭਾਰੀ[2]' ॥੯੬॥
[1]ਗ੍ਯਾਨ ਦੇ ਸੂਰਜ। [2]ਆਜਾਨੁ ਬਾਹੂ, (ਅ) ਸਮਰੱਥ।

ਦੋਹਰਾ:
[1]ਹੱਥ ਜੋੜਕੇ।

ਸ਼੍ਰੀ ਅੰਗਦ ਜੀ! ਸੁਨਹੁ, ਮੈਂ ਇਮ ਤਬ ਕਹਿ ਕਰ ਬੰਦ[1]।
ਬਹੁਰ ਬਚਨ ਉਚਰੇ ਰੁਚਿਰ ਕਰਨ ਰੋਸ ਹਿਤ ਮੰਦ ॥੯੭॥

ਕੁੰਡਲੀਆ ਛੰਦ:
[1]ਭੈਣ। [2]ਭਾਈ ਜੈਰਾਮ ਜੀ।

'ਸੁਸਾ[1] ਸੁਸਾਪਤਿ[2] ਦੀਨ ਹ੍ਵੈ, ਬਿਨੈ ਭਨਤਿ ਬਹੁ ਬਾਰ।
ਪਗ[1] ਪਕਰਤਿ ਮਨ ਪ੍ਰੇਮ ਧਰਿ, ਰਹੀਏ ਜੀਜਾ ਗਾਰ[2]।
[1]ਚਰਣ। [2]ਜੀਜੇ ਜੀ ਦੇ ਘਰ।

ਰਹੀਏ ਜੀਜਾਗਾਰ, ਬਚਨ ਪੁਨ ਪੁਨ ਨਹਿੰ ਫੇਰਹੁ[1]।
[1]ਬਾਰ ਬਾਰ ਨਾ ਮੋੜੋ।

ਦਯਾ ਐਨ ਸੁਖਦੈਨ! ਪਰਮ ਪ੍ਰੇਮੀ ਇਨ ਹੇਰਹੁ[1]।
[1]ਵੇਖੋ।

ਵਡਿਯਨ ਕੇ ਮਨ ਕ੍ਰੋਧ ਜੌਂ, ਪਾਵਕ[1] ਸਰਸ[2] ਉਦੋਤਿ[3]।
[1]ਅਗਨੀ। [2]ਤੁਲ। [3]ਪ੍ਰਗਟਦਾ ਹੈ।

ਕਰਤਿ ਬੇਨਤੀ ਬੰਦਨਾ, ਬਾਰਿ[1] ਬੁਝਾਵਨ ਹੋਤਿ' ॥੯੮॥
[1]ਬੇਨਤੀ ਕਰਨਾ (ਮਾਨੋ) ਜਲ ਹੈ।

ਕਮਲ ਨੈਨ ਸੁਨਿ ਬੈਨ ਮਮ, ਹ੍ਵੈ ਗਏ

ਪਰਮ ਕ੍ਰਿਪਾਲ।
ਬਾਨੀ ਸਾਨੀ ਹੇਤ ਜਨ[1], ਬੋਲੇ ਸੁਖਦ[2] ਰਸਾਲ[3]। [1]ਜਨਾਂ ਦੇ ਹਿਤ ਵਾਲੀ। [2]ਸੁਖ ਦਾਤੇ। [3]ਸੁੰਦਰ।
ਬੋਲੇ ਸੁਖਦ ਰਸਾਲ, ਭਨਜੋ 'ਬਾਲੇ ਬਚ ਤੇਰਾ।
ਕਬਹਿ ਨ ਹੋਰਹੁਂ ਤਾਂਹਿ, ਲਖਹੁ ਇਸ ਬਿਧਿ ਮਤ ਮੇਰਾ।'
ਅਸ ਕਹਿ ਇਸਥਿਤਿ[1] ਪੁਨ ਕਰੀ, ਦੀਨਾ ਨਾਥ ਦਯਾਲੁ। [1]ਠਹਿਰਨਾਂ।
ਦੇਖੇ ਦਰਸ਼ਨ ਦੁਖ ਦਹੈਂ, ਜਨ ਦਾਤਾ[1] ਜੁ ਬਿਸਾਲ[2] ॥੮੯॥ [1]ਦਾਸਾਂ ਦੇ ਦਾਤੇ। [2]ਬੜੇ।

ਦੋਹਰਾ:
ਦੰਪਤਿ[1] ਮੁਝ ਸੋਂ ਭਾਖਿਹੀਂ, [1]ਭਾਵ ਬੇਬੇ ਜੀ ਤੇ ਜੈਰਾਮ ਜੀ।
ਧਰਿ ਕੈ ਅਧਿਕ ਸਨੇਹੁ।
'ਆਜ ਭ੍ਰਾਤ ਦੀਨੋ ਨਯੋ,
ਧੰਨ ਧੰਨ ਬੁਧਿਗੇਹੁ[1]! ॥੯੦॥ [1]ਹੇ ਬੁੱਧੀ ਦੇ ਘਰ।
ਸੇਵਾ ਨਿਸ ਬਾਸੁਰ ਕਰਤਿ,
ਯਾਂ ਤੇ ਕਰੁਨਾ ਭੂਰ।
ਸ਼ਰਧਾ ਤੁਮਰੈ ਉਰ ਦਈ,
ਭਯੋ ਭਰਮ ਮਨ ਦੂਰ' ॥੯੧॥

ਸੋਰਠਾ:
ਹਰਖਤਿ ਸਭਿ ਸੁਖ ਪਾਇ,
ਸ਼੍ਰੀ ਨਾਨਕ ਆਪਨ[1] ਚਲੇ। [1]ਹੱਟੀ ਨੂੰ।
ਮੰਦ ਮੰਦ ਗਤਿ[1] ਜਾਇ, [1]ਟੋਰ।
ਕਵਿ ਜਾਵਤਿ ਬਲਿਹਾਰਨੇ ॥੯੨॥
ਲੇਖੇ ਤੇ ਜੌ ਸ਼ੇਖ਼[1], [1]ਬਾਕੀ, ਵੱਧ।
ਦੀਨੋ ਦੌਲਤ ਖਾਨ ਧਨ।
ਹਰਖਯੋ ਰਿਦੇ ਵਿਸ਼ੇਖ[1], [1]ਬਹੁਤ।
ਦਏ ਸਤਾਰਾਂ ਸੈ[†] ਅਧਿਕ[1] ॥੯੩॥ [1]ਵੱਧ। [†]ਪਾਠਾਂਤ੍ਰ-ਅਠਾਰਾਂ ਸੈ।
ਹਿੰਦੁ ਤੁਰਕ ਬਹੁ ਆਇ,
ਦੇਤਿ ਵਧਾਈ ਮਿਲਿ ਸਭੈ।
ਭਾਖਹਿਂ ਬਹੁਰ ਸੁਨਾਇ,

'ਹਮਹਿਂ ਸੁਨਜੋ ਕ੍ਰਿਤ ਤਜਿ[1] ਦਈ ॥੯੪॥ [1]ਛੱਡ।

ਦੋਹਰਾ: [1]ਅਫਸੋਸ।

ਅਧਿਕ ਕੀਨ ਅਪਸੋਸ[1] ਹਮ,
ਤੁਮ ਉਪਕਾਰਿ ਸਰੀਰ।
ਕ੍ਰਿਤਿ ਲੀਨੀ ਹਰਖੇ ਸੁਨਤਿ,
ਵਧੀਏ ਗੁਨੀ ਗਹੀਰ[1]!' ॥੯੫॥ [1]ਹੇ ਗੁਣਾਂ ਦੇ ਸਮੁੰਦਰ ਜੀ!
ਜਥਾ ਉਚਿਤ[1] ਸਨਮਾਨ[2] ਕੈ, [1]ਜਿਵੇਂ ਯੋਗ ਸੀ। [2]ਆਦਰ ਦੇ ਕੇ।
ਬਿਦਾ ਕੀਨਿ ਗੁਨ ਐਨ।
ਕਰਨ ਲਗੇ ਮੋਦੀ ਕਿਰਤ,
ਪੂਰਬ ਜਿਉਂ[1] ਮਨ ਭੈ ਨ[2] ॥੯੬॥ [1]ਪਹਿਲੇ ਸਮ। [2]ਨਿਧੜਕ ਹੋ ਕੇ।

ਇਤਿ ਸ੍ਰੀ ਗੁਰੁ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਲੇਖਾ ਕਰਨ' ਪ੍ਰਸੰਗ ਬਰਨਨੰ ਨਾਮ ਅਸ਼ਟ ਦਸਮੋ ਅਧਜਾਯ ॥੧੮॥

## ੧੯. [ਸ੍ਰੀ ਗੁਰੂ ਹਰਗੋਵਿੰਦ ਮੰਗਲ। ਸਤਿਗੁਰੂ ਜੀ ਦੀ ਸਗਾਈ।]

੧੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੦

{ਗੁਰੂ ਜੀ ਦੇ ਨਾਨਕਿਆਂ ਦਾ ਜ਼ਿਕਰ} ॥੨੦॥

{ਮਰਦਾਨੇ ਨੂੰ ਕੀਰਤਨ ਦਾ ਵਰ} ॥੬੫..॥

ਦੋਹਰਾ:

ਸ਼੍ਰੀ ਗੁਰੂ ਹਰਿਗੋਵਿੰਦ ਜੀ ਪਦ ਅਰਬਿੰਦ ਮਨਾਇ।

ਅਰਬਿੰਦ=ਕਮਲ। ਮਨਾਇ=ਮਨਾਉਣਾ, ਆਰਾਧਨ ਕਰਨਾ, ਧਿਆਉਣਾ, ਚਿਤ ਵਿਚ ਧਿਆਨ ਧਾਰ ਕੇ ਨਮਸਕਾਰ ਕਰਨੀ।

ਕਹੋਂ ਕਥਾ ਸੁਖਦਾਇਨੀ ਸੁਨੋ ਸਿੱਖ ਚਿਤ ਲਾਇ ॥੧॥

ਅਰਥ:

ਸ਼੍ਰੀ ਗੁਰੂ ਹਰਿਗੋਬਿੰਦ ਜੀ ਦੇ ਚਰਨਾਂ ਕਮਲਾਂ ਨੂੰ ਮਨਾ ਕੇ ਸੁਖ ਦੇਣ ਵਾਲੀ ਕਥਾ (ਅੱਗੋਂ) ਵਰਣਨ ਕਰਦਾ ਹਾਂ, (ਹੇ) ਸਿੱਖੋ! ਚਿਤ ਲਾ ਕੇ ਸੁਣੋ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਸ੍ਵੈਯਾ:

ਕੇਤਿਕ ਕਾਲ ਬਿਤੀਤ ਭਯੋ
ਭਲਿ ਰੀਤਿ ਸੋਂ ਮੋਦੀ ਕੀ ਕਾਰ ਚਲਾਈ।
ਤੋਲਤਿ ਲੇ ਤਕਰੀ[1] ਕਰ ਮੈਂ — [1]ਤੱਕੜੀ।
ਹਰਿਖਾਇ ਕੈ ਲੇਤਿ ਹੈਂ[1], ਦੇਤਿ[2] ਸਵਾਈ। — [1]ਲੋਕੀ ਲੈਂਦੇ ਹਨ। [2]ਗੁਰੂ ਜੀ) ਦੇਂਦੇ ਹਨ।
ਜਾਚਿਕ[1] ਆਵਤਿ ਕੀਰਤਿ ਕੋ ਸੁਨਿ — [1]ਮੰਗਤੇ।
ਜੋ ਮਨ ਭਾਵਤਿ ਪਾਵਤਿ ਸਾਈ।
ਹੋਇ ਰਹੇ ਬਿਸਮਾਦ ਸਭੈ ਨਰ
ਕੀਨਿ ਰਸਾਇਨ[1] ਕੈ[2] ਧਨ ਪਾਈ ॥੨॥ — [1]ਰਸੈਣ। [2]ਜਾਂ।
ਜਾਨੈਂ ਨ ਭੇਦ ਅਛੇਦ ਯਹੀ
ਕਰਤਾਰ ਸਰੂਪ ਧਰਾ ਅਵਤਾਰਾ।
ਦੰਭ ਨਿਕੰਦਨ ਆਨੰਦ ਕੰਦ
ਸੁ ਨਾਮ ਜਪਾਵਨ ਕੋ ਤਨ ਧਾਰਾ।
ਨਉ ਨਿਧਿ, ਸਿੱਧਿ ਅਠਾਰਹਿ[†] ਜੇ — [†]ਦੇਖੋ ਪਹਿਲੇ ਅਧਯਾਯ ਦੇ ਸਤਾਰ੍ਹਵੇਂ ਛੰਦ ਵਿਖੇ ਇਨ੍ਹਾਂ ਦੇ ਨਾਮ।
ਕਰ ਬੰਦਿ ਕੈ[1] ਠਾਂਢੀ ਰਹੈਂ ਦਰਬਾਰਾ। — [1]ਹੱਥ ਜੋੜਕੇ।
ਕੌਨ ਕਮੀ ਹੁਇ ਤਾਂਹਿ ਸਥਾਨ
ਨਿਰੰਜਨ[1] ਅੰਜਨ ਮੈਂ[2] ਵਰਤਾਰਾ[3]– — [1]ਪਰਮੇਸ਼ੁਰ। [2]ਮਾਯਾ ਵਿਚ। [3]ਵਰਤ ਰਿਹਾ ਹੈ।

॥ ੩ ॥

ਕਬਿੱਤ:

ਪੱਖੋ ਕੇ ਰੰਧਾਵੇ ਗ੍ਰਾਮ ਬਸੈ ਤਹਿਂ ਮੂਲਾ ਨਾਮ
ਨੇਗੀ[1] ਲੇ ਸਗਾਈ[2] ਆਏ ਪੁਰਿ ਸੁਲਤਾਨ ਹੈਂ। [1]ਲਾਗੀ। [2]ਕੁੜਮਾਈ।
ਬੂਝਤਿ ਜਰਾਮ ਨਾਮ, ਆਨਿ ਮਿਲੇ ਧਾਮ ਸੋਊ
ਭਲੇ ਸਨਮਾਨ ਕੈ[1] ਬੈਸਾਏ ਸ਼ੁਭ ਥਾਨ ਹੈਂ। [1]ਆਦਰ ਕਰਕੇ।
ਨਾਨਕੀ ਸੁਨੰਤਿ ਹਰਖੰਤਿ ਅਨਮੇਵ ਅੰਗ[1] [1]ਨਾ ਮੇਵੈ ਅੰਗਾਂ ਵਿਚ।
ਬੋਲੀ[1] ਕੁਲ ਬਧੂ[2], ਜੇ ਵਧਾਈ ਦੇਤਿ ਮਾਨ ਹੈਂ[3]। [1]ਸੱਦੀਆਂ। [2]ਕੁਲ ਦੀਆਂ ਤ੍ਰੀਮਤਾਂ। [3]ਓਹ ਵਧਾਈਆਂ ਦਿੰਦੀਆਂ ਹਨ। (ਤੇ ਬੇਬੇ ਜੀ ਵਧਾਈਆਂ) ਮੰਨਦੇ ਹਨ।
ਕੀਨੀ ਕੁਲ ਰੀਤਿ ਮਿਲਿ ਗਾਵਤਿ ਹੈਂ ਗੀਤ ਤੀਯ[1] [1]ਇਸਤ੍ਰੀਆਂ।
ਨੀਕੋ ਉਤਸਾਹ ਕੀਨੋ ਦੀਨੋ ਬਹ ਦਾਨ ਹੈ

॥ ੪ ॥

ਹਰਖਯੋ ਜਰਾਮ ਬਹੁ ਬਾਂਧਵ[1] ਬੁਲਾਏ ਧਾਮ [1]ਸਾਕ, ਸੰਬੰਧੀ।
ਘਟਿਕਾ[1] ਵਿਚਾਰ ਕੰਜ ਨੈਨ ਕੋ ਬਿਠਾਯੋ ਹੈ। [1]ਘੜੀ।
ਭਾਲ[1] ਮੈਂ ਤਿਲਕ ਕੀਨੋ, ਬਿੱਪ੍ਰਨ[2] ਅਸੀਸ ਦੀਨੋ [1]ਮੱਥੇ। [2]ਬ੍ਰਾਹਮਣਾਂ ਨੇ।
ਅੱਛਤ[1] ਲਗਾਇ ਮਿਸ਼ਟਾਨ[2] ਮੁਖ ਪਾਯੋ ਹੈ। [1]ਚਾਵਲ। [2]ਮਿੱਠਾ।
ਗਾਇਂ ਗੀਤ ਨਾਰੀ ਲੇਤਿ ਨਾਮ ਦੇਤਿ ਗਾਰੀ
ਹਾਸ ਹੋਤਿ ਸੁਖਕਾਰੀ ਮਨ ਸਭਿਨਿ ਕੇ ਭਾਯੋ ਹੈ।
ਐਸੇ ਸੁਲਤਾਨ ਪੁਰਿ ਅਧਿਕ ਉਛਾਹ

| | |
|---|---|
| ਕਰਿ | |
| ਏਕ ਤਲਵੰਡੀ ਨਰ ਤੁਰਨ[1] ਪਠਾਯੋ ਹੈ[2] ॥੫॥ | [1]ਛੇਤੀ। [2]ਭੇਜਿਆ ਹੈ। |
| **ਸ੍ਵੈਯਾ:** | |
| ਤ੍ਰਿਪਤਾ ਗੁਰ ਮਾਤ ਸੁਨੀ ਜਬ ਬਾਤ | |
| ਰਿਦੈ ਹਰਖ਼ੀ ਜਿਉਂ[1] ਨਵੋਂਨਿਧਿ[2]* ਪਾਈ। | [1]ਮਾਨੋਂ। [2]ਨਵੇਂ। ਨਿਧਾਂ। |
| ਕਰ ਮੈਂ ਮਿਸ਼ਟਾਨ[1] ਲਏ ਨਿਕਸੀ | [1]ਮਿਠਾਈ। |
| ਕਿਯ ਤੁੰਡ[1] ਅਲੰ[2] ਜਿਨ[3] ਸੁੱਧ ਬਤਾਈ[4]। | [1]ਮੂੰਹ। [2]ਮੂੰਹ ਭਰ ਦਿੱਤਾ ਮਿਠਾਈ ਨਾਲ। [3]ਜਿਸਨੇ। [4]ਖਬਰ ਆ ਕੇ ਦਿੱਤੀ ਸੀ। |
| -ਬਲਿਹਾਰਿ ਮੈਂ, ਜਾਉਂ ਮੁਹੁਰਮੁਹੁ[1]- | [1]ਵਾਰ ਵਾਰ। |
| ਦਿਯ ਕਾਰਿਖਕੰ[1] ਪੰਚ, ਚੀਰ ਉਢਾਈ[2]। | [1]ਰੁਪੱਯੇ। [2]ਸਿਰੋਪਾ ਪਹਿਨਾਇਆਂ। |
| ਕੁਲ ਨਾਰਿ ਬੁਲਾਇ ਗਵਾਇ ਕੈ ਗੀਤਨਿ | |
| ਮੰਗਲ ਕੀਨ ਭਯੋ ਮਨ ਭਾਈ ॥੬॥ | |
| ਕਾਲੂ ਨੈ ਬਾਤ ਸੁਨੀ ਹਰਖ੍ਯੋ ਘਨ | |
| ਘੋਰ ਤੇ ਮੋਰ ਮਨੋ[1] ਸੁਖ ਪਾਈ। | [1]ਮਾਨੋ ਮੋਰ ਨੇ ਬੱਦਲਾਂ ਦੀ ਆਵਾਜ਼ ਤੋਂ। |
| ਜਾਚਕ ਜਾਚਤਿ ਦੇ ਮਨ ਭਾਵਤਿ | |
| ਲੇਤਿ ਅਸੀਸ, ਭਨੰਤਿ[1], 'ਬਧਾਈ।' | [1]ਲੋਕੀ) ਕਹਿੰਦੇ ਹਨ। |
| ਅੰਗਨ ਮੈਂ[1] ਅੰਗਨਾ[2] ਸੁ ਉਮੰਗ | [1]ਵੇਹੜੇ ਵਿੱਚ। [2]ਇਸਤ੍ਰੀਆਂ। |
| ਦੁਕੂਲ[1] ਅਲੰਕ੍ਰਿਤ[2] ਸੋਂ ਛਬਿ ਛਾਈ। | [1]ਕਪੜਿਆਂ ਤੇ। [2]ਗਹਿਣਿਆਂ ਨਾਲ ਸਜੀਆਂ। |
| ਨਾਨਕ ਰੂਪ ਲਖ੍ਯੋ ਅਵਤਾਰ ਕੋ | |
| ਬੈਸ[1] ਸ਼ਰੀਕਨ ਯਾਂ ਬਿਧਿ ਗਾਈ ॥੭॥ | [1]ਬਹਿਕੇ। |
| **ਸੋਰਠਾ:** | |
| 'ਧਰਮਹਿਂ ਕਾ ਸਨਬੰਧ, ਭਯਾ ਬੇਦੀਅਨ ਕੁਲ ਬਿਖੈ। | |
| ਕਾਲੂ ਸੁਤ ਸਤਿ ਸੰਧ[1], ਨਿਰਮਲ ਕੁਲ ਸਭਿਹੀ ਕਰੀ' ॥੮॥ | [1]ਸਚ ਸਰੂਪ, ਸੰਸਕ੍ਰਿਤ, ਸਤ੍ਯ ਸੰਧਿ ਸੱਚਾ, ਸੱਚ ਨੂੰ ਧਾਰਨ ਕਰਨ ਵਾਲਾ] (ਅ) ਸਚ ਦੀ ਅਵਧੀ। |
| **ਦੋਹਰਾ:** | [1]ਸੱਦ ਘੱਲੇ। [2]ਖ਼ਬਰ। |
| ਸ਼੍ਰੀ ਨਾਨਕ ਕੇ ਨਾਨਕੇ, ਬੋਲ ਪਠੇ[1] ਸੁਧ[2] ਦੇਯ। | |
| ਚਲਿ ਆਏ ਤਤਕਾਲ[1] ਸੋ, ਨੇਗ[2] ਆਪਨੋ[3] ਲੇਯ ॥੯॥ | [1]ਛੇਤੀ। [2]ਲਾਗ ਜੋ ਕੁਝ ਉਹਨਾਂ ਨੂੰ ਦੇਣਾ ਬਣਦਾ ਸੀ। [3]ਲਾਗ ਜੋ ਕੁਝ ਉਹਨਾਂ ਨੂੰ ਦੇਣਾ ਬਣਦਾ ਸੀ। |

ਚੌਪਈ:

ਸ੍ਰੀ ਨਾਨਕ ਜਨਨੀ ਪਿਤ[1] 'ਰਾਮਾ[2]।' — [1]ਮਾਤਾ ਦਾ ਪਿਤਾ, ਨਾਨਾ। [2]ਜਿਸਦਾ ਨਾਮ) ਰਾਮਾ ਸੀ।

{ਗੁਰੂ ਜੀ ਦੇ ਨਾਨਕਿਆਂ ਦਾ ਜ਼ਿਕਰ}

ਮਾਤੁਲ[1] ਸ੍ਰੇਸ਼ਟ 'ਕ੍ਰਿਸ਼ਨਾ' ਨਾਮਾ। — [1]ਮਾਮਾ।
ਨਾਨਕ ਜਨਨੀ[1] ਮਾਤ[2] 'ਭਿਰਾਈ।' — [1]ਮਾਤਾ ਦੀ। [2]ਮਾਂ।
ਸੁਨਿ ਕਰਿ ਸਗੁਨ ਭਲੇ ਤਹਿਂ ਆਈ ॥੧੦॥
ਮਿਲਿ ਸਭਿ ਕੀਨੋ ਉਤਸ਼ਵ ਭੂਰੀ।
ਹਰਖਤਿ ਕਰਹਿਂ ਰੀਤਿ ਕੁਲ ਰੂਰੀ॥
ਮਿਲਿ ਸਭਿਹਿਨਿ ਸੋਂ ਬੋਲਜੋ ਕਾਲੂ।
'ਤਜਹੁ ਬਿਲੰਬਹਿ[1] ਹੋਹੁ ਉਤਾਲੂ[2] ॥੧੧॥ — [1]ਦੇਰ। [2]ਛੇਤੀ ਹੋਵੇ।
ਚਲਿ ਕਰਿ ਚੌਕੜ[1] ਖਰਚਨ ਕਰੀਏ। — [1]ਥੈਲੀ, ਰੁਪੱਯੇ ਦੀ।
ਤੂਰਨ[1] ਪੰਥ[2] ਵਿਖੇ ਪਗ ਧਰੀਏ[3]।' — [1]ਛੇਤੀ। [2]ਰਾਹ ਵਿਚ। [3]ਕਦਮ ਧਰੋ।
ਅਸ ਕਹਿ ਸਭਿ ਹੀ ਸੌਜ[1] ਸੰਭਾਰੀ। — [1]ਸਮ੍ਰਿਗੀ।
ਬ੍ਰਿਖਭ[1] ਸਕਟ[2] ਸੋਂ ਜੋਰੇ ਭਾਰੀ ॥੧੨॥ — [1]ਬਲਦ। [2]ਗਡੇ।
ਕਾਲੂ ਲਾਲੂ ਕੀਨੀ ਤਜਾਰੀ।
ਸ੍ਰੀ ਨਾਨਕ ਗੁਨ ਭਨਤਿ ਉਚਾਰੀ[†]। — [†]ਪਾਠਾਂਤ੍ਰ-ਅਚਾਰੀ।
ਕਰਨ ਦਰਸ ਲਾਲਸ[1] ਉਰ ਜਾਗੀ। — [1]ਇੱਛਾ।
ਜਿਉ ਮਧੁਕਰ[1] ਪੁਸ਼ਕਰ[2] ਅਨੁਰਾਗੀ ॥੧੩॥ — [1]ਭੌਰਾ। [2]ਕਵਲ।

ਦੋਹਰਾ:

ਚਲੇ ਜਬਹਿ ਸੁਲਤਾਨਪੁਰਿ ਦ੍ਵਾਦਸ਼[1] ਸਭਿ ਨਰ ਨਾਰਿ। — [1]ਬਾਰਾਂ।
ਮਾਤੁਲ[1] ਨਾਨੇ ਹਰਖ ਮਨ ਔਰ ਦਾਸ ਸੁਖਕਾਰ ॥੧੪॥ — [1]ਮਾਮੇ।

ਚੌਪਈ:

ਰਾਇ ਸਦਨ ਕਾਲੂ ਤਬ ਗਯੋ।
ਨਿਕਟ ਜਾਇ ਉਚਰਤਿ ਬਚ ਭਯੋ।
'ਮੋ ਸੁਤ ਨਾਨਕ ਦਾਸ ਤੁਮਾਰਾ।
ਭਈ ਸਗਾਈ ਮੁਝਹਿ ਹਕਾਰਾ ॥੧੫॥

ਤਿਹ ਚੌਕੜ ਖਰਚਨ ਹਮ ਜਾਵਹਿਂ।
ਜੇ ਆਇਸੁ[1] ਅਬ ਤੁਮਰੀ ਪਾਵਹਿਂ।' [1]ਆਗਜਾ।
ਸੁਨਿ ਕਾਲੂ ਬਚ ਬੋਲਜੋ ਰਾਊ[†]। [†]ਰਾਇ ਜੀ ਦੀ ਸ਼ਰਧਾ ਦਾ ਭਾਵ ਅਤੀ ਉੱਤਮ ਹੈ।
'ਅਸ ਬਿਧਿ ਨਹਿਂ ਕਹੁ ਬੈਨ ਬਿਜਾਊ[1] ॥੧੬॥ [1]ਬੇਜਾ, ਅਨੁਚਿਤ, ਅਯੋਗ।
ਨਾਨਕ ਹਮਰੋ ਸ੍ਵਾਮੀ ਜਾਨੋ।
ਹੌਂ ਕਿੰਕਰ[1] ਕੇ ਥਾਨ ਪ੍ਰਮਾਨੋ। [1]ਦਾਸ।
ਕਰੁਨਾ ਕਰੈ ਜਿ ਨਾਨਕ ਮੋ ਪਰ।
ਯਹੀ ਮਨੀਖਾ[1] ਮਨ ਮੈਂ ਹੋ ਥਿਰ[2] ॥੧੭॥ [1]ਬੁੱਧੀ। ਚਾਹ। [2]ਟਿਕੇ।
ਬਚਨ ਉਚਾਰਹੁ ਬਹੁਰ ਨ ਐਸੇ।
ਹ੍ਵੈ ਅਨਜਾਨ ਕਹੇ[†] ਅਬ ਜੈਸੇ। [†]ਪਾ:-ਭਨੇ।
ਮਹਿਮਾ ਲਖਤਿ ਨ, ਨਿਜ ਸੁਤ ਜਾਨੈ।
ਤੀਨ ਲੋਕ ਜਿਸ ਆਇਸੁ[1] ਮਾਨੈ ॥੧੮॥ [1]ਆਗਜਾ।

ਦੋਹਰਾ:
ਜਾਹੁ ਅਬੈ ਸੁਲਤਾਨਪੁਰਿ, ਚੌਕੜ ਖਰਚਹੁ ਜੋਇ।
ਮਿਲਿ ਸ਼੍ਰੀ ਨਾਨਕ ਸੰਗ ਤੁਮ, ਨਹਿਂ ਦੁਰਬਾਕ[1] ਬਗੋਇ[2]' ॥੧੯॥ [1]ਮਾੜੇ ਬੋਲ। [2]ਨਾ ਬੋਲਣੇ।

ਚੌਪਈ: [1]ਬਾਨੀ। [2]ਕਹੀ।
ਸੁਨਿ ਕਰਿ ਕਾਲੂ ਗਿਰਾ[1] ਅਲਾਈ[2]।
'ਉਰ ਸੰਦੇਹ ਨ ਪਾਵਹੁ ਰਾਈ[1]! [1]ਹੇ ਰਾਜੇ।
ਭਲੇ ਬਚਨ ਅਬ ਭਾਖਨ ਕੀਜੈ।
ਕੁਸ਼ਲ ਸ਼੍ਰੇਯ ਕੀ ਆਇਸੁ[1] ਦੀਜੈ' ॥੨੦॥ [1]ਸੁਖ ਕਲਿਆਨ ਦੀ ਆਗਜਾ।
'ਹੈ ਕਾਲੂ! ਤੂੰ ਬੋਲ ਵਿਗਾਰਾ।
ਯਾਂ ਤੇ ਬਰਜਨ[1] ਬਚਨ ਉਚਾਰਾ। [1]ਹਟਕਣ ਦਾ।
ਇਹਾਂ ਰਹਤਿ ਜਬ ਕਰਤਿ ਲਰਾਈ।
ਤਹਿਂ ਨਹਿਂ ਕਹੀਏ ਬੈਨ ਬਿਜਾਈ[1]' ॥੨੧॥ [1]ਅਨੁਚਿਤ।

'ਸੁਨਹੁ ਰਾਇ ਜੀ ਸ਼ੁਭ ਮਤਿ ਦਾਨੀ।
ਤੁਮ ਪਰਮੇਸ਼ੁਰ ਕੇ ਅਸਥਾਨੀ।
ਇਕ ਸੁਤ[1] ਹਮਰੈ ਨਾਨਕ ਪਜਾਰੋ। [1]ਇਕ ਪੁੱਤ੍ਰ।
ਮਿਲਿ ਤਿਹ ਕਿਉਂ ਦੁਰਬਾਕ ਉਚਾਰੋਂ'
॥੨੨॥
ਰਾਇ ਕਹੇ 'ਕਰਿ ਕਾਰਜ ਜਾਇ।
ਕਰਿ ਹੈ ਤੁਮਰੋ ਭਲੋ ਖ਼ੁਦਾਇ।
ਮੁਝ ਦਿਸ ਤੇ ਕਰਿ ਅਧਿਕ[1] ਸਨੇਹਾ[2]। [1]ਬਹੁਤ। [2]ਪ੍ਰੇਮ।
ਪਰਸਹੁ ਪਦ[1] ਅਨੁਕੰਪਾ ਗੇਹਾ[2] [1]ਚਰਨ। [2]ਕ੍ਰਿਪਾ ਦੇ ਘਰ (ਗੁਰੂ ਜੀ) ਦੇ।
॥੨੩॥
ਦੋਹਰਾ:
ਘਨੀ ਬੰਦਗੀ ਕੀਜੀਏ, ਕਮਲ ਨੈਨ
ਢਿਗ ਜਾਇ।'
ਕਰਿ ਬੰਦਨ ਕਾਲੂ ਚਲਜੋ ਮਾਨੀ ਰਾਇ ਰਜਾਇ[1] ॥੨੪॥ [1]ਰਾਇ ਦੀ ਆਗਜਾ ਮੰਨ ਕੇ।
ਚੌਪਈ:
ਸਕਟੇ[1] ਪਰ ਅਰੂਢ ਤਬ[†] ਹੋਏ। [1]ਗੱਡੇ। [†]ਪਾ:-ਆਰੂਢਤ।
ਚਲਤਿ ਭਏ ਸਭਿ ਸ਼ੋਕ ਬਿਗੋਏ[1]। [1]ਦੂਰ ਕਰਕੇ।
ਸੁਤ ਕੀ ਪ੍ਰੀਤਿ ਬਧੇ ਸੰਗਿ ਡੋਰੀ[1]। [1]ਪੁੱਤ੍ਰ ਦੀ ਪ੍ਰੀਤ ਰੂਪੀ ਡੋਰੀ ਨਾਲ ਬੱਝੇ ਹੋਏ।
ਮਨਹੁ ਮੀਨ[1] ਕਰਖੇ[2] ਕਰਿ ਜੋਰੀ[3] [1]ਮੱਛ। [2]ਖਿੱਚੇ। [3]ਜੋਰ ਨਾਲ
॥੨੫॥
ਖ਼ਰਚ ਸਮਾਜ ਲੀਨਿ ਬਿਧਿ ਨਾਨਾ।
ਦਿਨ ਪ੍ਰਤਿ ਅਧਿਕਹਿ ਕੀਨਿ ਪਯਾਨਾ।
ਘਰ ਕੋ ਡੂੰਮ ਸੰਗਿ ਮਰਦਾਨਾ।
ਜਿਸਕੇ ਜਾਗੇ ਭਾਗ ਮਹਾਨਾ ॥੨੬॥
ਪੁਰਿ ਸੁਲਤਾਨ ਵਿਖੈ ਚਲਿ ਆਏ।
ਨਰ ਨਾਰੀ ਸਭਿ ਦੇਤਿ ਵਧਾਏ।
ਉਤਰਿ ਸਕਟ[1] ਪਰ ਤੇ[2] ਤਹਿਂ ਸਭਿ ਹੀ। [1]ਗੱਡੇ। [2]ਉਤੋਂ।
ਧਾਮ ਜਰਾਮ ਪ੍ਰਵੇਸ਼ੇ[1] ਤਬ ਹੀ ॥੨੭॥ [1]ਵੜੇ।
ਮਿਲੀ ਨਾਨਕੀ ਨੇਹੁ ਘਨੇਰਾ।

ਮਾਤ[1] ਅੰਕ ਲੇ ਸਿਰ ਕਰ ਫੇਰਾ। [1]ਮਾਂ ਨੇ।
ਕਾਲੂ ਕੀ ਪਤਿਬ੍ਰਤਾ ਕੁਮਾਰੀ[1]। [1]ਪੁੱਤ੍ਰੀ।
ਰੂਪ ਸ਼ੀਲ ਗੁਨ ਪੂਰਨ ਚਾਰੀ[1] ॥੨੮॥ [1]ਸੁੰਦਰ।
ਮਿਲਿ ਸਭਿਹਿਨਿ ਸੋਂ ਆਨੰਦ ਦੀਨਾ।
ਜਥਾ ਉਚਿਤ ਤਿਉਂ ਆਦਰ ਕੀਨਾ।
ਆਇ ਵਹਿਰ ਤੇ ਤਬੈ ਜਰਾਮਾ।
ਸਭਿਹਿਨਿ ਸੋਂ, ਮਿਲਿ ਕੀਨਿ ਪ੍ਰਨਾਮਾ ॥੨੯॥
ਸ਼੍ਰੀ ਨਾਨਕ ਸੁਨਿ ਆਵਨ ਕਾਲੂ।
ਉਠਿ ਕਰਿ ਗਮਨੇ ਸਦਨ ਉਤਾਲੂ।
ਧਾਰਯੋ ਪਦ ਪੰਕਜ ਪਰ ਸੀਸਾ[1]। [1]ਸਿਰ।
ਦੀਨੀ ਕਾਲੂ ਅਧਿਕ ਅਸੀਸਾ ॥੩੦॥
ਸੂੰਘਤਿ[1] ਮਸਤਕ[2] ਭਰਿ ਭਰਿ ਕੌਰੀ[3]। [1]ਚੁੰਮਦਾ ਹੈ। [2]ਮੱਥਾ। [3]ਜੱਫੀ ਭਰ ਭਰ ਕੇ।
ਪੇਖਹਿਂ ਮੁਖ ਕੋ ਸਭਿ ਸੁਖ ਠੌਰੀ[1]। [1]ਭਾਵ ਗੁਰੂ ਜੀ ਦਾ ਮੁਖ।
ਪਰਮ ਪ੍ਰੇਮ ਪੁਲਕਾਵਲ[1] ਅੰਗਾ। [1]ਰੋਮ ਖੜੇ।
ਕਰਤਿ ਪਯਾਰ ਉਰ ਸੰਗਿ ਉਮੰਗਾ ॥੩੧॥

ਦੋਹਰਾ:
ਗਤਿ ਦਾਨੀ[1] ਬੂਝਤਿ ਭਏ[2], 'ਭਨਹੁ[3] ਜਨਕ[4]! ਸਮਝਾਇ। [1]ਮੁਕਤੀ ਦਾਤਾ ਜੀ। [2]ਪੁੱਛਣ ਲੱਗੇ। [3]ਆਖੋ। [4]ਹੇ ਪਿਤਾ ਜੀ!
ਤਨ[1] ਅਨਾਮ[2] ਮਨ ਅਨਦ ਹੈ ਤਲਵੰਡੀ ਮੇਂ ਰਾਇ[3]?' ॥੩੨॥ [1]ਸਰੀਰ। [2]ਅਰੋਗ ਹੈ?। [3]ਰਾਇ ਬੁਲਾਰ ਦਾ।

ਚੌਪਈ:
ਕਾਲੂ ਕਹਤਿ ਭਯੋ 'ਸੁਨ ਤਾਤਾ!
ਵਿਸਰ ਗਈ ਥੀ ਉਰ[1] ਤੇ ਬਾਤਾ। [1]ਰਿਦੇ।
ਤੁਮ ਕਰਿਵਾਇ ਦਯੋ ਮੋਹਿ ਯਾਦੂ।
ਸਭਿਹਿ ਕੁਸ਼ਲ ਤਹਿਂ ਪ੍ਰਭੁ[†] ਪ੍ਰਸਾਦੂ[1] ॥੩੩॥ [1]ਪ੍ਰਭੂ ਦੀ ਕਿਰਪਾ ਨਾਲ। [†]ਪਾ:-ਬਿਸ਼ਨ।
ਪਰਮ ਪ੍ਰੇਮ ਸੋਂ ਤਿਹ ਮਤਿ ਪੂਰੀ।
ਕਰੀ ਬੰਦਗੀ ਤੁਮ ਸੋਂ ਭੂਰੀ[1]। [1]ਬਹੁਤ।
ਕਹਯੋ[†] ਪ੍ਰੀਤ ਸੋਂ ਤਵ ਪਦ[1] ਪਰਸਨ। [1]ਚਰਨ। [†]ਪਾ:-ਕਰਯੋ।

ਜਿਸ ਕੋ ਲਾਲਸ[1] ਨਿਸਦਿਨ[2] ਦਰਸ਼ਨ' ॥੩੪॥ [1]ਇੱਛਾ। [2]ਰਾਤ ਦਿਨ।

ਸੁਨਿ ਸੰਦੇਸ਼ ਪ੍ਰਿਯ[1] ਉਠੇ ਬਹੋਰੀ[2]। [1]ਪਿਆਰੇ ਦਾ ਸੰਦੇਸ਼ਾ। [2]ਫੇਰ।
ਗਏ ਮਾਤ ਢਿਗ ਦ੍ਵੈ ਕਰ ਜੋਰੀ।
ਧਰਜੋ ਯੁਗਲ[1] ਚਰਨਨ ਪਰ ਮਾਥਾ। [1]ਦੋਹਾਂ।
ਕੰਠ ਲਗਾਏ ਭੁਜ[†] ਗਹਿ ਹਾਥਾ ॥੩੫॥ [†]ਪਾ:-ਤਬ। ਅਤੇ-ਲਘੁ।

ਸਜਲ ਬਿਲੋਚਨ ਅਂਸੁਨ ਪਾਤੀ[1]। [1]ਹੰਝੂ ਡਿੱਗੇ।
ਭਰਿ ਆਨੰਦ ਭੀ ਸੀਤਲ ਛਾਤੀ।
ਤਨੁਜ[1] ਬਦਨ ਛਬਿ ਸਦਨ[2] ਬਿਲੋਕੀ। [1]ਪੁਤ੍ਰ ਦਾ। [2]ਜੋ ਸੁੰਦਰਤਾ ਦਾ ਘਰ ਹੈ।
ਉਤਸ਼ਵ ਸਮੈਂ ਜਾਨੁ ਅਂਸੁ, ਰੋਕੀ[1] ॥੩੬॥ [1]ਹੰਝੂ ਰੋਕੇ।

-ਦੈਵ ਪ੍ਰਭਾਵਹਿ[1] ਕੀਨਿ ਬਿਯੋਗਨਿ। [1]ਦੈਵ ਗਤੀ ਨੇ।
ਨਹਿਂ ਮੁਝ ਸੁਖ ਦਿਯ ਸੁਤ ਸੰਜੋਗਨਿ[1]। [1]ਪੁੱਤ੍ਰ ਦੇ ਮੇਲ ਦਾ।
ਤਦਪਿ ਲਖਹੁਂ ਮੈਂ ਨਿਜ ਵਡਭਾਗੀ।
ਸੁਤ ਉਤਸ਼ਵ ਅਬ ਦੇਖਨਿ ਲਾਗੀ- ॥੩੭॥

ਬਾਰ ਬਾਰ ਜਾਵਹਿ ਬਲਿਹਾਰੀ।
ਤ੍ਰਿਪਤਿ ਨ[1] ਪਿਖਿ ਸੁਤ ਮੂਰਤਿ ਚਾਰੀ[2]। [1]ਰਜਦੀ ਨਹੀਂ। [2]ਸੁੰਦਰ।
ਸ਼੍ਰੀ ਨਾਨਕ ਪੁਨ ਉਠ ਸੁਖਦਾਤਾ।
ਜਾਇ ਕਰੀ ਬੰਦਨ ਪਿਤ ਭ੍ਰਾਤਾ[1] ॥੩੮॥ [1]ਚਾਚੇ ਨੂੰ।

ਹਿਤ ਸੋਂ ਲਾਲੁ ਭਰਿ ਕਰਿ ਅੰਕਾ[1]। [1]ਜੱਫੀ।
ਹਰਖਤਿ ਪੇਖਤਿ ਬਦਨ ਮਯੰਕਾ[1]। [1]ਮੁਖਚੰਦ੍ਰਮਾ।
ਕੰਠ ਲਗਾਇ ਰਹਜੋ ਸੁਖ ਪਾਈ।
ਜਿਉਂ ਕਿਰਪਨ[1] ਧਨ ਤਜਿ ਨ ਸਕਾਈ[2] ॥੩੯॥ [1]ਸ਼ੂਮ। [2]ਜਿਵੇਂ ਧਨ ਛੱਡ ਨਹੀਂ ਸਕਦਾ।

'ਜਨਮਜੋ ਹਮ ਘਰ ਸੁਤ ਸੁਖਦਾਈ।
ਨਿਰਮਲ ਕੀਨੀ ਕੁਲ ਇਹ ਜਾਈ।
ਅੱਗ੍ਰਜ ਕੀ ਪਰਮੇਸ਼੍ਵਰ ਜਾਨੈ।'

ਕਰਿ ਹਿਤ ਲਾਲੂ ਬਚਨ ਬਖਾਨੈ
॥੪੦॥
ਪੁਨ ਉਠਿ ਸ਼੍ਰੀ ਨਾਨਕ ਦੁਖਕੰਦਨ।
ਜਾਇ ਕਰੀ ਨਾਨੇ ਪਦ ਬੰਦਨ।
ਪਕਰ ਭੁਜਾ ਨਿਜ ਕੰਠ ਲਗਾਯੋ।
ਅਨੰਦ ਨੀਰ ਲੋਚਨ ਮਹਿਂ ਛਾਯੋ
॥੪੧॥
ਪਿਖਤਿ ਨ ਕੋ[1] ਜਾਚਕ[2] ਤਿਹ ਠੌਰੈ॥ — [1]ਦਿੱਸਦਾ ਨਹੀਂ ਕੋਈ। [2]ਮੰਗਤਾ।
ਦੋਹਿਤ ਕੋ[1] ਨ ਅੰਕ ਤੇ[2] ਛੋਰੈ। — [1]ਦੋਹਤ੍ਰੇ ਨੂੰ। [2]ਜੱਫੀ ਤੋਂ।
ਨਾਨੀ ਨਾਨਕ ਨਾਮ 'ਭਿਰਾਈ।'
ਤਿਨ ਆਨਨ ਤੇ[1] ਗਿਰਾ[2] ਅਲਾਈ — [1]ਮੁਖ ਤੋਂ। [2]ਬਾਨੀ।
॥੪੨॥
ਦੋਹਰਾ: — [1]ਛਡਹੁ। [2]ਜੱਫੀ ਤੋਂ।
ਮੁਕਤਹੁ[1] ਅਬ ਨਿਜ ਅੰਕ ਤੇ[2]
ਕਰਿ ਸਨੇਹ[1] ਤੁਮ ਲੀਨ। — [1]ਪਿਆਰ।
ਮਿਲਹਿਂ ਅਪਰ ਸੋਂ[1] ਪ੍ਰੇਮ ਧਰਿ — [1]ਹੋਰਨਾਂ ਨੂੰ ਬੀ ਮਿਲਨ।
ਬਿਰਹਿ ਕਰਹਿਂ ਸਭਿ ਛੀਨ[1]' ॥੪੩॥ — [1]ਸਭਨਾ ਦਾ ਵਿਛੋੜਾ ਦੂਰ ਕਰਨ।
ਚੌਪਈ: — [1]ਬਚਨ।
'ਮੈਂ ਨ ਤਜੋਂ' ਰਾਮੇ ਬਚ[1] ਭਾਖਾ।
'ਜਬ ਲੋ ਪੂਰਨ ਹ੍ਵੈ ਨਹਿਂ ਕਾਂਖਾ[1]। — [1]ਇੱਛਾ।
ਤਬਹਿ ਵਿਛੋਰੋਂ ਅਪਨੇ ਉਰ[1] ਸੋਂ। — [1]ਗਲੇ ਤੋਂ।
ਸਿਰਵਾਰੋਂ[1] ਧਨ ਬਹੁ ਨਿਜ ਕਰ ਸੋਂ[2]' — [1]ਜਦ ਸਿਰ ਤੋਂ ਵਾਰਾਂਗਾ। [2]ਆਪਣੇ ਹੱਥੀਂ।
॥੪੪॥
ਸੁਨਤਿ ਭਿਰਾਈ ਬਚਨ ਅਲਾਵੈ।
'ਕਰਹੁ ਨਿਛਾਵਰ[1] ਜੋ ਮਨ ਭਾਵੈ।' — [1]ਵਾਰਨਾ ਕਰੋ।
ਰਾਮਾ ਕਹਿ 'ਕੋ ਆਇ ਨ ਮਾਂਗਨ।
ਦੇਉਂ ਨਿਛਾਵਰ ਕਰ ਕਿਹ ਆਂਗਨ[1]' — [1]ਵੇਹੜੇ ਵਿਚ ਕਿਸਨੂੰ ਦੇਵਾਂ।
॥੪੫॥
ਤਬਹਿ ਨਾਨਕੀ ਤੁਲਸਾਂ ਦਾਸੀ।
ਪਠਈ[1] -ਜਾਚਕ[2] ਆਨਹੁਂ ਪਾਸੀ-। — [1]ਭੇਜੀ। [2]ਮੰਗਤੇ।
ਜਬ ਜਾਚਕ ਜਾਨੇ ਤਹਿਂ ਆਏ।

ਬੀਸ ਰੁਪੱਯਨ ਟਕੇ ਮੰਗਾਏ ॥੪੬॥

ਦਸ ਕੇ ਨਾਨੀ, ਪੰਚ ਸੁ ਮਾਮਾ[1]। — [1]ਪੰਜਾਂ ਦੇ ਮਾਮੇ ਨੇ।

ਕਰਹਿਂ ਨਿਛਾਵਰ ਸਿਰ ਸੁਖ ਧਾਮਾ[1]। — [1]ਭਾਵ ਗੁਰੂ ਜੀ ਤੋਂ।

ਅੰਗਨ ਮਹਿਂ ਮੰਗਨ[1] ਸਨ[2] ਪੂਰਾ। — [1]ਮੰਗਤਿਆਂ। [2]ਨਾਲ।

ਲੇਵਨ ਹੇਤ ਭੀਰ ਭੀ ਭੂਰਾ ॥੪੭॥

ਆਨਿ ਦਰਬ ਕਿਸ਼ਨੇ ਪਿਤ ਪੂਛਾ[1]। — [1]ਹੋਰ ਧਨ, ਕਿਸ਼ਨੇ ਦੇ ਪਿਉ ਨੇ ਪੁੱਛਿਆ ਭਾਵ ਮੰਗਵਾਇਆ।

ਦਯੋ ਸਭਿਨਿ ਕੋ ਤਜਯੋ ਨ ਛੂਛਾ[1]। — [1]ਖਾਲੀ

ਕਿਯੋ ਨਾਨਕੇ ਉਤਸ਼ਵ ਭੂਰੀ[1]। — [1]ਬਹੁਤ, (ਅ) ਭਰ ਵੰਡਣੀ ਉਤਸਵ ਸਮੇਂ ਦਾਤ ਵੰਡਣ ਦੀ ਇਕ ਰਸਮ ਭੀ ਹੈ।

ਬਜਾਹਿ ਸਮਾਨ ਜੁ ਹ੍ਵੈ ਬਿਧਿ ਰੂਰੀ[1] ॥੪੮॥ — [1]ਸੁੰਦਰ।

ਦੋਹਰਾ:

ਮਿਲ ਕੇ ਸਭਿ ਤਿਹ ਥਾਨ ਮਹਿਂ, ਮਾਨਯੋ ਅਧਿਕ ਅਨੰਦ।

ਜਸ ਸੁੰਦਰ ਵਿਸਤ੍ਰਿਤਿ[1] ਕਰਿ, ਮਨਹੁ ਪ੍ਰਕਾਸ਼ਤਿ ਚੰਦ ॥੪੯॥ — [1]ਫੈਲਾਇਆ।

ਚੌਪਈ:

ਏਕ ਦਯੋਸ[1] ਤਹਿਂ ਕੀਨ ਮੁਕਾਮੂ। — [1]ਦਿਨ।

ਪੁਨ ਪਯਾਨ[1] ਕਿਯ ਮੂਲੇ ਧਾਮੂ[2]। — [1]ਚੱਲਣਾ। [2]ਦੇ ਘਰ।

ਪਰਮਾਨੰਦ ਨੰਦਨ ਜੈਰਾਮੂ।

ਕਰੀ ਤਯਾਰੀ ਚਲਿਬੇ ਕਾਮੂ ॥੫੦॥

†ਰਾਮਾ, ਕ੍ਰਿਸ਼ਨਾ, ਕਾਲੂ, ਲਾਲੂ। — †ਸਤਿਗੁਰੂ ਜੀ ਦੇ ਨਾਨੇ ਦਾ ਨਾਮ ਭਾਈ ਰਾਮਾ ਜੀ, ਮਾਮੇ ਦਾ ਨਾਮ ਕ੍ਰਿਸ਼ਨਾ ਜੀ, ਨਾਨੀ ਜੀ ਦਾ ਨਾਮ ਭਿਰਾਈ ਜੀ, ਭਾਈ ਜੈਰਾਮ ਜੀ ਦੇ ਪਿਤਾ ਦਾ ਨਾਮ ਪਰਮਾਨੰਦ ਜੀ।

ਹਰਖਤਿ ਉਰਮਹਿਂ ਚਲੇ ਉਤਾਲੂ[1]। — [1]ਛੇਤੀ।

ਗਮਨੇ ਕ੍ਰਮ ਕ੍ਰਮ[1] ਮਗ[2] ਕੋ ਤਜਾਗੇ। — [1]ਹੌਲੀ ਹੌਲੀ। [2]ਰਸਤਾ।

ਨਿਕਟ ਜਾਇ ਪਹੁਂਚੇ ਵਡਭਾਗੇ ॥੫੧॥

ਭੇਜਯੋ ਦਿਜ ਨਿੰਧਾ[1] ਅਗਵਾਏ[2]। — [1]ਨਿੱਧਾ ਨਾਮੇ ਬ੍ਰਾਹਮਣ। [2]ਅੱਗੇ।

'ਸੁਧ ਮੂਲੇ ਕਹੁ[1] ਬੇਦੀ ਆਏ। — [1]ਮੂਲੇ ਨੂੰ ਖਬਰ ਕਹੁ ਕਿ।

ਚੌਕੜ ਖਰਚਨ ਸਮਝਹੁ ਕਾਜਾ।

ਜਾਇ ਕਹੋ ਇਵ[1], ਕਰਹਿ ਸਮਾਜਾ[2]' ॥੫੨॥ — [1]ਇਉਂ। [2]ਇਕੱਠ।

ਗਮਨਜੋ[1] ਘਰ, ਪਿਖ[2] ਦੀਨਿ ਅਸੀਸਾ। — [1]ਨਿੱਧਾ ਗਿਆ। [2]ਵੇਖ ਕੇ।
'ਚਿਰੰਜੀਵ ਕਰਿ ਹੈ ਜਗਦੀਸ਼ਾ।'
ਮੂਲੇ ਬੰਦਨ ਦਿਜ ਕੋ ਕੀਨੋ।
ਸਨਮਾਨਜੋ ਆਸਨ ਆਸੀਨੋ[1]† ॥੫੩॥ — [1]ਬੈਠਾਇਆ। †ਪਾ:-ਆਸਨ ਉਠ ਦੀਨੋ। ਵਾ, ਆਸਨ ਉਚ ਦੀਨੋ।

'ਕਿਹ ਤੇ[1] ਭਯੋ ਆਵਨੋ ਤੋਹੀ। — [1]ਕਿੱਥੋਂ।
ਅਪਨੀ ਕਹੋ ਵਾਰਤਾ ਮੋਹੀ।'
ਸੁਨਿ ਕਰਿ ਬ੍ਰਹਮਣ ਬਚਨ ਅਲਾਯਾ[1]। — [1]ਕਿਹਾ।
'ਹੌਂ ਸੁਲਤਾਨ ਨਗਰ ਤੇ ਆਯਾ ॥੫੪॥

ਪਰਮਾਨੰਦ ਪਠਾ[1] ਤੁਮ ਪਾਸਾ। — [1]ਨੇ ਭੇਜਿਆ ਹੈ।
ਆਏ ਬੇਦੀ ਲਖਹੁ ਅਵਾਸਾ[1]। — [1]ਘਰ।
ਚੌਕੜ ਖਰਚਨ ਕੀ ਬਿਧਿ ਜਾਨਹੁ।
ਸੁਧਿ ਕਰਨੇ ਮਮ ਆਵਨ ਮਾਨਹੁ[1]' ॥੫੫॥ — [1]ਮੇਰਾ ਆਉਣਾ ਖਬਰ ਦੇਣ ਲਈ ਸਮਝੋ।

ਸੁਨਿ ਮੂਲਾ ਬੋਲਜੋ ਦ੍ਵਿਜ ਸਾਥੇ।
'ਭਲਾ ਭਯੋ ਆਵਹਿਂ ਮੁਝ ਮਾਥੇ।'
ਤੂਰਨ[1] ਜਹਿਂ ਤਹਿਂ ਦਾਸ ਪਠਾਏ। — [1]ਛੇਤੀ।
ਲਿਯ ਮੰਗਵਾਇ ਸੌਜ[1] ਸਮੁਦਾਏ ॥੫੬॥ — [1]ਸਾਮਾਨ।

ਦ੍ਵਿਜ ਭੇਜਜੋ ਪੁਨ ਬੋਲਿ ਪਠਾਏ[1]। — [1]ਕੁੜਮ) ਸੱਦ ਘਲੇ।
ਮੂਲੇ ਸਦਨ ਸਭਿਹਿ ਚਲਿ ਆਏ।
ਮਿਲਿ ਕੈ ਕਰੀ ਭਲੇ ਕੁਲ ਰੀਤਾ।
ਹਰਖੇ ਵਧੀ ਨਵੀਨੀ ਪ੍ਰੀਤਾ ॥੫੭॥
ਚੌਕੜ ਖਰਚਨ ਜੋ ਬਿਧਿ ਚੀਨੀ।
ਪਰਮਾਨੰਦ ਸਭਿਹਿ ਤਬ ਕੀਨੀ।
ਰਾਹੁ ਲਾਗ[1] ਯੁਗ ਘਾਂ ਤੇ[2] ਹੋਯੋ। — [1]ਲਾਗ ਦੀ ਜੋ ਰਹੁਰੀਤੀ ਸੀ। [2]ਦੋਹਾਂ ਤਰਫੋਂ।
ਭਈ ਵਧਾਈ ਸ਼ੋਕ ਬਿਗੋਯੋ[1] ॥੫੮॥ — [1]ਦੂਰ ਕੀਤਾ।
ਕਰਿ ਇਕੰਤ ਕਾਲੂ ਕਹਿ ਬਾਨੀ।

'ਪਰਮਾਨੰਦ! ਸੁਨੋ ਸੁਖ ਖਾਨੀ।
ਮੂਲੇ ਤੇ ਮਾਂਗਹੁ ਤੁਮ ਸਾਹਾ।
ਭਲੀ ਭਾਂਤਿ ਜੌ ਹੋਇ ਬਿਵਾਹਾ'
॥੫੯॥
ਕੀਨਿ ਪ੍ਰਿਥਕ[1] ਮੂਲੇ ਕੋ ਤਬ ਹੀ। [1]ਵੱਖਰਾ।
ਪਰਮਾਨੰਦ ਕਹੀ ਬਿਧਿ ਸਭਿਹੀ।
'ਕੰਨਜਾ ਬਰ ਕੀ ਬਯ[1] ਹੈ ਤਰੁਨਾ[2]। [1]ਉਮਰ। [2]ਜੁਆਨ।
ਸਾਹਾ ਲਿਖ ਦਿਹ ਲਖਿ[1] ਆਚਰਨਾ[2]' [1]ਜਾਣਕੇ। [2]ਵਰਤਾਰਾ, ਰੀਤੀ
॥੬੦॥
ਸੁਨਿ ਮੂਲੇ ਨੇ ਬਚਨ ਉਚਾਰੇ।
'ਨਹਿਂ ਮਾਨੋ ਮਨ ਬੈਨ ਤੁਮਾਰੇ।
ਏਕ ਬਰਸ ਬੀਤੇ ਤਿੰਹ ਪਾਛੇ।
ਲਿਖਿ ਭੇਜੋਂ ਸਾਹਾ ਮੈਂ ਆਛੇ' ॥੬੧॥
ਅਸ ਸੁਨਿ ਕੈ ਤਿਨ ਤੂਸ਼ਨ[1] ਠਾਨੀ। [1]ਚੁੱਪ।
ਭਨੀ[1] ਜੁ ਮੂਲੇ ਸੋ ਮਨ ਮਾਨੀ। [1]ਕਹੀ।
ਇਕ ਦਿਨ ਰਹਿ ਭੇ ਬਿਦਾ ਸਕੀਰਤਿ[1]। [1]ਜਸੁ ਨਾਲ।
ਗ੍ਰਾਮਹਿ[1] ਸੁੰਦਰ ਜਸ ਬਿਸਤੀਰਤਿ[2] [1]ਪਿੰਡ ਵਿਚ। [2]ਫੈਲਿਆ।
॥੬੨॥
ਸਕਟ[1] ਅਰੂਢਹਿ ਪੰਥ ਸਿਧਾਏ। [1]ਗਡਿਆਂ ਉਤੇ।
ਪੁਰਿ ਸੁਲਤਾਨ ਵਿਖੈ ਚਲਿ ਆਏ।
ਕਰਤਿ ਨਾਨਕੀ ਉਤਸ਼ਵ ਭਾਰੀ।
ਸਦਨ[1] ਬੁਲਾਈ ਨਾਗਰ[2] ਨਾਰੀ[3] [1]ਘਰ। [2]ਚਤੁਰ, ਸੁੰਦਰ। [3]ਇਸਤ੍ਰੀਆਂ।
॥੬੩॥
ਗਾਵਤਿ ਗੀਤ ਮਿਲੀ ਪਿਕਬੈਨੀ[1]। [1]ਕੋਇਲ ਦੇ ਅਵਾਜ਼ ਵਾਲੀਆਂ।
ਗਾਰੀ[1] ਦੇਹਿਂ ਸੁਖਦ ਮ੍ਰਿਗਨੈਨੀ[2]। [1]ਸਿੱਠਣੀਆਂ। [2]ਹਰਨ ਦੀਆਂ ਅੱਖਾਂ ਵਾਲੀਆਂ ਭਾਵ ਤ੍ਰੀਮਤਾਂ।
ਮੰਗਤ ਜਨ ਪਾਵਹਿਂ ਬਹੁ ਦਾਨਾ।
ਦੇਹਿਂ ਅਸੀਸ 'ਵਧਹਿਂ ਸੁਖ ਨਾਨਾ'
॥੬੪॥
ਕੇਤਿਕ ਦਿਨ ਰਹਿ ਪੁਰਿ ਸੁਲਤਾਨਾ।
ਪੁਨ ਕਾਲੂ ਚਹਿ ਕਰਜੋ ਪਯਾਨਾ।

-ਹ੍ਵੈ ਹੈ ਅਟਕੀ ਕ੍ਰਿਤ[1] ਪਟਵਾਰੀ। [1]ਕਾਰ।
ਅਬ ਗਮਨੋਂ ਮੈਂ- ਰਿਦੇ ਵਿਚਾਰੀ ॥੬੫॥
ਚਲਨ ਬੈਨ ਸੁਨਿ ਕਰਿ ਮਰਦਾਨਾ।
ਗਵਨਜੋ ਜਹਾਂ ਹੁਤੇ ਗਤਿਦਾਨਾ[1]। [1]ਮੋਖ ਦਾਤਾ।

{ਮਰਦਾਨੇ ਨੂੰ ਕੀਰਤਨ ਦਾ ਵਰ}

ਨਿਕਟਿ ਜਾਇ ਕਰਿ ਗਿਰਾ ਵਖਾਨੀ[1]। [1]ਬਚਨ ਕਿਹਾ।
'ਸੁਨਿ ਜਜਮਾਨ ਅਧਿਕ ਤੁਮ ਦਾਨੀ ॥੬੬॥
ਅਤਿ ਉਤਸ਼ਵ ਸੋਂ ਭਈ ਸਗਾਈ।
ਮੁਝ[1] ਦੀਜੈ ਨਿਜ[2] ਅਬਹਿ ਵਧਾਈ। [1]ਮੈਨੂੰ। [2]ਆਪ।
ਭੋ ਸੁਖਰਾਸ! ਅਵਾਸ ਮਿਰਾਸੀ[1]। [1]ਮੈਂ (ਆਪ ਦੇ) ਘਰ ਦਾ ਮਿਰਾਸੀ ਹਾਂ।
ਧਰੌਂ ਸਦਾ ਮੈਂ ਰਾਵਰਿ[1] ਆਸੀ[2] ॥੬੭॥ [1]ਆਪਦੀ। [2]ਆਸ।
ਨਰ ਅਨੇਕ ਤੁਮ ਤੇ ਵਰੁਸਾਨੇ।
ਪਾਵਹਿਂ ਜਾਚਕ ਨਿਜ ਮਨ ਭਾਨੇ[1]। [1]ਮਨ ਭਾਈ ਦਾਤ ਪਾਉਂਦੇ ਹਨ।
ਅਬ ਲੌ ਮੈਂ ਨ ਜਾਚਨਾ[1] ਕੀਨੀ। [1]ਮੰਗ।
ਤੁਮ ਪਿਤ ਦੇਤਿ ਵਸਤੁ ਸੋ ਲੀਨੀ' ॥੬੮॥
ਗਤਿਦਾਨੀ ਸੁਨਿ ਕਰਿ ਤਿਹ ਬਾਨੀ।
ਬੋਲੇ ਮ੍ਰਿਦੁਲ ਪਰਮ ਸੁਖ ਸਾਨੀ[1]। [1]ਸੁਖ ਨਾਲ ਮਿਲੀ ਹੋਈ।
'ਜੌਨ[1] ਮਨੋਰਥ ਮਨ ਹ੍ਵੈ ਤੇਰੇ। [1]ਜੇਹੜਾ।
ਕਰਹੁ ਬਚਨ ਦੇਵੋਂ ਬਿਨ ਦੇਰੇ ॥੬੯॥
ਹਮਰੋ ਹੈ ਤੁਝ ਸੰਗ ਇਕ ਕਾਜੂ[1]। [1]ਕੰਮ।
ਅਭਿਲਾਖਾ ਪੂਰੋ ਨਿਜ ਆਜੂ[1]।' [1]ਆਪਣੀ ਇੱਛਾ ਅੱਜ ਪੂਰੀ ਕਰ ਲੈ।
ਮਰਦਾਨਾ ਗੁਨਿਕੈ[1] ਮਨ ਸ੍ਵਾਰਥ[2]। [1]ਸੋਚਕੇ। [2]ਆਪਣੀ ਲੋੜ।
ਕਹੈ 'ਦੇਹੁ ਕੋ ਭਲੋ ਪਦਾਰਥ ॥੭੦॥
ਜਿਹ ਤੇ ਹਰਖਹੁਂ ਉਰ[1] ਤ੍ਰਿਪਤਾਈ[2]। [1]ਰਿਦਾ। [2]ਰੱਜ ਜਾਵੇ।
ਜਸ ਤੁਮਰੋ ਕਰਿ, ਦੇਉਂ ਦੁਆਈ[1]। [1]ਅਸੀਸਾਂ।
ਹੈ ਰਾਵਰ ਕੋ ਮੁਝੈ ਭਰੋਸਾ।
ਸਮ ਉਦਾਰ ਕੋ ਨ੍ਰਿਪ ਨ ਸਕੋਸ਼ਾ[1]' [1]ਕਈ ਖਜ਼ਾਨਿਆਂ ਵਾਲਾ ਰਾਜਾ ਭੀ ਆਪ ਜੇਹਾ ਸਖੀ ਨਹੀਂ।

॥੨੧॥

ਦੋਹਰਾ:

'ਸੁਨਿ ਮਰਦਾਨਾ ਕਾਨ ਦੈ, ਨੀਕ[1] ਵਸਤੁ ਜਿਹ ਪਾਇ।
ਕੀਮਤ ਤਾਂਹਿ ਨ ਜਾਨਈ ਰੰਜ ਰਿਦਾ ਹ੍ਵੈ ਜਾਇ ॥੨੨॥

[1]ਚੰਗੀ।

ਚੌਪਈ:

ਕਰੋ ਲਾਲਸਾ[1] ਦਰਦ[2] ਦੁਕੂਲਾ[3]।
ਨਹਿਂ ਜਾਨਹੁ ਆਗੇ ਕਜਾ ਸੂਲਾ[1]।
ਜਾਤ ਮਿਰਾਸੀ ਜਾਚਨ ਦਰਬਾ[1]।
ਪਹਿਰਨ ਖਾਨ ਲਖੋ ਸੁਖ ਸਰਬਾ[1]' ॥੨੩॥

[1]ਇੱਛਾ। [2]ਧਨ ਤੇ। [3]ਕਪੜੇ ਦੀ।
[1]ਦੁਖ।
[1]ਧਨ ਮੰਗਣ ਵਾਲੇ ਹੋ।
[1]ਖਾਣ ਪਹਿਨਣ ਨੂੰ ਹੀ ਸਾਰਾ ਸੁਖ ਸਮਝਦੇ ਹੋ।

ਮਨ ਗੁਨਿ ਕੇ ਭਨਿਹੀ[1] ਮਰਦਾਨਾ।
'ਸੋ ਦੀਜੈ, ਜੋ ਨੀਕੋ ਜਾਨਾ[1]।
ਜਿਉਂ ਮੁਝ[†] ਭਲਾ ਹੋਇ, ਸੁਖਪੁੰਜਾ!
ਸੋ ਦੇਵੋ, ਕਿਉਂ ਹੋਵਹੁਂ ਰੰਜਾ[1]!' ॥੨੪॥

[1]ਆਖਦਾ ਹੈ।
[1]ਜੋ (ਤੁਸਾਂ) ਚੰਗਾ ਜਾਣਿਆ ਹੈ ਓਹ ਦਿਓ।
[†]ਪਾ:-ਮਮ।
[1]ਮੈਂ ਕਿਉਂ ਰੰਜ ਹੋਵਾਂਗਾ।

ਬੋਲੇ ਕਮਲ ਨੈਨ 'ਤੁਝ ਦੀਨੋ।
ਬਾਦਿਤ ਤੰਤ ਬਜਾਵਨ ਚੀਨੋ[1]।
ਯਾ[†] ਗੁਨ ਤੇ ਮਨ ਹਰਿ ਕਰਿ ਸ਼ੋਕੂ।
ਬੰਧਨ ਤਜਿ ਹ੍ਵੈ ਸੁਖ ਦ੍ਵੈ ਲੋਕੂ ॥੨੫॥

[1]ਤੰਦੀ ਵਾਲੇ ਸਾਜ਼ ਦੇ ਵਜਾਵਣ ਦੀ ਜਾਚ।
[†]ਪਾ:-ਤਾ।

ਹਰਿਗੁਨ ਗਾਵਨ ਕੇ ਰਸ ਮਾਂਹੀ।
ਪਰਚੈ ਮਨ ਅਵਗੁਨ ਮਿਟ ਜਾਹੀਂ।
ਅਸ ਗੁਣ ਸੋ ਅਭਿਲਾਖਾ ਮੇਰੀ।
ਰਹੈਂ ਸੰਗਿ[1] ਜੇ, ਹ੍ਵੈ ਗਤਿ[2] ਤੇਰੀ' ॥੨੬॥

[1]ਇਹ ਗੁਣ ਜੇ ਤੇਰੇ ਨਾਲ ਰਹੇ (ਅ) ਸਾਡੇ ਨਾਲ ਜੇ ਰਹੇਂ ਤੂੰ। [2]ਮੁਕਤੀ।

ਇਉਂ ਸੁਨਿ ਹਰਖ ਉਠਯੋ ਮਰਦਾਨਾ।
ਉਚਰਯੋ ਸ਼੍ਰੀ ਨਾਨਕ ਕਲਯਾਨਾ।
ਪਿਤਾ ਪਿਤਾਮੈਂ[1] ਪਰ[2] ਪੁਨ ਪਰ ਕੇ[3]।
ਬਰਨਨ ਨਾਮ ਕਰੇ ਜਗ ਗੁਰ ਕੇ ॥੨੭॥

[1]ਦਾਦੇ। [2]ਪੜਦਾਦੇ। [3]ਫਿਰ ਲਕੜਦਾਦੇ।

ਸ਼ੁਭ ਗੁਣ ਸੰਗਿ ਕੀਨਿ ਪਰਸੰਸਾ[1]। [1]ਮਹਿਮਾ।
'ਨਿਪਜਯੋ[1] ਬੇਦੀ ਕੁਲ ਅਵਤੰਸਾ[2]। [1]ਪੈਦਾ ਹੋਯਾ ਹੈ। [2]ਸੂਰਜ।
ਦੀਪਕ ਕਾਲੂ ਸਦਨ ਸਪੂਤਾ।
ਪਿਖਿ ਉਦਾਰ ਲੱਜਤਿ ਪੁਰਹੂਤਾ[1]' ॥੭੮॥ [1]ਇੰਦਰ ਸ਼ਰਮਾਉਂਦਾ ਹੈ।
ਤਿਹ ਛਿਨ ਪੰਕਜ ਲੋਚਨ ਚਾਰੂ[1]। [1]ਭਾਵ ਗੁਰੂ ਜੀ ਨੇ ਸੁਹਣਾ (ਚੋਗਾ)।
ਗਰ[1] ਤੇ ਜਾਮਾ ਦੀਨ ਉਤਾਰੂ। [1]ਗਲੋਂ।
ਕੇਤਿਕ ਦਰਬ ਦੇਤਿ ਭੇ ਸੰਗਾ।
ਲਿਯ ਮਰਦਾਨੇ ਸੰਗਿ ਉਮੰਗਾ ॥੭੯॥
ਪਹਿਰ ਅੰਗ ਹਿਰਦੇ ਸੁਖਪਾਈ।
ਕਹੈ ਬਹੁਰ 'ਮੁਝ ਦੇਹੁ ਰਜਾਈ[1]। [1]ਆਗਜਾ।
ਜਾਵੋਂ ਸਦਨ[1] ਨਗਰ ਤਲਵੰਡੀ। [1]ਘਰ।
ਤਵ ਪਿਤ ਸੰਗਹਿ, ਹੇ ਦੁਖਖੰਡੀ!' ॥੮੦॥
ਬੋਲੇ ਸ਼੍ਰੀ ਨਾਨਕ ਸੁਖ ਰਾਸੀ।
'ਤੂੰ ਹੈਂ ਬੇਦੀ ਬੰਸ ਮਿਰਾਸੀ।
ਜਾਚਨਿ ਆਨ ਸਥਾਨ ਨ ਕੀਜੈ।
ਲੇ ਇਨ ਤੇ ਸੰਤੋਖ ਧਰੀਜੈ' ॥੮੧॥
'ਜੇ ਤੁਮ ਰਾਖੋਗੇ ਸੁਧ ਮੋਰੀ।
ਅਨਤ ਅੱਗ੍ਰ[1] ਕਿਉਂ ਜਾਉਂ ਬਹੋਰੀ। [1]ਹੋਰ ਅੱਗੇ।
ਅਸਨ[1] ਬਸਨ[2] ਕੋ ਲੋਭ ਅਮੋਰਾ[3]। [1]ਭੋਜਨ। [2]ਕਪੜੇ ਦਾ। [3]ਨਾ ਮੁੜਨ ਵਾਲਾ ਲੋਭ ਹੈ।
ਸੋ ਕਰਿਵਾਵਹਿ ਕਰ ਨਿਜ ਜੋਰਾ[1]' ॥੮੨॥ [1]ਉਹ ਲੋਭ ਅਪਣੇ ਹੱਥ ਜੁੜਾਉਂਦਾ ਹੈ।

ਦੋਹਰਾ: [1]ਗੁਰੂ ਜੀ ਬੋਲੇ।
[1] 'ਸੁਨਿ ਮਰਦਾਨੇ! ਲੇ ਸਦਾ, ਸਭਿ ਕੀ ਸੁਧ ਕਰਤਾਰ।
ਦੇਹਿ ਬਣੀ ਪਸ਼ਚਾਤ ਹੈ ਪੂਰਬ ਬਨਾ ਅਹਾਰ' ॥੮੩॥

ਚੌਪਈ: [1]ਪੁਤ੍ਰੀ ਤੇ। [2]ਜੁਵਾਈ ਨੂੰ।
ਮਿਲਿ ਕਾਲੂ ਤਨੀਆ[1] ਜਾਮਾਤਾ[2]।
ਪੁਨ ਆਪਨ[1] ਆਵਾ ਹਿਤ ਤਾਤਾ[2]। [1]ਹੱਟ ਪੁਰ। [2]ਪੁਤ੍ਰ ਨੂੰ (ਮਿਲਨ) ਵਾਸਤੇ ਆਯਾ।

ਬੈਸੇ ਨਿਕਟ ਏਕ ਪਰਯੰਕਾ[1]। [1]ਪਲੰਘ ਤੇ।
ਦੇਖਹਿ ਸੁਤ ਕੋ ਬਦਨ ਮਯੰਕਾ[1] ॥੮੪॥ [1]ਮੁਖ ਚੰਦ੍ਰਮਾਂ।
ਅਧਿਕ ਨੇਹ[1] ਕਰਿ ਸਿਖਵਨ ਦੇਈ। [1]ਬੜਾ ਮੋਹ ਕਰਕੇ।
ਇਕਠੋ ਦਰਬ ਕਰਨ ਕੀ ਜੇਈ।
'ਖਰਚ ਬਜਾਹ ਕੋ ਕਰਹੁ ਤਯਾਰੀ।
ਧਨ ਚਹਿਯਤਿ ਹੈ ਤਿਸ ਦਿਨ ਭਾਰੀ' ॥੮੫॥
ਅਸ ਪ੍ਰਕਾਰ ਕੀ ਕਹਿ ਬਿਧਿ ਨਾਨਾ[1]। [1]ਅਨੇਕ ਤਰ੍ਹਾਂ।
ਸੁਣਿ ਸ਼੍ਰੀ ਨਾਨਕ ਬਾਕ ਬਖਾਨਾ।
'ਪੁਰਿ ਪਤਿ ਰਾਇ ਬੁਲਾਰ ਉਦਾਰਾ।
ਤਿਨ ਸੋਂ ਭਨਿਯੇ ਅਨੰਦ ਹਮਾਰਾ' ॥੮੬॥
ਪ੍ਰਿਯ ਸੁਤ ਤੇ ਪ੍ਰਿਯ ਬਚ ਸੁਨਿ ਕਾਨਾ।
ਤਲਵੰਡੀ ਪੁਨਿ ਕੀਨਿ ਪਯਾਨਾ[1]। [1]ਤੁਰਨਾ।
ਤਜਿ ਕਰਿ ਕ੍ਰਮ ਕ੍ਰਮ ਸੋਂ, ਮਗ[1] ਸਗਰਾ। [1]ਰਸਤਾ।
ਜਾਇ ਪ੍ਰਵੇਸ਼ੇ[1] ਸੁਖ ਸੋਂ ਨਗਰਾ ॥੮੭॥ [1]ਜਾ ਵੜੇ।
ਕੁਸ਼ਲ ਸੰਦੇਸ਼[1] ਸੁਨੇ ਸਭਿ ਰਾਊ। [1]ਸੁਨੇਹੇ।
ਪੁਲਕਾਵਲਿ[1] ਭਾ ਮ੍ਰਿਦੁਲ ਸੁਭਾਊ। [1]ਗਦ ਗਦ ਹੋਯਾ (ਬੁਲਾਰ)।
ਧਰਿ ਕਰਿ ਉਰ[1] ਮਹਿਂ ਮੂਰਤਿ ਧਯਾਨਾ। [1]ਰਿਦੇ ਵਿਚ।
ਬੰਦਹਿ ਪਦ, ਜਨੁ[1] ਨਿਜ ਢਿਗ ਜਾਨਾ ॥੮੮॥ [1]ਮਾਨੋ।
ਜਥਾ ਬਾਰਤਾ ਭਈ ਸਗਾਈ।
ਤਥਾ ਚੌਪਈ ਮਾਂਝ ਬਨਾਈ।
ਕਿਯੋ ਧਯਾਯ ਪੂਰਨ ਸੁਖ ਮੂਰਾ[1]†। [1]ਸੁਖਮੂਲ। †ਪਾਠਾਂਤ੍ਰ-ਪੂਰਾ।
ਭਜਿ ਸੰਤੋਖ ਸਿੰਘ ਗੁਰੁ ਪਗ ਰੂਰਾ[1] ॥੮੯॥ [1]ਸੁੰਦਰ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸਗਾਈ' ਪ੍ਰਸੰਗ ਬਰਨਨੰ ਨਾਮ ਉਨੀਸਮੋ ਅਧਯਾਯ ॥੧੯॥

## ੨੦. [ਸ਼੍ਰੀ ਗੁਰੂ ਹਰਿਰਾਇ ਮੰਗਲ। ਲੇਖਾ ਕੀਤਾ, ੩੨੧) ਵਾਧਾ ਲਏ]

੧੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੧

{ਦੌਲਤ ਖਾਂ ਨੂੰ 'ਨਾਨਕ' ਨਾਮ ਦੇ ਅਰਥ ਦੱਸੇ} ॥੩੭..॥
{ਲੇਖਾ ਕੀਤਾ, ੩੨੧) ਵਾਧਾ ਲਏ} ॥੫੫॥
{ਨਵਾਬ ਦੀ ਕੁਤਰਕ, } ॥੩੯..॥
{ਗੁਰੂ ਜੀ ਵਲੋਂ ਕੁਤਰਕ ਦਾ ਉੱਤਰ} ॥੪੩..॥

ਦੋਹਰਾ:

ਸ੍ਰੀ ਸਤਿਗੁਰੂ ਸਹਾਇ ਮਮ, ਸਿਮਰ ਸਿਮਰ ਸੁਖਪਾਇ। ਮਮ=ਮੇਰੇ।
ਦਾਰਿਦ ਕਲਮਲ ਮਲ ਦਲਿਨ, ਜੈ ਜੈ ਸ਼੍ਰੀ ਹਰਿਰਾਇ ॥੧॥

ਦਾਰਿਦ=ਦਲਿੱਦ੍ਰ, ਗ਼੍ਰੀਬੀ, ਕੰਗਾਲਤਾਈ। [ਸੰਸ: ਦਾਰਿਦ੍ਰੑਜੰ]। ਕਲਮਲ=ਪਾਪ। ਮਲ=ਮੈਲਾ। ਦਲਿਨਿ=ਦਲ ਸਿੱਟਣ ਵਾਲੇ, ਦੂਰ ਕਰਨ ਵਾਲੇ।

ਅਰਥ:

ਮੇਰੇ (ਸਦਾ) ਸਹਾਇਕ ਸ਼੍ਰੀ ਸਤਿਗੁਰੂ (ਜੀ ਜਿਨ੍ਹਾਂ ਨੂੰ) ਸਿਮਰ ਸਿਮਰ ਕੇ (ਮੈਂ ਸਦਾ ਹੀ) ਸੁਖ ਪਾਏ ਹਨ, (ਜੋ) ਦਰਿੱਦ੍ਰ (ਅਤੇ) ਪਾਪਾਂ ਦੀ ਮੈਲ ਨੂੰ ਦੂਰ ਕਰਨ ਵਾਲੇ ਹਨ, (ਐਸੇ) ਸ੍ਰੀ ਹਰਿਰਾਇ ਜੀ ਦੀ ਜੈ ਹੋ, ਜੈ ਹੋ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਿ ਸ਼੍ਰੀ ਅੰਗਦ ਕਰੁਨਾ[1] ਖਾਨੀ! — [1]ਕਿਰਪਾ।
ਗੁਰ ਨਾਨਕ ਕੀ ਕਥਾ ਮਹਾਨੀ[1]। — [1]ਸ੍ਰੇਸ਼ਟ।
ਇਸ ਉਤਸਾਹਿ ਭਏ ਤੇ ਪਾਛੇ।
ਮੋਦੀਕਾਰ ਚਲਾਵਹਿਂ ਆਛੇ ॥੨॥
ਆਇ ਛੁਧਾਤਰੁ[1] ਦੇਂ ਤਿਹ ਅਸਨਾ[2]। — [1]ਭੁੱਖਾ। [2]ਭੋਜਨ।
ਬਸਨ ਬਿਹੀਨ ਲਖਹਿਂ, ਦੇਂ ਬਸਨਾ[1]। — [1]ਕਪੜਾ।
ਜਾਚਿ ਨ ਕੋਊ ਗਮਨਜੋ† ਛੂਛਾ। — †ਪਾ:-ਜਾਵਤ।
ਆਇਂ ਬਿਦੇਸ਼ੀ ਆਪਨ[1] ਪੂਛਾ ॥੩॥ — [1]ਹੱਟੀ।
ਵਡੀ ਭੋਰ ਤੇ ਦੇਵਨ ਲਾਗਹਿਂ।
ਜਾਮ ਨਿਸਾ ਲੌਂ[1] ਛੂਛ ਨ ਤਜਾਗਹਿਂ[2]। — [1]ਪਹਿਰ ਰਾਤ ਗਈ ਤੱਕ। [2]ਕਿਸੇ ਨੂੰ ਖਾਲੀ ਨਹੀਂ ਜਾਣ ਦਿੰਦੇ।
ਦੌਲਤ ਖਾਨ ਸਪੂਰਨ ਸੇਨਾ[1]। — [1]ਸਾਰੀ ਫੌਜ।
ਆਨ ਆਸਨ[1] ਆਪਨ ਤੇ[2] ਲੇਨਾ ॥੪॥ — [1]ਰਸਦ। [2]ਹੱਟੀ ਤੋਂ।
ਦੇਸ਼ ਬਿਦੇਸ਼ੀ ਜਾਚਕ ਜੇਤੇ।
ਆਨਿ ਅਹਾਰ ਲੇਹਿਂ ਸਭਿ ਤੇਤੇ।
ਰਹੈ ਸਥਾਨ ਭੀਰ ਸੋਂ ਭੂਰਾ[1]। — [1]ਭੀੜ ਨਾਲ ਭਰਿਆ।

ਭਨਹਿਂ ਅਸੀਸ 'ਵਧਹਿ ਸੁਖ ਮੂਰਾ![1]' ॥੫॥
ਯਾ ਬਿਧਿ ਦੇਖਤੇ ਰਿਦੇ ਉਦਾਰਾ।
ਪੁਰਿ ਕੇ ਨਰ ਮਿਲਿ ਕਰਹਿਂ ਵਿਚਾਰਾ[†]।
'ਨਿਸ[1] ਬਾਸੁਰ[2] ਦੇ ਦਾਨ ਮਹਾਨਾ।
ਵਡ ਦਾਨੀ ਹੈ ਭੂਪ ਸਮਾਨਾ ॥੬॥
ਤੁਰਕਨ ਕੇ ਪੈਸੇ ਬਹੁ ਖੋਵਹਿ।
ਰੰਚਕ[1] ਤ੍ਰਾਸ[2] ਰਿਦੇ ਨਹਿਂ ਹੋਵਹਿ।
ਜਾਨਤਿ ਹੈਂ ਹਮ ਕਾਲਿ[1] ਕਿ ਆਜੂ[2]।
ਨਾਨਕ ਜਾਵਹਿ ਹਜਾਂ[1] ਤੇ ਭਾਜੂ[2] ॥੭॥

ਦੋਹਰਾ:

ਤੁਰਕਨ ਤਸਕਰ[1] ਹੋਇ ਕੈ,
ਜਾਵਹਿਗੋ ਜਬ ਭਾਜਿ।
ਗਹਿ ਲੇਵਹਿਂ ਜੈ ਰਾਮ ਕੋ,
ਜਾਇ ਤਾਂਹਿ ਕੀ ਲਾਜ[1]' ॥੮॥

ਚੌਪਈ:

ਜੇ ਮਤਿਮੰਦ ਹਿਤੂ ਜੈਰਾਮਾ[1]।
ਮਿਲ ਕਰਿ ਚਲਿ ਆਏ ਤਿਹ ਧਾਮਾ।
ਬੋਲਿ[1] ਇਕਾਕੀ[2] ਕਰਿ ਲੇ ਬੈਸੇ।
ਕਹੈਂ 'ਨਿਚਿੰਤ ਰਹੈਂ ਤੂੰ ਕੈਸੇ? ॥੯॥
ਨਿਤ ਪ੍ਰਤਿ[1] ਜੋ ਖੋਵਤਿ ਅਤਿ ਦਰਬਾ।
ਸੋ ਸਮਝਹੁ ਉਰ ਅਪਨੇ ਸਰਬਾ।
ਬਾਦ[1] ਖੋਇ ਸੋ[†] ਜਾਇ ਪਲਾਈ[2]।
ਸਗਰੋ ਝਗਰਾ ਤੁਝ ਗਰ[1] ਪਾਈ ॥੧੦॥
ਸੋ ਖਰਚਨ ਕੋ ਲਖਤਿ ਅਸਾਨਾ[1]।
ਤੁਝ ਕੋ ਮੁਸ਼ਕਲ ਬਨਹਿ ਮਹਾਨਾ[1]।
ਭੂਪਤਿ[1] ਪੂਰ ਲੇਹਿ[2] ਨਿਜ ਲੇਖਾ।
ਚਲਹਿ ਇਲਾਜ ਨ, ਤੂੰ ਦੇਂ ਸੇਖਾ[1] ॥੧੧॥
ਦੀਰਘ ਦਰਸ਼ੀ[1] ਜੇ ਮਤਿਵਾਨਾ।

[1]ਹੇ ਸੁੱਖਾਂ ਦੇ ਮੂਲ ਸਦਾ ਵਧੋ। (ਅ) ਮੂੜੀ (ਪੂੰਜੀ) ਤੇ ਸੁਖ ਵਧੇ।
[†]ਪਾ:-ਕਰਤ ਵਿਚਾਰਾ।
[1]ਰਾਤ। [2]ਦਿਨ।
[1]ਥੋੜਾ ਬੀ। [2]ਡਰ।
[1]ਕਲ੍ਹ। [2]ਅੱਜ।
[1]ਇਥੋਂ। [2]ਦੌੜ ਜਾਏਗਾ।
[1]ਚੋਰ।
[1]ਪਤਿ।
[1]ਪਰੰਤੂ) ਜੈਰਾਮ ਦੇ ਹਿਤੂ ਸਨ।
[1]ਸੱਦਕੇ। [2]ਇਕੱਲਾ।
[1]ਹਰ ਰੋਜ਼।
[1]ਬਿਰਥਾ। [2]ਦੌੜ ਜਾਏਗਾ। [†]ਪਾ:-ਜੋ।
[1]ਤੇਰੇ ਗਲ।
[1]ਸੌਖਾ ਸਮਝਦਾ ਹੈ।
[1]ਬੜੀ।
[1]ਨਬਾਬ। [2]ਪੂਰਾ ਕਰ ਲਏਗਾ।
[1]ਬਾਕੀ ਤੈਨੂੰ ਭਰਨੀ ਪਉ।
[1]ਦੂਰੰਦੇਸ਼।

| | |
|---|---|
| ਕਰਹਿਂ ਨ ਅਸ ਪ੍ਰਕਾਰ[1] ਧਨ ਹਾਨਾ। | [1]ਇਸ ਤਰ੍ਹਾਂ। |
| ਬਾਲ ਸਖਾਈ ਕੋ ਲਖਿ ਮੀਤਾ। | |
| ਹੇਰ੍ਯੋ ਹੋਤਿ ਹੇਤ ਵਿਪਰੀਤਾ[1] ॥੧੨॥ | [1]ਤੇਰੇ ਹਿਤ (ਭਲੇ) ਦੇ ਉਲਟ ਹੁੰਦਾ ਦੇਖ ਕੇ। |
| ਸਹਿ ਨ ਸਕੇ ਹਮ ਇਹ ਮਨ ਮਾਂਹੀ। | |
| ਅਪਰ ਹੇਤ ਕੋ[1] ਜਾਨਹੁ ਨਾਂਹੀ। | [1]ਹੋਰ ਸਬੱਬ ਕੋਈ। |
| ਤੁਝ ਸਮਝਾਵਨ ਕੋ ਮਿਲਿ ਆਏ। | |
| ਕਰਹੁ ਆਪ ਜੈਸੇ ਮਨ ਭਾਏ' ॥੧੩॥ | |
| ਪਾਵਸ ਸਮ[1] ਪਿਸ਼ਨਨਿ[2] ਕੀ ਬਾਨੀ। | [1]ਬਰਸਾਤ ਵਰਗੀ। [2]ਚੁਗਲਾਂ। |
| ਚਿੰਤ ਆਪਗਾ ਕੀਨਿ ਮਹਾਨੀ[1]। | [1]ਚਿੰਤਾ ਦੀ ਨਦੀ ਵੱਡੀ ਕਰ ਦਿੱਤੀ। |
| ਕਮਲ ਕੋਮਲੰ ਮਨ ਜੈਰਾਮੂ। | |
| ਉਖਰ੍ਯੋ ਧੀਰਜ ਮੂਲ ਅਥਾਮੂ[1] ॥੧੪॥ | [1]ਅਰੋਕ। |
| ਯਤਨ ਤੀਰ[1] ਕਿਤ ਪਾਯਤਿ ਨਾਂਹੀ[2]। | [1]ਜਤਨ ਰੂਪੀ ਕਿਨਾਰਾ। [2]ਕਿਤੇ ਮਿਲਦਾ ਨਹੀਂ। |
| ਬਹ੍ਯੋ ਪ੍ਰਵਾਹਿ ਗਟੀ ਕੇ ਮਾਂਹੀ[1]। | [1]ਗਿਣਤੀਆਂ (ਸੋਚਾਂ (ਰੂਪੀ) ਪ੍ਰਵਾਹ ਵਿੱਚ ਰੁੜ੍ਹ ਗਿਆ। |
| ਅਸ ਕਹਿ ਗਮਨੇ ਅਪਨ ਨਿਕੇਤਾ। | |
| ਹੁਤੇ ਜੁ ਮੂਰਖ ਦੁਸ਼ਟ ਅਚੇਤਾ ॥੧੫॥ | |
| ਬੈਸਹਿ[1] ਸਦਨ ਨੀਵ ਕਰਿ ਗ੍ਰੀਵਾ[2]। | [1]ਜੈਰਾਮ) ਬੈਠਦਾ ਹੈ। [2]ਗਿੱਚੀ ਨੀਵੀਂ ਕਰਕੇ। |
| ਮਨਹੁ ਬਨ੍ਯੋ ਚਿੰਤਾ ਕੀ ਸੀਵਾ[1]। | [1]ਸੀਂ, ਹੱਦ। |
| ਨਿਸਿ ਦਿਨ ਬੀਤੇ ਗਿਨਤ੍ਯੋ ਗਿਨਤੀ। | |
| ਕਰੈ ਦੀਨ ਹ੍ਵੈ ਪ੍ਰਭੁ ਸੋਂ ਬਿਨਤੀ ॥੧੬॥ | |
| ਉਰ ਅੰਤਰ ਮਾਨਤਿ ਬਹੁ ਖੇਦਾ। | |
| ਵਹਿਰ[1] ਨ ਕਿਸ ਢਿਗ ਭਾਖਹਿ[2] ਭੇਦਾ। | [1]ਬਾਹਰ। [2]ਨਹੀਂ ਆਖਦਾ। |
| ਜਬੈ ਨਾਨਕੀ ਦਸ਼ਾ ਬਿਲੋਕੀ। | |
| ਹਰਖ ਹੀਨ ਪਤਿ ਕੀ ਮਤਿ ਸ਼ੋਕੀ[1] ॥੧੭॥ | [1]ਸ਼ੋਕਮਈ। |
| ਰਿਦੈ ਗੁਨਹਿ[1] -ਕੋ ਭਯੋ ਕੁਕਾਜੂ। | [1]ਸੋਚਦੀ ਹੈ। |
| ਚਿੰਤਮਾਨ ਹ੍ਵੈ ਬੈਠ੍ਯੋ ਆਜੂ[1] -। | [1]ਅੱਜ। |
| ਤੁਲਸਾਂ ਦਾਸੀ ਭੇਵ[1] ਜਨਾਯਾ। | [1]ਭੇਦ। |
| 'ਸੁਨਹੁ ਬਧੂ! ਮੈਂ ਜਥੋਂ ਲਖਿ ਪਾਯਾ[1] ॥੧੮॥ | [1]ਮੈਂ ਜਿਵੇਂ ਸਮਝਿਆ ਹੈ। |
| ਏਕ ਦਿਵਸ ਮਿਲਿ ਮਨੁਜ[1] ਭਲੇਰੇ। | [1]ਮਨੁਖ। |

ਮੈਂ ਅਵਿਲੋਕ[1] ਆਵਤਿ ਡੇਰੇ। [1]ਡਿੱਠੇ।
ਤਾਂ ਦਿਨ ਤੇ ਇਹ ਚਿੰਤਾ ਮਾਨਾ।
ਕੋ ਜਾਨਹਿ ਕਜਾ ਤਿਨਹਿਂ ਬਖਾਨਾ' ॥੧੯॥

ਸੁਨਤਿ ਨਾਨਕੀ ਸੁਮਤਿ ਸਜੁਤੀ[1]। [1]ਅਕਲ ਵਾਲੀ ਨੇ।
ਲਖਿ ਲੀਨੀ[1] -ਕੀਨੀ ਕਿਨ ਦੂਤੀ-। [1]ਜਾਣ ਲੀਤੀ।
ਨਿਕਟਿ ਬੈਠਿ ਪਤਿ ਕੋ ਸਮਝਾਯਾ।
'ਕਿਉਂ ਉਰ ਭਰਮੇ ਤੁਮ? ਸੁਖਦਾਯਾ! ॥੨੦॥

ਪੂਰਬ ਪਤਾ ਲਯੋ[1] ਭਲਿ ਦੇਖੀ। [1]ਪਤੀਆ ਲੀਤਾ ਸੀ।
ਉਰ ਮਹਿਂ ਸ਼ਰਧਾ ਧਰਹੁ ਵਿਸ਼ੇਖੀ[1]। [1]ਬਹੁਤ।
ਸਭਿ ਅਨਜਾਨ ਭਨਹਿਂ ਜੇ ਮਾਨਵ।
ਤਿਨਕੇ ਭਵ ਮੰਦ ਨਹਿਂ ਜਾਨਵ[1]' ॥੨੧॥ [1]ਉਨ੍ਹਾਂ (ਗੁਰੂ ਜੀ) ਦਾ ਭੇਦ ਮੰਦ (ਮਤੀ) ਨਹੀਂ ਜਾਣਦੇ।

ਇਸ ਪ੍ਰਕਾਰ ਕਹਿ ਬਹੁ ਸਮਝਾਵਹਿ।
ਤਦਪਿ ਜਰਾਮ ਨ ਚਿੰਤਾ ਜਾਵਹਿ।
ਮਨ ਮਹਿਂ ਬਸੀ ਪਿਸ਼ਨ[1] ਕੀ ਬਾਨੀ। [1]ਚੁਗਲਾਂ।
ਬਿਨ ਸਤਿ ਦੇਖੇ, ਹੋਇ ਨ ਹਾਨੀ[1] ॥੨੨॥ [1]ਬਿਨਾਂ ਸੱਚੀ ਗੱਲ ਦੇਖੇ ਦੇ ਦੂਰ ਨਹੀਂ ਹੁੰਦੀ।

ਸ੍ਰੀ ਨਾਨਕ ਤਬ[†] ਅੰਤਰਜਾਮੀ। [†]ਪਾ:-ਸਬ।
ਲਖਿ ਲੀਨੀ ਦੂਤਨ ਕੀ[1] ਖਾਮੀ[2]। [1]ਚੁਗਲਾਂ ਦੀ। [2]ਕਚਿਆਈ।
ਪੁਨ ਜਰਾਮ ਚਿੰਤਾਤੁਰ ਚੀਨਾ[1]। [1]ਵੇਖਿਆ।
ਜਿਹ ਮਨ ਪਿਸ਼ਨਨਿ[1] ਬਾਨੀ ਭੀਨਾ ॥੨੩॥ [1]ਚੁਗਲਾਂ ਦੀ।

ਤਾਂ ਕੀ ਚਿੰਤਾ ਹਤਨੇ ਹੇਤਾ[1]। [1]ਨਾਸ਼ ਕਰਨ ਵਾਸਤੇ।
ਗਮਨੇ ਸ੍ਰੀ ਬੇਦੀ ਕੁਲਕੇਤਾ।
ਸਦਨ ਜਾਇ ਸਾਦਰ[1] ਦੁਖ ਕਦਨਾ। [1]ਆਦਰ ਨਾਲ।
ਬੈਸੇ ਮੰਚ[1] ਪਰ ਪੰਕਜ ਬਦਨਾ[2] ॥੨੪॥ [1]ਪਲੰਘ। [2]ਕਵਲ ਮੁਖ ਵਾਲੇ।

ਮਧੁਰ[1] ਮ੍ਰਿਦੁਲ ਬੋਲੇ ਮੁਖ ਬਾਨੀ। [1]ਮਿੱਠੀ।
ਜਨੁ ਚਿੰਤਾ ਰੁਜ ਚੂਰਨ ਸਾਨੀ[1]। [1]ਮਾਨੋਂ ਚਿੰਤਾ ਰੋਗ ਨੂੰ ਚੂਰਨ ਸਮਾਨ ਹੈ।

'ਜੀਜਾ ਜੀ! ਲੇਖਾ ਕਰਿਵਾਈਏ।
ਸਭਿਹਿ ਹਿਸਾਬ ਨਿਵਾਬ ਦਿਵਾਈਏ ॥੨੫॥
ਬੀਤੇ ਬਹੁ ਬਾਸੁਰ ਬਿਨ ਲੇਖੇ।
ਕਰਿਵਾਵਹੁ ਨਿਕਸਹਿ ਕਛੁ ਸ਼ੇਖੇ[1]।' — [1]ਬਾਕੀ।
ਸੁਨਿ ਜੈਰਾਮ ਰਿਦੇ ਹਰਿਖਾਯੋ।
ਜਨੁ ਸ਼ਰਧਾ ਧਨੁ[1] ਖੋਯੋ ਪਾਯੋ ॥੨੬॥ — [1]ਮਾਨੋ ਸ਼ਰਧਾ ਰੂਪੀ ਧਨ।
ਹੁਤੀ ਚਿੰਤ ਜਾਂਕੀ ਦਿਨ ਰਾਤੀ।
ਅਕਸਮਾਤ[1] ਸੋ ਬਨੀ ਸੁਹਾਤੀ। — [1]ਅੱਚਣਚੇਤ।
ਲੇ ਨਿਦੇਸ[1] ਗਾ ਪਾਸ ਨਰੇਸ਼ਾ[2]। — [1]ਆਗਜਾ। [2]ਰਾਜੇ ਦੇ।
ਪੋਸ਼ਿਸ਼[1] ਪਹਿਰ ਕਿਯੇ[2] ਸ਼ੁਭ[3] ਬੇਸਾ[4] ॥੨੭॥ — [1]ਪੁਸ਼ਾਕ। [2]ਕਰਕੇ। [3]ਚੰਗਾ। [4]ਲਿਬਾਸ।
ਨਿਕਟਿ ਬੈਠਿ ਕਹਿ'ਸੁਨ ਨ੍ਰਿਪ ਲੋਦੀ!
ਕਰਜੋ ਹਿਸਾਬ ਚਹਿਤਿ ਤੁਮ ਮੋਦੀ।
ਕਾਲ ਬਿਸਾਲ[1] ਬਿਤਯੋ ਬਿਨ ਲੇਖੇ। — [1]ਬਹੁਤ।
ਆਮਦ ਖਰਚ ਉਚਿਤ ਅਬ ਦੇਖੇ' ॥੨੮॥
ਪੂਰਬ[1] ਦੌਲਤ ਖਾਂ ਢਿਗ ਦੂਤੀ[2]। — [1]ਪਹਿਲਾਂ। [2]ਚੁਗਲੀ।
ਦੁਸ਼ਟ ਲੋਕ ਮਿਲਿ ਕਰਤਿ ਬਹੂਤੀ[1]। — [1]ਬਹੁਤੀ।
'ਸਰਬ ਦਰਬ ਕੋ ਖੋ ਕਰਿ ਨਾਨਕ।
ਹੋਇ ਪਲਾਇਨ[1] ਕਬਹਿ ਅਚਾਨਕ[2]' ॥੨੯॥ — [1]ਦੌੜ ਜਾਏਗਾ। [2]ਅੱਚਣਚੇਤ।
ਸੁਨਤਿ ਜਰਾਮ ਬਚਨ ਭੂਪਾਲਾ[1]। — [1]ਰਾਜਾ ਨੇ ਜੈਰਾਮ ਦੀ ਗੱਲ ਸੁਣਕੇ।
ਬੋਲਯੋ 'ਸੰਸਾ ਮੁਝਹਿ ਬਿਸਾਲਾ[1]। — [1]ਬੜਾ।
ਲੇਖੇ ਤੇ ਸੋ ਹੋਇ ਬਿਨਾਸ਼ੀ[1]। — [1]ਸੰਸਾ) ਦੂਰ ਹੋ ਜਾਏਗਾ।
ਬੋਲਿ ਲੇਹੁ ਤਾਂ ਕੋ ਮਮ ਪਾਸੀ' ॥੩੦॥
ਨਿੰਧਾ ਦਿਜ ਜੈਰਾਮ[1] ਪਠਾਯਾ[2]। — [1]ਜੈਰਾਮ ਨੇ। [2]ਘੱਲਿਆ।
ਆ ਨਿੰਧੇ ਯਾ ਬਚਨ ਅਲਾਯਾ[†]। — [†]ਪਾ:-ਆਇ ਨਿਖਦਯਾ ਬਚਨ ਅਲਾਯਾ। ਨਿਖਦਯਾ ਹਟੀ (ਉਤੇ)।
'ਚਲਹੁ ਆਪ ਕਰਿ ਲੀਜੈ ਲੇਖਾ।
ਨ੍ਰਿਪ ਬੁਲਾਇ ਜਿਹ ਸਭਾ ਵਿਸ਼ੇਖਾ'

॥੩੧॥
ਕਹਿ ਬਾਲਾ ਸ੍ਰੀ ਅੰਗਦ ਪੂਰਨ!
ਸੁਨਹੁ ਤਯਾਰ ਭਏ ਤਬ ਤੂਰਨ।
ਵਹੀ ਬਿਸਾਲ[1] ਦੀਨਿ ਮੁਝ ਹਾਥਾ। [1]ਵੱਡੀ।
ਗਮਨ ਕਿਯੋ ਨ੍ਰਿਪ ਢਿਗ ਜਗਨਾਥਾ
॥੩੨॥
ਮੰਦ ਮੰਦ ਸੁੰਦਰ ਗਤਿ[1] ਭਾਰੀ। [1]ਟੋਰ।
ਪਹੁੰਚਤਿ ਭੇ ਤਬ ਸਭਾ ਮਝਾਰੀ।
ਕਾਜ਼ੀ ਖਾਨ ਦਿਵਾਨ ਮੁਲਾਨੇ।
ਜਹਿਂ ਬੈਸੇ ਨੀਕੇ ਕਰਿ ਬਾਨੇ[1] ॥੩੩॥ [1]ਲਿਬਾਸ।
ਸਭਿਨਿ ਸ਼ਿਰੋਮਨਿ ਦੌਲਤ ਖਾਨਾ।
ਸੇਵਹਿਂ ਜਾਂਹਿ ਸੁਭਟ[1] ਬਿਧਿ ਨਾਨਾ। [1]ਸੂਰਮੇ।
ਤਹਾਂ ਹੋਇ ਠਾਢੇ ਸੁਖ ਧਾਮਾ[1]। [1]ਭਾਵ ਗੁਰੂ ਜੀ।
ਬਿਧਿ ਨੀਕੀ ਸੋਂ ਕੀਨਿ ਸਲਾਮਾ
॥੩੪॥
ਸ੍ਰੀ ਗੁਰੁ ਦਿਸ਼ਿ ਨ੍ਰਿਪ ਦ੍ਰਿਸ਼ਟਿ ਬਿਲੋਕੀ।
ਜਾਂਕੀ ਮਤਿ[1] ਸ਼ਰਧਾ ਤੇ ਫੋਕੀ। [1]ਬੁੱਧੀ।
ਬੂਝਤਿ ਭਾ[1] 'ਤੁਮਾਰ ਕੋ ਨਾਮਾ? [1]ਪੁੱਛਣ ਲੱਗਾ।
ਭਨੀਏ ਭੋ ਮੋਦੀ ਅਭਿਰਾਮਾ[1]! ॥੩੫॥ [1]ਸੁੰਦਰ।
ਕਮਲ ਨੈਨ ਸੁਨਿ ਗਿਰਾ ਉਚਾਰੀ।
'ਅਹੈ ਨਾਮ ਨਾਨਕ ਨਿਰੰਕਾਰੀ।'
'ਮੈਂ ਨਹਿਂ ਸਮਝ੍ਯੋ ਕਹ੍ਯੋ ਤੁਮਾਰੋ।
ਸੰਗ ਮਾਯਨੇ[1] ਫੇਰ ਉਚਾਰੋ' ॥੩੬॥ [1]ਅਰਥ ਸੁਣੇ।
ਤਬ ਜਰਾਮ ਬੋਲ੍ਯੋ ਮਤਿਸਾਲੀ[1]। [1]ਬੁੱਧੀ ਦਾ ਘਰ।
{ਦੌਲਤ ਖਾਂ ਨੂੰ 'ਨਾਨਕ' ਨਾਮ ਦੇ ਅਰਥ ਦੱਸੇ}
'ਬੀਚ ਪਾਰਸੀ ਰੀਤਿ ਸਮ੍ਹਾਲੀ।
ਬੇਸ਼ੁਬਹਾ ਜੋ ਬਿਨਾ ਨਮੂਨੇ[1]। [1]ਨਿਰਸਸੇ ਜੋ ਅਦੁਤੀ ਹੈ (ਅ) ਜੋ ਅਮੋਲਕ ਤੇ ਰੂਪ ਤੋਂ ਰਹਿਤ ਹੈ। ਫਾ: ਬੇ ਸ਼ੁਬਹਾ ਨਿਰਸੰਸੇ। (ਅ) ਬੇਸ਼ੇ ਬਹਾ ਅਮੋਲਕ][
ਬੇਚਗੂਨ[1] ਯਜ਼ਦਾਂ[2] ਬੇਚੂਨੇ[3] ॥੩੭॥ [1]ਕਾਰਣ ਤੋਂ ਰਹਿਤ। [2]ਖ਼ੁਦਾ। [3]ਬੇਮਿਸਾਲ।
'ਨੇਤਿ ਨੇਤਿ' ਕਹਿ ਬੇਦ ਕਤੇਬਾ।

ਲਖ੍ਯੋ ਨ ਕਿਨਹੂੰ ਕਰਤਿ ਹਿਸੇਬਾ।
ਕਰਨਹਾਰ ਤਾਂ ਸਿਫਤੀ[1] ਬੰਦਾ। [1]ਉਸਦੀ ਸਿਫਤ ਕਰਨ ਹਾਰਾ।
ਮੈਂ ਹੌਂ ਕਹਿ ਨਾਨਕ ਸੁਖਕੰਦਾ'
॥੩੮॥
ਬਿਗਸਾ ਬਹੁ ਨਬਾਬ ਸੁਨਿ ਬਾਨੀ।
ਮਤਿ ਜਾਂਕੀ ਬਿਸ਼ਿਯਨਿ ਲਪਟਾਨੀ।
ਕਰਤਿ ਕੁਤਰਕਹਿ[1] ਬੋਲ੍ਯੋ ਬੈਨਾ। [1]ਹੁੱਜਤ।
{ਨਵਾਬ ਦੀ ਕੁਤਰਕ}
'ਮੋਦੀ ਬਜਾਹ ਲਯੋ ਕਿਤ[1] ਕੈ ਨਾ[2]?' [1]ਕਿਤੇ। [2]ਕਿ ਨਹੀਂ?
॥੩੯॥
ਕਹਿ ਜਰਾਮ 'ਅਬ ਲੌ ਨ ਬਿਵਾਹਾ।
ਭਾ ਸਨਬੰਧ ਆਇ ਹੈ ਸਾਹਾ।
ਤਵ ਪ੍ਰਤਾਪ ਕੋ ਪਾਇ ਅਲੰਬਾ[1]। [1]ਆਸਰਾ।
ਹੋਇ ਬਜਾਹ ਅਬ ਕਛੁ ਨ ਬਿਲੰਬਾ[1]' [1]ਦੇਰ ਨਹੀਂ।
॥੪੦॥
ਅਸ[1] ਸੁਨਿ ਬੋਲ੍ਯੋ ਦੌਲਤ ਖਾਨਾ। [1]ਇਸ ਤਰ੍ਹਾਂ।
'ਸਿਫਤੀ ਬੰਦਾ ਨਿਜਹਿ ਵਖਾਨਾ।
ਸੋ ਸਤਿ ਬਾਤ ਤਬਹਿ ਲੌ ਬਰਨੀ[1]। [1]ਕਹੀ।
ਜਬ ਲੌ ਘਰ ਮੈਂ ਆਇ ਨ ਤਰੁਨੀ[1] [1]ਇਸਤ੍ਰੀ।
॥੪੧॥
ਜਤੀ ਸਤੀ ਤਪਸੀ ਰਿਖਿ ਜੇਤੇ।
ਪਾਰ ਨ ਪੱਯੈ ਜਿਨਹਿਂ ਗਿਨੇ ਤੇ।
ਦਰਸ ਅੰਗਨਾਂ[1] ਜਾਰ[2] ਮਹਾਨਾ[3]। [1]ਇਸਤ੍ਰੀ ਦਾ ਦਰਸ਼ਨ। [2]ਜਾਲ ਜੋ। [3]ਬੜਾ ਵਡਾ ਹੈ।
ਫਸੇ ਨ ਨਿਕਸਹਿ ਅਤਿ ਬਲਿਵਾਨਾ'
॥੪੨॥
ਬੋਲੇ ਨਾਨਕ ਸੁਨਤਿ ਕੁਤਰਕਾ।
{ਗੁਰੂ ਜੀ ਵਲੋਂ ਕੁਤਰਕ ਦਾ ਉੱਤਰ} ॥੨੧॥
ਖੰਡਨ ਹਿਤ ਆਸ਼ੇ[1] ਤਿੰਹ ਉਰਕਾ[2]। [1]ਮਤਲਬ। [2]ਉਸਦੇ ਰਿਦੇ ਦਾ।
'ਜਿਨ ਕੋ ਮਨ ਹਰਿ ਪ੍ਰੇਮਹਿ ਪੂਰਾ।
ਨਿਸ ਬਾਸੁਰ ਕਬ ਹੋਇ ਨ ਊਰਾ[1] [1]ਖਾਲੀ।
॥੪੩॥

| | |
|---|---|
| ਤਿਨਕੇ ਮਨ ਕਜਾ ਨਾਰਿ[1] ਮਲੀਨੀ। | [1]ਇਸਤ੍ਰੀ। |
| ਭਾਵਤਿ? ਜੋ ਦੁਰਗੰਧਹਿ[1] ਭੀਨੀ। | [1]ਬਦਬੋ ਅਤੇ। |
| ਅਸਤ[1] ਰਕਤ[2] ਮੱਜਾ[3] ਪਲ[4] ਬਾਰਾ[5]। | [1]ਹੱਡ। [2]ਲਹੂ। [3]ਮਿੱਝ। [4]ਮਾਸ। [5]ਵਾਲਾਂ (ਨਾਲ ਭੀਨੀ ਹੈ)। |
| ਕਰਹਿ ਪ੍ਰੀਤਿ ਜੋ ਬਿਨਾ ਵਿਚਾਰਾ[1] ॥੪੪॥ | [1]ਕਰਦੇ ਹਨ ਪ੍ਰੀਤੀ, ਜੋ ਵਿਚਾਰ ਹੀਨ ਹਨ। |
| ਜੋ ਵਿਚਾਰ ਕਰਿ ਦੇਖਹਿ ਗਜਾਨੀ। | |
| ਏਕਹਿ ਵਸਤੁ ਨ ਨੀਕੀ ਜਾਨੀ। | |
| ਤਾਂ ਤੇ ਤਾਂ ਕੀ ਕਰਤਿ ਨ ਪ੍ਰੀਤਾ[†]। | [†]ਇਥੇ ਇਸਤ੍ਰੀ ਦੀ ਨਿੰਦਜਾ ਨਹੀਂ ਹੈ, ਪਰ ਵਿਸ਼ਜਾਂ ਦੀ ਪ੍ਰੀਤ ਨਾਲੋਂ ਸਾਈਂ ਦੀ ਪ੍ਰੀਤਿ ਦੀ ਵਿਸ਼ੇਸ਼ਤਾ ਦਰਸਾਈ ਹੈ। |
| ਭਜਹਿਂ ਮਕੰਦ ਸੁਖਦ ਕੋ ਚੀਤਾ[1]' ॥੪੫॥ | [1]ਮੁਕਤੀ ਦਾਤੇ ਸੁਖਦਾਈ ਨੂੰ ਚਿੱਤ ਵਿਚ ਭਜਦੇ ਹਨ। |
| ਦੌਲਤ ਖਾਂ ਲਖਿ ਦਿਢ ਪਰਤੀਤਾ। | |
| ਬੋਲਜੋ 'ਖੋਇਂ ਦਰਬ[1] ਤੂੰ ਨੀਤਾ[2]। | [1]ਧਨ। [2]ਰੋਜ਼। |
| ਮੋ ਸੋਂ ਕਹਹਿਂ ਆਇ ਨਰ ਭੂਰਾ[1]। | [1]ਬਹੁਤ। |
| ਅਬ ਲੇਖਾ ਕਰਿ ਦੀਜੈ ਪੂਰਾ' ॥੪੬॥ | |
| 'ਸੁਨਹੁ ਨ੍ਰਿਪਤਿ! ਨਿਜ ਕਰੀਏ ਲੇਖਾ। | |
| ਦੇਹੁ ਦਰਬ ਨਿਕਸੈ ਮੁਝ ਸ਼ੇਖਾ[1]। | [1]ਬਾਕੀ। |
| ਭਨਤਿ[1] ਪਿਸ਼ਨ[2] ਤਬ ਨਿਰਨਾ ਕਰੀਏ। | [1]ਆਖਦੇ ਹਨ ਜੋ। [2]ਚੁਗਲ। |
| ਝੂਠ ਸਾਚ ਕੌ ਰਿਦੈ ਵਿਚਰੀਏ' ॥੪੭॥ | |
| ਦੌਲਤ ਖਾਨ ਤਬਹਿ ਭੂਪਾਲਾ। | |
| ਇਕ ਬੁਲਾਇ ਲੇਖਕ[1] ਤਤਕਾਲਾ। | [1]ਮੁਨਸ਼ੀ। |
| ਬੋਲਜੋ ਤਿਹ ਸੋਂ 'ਸੰਖਜਾ[1] ਕੀਜੈ। | [1]ਗਿਣਤੀ। |
| ਆਮਦ ਖਰਚ ਸਭਿਹਿ ਗਿਨਿ ਲੀਜੈ ॥੪੮॥ | |
| ਬਹੁਤ ਦਿਵਸ ਕਾ ਹੈ ਯਹਿ ਲੇਖਾ। | |
| ਕਿਹ ਦਿਸ਼ ਨਿਕਸਹਿ ਸਰਸਹਿ[1] ਸ਼ੇਖਾ[2]। | [1]ਵਾਧਾ। [2]ਬਾਕੀ। |
| ਆਨਿ ਆਨਿ ਤੁਮ ਨੀਤ ਉਚਾਰੋ[1]। | [1]ਨਿੱਤ ਕਹਿੰਦੇ ਹੋ। |
| -ਮੋਦੀ ਖੋਵਤਿ ਦਰਬ ਤੁਮਾਰੋ- ॥੪੯॥ | |

ਲੇਹੁ ਸੰਭਾਰਿ ਰੀਤਿ ਅਬ ਨੀਕੀ।
ਕਰੀਏ ਬਾਤ ਭਾਵਤੀ ਜੀਕੀ।'
ਨਵੀਸਿੰਦ[1] ਸੁਨਿ ਜਾਦੋਰਾਈ[2]।   [1]ਮੁਨਸ਼ੀ। [2]ਜਾਦੋ ਰਾਇ ਨਾਮ ਸੀ ਉਸਦਾ।
ਗੁਨਤਿ ਰਿਦੈ[1]-ਹੋਈ ਮਨ ਭਾਈ ॥੫੦॥   [1]ਸੋਚਦਾ ਹੈ।
ਇਨ ਜੋ ਧਨ ਬਹੁ ਬਾਦ[1] ਗਵਾਯਾ।   [1]ਬਿਰਥਾ।
ਉਠਨਿ ਨ ਦੇਉਂ ਲੇਉਂ ਇਹ ਥਾਯਾ[1]।   [1]ਇਸੇ ਥਾਂ ਰਖ ਲਵਾਂਗਾ।
ਬਹੁਰਿ ਨ ਬੈਸਹਿ ਮੋਦੀਖਾਨੇ।
ਦਈ ਨ ਰਿਸ਼ਵਤ ਹਮੈਂ ਨ ਜਾਨੇ- ॥੫੧॥
ਮਿਲਿ ਬੈਸੇ ਦੋਨੋ ਇਕ ਥਾਨਾ।
ਲੇਖਾ ਹੋਵਨਿ ਲਗੋ ਮਹਾਨਾ[1]।   [1]ਬੜਾ।
ਪ੍ਰਥਮ ਲਿਖਾਯੋ ਆਮਦ ਦਰਬਾ।
ਲਯੋ ਨ੍ਰਿਪਤ ਢਿਗ ਤੇ ਜੋ ਸਰਬਾ ॥੫੨॥
ਲਿਖਨਿ ਲਗੇ ਪੁਨਿ ਖਰਚ ਮਹਾਨਾ।
ਜਿਹ ਕੋ ਅੰਤ ਕਠਨ ਵਿਧਿ ਜਾਨਾ।
ਮਹਾਂ ਕੁਟਿਲ ਬਹੁ ਪਾਇ ਅਰਾਵਨ[1]।   [1]ਅੜਾਉਣੀਆਂ।
ਕੂਰ[1] ਬਚਨ ਕਹਿ ਹੇਤ[2] ਡਰਾਵਨ ॥੫੩॥   [1]ਕਰੜੇ। [2]ਵਾਸਤੇ।
ਗਰਬ ਕਰਹਿ ਜਿਉ ਰਿੰਙਣਜੋਤੀ[1]।   [1]ਟਿਟਾਣਾ।
ਰਵਿਹਿ[1] ਦਬਾਵਹਿ[2] ਨਿਜਹਿ ਉਦੋਤੀ[3]।   [1]ਸੂਰਜ ਨੂੰ। [2]ਦਬਾਵੇ। [3]ਆਪਣੀ ਰੌਸ਼ਨੀ ਨਾਲ।
ਮਹਾਂ ਮੰਦਮਤਿ ਜਾਂਨਹਿ ਨਾਂਹੀ।
-ਇਹ ਕਰਤਾਰ ਰੂਪ ਭਵ[1] ਮਾਂਹੀ- ॥੫੪॥   [1]ਸੰਸਾਰ।
ਪੰਚ ਦਿਵਸ ਲੌਂ ਲੇਖਾ ਭਾਰਾ।
{ਲੇਖਾ ਕੀਤਾ, ੩੨੧) ਵਾਧਾ ਲਏ}
ਕਰਤਿ ਬਾਦ[1] ਬਹੁ ਲਿਖਯੋ ਗਵਾਰਾ।   [1]ਝਗੜਕੇ।
ਗਿਨੇ ਤੀਨ ਸੈ ਬਹੁਰ ਇਕੀਸਾ।
ਲੈਨੇ ਸੇਖੁ[1] ਸ੍ਰੀ ਜਗਦੀਸਾ[†] ॥੫੫॥   [1]ਬਾਕੀ। [†]ਪਾ:-ਸ਼ੇਖ ਸੁ ਸ਼੍ਰੀ ਜਗਦੀਸ਼ਾ।
ਭੂਰ[1] ਬਿਸੂਰਤਿ[2] ਮੂਰਖ ਮਾਨੀ।   [1]ਬਹੁਤ। [2]ਝੂਰਦਾ ਹੈ।

ਬੂਡ ਗਯੋ ਤਤਛਿਨ ਬਿਨ ਪਾਨੀ।

-ਮਮ ਅਭਿਲਾਖਾ[1] ਰਾਖਨਿ ਊਰਾ[2]।

[1]ਇੱਛਾ ਸੀ ਕਿ। [2]ਗੁਰੂ ਜੀ ਨੂੰ) ਘਾਟੇ ਵਿਚ ਰਖਾਂਗਾ।

ਸੇਖ ਨਿਕਾਸੇ[1] ਭਯੋ ਨ ਪੂਰਾ[2] ॥੫੬॥

[1]ਇਸ ਨੇ ਜਵਾਬ ਵਲ ਬਾਕੀ ਕੱਢੀ। [2]ਬਰੱਬਰ ਬੀ ਨਾ ਢੁਕਿਆ। (ਨਵਾਬ ਦਾ ਲੈਣਾ ਤੇ ਦੇਣਾ)।

ਬਾਰ ਬਾਰ ਨ੍ਰਿਪ ਤੇ ਧਨ ਲੀਨਾ।

ਨਿਸ ਦਿਨ ਅਧਿਕ ਲੁਟਾਵਨ ਕੀਨਾ।

ਲੇਨਹਾਰ ਧਨ ਰਹਯੋ[1] ਬਹੋਰੀ[2]।

[1]ਲੈਣ ਹਾਰੇ ਨਿਕਲੇ (ਗੁਰੂ ਜੀ)। [2]ਫੇਰ ਭੀ।

ਅਚਰਜ ਲਖਿ ਨ ਸਕਤਿ ਮਤਿ ਮੋਰੀ- ॥੫੭॥

ਗਮਨਜੋ ਸਦਨ ਬਦਨ ਬਹੁ ਲਾਜਾ[1]।

[1]ਸ਼ਰਮਿੰਦਾ।

ਦਯੋ ਨ ਉੱਤਰ ਕੋ ਢਿਗ ਰਾਜਾ[1]।

[1]ਨਵਾਬ ਪਾਸ।

ਆਪਨ[1] ਅਪਨੀ ਪੰਕਜ ਲੋਚਨ।

[1]ਹੱਟ ਤੇ।

ਆਨ ਬਿਰਾਜੇ ਬੰਧ ਬਿਮੋਚਨ[1] ॥੫੮॥

[1]ਬੰਧਨਾਂ ਤੋਂ ਛੁਡਾਵਣ ਵਾਲੇ।

ਸਰਿਤਾ ਚਿੰਤ[1] ਚੀਤ ਜੈਰਾਮਾ।

[1]ਚਿੰਤਾ ਰੂਪੀ ਨਦੀ ਵਿਚ।

ਬਹਯੋ ਜਾਤਿ ਥੋ ਆਠੋ ਜਾਮਾ[1]।

[1]ਅੱਠੇ ਪਹਿਰ।

ਸੁਨੀ ਗਿਰਾ ਉਰ ਹਰਖਹਿ ਕਰਨੀ।

ਭਯੋ ਧੀਰ[1] ਪਾਈ ਜਨੁ[2] ਤਰਨੀ[3] ॥੫੯॥

[1]ਹੌਸਲਾ। [2]ਮਾਨੋ। [3]ਬੇੜੀ ਮਿਲ ਗਈ।

ਤੁਰਨ ਗਮਨਜੋ ਨਿਕਟਿ ਨ੍ਰਿਪਾਲਾ।

ਬੋਲਜੋ ਬਾਨੀ ਬਿਸਦ ਬਿਸਾਲਾ[1]।

[1]ਬੜੀ ਉੱਜਲ।

'ਪੰਜ ਦਿਵਸ ਲੋ ਲੇਖਾ ਕੀਨੋ।

ਸਗਰੋ ਅਬ ਪੂਰਨ ਭਾ ਚੀਨੋ' ॥੬੦॥

ਸੁਨਿ ਬੂਝਤਿ[1] ਨ੍ਰਿਪ ਸੰਸੈ ਜਾਸੁ[2]।

[1]ਪੁਛਦਾ ਹੈ। [2]ਜਿਸ ਨੂੰ ਸੰਸਾ ਸੀ।

'ਕਿਸ ਕੀ ਸ਼ੇਸ਼[1] ਰਹੀ ਕਿਸ ਪਾਸੁ?

[1]ਬਾਕੀ।

'ਕਹਿ ਜਰਾਮ 'ਸੁਧ ਮੋਹਿ ਨ ਸਾਰੀ।

ਨਵੀਸਿੰਦ[1] ਨਿਜ ਲੇਹੁ ਹਕਾਰੀ[2] ॥੬੧॥

[1]ਮੁਨਸ਼ੀ। [2]ਸੱਦ ਲਓ।

ਮਤਸਰ[1] ਅਗਨਿ ਸੰਗ ਜਿਹ ਛਾਤੀ।

[1]ਈਰਖਾ।

ਜਰਤਿ[1] ਰਹਤਿ ਜਿਵ ਹੋਤਿ ਅਰਾਤੀ[2]।'

[1]ਸੜਦੀ। [2]ਵੈਰੀ।

ਤਬ ਨਬਾਬ ਨਿਜ ਦਾਸ ਪਠਾਯਾ।

ਤੁਰਨ ਅਪਨੇ ਨਿਕਟ ਬੁਲਾਯਾ ॥੬੩॥

| | |
|---|---|
| 'ਕਿਵ ਗਿਨਤੀ ਮਹਿਂ ਕੀਨਿ ਨਿਬੇਰੀ[1]। | [1]ਨਿਬੇੜਾ। |
| ਕਿਸ ਕੀ ਕਿਸ ਦਿਸ਼ ਸ਼ੇਸ਼[1] ਘਨੇਰੀ[2]?' | [1]ਬਾਕੀ। [2]ਵਧੀ। |
| ਬੋਲਜੋ ਬੈਨ ਬਦਨ ਬਡ ਬ੍ਰੀੜਾ[1]। | [1]ਬੜੀ ਲੱਜਾ ਸਹਿਤ। |
| ਕਹਿ ਨ ਸਕਤਿ ਜਿਵ ਮਾਨਤਿ ਪੀੜਾ ॥੬੩॥ | |
| 'ਬਿਦਤ[1] ਬਾਦ ਮੋਦੀ ਖ੍ਵੈ[2] ਧਨ ਕੋ। | [1]ਪ੍ਰਗਟ ਹੈਸੀ ਕਿ। [2]ਬਿਰਥਾ ਗੁਆਉਂਦਾ ਹੈ ਮੋਦੀ। |
| ਦੇਤਿ ਸਦਾ ਰੰਕਨ ਅਨਗਨ ਕੋ। | |
| ਲੇਖੇ ਮਹਿਂ ਨਿਤ ਸ਼ੇਖ਼[1] ਨਿਕਾਸੈ। | [1]ਬਾਕੀ। |
| ਜਾਇ ਨ ਪਾਯੋ ਕਛੁ ਤਿਹ ਆਸ਼ੈ ॥੬੪॥ | |
| ਅਬ ਮੈਂ ਲੇਖਾ ਕੀਨ ਸ਼ੁਮਾਰਾ[1]। | [1]ਗਿਣਿਆ ਹੈ। |
| ਬਹੁਰ ਬਹੁਰ ਲਿਖਿ ਬਹੁਤ ਵਿਚਾਰਾ। | |
| ਗਿਨੇ ਤੀਨ ਸੈ ਸੰਗ ਇਕੀਸਾ। | |
| ਤੁਮ ਦਿਸ਼ ਪਹੁੰਚੇ, ਸੁਨੋ ਛਿਤੀਸਾ!' ॥੬੫॥ | |
| ਤਬ ਨਬਾਬ ਬੋਲਜੋ ਬਿਸਮਾਨਜੋ। | |
| 'ਮੁਝ ਢਿਗ ਬਹੁਤਨਿ[1] ਆਨਿ ਬਖਾਨਜੋ। | [1]ਬੁਹਤਿਆਂ ਨੇ। |
| ਮੋਦੀ ਹੋਇ ਪਲਾਇਨ[1] ਕਬ ਹੀ। | [1]ਭੱਜ ਜਾਏਗਾ। |
| ਦਰਬ ਸੰਭਾਰਿ ਲੇਹੁ ਨਿਜ ਸਭਿ ਹੀ ॥੬੬॥ | |
| ਦੁਸ਼ਟ ਪਿਸ਼ਨ[1] ਬੋਲਤਿ ਬਚ ਝੂਠੇ। | [1]ਚੁਗਲ। |
| ਦੇਖਿ ਸਕਹਿਂ ਨਹਿਂ ਮਤਸਰ ਮੂਠੇ[1]। | [1]ਈਰਖਾ ਦੇ ਮਾਰੇ ਹੋਏ। |
| ਦਾਨਿ ਦੇਨਿ ਤੇ ਸਰਸਤਿ ਮੋਦੀ[1]।' | [1]ਵਧਦਾ ਹੈ ਮੋਦੀ। |
| ਅਸ ਕਹਿ ਤੂਸ਼ਨ ਭੂਪਤਿ ਲੋਦੀ ॥੬੭॥ | |
| ਤਬ ਜਰਾਮ ਬੋਲਜੋ 'ਸੁਨਿ ਰਾਊ[1]! | [1]ਹੇ ਨਵਾਬ। |
| ਮੋਦੀ ਕਰਤਿ ਦੁਖਾਉ ਨ ਕਾਊ। | |
| ਧਨ ਸੰਚੈਂ[1] ਨਰ ਜੇ ਪਰਪੰਚੀ। | [1]ਕੱਠਾ ਕਰਦੇ ਹਨ। |
| ਦਾਨ ਦੇਤਿ ਸੋ, ਰਖਤਿ ਨ ਸੰਚੀ[1]' ॥੬੮॥ | [1]ਕੱਠਾ ਕਰਕੇ ਨਹੀਂ ਰੱਖਦਾ। |
| ਪਿਸ਼ਨ[1] ਸਭਾ ਮੈਂ ਸੁਨਿ ਕਰਿ ਲਾਜੇ। | [1]ਚੁਗਲ। |

ਸਭਿ ਪਰ ਸ਼੍ਰੀ ਨਾਨਕ ਜਸ ਛਾਜੇ।
ਜਿਉਂ ਰਵਿ[1] ਉਦੈ ਹੋਇ ਬਿਧਿ ਨੀਕੀ। [1]ਸੂਰਜ।
ਦੀਪਕ[1] ਦੀਪਤਿ[2] ਪਰਿਹੀ ਫੀਕੀ ॥੬੯॥ [1]ਦੀਵੇ ਦੀ। [2]ਰੌਸ਼ਨੀ।
ਦੌਲਤਖਾਨ ਸਮਝ ਸਭਿ[†] ਭਾਂਤੀ। [†]ਪਾਠਾਂਤ੍ਰ-ਭੁਲ।
ਚਾਹਤਿ ਰਿਦੈ ਦੇਨਿ ਧਨ ਥਾਤੀ[1]। [1]ਥੈਲੀ।
ਕੋਸ਼ਪ[1] ਦਾਸ ਪਠਾਇ[2] ਬੁਲਾਯਾ। [1]ਖਜ਼ਾਨਚੀ। [2]ਦਾਸ ਭੇਜਕੇ।
ਨਿਕਟ ਬਿਠਾਯੋ, ਬਚਨ ਅਲਾਯਾ[1] ॥੭੦॥ [1]ਕਿਹਾ।
'ਸੁਨਹੁ ਭਵਾਨੀਦਾਸੰ[1] ਤੂਰਨ। [1]ਖਜ਼ਾਨਚੀ ਦਾ ਨਾਂ ਹੈ।
ਦੀਜੈ ਮੋਦੀ ਸ਼ੇਖ ਸਪੂਰਨ[1]। [1]ਬਾਕੀ ਦੀ ਸਾਰੀ (ਰਕਮ)।
ਤੀਨ ਹਜ਼ਾਰ ਦੇਹੁ ਧਨ ਔਰੀ।
ਆਗੇ ਚਲਿਹੈ ਕਾਰ ਬਹੋਰੀ[1]' ॥੭੧॥ [1]ਫੇਰ।
ਸੁਨਿ ਕਰਿ ਗਮਨਜੋ ਜਹਾਂ ਖਜ਼ਾਨਾ।
ਨਿਕਟ ਹਕਾਰਜੋ ਕ੍ਰਿਪਾ ਨਿਧਾਨਾ[1]। [1]ਭਾਵ ਗੁਰੂ ਜੀ ਨੂੰ।
ਗਿਨ ਕਰਿ ਧਨ ਦੀਨੀ ਤਿਨ ਥਾਤੀ[1]। [1]ਥੈਲੀਆਂ।
ਜਹਿਂ ਤੇ ਛਾਤੀ ਜਰਤਿ[1] ਅਰਾਤੀ[2] ॥੭੨॥ [1]ਸੜਦੀ ਹੈ। [2]ਵੈਰੀਆਂ ਦੀ।
ਕੰਧ[1] ਉਚਾਏ[2] ਮੈਂ ਕਹਿ ਬਾਲਾ। [1]ਮੋਢੇ। [2]ਚੁਕਕੇ।
ਆਪਨਿ ਘਰ ਆਨੇ ਤਤਕਾਲਾ।
ਚਲਿ ਜਰਾਮ ਤਬ ਤਿਹ ਠਾਂ ਆਵਾ[1]। [1]ਤਿਸ ਜਗਾ ਆਇਆ।
ਸੁਖਦਾ[1] ਪਿਖਿ ਹਿਰਦਾ ਹਰਖਾਵਾ ॥੭੩॥ [1]ਸੁਖ ਦਾਤੇ ਨੂੰ।
ਤੀਨ ਹਜ਼ਾਰ ਲੀਨ ਕਰਿ ਨਜਾਰੋ[1]। [1]ਵੱਖਰਾ।
ਧਰਜੋ ਜਰਾਮ ਧਾਮ ਸੋ ਸਾਰੋ।
ਰਹਾ ਸ਼ੇਖ[1] ਹਿਤ ਆਪਨ ਕਾਜਾ[2]। [1]ਬਾਕੀ। [2]ਹੱਟੀ ਦੇ ਕੰਮ ਵਾਸਤੇ।
ਸੌਦਾ ਲੀਨ ਗਰੀਬ ਨਿਵਾਜਾ ॥੭੪॥
ਕਰਨ ਲਗੇ ਕਾਰਜ ਪੁਨ ਤੈਸੇ।
ਮਨ ਉਦਾਰਤਾ ਪੂਰਬ ਜੈਸੇ।
ਪਾਵਹਿਂ ਭੋਜਨ ਸਭੈ ਭਿਖਾਰੀ।
ਲੇ ਅਹਾਰ ਨ੍ਰਿਪ ਸੈਨਾ[1] ਸਾਰੀ ॥੭੫॥ [1]ਫੌਜ।

ਤਬ ਜੈਰਾਮ ਧਾਮ ਨਿਜ ਆਯਾ।
ਕਾਲੂ ਤਨੀਆ[1] ਵਾਕ ਅਲਾਯਾ। — [1]ਬੀਬੀ ਨਾਨਕੀ ਨੇ।
'ਕਿਸ ਬਿਧਿ ਭਯੋ ਭ੍ਰਾਤ ਕੋ ਲੇਖਾ।
ਕਿਸ ਕੀ ਕਿਸ ਦਿਸ਼ਿ ਨਿਕਸੀ ਸ਼ੇਖਾ[1]? ॥੭੬॥ — [1]ਬਾਕੀ।
ਰਹੀ ਕਾਰ ਕੇ ਤਜੀ[1] ਬਹੋਰੀ[2]? — [1]ਛੱਡੀ। [2]ਫੇਰ।
ਦਿਵਸ ਪਾਂਚ ਲੌਂ ਗਿਨਤੀ ਟੋਰੀ।'
ਬੋਲਯੋ ਤਬ ਜੈਰਾਮ ਅਦੰਭਾ[1]। — [1]ਸੱਚ (ਅ) ਨਿਰਛਲ।
'ਨਿਤ ਦੇਖਤਿ ਮੁਝ ਹੋਤਿ ਅਚੰਭਾ[1] ॥੭੭॥ — [1]ਅਚਰਜਤਾ।
ਸਦਾ ਫਕੀਰਨ ਕੀ ਦਰ ਭੀਰਾ[1]। — [1]ਦਰਵਾਜੇ ਤੇ ਭੀੜ।
ਸਭਿ ਕੋ ਦੇਵਹਿਂ ਗੁਨੀ ਗਹੀਰਾ।
ਲੇਖੇ ਕਰਨ ਵਿਖੇ ਬਰਿਆਈ[1]। — [1]ਜ਼ੋਰੋ ਜ਼ੋਰੀ।
ਕਾਢਹਿਂ ਅਪਨੀ ਸ਼ੇਖ ਵਧਾਈ[1] ॥੭੮॥ — [1]ਵਾਧੇ ਵਾਲੀ ਬਾਕੀ।
ਲੇਖਕ[1] ਹਾਰੇ ਅਧਿਕ ਪ੍ਰਬੀਨਾ। — [1]ਮੁਨਸ਼ੀ।
ਲੱਜਤਿ ਭੇ[1] ਮਨ ਅਚਰਜ ਚੀਨਾ[2]। — [1]ਸ਼ਰਮਿੰਦੇ ਹੋਏ। [2]ਜਾਣਿਆਂ।
ਤ੍ਰੈ ਸੈ ਤ੍ਰੈ ਸਹੰਸ੍ਰ ਇੱਕੀਸਾ[1]। — [1]੩੩੨੧)।
ਆਨੇ ਆਪਨ[1] ਦੀਨ ਮਹੀਸ਼ਾ[2]' ॥੭੯॥ — [1]ਹਟੀ ਤੇ। [2]ਜੋ ਦਿੱਤੇ ਹਨ ਨਵਾਬ ਨੇ।
ਭਨੇ[1] ਨਾਨਕੀ 'ਸੋਦਰ[2] ਮੇਰਾ। — [1]ਆਖਦੀ ਹੈ। [2]ਭਿਰਾ।
ਤਿਨ ਕੋ ਪਤਾ[1] ਰਾਇ ਨੈ ਹੇਰਾ[2]। — [1]ਪਤੀਆ, ਅਜ਼ਮਤ। [2]ਰਾਇ ਬੁਲਾਰ ਨੇ ਵੇਖਿਆ ਹੈ।
ਦਿਢ ਸ਼ਰਧਾ ਮਹਿਂ ਮਨ ਠਹਿਰਾਨਾ।
ਸੁਖਦਾਨੀ ਤੇ ਸੋ ਵਰੁਸਾਨਾ[1]' ॥੮੦॥ — [1]ਉਹ ਵਰੋਸਾਇਆ ਹੈ।
'ਸੁਨਿ ਸੁਮਤੇ[1]! ਇਸਤੇ ਸੰਸਾਰਾ। — [1]ਹੇ ਸ੍ਰੇਸ਼ਟ ਬੁਧੀ ਵਾਲੀ।
ਬਹੁ ਵਰੁਸਾਵਹਿ ਹੋਇ ਉਧਾਰਾ।
ਇਕ ਬੁਲਾਰ ਕੀ ਕਥਾ ਹੈ ਗਿਨਤੀ।
ਤਰਹਿਂ ਅਸੁਰ[1] ਸੁਰ[2] ਕਰਹਿਂ ਜਿ ਬਿਨਤੀ' ॥੮੧॥ — [1]ਦੈਤ। [2]ਦੇਵਤੇ।

ਦੋਹਰਾ: — [1]ਖੁਸ਼ੀ। [2]ਪਤੀ।
ਭਈ ਹਰਖਤਾ[1] ਅਧਿਕ ਉਰ ਪਤਿ[2] ਕੇ

ਸੁਨਿ ਕਰਿ ਬੈਨ।
ਪ੍ਰਾਪਤਿ ਜਿਉਂ ਅਵਿਲੰਬਤਾ[1] ਵਧਤਿ[2] ਵੇਲ ਸਤ੍ਰੈਨ[3] ॥੯੨॥

[1]ਆਸਰਾ। [2]ਵਧਦੀ ਹੈ। [3]ਵੇਲ ਜੀਕੂੰ ਆਸਰਾ ਪਾ ਕੇ (ਵਧਦੀ ਤੇ) ਫੈਲਦੀ ਹੈ। [ਸੰਸ. ਸਤ੍ਰ ਫੈਲਨਾ॥, (ਅ) ਜਾਫਰੀ ਦਾ ਆਸਰਾ ਪਾ ਕੇ..... (ੲ) ਸੌ ਗੁਣਾਂ।

ਦੰਪਤਿ[1] ਸੰਪਤ[2] ਬਹੁਤ ਪਿਖਿ ਸ਼ਰਧਾ ਧਰਤਿ ਬਿਸਾਲ।

[1]ਪਤੀ ਇਸਤ੍ਰੀ। [2]ਦੌਲਤ।

ਭਰਮ ਕਰਨ ਕੋ ਤਰਕ ਕਰਿ[1] ਸੇਵਹਿਂ ਚਰਨ ਕ੍ਰਿਪਾਲ ॥੯੩॥

[1]ਛੱਡਕੇ।

ਇਤਿ ਸ੍ਰੀ ਗੁਰੁ ਨਾਨਕ ਪ੍ਰਕਾਸ਼ ਗ੍ਰੰਥ ਪੂਰਬਾਰਧੇ 'ਹਿਸਾਬ ਕਰਨ' ਪ੍ਰਸੰਗ ਬਰਨਨੰ ਨਾਮ ਬੀਸਮੋ ਅਧਯਾਯ ॥੨੦॥

## ੨੧. [ਸ਼੍ਰੀ ਗੁਰੂ ਹਰਕ੍ਰਿਸ਼ਨ ਮੰਗਲ। ਬਰਾਤ ਦੀ ਚੜ੍ਹਾਈ।]

੨੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੨



ਦੋਹਰਾ:

**ਸੁੰਦਰ ਬਦਨ, ਨਿਕਦਨ ਦੁਖ, ਸਦਨ ਸੁਖਨਿ, ਗੁਨ ਭੂਰ।**

ਬਦਨ=ਚਿਹਰਾ, ਮੂੰਹ, ਮੁਖੜਾ। ਨਿਕਦਨ=ਕੱਟਣ ਵਾਲੇ। [ਸੰਸ: ਨਿ ਕੰਦਨ=ਕੱਟਣਾ। ਫਾਰਸੀ-ਕੰਦਨ] [ਸਦਨ=ਘਰ। ਸੁਖਨਿ=ਸੁਖਾਂ ਦਾ। ਗੁਨ=ਗੁਣ, ਸ਼ੁਭ ਸੁਭਾਵ, ਖੂਬੀਆਂ, ਸਿਫਤਾਂ। ਭੂਰ=ਬਹੁਤੇ। [ਸੰਸ: ਭੂਰਿ] ਅਮਿਤ।

**ਸ਼੍ਰੀ ਸਤਿਗੁਰ ਹਰਿ ਕ੍ਰਿਸ਼ਨ ਜੀ ਜੈ ਜੈ ਮੰਗਲ ਮੂਰ ॥੧॥**

ਮੂਰ=ਮੂਲ। ਮੂਲ=ਅਸਲ, ਰਾਸ, ਮੂੜੀ।

ਅਰਥ:

(ਜਿਨ੍ਹਾਂ ਦਾ) ਮੁਖ ਸੁਹਣਾ ਹੈ, ਦੁਖਾਂ ਦੇ (ਜੋ) ਕੱਟਣ ਵਾਲੇ ਹਨ, ਸੁਖਾਂ ਦਾ ਜੋ ਘਰ ਹਨ, ਗੁਣ ਜਿਨ੍ਹਾਂ ਵਿਚ ਬਾਹਲੇ ਹਨ (ਜੋ ਸਾਰੀਆਂ) ਖੁਸ਼ੀਆਂ ਦਾ ਮੂਲ ਹਨ (ਐਸੇ) ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਜੀ ਦੀ ਜੈ ਹੋਵੇ, ਜੈ ਹੋਵੇ!

ਭਾਵ:

ਕਵਿ ਜੀ ਇਸ ਵਿਚ ਸ਼੍ਰੀ ਗੁਰੂ ਹਰਕ੍ਰਿਸ਼ਨ ਜੀ ਦੀ ਬਾਲਪਨੇ ਦੀ ਚੜਦੀ ਸੂਰਜ ਵਾਲੀ ਉਦੈ ਜਯੋਤੀ ਦਾ ਰੂਪ ਬੰਨ੍ਹ ਰਹੇ ਹਨ, ਫਿਰ ਆਪ ਉਨ੍ਹਾਂ ਦੇ ਉਸ ਪ੍ਰਭਾਵ ਦਾ ਜ਼ਿਕਰ ਕਰਦੇ ਹਨ ਜੋ ਦਸਮੇਂ ਸਤਿਗੁਰਾਂ ਨੇ ਆਪ ਦੱਸਿਆ ਹੈ: 'ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿੱਠਿਆਂ ਸਭ ਦੁਖ ਜਾਇ।' ਕਿ ਆਪਦੇ ਦਰਸ਼ਨ ਨਾਲ ਦੁਖ ਦੂਰ ਹੁੰਦੇ ਹਨ। ਦੁਖ ਦੂਰ ਹੁੰਦੇ ਹਨ ਤਾਂ ਖੁਸ਼ੀ ਸੁਤੇ ਸਿਧ ਹੁੰਦੀ ਹੈ। ਫਿਰ ਉਨ੍ਹਾਂ ਨੂੰ ਬਹੁੰ ਗੁਣਾਂ ਵਾਲੇ ਦੱਸਦੇ ਹਨ। ਆਪਣੇ ਧਰਮ ਤੇ ਆਪਣੀ ਪ੍ਰਤੱਗਜਾ ਤੇ ਪੂਰਨ ਰਹਿਣਾ, ਮੂਰਖਾਂ ਦੇ ਸਿਰ ਹੱਥ ਧਰਕੇ ਉਨ੍ਹਾਂ ਨੂੰ ਪੰਡਤ ਬਣਾ ਦੇਣਾ ਬੜੇ ਭਾਰੇ ਮਾਨਸਕ ਤੇ ਆਤਮਕ ਗੁਣ ਹਨ। ਫਿਰ ਗਜਾਤਗੇਯ ਹੋਣ ਦਾ ਗੁਣ ਕਿਤਨਾ ਪ੍ਰਬਲ ਸੀ ਕਿ ਇਸ ਅਵਸਥਾ ਵਿਚ ਆਪਣੀ ਥਾਵੇਂ ਗੁਰੂ ਤੇਗ਼ ਬਹਾਦਰ ਜੀ ਨੂੰ ਗੱਦੀ ਲਈ ਚੁਣਿਆ। ਇਸ ਚੋਣ ਨੂੰ ਸੰਸਾਰਕ ਅੱਖਾਂ ਲਈ ਬੀ ਸ਼੍ਰੀ ਗੁਰੂ ਜੀ ਦੇ ਜੀਵਨ ਨੇ ਕੈਸਾ ਸਹੀ ਤੇ ਦਰੁਸਤ ਸਾਬਤ ਕੀਤਾ। ਐਸੇ ਐਸੇ ਅਨੇਕਾਂ ਗੁਣਾਂ ਦਾ ਸਿਮਰਨ ਕਵਿ ਜੀ ਕਰ ਰਹੇ ਹਨ ਤੇ ਜਗਜਾਸੂਆਂ ਨੂੰ ਉਨ੍ਹਾਂ ਤੋਂ ਲਾਭਵੰਦ ਹੋਣ ਲਈ ਪ੍ਰੇਰ ਰਹੇ ਹਨ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਸ੍ਵੈਯਾ:

**ਐਸੇ ਹੀ ਕਾਲ ਬਿਤੀਤ ਕਰਾ**
**ਇਕ ਸਾਲ ਭਯੋ ਪਸ਼ਚਾਤ ਸਗਾਈ[1]।** [1]ਸਗਾਈ ਦੇ ਪਿੱਛੋਂ।
**ਮੂਲੇ ਨੈ ਲੀਨ ਬੁਲਾਇ ਦ੍ਵਿਜੋਤਮ[1]** [1]ਉਤਮ ਬ੍ਰਾਹਮਣ ਨੂੰ।
**ਸਾਦਰ ਆਸਨ ਦੀਨੋ ਡਸਾਈ[1]।** [1]ਵਿਛਾਕੇ।
**ਰਾਸ ਪੈ ਸਾਹਾ ਸੁਧਾਇ ਕੈ ਸੁੱਧ†**

†ਗੁਰਮਤ ਮਰਯਾਦਾ ਦੇ ਪ੍ਰਚਲਤ ਕਰਤਾ ਸਤਿਗੁਰੂ ਜੀ ਆਪ ਹਨ ਜਿਸ ਵਿਚ ਥਿਤਵਾਰਾਂ ਦੇ ਆਧਾਰ ਪੁਰ ਸਾਹਾ ਸੋਧਣ ਦੀ ਲੋੜ ਨਹੀਂ, ਇਥੇ ਭਾਈ ਮੂਲ ਚੰਦ ਜੀ ਜੋ ਸ਼੍ਰੀ ਗੁਰੂ ਜੀ ਦੇ ਸਨਬੰਧ ਵਿਚ ਸਹੁਰੇ ਹਨ, ਉਨ੍ਹਾਂ ਨੇ ਸਾਹਾ ਸੁਧਾਇਆ ਹੈ, ਸੋ ਇਸ ਗਲ ਦਾ ਗੁਰਮਤ ਸਿੱਧਾਂਤ ਨਾਲ ਕੋਈ ਸਨਬੰਧ ਨਹੀਂ। ਇਸ ਦਾ ਹਵਾਲਾ ਦੇਕੇ ਜੋ ਅਨਮਤੀ ਗੁਰਸਿੱਖਾਂ ਨੂੰ ਆਖਦੇ ਹਨ ਕਿ 'ਸਤਿਗੁਰੂ ਨਾਨਕ ਦੇਵ ਜੀ ਦੀ ਸ਼ਾਦੀ ਦਾ ਸਾਹਾ ਬ੍ਰਾਹਮਣਾਂ ਨੇ ਸੋਧਿਆ ਸੀ ਤੁਸੀਂ ਕਿਉਂ ਨਹੀਂ ਸਾਹਾ ਸੁਧਾਉਂਦੇ? ' ਉਨ੍ਹਾਂ ਨੂੰ ਵਿਚਾਰ ਦੀ ਲੋੜ ਇਹ ਹੈ ਕਿ ਸਾਹਾ ਸੁਧਾਇਆ ਸ਼੍ਰੀ ਮੂਲ ਚੰਦ ਜੀ ਨੇ ਹੈ। ਗੁਰਮਤ ਦਾ ਆਧਾਰ ਹੈ ਸਤਿਗੁਰੂ ਜੀ ਦਾ ਹੁਕਮ, ਸੋ ਉਹ ਹੁਕਮ ਸ਼੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਆਪਣਾ ਰਾਮਕਲੀ ਰਾਗ ਅਸਟਪਦੀਆਂ ਮ: ੧ ਵਿਚ ਇਉਂ ਪ੍ਰਗਟ ਹੈ-'ਸਾਹਾ ਗਣਹਿ ਨ ਕਰਹਿ ਬੀਚਾਰੁ ॥ਸਾਹੇ ਊਪਰਿ ਏਕੰਕਾਰੁ'। ਇਸ ਹੁਕਮ ਨੂੰ ਉਸ ਵਕਤ ਦੇ ਗੁਰਸਿੱਖਾਂ ਕਮਾਇਆ। ਇਸ ਪਰ ਭਾਈ ਗੁਰਦਾਸ ਜੀ ਨੇ ਲਿਖਿਆ ਹੈ:-'ਗੁਰ ਸਿੱਖ ਸੰਗਤਿ ਮਿਲਾਪ ਕੌ ਪ੍ਰਤਾਪ ਐਸੇ ਪਤਿਬ੍ਰਤ ਏਕ ਟਕ ਦੁਬਿਧਾ ਨਿਵਾਰੀ ਹੈ। ਪੂਛਤ ਨ ਜੋਤਿਕ ਅਉ ਬੰਦ ਥਿਤਵਾਰ ਕਛੂ ਗ੍ਰਿਹ ਅਉ ਨਿਛੱਤ੍ਰ ਕੀ ਨ ਸੰਕਾ ਉਰਧਾਰੀ ਹੈ। ਜਾਨਤ ਨ ਸਗਨ ਲਗਨ ਆਨ ਦੇਵ ਸੇਵ, ਸਬਦ ਸੁਰਤਿ ਲਿਵ ਨੌਹ ਨਿਰੰਕਾਰੀ ਹੈ। ਸਿੱਖ ਸੰਤ ਬਾਲਕ ਸ਼੍ਰੀ ਗੁਰ ਪ੍ਰਤਿਪਾਲਕ ਹੁਇ, ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ ॥੪੪੮॥ [ਕਬਿੱਤ ਭਾ: ਗੁਰ: ਜੀ]

| | |
|---|---|
| ਲਿਖੀ ਪਤੀਆ ਤਤਕਾਲ ਪਠਾਈ†। | †ਪਾਠਾਂਤ੍ਰ-ਸਾਹਾ ਸੁਧਾਇ ਭਲੀ ਬਿਧਿ ਸੋਂ ਪਤੀਆ ਲਿਖਿਕੈ ਤਤਕਾਲ ਪਠਾਈ। |
| ਮਾਸ ਅਸਾੜ[1] ਸੁਦੀ ਸਪਤੈ[2] | [1]ਹਾੜ ਮਹੀਨੇ ਦੀ। [2]ਸੁਦੀ ਸਤਮੀ। |
| ਸੁਲਤਾਨਪੁਰੇ ਨਰ ਕੀਨੀ ਹੈ ਧਾਈ[1] ॥੨॥ | [1]ਜਾਵਣਾ ਕੀਤਾ। |
| ਆਨਿ ਕੈ ਨਾਨਕੀ ਭੌਨ[1] ਦਈ[2] | [1]ਘਰ। [2]ਸਾਹੇ ਦੀ ਚਿੱਠੀ) ਦਿੱਤੀ। |
| ਸੁਨਿ ਕੈ ਮਨ ਮਾਹਿਂ ਖਿਰੀ ਸੁਖਬਾਰੀ[1]†। | [1]ਸੁਖ ਦੀ ਵਾੜੀ। †ਪਾ:-ਸੁਨਿਕੇ ਮਨ ਮੈ ਸੁ ਖਿਰੀ ਸੁਖ ਬਾਰੀ। |
| -ਭ੍ਰਾਤਾ ਕੋ ਪਾਨਿ ਗ੍ਰਹੰਨ[1] ਹੁਵੈ | [1]ਵਿਵਾਹ। |
| ਅਰੁ ਬਾਸੁਰ[1] ਆਜ ਕੇ ਮੈਂ ਬਲਿਹਾਰੀ-। | [1]ਦਿਨ। |
| ਪਾਤੀ[1] ਲੇ ਹਾਥ ਜਰਾਮ ਤਬੈ | [1]ਚਿੱਠੀ। |
| ਦਿਜ ਲੀਨੋ ਬੁਲਾਇ ਕੈ ਪਾਠ ਉਚਾਰੀ[1]। | [1]ਚਿੱਠੀ ਪੜੀ। |
| ਸ਼੍ਰੋਨਨਿ ਮੈਂ ਸੁਨਿ ਮਾਸ ਅਸਾੜ ਕੀ | |
| ਕੀਨੀ ਤਯਾਰੀ ਸਭੈ ਅਗਵਾਰੀ ॥੩॥ | |
| ਕੀਨ ਬਡੋ ਉਤਸਾਹ ਭਲੋ | |
| ਚਲਿ ਨਾਗਰੀ[1] ਆਵਤਿ ਲੋਚਨ ਚਾਰੀ[2]। | [1]ਇਸਤ੍ਰੀਆਂ। [2]ਸੁੰਦਰ ਨੈਣਾਂ ਵਾਲੀਆਂ। |
| ਭੂਖਨ[1] ਅੰਬਰ[2] ਓਢਿ[3] ਪਟੰਬਰ[4] | [1]ਗਹਿਣੇ। [2]ਕਪੜੇ। [3]ਪਹਿਨਕੇ। [4]ਰੇਸ਼ਮੀ ਕਪੜੇ। |
| ਸੁੰਦਰ ਮੰਦਰ ਅੰਦਰ ਨਾਰੀ। | |
| ਆਸਨ ਡਾਰਤਿ[1] ਤਾ ਸਤਿਕਾਰਤਿ[2] | [1]ਵਿਛਾਕੇ। [2]ਉਹਨਾਂ ਦਾ ਆਦਰ ਕਰਦੀ ਹੋਈ। |
| ਧਾਰਤਿ ਨਾਨਕੀ ਆਨੰਦ ਭਾਰੀ। | |

ਗੀਤਨ ਗਾਵਤਿ ਜੇ ਮਨ ਭਾਵਤਿ
ਜੀ ਹਰਖਾਵਤਿ ਹੈਂ ਮਿਲਿ ਸਾਰੀ ॥੪॥

ਕਬਿੱਤ:

ਨਿੰਧੇ ਕੋ ਬੁਲਾਇ ਕੈ ਜੈਰਾਮ ਇਉਂ ਅਲਾਇ ਬਚ
'ਕੀਜੀਏ ਤਯਾਰੀ ਤਲਵੰਡੀ ਦੂਤ ਜਾਨਿ ਕੀ।'
ਕੁੰਕਮ[1] ਸੋਂ ਪਤੀਆ[2] ਸੁਹਾਇ, ਮਿਸ਼ਟਾਨ ਸੰਗ[3]
ਧਾਮ[1] ਹੂੰ ਤੇ ਕਾਢਿ ਆਨਿ ਦੀਨੀ ਪਾਨ[2] ਨਾਨਕੀ[3]।
ਚਲ੍ਯੋ ਦਿਜ ਧਾਇ ਸਭਿ ਮਾਰਗ[1] ਬਿਹਾਇ ਕਰਿ[2]
ਕਾਲੂ ਘਰ ਜਾਇ ਸੁਧ ਦਈ ਹਰਖਾਨ ਕੀ[1]।
ਮਾਤ ਹਰਖਾਇ ਉਰ ਆਨੰਦ ਨ ਮਾਇ
ਸ਼ੁਭ ਸਗੁਨ ਮਨਾਇ ਭਨੈ 'ਕੌਨ ਮੇਰੇ ਮਾਨ ਕੀ' ॥੫॥

[1]ਕੇਸਰ। [2]ਪਤ੍ਰਿਕਾ। [3]ਮਿੱਠੇ ਨਾਲ।
[1]ਘਰ। [2]ਹੱਥ। [3]ਬੀਬੀ ਨਾਨਕੀ ਨੇ।
[1]ਰਸਤਾ। [2]ਕੱਟਕੇ।
[1]ਖੁਸ਼ੀ ਦੀ।

ਦੋਹਰਾ:

ਹਰਖ ਕਰਤਿ, ਉਰ ਮਹਿਂ ਸਰਸ[1], ਕਾਲੂ ਬਹੁ ਸੁਖ ਪਾਇ।
ਤੂਰਨ ਤਜਾਰੀ ਕੋ ਕਰਤਿ, ਖਰਚਤ ਧਨ ਕਰਿ ਚਾਇ ॥੬॥

[1]ਬਹੁਤ।

ਸੋਰਠਾ:

ਸ਼੍ਰੀ ਨਾਨਕ ਕੀ ਮਾਤ, ਕਰੀ ਰੀਤਿ ਜੇ ਬਜਾਹਕੀ।
ਮੰਗਲ ਸਦਨ[1] ਸੁਹਾਤਿ, ਤੋਰਨ[2] ਦਰ ਪਰ ਰਾਜਹੀ ॥੭॥

[1]ਘਰ। [2]ਬੰਦਨਵਾਰ, ਧਾਗੇ ਵਿਚ ਪੱਤ੍ਰ ਪ੍ਰੋਕੇ ਬੰਨ੍ਹੇ।

ਕਬਿੱਤ:

ਨੰਗਰ ਕੀ ਨਾਰਿ ਸਭ ਲੀਨੀ ਹੈ ਹਕਾਰਿ[1]
ਕੀਨੇ ਅੰਗਨ[1] ਸਿੰਗਾਰ ਕੋ ਅਨੰਦ ਉਰ

[1]ਬੁਲਾ ਲਈਆਂ।
[1]ਅੰਗਾਂ ਨੂੰ।

ਆਵਤੀ।

ਬੇਦਨ ਬਧੂਟੀ[1] ਛਬਿ ਸਭਿਨਿ ਕੀ ਲੂਟੀ ਮਨੋਂ — [1]ਵੇਦੀਆਂ ਦੀਆਂ ਇਸਤ੍ਰੀਆਂ ਨੇ।

ਬਾਂਧਿ ਬਾਂਧਿ ਟੋਲੀ ਮੁਖ ਮੰਦ ਮੰਦ[1] ਗਾਵਤੀ। — [1]ਹੌਲੀ ਹੌਲੀ।

ਚੂਨਰੀ[1] ਨਵੀਨ ਲਾਲ ਛੂਟੀ[2], ਸੁਠ[3] ਮਾਲ ਗਰੇ[4] — [1]ਚੰਨੀਆਂ। [2]ਬੇਪਰਵਾਹੀ ਨਾਲ, ਢਿੱਲਾ ਛੱਡਕੇ ਪਹਿਨਣਾ। [3]ਸੁੰਦਰ। [4]ਗਲ ਵਿੱਚ।

ਬੇਂਦੀ[1] ਧਰੇ[2] ਭਾਲ[3] ਪਰੀ ਹੀਏ ਹੁਲਸਾਵਤੀ। — [1]ਬਿੰਦੀ। [2]ਲਾਕੇ। [3]ਮੱਥੇ ਤੇ।

ਬਰੀ[1] ਦਰ[2] ਨਾਰੀ[3], ਗੁਰ ਮਾਤ ਸਤਿਕਾਰੀ ਸਭਿ — [1]ਵੜੀਆਂ। [2]ਦਰਵਾਜਿਓਂ। [3]ਇਸਤ੍ਰੀਆਂ।

ਭਈ ਭੀਰ ਭਾਰੀ, ਘਰ ਥਾਵ ਹੂੰ ਨ ਪਾਵਤੀ ॥੮॥

ਦੇਤਿ ਹੈਂ ਵਧਾਈ, ਲੇਤਿ ਸੌ ਗੁਨੀ ਚਢਾਇ ਸੀਸ[1] — [1]ਸਿਰ।

ਪੂਜਿ ਸੁਤ ਈਸ਼ ਕੋ ਅਬਿਘਨਾ[1] ਮਨਾਵਈ[2]। — [1]ਮੰਗਲ। [2]ਮਨਾਂਵਦੀ ਹੈ, ਭਾਵ ਈਸ਼੍ਵਰ ਨੂੰ ਪੂਜਕੇ ਪੁੱਤ੍ਰ ਦਾ ਮੰਗਲ ਮਨਾਂਦੀ ਹੈ। (ਅ) ਈਸ਼ ਦੇ ਪੁੱਤ੍ਰ ਗਣੇਸ਼ ਨੂੰ।

ਸੁਨਿ ਪੁਰਿ[1] ਸਾਰੇ ਆਏ ਜਾਚਕ ਦੁਆਰੇ ਮਿਲਿ — [1]ਸ਼ਹਿਰ ਦੇ।

ਮਾਂਗਤਿ ਜੋ ਦੇਤਿ ਸੋਊ, ਛੂਛ ਨ ਹਟਾਵਈ[1]। — [1]ਖ਼ਾਲੀ ਨਹੀਂ ਮੋੜਦੀ।

ਕੀਨੋ ਪਕਵਾਨ, ਬਾਂਟਿ ਦੀਨੋ ਸਨਮਾਨ ਸਨ[1] — [1]ਆਦਰ ਨਾਲ।

ਅਧਿਕ ਉਮੰਗ ਸੰਗਿ ਅੰਗ ਮੈਂ ਨ ਮਾਵਈ।

ਦੁੰਦਭੀ[1] ਔ ਭੇਰੀ ਪੌਰ[2] ਧਰੀ ਬਿਧਿ ਖਰੀ ਬਾਜੈ — [1]ਨਗਾਰਾ। [2]ਦਰਵਾਜੇ ਅੱਗੇ।

ਨਾਰਿਨਿ[1]† ਕੀ ਭੀਰ ਭਰੀ ਹੇਰਿ[2] ਸੁਖ ਪਾਵਈ ॥੯॥ — [1]ਇਸਤ੍ਰੀਆਂ। [2]ਵੇਖਕੇ। †ਪਾ:-ਨਰਨ- ਹੈ।

ਹੁਤੀ ਕੁਲ ਰੀਤਿ ਜੋਊ ਕਾਲੂ ਸਭਿ ਕੀਨਿ ਸੋਊ

ਆਏ ਬੇਦੀ ਸਭਿ ਕੋਊ ਰਿਦੇ ਹਰਖਾਇ
ਕੈ।
ਬੋਲਿ ਕੈ ਬਦਨ[1] ਨਿਜ ਸਸੁਰੇ[2] ਸਦਨ — [1]ਮੁਖੋਂ। [2]ਸਹੁਰੇ।
ਸੁਧ ਭੇਜੀ[1] ਜਸਪਦ[2] ਏਕ ਮਾਨਵ — [1]ਖਬਰ ਘੱਲੀ। [2]ਛੇਤੀ।
ਪਠਾਇ ਕੈ।
ਸੁਨੀ ਮਨ ਭਾਏ ਤਿਨ ਮੰਗਲ ਕਰਾਏ
ਬਹੁ
ਲੇਯ ਕੈ ਸਮਾਜ ਸਭਿ ਆਏ ਸੁਖ ਪਾਇ
ਕੈ।
ਮਿਲ ਕੈ ਵਿਚਾਰ ਕਰਿ ਚਲੇ
ਸੁਲਤਾਨਪੁਰਿ
-ਸੌਂਜ[1] ਲੀਜੈ ਸਰਸ[2] ਨ ਦੀਜੀਏ — [1]ਸਮਾਨ। [2]ਵਧੇਰਾ।
ਭੁਲਾਇ ਕੈ ॥੧੦॥

ਸੈ੍ਯਾ:

ਕਾਲੂ ਗਯੋ ਤਬ ਰਾਇ ਕੇ ਪਾਸ
ਕਰੀ ਅਰਦਾਸ ਤਜ਼ੀਮ ਬਖਾਨੀ[1]। — [1]ਸਲਾਮ ਕੀਤੀ।
'ਨਾਨਕ ਦਾਸ ਤੁਮਾਰੈ ਕੋ ਬਜਾਹਿ
ਚਲੋਂ[1] ਸੁਲਤਾਨਪੁਰੇ ਮਮ ਠਾਨੀ। — [1]ਮੈਂ ਚਲਿਆ ਹਾਂ।
ਆਇਸੁ[1] ਲੇਨਿ ਕੌ ਆਯੋ ਮੈਂ ਰਾਇ — [1]ਆਗਜਾ।
ਜੀ!
ਦੇਹੁ ਬੁਝਾਇ ਕੈ ਬਾਤ ਸਯਾਨੀ।'
ਰੋਸ ਮੈਂ ਰਾਇ ਭਯੋ ਸੁਨਿ ਕੈ
'ਮਤਿ ਕਾਲੂ ਰਹੀ ਤੁਝ[1] ਨੀਤ ਅਜਾਨੀ[2] — [1]ਤੇਰੀ (ਮਤਿ)। [2]ਸਦਾ ਅੰਞਾਣਾ ਵਰਗੀ।
॥੧੧॥
†ਤਾਤ ਪਛਾਨਤਿ[1], ਭੇਦ ਲਖੈਂ ਨਹਿੰ — [1]ਪੁੱਤ੍ਰ ਹੀ ਸਮਝਦਾ ਹੈਂ। †ਤਲਵੰਡੀ ਦੇ ਰਾਜਾ ਰਾਇ ਬੁਲਾਰ ਜੀ ਦਾ ਸਿਦਕ ਅਸਾਂ ਲਈ ਸਿਖ੍ਯਾ ਦਾਤਾ ਹੈ, ਆਪ ਕਿਸ ਅਦਭੁਤ ਜੁਗਤੀ ਨਾਲ ਛੰਦ ੧੩ਵੇਂ ਵਿਚ ਬਾਬਾ ਕਾਲੂ ਜੀ ਨੂੰ ਸਮਝਾ ਰਹੇ ਹਨ ਕਿ ਮੁਕਟ ਸਿਰ ਪਰ ਸ਼ੋਭਦਾ ਹੈ, ਪੈਰੀਂ ਪਾਇਆਂ ਓਹ ਸ਼ੋਭਾ ਨਹੀਂ ਦਿੰਦਾ, ਕਿੰਤੂ ਪਾਵਨ ਵਾਲੇ ਦੀ ਅਯੋਗਤਾ ਹੈ, ਫੇਰ ਬਾਬੇ ਕਾਲੂ ਜੀ ਨੂੰ ਆਖਣਾ 'ਬਿਨ ਬਖਸ਼ਣ ਬਖਸ਼ੇ ਸਦਾ' ਵਿਚ ਕੈਸੀ ਉੱਚਤਾ ਦਰਸਾਈ ਹੈ।

ਦੂਖਤਿ ਮੋਹਿ ਕਰੈਂ[1], ਬਿਨ ਜਾਨੀ[2]। [1]ਗੁਨਾਹੀਂ ਮੈਨੂੰ ਕਰਦਾ ਹੈ। [2]ਜਾਣੇ ਬਿਨਾਂ।
ਦਾਸ ਲਖੈਂ ਤਿਹਕੋ[1] ਮਨ ਮੈਂ [1]ਗੁਰੂ ਜੀ ਨੂੰ।
ਤਿਹੂੰ ਲੋਕਨ ਕੋ ਪਤਿ ਜੋ ਗਤਿਦਾਨੀ[1]। [1]ਮੁਕਤੀ ਦਾਤਾ।
ਹੋਤਿ ਰਿਦਾ ਮਮ ਰੰਜ ਸੁਨੇ
ਬਚ ਫੇਰ ਕਰੋ ਨਹਿਂ ਐਸ ਬਖਾਨੀ।
ਤੋਹਿ ਰਹ੍ਯੋ ਸਮਝਾਇ ਸਭੈ ਬਿਧਿ
ਏਕ ਭੀ ਬਾਤ ਨਹੀਂ ਮਨ ਮਾਨੀ' ॥੧੨॥
ਕਾਲੂ ਬਖਾਨਤਿ 'ਰਾਇ ਸੁਨੋ!
ਤੁਮੈਂ ਈਸੁਰ ਕੇ ਸਮ ਜਾਨਤਿ ਹੋਂ।
ਬੈਸ[1] ਵਡੀ ਪੁਰਿ ਕੇ ਪਤਿ ਰਾਵਰਿ [1]ਉਮਰ।
ਆਦਰ ਮਾਨ ਪਛਾਨਤਿ ਹੋਂ।'[1] [1]ਇਥੋਂ ਰਾਇ ਬੋਲਿਆ:-
'ਆਦਰ ਔਰਨ ਬਾਤਨ ਕੋ
ਸੁਨਿ ਕਾਲੂ! ਮੈਂ ਹੀਨਤ[1] ਮਾਨਤਿ ਹੋਂ। [1]ਨਿਰਾਦਰੀ।
ਸੀਸ ਕਿਰੀਟ ਸੁਹਾਵਤਿ ਹੈ
ਪਗ ਪਾਵਤਿ, ਮੂਢ ਮੈਂ ਠਾਨਤਿ ਹੋਂ[1]' ॥੧੩॥ [1]ਮੁਕਟ ਸਿਰ ਤੇ ਹੀ ਸੋਂਹਦਾ ਹੈ, ਪੈਰਾਂ ਵਿੱਚ ਮੁਕਟ ਜੋ ਰੱਖੇ ਉਸ ਨੂੰ ਮੈਂ ਮੂਰਖ ਸਮਝਦਾ ਹਾਂ।

ਦੋਹਰਾ: [1]ਕਾਲੂ ਜੀ ਕਹਿੰਦੇ ਹਨ।
[1] 'ਅਬਕੋ ਕਹਿਬੋ ਬਖਸ਼ਿਯੈ, ਬਹੁਰਿ ਨ ਕਰੋਂ ਉਚਾਰਿ।
ਵਿਸਰਿ ਜਾਤਿ ਮਮ ਰਿਦੇ ਤੇ, ਰਾਖੋਂ ਅਬੈ ਸੰਭਾਰਿ' ॥੧੪॥

ਸੋਰਠਾ: [1]ਰਾਇ ਜੀ ਬੋਲੇ। [2]ਬਖਸ਼ਿੰਦ।
[1] 'ਹੌਂ ਬਖਸ਼ਨ ਕੋ ਕੌਨ, ਬਖਸ਼ਨ ਉਚਿਤ[2] ਸੁ ਬਖਸ਼ਈ।
ਸੁਤ ਨਾਨਕ ਤੁਝ ਭੌਨ[1] ਬਿਨ ਬਖ਼ਸ਼ਨ[2] ਬਖ਼ਸ਼ੇ ਸਦਾ ॥੧੫॥ [1]ਤੇਰੇ ਘਰ। [2]ਨਾ ਬਖਸ਼ਣੇ ਜੋਗ ਨੂੰ।

ਸ੍ਵੈਯਾ:
ਜਾਹੁ ਅਬੈ ਹਮਰੀ ਦਿਸ਼ ਤੇ
ਕ੍ਰਿਤ[1] ਬੰਦਗੀ ਨਾਨਕ ਚੰਦ ਅਗਾਰੀ। [1]ਕਰਨੀ।
ਹਾਸਲ ਹੋਇ ਮੁਰਾਦ ਤੁਮਾਰ
ਖ਼ੁਦਾਇ ਕਰੈ ਸਭਿ ਕਾਰ[†] ਸਵਾਰੀ। [†]ਪਾ:-ਸ਼ੁਭ ਕਾਜ।

ਸੂਮਤਾ ਖੋਇ, ਉਦਾਰਤਾ ਧਾਰਿ
ਕਰੋ ਉਪਬਜਾਹ[1] ਸੁ ਕੀਰਤਿ ਕਾਰੀ। [1]ਸ਼ਾਦੀ।
ਮੋਹਿ ਨਿਕੇਤ[1] ਤੇ ਚਾਹਿ ਸੁ ਲੇਵਹੁ [1]ਮੇਰੇ ਘਰੋਂ।
ਹੈਂ ਸਿਵਕਾ[1] ਰਥ ਔ ਧਨ ਭਾਰੀ' [1]ਪਾਲਕੀ।
॥੧੬॥

ਸ੍ਰੀ ਗੁਰੂ ਜੀ ਦੇ ਵਿਆਹ ਸਮੇਂ ਬਹੁਤੇ ਸਾਜੋ ਸਾਮਾਨ ਹੋਣ ਬਾਬਤ ਕਈ ਅਨਜਾਣਾਂ ਨੇ ਸ਼ੰਕਾ ਕੀਤਾ ਹੈ ਕਿ ਬਾਬਾ ਕਾਲੂ ਜੀ ਤਾਂ ਮਾਮੂਲੀ ਪਟਵਾਰੀ ਸਨ। ਪਰ ਉਨ੍ਹਾਂ ਨੇ ਹੇਠ ਲਿਖੀਆਂ ਗੱਲਾਂ ਵੱਲ ਧਿਆਨ ਨਹੀਂ ਦਿੱਤਾ ਕਿ ਪਟਵਾਰੀ ਅੱਜ ਕਲ ਦਾ ਹੋਰ ਸ਼ੈ ਹੈ ਤੇ ਤਦੋਂ ਦਾ ਹੋਰ ਸੀ, ਅਤੇ ਪਰਗਣੇ ਤੇ ਜਗੀਰਦਾਰਾਂ ਦਾ ਨਿਜ ਦਾ ਪਟਵਾਰੀ ਸਾਰੇ ਪਿੰਡਾਂ ਦਾ ਕਾਰਦਾਰ ਬੀ ਹੁੰਦਾ ਸੀ, ਅਜੇ ਤਕ ਬੀ ਲਹਿੰਦੇ ਵਲ ਕਿਤੇ-ਕਿਤੇ ਨਿਜ ਦੇ ਪਟਵਾਰੀ ਰਈਸਾਂ ਦੇ ਹਨ, ਜੋ ਮਾਨੋਂ ਵਜ਼ੀਰੀ ਕਰਦੇ ਹਨ। ਸੋ ਮਹਿਤਾ ਕਾਲੂ ਜੀ ਰਾਇ ਬੁਲਾਰ ਦੇ ਸਾਰੇ ਤੱਪੇ ਦੇ ਕਾਰਦਾਰ ਸਨ। ਦੂਜੇ-ਕਾਲੂ ਜੀ ਇਕ ਖਾਨਦਾਨੀ ਸੂਰਜ ਬੰਸੀ ਖੱਤ੍ਰੀ ਸਨ, ਉਨ੍ਹਾਂ ਦਾ ਆਪਣਾ ਗੁਜ਼ਾਰਾ ਭੀ ਕਾਫੀ ਸੀ। ਫੇਰ ਨਗਰੀ ਦੇ ਰਾਜੇ ਦਾ 'ਸੋਦਰ ਸਮ ਕਾਲੂ ਸੰਗ ਪਜਾਰੂ' ਬੀ ਕਵੀ ਜੀ ਲਿਖ ਆਏ ਹਨ। ਫੇਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਦ ਅਵਤਾਰ ਪ੍ਰਗਟ ਹੋਇਆ ਤਾਂ ਬਾਲ ਅਵਸਥਾ ਤੋਂ ਹੀ ਰਾਇ ਬੁਲਾਰ ਦਾ ਸਿਦਕ ਅੱਲਾ ਦੇ ਰਸੂਲ ਜੇਹਾ ਸਤਿਗੁਰੂ ਨਾਨਕ ਦੇਵ ਜੀ ਪੁਰ ਪੱਕਾ ਹੋ ਗਿਆ ਸੀ ਜੋ ਓਸ ਦੀ ਜ਼ਬਾਨੀ ਇਸੇ ਅਧਯਾਯ ਦੇ ੧੨ਵੇਂ ਛੰਦ ਵਿਚ ਕਵਿ ਜੀ ਨੇ ਦਰਸਾਇਆ ਹੈ। ਐਸੇ ਸਾਦਕ ਰਾਜੇ ਨੇ ਆਪਣੇ ਪਿਆਰੇ ਸਤਿਗੁਰੂ ਲਈ ਸ਼ਾਦੀ ਸਮੇਂ ਆਪਣੇ ਸਾਰੇ ਰਾਜਸੀ ਸਾਜੋ-ਸਮਾਨ ਬਾਬੇ ਕਾਲੂ ਜੀ ਦੇ ਹਾਜ਼ਰ ਕੀਤੇ ਦੱਸੇ ਹਨ, ਜੋ ਇਸ ੧੭ਵੇਂ ਛੰਦ ਤੋਂ ਪ੍ਰਗਟ ਹਨ। ਅਜੇ ਅੱਗੇ ਫੇਰ ਜਨੇਤ ਨੇ ਸੁਲਤਾਨਪੁਰ ਜਾਣਾ ਹੈ ਜਿੱਥੇ ਨਵਾਬ ਦੌਲਤਖਾਨ ਲੋਦੀ ਨੇ ਆਪਣੇ ਰਾਜਸੀ ਸਾਮਾਨ ਜਨੇਤ ਵਾਸਤੇ ਪੇਸ਼ ਕਰਨੇ ਹਨ, ਵੇਖੋ ਇਸੇ ਅਧਜਾਯ ਦਾ ੪੧, ੪੨ ਛੰਦ। ਕੁਤਰਕ ਕਰਨ ਵਾਲਿਆਂ ਨੇ ਇਹ ਨਹੀਂ ਵਿਚਾਰਿਆ ਕਿ ਕਵਿ ਜੀ ਸਾਜੋ ਸਮਾਨ ਭਾਰੀ ਹੋਣ ਦਾ ਪਤਾ ਆਪ ਦੇ ਰਹੇ ਹਨ।

ਲੀਨੇ ਤੁਰੰਗਮ[1] ਭੂਖਨ ਸੰਜੁਤਿ[2] [1]ਘੋੜੇ। [2]ਸਮੇਤ।
ਸੁੰਦਰ ਜ਼ੀਨ ਜਿਨੈ ਛਬਿ ਛਾਈ।
ਸਜੰਦਨ[1] ਔ ਸਕਟੇ[2] ਸ਼ੁਭ ਸਾਜਿ ਕੈ [1]ਰਥ। [2]ਗੱਡੇ।
ਤੰਬੂ ਕਨਾਤ ਲਏ ਸਮੁਦਾਈ।
ਕਾਲੂ ਨ ਲੇਵਤਿ ਹੈ ਧਨ ਹਾਥ ਮੈਂ
ਭੂਪਤ ਦੇਤਿ ਭਯੋ ਬਰਿਆਈ[1]। [1]ਜ਼ੋਰੋਜ਼ੋਰੀ।
ਬੰਦਨ ਕੋ ਕਰਿ ਹੋਇ ਬਿਦਾ
ਨਿਜਧਾਮ ਗਯੋ, ਮਨ ਮੈਂ ਹਰਿਖਾਈ
॥੧੭॥
ਮਾਨਵ ਭੇਜ ਬੁਲਾਇ ਪਠੇ ਸਭਿ
ਹੈਂ ਪੁਰਿ ਮੈਂ ਰਹਿਂ ਬੇਦੀ ਜੁ ਗਜਾਤੀ[1]। [1]ਇਕੋ ਗੋਤ ਦੇ ਸਨਬੰਧੀ।
ਦੇ ਸਨਮਾਨ ਬਖਾਨ ਕੀਯੋ
'ਮਨ ਜਾਨਹੁ ਬੰਸ ਹਮਾਰ ਹੈ ਖਜਾਤੀ[1]। [1]ਪ੍ਰਗਟ।

ਸੋ ਪਟਵਾਰੀ ਰੰਧਾਵਨ ਕੋ
ਜਿਨ ਕੇ ਬਹੁ ਗ੍ਰਾਮ ਹੈਂ ਦੀਰਘ[1] ਜਾਤੀ। [1]ਵਡੀ।
ਭੂਰ[1] ਕਰੋ ਮਿਲਿ ਕੈ ਜਸੁ ਪਾਵਨ[2] [1]ਬਹੁਤ। [2]ਪਵਿੱਤ੍ਰ।
ਜੇ ਜਗ ਮੈਂ ਸ਼ੁਭ ਰੀਤਿ ਸੁਹਾਤੀ
॥੧੮॥

ਦੋਹਰਾ:
ਇਕ ਮੇਰੀ ਤੁਮ ਨਹਿਂ ਲਖੋ,
ਹੈ ਸਭਿ ਹੀ ਕੀ ਲਾਜ।
ਗਮਨਹੁ ਅਬਹਿ ਬਿਲੰਬ[1] ਤਜਿ[2], [1]ਦੇਰੀ। [2]ਛੱਡਕੇ।
ਸੁੰਦਰ ਸਾਜਹੁ ਸਾਜ' ॥੧੯॥
ਸੁਨਿ ਸ਼੍ਰੋਨਨ ਬੇਦੀ ਸਭੈ,
ਬਾਨੇ[1] ਭਲੇ ਬਨਾਇ। [1]ਪੁਸ਼ਾਕੇ।
ਲੇ ਧਨ ਨਿਜ ਨਿਜ ਧਾਮ ਤੇ,
ਚਲੇ ਚਤੁਰ ਚਿਤ ਚਾਇ ॥੨੦॥

ਸ੍ਵੈਯਾ: [1]ਸੋਨੇ ਦੇ। [2]ਗਹਿਣੇ।
ਕੰਚਨ[1] ਭੂਖਨ[2] ਪਾਇ ਘਨੇ
ਨਗ ਬੀਚ ਬਨੇ ਜਿਨਕੇ ਝਮਕਾਵੈਂ।
ਕੰਕਨ[1] ਅੰਗਦ[2] ਕੁੰਡਲ ਤੇ [1]ਕੰਙਣਾ। [2]ਬਹੁੱਟੇ।
ਮੁਖ ਮੰਡਲ ਸੁੰਦਰ ਕੋ ਦਰਸਾਵੈਂ।
ਮਾਲ[1] ਬਿਸਾਲ[2] ਭਲੇ ਗਰ ਧਾਰਿ [1]ਮਾਲਾ। [2]ਬੜੀ।
ਅਮੋਲ ਦੁਕੂਲ[1] ਲੀਏ ਮਨ ਭਾਵੈਂ। [1]ਦੁਪੱਟੇ।
ਸੀਸਨ ਪੈ ਸਿਰਪੇਚ[1] ਬਧੇ [1]ਚੀਰੇ, ਦਸਤਾਰ।
ਧਰਿ ਕੈ ਕਲਗੀ ਅਧਿਕਾਇ ਸੁਹਾਵੈਂ
॥੨੧॥

ਦੋਹਰਾ: [1]ਬਾਂਕੇ ਜੁਵਾਨ।
ਛੈਲ[1] ਛਬੀਲੇ ਛਬਿ ਭਰੇ,
ਛਾਪ[1] ਛਲਾਯਨ[2] ਹਾਥ। [1]ਮੁੰਦਰੀ। [2]ਛੱਲੇ।
ਸਜਿ ਸਜਿ ਬਾਹਨ[1] ਆਪਨੇ, [1]ਅਸਵਾਰੀਆਂ।
ਭਏ ਬਰਾਤੀ ਸਾਥ ॥੨੨॥

ਕਬਿੱਤ: [1]ਰਥਾਂ। [2]ਘੋੜਿਆਂ। [3]ਗਡਿਆਂ।
ਸਜੰਦਨ[1] ਤੁਰੰਗਮ[2] ਸਕਟ[3] ਪੈ ਅਰੂਢੇ
ਕੇਊ ਜਰੀ[1] ਸੰਗਿ ਜਰੇ ਰਾਜੈਂ[2] ਆਰਨ[3] [1]ਤਿੱਲੇ। [2]ਪ੍ਰਕਾਸ਼ਦੇ ਹਨ। [3]ਲਾਲ (ਕਪੜੇ)।

ਉਛਾਰਿਹੀਂ।

ਬਾਰਬਧੂ ਬ੍ਰਿੰਦ[1] ਸੰਗਿ ਗਮਨੀ ਉਮੰਗਿ ਮਨ[⚐]

[1]ਸਮੂਹ।++ਇਹ ਗ੍ਰੰਥ ਨਾਨਕ ਪ੍ਰਕਾਸ਼ ਤੋਂ ਲਗਭਗ ੨੫ ਯਾ ੩੦ ਵਰ੍ਹੇ ਪਹਿਲੇ ਲਿਖਿਆ ਗਿਆ ਹੈ।

[⚐]ਨੱਚਣਹਾਰੀ ਦੇ ਨਾਚ ਦਾ ਜੋ ਜ਼ਿਕਰ ਇਸ ਅਧਜਾਯ ਵਿਚ ਆਇਆ ਹੈ ਇਸ ਦੀ ਵੀਚਾਰ ਸਾਨੂੰ ਕਵਿ ਜੀ ਦੇ ਦੱਸੇ ਆਪਣੇ ਗ੍ਰੰਥ ਲਿਖਣ ਦੇ ਸੋਮਿਆਂ ਵੱਲ ਲੈ ਜਾਂਦੀ ਹੈ, ਜਿਨ੍ਹਾਂ ਦਾ ਪਤਾ ਆਪ ਨੇ ਅਧਜਾਯ ੩੭ ਅੰਕ ੬੫ ਤੋਂ ੭੧ ਵਿਚ ਆਪ ਦਿੱਤਾ ਹੈ। (ਦੇਖੋ ਪਸਤਾਵਨਾ ਦਾ ਪੰਨਾ ੧੬੦)। ਵਾਰਾਂ ਭਾਈ ਗੁਰਦਾਸ ਤੇ ਜਨਮਸਾਖੀ ਭਾਈ ਮਨੀ ਸਿੰਘ ਤੇ ਹਕੀਕਤ ਰਾਹ ਮੁਕਾਮ ਅਤੇ ਉਪਰ ਦੱਸੇ ੩੭ਵੇਂ ਅਧਜਾਯ ਦੇ ਆਦਿ ਦੇ ਛੰਦਾਂ ਦੇ ਪੜ੍ਹਨ ਤੋਂ ਇਹ ਵੀ ਪਤਾ ਲਗਦਾ ਹੈ ਕਿ ਆਪਦੇ ਪਾਸ ਇਕ ਜਨਮ ਸਾਖੀ ਹੈਸੀ ਜੋ ਭਾਈ ਬਾਲੇ ਵਾਲੀ ਬਜਾਸਾ ਵਿਚ ਡੋਬਕੇ ਹਿੰਦਾਲੀਆਂ ਨੇ ਉਸੇ ਦੇ ਅਧਾਰ ਤੇ ਲਿਖੀ ਹੈ ਤੇ ਓਸ ਵਿਚ ਮਿਲਾਵਟਾਂ ਪਾਈਆਂ ਹਨ, ਜਿਸਨੂੰ ਕਵੀ ਜੀ ਖੀਰ ਵਿਚ ਮੱਖੀ ਕਹਿੰਦੇ ਹਨ। ਕਵਿ ਜੀ ਅਪਣਾ ਮਨੋਰਥ ਦੱਸਦੇ ਹਨ ਕਿ ਮੈਂ ਖੀਰ ਸ਼ੁਧ ਕਰਨਾ ਹੈ। ਇਨ੍ਹਾਂ ਸਾਰੇ ਸੋਮਿਆਂ ਵਿਚ ਅਰਥਾਤ ਭਾਈ ਮਨੀ ਸਿੰਘ ਦੀ ਸਾਖੀ, ਭਾਈ ਗੁਰਦਾਸ ਜੀ ਤੇ ਹਿੰਦਾਲੀਆਂ ਦੀ ਘੜੀ ਬਾਲੇ ਵਾਲੀ ਆਮ ਮਿਲਦੀ ਸਾਖੀ ਵਿਚ ਵਜਾਹ ਦੇ ਪ੍ਰਸੰਗ ਵਿਚ ਨੰਚਣ ਵਾਲੀ ਦਾ ਕਿਤੇ ਜ਼ਿਕਰ ਨਹੀਂ ਆਯਾ। ਇਸ ਤੋਂ ਹੁਣ ਸਿੱਟੇ ਦੋ ਨਿਕਲਦੇ ਹਨ ਕਿ ਯਾ ਤਾਂ ਇਹ ਪ੍ਰਸੰਗ ਕਵਿ ਜੀ ਨੇ ਕੋਲੋਂ ਪਾਯਾ ਹੈ, ਯਾ ਕਿਸੇ ਹੋਰ ਲਾਯਕ ਪਰ ਨਾਚ ਰੰਗ ਦੇ ਸ਼ੌਕੀਨ ਕਵਿ ਨੇ ਆਖੇਪ ਕੀਤਾ ਹੈ, ਅਰਥਾਤ ਕੋਲੋਂ ਘੜਕੇ ਵਿਚ ਚਾਲਾਕੀ ਨਾਲ ਮਿਲਾ ਦਿੱਤਾ ਹੈ। ਕਵਿ ਸੰਤੋਖ ਸਿੰਘ ਜੀ ਦੀ ਇਸ਼ਟਾਪਤੀ, ਸਾਖੀਆਂ ਨੂੰ ਸ਼ੁੱਧ ਕਰਨ ਦਾ ਮਨੋਰਥ ਦੱਸਣਾ, ਉਨ੍ਹਾਂ ਦਾ ਆਪਣਾ ਜੀਵਨ ਨਾਮ ਜਪਣ ਵਾਲਾ, ਭਗਤੀ ਭਾਵ ਵਾਲਾ, ਗਜਾਨ ਵਾਲਾ ਹੋਣਾ, ਉਨ੍ਹਾਂ ਦਾ ਉਚੇ ਇਖ਼ਲਾਕ ਦਾ ਗੁਣ ਕੱਥਕ ਹੋਣਾ ਅਨੁਮਾਨ ਦੇਂਦਾ ਹੈ ਕਿ ਇਹ ਜ਼ਿਕਰ ਉਨ੍ਹਾਂ ਨਹੀਂ ਪਾਯਾ, ਇਹ ਕਿਸੇ ਦਰਬਾਰੀ ਸ਼ੌਕੀਨ ਕਵਿ ਦਾ ਆਖੇਪ ਹੈ। ਜੇ ਵਿਚਾਰ ਲਈ ਇਹ ਮੰਨ ਲਿਆ ਜਾਵੇ ਕਿ ਕਵਿ ਜੀ ਦਾ ਆਪਣਾ ਹੀ ਲਿਖਿਆ ਹੈ ਤਾਂ ਇਹ ਗਲ 'ਇਤਿਹਾਸਕ ਵਾਕਿਆ' ਨਹੀਂ ਬਣ ਸਕਦੀ, ਕਿਉਂਕਿ ਪੁਰਾਤਨ ਜਨਮ ਸਾਖੀ ਜੋ ਹੁਣ ਛਪ ਚੁਕੀ ਹੈ ਤੇ 'ਖਾਲਸਾ ਸਮਾਚਾਰ' ਦੇ ਦਫਤਰੋਂ ਮਿਲਦੀ ਹੈ; (ਵਲੈਤ ਤੇ ਹਾਫਜ਼ਾਬਾਦ ਵਾਲੀ), ਬਾਲੇ ਵਾਲੀ ਜਨਮ ਸਾਖੀ, ਭਾਈ ਮਨੀ ਸਿੰਘ ਦੀ ਜਨਮ ਸਾਖੀ, ਭਾਈ ਗੁਰਦਾਸ ਦੀਆਂ ਵਾਰਾਂ, ਮਹਿੰਮਾ ਪ੍ਰਕਾਸ਼++ ਕਿਸੇ ਵੀ ਪੁਰਾਣੇ ਗ੍ਰੰਥ ਵਿਚ ਇਸ ਦਾ ਜ਼ਿਕਰ ਨਹੀਂ ਆਯਾ; ਉਤ੍ਰਾਰਧ ਅਧਜਾਯ ੪੨ ਅੰਕ ੨੮ ਵਿਚ ਕਵਿ ਜੀ ਆਪ ਸਤਿਗੁਰ ਦੇ ਮੁਖਾਰਬਿੰਦ ਤੋਂ ਉਚਰਵਾਉਂਦੇ ਹਨ ਕਿ ਵੇਸ਼ਵਾ ਦਾ ਦਰਸ਼ਨ ਕਰਨਾ ਬੀ ਨਾ ਚਾਹੀਏ ਤਾਂਤੇ ਸਪਸ਼ਟ ਹੈ ਕਿ ਇਹ ਗੱਲ ਇਤਿਹਾਸਕ ਵਾਕਿਆ ਨਹੀਂ ਹੈ। ਪੁਰਾਤਣ ਜਨਮ ਸਾਖੀ ਤੋਂ ਤਾਂ ਪਤਾ ਲਗਦਾ ਹੈ ਕਿ ਵਜਾਹ ਬਚਪਨ ਵਿਚ-ਜਦੋਂ ਕਿ ਆਪ ਤਲਵੰਡੀ ਸਨ-ਹੋ ਗਿਆ ਸੀ, ਕਿਉਂਕਿ ਸੁਲਤਾਨਪੁਰ ਨੂੰ ਟੁਰਨ ਵੇਲੇ ਸ਼੍ਰੀ ਸੁਲੱਖਣੀ ਜੀ ਆਪਣੇ ਨਾਲ ਟੁਰਨ ਲਈ ਬੇਨਤੀ ਕਰਦੇ ਹਨ। ਭਾਈ ਮਨੀ ਸਿੰਘ ਜੀ ਬੀ ਵਿਵਾਹ ਇਸੇ ਉਮਰੇ ਲਿਖਦੇ ਹਨ। ਤਲਵੰਡੀ ਦਾ ਰਾਇ ਬੁਲਾਰ ਗੁਰੂ ਜੀ ਦੇ ਬਚਪਨ ਵਿਚ ਹੀ ਕ੍ਰਿਸ਼ਮੇ ਦੇਖ ਕੇ ਮੁਰੀਦ ਹੋ ਚੁਕਾ ਸੀ, ਤੇ ਧਰਮ ਤੇ ਇਖ਼ਲਾਕ ਵਾਲਾ ਬੰਦਾ ਸੀ, ਉਸ ਦੇ ਦਰਬਾਰ ਵਿਚ (ਜਿੰਨਾਂ ਕੁਛ ਉਹ ਸੀ), ਨਾਚ ਰੰਗ, ਸ਼ਰਾਬਾਂ, ਤਮਾਸ਼ੇ ਨਹੀਂ, ਸਨ, ਜਿਸ ਤੋਂ ਅਗ਼ਲਬ ਹੋ ਸਕੇ ਕਿ ਨਾਲ ਨਚਣੀਆਂ ਵੀ ਦੇ ਦਿੱਤੀਆਂ ਹੋਣ। ਉਹ ਇਖ਼ਲਾਕੀ ਤੇ ਧਰਮੀ ਹੋ ਚੁਕਾ ਬੰਦਾ ਹੋਰ ਮੱਦਦ ਵਿਆਹ ਵਿਚ ਦੇਂਦਾ ਹੈ, ਪਰ ਇਹ ਮਦਦ ਨਹੀਂ ਦੇ ਸਕਦਾ ਸੀ ਅਤੇ ਨਾ ਹੀ ਕੋਈ ਹੋਰ ਇਹ ਖੁਲ੍ਹ ਲਵੇ ਤਾਂ ਖੁਲ੍ਹ ਦੇ ਸਕਦਾ ਸੀ। ਤਾਂਤੇ ਦਲੀਲ ਦੇ ਵਾਕਿਆਤ ਇਹੋ ਸਿੱਧ ਕਰਦੇ ਹਨ ਕਿ ਇਹ ਗਲ 'ਇਤਿਹਾਸਕ ਵਾਕਿਆ' ਨਹੀਂ, ਹੈ।

ਫਿਰ ਅਸੀਂ ਜੇ ਗੁਰੂ ਜੀ ਦੇ ਉਪਦੇਸ਼, ਉਨ੍ਹਾਂ ਦੇ ਸੁਭਾਵ ਤੇ ਉਚਾਰੇ ਵਾਕਾਂ ਵੱਲ ਆਵੀਏ ਤਾਂ ਵੀ ਇਹੋ ਉਗਾਹੀ ਮਿਲਦੀ ਹੈ ਕਿ ਇਹ ਗਲ ਹੋ ਨਹੀਂ ਸਕਦੀ। ਜਿਨ੍ਹਾਂ ਨੇ ਬਚਪਨ ਵਿਚ ਹੀ ਪੱਟੀ ਉਚਾਰੀ,

ਦੰਭ ਦਿਖਾਵੇ ਦੇ ਵਿਰੁੱਧ ਵਾਕ ਕਹੇ, ਆਤਮਕ ਜੰਵ ਦਾ ਆਦਰਸ਼ ਵਰਣਨ ਕੀਤਾ, ਵੈਰਾਗ ਤੇ ਪਰਵੈਰਾਗ ਦੇ ਸ਼ਬਦ ਉਚਾਰੇ, ਜੋ ਉਚੇ ਆਤਮ ਰਸਾਂ ਦੇ ਸੰਗੀਤ ਗਾਉਂ ਰਹੇ ਸਨ, ਓਹ ਕਦ ਆਗਜ਼ਾ ਦੇਂਦੇ ਸੇ ਕਿ ਵਜ਼ਾਹ ਨਾਲ ਤਾਇਫੇ ਜਾਣ। ਫਿਰ ਉਨ੍ਹਾਂ ਦੀ ਆਪਣੀ ਰਾਇ ਉਨ੍ਹਾਂ ਦੇ ਉਚਾਰੇ ਵਾਕ ਨਾਚ ਰੰਗ ਤਮਾਸ਼ਿਆਂ ਤੇ ਵਿਭਚਾਰੀ ਗੱਲਾਂ ਬਾਬਤ ਸਾਡੇ ਪਾਸ ਮੌਜੂਦ ਹਨ। ਆਪ ਉਚਾਰਦੇ ਹਨ:-

ਪੁਨਾ:-ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥ਪਰ ਪਿਰ ਰਾਤੀ ਖਸਮੁ ਵਿਸਾਰਾ ॥ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥੫॥ ।ਮਾਰੂ ਮਹਲਾ ੧

ਪੁਨਾ:-ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥

ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥।ਸਿਰੀ ਰਾਗ ਮਹਲਾ ਪਹਿਲਾ

ਕਵਿ ਸੰਤੋਖ ਸਿੰਘ ਜੀ ਬੀ ਆਪਣੀ ਰਾਇ ਵੇਸਵਾਪਰ ਪੂਰਬਾਰਧ ਦੇ ੪੭ਵੇਂ ਅਧਜਾਯ ਦੇ ੨੬ਵੇਂ ਅੰਕ ਵਿਖੇ ਸੰਗਲਾਦੀਪ ਦੀਆਂ ਵੇਸ਼ਵਾ ਦੇ ਨਾਚ ਪਰ ਸਤਿ ਰਸ਼ੈ ਗੁਰੂ ਜੀ ਦੀ ਜ਼ਬਾਨੀ ਪ੍ਰਗਟ ਕਰਦੇ ਹਨ:-

ਚੌਪਈ:

ਦੁਰਗੰਧ ਕੋ ਬਾਸਨ ਹੈ ਦੇਹੀ। ਇਨਹਿ ਸਪਰਸ਼ੈ ਹ੍ਵੈ ਜੁ ਸਨੇਹੀ।

ਇਹ ਠਾਂ ਜਨਮ ਭ੍ਰਿਸ਼ਟ ਤਿਨ ਕੇਰਾ। ਮੁਏ ਨਰਕ ਮਹਿਂ ਜਮ ਨੈ ਗੇਰਾ ॥੨੬॥

ਜਦੋਂ ਨਚਣਹਾਰੀ ਦਾ ਨਾਚ ਆਉਂਦਾ ਹੈ ਤਾਂ ਲੇਖਕ ਜੀ ਨੇ ਗਰੂ ਜੀ ਨੂੰ ਅਸੰਗ ਦਸਿਆ ਹੈ, ਜੋ ਉਸਦੇ ਅੰਦਰ ਗੁਰੂ ਜੀ ਦੀ ਉੱਚਤਾ ਦਾ ਲਖਾਯਕ ਹੈ। ਦੇਖੋ ਅਧਜਾਯ ੨੨ ਅੰਕ ੫੦ ਇਸੇ ਪੂਰਬਾਰਧ ਦਾ।

| | |
|---|---|
| ਅੰਗਨ ਸ਼ੰਗਾਰਕੈ ਅਨੰਗ ਮਾਨ ਟਾਰਿਹੀਂ[1]। | [1]ਕਾਮ ਦਾ ਬੀ ਮਾਨ ਉਤਾਰ ਰਹੀਆਂ ਹਨ। |
| ਬਾਦਿਤ ਬਜਾਨ ਹਾਰ[1] ਕੌਤਕ[2] ਕਰਨਹਾਰ | [1]ਵਾਜੇ ਵਜਾਣ ਵਾਲੇ। [2]ਤਮਾਸ਼ੇ। |
| ਭਾਰ ਕੇ ਉਚਾਰਨਹਾਰ[1]ਤਜਾਰ ਭੇ ਅਪਾਰ ਹੀ। | [1]ਚੁੱਕਣ ਵਾਲੇ। |
| ਧਰੇ ਹੈਂ ਤੁਖਾਰ[1] ਪਰ ਦੀਰਘ ਦਮਾਮੇ[2] ਬਹੁ | [1]ਊਠ। [2]ਨਗਾਰੇ। |
| ਸਾਜੈਂ ਸ਼ੁਭ ਰਾਜੈਂ[1] ਬਾਜੈਂ ਡੰਕ ਇਕਬਾਰ ਹੀ[2] ॥੨੩॥ | [1]ਬਿਰਾਜੇ ਹਨ। [2]ਵਜਦੀ ਹੈ ਚੋਬ ਇਕੋ ਵਾਰੀ। (ਅ) ਵਜਦੇ ਹਨ ਦਮਾਮੇ ਤੇ ਨਗਾਰੇ ਇਕੱਠੇ। |
| ਦੋਹਰਾ: | [1]ਇਸਤ੍ਰੀਆਂ। |
| ਬੇਦਿਯਨਿ ਕੀ ਬਰ ਸੁੰਦਰੀ[1] ਮਧੁਰ ਮਧੁਰ ਸੁਰ ਗਾਇ। | |
| ਸਰਸਤਿ[1] ਹਰਖਤਿ[2] ਉਰ ਵਿਖੈ, ਮੁਰੀ ਬਰਾਤ ਚਢਾਇ ॥੨੪॥ | [1]ਖਿੜਦੀਆਂ ਹਨ। [2]ਖੁਸ਼ ਹੁੰਦੀਆਂ ਹਨ। |
| ਕਬਿੱਤ: | [1]ਸਵਾਰ। |
| ਭਯੋ ਹੈ ਅਰੂਢ[1] ਕਾਲੂ, ਲੀਨੋ ਧਨ ਲਾਲੂ ਬਹੁ | |
| ਤਜੀ ਤਲਵੰਡੀ, ਪਦ[1] ਪੰਥ[2] ਵਿਖੈ ਪਾਏ ਹੈਂ। | [1]ਪੈਰ। [2]ਰਾਹੁ। |

| | |
|---|---|
| ਲੀਨੇ ਧਨ ਰਾਮਾ, ਸੁਤ[1] ਕਿਸ਼ਨਾ ਸੁ ਨਾਮਾ† ਜਿਹ | [1]ਪੁੱਤ੍ਰ। †ਪਾ:-ਮਾਮਾ। |
| ਧਰੇ ਉਰ ਚਾਹਿ ਸੁਲਤਾਨਪੁਰਿ ਧਾਏ ਹੈਂ। | |
| ਸਭੈ ਦਿਨ ਜਾਹਿਂ ਚਲੇ ਡੇਰਾ ਰੈਨ[1] ਮਾਂਹਿ | [1]ਰਾਤ। |
| ਬਿਧਿ ਐਸੀਏ ਚਲਤਿ ਧਾਮ ਨਾਨਕੀ ਕੇ ਆਏ ਹੈਂ। | |
| ਆਨੰਦ ਉਦਧਿ[1] ਮਿਲਿ ਕੇਲ ਕਰੈਂ ਮੀਨ ਜਿਵ[2] | [1]ਆਨੰਦ ਦੇ ਸਮੁੰਦਰ ਨੂੰ। [2]ਮੱਛੀ ਵਾਂਙੂ। |
| ਨਾਨਕ ਸਪੂਤ ਭਯੋ, ਭਏ ਮਨ ਭਾਏ ਹੈਂ ॥੨੫॥ | |
| ਆਨਿ ਕੇ ਜੈਰਾਮ ਸਨਮਾਨ[1] ਕੀਨੋ ਸਭਿਨਿ ਕੋ | [1]ਆਦਰ। |
| ਯਥਾ ਯੋਗ ਥਾਨ ਦੀਨੋ ਡੇਰਾ ਕਰਿਵਾਇ ਕੈ। | |
| ਤਨੀਆ[1] ਨਿਕਟਿ ਜਾਇ ਮਿਲ੍ਯੋ ਕਾਲੂ ਪਾਇ ਸੁਖ | [1]ਧੀ। |
| ਦਯੋ ਮਧੁਰਾਨਹਿ[1] ਕੋ ਦਾਸ ਤੇ ਮੰਗਾਇ ਕੈ। | [1]ਮਿਠਾਈ। |
| ਸਭਿਹੀ ਸੰਭਾਰਨ ਸੰਭਾਰਿ ਬੰਧਿ ਬੰਧਿ ਭਾਰ | |
| ਧਰੇ ਸਕਟਨ[1] ਸਭਿ ਊਪਰ ਤੇ ਲ੍ਯਾਇ ਕੈ। | [1]ਗੱਡਿਆਂ ਦੇ। |
| ਪ੍ਰਮਾਨੰਦ ਮਿਲ੍ਯੋ ਕੀਨਿ ਪ੍ਰਸ਼ਨ[1] ਕੁਸ਼ਲ[2] ਭਲੇ | [1]ਪੁੱਛੀ। [2]ਸੁੱਖ ਆਨੰਦ। |
| ਹੇਰਿ ਕੈ ਬਰਾਤ[1] ਉਰ ਰਹ੍ਯੋ ਹਰਿਖਾਇਕੈ ॥੨੬॥ | [1]ਜਨੇਤ। |
| ਸ਼੍ਰੋਨ[1] ਸੁਖ ਕੰਦ[2] ਸੁਨਿ, ਆਏ ਜਗਬੰਦ[3] ਪੁਨ | [1]ਕੰਨੀ। [2]ਭਾਵ ਗੁਰੂ ਜੀ। [3]ਜਗਤ ਦੇ ਬੰਦਨ ਜੋਗ (ਗੁਰੂ ਜੀ) ਆਏ। |
| ਦੋਊ ਕਰ ਬੰਦਿ[1] ਪਦ ਬੰਦੇ ਸੀਸ ਨਾਯੋ ਹੈ[2]। | [1]ਜੋੜ ਕੇ। [2]ਚਰਨਾਂ ਪਰ ਮੱਥਾ ਟੇਕਿਆ (ਪਿਤਾ ਜੀ ਦੇ)। |

ਕਾਲੂ ਨੈ ਉਤਾਲ[1] ਲੀਨਿ ਅੰਕ[2] ਹਿਤ ਨਾਲ
ਭਯੋ ਪ੍ਰੀਤ ਮੈਂ ਬਿਸਾਲ ਨਿਜ ਗਰੇ ਸੋਂ ਲਗਾਯੋ ਹੈ।
ਬੇਦੀ ਸਭਿ ਔਰ ਭਰੇ ਪ੍ਰੇਮ ਤਿੰਹ ਠੌਰ
ਮਿਲੇ ਭਰਿ ਭਰਿ ਕੌਰ[1] ਉਰ ਭਾਰੀ ਸੁਖ ਪਾਯੋ ਹੈ।
ਸੁੰਦਰ ਕਿਸ਼ੋਰ ਲਖੈਂ ਬੰਸ ਸਿਰਮੌਰ[1] ਨਿਜ
ਦੌਰ ਦੌਰ ਜਾਂ ਕੋ ਜਸੁ ਦੇਸ਼ ਦੇਸ਼ ਛਾਯੋ ਹੈ ॥੨੭॥

[1]ਛੇਤੀ। [2]ਜੱਫੀ ਵਿਚ।
[1]ਜੱਫੀਆਂ।
[1]ਸ਼ਿਰੋਮਣੀ।

ਦੋਹਰਾ:
ਕਮਲਨੈਨ ਕੋ ਧਨ ਜਿਤੋ,
ਦੀਨੋ ਕਾਲੂ ਹਾਥ।
ਕਹੀ ਜਰਾਮ ਸੁਨਾਇ ਪੁਨਿ,
ਸਭਿ ਲੇਖੇ ਕੀ ਗਾਥ ॥੨੮॥

ਸੋਰਠਾ:
ਉਰ ਧਰਿ ਹਰਖ ਬਿਸਾਲ,
ਕਾਲੂ ਬੋਲਯੋ ਬਚਨ ਤਬ।
'ਖਰਚਨ ਕੋ ਅਬ ਕਾਲ,
ਭਲਾ ਭਯੋ ਧਨ ਬਹੁ ਕਰਯੋ' ॥੨੯॥
ਔਰ ਭੇਵ ਨਹਿਂ ਜਾਨਿ[1],
ਏਕ ਦਰਬ[1] ਕੀ ਲਾਲਸਾ।
ਯੌਂ ਨ ਕਰਹਿ ਪਹਿਚਾਨ,
-ਕਰਤਾ ਹਰਤਾ ਜਗਤ ਕੋ- ॥੩੦॥

[1]ਜਾਣਦਾ।
[1]ਧਨ।

ਕਬਿੱਤ:
ਨਾਨਾ ਬਿਧਿ ਭੋਜਨ ਕਰਾਇ ਕੈ ਜਿਮਾਇ[1] ਨਰ
ਬਨਿਤਾ ਕੀ ਪਾਂਤਹਿਂ ਬਿਸਾਇ[1] ਹਿਤ ਖਾਨ ਕੋ।
ਔਰ ਜੇ ਹੈਂ ਊਚ ਨੀਚ ਸਭਿ ਕੋ ਅਹਾਰ ਦੀਨੇ

[1]ਖਵਾਇਕੇ।
[1]ਇਸਤ੍ਰੀਆਂ ਦੀ ਪੰਗਤ ਬਿਠਾਈ।

ਨੀਕੇ ਪਕਵਾਨ ਖਾਨ ਕੀਨੇ[1] ਸੁਖ ਮਾਨ ਕੇ[2]।
ਚਤੁਰ ਬਰਨ ਕੇਰੇ ਘਰਨ ਘਰਨ ਫੇਰੇ
ਤੂਰਨ ਨਰਨ ਪ੍ਰੇਰੇ[1] ਕਾਲੂ ਰੰਕ ਰਾਨ ਕੇ[2]।
ਸਭਿਨਿ ਦਿਵਾਯੋ, ਉਤਸਾਹ ਯੌਂ ਬਢਾਯੋ ਅਤਿ
ਵਡੋ ਜਸ ਛਾਯੋ ਬੀਚ ਪੁਰਿ ਸੁਲਤਾਨ ਕੇ ॥੩੧॥

[1]ਖਾਧੇ। [2]ਸੁਖ ਮੰਨਕੇ।
[1]ਘੱਲੇ। [2]ਗਰੀਬ ਅਮੀਰ ਦੇ।

ਦੋਹਰਾ:
ਬ੍ਰਿੰਦ[1] ਮਧੁਰ ਪਕਵਾਨ ਕੋ[2], ਸੀਸ ਨਰਨ ਧਰਿਵਾਇ।
ਦੌਲਤ ਖਾਨ ਨ੍ਰਿਪਾਲ ਕੋ, ਦੀਨਿ ਜਰਾਮ ਸੁ ਜਾਇ ॥੩੨॥

[1]ਬਹੁਤ। [2]ਮਿੱਠੇ ਪਕਵਾਨਾਂ ਨੂੰ।

ਸੋਰਠਾ:
ਲਖਿ ਅਨੰਦ ਕੋ ਬ੍ਰਿੰਦ, ਬਦਯੋ[1] ਨਰਿੰਦ ਸੁ ਬਦਨ ਤੇ।
'ਵਸਤੁ ਬਿਲੰਦੁ ਸੁਛੰਦ, ਮੋਹਿ ਨਰਨ ਤੇ ਚਹਿਤਿ ਲਿਹੁ' ॥੩੩॥ †

[1]ਆਖਿਆ।
†ਅੰਕ ੩੨ ਤੇ ੩੩ ਛਾਪੇ ਵਾਲੇ ਛੱਡ ਗਏ ਹਨ, ਲਿਖਤ ਦੇ ਨੁਸਖਿਆਂ ਵਿਚ ਇਹ ਛੰਦ ਦੋਵੇਂ ਹੈਨ।

ਕਬਿੱਤ:
ਬੋਲੇ[1] ਗੁਨ ਐਨ ਅਰਬਿੰਦ[2] ਸਮ ਨੈਨ[3]
ਲੋਨੇ[1] ਜਾਂ ਕੇ[2] ਅਵਿਲੋਕ ਕੋਨੇ ਮੈਨ ਬਿਨ ਮਾਨ ਕੇ[3]।
ਭੌਨ[1] ਮੈਂ ਬਸਾਇ[2] ਤਨ ਸਾਦਨ[3] ਮਲਾਇ
ਸ਼ੁਭ ਗਾਇ ਗੀਤ ਅੰਗਨਾ[1] ਬਨਾਇ ਬੈਨ[2] ਮਾਨ[3] ਕੇ†।
ਵਡੀ ਵਡਭਾਗਨਿ ਸੁਹਾਗਨਿ ਸਪਤ ਮਿਲਿ
ਅੰਗਨ ਮਲਤਿ[1] ਭਲੇ ਬੇਦੀ ਕੁਲ ਭਾਨੁ[2] ਕੇ।
ਨ੍ਹਾਨ[1] ਪੁਨ ਕੀਨੋ, ਬਹੁ ਦੀਨਨਿ† ਕੋ ਦਾਨ ਦੀਨੋ

[1]ਸੱਦੇ। [2]ਕਵਲ। [3]ਅੱਖਾਂ।
[1]ਸੁੰਦਰ। [2]ਭਾਵ ਗੁਰੂ ਜੀ ਦੇ ਨੈਣ। [3]ਜਿਨ੍ਹਾਂ ਦੇ ਅੱਖ ਦੇ ਕੋਨੇ ਦੇਖ ਕੇ ਕਾਮ ਦਾ ਮਾਨ ਹਟ ਜਾਵੇ।
[1]ਘਰ। [2]ਬਿਠਾਕੇ। [3]ਵਟਣਾ।
[1]ਇਸਤ੍ਰੀਆਂ। [2]ਬਚਨ। [3]ਆਦਰ ਦੇ। †ਪਾ:-'ਬਾਨ ਕੇ'-ਬਾਣਾਂ ਵਰਗੇ ਬੈਨ।
[1]ਅੰਗਾਂ ਨੂੰ ਮਲਦੀਆਂ ਹਨ (ਵੱਟਣਾ)। [2]ਬੇਦੀ ਕੁਲ ਦੇ ਸੂਰਜ ਨੂੰ।
[1]ਇਸ਼ਨਾਨ। †ਪਾ:-ਦਿਜਨ।

| | |
|---|---|
| ਆਸਨ ਅਸੀਨੇ[1], ਕੁਰਬਾਨ[2] ਸੁਖਦਾਨ ਕੇ[3] ॥੩੪॥ | [1]ਬੈਠੇ। [2]ਸਦਕੇ ਹੈ (ਕਵੀ)। [3]ਸੁਖਾਂ ਦੇ ਦਾਤੇ ਦੇ। |
| ਸ੍ਵੈਯਾ: | [1]ਪੀਲਾ। [2]ਦੁਪੱਟਾ। |
| ਸੋਹਤਿ ਪੀਤ[1] ਦੁਕੂਲ[2] ਧਰੇ | |
| ਸੁਭ ਹਾਥ ਬਨ੍ਹਾਂ[†] ਜਿਨ ਕੇ ਕੰਗਨਾ। | [†]ਪਾ:-ਧਰੇ। |
| ਭੂਖਨ[1] ਭੂਖਤਿ[2] ਹੈਂ ਤਨ[3] ਮੈਂ | [1]ਗਹਿਣੇ। [2]ਸਜੇ ਹੋਏ। [3]ਸ਼ਰੀਰ। |
| ਕਰ[1] ਛਾਪ[2] ਛਲਾਯਨ[3] ਸੋਂ ਰੰਗਨਾ[4]। | [1]ਹੱਥ। [2]ਮੁੰਦਰੀ। [3]ਛਲਿਆਂ ਨਾਲ। [4]ਸਜ ਰਹੇ ਹਨ (ਹੱਥ)। |
| ਸੀਸ ਬਧਾ ਸਿਰਪੇਚ[1] ਫਬੇ | [1]ਚੀਰਾ। |
| ਛਬਿ ਚਾਰੁ[1] ਬਿਲੋਕਤਿ ਹੈਂ ਅੰਗਨਾ[2]। | [1]ਸੁੰਦਰ। [2]ਦੇਖਦੀਆਂ ਹਨ ਇਸਤ੍ਰੀਆਂ। |
| ਰੂਪ ਮੁਕੰਦ ਅਨੰਦ ਕਿ[1] ਕੰਦ | [1]ਕੇ, ਦੇ। |
| ਬਨਜੋ ਮੁਖ ਚੰਦ ਕਲੰਕ ਬਿਨਾ ॥੩੫॥ | |
| ਭਰੀ ਸੁੰਦਰਤਾ ਬਹੁ ਸੀਸ ਕਿਰੀਟ[1] | [1]ਮੁਕਟ। |
| ਸੁਹਾਵਤਿ ਲਾਲ ਚੁਨੀ ਸੁ ਹਰੀ[1]। | [1]ਚੁਨੀ ਚਨੀਆਂ, (ਸੁ+ਹਰੀ ਹਰੇ ਸੁਹਣੇ) ਪੰਨੇ, (ਅ) ਸੁ+ਹਰੀ ਸੁਹਣੇ ਹੀਰੇ। |
| ਹਰੀ ਲੋਕਨ ਬੁਧਿ[1] ਬਿਲੋਕਤਿ[2] ਆਨਨ[3] | [1]ਲੋਕਾਂ ਦੀ ਬੁੱਧ ਹਰੀ ਗਈ। [2]ਦੇਖ ਕੇ। [3]ਮੁਖ। |
| ਲੋਚਨ ਡੀਠ ਕਹੂੰ ਨ ਟਰੀ[1]। | [1]ਵੇਖਦਿਆਂ ਕਿਸੇ ਦੀ ਨਜ਼ਰ ਪਰੇ ਨਹੀਂ ਹਟਦੀ। |
| ਟਰੀ ਆਪਦ ਤਾਂ ਨਰ ਕੀ ਸਗਰੀ[1] | [1]ਸਾਰੀ ਅਪਦਾ ਉਸ ਨਰ ਦੀ ਟਲ ਗਈ। |
| ਜਿਨ ਮੂਰਤਿ ਸੋ[1] ਉਰ ਮਾਹਿ ਧਰੀ। | [1]ਭਾਵ ਗੁਰੂ ਜੀ ਦੀ ਇਹ ਮੂਰਤੀ। |
| ਧਰੀ ਅੰਗਨ ਮੈਂ ਸੁਖਮਾ ਸੁਖ ਕੀ[1] | [1]ਅੰਗਾਂ ਵਿਚ ਸੋਭਾ ਸੁਖ ਦੀ ਭਰਪੂਰ ਹੈ। |
| ਜਗ ਕੋਮਲਤਾ ਬਚ ਬੀਚ ਭਰੀ[1] ॥੩੬॥ | [1]ਬਚਨਾਂ ਵਿਚ ਜਗਤ ਦੀ ਕੋਮਲਤਾ ਭਰੀ ਪਈ ਹੈ। |
| ਛੋਟੇ ਨਿਸ਼ਾਨ[1] ਧਰੇ ਦਰ ਬਾਜਤਿ | [1]ਛੋਟੇ ਨਗਾਰੇ। |
| ਆਵਤਿ ਜਾਵਤਿ ਲੇਤਿ ਹੈਂ ਕੇਈ[1]। | [1]ਕਈ (ਦਾਨ) ਲੈਂਦੇ ਹਨ। |
| ਤਾਤ ਕਮਾਈ ਕੋ ਕਾਲੂ ਬਿਲੋਕਿ | |
| ਬਿਸਾਲ ਉਦਾਰ ਰਿਦਾ ਬਹੁ ਦੇਈ। | |
| ਆਵਤਿ ਰਾਗ ਕਲਾਵਤ[1] ਗਾਵਤਿ | [1]ਕਲੌਂਤ। |
| ਭਾਵਤਿ ਜੇ ਬਿਤ[1] ਪਾਵਤਿ ਸੇਈ। | [1]ਧਨ। |
| ਯਾ ਬਿਧਿ ਕੋ ਉਤਸਾਹ ਭਯੋ | |
| ਕਵਿ ਕੀਨਿ ਕਬਿੱਤਨ[1] ਮੱਧ[2] ਭਨੇਈ[3] ॥੩੭॥ | [1]ਕਬਿਤਾਂ। [2]ਵਿਚ। [3]ਕਥਨ। |
| ਪਾਵਨ ਮੰਗਲ ਹੋਤਿ ਸੁਹਾਭਨ | |

ਭਾਵਨ[1] ਭਾਟ ਰਟੈਂ[2] ਗੁਨ ਕੋ।
ਲਾਗੀ ਸਭਾ ਸਭਿ ਬੇਦਨਿ ਕੀ[1]
ਨਟ ਰਾਗ ਅਲਾਪ ਕਰੈਂ ਧੁਨ ਕੋ।
ਰੀਝ ਰਿਦੈ ਬਖਸ਼ੈਂ ਬਖਸ਼ੀਸ਼ਨਿ
ਪਾਇ ਕੈ ਸੋ ਹਰਖੈਂ ਧਨ ਕੋ।
ਹਾਸ ਬਿਲਾਸ ਕਰੈਂ ਮਿਲਿ ਕੈ
ਪਿਖਿ ਕੌਤਕ ਭਾਂਤਿ ਅਨੇਕਨ ਕੋ ॥੩੮॥

[1]ਪ੍ਰੇਮ ਨਾਲ। [2]ਗਾਉਂਦੇ ਹਨ।
[1]ਵੇਦੀਆਂ ਦੀ।

ਖਰੀ ਚਾਰੁ ਬਰਾਤ ਬਨੀ ਸਗਰੀ
ਤਨ ਭੂਖਨ[1] ਜੇਬ[2] ਜਰਾਵ ਜਰੀ[3]।
ਜ਼ਰੀਦੋਜ਼[1] ਫਿਰੈ ਬਿਜਨਾ[2] ਸਭਿ ਪੈ
ਸਮ ਸੂਰਜ ਕੇ ਜਿਹ ਕ੍ਰਾਂਤਿ ਧਰੀ।
ਧਰੀ ਪੋਸ਼ਿਸ ਅੰਗ ਪਟੰਬਰ ਅੰਬਰ
ਹੈ ਪਸ਼ਮੰਬਰ[1] ਸ਼ੋਭ ਕਰੀ।
ਕਰੀ[1] ਸੁੰਦਰ ਰੰਗ ਅਨੇਕਨ ਕੀ
ਪੁਰਹੂਤ ਸਭਾ[1] ਦੁਤਿ[2] ਲੀਨਿ ਛਰੀ[3] ॥੩੯॥

[1]ਗਹਿਣੇ। [2]ਸ਼ੋਭਾ ਦੇ ਰਹੀ ਹੈ। [3]ਜੜਾਊ ਜੜੇ ਹੋਏ।
[1]ਤਿੱਲੇ ਦਾ ਕੱਢਿਆ ਹੋਇਆ। [2]ਪੱਖਾ।
[1]ਪਸ਼ਮੀਨੇ ਦੇ ਕਪੜੇ।
[1]ਕੀਤੀ।
[1]ਇੰਦਰ ਦੀ ਸਭਾ ਦੀ। [2]ਸ਼ੋਭਾ। [3]ਛਲ ਲਈ, (ਅ) ਜੇ ਪਾਠ ਹੋਵੇ-ਖਰੀ ਖਰ ਲਈ, ਖੋਹ ਲਈ।

ਦੋਹਰਾ:
ਦਿਵਸ ਬਿਤੀਤੇ ਕਿਤਿਕ ਇਵ, ਸਾਹਾ ਅਯੋ ਸਮੀਪ।
ਲਗੇ ਕਰਨ ਤਯਾਰੀ ਚਲਿਨਿ ਬਯਾਹਨ ਕੁਲ ਕੋ ਦੀਪ[1] ॥੪੦॥

[1]ਕੁਲ ਦੀਪਕ ਦੇ ਵਿਆਹ ਕਰਨ ਨੂੰ।

ਸ੍ਵੈਯਾ:
ਭੂਪਤਿ[1] ਪਾਸ ਜਰਾਮ ਗਯੋ
ਵਥੁ ਲੇਵਨ ਕੀ[1] ਸਭਿ ਗਾਥ ਸੁਨਾਈ।
ਦੀਨੇ ਮਤੰਗ[1] ਅੰਬਾਰਨ ਸੰਗਿ[2]
ਤੁਰੰਗਮ[1] ਸੋਂ ਅਸਵਾਰ ਬਨਾਈ।
ਭੂਖਨ ਸੁੰਦਰ ਕੰਚਨ ਕੇ ਨਗ
ਬੀਚ ਜਰਾਵਨ ਸੋਂ[1] ਛਬਿ ਛਾਈ।
ਔਰ ਤੁਖਾਰ[1] ਦਏ ਹਿਤ ਭਾਰਨਿ
ਤੰਬੂ ਕਨਾਤਨ ਕੇ ਸਮੁਦਾਈ ॥੪੧॥

[1]ਨਵਾਬ।
[1]ਚੀਜ਼ਾਂ ਲੈਣ ਦੀ।
[1]ਹਾਥੀ। [2]ਅੰਬਾਰੀਆਂ ਸਣੇ।
[1]ਘੋੜੇ।
[1]ਜੜਾਊਆਂ ਨਾਲ।
[1]ਊਠ।

ਅੜਿੱਲ:
ਦੌਲਤ ਖਾਂ ਲਖਿ ਰਿਦੈ, ਸੁ ਮੋਦੀ ਆਪਨੋ।
ਜਸ ਅਪਜਸ ਜਗ ਮਾਝ, ਮੁਝਹਿ ਸੰਗਿ ਜਾਪਨੋ[1]। — [1]ਜਾਣਦਾ ਹੈ।
ਦਯੋ ਦਰਬ ਮੰਗਵਾਇ, ਕੋਸ਼ ਤੇ[1] ਹਰਖ[2] ਯੁਤਿ[3]। — [1]ਖ਼ਜ਼ਾਨੇ ਵਿਚੋਂ। [2]ਖੁਸ਼ੀ। [3]ਨਾਲ।
ਹੋ, ਕਹੈ 'ਕਰਹੁ ਜਸ ਭੂਰ[1] ਉਦਾਰੂ ਹੋਇ ਚਿਤ' ॥੪੨॥ — [1]ਬਹੁਤ।

ਸ੍ਵੈਯਾ:
ਆਨਿ ਜਰਾਮ ਨੈ ਧਾਮ ਵਿਖੈ
ਤਤਕਾਲ ਕਰੀ ਚਢਿਨੇ ਕੀ ਤਯਾਰੀ।
ਆਪਨੇ ਆਪਨੇ ਵਾਹਨ[1] ਸਾਜਿ[2] — [1]ਅਸਵਾਰੀਆਂ। [2]ਤਯਾਰ ਕਰਕੇ।
ਅਰੂਢ ਭਏ[1] ਤਨ[2] ਪੋਸ਼ਿਸ਼ ਧਾਰੀ[3]। — [1]ਚੜ੍ਹ ਪਏ। [2]ਸ਼ਰੀਰ ਤੇ। [3]ਪੁਸ਼ਾਕਾਂ ਪਹਿਨਕੇ।
ਲੌਕਿਕ ਵੈਦਿਕ ਰੀਤ ਕਰੀ
ਸਭਿ ਬ੍ਰਿੰਦ ਮਿਲੀ ਤਹਿਂ ਨਾਗਰ[1] ਨਾਰੀ। — [1]ਚਤੁਰ।
ਮਾਨੋ ਕੋਕਿਲਕਾ[1] ਕੁਹਕਾਵਤਿ[2] — [1]ਕੋਇਲਾਂ। [2]ਬੋਲਦੀਆਂ ਹਨ।
ਗਾਵਤਿ ਗੀਤਨਿ ਆਨੰਦ ਭਾਰੀ ॥੪੩॥
ਸਾਰਸ ਲੋਚਨ[1] ਬੰਧ ਬਿਮੋਚਨ — [1]ਕਵਲ ਨੈਣ।
ਰੂਪ[1] ਬਿਲੋਕਤਿ ਹੈ ਮਨ ਹਾਰੀ[2]†। — [1]ਬੰਧਨ ਤੋਂ ਛੁਡਾਉਣ ਵਾਲੇ (ਗੁਰੂ ਜੀ) ਦਾ ਰੂਪ। [2]ਦੇਖਦਿਆਂ ਮਨ ਹਰਿਆ ਜਾ ਰਿਹਾ ਹੈ। †ਪਾ:-ਹੈਂ ਮਨ ਭਾਰੀ।
ਸ਼ੇਖਰੇ[1] ਸੋਹੈਂ ਲਿਲਾਰ ਉਦਾਰ ਕੇ[2] — [1]ਮੱਥੇ ਤੇ ਲਟਕਣ ਵਾਲਾ ਸੇਹਰਾ, ਤੁਰਲਾ। [2]ਉਦਾਰ (ਗੁਰੂ ਜੀ ਦੇ) ਮੱਥੇ ਤੇ।
ਸੀਸ ਪੈ ਹੇਮ[1] ਸੁ ਨੀਕੇ ਹੈ ਢਾਰੀ। — [1]ਸੋਨੇ ਦੀ, ਭਾਵ ਜਿਗਾ ਕਲਗੀ ਤੋਂ ਹੈ।
ਸੋਭਾ ਕੋ ਮੌਰ[1] ਫਿਰੈ ਸਿਰ ਚੌਰ — [1]ਸ਼ਿਰੋਮਣਿ।
ਪਿਖੈਂ ਨਰ ਦੌਰ ਸੁ ਭੀਰ ਭੀ ਭਾਰੀ।
ਹੋਇ ਅਰੂਢਿ ਚਲੇ ਸਿਵਕਾ[1] ਪਰ — [1]ਪਾਲਕੀ।
ਜਾਮੈਂ ਜਟੇ[1] ਝਮਕੈਂ ਨਗ[2] ਚਾਰੀ†[3] ॥੪੪॥ — [1]ਜੜ। [2]ਰਤਨ। [3]ਸੁੰਦਰ। †ਪਾ:-ਝਾਰੀ ਬਹੁਤੇ। (ਅ) ਝਾਲ ਵਾਲੇ।

ਕਬਿੱਤ:
ਸੁੰਦਰ ਮਤੰਗ[1] ਸਜਜੋ ਅਰੁਨ[2] ਅੰਬਾਰੀ — [1]ਹਾਥੀ। [2]ਲਾਲ।

ਸੰਗ,
{ਬਰਾਤ ਦੀ ਚੜ੍ਹਾਈ।
ਤਾਂ ਪੈ ਚਢਿ ਕਾਲੂ ਅੰਗ ਆਨੰਦ ਨ ਮਾਵਈ।
ਲਾਲੂ ਗਜਾਰੁਢ[1] ਭਯੋ ਰਾਮਚੰਦ ਕਾਨਾ[2] ਪੁਨ,
ਚਢ੍ਯੋ ਜਗਜੀਤ ਮੱਲ, ਲਾਲ ਨੰਦ ਭਾਵਈ।
{ਬਾਰਾਤੀਆਂ ਦੇ ਨਾਮ}
ਜੱਟ ਮਲ, ਇੰਦ੍ਰ ਸੈਨ, ਨੰਦ ਲਾਲ੩੫ ਮੈਨ ਸਮ
ਸ਼ੋਭਾ ਐਨ[1], ਰਥ ਪਰ ਚਢੇ ਛਬਿ ਪਾਵਈ।
ਚੰਦ੍ਰ ਭਾਨੁ, ਕੌਲ ਨੈਨ, ਸ਼ਿਵ ਲਾਲ, ਕਾਮ ਸੈਨ
ਮਾਨਚੰਦ ਮਾਨਸੰਗ ਚਢ੍ਯੋ ਹਰਖਾਵਈ ॥੪੫॥
ਛਪਯ:
ਪ੍ਰਮਾਨੰਦ, ਜੈਰਾਮ ਬਹੁਰ ਚਢਿ ਚਲ੍ਯੋ ਫਿਰੰਦਾ।
ਤਖਤ ਰਾਮ, ਜਗਰਾਇ ਬਨ੍ਯੋ ਸ਼ੁਭ ਅਰਜਨ ਚੰਦਾ।
ਔਰ ਦਿਵਾਨੀ ਮੱਲ, ਮੁਹਨ ਮੱਲ, ਭਲੋ ਸੁਹਾਈ।
ਲਖਪਤਿ ਰਾਇ ਕੁਲੀਨ, ਚਢ੍ਯੋ ਅਸੁ[1] ਜਾਦੋਰਾਈ।
ਬੇਦੀ ਪੁਨਿ ਛੱਤ੍ਰੀ ਅਪਰ, ਕੇਤਿਕ ਗਿਨਿਯੇ ਨਾਮ ਤਿਨ।
ਸ਼ੁਭ ਬਾਨੇ[1] ਨੀਕ ਬਨਾਇ ਕੈ, ਚਲੇ ਚੰਚਲਹਿ ਜਾਨੁ ਜਿਨ[2] ॥੪੬॥
ਸ੍ਵੈਯਾ:
ਦਿਸ਼[1] ਏਕ ਤਰੰਗਨ[2] ਚੰਚਲ ਸੁੰਦਰ

[1]ਹਾਥੀ ਪੁਰ ਚੜ੍ਹਿਆ। [2]ਨਾਮ ਹੈ।
[1]ਕਾਮ ਵਰਗੀ ਸ਼ੋਭਾ ਦੇ ਘਰ।
[1]ਘੋੜੇ ਤੇ।
[1]ਲਿਬਾਸ। [2]ਅਸਵਾਰੀਆਂ ਜਿਨ੍ਹਾਂ ਦੀਆਂ ਚੰਚਲ ਹਨ।
[1]ਇਕ ਪਾਸੇ। [2]ਘੋੜਿਆਂ ਨੂੰ।

ਜਾਤਿ ਕੁਦਾਵਤਿ ਭੂਖਨ ਧਾਰੀ।

{ਸ਼ੁਭ ਸ਼ਗਨ}

| | |
|---|---|
| ਦਿਸ਼ ਏਕ ਮਤੰਗ[1] ਅੰਬਾਰਨਿ[2] ਸੰਗ | [1]ਹਾਥੀ। [2]ਅੰਬਾਰੀਆਂ। |
| ਕਰੈਂ ਜਿਨ ਗੰਡਹਿ ਭ੍ਰਿੰਗ ਗੁੰਜਾਰੀ[1]। | [1]ਜਿਨ੍ਹਾਂ ਦੀਆਂ ਪੁੜਪੁੜੀਆਂ ਪਾਸ ਭੌਰੇ ਗੁੰਜਾਰਦੇ ਹਨ। |
| ਦਿਸ਼ ਏਕ ਚਲੇ ਸ਼ਿਵਕਾ[1], ਰਥ ਪੰਗਤਿ | [1]ਪਾਲਕੀ। |
| ਬੀਚ ਬਿਰਾਜਹਿਂ ਬਾਹਜ[1] ਚਾਰੀ[2]। | [1]ਖੱਤ੍ਰੀ। [2]ਸੁਹਣੇ। |
| ਦਿਸ਼ ਏਕ ਤੁਖਾਰ[1] ਚਲੇ ਸਕਟੇ[2] | [1]ਊਠ। [2]ਗਡੇ। |
| ਗਮਨੇ ਮਗ ਹੋਤਿ ਕੁਲਾਹਲ[1] ਭਾਰੀ ॥੪੭॥ | [1]ਖੁਸ਼ੀ ਦਾ ਸ਼ੋਰ। |
| ਬਾਜਤਿ ਢੋਲ ਦਮਾਮੇ[1] ਵਡੇ | [1]ਨਗਾਰੇ। |
| ਤੁਰਰੀ[1], ਡਫ ਸੋ, ਮੁਰਲੀ, ਕਰਨਾਈ[2]। | [1]ਤੁਰੀਆਂ। [2]ਇਕ ਪ੍ਰਕਾਰ ਦਾ ਨਰਸਿੰਗਾ। ਕਰਨਾਇ॥। |
| ਝਾਂਝਰ ਭੂਰ[1] ਨਫੀਰ[2] ਬਜੇ | [1]ਬਹੁਤ। [2]ਤੂਤੀ।ਨਫੀਰ॥। |
| ਮੁਖ ਬਾਤ ਕਹੀ ਨਹਿਂ ਦੇਤਿ ਸੁਨਾਈ। | |
| ਰੰਗ ਅਨੇਕਨਿ ਕੇਰ ਪਤਾਕਨਿ[1] | [1]ਝੰਡੀਆਂ। |
| ਜਾਂਹਿ ਲਿਯੇ ਸਭਿ ਆਗੇ ਹੀ ਧਾਈ। | |
| ਮੰਗਲ ਭੌਨ[1] ਭਏ ਸ਼ੁਭ ਸੌਨ[2] | [1]ਘਰ। [2]ਸਗਨ। |
| ਸਮੈਂ ਸਭਿ ਗੌਨ ਕੇ[1] ਦੀਨੇ ਦਿਖਾਈ ॥੪੮॥ | [1]ਚਲਨ ਵੇਲੇ। |
| ਦੋ ਘਾਟ[1] ਨਾਰਿ ਸੁਹਾਗਣ ਲੇ | [1]ਦੋ ਘੜੇ। |
| ਤਹਿਂ ਆਨਿ ਮਿਲੀ ਜਹਿਂ ਸ੍ਰੀ ਜਗ ਸਾਂਈ। | |
| ਖੇਲ ਸੁਹਾਵਨ ਬਾਇਸ[1] ਦਾਂਹਨ[2] | [1]ਕਾਂ। [2]ਸੱਜੇ ਪਾਸੇ (ਬੋਲੇ)। |
| ਧਾਇ ਭਲੇ ਮ੍ਰਿਗ ਮਾਲਹਿ[1] ਆਈ[2]। | [1]ਹਰਨਾਂ ਦੀ ਡਾਰ। [2]ਭਾਵ ਖੱਬੇ ਪਾਸੇ ਵਲ ਨੂੰ। |
| ਹੇਰਤਿ ਹੈਂ ਨਕੁਲਾ[1] ਸਭਿ ਈ | [1]ਨਿਉਲ ਤੱਕਦੇ ਹਨ। |
| ਸੁਰਭੀ[1] ਹੋਇ ਸਾਮੁਹਿ ਖੀਰ ਪਿਆਈ[2]। | [1]ਗਊ। [2]ਸਾਹਮਣੇ ਹੋ ਕੇ (ਵੱਛੇ ਨੂੰ) ਦੁਧ ਪਿਲਾਉਂਦੀ ਹੈ। |
| ਸੁੰਦਰ ਮੰਦ[1] ਸਮੀਰ[2] ਬਹੀ[†] | [1]ਹਲਕੀ ਹਲਕੀ। [2]ਹਵਾ। [†]ਏਹ ਸਾਰੇ ਸ਼ੁਭ ਸ਼ਗੁਨ ਗਿਣੇ ਹੈਨ। |
| ਅਵਿਲੋਕ ਬਰਾਤ[1] ਰਹੀ ਹਰਿਖਾਈ ॥੪੯॥ | [1]ਜੰਞ। |
| ਸੋਰਠਾ: | [1]ਹਾਥੀਆਂ ਦੇ। |

ਚਲੇ ਪਰਮ ਸੁਖ ਪਾਇ, ਬਾਜਹਿਂ ਘੰਟੇ
ਗਜਨ ਕੇ[1]।
ਘੁੰਘਰੂ ਛਰਨਨ[1] ਲਾਇ — [1]ਝੁਨਕਾਰ।
ਰਾਜਹਿਂ ਰਥ ਸਾਜਹਿਂ[1] ਤੁਰੰਗ[2] ॥੫੦॥ — [1]ਸਜੇ ਹੋਏ। [2]ਘੋੜੇ।

ਦੋਹਰਾ:
ਮੁਝ ਕੋ ਰਾਖਜੋ ਸੰਗਿ ਨਿਜ[1], ਖਰਚ
ਪ੍ਰਿਥਕ[2] ਕਛੁ ਦੇਯ। — [1]ਆਪਣੇ ਨਾਲ। [2]ਵੱਖਰਾ।
ਸੁਨਿਯੇ ਸ਼੍ਰੀ ਅੰਗਦ ਗੁਰੂ ਕਥਾ, ਸਾਰ
ਰਸ ਲੇਯ ॥੫੧॥

ਸ੍ਵੈਯਾ:
ਹੋਤਿ ਕੁਲਾਹਲ ਬਾਦਿਤ[1] ਬਾਜਿਤ[2] — [1]ਵਾਜੇ। [2]ਵਜਦੇ।
ਆਇ ਗਏ ਸਭਿ ਤੀਰ ਬਿਪਾਸਾ[1]। — [1]ਬਿਆਸ ਕਿਨਾਰੇ।
ਕੇਵਟ[1] ਕੋ ਧਨ ਦੀਨ ਤਬੈ — [1]ਮਲਾਹ।
ਤਰਨੀ[1] ਤਿਨ ਕੀਨਿ ਸੰਬੂਹ ਸੁ ਪਾਸਾ[2]। — [1]ਬੇੜੀ। [2]ਨੇੜੇ।
ਗੈ[1] ਰਥ ਬਾਜ[2] ਸਮਾਜ ਤੁਖਾਰ[3] — [1]ਹਾਥੀ। [2]ਘੋੜੇ। [3]ਊਠ।
ਭਰੇ ਸਕਟੇ[1] ਵਸਤੂਨਿ ਜੇ ਰਾਸਾ[2]। — [1]ਗੱਡੇ। [2]ਸਾਰੇ।
ਹੀਨ ਬਿਲੰਬਹਿ[1] ਅੰਬ ਤੇ ਪਾਰ — [1]ਦੇਰੀ ਦੇ ਬਿਨਾਂ।
ਕਰੇ[1] ਸਭਿ ਹੀ ਨਿਜ ਲਾਇ ਕੇ ਦਾਸਾ[2]
॥੫੨॥ — [1]ਪਾਣੀ ਤੋਂ ਪਾਰ ਕੀਤੇ। [2]ਮਲਾਹ ਨੇ) ਆਪਣੇ ਦਾਸ ਲਾ ਕੇ।

ਦੋਹਰਾ:
ਕੇਵਟ[1] ਮਿਲਿ ਆਏ ਸਭੈ, — [1]ਮਲਾਹ।
ਦੂਲਹੁ ਹੇਰਨ ਹੇਤੁ।
ਦਰਬ ਬਸਨ[1] ਬਖ਼ਸ਼ੇ ਤਿਨਹਿਂ, — [1]ਕਪੜੇ।
ਸ਼੍ਰੀ ਬੇਦੀ ਕੁਲਕੇਤ ॥੫੩॥

ਸ੍ਵੈਯਾ:
ਹੋਇ ਉਲੰਘਨ ਯੌਂ ਸਰਿਤਾ[1] ਸਭਿ — [1]ਨਦੀ।
ਆਨਿ ਖਡੂਰ[†] ਮਹਿਂ ਕੀਨ ਮੁਕਾਮਾ। — [†]ਗਿਰਾਂ ਦਾ ਨਾਮ, ਜਿੱਥੇ ਦੂਸਰੇ ਸਤਿਗੁਰਾਂ ਦੇ ਗੁਰਦਵਾਰੇ ਹਨ।
ਜਾਮਨਿ[1] ਮੈਂ ਪਕਵਾਨ ਸੁ ਕਾਲੂ ਨੈ — [1]ਰਾਤ।
ਬਾਂਟ ਬਰਾਤ ਦਯੋ ਅਭਿਰਾਮਾ।
ਭੋਜਨ ਕੋ ਅਚਿ ਕੈ ਸਹਿ[1] ਭ੍ਰਾਤਨਿ — [1]ਸਮੇਤ।
ਪ੍ਰੌਢੇ[1] ਪ੍ਰਯੰਕ ਪੈ ਸ਼੍ਰੀ ਸੁਖ ਧਾਮਾ। — [1]ਬਿਰਾਜੇ।

ਭੋਰ[1] ਭਈ ਗੁਨ ਭਾਟ ਰਟੈਂ
ਬਹੁ ਬਾਜੇ ਬਜੇ ਜਗ ਪੂਰਨ ਕਾਮਾ
॥੫੪॥

[1]ਸਵੇਰ।

ਛਪਯ:

ਨਿਜ ਨਿਜ ਸਜਿ ਸਜਿ ਜਾਨੁ[1]
ਸਭਿਹਿ ਚਢਿ ਚਲੀ ਬਰਾਤਾ।

[1]ਅਸਵਾਰੀਆਂ ਤੇ।

ਗ੍ਰਾਮ ਨਗਰ ਮਗ ਆਇ[1]

[1]ਰਸਤੇ ਵਿਚ ਜੋ ਜੋ ਪਿੰਡ ਆਵੇ।

ਨਾਰਿ ਨਰ ਹ੍ਵੈਂ ਹੁਲਸਾਤਾ[1]।

[1]ਖੁਸ਼ ਹੁੰਦੇ ਸਨ।

ਦੇਖਹਿਂ ਦੂਲਹੁ ਦੌਰਿ
ਦਰਸ ਦੁਖ ਦਾਰਿਦ ਦਲਤੁ[1]।

[1](ਗੁਰ ਜੀ ਦਾ) ਦਰਸ਼ਨ ਦਰਿੱਦ੍ਰ ਨਾਸ਼ ਕਰਨ ਵਾਲਾ।

ਪ੍ਰਸਪਰ ਕਰਹਿਂ ਸਰਾਹਿ[1]

[1]ਸਿਫਤ।

ਸੰਗ ਤਜਿ ਸਦਨ[1] ਨ[2] ਚਲਤੁ[3]।

[1]ਘਰ। [2]ਨਹੀਂ। [3]ਜਾਂਦੇ।

ਪੁਨ ਅਸ ਪ੍ਰਕਾਰ ਦ੍ਵੈ ਨਿਸਿ ਅਪਰ[1]

[1]ਦੋ ਰਾਤਾਂ ਹੋਰ।

ਮਗ[1] ਮਹਿਂ ਕਰੀ ਬਿਤੀਤ ਚਲਿ।

[1]ਰਾਹ।

ਤਬ ਪਹੁੰਚੇ ਤਿਹ ਪੁਰਿ ਕੈ ਨਿਕਟ,
ਕਰਨੋ ਜਹਾਂ ਢੁਕਾਉ ਭਲ ॥੫੫॥ ⚐

⚐ਪਿੰਡ ਪੱਖੋਕੇ ਡੇਰਾ ਬਾਬਾ ਨਾਨਕ ਤੋਂ ਉੱਤਰ ਵੱਲ ਡੇੜ ਦੋ ਮੀਲ ਤੇ ਸੀ, ੧੯੪੫ ਬਿ: ਵਿਚ ਦਰਯਾ ਨੇ ਢਾਹ ਸੁਟਿਆ, ਹੁਣ ਪੱਖੋਕੀ ਦੇ ਤਿੰਨ ਟਿਕਾਣੇ ਹਨ:-ਪੱਖੋਕੀ ਚੁਹੜ ਸਿੰਘ ਵਾਲੀ, ਇਹ ਡੇਹਰਾ ਬਾਬਾ ਨਾਨਕ ਤੋਂ ਅੱਧ ਕੋਹ ਪਹਾੜ ਵੱਲ ਨੂੰ ਹੈ। ਇਕ ਚੜ੍ਹਦੇ ਪਾਸੇ ਨੂੰ ਟਾਹਲੀ ਵਲ ਡੇਰਾ ਬਾਬਾ ਨਾਨਕ ਤੋਂ ਬਹੁਤ ਨੇੜੇ ਹੈ। ਤੀਸਰੇ ਪੱਖੋਕੇ ਡੇਰੇ ਤੋਂ ਦੱਖਣ ਵਲ ਹੈ। ਡੇਰਾ ਬਾਬਾ ਨਾਨਕ ਪੱਖੋਕਿਆਂ ਦੀ ਜ਼ਮੀਨ ਵਿਚ ਹੈ ਤੇ ਹੁਣ ਤਕ ਮਾਲ ਦੇ ਕਾਗਜ਼ਾਂ ਵਿਚ ਪੱਖੋਕੇ ਡੇਰਾ ਬਾਬਾ ਨਾਨਕ ਲਿਖਿਆ ਜਾਂਦਾ ਹੈ। ਗੁਰੂ ਜੀ ਦਾ ਵਿਆਹ ਵਟਾਲੇ ਹੋਇਆ ਹੈ। ਇਥੇ ਵਿਆਹ ਅਸਥਾਨ ਪੁਰ ਪ੍ਰਸਿੱਧ ਗੁਰਦਵਾਰਾ ਹੈ ਤੇ ਉਸ ਵੇਲੇ ਦੀ ਇਕ ਕੰਧ ਬੀ ਖੜੋਤੀ ਹੈ। ਮੂਲਾ ਚੋਣਾ ਪੱਖੋਕਿਆਂ ਦਾ ਪਟਵਾਰੀ ਸੀ ਤੇ ਰਹਿਣ ਵਾਲਾ ਵਟਾਲੇ ਦਾ ਸੀ, ਉਹਦਾ ਦੋਹਾਂ ਥਾਵਾਂ ਨਾਲ ਸਬੰਧ ਹੋਣ ਤੋਂ ਪੱਖੋਕੇ ਵਿਆਹ ਹੋਣ ਦਾ ਕਈਆਂ ਆ ਟਪਲਾ ਲਗਾ ਹੈ। ਪੱਖੋਕਿਆਂ ਵਿਚ ਰੰਧਾਵੇ ਜੱਟ ਵਸਦੇ ਸੀ। ਉਸ ਵੇਲੇ ਪੈਂਚ 'ਹਿੱਤਾ' ਸੀ ਤੇ ਉਸਦਾ ਪੁਤ ਅਜਿੱਤਾ ਸੀ। ਏਸ ਭਾਈ ਅਜਿੱਤੇ ਦਾ ਪ੍ਰਸੰਗ ਅਗੇ ਭੀ ਆਵੇਗਾ ਜਦੋਂ ਸਤਿਗੁਰੂ ਜੀ ਦੀ ਸਿੱਖੀ ਧਾਰਣਗੇ।

ਸੋਰਠਾ:

ਕੋਸ ਪ੍ਰਮਾਨ ਟਿਕਾਇ, ਸੁੰਦਰ ਸਜਤਿ
ਬਰਾਤ ਜੋ।
ਭਯੋ ਸਪੂਰਨ ਧਜਾਇ, ਬਹੁਰ ਕਰੈ
ਇਤਿਹਾਸ ਕਵਿ† ॥੫੬॥

†ਪਾਠਾਂਤ੍ਰ ਦੋ ਹਨ-ਜੋ-, -ਕੋ-।

ਇਤਿ ਸ੍ਰੀ ਗੁਰੁ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬਰਾਤ ਚਢਨਿ' ਪ੍ਰਸੰਗ ਬਰਨਨੰ ਨਾਮ ਇਕੀਸਮੋ ਅਧਜਾਯ ॥੨੧॥

## ੨੨. [ਸ੍ਰੀ ਗੁਰ ਤੇਗ ਬਹਾਦਰ ਮੰਡਲ। ਬਰਾਤ ਦਾ ਢੁਕਾਉ। ਵਿਆਹ।]

੨੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੩

{ਵਿਵਾਹ ਉਤਸ਼ਾਹ} ॥੧੪॥

ਦੋਹਰਾ:

ਤੁਰਕਨ ਕੁਲ ਕਾਨਨ ਕਮਲ, ਤੇਗ ਬਹਾਦਰ ਚੰਦ।

ਕਾਨਨ=ਬਨ, ਇਕ ਪ੍ਰਕਾਰ ਦੇ ਬ੍ਰਿਛਾਂ ਯਾਂ ਬੂਟਿਆਂ ਦਾ ਝੁੰਡ। ਕਾਨਨ ਕਮਲ=ਕਮਲਾਂ ਦਾ ਬਨ। ਕਮਲ ਵਾੜੀ। ਕਮਲ=ਕਮਲ ਫੁੱਲ। ਇਕ ਕਲਮੀ ਨੁਸਖੇ ਵਿਚ ਏਥੇ ਪਾਠ-ਅਨਲ-ਦੇਖਣ ਵਿਚ ਆਇਆ ਹੈ। ਫਿਰ ਅਰਥ ਬਣੇਗਾ ਤੁਰਕਾਂ ਦੀ ਕੁਲ ਦੇ ਬਨ ਨੂੰ ਅੱਗ ਰੂਪ ਹਨ, ਉਹ ਆਪ ਤਾਂ ਚੰਦ੍ਰਮਾ ਰੂਪ ਸੀਤਲ ਸਰੂਪ ਹਨ, ਪਰ ਉਨ੍ਹਾਂ ਦੇ ਆਪਣੇ ਈਰਖੀ ਮਨਾਂ ਕਰਕੇ ਉਨ੍ਹਾਂ ਨੂੰ ਅੱਗ ਵਾਂਙੂ ਗਰਮ ਲੱਗਦੇ ਹਨ।

ਪਦ ਅਰਬਿੰਦਹਿ ਬੰਦਨਾ, ਜਯੋਤਿ† ਸੱਚਿਦਾਨੰਦ ॥੧॥

ਜਯੋਤਿ=ਜਯੋਤਿ, ਜੋਤਿ ਸਰੂਪ। ਪ੍ਰਕਾਸ਼ਮਾਨ ਸਰੂਪ। ਕਈ ਥਾਵੇਂ ਪਾਠ-ਜਯਤਿ-ਹੈ, ਜਿਸ ਦਾ ਅਰਥ ਹੈ-ਜੈ ਹੋਵੇ, ਜੈ ਹੋਵੇ। ਪਰੰਤੂ ਚਰਨਾਂ ਕਮਲਾਂ ਤੇ ਨਮਸਕਾਰ ਪਹਿਲੇ ਕਰ ਚੁਕੇ ਹਨ, ਜਯਤਿ ਦੀ ਲੋੜ ਨਹੀਂ।

†ਪਾ:-ਜਯਤਿ।

ਅਰਥ:

(ਸ੍ਰੀ ਗੁਰੂ) ਤੇਗ ਬਹਾਦਰ ਜੀ ਜੋ ਤੁਰਕਾਂ ਦੀ ਕੁਲ ਰੂਪੀ ਕਮਲ ਵਾੜ ਨੂੰ ਚੰਦ (ਵਾਂਙੂ ਲਗਦੇ ਹਨ, ਪਰੰਤੂ ਜਿਨ੍ਹਾਂ ਦੀ ਅਪਣੀ) ਜੋਤ ਸਤਿ ਚਿਤ ਆਨੰਦ ਰੂਪ ਹੈ (ਉਨ੍ਹਾਂ ਦੇ) ਚਰਨ ਕਮਲਾਂ ਪਰ (ਮੇਰੀ) ਨਮਸਕਾਰ ਹੋਵੇ।

ਭਾਵ:

ਗੁਰੂ ਜੀ ਨੂੰ ਕਵਿ ਜੀ ਚੰਦ ਦੀ ਉਪਮਾ ਦਿੰਦੇ ਹਨ, ਜਿਸ ਤੋਂ ਉਹਨਾਂ ਦੀ ਮੁਰਾਦ ਸਤਿਗੁਰੂ ਜੀ ਦੇ ਸੀਤਲ ਸੁਭਾਵ ਦੀ ਹੈ। ਪਰ ਜਦ ਚੰਦ ਚੜ੍ਹਦਾ ਹੈ ਕਮਲ ਮੁੰਦ ਜਾਂਦੇ ਹਨ, ਇਸ ਤਰ੍ਹਾਂ ਤੁਰਕ ਮੁੰਦ ਗਏ ਗੁਰੂ ਜੀ ਦੇ ਪ੍ਰਕਾਸ਼ ਅੱਗੇ। ਭਾਵ ਉਨ੍ਹਾਂ ਦੀ ਤਬਾਹੀ ਇਖ਼ਲਾਕੀ ਤੇ ਰੂਹਾਨੀ ਤਾਂ ਤਦੋਂ ਹੀ ਹੋ ਗਈ ਸੀ ਤੇ ਰਾਜਸੀ ਤਬਾਹੀ ਦਾ ਕੁਹਾੜਾ ਜੜ੍ਹਾਂ ਤੇ ਵਜ ਰਿਹਾ ਸੀ, ਅਤੇ ਤੁਰਕਾਂ ਨੂੰ ਜੋ ਦੁਖ ਪਹੁੰਚਾ ਉਸ ਦੇ ਓਹ ਆਪ ਜ਼ਿੰਮੇਵਾਰ ਸਨ। ਕਵਿ ਜੀ ਦੱਸਦੇ ਹਨ ਕਿ ਸਤਿਗੁਰੂ ਜੀ ਦੀ ਜਯੋਤੀ ਅਰਥਾਤ ਪ੍ਰਕਾਸ਼ ਸਰੂਪ ਐਸਾ ਅਛੋਭ, ਨਿਰਦੁੰਦ ਤੇ ਨਿਰਮਲ ਹੈ ਜੈਸਾ ਵਾਹਿਗੁਰੂ ਦਾ-ਸਤ ਚਿਤ ਆਨੰਦ-ਸਰੂਪ ਹੈ, ਉਥੇ ਕਿਸੇ ਦ੍ਵੈਖ ਦੀ ਗੁਜ਼ਰ ਨਹੀਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

ਨਗਰ ਨਿਕਟਿ ਇਸਥਿਤਿ[1] ਕਰੀ,
ਸਭਿ ਬਰਾਤ ਨੇ ਜਾਇ।
ਕੌਤਕ ਹੋਤਿ ਅਨੇਕ ਬਿਧਿ,
ਮਨੁਜ[1] ਮੋਦ[2] ਮਨ ਪਾਇ† ॥੨॥

[1]ਠਹਿਰਨਾ।

[1]ਮਨੁਖ। [2]ਖੁਸ਼ੀ। †ਪਾ:-ਮਨ ਅਨੰਦ ਬਹੁ ਪਾਇ।

ਕਬਿੱਤ:

ਪ੍ਰਮਾਨੰਦ ਨੰਦਨ[1] ਜੈਰਾਮ ਦਿਜ[2] ਬੋਲਿ

[1]ਪੁੱਤ੍ਰ। [2]ਬ੍ਰਾਹਮਨ ਨੂੰ। [3]ਸੱਦ ਲਿਆ।

ਲੀਨੋ[3]
ਦੀਨੋ ਸੋ ਪਠਾਇ 'ਸੁਧਿ[1] ਦੀਜਿਯੇ ਬਰਾਤ ਕੀ।' [1]ਖਬਰ।
ਮਿਲਯੋ ਮੂਲੇ ਜਾਇ ਮੁਖ ਆਸ਼ਿਖ[1] ਅਲਾਇ[2] ਭਲੇ [1]ਅਸੀਸ। [2]ਆਖ ਕੇ।
'ਸੁਨੋ ਜਜਮਾਨ ਕੱਲਜਾਨ ਤੇਰੇ ਗਾਤ ਕੀ[1]। [1]ਸ਼ਰੀਰ ਦੀ।
ਕਾਲੂ ਚੰਦ ਮਹਿਤੇ ਕੀ ਉਤਰੀ ਬਰਾਤ ਆਨਿ
ਆਯੋ ਸੁਧ ਦੇਨਿ ਜਿਹ ਸ਼ੋਭ ਬਹੁ ਭਾਂਤਿ ਕੀ।'
ਮੂਲੇ ਕੀਨੀ ਬੰਦਨ ਅਨੰਦ ਰਿਦੇ ਮਾਨਿ ਕਹਯੋ
'ਭਲੀ ਬਾਤ† ਭਈ, ਸੁਧਿ ਲੇਉਂ ਮੈ ਬਰਾਤ ਕੀ' ॥੩॥ †ਪਾ:-ਭਾਂਤਿ।

ਸ੍ਵੈਯਾ:

ਮੂਲਾ ਗਯੋ ਉਠਿ ਕੈ ਤਬ ਤੂਰਨ
ਪੰਚ[1] 'ਹਿੱਤਾ' ਜਿਹ ਗੋਤ ਰਿੰਧਾਵਾ। [1]ਪੈਂਚ।
ਬੈਨ ਭਨੇ 'ਸੁਨਿਯੇ ਸ਼੍ਰੁਤਿ ਚੌਧਰੀ
ਆਈ ਬਰਾਤ ਅਬੈ ਸੁਧਿ ਆਵਾ।
ਲੇਨੇ ਅਗਾਰੀ ਚਲੈਂ ਤਿਨ ਕੋ ਹਮ
ਆਇਸੁ ਜੇ ਤੁਮਰੀ ਸ਼ੁਭ ਪਾਵਾ।
ਰਾਵਰ ਕੋ ਅਵਿਲੰਬ ਸਦੀਵਹਿ[1]' [1]ਆਪਦਾ ਹੀ ਆਸਰਾ ਸਦਾ ਹੈ।
ਤੇ[1] ਸੁਨਿ ਕੈ ਇਵ ਬੈਨ ਅਲਾਵਾ ॥੪॥ [1]ਉਸ (ਪੈਂਚ) ਨੇ।
'ਬੈਸ[1] ਵਡੀ ਜਰਾ[2] ਲੀਨ ਗ੍ਰਸੀ [1]ਉਮਰ। [2]ਬੁਢਾਪੇ ਨੇ।
ਚਲਿਬੇ ਬਲ ਨਾਂਹਿ ਰਹਯੋ ਮੁਝ ਦੇਹੀ।
ਨਾਤੁਰ[1] ਮੈਂ ਚਲਤੌਂ ਅਬ ਸੰਗਿ [1]ਨਹੀਂ ਤਾਂ।
ਸਦਾ ਤੁਮੈ ਜਾਨਤਿ ਪ੍ਰਾਨ ਸਨੇਹੀ[1]। [1]ਪ੍ਰਾਣਾਂ ਤੋਂ ਪਿਆਰਾ।
ਤਾਤ ਅਜਿਤੇ[1]! ਪਧਾਰ[2] ਇਨ੍ਹੈਂ ਸੰਗਿ [1]ਹੇ ਪੁਤ੍ਰ ਅਜਿੱਤੇ!। [2]ਜਾਹ।
ਲੇਹੁ ਬਰਾਤ ਭਲੀ ਬਿਧਿ ਜੇਹੀ।
ਚਾਹਿ ਜੁ ਹੋਇ ਪੁਚਾਇ ਸੁ ਦੇਵਹੁ

ਪਾਸ ਰਹੋ ਜਹਿਂ ਮੂਲਾ ਰਹੇਹੀ' ॥੫॥

ਅੜਿੱਲ:

ਮੂਲਾ ਕਹੈ 'ਸੁ ਲਾਜ ਹਮਾਰੀ ਤੋਹਿ ਕੋ।
ਜਸ ਅਪਜਸ ਸ਼ੁਭ ਕਾਜ ਕੁਕਾਜੰ ਹੋਹਿ ਕੋ।
ਪੰਚ ਨਗਰ ਕੇ ਆਪ, ਬਿਦਤਿ[1] ਤੁਮ ਨਾਮ ਹੈ। [1]ਪ੍ਰਗਟ।
ਹੋ ਮੈ ਪਟਵਾਰੀ ਬਿਦਤਿ, ਸਦਾ ਢਿਗ ਧਾਮ ਹੈ ॥੬॥
ਬਰੰ[1] ਬਰਾਤ ਬਟੋਰ, ਵਡੀ ਪੁਰ ਬਿਯਨਿ ਕੀ[2]। [1]ਚੰਗੀ। [2]ਦੋ ਸ਼ਹਿਰਾਂ ਦੀ (ਤਲਵੰਡੀ ਤੇ ਸੁਲਤਾਨਪੁਰ ਦੀ)।
ਕਾਲੂ ਪਰਮਾਨੰਦ, ਸੈਨ[1] ਗੈ[2] ਹਯਨ[3] ਕੀ। [1]ਫੌਜ। [2]ਹਾਥੀ। [3]ਘੋੜਿਆਂ ਦੀ।
ਲੇ ਕਰਿ ਪਹੁੰਚੇ ਆਨਿ, ਸਕੀਰਤਿ ਸੋਹਿਹੀਂ।
ਹੋ ਸ਼ੋਭਾ ਭਾਂਤਿਨਿ ਭਾਂਤਿ, ਹੇਰਿ ਸੁਰ ਮੋਹਿ ਹੀਂ[1]' ॥੭॥ [1]ਦੇਵਤੇ ਮੋਹੇ ਜਾ ਰਹੇ ਹਨ।
ਹਿੱਤਾ ਕਹੈ 'ਤੁਹਿ ਬੋਲ ਵਿਗਾਰ ਸੁਭਾਇ ਹੈ।
ਨਹਿਂ ਬੋਲਹੁ ਦੁਰ ਬਾਕ, ਤ ਕੀਰਤਿ ਪਾਇ ਹੈਂ।
ਪਰਮਾਨੰਦ ਤੇ ਆਦਿ, ਭਲੇ ਨਰ ਜਾਨਿਯੇ।
ਹੋ ਤਵ ਘਰ ਕੀਨਿ ਢੁਕਾਉ, ਬਚਨ ਮਮ ਮਾਨਿਯੇ ॥੮॥
ਤਲਵੰਡੀ ਕੋ ਕਾਲੂ, ਜੋ ਪਟਵਾਰੀਆ।
ਤੁਝਹਿ ਸਰੀਖੋ[1] ਸੁਨਜੋ, ਸੁ ਬੋਲ ਵਿਗਾਰੀਆ[2]। [1]ਤੇਰੇ ਵਰਗਾ। [2]ਬੋਲ ਵਿਗਾੜ ਕਰਨ ਵਾਲਾ।
ਸਮਤਾ[1] ਕਰਹੁ ਨ ਕੈਸੇ, ਸੇਵਾ ਕੀਜਿਯੇ। [1]ਬਰੱਬਰੀ।
ਹੋ ਸਹਿ ਕਰਿ ਤਿਨ ਕੇ ਬਚਨ, ਬਿਨੀਤ[1] ਭਨੀਜਿਯੇ[2] ॥੯॥ [1]ਬੇਨਤੀ। [2]ਕਹੋ।
ਹਿਤ ਬਰਾਤ ਕੋ ਚਹਹੁ, ਸੁ ਮੋ ਤੇ

ਲੀਜਿਯੇ।
ਅਸਨ[1] ਬਚਨ[2] ਧਨ ਮਾਲ, ਨ ਸ਼ੰਕਾ ਕੀਜਿਯੇ। [1]ਭੋਜਨ। [2]ਕਪੜੇ।
ਜਿਉਂ ਸ਼ੋਭਾ ਤਿਨ ਕੀਨਿ, ਆਪ ਅਧਿਕਹਿ ਕਰੋ।
ਹੋ ਉਰ ਉਦਾਰਤਾ ਧਾਰਿ, ਕ੍ਰਿਪਨਤਾ[1] ਪਰਿਹਰੋ[2]' ॥੧੦॥ [1]ਸ਼ੂਮਤਾਈ। [2]ਛੱਡੋ।

ਸ੍ਵੈਯਾ:
ਮਾਨਿ ਕੇ ਬੈਨ ਕੋ ਮਾਨਵ ਲੈ ਸੰਗਿ
ਲੇਨਿ ਬਰਾਤ ਚਲਾ ਅਗੁਵਾਨੀ।
ਬਿੱਪ੍ਰਨਿ[1], ਬਾਹਜ[2], ਬੈਸਨਿ[3], ਸ਼ੂਦ੍ਰਨਿ [1]ਬ੍ਰਾਹਮਣ। [2]ਖਤ੍ਰੀ। [3]ਵੈਸ਼।
ਬ੍ਰਿੰਦ[1] ਭਏ ਸ਼ੁਭ ਬੋਲਤਿ ਬਾਨੀ। [1]ਸਾਰੇ।
ਯੋਗ ਕੋ ਨੇਗ[1] ਲਏ ਸਭਿ ਹੀ [1]ਲਾਗ।
ਨਿਕਸੇ ਨਗਰੀ ਤੇ ਉਮੰਗਹਿ ਠਾਨੀ।
ਡੰਕ[1] ਦਮਾਮਨ ਘਾਵ ਪਰੇ[2] [1]ਚੋਬਾਂ ਦੀ। [2]ਨਗਾਰੇ ਤੇ ਚੋਟ ਪਈ ਤੇ।
ਇਨ ਰੀਤਿ ਬਿਲੋਕ ਬਰਾਤ ਜੁਡਾਨੀ[1] ॥੧੧॥ [1]ਜੁੜੀ।
ਹੋਤਿ ਭਯੋ ਸਮਧੀਨ[1] ਕੋ ਮੇਲ [1]ਕੁੜਮਾਂ ਦੇ।
ਨਿਛਾਵਰ[1] ਕੀਨਿ ਉਭੈ[2] ਸੁਖ ਮਾਨੀ। [1]ਵਾਰਨਾ। [2]ਦੋਹਾਂ ਨੇ।
ਸਾਦਰ ਸੋਂ ਕੁਲ ਰੀਤਿ ਕਰੀ
ਭਲ ਪ੍ਰੀਤਿ ਬਢੀ ਨ ਕਿਸੀ ਮਨ ਹਾਨੀ।
ਲੋਚਨ ਸੋਂ, ਅਵਿਲੋਕਤਿ[1] ਦੂਲਹੁ[2] [1]ਵੇਖਕੇ। [2]ਲਾੜੇ ਨੂੰ।
ਮੂਲੇ ਕੋ 'ਧੰਨ ਹੀ ਧੰਨ' ਬਖਾਨੀ।
'ਭਾਗਨ ਭੂਰਨ[1] ਕੋ ਇਹ ਭਾਂਜਨ[2] [1]ਬੜੇ। [2]ਪੂਰੇ ਭਾਗਾਂ ਦਾ ਪਾਤ੍ਰ।
ਜਾਂ ਤੇ ਜਮਾਤਾ[1] ਭਯੋ ਗੁਨ ਖਾਨੀ' ॥੧੨॥ [1]ਜਵਾਈ।

ਦੋਹਰਾ: [1]ਦੋਹਾਂ ਤਰਫੋਂ। [2]ਵਧੇਰੇ। [3]ਖੁਸ਼ੀ।
ਮਿਲ ਕਰਿ ਦੁਹ ਦਿਸ਼ਿ[1] ਪਰਸਪਰ, ਸਰਸਤਿ[2] ਹਰਖਤਿ[3] ਹੋਇ।
ਗਮਨੇ ਨਗਰੀ ਕੋ ਬਹੁਰ, ਚਹਤਿ ਕਰਜੋ ਅਬ ਢੋਇ[1] ॥੧੩॥ [1]ਢੁਕਾਉ।

ਸ੍ਵੈਯਾ: [1]ਹਾਥੀ। [2]ਗੱਜਦੇ।

ਗਜ[1] ਗਾਜਤਿ[2] ਸਾਜ ਸਜੇ ਸਭਿ ਹੀ
ਧੁਨਿ ਘੰਟਨ ਕੀ ਉਠਿਹੀ ਵਡ ਘੋਰਾ[1]। [1]ਬੜੀ ਉੱਚੀ।

{ਵਿਵਾਹ ਉਤਸ਼ਾਹ}

ਅਸੁ[1] ਹਿੰਸਤਿ[2] ਜੀਨ[3] ਜਰਾਵ ਜਰੇ [1]ਘੋੜੇ। [2]ਹਿਣਕਦੇ। [3]ਕਾਠੀਆਂ।
ਅਵਿਨੀ[1] ਖੁਰ ਬਾਜ ਰਹੇ[2] ਚਹੂੰ ਓਰਾ[3]। [1]ਜਮੀਨ ਉੱਤੇ। [2]ਖੁਰ ਵੱਜ ਰਹੇ ਹਨ (ਘੋੜਿਆਂ ਦੇ)। [3]ਚੁਫੇਰੇ।
ਰਥ ਜਾਤਿ ਚਲੇ ਛਨਕੈਂ ਘੁੰਘਰੂ
ਪੁਨਿ ਚੱਕ੍ਰਨ ਕੋ[1] ਖਰਕਾ ਨਹਿਂ ਥੋਰਾ[2]। [1]ਪਹੀਆਂ ਦਾ। [2]ਥੋੜਾ ਨਹੀਂ ਭਾਵ ਬਹੁਤਾ ਹੈ।
ਡਫ ਢੋਲ ਦਮਾਮਨਿ ਡੰਕ ਲਗੇ
ਪਰ ਆਪਨ ਕੋ ਨ ਸੁਨੈ ਵਡ ਸ਼ੋਰਾ[1] ॥੧੪॥ [1]ਸ਼ੋਰ ਬੜਾ ਹੈ, ਆਪਣੀ ਪਰਾਈ ਕੋਈ ਗੱਲ ਨਹੀਂ ਸੁਣੀਂਦੀ।

ਮੁਰਲੀ, ਮਿਰਦੰਗ[1], ਉਪੰਗ[2], ਤੰਬੂਰਨ[3] [1]ਇਕ ਪ੍ਰਕਾਰ ਦੀ ਢੋਲਕ। [2]ਨਸਤੂੰਗ ਨਾਮੇ ਵਾਜਾ। [3]ਢੋਲ, ਤੰਬੂਰ।
ਝਾਂਝਰ[1], ਟਾਲ[2] ਬਜੈਂ ਕਰਨਾਈ। [1]ਛੈਣੇ। [2]ਟੱਲ।
ਬਰ ਬਾਰਬਧੂ[1]† ਸੁਠ ਗਾਇ ਕੈ ਰਾਗਨ [1]ਗਾਉਣ ਵਾਲੀਆਂ।
ਤਾਨ ਮਿਲਾਇ ਕੈ ਮੋਦ ਬਢਾਈ।

†ਜੰਵ ਨਾਲ ਗਾਉਣ ਨੱਚਣ ਵਾਲੀਆਂ ਦਾ ਨਾ ਹੋਣਾ ਅਸੀਂ ਪਿੱਛੇ ਦੱਸ ਆਏ ਹਾਂ (ਦੇਖੋ ਅਧ੍ਯਾਯ ੨੧ ਅੰਕ ੨੩) ਕਿ ਪੁਰਾਤਨ ਜਨਮ ਸਾਖੀ, ਜਨਮ ਸਾਖੀ ਭਾਈ ਬਾਲਾ, ਮਹਿੰਮਾ ਪ੍ਰਕਾਸ਼ ਤੇ ਜਨਮ ਸਾਖੀ ਭਾਈ ਮਨੀ ਸਿੰਘ ਜੀ ਵਿਚ ਨਹੀਂ ਹੈ। ਗਾਲਬਨ ਇਹ ਆਖੇਪਕ ਹੈ। ਇਕ ਨੁਸਖੇ ਵਿਚ ਪਾਠ ਹੈ- ਬਾਰ।

ਦੁਤਿ ਰੰਗ ਅਨੇਕ ਪਤਾਕ[1] ਬਨੇ [1]ਝੰਡੀਆਂ।
ਫਹਿਰਾਇ ਘਨੇ ਸਭਿ ਆਗੈ ਸੁ ਜਾਈ।
ਅਰਬਿੰਦ ਬਿਲੋਚਨ[1] ਬੀਚ ਬਿਰਾਜਹਿਂ [1]ਭਾਵ ਗੁਰੂ ਜੀ।
ਮੌਰ ਪੈ[1] ਚੋਰ ਢੁਰੈ[2] ਛਬਿ ਛਾਈ ॥੧੫॥ [1]ਸੀਸ ਉੱਤੇ। [2]ਚੌਰ ਝੁਲ ਰਿਹਾ ਹੈ।

ਏਕ ਮਤੰਗ[1] ਪੈ ਲਾਲੂ ਅਰੂਢਿ [1]ਹਾਥੀ।
ਕਰੇ ਬਰਖਾ ਧਨ ਕੀ ਮਨ ਭਾਈ।
ਦੂਸਰ ਪੈ ਚਢਿ ਤਾਤ ਜੈਰਾਮ ਕੋ[1] [1]ਜੈਰਾਮ ਦਾ ਪਿਤਾ।
ਹੀਨ ਬਿਲੰਬ[1], ਭਲੇ ਬਰਖਾਈ[2]। [1]ਛੇਤੀ ਨਾਲ। [2]ਧਨ ਦੀ ਬਰਖਾ ਚੰਗੀ ਤਰ੍ਹਾਂ ਕਰਦਾ ਹੈ।
ਮੇਘ ਕੀ ਰੀਤਿ ਸੁਹਾਇ ਦੁਊ
ਤਬ ਨੀਚ ਔ ਊਚ ਵਿਚਾਰ ਨ ਕਾਈ।
ਕੀਰਤਿ ਯੌਂ ਬਿਸਤੀਰਤਿ ਹੈ
ਜਨੁ ਪੂਰਨ ਚੰਦ[1] ਨੈ ਜੌਨ੍ਹ[2] ਸੀ ਛਾਈ [1]ਪੁੰਨਯਾਂ ਦੇ ਚੰਦ ਨੇ। [2]ਚਾਂਦਨੀ।

| | |
|---|---|
| ॥੧੬॥ | |
| ਸ਼੍ਰੋਨਨ[1] ਮੈਂ ਸੁਨਿ ਬਾਜਜਨ[2] ਕੀ ਧੁਨਿ | [1]ਕੰਨੀ। [2]ਵਾਜਿਆਂ ਦੀ। |
| ਬਿੱਭ੍ਰਮ[1] ਹੋਤਿ ਭਯੋ ਮਨ ਨਾਰੀ। | [1]ਇਕ ਹਾਵ ਜਿਸ ਦੇ ਅੰਦਰ ਹੋਣ ਨਾਲ ਇਸਤ੍ਰੀ ਘਬਰਾਕੇ ਗਹਿਣੇ ਉਲਟੇ ਪੁਲਟੇ ਪਾ ਲੈਂਦੀ ਹੈ। |
| ਹਾਰ ਲਪੇਟ ਲਯੋ ਕਟ ਕੇ ਤਟ[1] | [1]ਲੱਕ ਉਦਾਲੇ। |
| ਕਿੰਕਨ[1] ਲੈ ਗਰ ਬੀਚ[2] ਸੁਧਾਰੀ। | [1]ਤੜਾਗੀ। [2]ਗਲ ਵਿਚ। |
| ਨੂਪਰ[1] ਹਾਥਨਿ ਮੈਂ, ਪਹੁੰਚੀ[2] ਪਗ[3] | [1]ਝਾਂਜਰਾਂ। [2]ਹੱਥ ਦਾ ਗਹਿਣਾ। [3]ਪੈਰਾਂ ਵਿਚ। |
| ਅੰਚਰ[1] ਅੰਗੀਆ[2] ਸੋ ਨ ਸੰਭਾਰੀ। | [1]ਭੋਛਣ। [2]ਅੰਗੀ। |
| ਅੰਜਨ[1] ਅੰਜ[2] ਕਪੋਲਨ[3] ਪੈ | [1]ਸੁਰਮਾਂ। [2]ਪਾ ਕੇ। [3]ਗੱਲ੍ਹਾਂ ਤੇ |
| ਚਖ[1] ਜਾਵਕ[2] ਡਾਰਿਨ ਧੀਰ ਵਿਚਾਰੀ ॥੧੭॥ | [1]ਅੱਖਾਂ ਵਿਚ। [2]ਰੰਗ ਸੁਰਖੀ ਜੋ ਪੈਰਾਂ ਤੇ ਲਾਈਦਾ ਹੈ। |
| ਯਾ ਬਿਧਿ ਅੰਗ ਸ਼ਿੰਗਾਰਿ ਸ਼ਿੰਗਾਰਿ ਕੇ | |
| ਦੌਰ ਚਢੀ ਮਿਲ ਬ੍ਰਿੱਧ†[1] ਅਟਾਰੀ। | [1]ਉੱਚੀਆਂ। †ਪਾ:-ਬ੍ਰਿੰਦ। |
| ਮਾਨਹੁ ਮੇਘਨ[1] ਮੈਂ ਚਮਕਾਤਿ | [1]ਬੱਦਲਾਂ ਵਿਚ। |
| ਛਟਾ[1] ਛਬਿ ਸੀ ਦਮਕੈਂ ਦੁਤਿ ਨਾਰੀ। | [1]ਬਿਜਲੀ। |
| ਨੀਲ ਸਰੋਜਨ ਮਾਲ[1] ਬਿਲੋਚਨ[2] | [1]ਨੀਲੇ ਕਵਲਾਂ ਦੀ ਪੰਕਤੀ ਵਾਂਙੂ। [2]ਅੱਖਾਂ ਨਾਲ। |
| ਰੂਪ ਬਿਲੋਕਤਿ ਦੂਲਹੁ ਸਾਰੀ[1]। | [1]ਸਾਰੀਆਂ। |
| ਝਾਕ ਝਰੋਖਨ[1] ਬੀਚ, ਗੁਲਾਬ ਲੇ | [1]ਝਰੋਖਿਆਂ ਵਿਚੋਂ ਤੱਕ ਕੇ। |
| ਫੂਲਨ ਅੰਜੁਲ[1] ਮੰਜੁਲ[2] ਡਾਰੀ[3] ॥੧੮॥ | [1]ਫੁੱਲਾਂ ਦੇ ਬੁਕ। [2]ਸੁਫੈਦ। [3]ਪਾਉਂਦੀਆਂ ਹਨ। |
| ਰੰਗ ਸੁਰੰਗਹਿ ਮੇਲ ਸੁਗੰਧਹਿ | |
| ਪ੍ਰੀਤਿ[1]† ਸਪ੍ਰੀਤਿਹਿ ਲੇ ਘਟ[2] ਨਾਰੀ। | [1]ਹਿਤ ਨਾਲ। [2]ਘੜੇ। †ਪਾ:-ਪੀਤ ਪੀਲੇ। |
| ਚੰਦਮੁਖੀ ਸੁਖਕੰਦ[1] ਬਿਲੋਕ | [1]ਸੁਖਦਾਤੇ (ਗੁਰੂ ਜੀ ਨੂੰ)। |
| ਅਨੰਦ ਭਰੀ ਪਟ ਪਾਗਤ ਚਾਰੀ[1]†। | [1]ਸੁੰਦਰ ਕਪੜਿਆਂ ਵਿਚ ਸਜਕੇ। †ਪਾ:-ਪਦ ਪਾ ਗਤਿ ਚਾਰੀ ਠੁਮਕਵਾਂ ਪੈਰ ਪਾ ਕੇ ਚਲਦੀਆਂ ਹਨ। |
| ਲਾਲ ਗੁਲਾਲ ਬਿਸ਼ਾਲ ਕੋ ਬਾਲ[1] | [1]ਇਸਤ੍ਰੀਆਂ |
| ਗੁਲਾਬ ਮਿਲਾਇ ਬਰਾਤ ਪੈਡਾਰੀ[1]। | [1]ਪਾਉਂਦੀਆਂ ਹਨ। |
| ਧਾਮਨਿ[1] ਪੰਕਤਿ[2] ਪੰਕ[3] ਭਯੋ ਸਭਿ | [1]ਘਰਾਂ ਦੀ ਕਤਾਰ ਅਗੇ ਭਾਵ ਗਲੀ ਵਿਚ। [2]ਘਰਾਂ ਦੀ ਕਤਾਰ ਅਗੇ ਭਾਵ ਗਲੀ ਵਿਚ। [3]ਚਿੱਕੜ। |
| ਅੰਕ ਉਮੰਗ ਬਿਲਾਸਤਿ ਭਾਰੀ ॥੧੯॥ | |
| ਮੂਲੇ ਕੇ ਦ੍ਵਾਰ ਢੁਕਾਉ ਕਰਯੋ ਅਸ | |
| ਆਰਤਿਹਾਰ[1] ਕੀ ਆਰਤੀ ਤਾਰੀ[2]। | [1]ਦੁਖ ਹਰਤਾ ਦੀ। [2]ਉਤਾਰੀ। |

ਚੰਦ੍ਰ ਮੁਖੀ ਤਹਿਂ ਬ੍ਰਿੰਦ ਮਿਲੀ ਕਲ[1] — [1]ਸੁੰਦਰ।
ਕੰਠ[1†] ਹੈ ਕੋਕਿਲਾ[2] ਕੀ ਅਨੁਹਾਰੀ[3]। — [1]ਗਲਾ। [2]ਕੋਇਲ। [3]ਜੇਹਾ। [†]ਪਾ:-ਕੰਠੀ।
ਮੰਗਲ ਸੋਂ ਕੁਲ ਰੀਤਿ ਕਰੈਂ
ਲੇਯ ਨਾਨਕ ਨਾਮ ਉਚਾਰਤਿ ਗਾਰੀ[1]। — [1]ਸਿੱਠਣੀ।
ਗਜਾਨ ਪੈ ਕਾਮ ਕੋ ਜੋਰ ਚਲਜੋ ਨ
ਪਲਾਇਨ[1] ਹ੍ਵੈ ਮਨੋ ਬਾਦ ਪੁਕਾਰੀ[2] ॥੨੦॥ — [1]ਨੱਸ ਕੇ ਭਾਵ ਹਾਰ ਕੇ। [2]ਕੁਬਚਨ ਬੋਲਣ ਲਗ ਪਿਆ।

ਦੂਲੋ ਸਮੇਤ ਬਰਾਤ ਬਹੋਰ[1] — [1]ਫੇਰ।
ਕਿਯੋ ਸੁਭ ਥਾਨ ਮੈਂ ਆਨਿਕੈ ਡੇਰਾ।
ਰਾਜਹਿ ਧੂਰ ਪਰੀ ਮੁਖ ਪੈ
ਜਿਵ ਸੰਗ ਪਿਰਾਗ[1] ਕੁਸ਼ੇਸ਼ਯ[2] ਹੇਰਾ[3]। — [1]ਫੁਲ ਦੀ ਧੂੜੀ। [2]ਕੌਂਲ ਫੁਲ। [3]ਦੇਖੀਦਾ ਹੈ।
ਤੰਬੂ ਕਨਾਤਨ ਤਾਨੇ ਬਿਤਾਨਨਿ
ਲਾਗੇ ਸ਼ਮਜਾਨਨ ਸੋਹੈ ਘਨੇਰਾ।
ਜੋ ਜਿਹ ਚਾਹਿ ਦਈ ਸੋਉ ਤਾਂਹਿ
ਹਤਜੋ[1] ਸ਼੍ਰਮ[2] ਦੂਰ ਲਗੀ ਨਹਿਂ ਦੇਰਾ ॥੨੧॥ — [1]ਦੂਰ ਕੀਤਾ। [2]ਥਕਾਨ

ਧੇਨੁ ਕੇ ਧੂਲ ਕੋ[1] ਵੇਲਾ ਭਯੋ — [1]ਗਊਧੂੜ ਦਾ ਵੇਲਾ।
ਤਬ ਛੂਟਨ ਲਾਗੀ ਹੈ ਜੋਰ ਹਵਾਈ[1]। — [1]ਇਕ ਤਰ੍ਹਾਂ ਦੀ ਆਤਸ਼ਬਾਜ਼ੀ।
ਮੰਗਲ ਕੀ ਸੁਧਿ ਦੇਨੇ ਕੇ ਹੇਤ
ਮਨੋ ਪਤੀਆ[1] ਸੁਰ ਲੋਕ[2] ਪਠਾਈ। — [1]ਪਤ੍ਰਿਕਾ। [2]ਦੇਵ ਲੋਕ।
ਬਾਜ[1] ਮਤੰਗ[2] ਉਤੰਗ[3] ਬਰੂਦ ਕੇ — [1]ਘੋੜੇ। [2]ਹਾਥੀ। [3]ਉੱਚੇ।
ਝਾਰ ਮਤਾਬੀ ਛੁਟੈ ਫੁਲਵਾਈ[1]। — [1]ਇਕ ਆਤਸ਼ਬਾਜ਼ੀ।
ਦੈਤਨਿ ਦੈਤ ਭਯਾਨਕ ਬੇਖ[1] — [1]ਬਰੂਦ ਦੇ ਬਣੇ ਭਜਾਨਕ ਦੈਂਤ ਦੈਂਤਣੀਆਂ ਚਲ ਰਹੇ ਹਨ।
ਸੁ ਕੌਤਕ ਦੇਖਿ[1] ਰਹੇ ਹਰਖਾਈ ॥੨੨॥ — [1]ਲੋਕੀ ਕੌਤਕ ਦੇਖ ਕੇ।

ਮਾਨਵ ਮੂਲੇ ਨੇ ਏਕ ਪਠਾ
ਹਿਤ ਹੂਤਨ[1] ਕੇ ਤਿਨ ਜਾਇ ਸੁਨਾਵਾ। — [1]ਬੁਲਾਉਣ ਲਈ।
'ਧਾਰਹੁ ਆਪ ਚਲ ਪਦ ਕੋ ਅਬ
ਕਾਲ ਭਯੋ[1] ਹਿਤ ਲੇਵਨ ਲਾਵਾ।' — [1]ਵੇਲਾ ਹੋ ਗਿਆ ਹੈ।
ਯੌਂ ਸੁਨਿ ਡੰਕ[1] ਨਿਸ਼ਾਨ[2] ਲਗੇ — [1]ਚੋਬ। [2]ਨਗਾਰੇ।
ਧੁਨਿ ਘੋਰ ਉਠੀ ਘਨ[1] ਜਿਉਂ — [1]ਬੱਦਲ। [2]ਗੱਜਿਆਂ।

ਘਹਿਰਾਵਾ[2]।
ਆਨੰਦ ਕੋ ਉਰ ਧਾਰਿ ਤਬੈ
ਗਮਨੇ ਮਿਲ ਸਾਜ ਸਮਾਜ ਸੁਹਾਵਾ
॥੨੩॥
ਬੇਦੀ ਜੇ ਬ੍ਰਿੰਦ[1] ਔ ਬੇਦੀ ਸ਼ਿਰੋਮਣਿ[2] [1]ਸਾਰੇ। [2]ਸਤਿਗੁਰੂ ਜੀ।
ਬੇਦੀ[1†] ਰਚੀ ਜਹਿਂ ਗੇ ਤਿਹ ਥਾਈਂ। [1]ਵਿਆਹ ਦੀ ਵੇਦੀ।

[†]ਵਜਾਹ ਦਾ ਪ੍ਰਸੰਗ ਜੋ ਹੈ ਕਿ ਇਹ ਸੁਲਤਾਨ ਪੁਰੇ ਆਉਣ ਤੋਂ ਮਗਰੋਂ ਦਾ ਹੈ, ਜੋ ਜਨਮਸਾਖੀ ਸਭ ਤੋਂ ਪੁਰਾਤਨ ਹੈ ਤੇ ਭਾਈ ਮਨੀ ਸਿੰਘ ਦੀ ਸਾਖੀ, ਦੋਹਾਂ ਵਿਚ ਵਜਾਹ ਸਤਿਗੁਰ ਜੀ ਦੇ ਬਾਲਪਨੇ ਵਿਚ ਤਲਵੰਡੀ ਹੋਇਆ ਲਿਖਿਆ ਹੈ। ਜਿਸ ਰੀਤੀ ਨਾਲ ਵਿਆਹ ਹੋਇਆ ਲਿਖ ਰਹੇ ਹਨ, ਓਹ ਰੀਤੀ ਉਸ ਵੇਲੇ ਦੀ ਖੱਤ੍ਰੀਆਂ ਵਿਚ ਪ੍ਰਚਲਤ ਰੀਤੀ ਹੈ। ਗੁਰੂ ਜੀ ਨੇ ਅਜੇ ਘਰ ਬਾਰ ਛੱਡ, ਤਜਾਗ ਕਰ ਜਗਤ ਵਿਚ ਫਿਰਕੇ ਲੋਕਾਂ ਨੂੰ ਤਾਰਨ ਦਾ, ਫੇਰ ਕਰਤਾਰ ਪੁਰੇ ਬੈਠ ਕੇ ਉਪਦੇਸ਼ ਤੇ ਆਪਣੇ ਆਸ਼ੇ ਤੇ ਮਤ ਦਾ ਚਲਾਵਣਾ ਨਹੀਂ ਕੀਤਾ। ਇਕ ਰਵਾਜਤ ਚਲੀ ਆਉਂਦੀ ਹੈ ਕਿ ਗੁਰੂ ਜੀ ਨੇ ਵਜਾਹ ਦੀ ਰੀਤੀ ਆਪਣੀ ਦੱਸੀ ਸੀ। ਇਸ ਪਰ ਗੋਸਟ ਹੋਈ ਜਿਸ ਦੀਵਾਰ ਹੇਠ ਇਹ ਗੋਸਟ ਹੋਈ ਉਹ ਦੀਵਾਰ ਕੱਚੀ ਹੈ, ਅਜੇ ਤਕ ਖੜੀ ਹੈ ਤੇ ਵਿੰਗੀ ਹੈ। ਚੋਣਿਆਂ ਨੇ ਨਾਂਹ ਕੀਤੀ ਤਾਂ ਭੰਡਾਰੀ ਕਹਿਣ ਲਗੇ ਕਿ ਅਸੀਂ ਨਾਤਾ ਦੇਂਦੇ ਹਾਂ। ਇਸ ਪਰ ਗੁਰੂ ਜੀ ਨੇ ਵਰ ਦਿੱਤਾ ਭੰਡਾਰੀ ਭਰੇ ਰਹਿਣਗੇ ਤੇ ਚੋਣੇ ਚੁਣੇ ਜਾਣਗੇ। ਇਹ ਸੁਣ ਕੇ ਚੋਣੇ ਬੀ ਝੁਕ ਗਏ ਤੇ ਆਪ ਦੀ ਆਗਿਆ ਮੰਨ ਲਈ। ਗੁਰੂ ਮਰਯਾਦਾ ਸਮੇਂ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪ ਬਿਰਾਜਮਾਨ ਹੁੰਦੇ ਹਨ, ਸੋ ਅਗਨੀ ਦੀ ਗੁਰਸਿੱਖਾਂ ਨੂੰ ਲੋੜ ਨਹੀਂ। ਸਰਬੱਤ ਸਿੱਖ ਸੰਗਤਾਂ ਪ੍ਰਤੀ ਸਤਿਗੁਰੂ ਕਾ ਹੁਕਮ ਹੈ, 'ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ।' ਜਦ ਸਤਿਗੁਰੂ ਸਚਾ ਸਾਖੀ ਆਪ ਵਿਚ ਬਿਰਾਜਮਾਨ ਹੈ ਤਾਂ ਅਗਨੀ ਨੂੰ ਸਾਖੀ ਰੱਖਣ ਦੀ ਕੋਈ ਲੋੜ ਨਹੀਂ ਰਹਿੰਦੀ।

ਪੁੰਜ ਜਹਾਂ ਦਿਜਰਾਜ ਬਿਰਾਜਤਿ
ਹੇਰਿ ਸਮਾਜ ਉਠੇ ਹਰਿਖਾਈ।
ਦੇ ਮੁਖ ਆਸ਼ਿਖ[1] ਕੋ ਸੁਖ ਪਾਇ [1]ਅਸ਼ੀਰਵਾਦ।
ਗਏ ਸਭਿ ਬੈਸ ਤਹਾਂ ਚਹੁੰਘਾਈ[1]। [1]ਚਾਰੋਂ ਤਰਫ।
ਬੇਦ[੧2] ਕੇ ਮੰਤ੍ਰ ਉਚਾਰਿ ਤਬੈ
ਸ਼ੁਭ ਰੀਤਿ ਕਰੀ ਜਿਵ ਬੇਦ[1] ਨੇ ਗਾਈ [1]ਏਥੇ ਬੇਦ ਦਾ ਮਤਲਬ ਵਜਾਹ ਪੱਧਤੀ ਹੈ।
॥੨੪॥

ਦੋਹਰਾ:
ਅੰਦਰ ਸੁੰਦਰ ਸਦਨ ਤੇ, ਲਜਾਏ ਮੋਦਿ ਬਿਲੰਦ।
ਲਖਮੀ ਰੂਪ ਸੁਲੱਖਨੀ, ਢਿਗ ਸ੍ਰੀ ਨਾਨਕ ਚੰਦ ॥੨੫॥

ਚਿਤ੍ਰਪਦਾ ਛੰਦ: [1]ਭਾਵ ਗੁਰੂ ਜੀ। [2]ਸੱਜੇ ਪਾਸੇ।
ਪੰਕਜਨੈਨ[1] ਬਨੇ ਦਿਸ ਦਾਹਨਿ[2]

ਸ੍ਰੀ ਮਹਿਲਾ[1] ਕਿਯ ਬਾਮ[2] ਜਿ ਅੰਗਾ[3]। — [1]ਬੀਬੀ ਜੀ। [2]ਖੱਬੇ। [3]ਪਾਸੇ।

ਦੀਪਤਿ[1] ਕੀਨਿ ਹੁਤਾਸਨ[2] ਕੋ — [1]ਜਗਾਈ। [2]ਅਗਨੀ।

ਦਿਜ ਪੂਜ ਬਿਨਾਯਕ[1] ਚੰਦਨ ਸੰਗਾ। — [1]ਗੁਰੂ। ਪੂਰਨ ਗੁਰੂ। (ਅ) ਗਣੇਸ਼। (ੲ)ਬੁਧਦੇਵ।

ਧਾਰਿ ਸਰੋਅ[1] ਵਿਖੈ ਸਰਪੀ[2] — [1]ਚਮਚੇ। [2]ਘਿਉ।

ਮਧ ਪਾਵਕ[1] ਪਾਵਤਿ ਜੋਤਿ ਅਭੰਗਾ। — [1]ਅਗਨੀ।

ਲੇਯ ਭਵਾਰਿ[1] ਫਿਰੇ ਵਰ ਚਾਰ[2] — [1]ਫੇਰੇ। [2]ਸੁੰਦਰ (ਅ) ਚਾਰ।

ਸੁਹਾਵਤਿ ਜਯੋਂ ਰਤਿ ਸੰਗ ਅਨੰਗਾ ॥੨੬॥

ਛਪਯ: — [1]ਪ੍ਰੋਹਤ।

ਇਤ ਪ੍ਰੋਧਾ[1] ਹਰਿਦਜਾਲ, ਬਹੁਰ ਮੂਲੇ ਕੇ ਪ੍ਰੋਧਾ।

ਪਢਿ ਹੈਂ ਸਾਖੋ ਚਾਰ, ਗੋਤ੍ਰ ਐਦ੍ਰਿਕ[1†] ਕਰਿ ਸੋਧਾ। — [1]ਸਾਖੋਚਾਰ ਗੋਤ੍ਰਾ ਚਾਰ। ਗੋਤ੍ਰ ਐਦ੍ਰਿਕ ਐਧਰ ਦਾ ਗੋਤ੍ਰ।

[†]ਐਦ੍ਰਿਕ ਈਦ੍ਰਿਸ਼ ਇਸ ਪਾਸੇ, ਭਾਵ ਪੁਤੇਤੇ ਪਾਸੇ। ਸਾਖਿਨ ਵੇਦ। ਪਢਿ ਹੈ ਸਾਖ ਉਚਾਰ ਗੋਤ੍ਰ ਐਦ੍ਰਿਕ ਕਰਿ ਸੋਧਾ ਪੁਤੇਤੇ ਪਾਸੇ ਦਾ ਗੋਤ੍ਰ (-ਵੇਦੀ-ਜ)ਵੇਦ ਪੜ੍ਹਨ ਤੋਂ (ਪਿਆ ਸੀ,) ਸੋਧਕੇ ਉਚਾਰਦੇ ਹਨ।[ਦੇਖੋ ਬਚਿੱਤ੍ਰ ਨਾਟਕ ਧਿ: ੪ ਅੰ: ੧] (ਅ) ਏਸ ਪਾਸੇ ਦਾ ਗੋਤ੍ਰਾਚਾਰ ਸੋਧ ਸੋਧ ਕੇ ਪੜ੍ਹਦੇ ਹਨ। (ੲ) ਸ਼ਾਖ +ਉਚਾਰ+ਗੋਤ੍ਰ ਦੀ (ਇਕ) ਸ਼ਾਖ (ਲੜੀ) ਉਚਾਰੀ।

ਉਤ ਕਹਿ 'ਚੋਣਾ' ਗੋਤ, ਰੀਤਿ ਜਿਉਂ ਨੀਕਿ ਸੁਹਾਈ[1]। — [1]ਚੰਗੀ ਫਬੀ।

ਸੁਨਿ ਕਰਿ ਨਰ ਤਿਹ ਕਾਲ, ਰਹੇ ਹਿਰਦੈ ਹਰਖਾਈ।

ਸਭਿ ਲੌਕਿਕ ਵੈਦਕ ਵਿਧਿ ਕਰੀ

ਜਿਉਂ ਜਿਉਂ ਦਿਜਨ ਰਜਾਇ ਦਿਯ।

ਇਵ ਪਾਨਗ੍ਰਹਨ[1] ਕਿਯ ਦਾਨ ਦਿਯ — [1]ਵਿਆਹ (ਹਥਲੇਵਾ)।

'ਸ੍ਵਸਤਿ' ਬੋਲ ਵਰ ਬਿੱਪ੍ਰ[1] ਲਿਯ[2] ॥੨੭॥ — [1]ਸੇਸ਼ਟ ਬ੍ਰਾਹਮਣ ਨੇ। [2]ਲੀਤਾ ਦਾਨ।

ਅੜਿੱਲ: — [1]ਡੇਰੇ।

ਲੈ ਲਾਵਾਂ ਤਿਹ ਥਾਨ, ਗਏ ਪੁਨਿ ਸਿਵਰ[1] ਮੈਂ।

ਬਸੀ ਗੁੜਾਕਾ[1] ਭਏ, ਆਨਿ ਨਿਜ ਠਵਰ ਮੈਂ। — [1]ਨੀਂਦ ਦੇ ਵੱਸ।

ਤਿਮਰ[1] ਤ੍ਰਿਜਾਮਾ[2] ਛਾਇ, ਅੱਗਜ — [1]ਹਨੇਰਾ। [2]ਰਾਤ ਦਾ। [3]ਫੈਲਿਆ ਅਗਜਾਨੀ (ਦੇ

ਅਗਜਾਨਿ ਜਿਉਂ[3]। | ਦਿਲ ਤੇ) ਜਿਵੇਂ ਅਗਜਾਨ।

ਹੋ ਬਿਸ਼ੈ ਮਨੋਰਥ ਅਨਿਕ, ਸੁ ਉਡਗਨ[1] ਚਮਕ ਤਿਉਂ[†] ॥੨੮॥ | [1]ਤਾਰੇ।

[†]ਇਕ ਲਿਖਤ ਦੇ ਨੁਸਖੇ ਵਿਚ ਤਿੰਨਾਂ ਪੰਕਤੀਆਂ ਦਾ ਐਉਂ ਪਾਠ ਹੈ:-'ਬਹੁਰ ਬੁਲਾਇ ਪਠਾਇ ਸੁਹਾਵਨ ਠਵਰ ਮੈਂ। ਨੀਕੀ ਰੀਤ ਅਚਾਇ ਅਸਨ ਪੁਨ ਆਇਗੇ। ਹੋ ਨਿਸ ਮਨ ਆਨੰਦ ਸ੍ਰਮਤਿ ਸਕਲ ਸੁਪਤਾਇਗੇ। ' ਤੇ ਇਕ ਹੋਰ ਲਿਖਤ ਦੇ ਨੁਸਖੇ ਵਿਖੇ:- ਬਸੀ ਗੁੜਾਕਾ ਭਏ ਆਨ ਨਿਜ ਠਵਰਮੇ। ਨੀਕੀ ਰੀਤ ਅਚਾਇ ਅਸਨ ਪੁਰ ਆਇਗੇ। ਹੋਹਿ ਅਨੰਦ ਸਮੇਤ ਸਕਲ ਸੁਪਤਾਇਗੇ।

ਕਬਿੱਤ:

ਭਯੋ ਅਰਣੌਦਯ[1] ਅਰਣਚੂੜ[2] ਬੋਲੇ ਰਵ[3] | [1]ਪ੍ਰਾਤਾਕਾਲ। [2]ਕੁਕੜ। [3]ਬਾਣੀ, ਕੁਕੜ ਨੇ ਬਾਂਗ ਦਿੱਤੀ।

ਖਿਰੇ ਅਰਬਿੰਦ[1] ਪਰ ਸਾਰੰਗ[2] ਸੁ ਡੋਲਹੀਂ। | [1]ਕਵਲ। [2]ਭਵਰੇ।

ਪ੍ਰਾਚੀ[1] ਪਿਯਰਾਨੀ[2], ਚਾਰੂ[3] ਚਟਿਕਾ[4] ਚੁਚਾਨੀ[5] | [1]ਪੂਰਬ ਦਿਸ਼ਾ। [2]ਪੀਲੀ ਹੋਈ। [3]ਸੁੰਦਰ। [4]ਚਿੜੀ। [5]ਚੁਹਕੀ।

ਬਾਨੀ ਚੱਕ੍ਰਵਾਕ[1] ਮਿਲੇ, ਬੋਲ ਬੋਲਿ ਕੈ ਕਲੋਲ ਹੀ। | [1]ਚਕਵੀ ਚਕਵਾ।

ਭਾਜੇ ਦੂਤਿ[†] ਚੋਰ[1] ਪੁਰਿ ਗ੍ਰਾਮਨਿ ਕੋ ਛੋਰਿ ਛੋਰਿ | [1]ਹਲਕਾਰੇ ਤੇ ਚੋਰ ਭੱਜੇ। ਹਲਕਾਰੇ ਛੇਤੀ ਅਪੜਨ ਲਈ ਤੇ ਚੋਰ ਬਚਣ ਲਈ। [†]ਪਾਠਾਂਤ੍ਰ-ਦੂਤ ਛੇਤੀ।

ਭਾਨੁ[1] ਕਰ[2] ਦੌਰੀ ਗੈਨ[3], ਸੰਖ ਮੁਖ ਬੋਲਿ ਹੀ। | [1]ਸੂਰਜ ਦੀਆਂ। [2]ਕਿਰਨਾਂ। [3]ਅਕਾਸ਼ ਵਿਚ।

ਉਡਗਨ ਸਨ[1] ਭਯੋ ਤਿਮਰ ਨਿਧਨ ਘਨ[2] | [1]ਤਾਰਿਆਂ ਸਮੇਤ। [2]ਡੂੰਘਾ ਅਨ੍ਹੇਰਾ ਨਾਸ਼ ਹੋ ਗਿਆ।

ਗਜਾਨ ਜੈਸੇ ਮੋਹ ਸੈਨ ਹਨੈ ਝਕਝੋਲਿਹੀ[1] ॥੨੯॥ | [1]ਜਿਵੇਂ ਗਜਾਨ ਮੋਹ ਦੀ ਸੈਨਾਂ ਨੂੰ ਪਛਾੜਕੇ ਨਾਸ਼ ਕਰਦਾ ਹੈ।

ਸੋਰਠਾ:

[†]ਨਿੰਦ੍ਰਾ ਤਜੀ ਦਯਾਰ[1], | [1]ਦਿਆਲੂ (ਗੁਰੂ) ਨੇ। [†]ਕਿਆ ਅਲੌਕਕ ਕਟਾਖ ਹੈ, ਪ੍ਰਕਰਣ ਤਾਂ ਮਾਯਕ ਸ਼ਾਦੀ ਦਾ ਹੈ, ਪਰ ਆਪ ਨੇ ਸਤਿਗੁਰੂ ਜੀ ਦਾ ਵੈਰਾਗ ਪ੍ਰਗਟ ਕਰਕੇ ਰਾਜ ਜੋਗ ਕੱਠਾ ਕਰ ਦਿੱਤਾ ਹੈ।

ਜਿਉਂ ਗਜਾਨੀ ਹਿਤ ਅੰਗਨਾ[1]। | [1]ਮੋਹ ਇਸਤ੍ਰੀ ਦਾ।

ਜਾਗ੍ਰਤਤਾ[1] ਤਨ ਧਾਰਿ, | [1]ਜਾਗ ਨੇ।

ਜਿਉਂ ਅਨੰਦਤਾ ਭਗਤਿ ਮੈਂ ॥੩੦॥

ਚਿਤ੍ਰਪਦਾ ਛੰਦ:

[†]ਕੀਨਿ ਸ਼ਨਾਨ, ਦਯੋ ਪੁਨ ਦਾਨ | [†]ਇਨ੍ਹਾਂ ਤੋਂ ਦੋ ਛੰਦਾਂ ਵਿਚ ਭਾਈ ਸਾਹਿਬ ਜੀ ਨੇ ਸਤਿਗੁਰੂ ਜੀ ਦਾ ਮਹਾਨ ਪ੍ਰਭਾਵ ਪ੍ਰਗਟ ਕੀਤਾ ਹੈ ਜੋ ਮਹਾਨ ਸਤਿਕਾਰ ਯੋਗ ਹੈ।

ਸਮਾਨ ਸੁ ਮਾਨ ਸੁ ਰਾਗਹਿ ਦ੍ਵੈਖਾ[1]। — [1]ਰਾਗ ਤੇ ਦ੍ਵੈਖ ਜਿਨ੍ਹਾਂ ਦੇ ਮਨ ਵਿਚ ਸਮਾਨ ਹੈ।

ਧਾਰਿ ਦੁਕੂਲ[1] ਭਲੇ ਭਵ ਮੂਲ[2] — [1]ਮੋਹ ਇਸਤ੍ਰੀ ਦਾ। [2]ਸੰਸਾਰ ਦਾ ਕਾਰਨ ਗੁਰੂ ਜੀ।

ਹਰੈਂ ਤਨ ਸੂਲਨ ਕਿੰਕਰ ਸੇਖਾ[1]। — [1]ਸਾਰੇ ਦਾਸਾਂ ਦੇ ਸਰੀਰ ਦੇ ਦੁਖ ਦੂਰ ਕਰਦੇ ਹਨ।

ਬੇਦਿਨਿ ਬੰਸ਼ ਸਰੋਜਨ[1] ਸੂਰਜ — [1]ਵੇਦੀ ਵੰਸ਼ ਕਵਲ ਹੈ।

ਭੂਖਨ ਊਖਤਿ ਸੋਹਿ ਵਿਸ਼ੇਖਾ[1]। — [1]ਸੂਰਜ (ਹਨ ਗੁਰੂ) ਗਹਿਣੇ ਉਖ੍ਯਾ ਸਮਾਨ ਸੋਹ ਰਹੇ ਹਨ। [ਊਖਤ ਚੜ੍ਹਦੇ ਸੂਰਜ ਦੀ ਲਾਲੀ। ਉਸ਼ਾ (ਅ) ਕਿਰਨਾਂ][

ਰੂਪ ਅਨੂਪਮ ਸ਼ਾਂਤਿ ਮਨੋ

ਕਿਯ ਗ੍ਯਾਨ ਅਛਾਦਨ ਜਸੋਂ ਧਰਿ ਬੇਖਾ[1] ॥੩੧॥ — [1]ਇਸ ਤਰ੍ਹਾਂ ਗੁਰੂ ਜੀ ਦੇ) ਸੁਹਣੇ ਰੂਪ ਨੂੰ ਬੇਖ (ਲਿਬਾਸ) ਧਾਰਨ ਨੇ ਆਛਾਦਾਨ ਕੀਤਾ ਹੈ (ਜਿਸ ਤਰ੍ਹਾਂ ਕਿ ਉਨ੍ਹਾਂ ਦੇ) ਸ਼ਾਂਤ (ਸਰੂਪ) ਨੂੰ ਗ੍ਯਾਨ ਨੇ ਆਛਾਦਾਨ ਕੀਤਾ ਹੈ। ਆਛਾਦਨ ਤੋਂ ਮੁਰਾਦ ਏਥੇ ਹਨੇਰਾ ਪਾਉਣ ਦੀ ਨਹੀਂ, ਪਰ ਫਬਾ ਦੇਣ ਦੀ ਹੈ। (ਅ) ਜਿਸ ਤਰ੍ਹਾਂ (ਮਾਨੁਖੀ) ਭੇਖ ਧਾਰਨ ਕਰਕੇ ਆਪਣੇ ਗ੍ਯਾਨ ਸਰੂਪ ਨੂੰ ਆਛਾਦਾਨ ਕੀਤਾ ਹੈ। (ਲੁਕਾਯਾ ਹੈ) ਉਸੇ ਤਰ੍ਹਾਂ ਸ਼ਾਂਤਮਯ ਸੁਹਣੇ ਰੂਪ ਨੂੰ (ਲਾੜੇ ਵਾਲੇ) ਲਿਬਾਸ ਨੇ ਲੁਕਾ ਲਿਆ ਹੈ।

ਸ੍ਵੈਯਾ:

ਸੀਸ ਬਧਾ ਸਿਰਪੇਚ[1] ਫਬੈ — [1]ਚੀਰਾ।

ਗਰ ਮਾਲ ਬਨੀ ਮੁਕਤਾਲਨਿ ਕੀ[1]। — [1]ਮੋਤੀਆਂ ਦੀ ਮਾਲਾ।

ਲੋਚਨ ਲੋਲ ਬਿਲੋਕਤਿ ਲੋਕਨ

ਪੀਰ ਹਰੈਂ ਅਘ ਜਾਲਨ ਕੀ[1]। — [1]ਚੰਚਲ ਨੇਤ੍ਰਾਂ ਨਾਲ (ਜਦ) ਤੱਕਦੇ ਹਨ ਲੋਕਾਂ ਨੂੰ (ਤਾਂ) ਸਾਰਿਆਂ ਦੇ ਪਾਪਾਂ ਦੀ ਪੀੜਾ ਹਰ ਲੈਂਦੇ ਹਨ।

ਸੁੰਦਰ ਜਸੋਂ ਅਰਬਿੰਦ ਖਿਰਾ ਮੁਖ[1] — [1]ਸੁਹਣਾ ਮੁਖ ਕਵਲ ਵਾਂਗ ਖਿੜਿਆ ਹੈ।

ਜਾਂ ਗਤਿ ਕੀਨਿ ਬਿਹਾਲਨ ਕੀ[1]। — [1]ਜਿਸ ਨੇ ਬੇਹਾਲ ਦੁਖੀਆਂ ਦੀ ਕਲਿਆਨ ਕੀਤੀ।

ਕੁੰਡਲ ਡੋਲ ਕਪੋਲ[1] ਅਮੋਲ — [1]ਗੱਲ੍ਹਾਂ ਉੱਤੇ।

ਗਿਰਾ ਜਿਹ ਗ੍ਯਾਨ ਸਿਖਾਲਨ ਕੀ[1] ॥੩੨॥ — [1]ਬਾਣੀ ਜਿਸ ਦੀ ਗ੍ਯਾਨ ਸਿਖਾਉਣ ਵਾਲੀ ਹੈ।

ਅੜਿੱਲ:

ਕਾਲੂ ਲਾਲੂ ਆਦਿ, ਸੁ ਵੇਦੀ ਰਾਜਈ[1] ॥ — [1]ਸ਼ੋਭ ਰਹੇ ਹਨ।

ਅਲੰਕਾਰ[1] ਪਟ[2] ਰੁਚਿਰ[3], ਸਭਾਸਦ ਸਾਜਈ[4]। — [1]ਗਹਿਣੇ। [2]ਕੱਪੜੇ। [3]ਸੁੰਦਰ। [4]ਸਜ ਰਹੇ ਹਨ ਸਭਾ ਸਦਾਂ ਦੇ।

ਬਹੁ ਜਾਚਿਕ ਕੀ ਭੀਰ, ਲੇਤਿ ਹੈਂ ਆਨਿ

ਕੈ।
ਹੋ ਦੇਤਿ ਸਰਬ ਕੋ ਦਾਨ, ਰਿਦੈ ਸੁਖ ਮਾਨਿਕੈ ॥੩੩॥
ਅਨਿਕ ਭਾਂਤਿ ਕੇ ਹੋਤਿ ਸੁ ਕੌਤਕ ਦੇਖਈ।
ਛੈਲ ਛਬੀਲੇ ਹਸਹਿਂ ਬਿਲਾਸ ਬਿਸ਼ੇਖਈ।
ਬਖਸ਼ਹਿਂ ਬਹੁ ਬਖਸ਼ੀਸ਼ ਪ੍ਰਮੋਦ[1] ਬਢਾਇ ਕੈ।
ਹੋ 'ਧੰਨ ਧੰਨ' ਮੁਖ ਕਹੈਂ ਰਹ੍ਯੋ ਜਸੁ ਛਾਇ ਕੈ ॥੩੪॥

[1]ਖੁਸ਼ੀ।

ਦੋਹਰਾ:
ਤਿਹ ਛਿਨ ਇਕ ਨਰ ਆਇ ਕੈ, ਬੋਲ੍ਯੋ ਜੁਗ[1] ਕਰ[2] ਜੋਰਿ।
'ਗਮਨਹੁ[1] ਅਚਨੇ[2] ਅਸਨ[3] ਕੋ, ਕਰਿ ਕਰੁਨਾ ਚਖਕੋਰ[4]' ॥੩੫॥

[1]ਦੋ। [2]ਹੱਥ।

[1]ਚਲੋ। [2]ਖਾਣੇ। [3]ਭੋਜਨ। [4]ਅੱਖਾਂ ਦੇ ਕੋਨੇ ਦੀ ਕਿਰਪਾ ਭਾਵ ਕ੍ਰਿਪਾ ਦ੍ਰਿਸ਼ਟੀ ਕਰਕੇ।

ਸੋਰਠਾ:
ਸਭਿਹਿ ਸਮਾਜ ਸੁਹਾਤਿ, ਕਾਲੂ ਕੀਨਿ ਰਜਾਇ ਤਬ।
'ਦੂਲਹੁ ਸਹਿਤ ਬਰਾਤਿ, ਗਮਨੇ ਮੂਲੇ ਕੇ ਸਦਨ' ॥੩੬॥

ਸ੍ਵੈਯਾ:
ਪਾਇ[1] ਭਲੇ ਅਰਬਿੰਦ ਚਲੇ
ਗਤਿ ਮੰਦ ਮਨੋਹਰ ਹੈ ਸੁੰਦਰੀ।
ਬਾਹੁ ਬਿਸ਼ਾਲ ਕਿਯੂਰ[1] ਬਨਾ
ਅੰਗੁਰੀ ਨਗ[1] ਕੰਚਨ[2] ਕੀ ਮੁੰਦਰੀ।
ਦਾਰਮ[1] ਦਾਂਤਿਨਿ[2] ਸੋਂ ਮੁਸਕਾਤਿ
ਕਿ ਹੀਰਨਿ ਪਾਂਤਿ ਮਨੋ ਗੁੰਦਰੀ[1]।
ਉੱਨਤ[1] ਕੰਧ[2] ਉਦਾਰ[3] ਲਿਲਾਰ[4]
ਸੁ ਚਾਰ[1] ਕਿ ਚੰਦ ਅਨੰਦ ਧਰੀ ॥੩੭॥
ਹਾਥ ਪੈ ਹਾਥ ਧਰੇ ਹਿਤ ਸਾਥ

[1]ਭਾਵ ਗੁਰੂ ਜੀ ਟੁਰੇ।

[1]ਬੁਹੱਟੇ।

[1]ਨਗ ਵਾਲੀ। [2]ਸੋਨੇ।

[1]ਅਨਾਰ ਵਰਗੇ। [2]ਦੰਦ।

[1]ਗੁੰਦੀ ਹੋਈ ਹੈ।

[1]ਉੱਚੇ। [2]ਮੋਢੇ। [3]ਖਿੜਿਆ। [4]ਮੱਥਾ।

[1]ਸੁੰਦਰ।

ਕਹੈਂ ਗੁਨ ਗਾਥਨ ਯੌਂ ਚਲਿ ਆਏ ॥
ਮੂਲੇ ਨਿਕੇਤ[1] ਵਿਖੇ ਪ੍ਰਵਿਸ਼ੇ — [1]ਘਰ।
ਜਹਿਂ ਸੁੰਦਰ ਰੰਗ ਬਿਛਾਵਨ ਛਾਏ।
ਭਾਂਤਿਨਿ ਭਾਂਤਿ ਬਰਾਤ ਸੁਹਾਤਹਿ
ਪਾਂਤਿਨਿ ਪਾਂਤਿ ਬਨਾਇ[1] ਬਸਾਏ[2]। — [1]ਪੰਗਤ ਦਰ ਪੰਗਤ ਬਣਾਕੇ। [2]ਬਿਠਾਏ।
ਭਾਂਜਨ[1] ਭੂਰ[2] ਧਰੇ ਸਭਿ ਅੱਗ੍ਰਨ[3] — [1]ਭਾਂਡੇ। [2]ਬਹੁਤ। [3]ਅੱਗੇ।
ਸੂਪਨਕਾਰ[1] ਸੁ ਭੋਜਨ ਲਜਾਏ ॥੩੮॥ — [1]ਰਸੋਈਏ
ਨੀਕੇ[1] ਮਹਾਂ[2] ਪਕਵਾਨ ਪਰੋਸਤਿ — [1]ਚੰਗੇ। [2]ਬੜੇ।
ਮਾਧੁਰਤਾ[1] ਮਧ[2] ਜਿਉਂ ਮਧਰਾਏ[3]। — [1]ਮਿਠਾਸ। [2]ਸ਼ਹਿਦ। [3]ਮਿੱਠੇ ਕੀਤੇ।
ਮੋਦਕ[1] ਸੇਵਕੀਆਂ[2], ਨੁਗਦੀ[3] — [1]ਲੱਡੂ। [2]ਸੇਵੀਆਂ। [3]ਬੂੰਦੀ।
ਦਧਿ[1] ਸੰਗ ਪਕੌਰਨ ਮੱਧ[2] ਮਿਲਾਏ। — [1]ਦਹੀਂ। [2]ਵਿਚ।
ਅੰਮ੍ਰਤੀਆਂ[1], ਖੁਰਮੇ, ਸੁ ਬਰੇ[2] — [1]ਇਕ ਪ੍ਰਕਾਰ ਦੀ ਵੱਡੀ ਜਲੇਬੀ। [2]ਵੜੇ।
ਬਰ[1] ਘੇਵਰ[2] ਸੇਤ[3] ਸਿਤਾ[4] ਬਹੁ ਪਾਏ। — [1]ਚੰਗੇ। [2]ਘਿਉਰ। [3]ਚਿੱਟੇ। [4]ਖੰਡ।
ਦਾਖ[1] ਬਿਦਾਮ, ਗਿਰੂ[2] ਪਿਸ਼ਤਾ — [1]ਸਾਉਗੀ। [2]ਗਰੀ।
ਸਭਿ ਭੋਜਨ ਮੇਵੇ ਅਮੇਜ਼ ਕਰਾਏ[1] ॥੩੯॥ — [1]ਮਿਲਾਏ।
ਪੂਰਬ[1] ਕੋਰ[2] ਨਿਕਾਰਿ ਕੈ ਪੰਚ[2] — [1]ਪਹਿਲਾਂ। [2]ਪੰਜ ਗ੍ਰਾਸ ਕੱਢਕੇ।
ਲਗੇ ਪੁਨ ਜੇਮਨ[1] ਜੇ ਮਨ ਭਾਈ[2]। — [1]ਖਾਵਣ। [2]ਜੋ ਮਨ ਨੂੰ ਭਾਇਆ।
ਪੀਨ ਉਰੋਜਨ[1] ਬੈਸ ਝਰੋਖਨਿ — [1]ਭਾਵ ਇਸਤ੍ਰੀਆਂ।
ਗਾਵਤਿ ਗੀਤਨਿ ਗਾਰਿ[†] ਸੁਨਾਈ। — [†]ਇਹ ਸਿਠਣੀਆਂ ਦੀ ਰਸਮ ਭੀ ਮੂਲੇ ਦੇ ਘਰ ਹੋ ਰਹੀ ਹੈ, ਤੇ ਦੇਸ਼ ਚਾਲ ਦੀ ਹੈਸੀ। ਸਤਿਗੁਰੂ ਜੀ ਨੇ ਸਿੱਖੀ ਧਰਮ ਚਲਾ ਕੇ ਅਜਿਹੇ ਸਮਿਆਂ ਲਈ ਸ਼ਬਦ ਬਾਣੀ ਦੇ ਗਾਇਨ ਦਾ ਉਪਦੇਸ਼ ਦਿੱਤਾ ਹੈ।
ਕਾਲੂ ਸਮੇਤ ਬਰਾਤ ਸਭੇ
ਸ਼ੁਭ ਰੀਤਿ ਕੋ ਹੇਰਿ ਰਹੇ ਹਰਿਖਾਈ।
ਜੂਠ ਮੇਂ ਡਾਰਿ ਉਠੇ ਧਨ ਕੋ ਬਹੁ
ਜੇਵ[1] ਅਹਾਰ[2] ਯੋ ਡੇਰੇ ਮੈਂ ਆਈ ॥੪੦॥ — [1]ਛਕਕੇ। [2]ਭੋਜਨ।
ਦੋਹਰਾ: — [1]ਸੁਖ ਦਾਤੇ ਨੂੰ। [2]ਘਰ ਦੇ ਅੰਦਰ।
ਤਿਹ ਛਿਨ ਸ਼੍ਰੀ ਸੁਖਦਾਨ ਕੋ[1], ਲੇ ਗਏ ਅੰਤਰ ਧਾਮ[2]।
ਗਜਿਗਾਮਨਿ[1] ਦੁਤਿਦਾਮਨੀ[2] — [1]ਹਾਥੀ ਦੀ ਟੋਰ ਵਾਲੀਆਂ। [2]ਬਿਜਲੀ ਦੀ ਕ੍ਰਾਂਤਿ ਵਾਲੀਆਂ।

ਸਸਿ[1] ਬਦਨੀ[2] ਜਹਿਂ[3] ਬਾਮ[4] ॥੪੧॥

[1]ਚੰਦ੍ਰ ਮੁਖੀਆਂ। [2]ਚੰਦ੍ਰ ਮੁਖੀਆਂ। [3]ਜਿੱਥੇ ਸਨ। [4]ਇਸਤ੍ਰੀਆਂ।

ਸ੍ਵੈਯਾ:

ਹਾਸ ਬਿਲਾਸ ਸੁਆਸਨ[1] ਜੇ
ਪਰਕਾਸ਼ ਕਰੈਂ ਸੁਖਦਾਨਹਿ ਸੋਂ।

[1]ਸੁਹਾਵਣੇ। (ਅ) ਇਸਤ੍ਰੀਆਂ।

ਲੋਚਨ ਲੋਲ ਬਿਲੋਕਤਿ[1] ਬੰਕ[2]

[1]ਵੇਖਦੀਆਂ। [2]ਟੇਢੀ।

ਭਜੈਂ[1] ਮੁਨਿ ਕੇ ਮਨ ਮਾਨਹਿ[2] ਸੋ।

[1]ਨਸਾ ਦੇਂਦੀਆਂ ਹਨ। [2]ਮੁਨੀਆਂ ਦੇ ਮਾਨ ਨੂੰ।

ਮਾਨਹੁ ਮੈਨ ਬਨ੍ਯੋ ਬਹੁ ਭੇਖਨ
ਬਾਨ ਕਮਾਨਹਿ ਤਾਨਹਿ ਸੋ[1]।

[1]ਕਾਮ ਤੀਰ ਕਮਾਨ ਖਿੱਚ ਕੇ।

ਘੇਰਤਿ ਜੋਰ ਕਰੈ ਜਨੁ ਗ੍ਯਾਨ ਸੋਂ
ਏਕਹਿ ਬਾਨ ਛੁਵਾ ਨਹਿਂ[1] ਸੋ ॥੪੨॥

[1]ਮਾਨੋ ਗਿਆਨ ਨਾਲ ਜੋਰ ਕਰਦਾ ਹੈ ਪਰ ਉਸਦਾ ਇਕ ਤੀਰ ਭੀ ਉਸਨੂੰ ਨਾ ਛੋਹਿਆ।

ਦੋਹਰਾ:

ਮਿਲਿ ਤਰੁਨੀ[1] ਕੀਨੀ ਸਭਿਹਿ, ਹੁਤੀ ਜੌਨ[2] ਕੁਲ ਰੀਤਿ।

[1]ਇਸਤ੍ਰੀਆਂ ਨੇ। [2]ਜੇਹੜੀ।

ਸਹਿਜ ਸਲੋਨੀ ਹੇਰਈ[1], ਮੂਰਤਿ ਉਰ[2] ਕਰਿ ਪ੍ਰੀਤਿ ॥੪੩॥

[1]ਵੇਖਦੀਆਂ ਹਨ। [2]ਰਿਦੈ ਵਿਚ।

ਸ੍ਵੈਯਾ:

ਕੋਮਲ ਬੋਲ ਅਮੋਲ ਭਨੈਂ
ਜਨ ਫੂਲ ਝਰੈਂ ਸ਼੍ਰਿਯਾ ਮੂਲ ਸੁਹਾਏ[1]।

[1]ਗੁਰੂ ਜੀ ਮੁਕਤੀ ਦੇ ਮੂਲ ਰੂਪ ਵਾਕ ਕਹਿੰਦੇ ਹਨ ਮਾਨੋ ਫੁਲ ਝੜਦੇ ਹਨ।

ਪੰਕਜ ਨੈਨ ਮਯਾ[1] ਮਨ ਐਨ[2]
ਪਿਖੈਂ ਜਿਹ ਚੈਨ ਰਿਦੇ ਤਿਹ ਦਾਏ।

[1]ਦਯਾ ਦੇ। [2]ਘਰ।

ਸੁੰਦਰਤਾ ਸਭਿ ਮੰਦਰ ਸ੍ਰੀ ਮੁਖ
ਦੋਖ ਨਿਕੰਦਨ[1] ਜਾਂ[2] ਦਰਸਾਏ।

[1]ਦੋਸ਼ ਨਾਸ਼ਕ। [2]ਜਿਨ੍ਹਾਂ ਦੇ।

ਅੰਗਨ ਮੈਂ[1] ਅੰਗਨਾ ਜਿ ਅਨੰਗ ਸੀ[2]
ਸੰਗਿ ਤਿਆਗ ਕੈ ਡੇਰਨਿ ਆਏ ॥੪੪॥

[1]ਵੇਹੜੇ ਵਿਚ। [2]ਇਸਤ੍ਰੀਆਂ ਕਾਮ ਵਰਗੀਆਂ।

ਮਹਿੰਦੀ ਪਦ ਸੰਜੁਤਿ[1] ਕੋਕਨਦੰ[2]

[1]ਸਮੇਤ। [2]ਲਾਲ ਕਵਲ।

ਮਕਰੰਦ ਅਨੰਦ ਉਦਾਰ ਬਸਾਈ[1]।

[1]ਮਕਰੰਦ ਵਾਂਙੂ ਉਦਾਰਤਾ ਬਸ ਰਹੀ ਹੈ ਲਾਲ ਕੰਵਲ ਵਰਗੇ ਮਹਿੰਦੀ ਲਗੇ ਚਰਨਾਂ ਵਿਚ।

ਗਰ[1] ਚੀਰ[2] ਹੈਂ ਪੀਤ[3], ਪੁਨੀਤ ਮਨੋਗਹਿ[4]†

[1]ਗਲ ਵਿਚ। [2]ਕਪੜੇ। [3]ਪੀਲੇ। [4]ਮਨ ਦੇ ਗ੍ਰਹਣ ਕਰਨ ਜੋਗ ਜੰਞੂ, ਭਾਵ ਉਹ ਜੰਞੂ ਜਿਸਨੂੰ ਗੁਰੂ ਜੀ ਨੇ 'ਜੀਅ ਕਾ ਜਨੇਊ' ਕਿਹਾ ਹੈ। ਮਨੋ

ਗ੍ਰਹਣ ਮਨ ਦੇ ਗ੍ਰਹਣ ਕਰਨੇ ਜੋਗ। †ਪਾ:- ਮਨੋਗਤ ਜੋ ਮਨ ਵਿਚ ਟਿਕੇ, ਮਨ ਦੇ ਧਾਰਨ ਜੋਗ।

ਜੱਗ੍ਯੁਪਵੀਤ[1] ਮਹਾਂ ਛਬਿ ਛਾਈ। — [1]ਜੰਞੂ।
ਕਲ[1] ਕੰਕਨ[2] ਕੰਚਨ[3] ਭੂਰ[4] ਕਿਯੂਰ — [1]ਸੁੰਦਰ। [2]ਕੜੇ। [3]ਸੋਨੇ ਦੇ। [4]ਬਹੁਤ।
ਬਨੀ[1], ਉਰਮਾਲ ਬਿਸਾਲ[2] ਸੁਹਾਈ। — [1]ਬਹੁੱਟੇ ਫਬੇ ਹਨ। [2]ਗਲੇ ਵਿਚ ਲੰਬੀ ਮਾਲਾ।
ਜਨੁ ਸ਼ਾਂਤਿ ਸਰੂਪ ਸ਼ਿੰਗਾਰ ਧਰੇ
ਜਗ ਮੈਂ ਪ੍ਰਗਟ੍ਯੋ[1] ਨਿਜ ਭਾਵ ਦਿਖਾਈ ॥੪੫॥ — [1]ਮਾਨੋਂ ਸ਼ਾਂਤ ਰਸ ਸ਼ਿੰਗਾਰ ਦਾ ਰੂਪ ਧਾਰ ਕੇ ਪ੍ਰਗਟਿਆ ਹੈ। ਸ਼ਿੰਗਾਰ ਰਸ ਦੇ ਸਮਾਨ:- ਮਹਿੰਦੀ, ਪੀਲੇ ਕਪੜੇ, ਕੰਗਣ, ਬਹੁੱਟੇ। ਸ਼ਾਂਤ ਰਸ ਦੇ ਸਾਮਾਨ:-ਅਨੰਦ ਉਦਾਰਤਾ, ਜੀਅਕਾ ਜਨੇਊ, ਮਾਲਾ।

ਦੋਹਰਾ: — [1]ਜਿਵੇਂ ਸੋਨੇ ਵਿਚ।
ਸੋਹਤਿ ਬੀਚ ਬਰਾਤ ਕੇ, ਕੰਚਨ ਮਹਿਂ[1] ਮਣਿ ਸੋਇ।
ਸਜਤਿ ਬੇਦੀਅਨ ਕੀ ਸਭਾ, ਲਜਤਿ ਸੁਧਰਮਾ[1] ਹੋਇ ॥੪੬॥ — [1]ਇੰਦ੍ਰ (ਦੀ ਸਭਾ)।

ਸ੍ਵੈਯਾ: — [1]ਗਾਇਨ ਵਾਲੀਆਂ।
ਬਾਰਮੁਖੀ[1] ਸਿਰ ਮਾਂਗ ਸਵਾਰ ਸਭਾ ਕੇ
ਮਝਾਰ ਭਲੀ ਬਿਧਿ ਆਈ†।

†ਅਸਲ ਗਲ ਇਹ ਹੈ ਕਿ ਇਨ੍ਹਾਂ ਤੋਂ ਪਹਿਲੇ ਦਾ ਲਿਖਤੀ ਸਿਖ ਇਤਿਹਾਸ ਵੇਸ਼ਵਾ ਦੇ ਪ੍ਰਸੰਗ ਨੂੰ ਗ਼ਲਤ ਸਾਬਤ ਕਰਦਾ ਹੈ। ਇਕ ਵਿਦੇਸ਼ੀ ਇਤਿਹਾਸਕਾਰ ਪੁਰਾਤਨ ਜਨਮਸਾਖੀ ਤੇ ਭਾ: ਮਨੀ ਸਿੰਘ ਜੀ ਦੀ ਜਨਮ ਸਾਖੀ ਦੇ ਆਧਾਰ ਤੇ ਤਿਲਵੰਡੀ ਵਾਲੇ ਬਜਾਹ ਪ੍ਰਸੰਗ ਤੇ ਲਿਖਦਾ ਹੈ ਕਿ ਬਾਲਪਨੇ ਉਮਰੇ ਹੀ ਪਿਤਾ ਨੇ ਉਨ੍ਹਾਂ ਦਾ ਵਿਆਹ ਕਰ ਦਿੱਤਾ ਸੀ। ਵਿਸ਼ੇਸ ਸਮਝਣ ਲਈ ਦੇਖੋ ਟੂਕ ਅਧਜਾਯ ੨੧ ਅੰਕ ੨੩ ਸ੍ਰੀ ਗੁ: ਨਾਨਕ ਪ੍ਰਕਾਸ਼ ਪੂਰਬਾਰਧ।

ਬਾਦਿਤ ਗਾਯਕ[1] ਸੰਗ ਲਏ — [1]ਵਜਾਉਣ ਤੇ ਗਾਉਣ ਵਾਲੇ।
ਪਗ[1] ਨੇਵਰ[2] ਬਾਜਨੀ[3] ਆਨਿ ਵਜਾਈ। — [1]ਪੈਰੀਂ। [2]ਝਾਂਜਰ। [3]ਕਿੰਕਨੀ।
ਤਾਲਨਿ[1] ਸੰਗ ਮ੍ਰਿਦੰਗ ਮੁਚੰਗ — [1]ਕੈਂਸੀਆਂ।
ਉਪੰਗ[1] ਤੰਬੂਰਨ ਤਾਲ ਮਿਲਾਈ। — [1]ਨਸਤਰੰਗ ਵਾਜਾ।
ਰਾਗਨਿ[1] ਰਾਗ ਭਰੇ ਅਨੁਰਾਗ ਸੋਂ — [1]ਰਾਗਨੀ।
ਮੋਹਨ ਕੋ ਮਨ ਤਾਨ ਬਸਾਈ ॥੪੭॥

ਤ੍ਰਿਭੰਗੀ ਛੰਦ: — [1]ਛੇਤੀ।
ਚੰ ਚਟਪਟ[1] ਨਾਰੀ ਲੇਤਿ ਭਵਾਰੀ
ਛਮ ਛਮ ਕਾਰੀ ਛਬਿ ਧਰਿਨੀ।

ਸੰ ਸਟਪਟ[1] ਬੈਠਤਿ, ਭੁਜਾ[2] ਅਮੈਠਤਿ[3]
ਤਾਲ ਇਕੈਠਤਿ ਮਨ ਹਰਿਨੀ।

[1]ਛੇਤੀ। [2]ਬਾਂਹਾਂ। [3]ਵਿੰਗੀਆਂ ਕਰਕੇ।

ਲੰ ਲਟਪਟ[1] ਛੈਲੀ, ਰੂਪ ਨ ਵੈਲੀ

[1]ਚੰਚਲ।

ਗਤਿ[1] ਅਲਬੇਲੀ ਸੁਠ ਅੰਗਾ[2]।

[1]ਟੋਰ। [2]ਸੁੰਦਰ ਅੰਗਾਂ ਵਾਲੀ।

ਠੰ ਠੁਮਠੁਮ ਠੁਮਕੀ[1], ਝੁਕ ਝੁਕ ਝੁਮਕੀ[2]

[1]ਅਦਾ ਨਾਲ ਚੱਲੀ। [2]ਨਿਵ ਨਿਵ ਕੇ ਨਿਹੁੜਾਈ।

ਦ੍ਰੁਮ[1] ਦ੍ਰੁਮ ਦ੍ਰੁਮਕੀ ਮਿਰਦੰਗਾ ॥੪੮॥

[1]ਮ੍ਰਿਦੰਗ ਦੀ 'ਦ੍ਰੁਮ' 'ਦ੍ਰੁਮ' ਦੀ ਆਵਾਜ਼ ਨਾਲ ਚਲਦੀ ਹੈ।

ਲੰ ਲਟ ਸੁਠ[1] ਲਟਕੀ, ਚਿਕਨਤਿ[2] ਚੇਟਕੀ[3]

[1]ਸੁਹਣੀ ਜ਼ੁਲਫ। [2]ਥਿੰਧਾਈ ਨਾਲ। [3]ਥਿੰਧੀ ਹੈ।

ਬੇਨੀ[1] ਸਟਕੀ ਬਿਸਿਯ ਰਤੰ[2]।

[1]ਗੁੱਤ। [2]ਪਿਛੇ ਲਟਕੀ ਹੋਈ ਹੈ ਸੱਪ ਵਾਂਗ।

ਬੰ ਬਿਧ[1] ਜਿਉਂ ਨਟਕੀ, ਸ਼ਾਰਤ[2] ਪਟ ਕੀ

[1]ਤਰ੍ਹਾਂ। [2]ਇਸ਼ਾਰਾ।

ਕਰਵਰ ਮਟਕੀ ਸਿਰ ਧਰੰਤ[1]।

[1]ਜਿਸ ਤਰ੍ਹਾਂ ਨਟ ਸਿਰ ਤੇ ਮਟਕੀ ਧਰਦਾ ਹੈ ਕਪੜੇ ਨੂੰ ਉਨ੍ਹਾਂ ਅਦਾਵਾਂ ਨਾਲ ਕਰਦੀ ਹੈ।

ਕੰ ਕਿੰਕਨ[1] ਕਟ ਕੀ, ਤਟ ਛਬਿ ਛਟਕੀ[2]

[1]ਤੜਾਗੀ। [2]ਲੱਕ ਦੇ ਕੋਲ ਦੀ ਛਬਿ ਬੰਨ੍ਹ ਰਹੀ ਹੈ।

ਸਭਿ ਮਤ ਝਟਕੀ ਚਿੱਤ੍ਰ ਲਿਖੇ[1]।

[1]ਦੇਖਣ ਹਾਰਾਂ ਦੀ) ਮਤ ਹਿਰ ਗਈ ਮਾਨੋਂ ਲਿਖੀਆਂ ਤਸਵੀਰਾਂ ਹਨ।

ਸੰ ਸੁਧ[1] ਨਹਿਂ ਘਟ ਕੀ[2], ਸਭਾ ਸੁ ਠਟਕੀ[3]

[1]ਹੋਸ਼। [2]ਦਿਲ ਦੀ। [3]ਅਸਚਰਜ ਵਿਚ ਚੱਕ੍ਰਿਤ ਹੋ ਗਈ।

ਦ੍ਰਿਸ਼ਟਹਿਂ ਅਟਕੀ ਨ੍ਰਿੱਤ ਵਿਖੇ[1] ॥੪੯॥

[1]ਨਾਚ ਵਿਚ ਨਜ਼ਰਾਂ ਫਸ ਗਈਆਂ।

ਅੜਿੱਲ:

ਵਿਸਰੇ ਦੇਸ਼ਨ ਕਾਲ, ਸਭਾਸਦ ਜੇ ਸਬੈ।
ਮੁਸਕਾਨੇ ਸੁਖਦਾਨ, ਹੇਰਿ ਤਿਨ ਬਿਧਿ ਤਬੈ।
ਇੰਦ੍ਰਜਾਲ ਕੀ ਰੀਤਿ, ਜਗਤ ਪਰਪੰਚ ਜੋ।
ਹੋ ਅਸ ਪ੍ਰਕਾਰ ਲਖਿ ਰਿਦੇ, ਸਦੀਵ ਅਬੰਚ[1] ਜੋ† ॥੫੦॥

[1]ਅਠੱਗ। †ਇਥੇ ਲੇਖਕ ਜੀ ਨੇ ਗੁਰੂ ਜੀ ਨੂੰ ਉਸ ਰਾਗ ਰੰਗ ਦੇ ਅਸਰ ਤੋਂ ਉੱਚੇ ਤੇ ਕਦੇ ਨਾ ਠੱਗੇ ਜਾਣ ਵਾਲੇ ਦਰਸਾਯਾ ਹੈ ਤੇ ਪ੍ਰਸੰਗ ਇਸੇ ਵਿਸ਼ੇਸ਼ਤਾ ਦਰਸਾਉਣ ਲਈ ਪਾਯਾ ਹੈ।

ਦਯੋ ਦਰਬ ਬਹੁ ਤਿਸੈ, ਮਹਾਂ ਸੁਖਕੰਦ

ਹੈ।
ਬੇਦੀ ਚੰਦ ਮੁਕੰਦ, ਸੁ 'ਬ੍ਰਹਮਾਨੰਦ'
ਹੈ।
ਦਿਵਸਤੀਨ ਅਸ ਰੀਤਿ, ਬਰਾਤ
ਸੁਹਾਵਨੀ।
ਹੋ ਰਹੀ ਕਹੀ ਜਿਉਂ ਆਦਿ, ਕਥਾ ਬਰ[1] [1]ਸ੍ਰੇਸ਼ਟ। [2]ਪਵਿੱਤ੍ਰ।
ਪਾਵਨੀ[2] ॥੫੧॥
ਤਿਨ ਪੁਨ ਮਾਨਵ[1] ਪਠਾ[2], ਹਕਾਰਨ[3] [1]ਬੰਦਾ। [2]ਭੇਜਿਆ। [3]ਸੱਦਣ।
ਆਇਓ।
ਗਮਨੈ[1] ਲੇਨਿ ਬਿਦਾਇ, ਰਿਦਾ [1]ਟੁਰੇ।
ਉਮਗਾਇਓ।
ਕਾਲੂ ਲਾਲੂ ਆਦਿ, ਸੁ ਪਰਮਾਨੰਦ ਜੋ।
ਹੋ ਮੂਲੇ ਆਲਯ[1] ਜਾਇ, ਮਿਲੇ ਆਨੰਦ [1]ਘਰ।
ਸੋਂ ॥੫੨॥
ਸ੍ਵੈਯਾ:
ਭਾਂਜਨ ਭੂਖਨ, ਚੀਰ, ਪਟੰਬਰ
ਸੁੰਦਰ ਹੈਂ ਪਸ਼ਮੰਬਰ ਭਾਰੇ।
ਬਾਜਨ[1] ਸਾਜ ਨਵੀਨ[2] ਸਜੇ [1]ਘੋੜੀ। [2]ਨਵੇਂ।
ਬਹੁ ਦਾਇਜ[1] ਦੀਨਿ ਉਤੰਗ ਤੁਖਾਰੇ[2]। [1]ਦਾਜ। [2]ਊਠ।
ਕੰਚਨ[1] ਔਰ ਖਜੂਰ[2] ਦਯੋ [1]ਸੋਨਾਂ। [2]ਚਾਂਦੀ।
ਪੁਨ ਦਾਸੀ ਦਈ ਤਨਿਯਾ[1] ਹਿਤਕਾਰੇ[2]। [1]ਪੁੱਤ੍ਰੀ ਦੀ। [2]ਸੇਵਾ ਵਾਸਤੇ।
ਦਾਇਜ ਦੀਨ ਵਡੇ, ਪੁਰਿ ਪੰਚ ਨੈ[1] [1]ਨਗਰ ਦੇ ਪੈਂਚ ਨੇ।
ਯੌਂ ਜਸ ਸੰਚਨ ਕੀਨ ਸਵਾਰੇ ॥੫੩॥
ਬਾਂਧਵ ਸੰਗ ਸੁ ਮੂਲਾ ਤਬੈ ਪੁਨ
ਪੰਚ ਹਿਤਾ[1] ਸਭਿ ਹ੍ਵੈ ਇਕ ਠਾਏ। [1]ਹਿੱਤਾ ਨਾਮੇਂ ਪੈਂਚ।
ਦੇ ਕਰਿ ਹੋਇ ਅਧੀਨ ਰਹੇ
ਕਰ ਬੰਦ ਦੋਊ ਮੁਖ ਬੈਨ ਅਲਾਏ।
'ਆਤਮਜਾ[1] ਮ[2] ਕਿੰਕਰੀ[3] ਜਾਨਹੁ [1]ਪੁੱਤ੍ਰੀ। [2]ਮੇਰੀ। [3]ਦਾਸੀ।
ਔਰ ਕਛੂ ਨਹਿਂ ਮੇ[1] ਬਨ ਆਏ। [1]ਮੈਥੋਂ।
ਆਪ ਸਭੈ ਬਿਧਿ ਲਾਇਕ ਹੋ
ਜਗ' ਯੌਂ ਕਹਿ ਆਪਸ ਮੈਂ ਹਰਿਖਾਏ
॥੫੪॥

ਦੋਹਰਾ:

ਸਭਿ ਬਿਧਿ ਨੀਕੀ ਰੀਤਿ ਕਰਿ
ਦੁਇ ਦਿਸ਼ ਮੋਦਹਿ[1] ਛਾਇ। — [1]ਖੁਸ਼ੀ।
ਰਸ ਰਾਖ੍ਯੋ ਯੁਗ[1] ਪਰਸਪਰ[2] — [1]ਦੋਨੋ ਧਿਰਾਂ ਨੇ। [2]ਆਪੇ ਵਿਚ।
ਜਸ ਵਿਧਿ[1] 'ਹਿਤੇ[2]' ਅਲਾਇ[3] ॥੫੫॥ — [1]ਜਿਸ ਤਰ੍ਹਾਂ। [2]ਹਿਤੇ ਪੈਂਚ ਨੇ। [3]ਕਿਹਾ ਸੀ।

ਸ੍ਵੈਯਾ:

ਮੂਲੇ ਕੀ ਤੀਯ ਵਿਰਾਗ ਕਰੈ
ਤਨੀਆ ਅਨੁਰਾਗ[1] ਰਿਦੇ ਉਮਗਾਏ[2]। — [1]ਧੀ ਦਾ ਮੋਹ। [2]ਉਛਲੇ।
ਔਰ ਮਿਲੀ ਕਨਕਾ[1] ਤਹਿਂ ਆਨਿ — [1]ਕੰਨਜਾਂ।
ਵਡੀ ਵਡਭਾਗਣ ਹੈ ਜਿਹ ਥਾਏ[1]। — [1]ਜਿਥੇ ਵਡਭਾਗਣ (ਮਾਤਾ ਜੀ ਸਨ) ਹੋਰ ਕੁੜੀਆਂ ਮਿਲਣ ਆਈਆਂ।
ਡੋਰੇ ਕੋ ਅੱਗ੍ਰਜ ਕੀਨਿ ਚਲੇ
ਅਰਬਿੰਦ ਬਿਲੋਚਨ[1] ਰੂਪ ਸੁਹਾਏ। — [1]ਕਵਲ ਨੇਤ੍ਰਾਂ ਵਾਲੇ।
ਵਾਰਤਿ ਬਿੱਤ[1], ਉਦਾਰ ਕੀਏ ਚਿਤ — [1]ਧਨ।
ਕੀਰਤਿ ਬੀਚ ਕਬਿੱਤਨਿ ਗਾਏ ॥੫੬॥

ਅੜਿੱਲ: — [1]ਵੱਡੇ ਤੇ। [2]ਜੁਆਨ। [3]ਮਨੁਖ। [4]ਦੋਹਾਂ ਤਰਫਾਂ ਦੇ।

ਬ੍ਰਿੱਧ[1] ਤਰੁਨ[2] ਜੇ ਮਨੁ[3], ਸੁ ਦੁਹਨ ਦਿਸ਼ਾਨਿ[4] ਕੇ।
ਜਸ ਵਿਸਤਾਰਹਿਂ ਅਧਿਕ, ਕਹੈਂ ਬਿਸਮਾਨ ਕੇ[1]। — [1]ਹੈਰਾਨ ਹੋ ਕੇ।
'ਹਮਹਿ ਬਿਲੋਕਤਿ ਕਬਹਿ, ਨ ਅਸ ਉਤਸ਼ਵ ਭਯੋ।
ਹੋ ਜੈਸੇ ਇਸ ਉਪਬਜਾਹਿ[1], ਹਰਖ ਅਤਿਸ਼ੈ ਭਯੋ' ॥੫੭॥ — [1]ਵਿਆਹ ਵਿਚ।

ਦੋਹਰਾ:

ਅਸ ਬਿਧਿ ਜਸ ਵਿਸਤਾਰਿ ਕੈ, ਗਮਨੀ ਪੰਥ ਬਰਾਤ।
ਕ੍ਰਮ ਕ੍ਰਮ ਕਰੇ ਨਿਵਾਸ ਤਿਉਂ, ਜਿਉਂ ਕੀਨੇ ਮਗ ਜਾਤਿ[1] ॥੫੮॥ — [1]ਜਾਂਦਿਆਂ ਵਾਰੀ ਜੀਕੁੰ ਮੁਕਾਮ ਕੀਤੇ ਸਨ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬਜਾਹਿ ਪ੍ਰਸੰਗ' ਬਰਨਨੰ ਨਾਮ ਬਾਈਸਮੋਂ ਅਧ੍ਯਾਯ ॥੨੨॥

## ੨੩. [ਸ੍ਰੀ ਗੁਰੂ ਗੋਬਿੰਦ ਸਿੰਘ ਮੰਗਲ। ਤਲਵੰਡੀ ਜਾਣਾ।]

੨੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੪



ਦੋਹਰਾ:

ਸਿਕਤਾ ਕਨ ਤੇ ਮੇਰੁ ਕਿਯ ਮੇਰਹੁਂ ਤੇ ਕਨ ਕੀਨ।

ਸਿਕਤਾ=ਰੇਤ। ਕਨ=ਕਿਣਕੇ ਤੋਂ। ਮੇਰੁ=ਮੇਰੂ-ਪਰਬਤ।

ਸ਼੍ਰੀ ਗੁਬਿੰਦ ਸਿੰਘ ਨਮਹਿ ਮਮ ਕੇਵਲ ਦਾਨੀ ਦੀਨ ॥੧॥

ਨਮਹ=ਨਮਸਕਾਰ। ਮਮ=ਮੇਰੀ। ਕੇਵਲ=ਨਿਰੇ, ਇਕੱਲੇ ਆਪ।

ਅਰਥ:

(ਜਿਸਨੇ) ਰੇਤ ਦੇ ਕਿਣਕਿਆਂ ਨੂੰ ਪਰਬਤ ਬਣਾ ਦਿੱਤਾ ਤੇ ਪਰਬਤ ਨੂੰ ਕਿਣਕੇ ਕਰ ਸਿੱਟਿਆ, (ਹਾਂ ਜੋ) ਦੇ ਨਾਂ ਨੂੰ ਦਾਨ ਦੇਣ ਵਾਲਾ ਇਕੱਲਾ ਆਪ ਹੈ (ਉਸ ਸਤਿਗੁਰ) ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮੇਰੀ ਨਮਸਕਾਰ ਹੋਵੇ।

ਭਾਵ:

ਕਵਿ ਜੀ ਦਾ ਇਸ਼ਾਰਾ ਇੱਥੇ ਰੇਤ ਦੇ ਕਿਣਕੇ ਤੋਂ ਹਿੰਦਵਾਇਨ ਦਾ ਹੈ, ਓਹ ਕੌਮਾਂ ਜੋ ਹਿੰਦਵਾਸੀ ਹਨ, ਹਿੰਦ ਵਿਚ ਤੀਰਥ ਤੇ ਮੰਦਰ ਰੱਖਦੇ ਸਨ, ਜਿਨ੍ਹਾਂ ਨੂੰ ਵਿਦੇਸ਼ੀਆਂ, ਪਹਿਲੇ ਪਠਾਣਾਂ ਫੇਰ ਮੁਗਲਾਂ ਨੇ ਖੇਰੂ ਖੇਰੂ ਕਰ ਦਿੱਤਾ ਸੀ, ਕਿ ਓਹ ਜੋ ਜਥੇਬੰਦੀ ਤੋਂ ਟੁੱਟ, ਆਨ ਸ਼ਾਨ ਤੋਂ ਗਿਰ, ਲਗਾਤਾਰ ਜ਼ੁਲਮ ਹੇਠਾਂ ਰੇਤ ਦੇ ਕਿਣਕੇ ਵਾਂਙੂੰ ਖੇਰੂ ਖੇਰੂ ਹੋਏ ਸਨ, ਜਿਨ੍ਹਾਂ ਦੀ ਕਦੇ ਪਰਬਤ ਵਰਗੀ ਸੰਘਟਨ ਤੇ ਜੱਥੇਬੰਦ ਅਵਸਥਾ ਸੀ, ਉਨ੍ਹਾਂ ਦੀ ਲਾਜ ਰੱਖੀ, ਉੱਚ ਆਦਰਸ਼ ਦਿੱਤਾ ਤੇ ਖਾਲਸਾ ਸਾਜ ਜਥੇਬੰਦ ਕਰ ਪਰਬਤ ਬਨਾਯਾ, ਤੇ ਪਰਬਤ ਵਰਗੇ ਸੰਘਟਨ ਤੁਰਕਾਂ ਦਾ ਨਾਸ਼ ਅਰੰਭ ਦਿੱਤਾ, ਜੋ ਰੇਤ ਵਾਂਙੂੰ ਟੁੱਟ ਫੁੱਟ, ਬਿਖਰ, ਅੱਜ ਕਿਤੇ ਨਜ਼ਰ ਨਹੀਂ ਪੈਂਦਾ। ਹਿੰਦੂ ਜੋ ਦੀਨ ਹੋ ਚੁਕੇ ਸੇ ਉਨ੍ਹਾਂ ਨੂੰ ਹੋਰ ਨਾ ਕੋਈ ਬਾਹੁੜਿਆ, ਆਪ ਇਕੱਲੇ ਦਾਨੀ ਹੋ ਕੇ ਬਾਹੁੜੇ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਨਿਕਟਿ ਨਗਰ ਕੇ ਗਈ ਬਰਾਤਾ।
ਜਾਂ ਕੀ ਸ਼ੋਭਾ ਭਾਂਤਿਨਿ ਭਾਂਤਾ।
ਬਾਜੇ ਤੁਰਹੀ[1] ਪਟਹਿ[2] ਨਿਸ਼ਾਨਾ[3]। [1]ਤੁਰੀ। [2]ਭੇਰੀ। [3]ਨਗਾਰੇ।
ਪੁਰਿ ਕੇ ਨਰਨਿ ਸੁਨੀ ਧੁਨਿ ਕਾਨਾ ॥੨॥
ਪਾਵਸ[1] ਵਿਖੇ ਉਠਾ ਘਨ[2] ਘੋਰਾ[3]। [1]ਬਰਸਾਤ। [2]ਬੱਦਲ। [3]ਅਵਾਜ।
ਹ੍ਵੈ ਪ੍ਰਮੋਦ[1] ਜਿਉਂ ਮੋਰ ਨ ਥੋਰਾ[2]। [1]ਖੁਸ਼ੀ। [2]ਬਹੁਤ।
ਤਿਉਂ ਪੁਰਿ ਮਨੁਜ[1] ਰਹੇ ਹਰਿਖਾਈ। [1]ਮਨੁਖ।
ਸਦਨ ਨਾਨਕੀ ਭਨਤਿ[†] ਬਧਾਈ ॥੩॥ [†]ਪਾ:-ਬਦਤ।

ਤੂਰਨ ਬਹਿਰ[1] ਨਗਰ ਤੇ ਆਏ। [1]ਬਾਹਰ।
ਹਿਤ ਬਿਲੋਕਨੇ ਮਨ ਸੁਖ ਪਾਏ।
ਕਰਿ ਸ਼ਿੰਗਾਰ ਕੋ ਨਾਗਰ ਨਾਰੀ।
ਭੂਖਨ ਬਸਨ[1] ਰੁਚਿਰ[2] ਛਬਿ ਧਾਰੀ ॥੪॥ [1]ਕਪੜੇ। [2]ਸੁੰਦਰ।
ਬਾਂਧਿ ਬਾਂਧਿ ਬੀਥਨ ਮਹਿਂ[1] ਟੋਲੀ। [1]ਗਲੀਆਂ ਵਿਚ।
ਆਇ ਨਿਕੇਤ ਵਧਾਈ ਬੋਲੀ।
ਬਧੂ[1] ਬਿਲੋਕਨ ਕੀ ਅਭਿਲਾਖਾ। [1]ਵਹੁਟੀ।
ਨਿਕਟਿ ਨਾਨਕੀ ਕਹਿ ਸੁਭ ਭਾਖਾ ॥੫॥
ਨਗਰ ਪ੍ਰਵੇਸ਼ੀ ਸਗਲ ਬਰਾਤਾ।
ਜਨੁ ਅਨੰਦ ਕੋ ਮੇਘ ਸੁਹਾਤਾ।
ਦੂਲਹੁ ਦੁਲਹਨ ਆਗੇ ਜਾਵਤਿ।
ਪੀਛੇ ਲਾਲੂ ਧਨ ਬਰਖਾਵਤਿ ॥੬॥
ਅਸ ਬਿਧਿ ਸ਼੍ਰੀ ਬੇਦੀ ਕੁਲਕੇਤੂ।
ਮੰਦ ਮੰਦ ਗੇ ਅਪਨ ਨਿਕੇਤੂ।
ਨਾਰਨ ਸਹਿਤ ਨਾਨਕੀ ਤੂਰਨ।
ਨਿਕਸਿ ਕਰੀ ਕੁਲ ਰੀਤਿ ਸੰਪੂਰਨ ॥੭॥
ਸਾਦਰ[1] ਲੇ ਕਰਿ ਨਿਜ ਭਰਜਾਈ। [1]ਆਦਰ ਨਾਲ।
ਸੁੰਦਰ ਮੰਦਰ ਬੀਚ ਬਸਾਈ[†]। [†]ਪਾ:-ਸੁਹਾਈ।
ਪਾਇ ਓਲ ਮੈ[1] ਧਨ ਕੀ ਥਾਤੀ[2]। [1]ਝੋਲੀ ਵਿਚ। [2]ਧਨ ਦੀ ਥੈਲੀ।
ਭਰੀ ਹਰਖ ਭੀ ਸੀਤਲ ਛਾਤੀ ॥੮॥
ਬਦਨ ਬਿਲੋਕਤਿ ਸੰਗ ਉਮੰਗਾ।
ਕੰਚਨ ਭੂਖਨ ਭੂਖਤਿ[1] ਅੰਗਾ। [1]ਪਹਿਨੇ ਹੋਏ।
ਹੇਰਿ ਹੇਰਿ[1] ਉਰ ਹਰਖੈਂ ਨਾਰੀ। [1]ਵੇਖ ਵੇਖ ਕੇ।
ਦੇਤਿ ਆਸ਼ਿਖਾ[1] ਸੁਖਦ ਉਚਾਰੀ ॥੯॥ [1]ਅਸੀਸਾਂ।
ਬਹੁਰ ਬਰਾਤਹਿ ਕੀਨਿ ਨਿਵੇਸਾ[1]। [1]ਡੇਰਾ ਯਾ ਆਰਾਮ ਕੀਤਾ।
ਪਰਮਾਨੰਦ ਕੀ ਪਾਇ ਨਿਦੇਸਾ[1]। [1]ਆਗਜਾ।
ਸੇਵਾ ਜਥਾ ਜੋਗ ਸਭਿ ਹੀ ਕੀ।
ਤਬ ਜਰਾਮ ਕੀਨੀ ਬਿਧਿ ਨੀਕੀ[1] [1]ਚੰਗੀ ਤਰ੍ਹਾਂ।

॥੧੦॥
ਅਸ[†] ਪ੍ਰਕਾਰ ਦੁਇ ਨਿਸਾ[1] ਬਿਤੀਤੀ। [1]ਦੋ ਰਾਤਾਂ। [†]ਪਾ:-ਇਸ।
ਪੁਨ ਕਾਲੂ ਬੋਲ੍ਯੋ ਸ਼ੁਭ ਰੀਤੀ।
'ਨਾਨਕ ਜਨਨੀ ਮਨ ਅਨੁਰਾਗੀ।
ਦੇਖਨਿ ਹੇਤ ਦ੍ਰਿਸ਼ਟਿ ਇਤ ਲਾਗੀ
॥੧੧॥
ਤਿਹ ਕੋ ਕਰਨ ਮਨੋਰਥ ਪੂਰਨ।
ਸਭਿ ਬਰਾਤ ਗਮਨੇ ਅਬ ਤੂਰਨ[1]। [1]ਛੇਤੀ।
ਬਧੂ ਸੰਗਿ ਲੇ ਨਾਨਕ ਗਮਨੈ[1]। [1]ਚੱਲੇ।
ਮਿਲੇ ਮਾਤ ਕੋ ਅਪਨੈ ਭਵਨੈ[1] ॥੧੨॥ [1]ਘਰ ਵਿਚ।
ਬਹੁਰ ਬੁਲਾਰ ਦਰਸ ਕੀ ਪਜਾਸਾ।
ਚਲਿ ਤਲਵੰਡੀ ਪੂਰਹਿ ਆਸਾ।
ਮੁਝ ਚਲਤਜੋ ਤਿਨ ਗਿਰਾ[1] ਉਚਾਰੀ[2]। [1]ਬਾਣੀ। [2]ਉਚਾਰੀ ਸੀ।
-ਪੁਰਿ ਅਪਨੇ ਆਨਹੁ ਇਕ ਬਾਰੀ-
॥੧੩॥
ਕੇਤਿਕ ਦਿਨ ਰਹਿ ਆਇ ਬਹੋਰੀ[1]। [1]ਫੇਰ।
ਕਰਹਿ ਕਾਰ ਇਉਂ ਮਸਲਤ ਮੋਰੀ।'
ਸ੍ਰੀ ਨਾਨਕ ਕੋ ਰੁਖ਼ ਲਖਿ ਆਸੂ[1]। [1]ਛੇਤੀ।
ਬੋਲ੍ਯੋ ਤਬ ਜਰਾਮ ਤਿਹ ਪਾਸੂ ॥੧੪॥
'ਜਬ ਤੁਮ ਲੇ ਜਾਵਹੁਗੇ ਤਹਿਂਵਾ[1]। [1]ਓਥੇ।
ਮੋਦੀ ਕਾਰ ਨ ਹ੍ਵੈ ਨਿਰਬਹਿਵਾ[1]। [1]ਨਹੀਂ ਚਲੇਗੀ।
ਲੇਨਾ ਦੇਨਾ ਕਾਰਜ ਭਾਰੀ।
ਬਿਨ ਇਨ ਤੇ ਨਹਿਂ ਜਾਤਿ ਸੰਭਾਰੀ[1] [1]ਸੰਭਾਲਿਆ ਨਹੀਂ ਜਾਂਦਾ।
॥੧੫॥
ਸੌਦਾ ਆਪਨ[1] ਵਿਖੈ ਵਿਸ਼ੇਖਾ। [1]ਹਟ।
ਕਰਹਿ ਨਬਾਬ ਸੰਗ ਕੋ ਲੇਖਾ?
ਕਮਲਨੈਨ ਕੋ ਰੁਖ਼ ਪੁਨ ਨਾਂਹੀ।
ਗਵਨ ਬਨੈ ਕਿਉਂ ਤਵ ਘਰ ਮਾਂਹੀ'
॥੧੬॥
ਸੁਨਿ ਜਰਾਮ ਕੀ ਗਿਰਾ[1] ਅਹੇਤੂ[2]। [1]ਬਾਣੀ। [2]ਰੁੱਖੀ।
ਪੁਨ ਕਾਲੂ ਬੋਲ੍ਯੋ ਕੁਲ ਕੇਤੂ।

'ਸੁਨਹੁ ਆਤਮਜ[1] ! ਮਾਤ ਤੁਮਾਰੀ। [1]ਪੁੱਤਰ।
ਹੋਇ ਹਰਖ ਸਹਿ ਬਧੂ[1] ਨਿਹਾਰੀ[2] ॥੧੭॥ [1]ਵਹੁਟੀ ਸਣੇ। [2]ਵੇਖ ਕੇ।
ਤਲਵੰਡੀ ਚਲਿਯੇ ਇਕ ਬੇਰਾ।
ਪੁਨਿ ਮਨ ਮੈ ਤਹਿਂ ਕਰਹੁ ਬਸੇਰਾ।
ਪ੍ਰੇਮੀ ਪਰਮ ਬੁਲਾਰ ਬਹੋਰੀ†। †ਪਾ:-ਪਰਮੰ ਪ੍ਰੇਮ ਬੁਲਾਰ ਬਹੋਰੀ।
ਕਰੀ ਬੰਦਗੀ ਦ੍ਵੈ ਕਰ ਜੋਰੀ ॥੧੮॥
ਮਮ ਸਨੇਹ ਜੇ ਗੁਨਹੁ ਨ ਉਰ ਮੈਂ।
ਤਿਹ ਦਿਸ਼ ਦੇਖਿ ਚਲਹੁ ਨਿਜ ਪੁਰਿ ਮੈਂ।'
ਅਸ ਬਿਧਿ ਝਗਰਤਿ ਆਪਸ ਮਾਂਹੀ।
ਚਲਿ ਕਰਿ ਆਵਾ ਮੂਲਾ ਤਾਂਹੀ ॥੧੯॥
ਤੀਨ ਦਿਵਸ ਭੇ ਬਜਾਹ ਪਿਛਾਰੀ।
ਗਮਨਜੋ ਨਿਜ ਘਰ ਤੇ ਹਿਤ ਧਾਰੀ।
ਲੇਨਿ ਹੇਤ ਨਿਜ ਤਨਿ ਜਾ ਆਯੋ।
ਪਹੁੰਚ ਸਭਿਨਿ ਮੈਂ ਸੀਸ ਨਿਵਾਯੋ। ੨੦।
ਸੁਨਿ ਪ੍ਰਬਾਦ[1] ਕੋ ਬਚਨ ਬਖਾਨਾ। [1]ਝਗੜੇ।
'ਰਹਿ ਸ਼੍ਰੀ ਨਾਨਕ ਪੁਰਿ ਸੁਲਤਾਨਾ।
ਕਾਰ ਕਰਨ ਕੋ ਔਰ ਨ ਕੋਊ।
ਲੇਖਾ ਕਰਹਿ ਵਿਸ਼ੇਖਹਿ ਜੋਊ' ॥੨੧॥
ਪੁਨ ਪਰਮਾਨੰਦ ਪਰਮ ਸਯਾਨਾ।
ਮਾਨਹਿਂ ਜਿਹ ਬਚ ਜੇ ਮਤਿਵਾਨਾ[1]। [1]ਬੁਧੀਮਾਨ ਸਾਰੇ।
ਸਭਿਨਿ ਹੇਤ ਕੀ ਬੋਲਜੋ ਬਾਨੀ।
'ਸੁਨਹੁ ਸ਼੍ਰੋਨਿ ਸ਼ੁਭ ਰੀਤਿ ਪਛਾਨੀ ॥੨੨॥
ਭਯੋ ਬਜਾਹ ਸੁਤ ਇਕ ਕੀ ਮਾਤਾ।
ਬਿਨਾ ਬਿਲੋਕੇ[1] ਕਜੋਂ ਹ੍ਵੈ ਸ਼ਾਂਤਾ। [1]ਦੇਖੇ ਬਿਨਾ।
ਇਤਹਿ[1] ਉਡੀਕਤਿ ਸੋ ਦ੍ਰਿਗ ਲਾਈ[2]। [1]ਇਸ ਪਾਸੇ। [2]ਅੱਖਾਂ ਲਾ ਕੇ।
ਬਿਛੁਰੇ ਬਛ[1] ਜਜੋਂ ਧੇਨੁ ਲਵਾਈ[2] ॥੨੩॥ [1]ਵਛੇ ਨੂੰ। [2]ਜਿਵੇਂ ਗਊ ਲਵੇਰੀ।

ਅਸ ਉਤਸ਼ਵ ਬਿਨ ਮਿਲੇ ਅਨੀਤੂ।
ਸਭਿ ਮਨ ਲਖਹੁ[1] ਹੋਤਿ ਵਿਪਰੀਤੂ[2]। [1]ਸਮਝੋ। [2]ਉਲਟੀ ਰੀਤ ਹੁੰਦੀ ਹੈ।
ਮੂਲ ਚੰਦ! ਸੁਨਿ ਤੋਰ[1] ਕੁਮਾਰੀ[2]। [1]ਤੇਰੀ। [2]ਪੁਤ੍ਰੀ।
ਭਯੋ ਆਵਨਾ[1] ਪੂਰਬ ਵਾਰੀ ॥੨੪॥ [1]ਪਹਿਲੀ ਵਾਰੀ।
ਜਾਇ ਸਾਸ ਢਿਗ[1] ਰੀਤਿ ਸੁਹਾਤੀ। [1]ਸੱਸ ਦੇ ਪਾਸ।
ਹੇਰਿ[1] ਬਧੂ ਹ੍ਵੈ ਸੀਤਲ ਛਾਤੀ। [1]ਵੇਖ ਕੇ।
ਕੇਤਿਕ ਦਿਨ ਰਹਿ ਲੇਯ ਅਸੀਸਾ।
ਪੁਨਿ ਆਵਹਿ ਪਦ ਪਰ ਧਰਿ ਸੀਸਾ ॥੨੫॥
ਕਿਉਂ ਇਨ ਬਨੈ ਰਹਿਨ ਤਲਵੰਡੀ।
ਕ੍ਰਿਤ ਮੋਦੀ ਕੀ ਇਹ ਠਾਂ ਮੰਡੀ।
ਬਾਲੇ ਕੋ ਤਜਿ ਕਰਿ[1] ਅਬ ਜਾਵਹਿਂ। [1]ਹੱਟੀ ਤੇ ਛੱਡਕੇ।
ਬਹੁਰ ਆਇ ਨਿਜ ਕਾਰ ਚਲਾਵਹਿਂ' ॥੨੬॥
ਸੁਨਿ ਪਰਮਾਨੰਦ ਕੀ ਸ਼ੁਭ ਬਾਨੀ।
ਮਨ ਮਾਨੀ[1] ਸਭਿ ਤੂਸ਼ਨ ਠਾਨੀ। [1]ਮਨ ਵਿਚ (ਠੀਕ) ਮੰਨ ਕੇ।
ਮੁਝੈ ਬੁਲਾਇ ਲੀਨ ਤਿਹ ਕਾਲਾ।
ਬੋਲੇ ਬਾਨੀ ਦੀਨ ਦਯਾਲਾ ॥੨੭॥
'ਹਮ ਜਾਵਹਿਂ ਤਲਵੰਡੀ ਨਗਰੀ।
ਰਹਿ ਤੁਮ ਕਾਰ ਚਲਾਵਹੁ ਸਗਰੀ।
ਖਰਚ ਨਿਸ਼ੰਕਹਿ ਦੇਹੁ ਵਿਸ਼ੇਖਾ।
ਆਨਿ ਕਰਹਿੰਗੇ ਹਮ ਸਭਿ ਲੇਖਾ' ॥੨੮॥
ਸੁਨੀਏ ਸ਼੍ਰੀ ਅੰਗਦ ਕਹਿ ਬਾਲਾ।
ਹੌਂ ਬੋਲਯੋ ਬਾਨੀ ਤਿਹ ਕਾਲਾ।
'ਲੇਨਿ ਦੇਨਿ ਕੋ ਕਾਜ ਵਿਸ਼ੇਖਾ[1]। [1]ਬਹੁਤ ਹੈ।
ਮੋ ਤੇ ਸਾਂਭਯੋ ਜਾਇ ਨ ਲੇਖਾ ॥੨੯॥
ਕਾਰ ਚਲੇ ਕਿਉਂ ਬਿਨਾ ਤੁਮਾਰੇ।
ਰਹਨਿ ਚਾਹਿ ਮਮ[1] ਸਦਾ ਸੰਗਾਰੇ[2]। [1]ਮੇਰੀ। [2]ਤੁਸਾਂ ਦੇ) ਨਾਲ।
ਰਾਵਰ ਸਰਸ[1]† ਹੋਇ ਜੋ ਕੋਊ। [1]ਆਪ ਜੇਹਾ। †ਪਾ:-ਸਮਸਰ।
ਤੌ ਤੁਮ ਕ੍ਰਿੱਤ ਨਿਬਾਹੈ ਸੋਊ' ॥੩੦॥

ਸੁਨਿ ਬੋਲੇ ਸ੍ਰੀ ਮੁਖ ਸਸਿ ਸ਼ੋਭਾ।
ਬਚਨਨਿ ਪਰ ਅੰਮ੍ਰਿਤ ਛਬਿ[1] ਲੋਭਾ[2]। — [1]ਅੰਮ੍ਰਿਤ ਦੀ ਸ਼ੋਭਾ। [2]ਲੁਭਾ ਰਹੀ ਹੈ।
'ਹ੍ਵੈ ਬਾਲੇ ਤੁਝ ਕੋ ਮਮ ਸੰਗਾ[1]। — [1]ਮੇਰਾ ਸਾਥ।
ਸਭੈ ਬੈਸ ਮੈਂ, ਰਹੈਂ ਅਭੰਗਾ[1] ॥੩੧॥ — [1]ਲਗਾਤਾਰ।
ਸਦਾ ਨਾਮ ਮਹਿਂ ਪ੍ਰੀਤਿ ਘਨੇਰੀ।
ਜਨਮ ਮਰਨ ਕੀ ਕਟੈ ਜੁ ਬੇਰੀ।
ਕਾਰ ਕਰੈ ਸਭਿ ਹੀ ਕਰਤਾਰਾ।
ਰਹੁ ਠਾਂਢੋ ਮਧ ਈਠ[†] ਹਮਾਰਾ[1] ॥੩੨॥ — [1]ਤੂੰ ਮੇਰੇ ਪਿਆਰੇ (ਹੱਟੀ) ਵਿੱਚ ਖੜਾ ਹੋ ਰਹੁ। [†]ਪਾ:-ਮੀਤ।
ਏਕ ਮਾਸ[1] ਲੌ ਹਮਰੇ ਆਵਨ। — [1]ਮਹੀਨਾ।
{ਮਹੀਨੇ ਲਈ ਮੋਦੀਖਾਨਾ ਬਾਲੇ ਪਾਸ}
ਤਾਵਦ[1] ਰਹੀਏ ਰੀਤਿ ਸੁਹਾਵਨ।' — [1]ਤਦ ਤਕ।
ਇਉਂ ਸੁਨਿ ਮੈਂ ਸੁਖ ਪਾਇ ਘਨੇਰਾ।
ਕਹ੍ਯੋ ਬਚਨ 'ਹੌਂ ਰਾਵਰਿ ਚੇਰਾ ॥੩੩॥
ਕਰਿ ਕਰੁਨਾ ਦੀਜੈ ਬਰ ਐਸੇ।
ਤੁਮ ਆਇਸੁ ਪੇਲੌਂ ਨਹਿਂ[1] ਕੈਸੇ[2]। — [1]ਮੋੜਾਂ ਨਾਂ। [2]ਕਿਸੇ ਤਰ੍ਹਾਂ ਵੀ।
ਰਹੋਂ, ਸਦਾ ਮੈਂ ਹ੍ਵੈ ਅਨੁਸਾਰੀ।
ਰਿਦੇ ਲਾਲਸਾ ਯਹੀ ਹਮਾਰੀ' ॥੩੪॥
ਪ੍ਰੇਮ ਪ੍ਰਸੀਦੇ ਸੁਨਿ ਕਰਿ ਬਚਨਾ।
ਕਹ੍ਯੋ 'ਹੋਇ ਮਨ ਹਰਿ ਸੰਗਿ ਖਚਨਾ।'
ਕਰੀ ਬਹੁਰ ਤਲਵੰਡੀ ਤ੍ਯਾਰੀ।
ਜੋ ਬਰਾਤ ਸਭਿ ਸੰਗਿ ਸਿਧਾਰੀ ॥੩੫॥
ਮੈਂ ਪੀਛੇ ਕੀਨੀ ਕ੍ਰਿਤਿ ਮੋਦੀ।
ਦਯੋ ਖਰਚ ਜੋ ਚਹਿ ਨ੍ਰਿਪ ਲੋਦੀ।
ਵਸਤੁ ਸਭਿਨਿ ਕੇ ਅਤੁਟ ਭੰਡਾਰਾ।
ਆਪਨ ਬੈਸਾ[1] ਦੇਉ ਸੁਖਾਰਾ ॥੩੬॥ — [1]ਹੱਟੀ ਤੇ ਬੈਠਾ।

ਦੋਹਰਾ:

ਬਾਲਾ ਕਹਿ ਦੇਖੇ ਨਹੀਂ, ਤਲਵੰਡੀ ਜੁ ਅਨੰਦ।
ਸੁਨੇ ਸੁ ਜਿਸ ਬਿਧਿ ਹੌਂ ਕਹੋ, ਸ੍ਰੀ

ਅੰਗਦ! ਸੁਖ ਕੰਦ ॥੩੭॥

ਚੌਪਈ:

ਤਲਵੰਡੀ ਕੇ ਨਿਕਟ ਪਹੂਚੇ।
ਬਾਜਤਿ ਬਾਜੇ ਜਿਨ ਧੁਨਿ ਊਚੇ।
ਤਬ ਪੁਰਿ† ਪਾਈ ਸਾਗਰ ਸੋਭਾ[1]। [1]ਸ਼ਹਿਰ ਨੇ ਪਾਈ ਸਮੁੰਦਰ ਦੀ ਸ਼ੋਭਾ।

†ਤਲਵੰਡੀ ਨਗਰੀ ਨੂੰ ਸਮੁੰਦਰ ਦੇ ਅਲੰਕਾਰ ਵਿਚ ਕਵੀ ਜੀ ਦਿਖਾਉਂਦੇ ਹਨ। ਨਗਰੀ ਹੈ ਸਮੁੰਦਰ, ਸ਼ਹਿਰ ਦੀਆਂ ਗਲੀਆਂ ਵਿੱਚ ਗਹਿਣੇ ਕੱਪੜੇ ਪਾ ਕੇ ਜੋ ਇਸਤ੍ਰੀਆਂ ਦੀਆਂ ਟੋਲੀਆਂ ਤੁਰੀਆਂ ਹਨ ਇਹ (ਬੜਵਾਨਲ) ਸਮੁੰਦਰ ਵਿਚ ਹੋਣ ਵਾਲੀ ਚਮਕਦੀ ਅੱਗ ਹੈ, ਮਨੁੱਖਾਂ ਦੀ ਵਸੋਂ ਪਾਣੀ ਹੈ, ਸ਼ਹਿਰ ਦੀ ਫਸੀਲ ਕਿਨਾਰੇ ਹਨ, ਇਹਨਾਂ ਨੂੰ ਲੰਘਕੇ ਲੋਕ ਜੋ ਦਰਸ਼ਨ ਲਈ ਬਾਹਰ ਨਿਕਲੇ ਹਨ ਇਹ ਮਾਨੋ ਪਾਣੀ ਦਾ ਜੁਵਾਰ ਭਾਟਾ ਹੈ, ਪੁੰਨਜਾਂ ਨੂੰ ਜਿਵੇਂ ਸਮੁੰਦਰ ਚੰਦ ਨੂੰ ਵੇਖ ਕੇ ਉੱਛਲਦਾ ਹੈ। ਪੂਰਨਮਾਸ਼ੀ ਦਾ ਚੰਦ੍ਰਮਾ ਸਤਿਗੁਰੂ ਜੀ ਹਨ, ਜਿਨ੍ਹਾਂ ਦੇ ਵਿਚ ਵਚਨਾਂ ਰੂਪੀ ਅੰਮ੍ਰਿਤ ਹੈ। ਜਾਂਞੀ ਅਕਾਸ਼ ਦੇ ਤਾਰਿਆਂ ਵਾਂਗ ਹਨ, ਗੁਰੂ ਮਹਾਰਾਜ ਦੀ ਕੀਰਤੀ ਚਾਂਦਨੀ ਹੈ, ਵੇਖਣ ਵਾਲਿਆਂ ਦੀਆਂ ਅੱਖਾਂ ਚਕੋਰ ਹਨ ਜੋ ਦਰਸ਼ਨ ਕਰਕੇ ਸ਼ਾਂਤੀ ਅਰ ਅਨੰਦ ਲੈ ਰਹੇ ਹਨ।

ਉਮਗੇ ਨਰ ਜਨੁ ਬਢ੍ਯੋ ਛੋਭਾ[1] ॥੩੮॥ [1]ਚੜ੍ਹਾਉ।
ਕਰਿ ਸ਼ਿੰਗਾਰ ਕੋ ਨਾਗਰ ਨਾਰੀ।
ਕੰਚਨ ਭੂਖਨ ਰੁਚਿਰ ਸਵਾਰੀ।
ਪਰਿਪਾ[1] ਚਲੀ ਪ੍ਰਕਾਸ਼ ਛਬੀਲਾ। [1]ਗਲੀਆਂ ਵਿਚ।
ਸੋਹਤਿ ਜਯੋਂ ਬੜਵਾਨਲ ਕੀਲਾ[1] ॥੩੯॥ [1]ਸਮੁੰਦਰੀ ਅੱਗ ਦੀ ਲਾਟ।
ਕੀਰਤਿ ਰਾਂਕਾ[1] ਬਨੀ ਸੁਹਾਤੀ। [1]ਚਾਂਦਨੀ।
ਉਡਗਨ[1] ਭੂਖਨ ਸਹਿਤ ਬਰਾਤੀ[2]। [1]ਤਾਰੇ। [2]ਜਾਞੀ।
ਬਚਨ ਅਮੀ[1] ਅਹਿਲਾਦ ਮੁਕੰਦਾ। [1]ਅੰਮ੍ਰਿਤ।
ਅਸ ਸ੍ਰੀ ਨਾਨਕ ਪੂਰਨ ਚੰਦਾ ॥੪੦॥
ਤਿਸਹਿ ਬਿਲੋਕਨ ਹੇਤ ਉਮੰਗਾ।
ਆਵਤਿ ਨਰ ਜਨੁ ਉਠੇ ਤਰੰਗਾ।
ਨਗਰ ਕੋਟ[1] ਬੇਲਾ[2] ਤਜਿ[3] ਤੂਰਨ। [1]ਸ਼ਹਿਰ ਦੀ ਫਸੀਲ। [2]ਕਿਨਾਰੇ ਹਨ। [3]ਛੱਡ ਕੇ।
ਫੈਲ੍ਯੋ ਜਲ ਜਿਉਂ ਵਹਿਰ ਸੰਪੂਰਨ ॥੪੧॥
ਦੇਖਿ ਦੇਖ ਪਰਮੋਦ† ਨ ਥੋਰਾ। †ਪਾ:-ਸੁ ਪ੍ਰਮੋਦ।
ਸਭਿਹਿਂ ਬਿਲੋਚਨ ਕੀਨਿ ਚਕੋਰਾ।
ਚਿਰੰਕਾਲ ਬਿਛਰੇ ਸੁਖ ਰਾਸਾ[1]। [1]ਗੁਰੂ ਜੀ।
ਜਿਨ ਕੋ ਮਿਲਨੈ ਕੀ ਬਹੁ ਪਜਾਸਾ

॥੪੨॥
ਅਸ ਪ੍ਰਕਾਰ ਪੁਰਿ ਨਿਕਟਿ ਬਰਾਤਾ।
ਪ੍ਰਵਿਸ਼ੀ ਦ੍ਵਾਰ ਪ੍ਰਕਾਸ਼ ਸੁਹਾਤਾ।
ਜਹਿਂ ਚੌਪਰ ਜਸੋਂ[1] ਚਾਰ ਬਜਾਰੂ। [1]ਚੌਪੜ ਵਾਙੂ।
ਤਿਹ ਮਹਿਂ ਗਮਨੇ ਹਰਖ ਅਪਾਰੂ
॥੪੩॥
ਧਨ ਵਾਰਤਿ ਬਰਖਾਵਤਿ ਭਾਰੀ।
ਕਰਹਿਂ ਸੁਜਸ ਜਹਿਂ ਤਹਿਂ ਨਰ ਨਾਰੀ।
ਨਿਜ ਨਿਕੇਤ ਕੇ ਨਿਕਟਹਿ ਆਏ।
ਅਨਿਕ ਭਾਂਤਿ ਕੇ ਹੋਤਿ ਵਧਾਏ
॥੪੪॥
ਭਾ ਤ੍ਰਿਪਤਾ ਉਰ[1] ਹਰਖ ਘਨੇਰਾ। [1]ਗੁਰੂ ਜੀ ਦੀ ਮਾਤਾ ਦੇ ਦਿਲ ਵਿਚ।
ਸਹਿਤ ਸਨੁਖਾ[1] ਸੁਤ ਕੋ ਹੇਰਾ। [1]ਨੂੰਹ ਸਮੇਤ।
ਕਰਹਿ ਨਿਛਾਵਰ ਦਰਬ ਅਪਾਰਾ।
ਵਾਰੈ[1] ਵਾਰ ਵਾਰ[2] ਵਰ ਵਾਰਾ[3] ॥੪੫॥ [1]ਵਾਰਦੀ ਹੈ। [2]ਬਾਰ ਬਾਰ। [3]ਦੂਲ੍ਹੇ ਤੋਂ ਪਾਣੀ।
ਜੋ ਕੁਲਰੀਤਿ ਸ਼ਗੁਨ ਸ਼ੁਭ ਕਰਿਹੀ!
'ਹੌਂ ਬਲਿਹਾਰੀ' ਬੈਨ ਉਚਰਿਹੀ।
'ਭਯੋ ਸਪੂਤ ਨਿਕੇਤ ਹਮਾਰੇ।
ਬਿੰਸਤ ਏਕ[1] ਜਾਸੁ[2] ਕੁਲ ਤਾਰੇ' [1]ਇੱਕੀ। [2]ਜਿਸ ਨੇ।
॥੪੬॥
ਮਿਲੀ ਸੁਲਖਣੀ ਪੁਨਿ ਨਿਜ ਸਾਸੂ।
ਧਰਜੋ ਚਰਨ ਪਰ ਮਸਤਕ ਆਸੂ[1]। [1]ਛੇਤੀ।
ਆਸ਼ਿਖ[1] ਦੀਨੀ, ਲੀਨੀ ਅੰਕਾ[2]। [1]ਅਸੀਸਾਂ। [2]ਜੱਫੀ ਵਿਚ।
ਹਰਖ ਬਿਲੋਕਜੋ ਬਦਨ ਮਯੰਕਾ[1] [1]ਮੁਖ ਚੰਦ੍ਰਮਾਂ।
॥੪੭॥
ਬੇਦੀ ਕੁਲ ਕੀ ਮਿਲੀ ਬਧੂਟੀ।
ਦੇਖਿ ਦੇਖਿ ਮੁਖ ਸੁਖ ਜਨੁ ਲੂਟੀ।
ਨਿਕਟਿ ਸੁ ਤ੍ਰਿਪਤਾ ਦੇਤਿ ਵਧਾਈ।
ਲੇਤਿ ਹਰਖ ਯੁਤਿ ਅੰਗ ਨ ਮਾਈ
॥੪੮॥
ਸਹਿਤ ਸਨੁਖਾ ਸੁਤਹਿ ਸੁਹਾਈ।

ਵਾਰਤਿ[1] ਮਾਤੁ ਲਵਨ[2] ਪੁਨਿਰਾਈ। — [1]ਵਾਰਦੀ ਹੈ। [2]ਲੂਣ।
ਤੋਰਿ ਤੋਰਿ[1] ਤ੍ਰਿਨ[2] ਡਾਰਤਿ ਪੀਠਾ। — [1]ਤੋੜ ਤੋੜਕੇ। [2]ਤੀਲੇ।
ਕਹੈ ਕਿ 'ਲਗਹਿ ਨ ਕਾਹੂੰ ਡੀਠਾ[1]' ॥੪੯॥ — [1]ਨਜ਼ਰ।
ਨਿਕਸ[†] ਸਦਨ ਦੁਖਕਦਨ ਬਹੋਰੀ। — [†]ਪਾ:-ਨਿਕਟ।
ਮਿਲੇ ਸਭਿਨਿ ਕਰਿ ਪ੍ਰੀਤ ਨ ਥੋਰੀ।
ਯਥਾ ਯੋਗ ਕੀਨੋ ਸਨਮਾਨਾ।
ਬੈਠੇ ਸਭਾ ਲਗਾਇ ਸੁਜਾਨਾ ॥੫੦॥
ਕੁਸ਼ਲ ਪ੍ਰਸ਼ਨ[†] ਸਭਿਹਿਨਿ ਸੋਂ ਬੂਝੇ। — [†]ਪਾ:-ਪ੍ਰਸੰਨ।
ਸੁਖਹਿ ਸੁਨਾਯੋ ਨੇਹੁ ਅਰੂਝੇ[1]। — [1]ਗੁਰੂ ਜੀ ਦੇ ਪਯਾਰ ਵਿੱਚ ਉਲਝੇ ਹੋਏ ਲੋਕਾਂ ਨੇ ਸੁਖਸਾਂਦ ਸੁਣਾਈ।
ਮ੍ਰਿਦੁਲ ਉਦਾਰ ਮਧੁਰ ਲਖਿ ਸ਼ੀਲਾ[1]। — [1]ਸੁਭਾਵ।
ਸਭਿਹਿ ਸਰਾਹਹਿਂ ਰੂਪ ਛਬੀਲਾ[†] ॥੫੧॥ — [†]ਪਾ:-ਸੁਸ਼ੀਲਾ।
ਯੁਗਲ[1] ਮਹੂਰਤ ਬੈਸਿ ਬਿਤਾਏ। — [1]ਭਾਵ ਦੋ ਘੜੀ।
ਉਠਿ ਘਰ ਘਰ ਸਭਿ ਨਰ ਪਧਰਾਏ।
ਪੁਨਿ ਕਾਲੁ ਬੋਲਯੋ 'ਇਉਂ[†] ਕੀਜੈ। — [†]ਪਾ:-ਇਮ, ਇਵ।
ਚਲਿ ਬੁਲਾਰ ਢਿਗ ਤਾਤ[1]! ਮਿਲੀਜੈ' ॥੫੨॥ — [1]ਹੇ ਪੁਤ੍ਰ!
ਕਿੰਚਤ ਮਾਨਵ ਲਾਲੂ ਸਾਥਾ।
ਸੁਨਿ ਕਰਿ ਗਵਨੇ ਸ਼੍ਰੀ ਜਗਨਾਥਾ।
ਜਹਿਂ ਨਿਜ ਮੰਡਪ[1] ਸਭਾ ਲਗਾਈ। — [1]ਮੰਡੂਏ ਵਿੱਚ।
ਬੂਝਤਿ ਰਾਇ ਬਿਵਾਹ ਭਲਾਈ ॥੫੩॥
ਤਹਾਂ ਜਾਇ ਪਹੁੰਚੇ ਗੁਨਖਾਨੀ।
ਕਰਨ ਈਠ ਕੋ[1] ਬਿਰਹਿ ਪ੍ਰਹਾਨੀ[2]। — [1]ਪਿਆਰੇ ਦੇ। [2]ਵਿਛੋੜੇ ਦਾ ਨਾਸ।
ਪੇਖਤਿ ਪੁਲਕਯੋ ਪ੍ਰੇਮਹਿਂ ਅੰਗਾ।
ਤੂਰਨ[1] ਤਿਸ਼ਟਯੋ[2] ਸੰਗਿ ਉਮੰਗਾ[3] ॥੫੪॥ — [1]ਛੇਤੀ। [2]ਖੜਾ ਹੋ ਗਿਆ। [3]ਖੁਸ਼ੀ ਨਾਲ।
ਬਦਨ ਚੰਦ੍ਰਮਾ ਉੱਜਲ ਓਰਾ।
ਲੋਚਨ ਕੀਨਿ ਚਕੋਰਨਿ ਜੋਰਾ[1]। — [1]ਨੇਤ੍ਰਾਂ ਰੂਪੀ ਚਕੋਰਾਂ ਨੂੰ ਜੋੜ ਦਿੱਤਾ (ਅ) ਨੇਤ੍ਰਾਂ ਦੇ ਜੋੜੇ ਨੂੰ।
ਨਿਕਟ ਜਾਇ ਪਦ ਪਰਸਨ ਹੇਤੂ[1]। — [1]ਛੋਹਨ ਵਾਸਤੇ।

ਝੁਕਨ ਲਗੇ ਬੇਦੀ ਕੁਲ ਕੇਤੂ ॥੫੫॥
ਭਰਿ ਕਰ ਸੋਂ, ਕੋਰੀ[1] ਗਰ[2] ਲਾਏ। [1]ਜੱਫੀ। [2]ਗਲੇ।
ਲੋਚਨ ਬੀਚ ਅਨੰਦ ਜਲ ਛਾਏ।
ਸੁਖ ਬੂਝਤਿ ਭੇ ਗਦ ਗਦ ਬਾਨੀ।
ਬਿਨ ਉਚਰੇ[1] ਦੁਹਿ ਦਿਸ਼ਿ ਪਹਿਚਾਨੀ ॥੫੬॥ [1]ਬਿਨਾਂ ਕਹੇ ਤੇ।
ਮੰਚ ਸਿਰ੍ਹਾਨੈ ਦਿਸ਼[1] ਬਰਿਆਈ[2]। [1]ਪਲੰਘ ਦੇ ਸਿਰ੍ਹਾਣੇ ਵਲ। [2]ਜ਼ੋਰੋ ਜ਼ੋਰੀ।
ਬੈਸਾਏ[1], ਉਰ ਮੋਦ ਬਡਾਈ। [1]ਬਿਠਾਏ।
ਦਰਸ ਪਜਾਸ ਦਿਨ ਬਿਤੇ ਨ ਥੋਰੇ।
ਜਨੁ ਪੀਵਤਿ ਕਿਯ ਨੈਨ ਕਟੋਰੇ ॥੫੭॥
ਏਕ ਘਟੀ[1] ਲਗ ਕੋਇ ਨ ਬੋਲਾ। [1]ਘੜੀ।
ਹੇਰਿ ਪ੍ਰੇਮ ਕੋ ਰਹੇ ਅਡੋਲਾ।
ਬਹੁਰ ਬਜਾਹ ਕੀ ਸ਼ੁਭ ਕਰਤੂਤਾ।
ਬੂਝਤਿ ਭਯੋ ਰਾਇ ਮਤਿਪੂਤਾ[1] ॥੫੮॥ [1]ਪਵਿੱਤ੍ਰ ਬੁਧੀ ਵਾਲਾ।
ਮਰਦਾਨਾ ਬੋਲਜੋ ਤਿਹ ਕਾਲਾ[1]। [1]ਤਿਸ ਵੇਲੇ।
'ਤਵ ਪ੍ਰਤਾਪ ਤੇ ਸੁਨਹੁ ਭੁਪਾਲਾ[†][1]। [1]ਰਾਇ ਜੀ। [†]ਪਾ:-ਭੁਵਾਲਾ।
ਪੁਰਿ ਸੁਲਤਾਨ ਬਹੁਤ ਜਸੁ ਛਾਵਾ।
ਨਰ ਨਾਰਿਨਿ ਘਰ ਘਰ ਪ੍ਰਤਿ ਗਾਵਾ ॥੫੯॥
ਦੌਲਤਖਾਨ ਦੀਨ ਜੋ ਚਾਹਾ।
ਭੂਰ ਵਸਤੁ ਲੀਨੀ ਤਿਹ ਪਾਹਾ[1]। [1]ਉਸ ਪਾਸੋਂ।
ਤਿਹਤੇ ਪੁਨਿ ਚਢਿ ਚਲੀ ਬਰਾਤਾ।
ਕੀਨੋ ਜਾਇ ਢੁਕਾਉ ਸੁਹਾਤਾ ॥੬੦॥
ਖਰਚਜੋ ਕਾਲੂ ਦਰਬ ਬਿਸਾਲਾ।
ਅਤਿ ਉਤਸਵ ਭਾ ਸੁਠਿ[1] ਤਿਹ ਕਾਲਾ। [1]ਸੁੰਦਰ।
ਦੁਹਦਿਸ਼[1] ਨੈ ਰਸ ਅਤਿਸ਼ੈ ਰਾਖਾ। [1]ਦੋਹਾਂ ਧਿਰਾਂ ਨੇ।
ਜਿਨਿ ਕੈ ਮਨ ਜਸੁ ਕੀ ਅਭਿਲਾਖਾ ॥੬੧॥
ਮੁਝ ਦੇਖਤਿ ਭੇ ਬਜਾਹ ਘਨੇਰੇ।
ਬਿੱਪ੍ਰ[1] ਸੁ ਬਾਹਜ[2] ਬੈਸ[3] ਵਡੇਰੇ। [1]ਬ੍ਰਾਹਮਣ। [2]ਖੱਤ੍ਰੀ। [3]ਵੈਸ਼। ਭਾਵ ਬ੍ਰਾਹਮਣ ਖੱਤ੍ਰੀ

ਵੈਸ਼ਾਂ ਦੇ ਬਹੁਤ (ਵਜਾਹ)।

ਅਸ ਉਤਸ਼ਵ ਮੈਂ ਸੁਨਾ ਨ ਦੇਖਾ।
ਜਸ ਇਸ ਮਹਿਂ ਭਾ ਮੋਦ ਬਿਸੇਖਾ' ॥੬੨॥

ਸੁਨਿ ਬੁਲਾਰ ਮਨ ਤਨ ਸੁਖ ਪਾਵਾ।
'ਸਾਧੁ ਸਾਧੁ' ਕਾਲੂ ਪ੍ਰਤਿ ਗਾਵਾ।
ਸ੍ਰੀ ਬੇਦੀ ਕੁਲ ਕਲਸ ਸੁਹਾਵਨ।
ਅਸ ਪ੍ਰਕਾਰ ਮਿਲਿ ਕਿਯ ਘਰ ਆਵਨ ॥੬੩॥

ਬਿੰਜਨ[1] ਨਿਜ ਕਰ[2] ਜਨਨਿ[3] ਸਵਾਰੇ[4]। — [1]ਭੋਜਨ। [2]ਆਪਣੇ ਹੱਥੀਂ। [3]ਮਾਤਾ ਨੇ। [4]ਬਣਾਏ।
ਬੈਠਿ ਨਿਕਟਿ ਕਰਿ ਨੇਹੁ ਜਿਵਾਰੇ[1]। — [1]ਕਰਕੇ ਪਿਆਰ ਖੁਵਾਏ।
ਰੁਚਿਰ ਅਸਨ ਜੋ[1] ਅਚਜੋ[2] ਕ੍ਰਿਪਾਲਾ[3]। — [1]ਜਦ। [2]ਛਕਿਆ। [3]ਗੁਰੂ ਜੀ ਨੇ।
ਗਏ ਤਲਪ[1] ਪਰ ਮ੍ਰਿਦੁਲ[2] ਬਿਸਾਲਾ[3] ॥੬੪॥ — [1]ਸੇਜਾ ਪਰ। [2]ਕੂਲੀ। [3]ਬੜੀ।

ਜਾਮ[1] ਨਿਸਾ[2] ਬੀਤੀ ਕਿਯ ਸੈਨਾ। — [1]ਪਹਿਰ। [2]ਰਾਤ
ਰਹੀ ਜਾਮ[1] ਜਾਗੇ ਗੁਨ ਐਨਾ। — [1]ਪਹਿਰ ਰਹਿੰਦੀ।
ਕ੍ਰਮ ਕ੍ਰਮ[1] ਸੌਚ ਕੀਨ ਇਸ਼ਨਾਨਾ। — [1]ਧੀਰੇ ਧੀਰੇ।
ਪਹਿਰੇ ਚੀਰ ਸਰੀਰ ਸੁਹਾਨਾ ॥੬੫॥

ਭਈ ਭੋਰ ਜਸੁ ਜਾਸੁ ਪਵਿੱਤ੍ਰਾ[1]। — [1]ਜਿਸਦਾ ਜਸ ਪਵਿੱਤ੍ਰ ਹੈ।
ਬੈਸੇ ਸੋਹਤਿ ਭਵਨ ਬਚਿੱਤ੍ਰਾ।
ਲਿਯ ਬੁਲਾਇ ਪ੍ਰੋਧਾ[1] ਹਰਿਦਜਾਲਾ। — [1]ਪ੍ਰੋਹਿਤ।
{ਹਰਦਿਆਲ ਪੰਡਿਤ ਨਿਹਾਲ}
ਸ਼੍ਰੀ ਮੁਖ ਬੋਲੇ ਗਿਰਾ ਰਸਾਲਾ ॥੬੬॥

'ਜਾਚਹੁ, ਜੋ ਮਨ ਮਹਿਂ ਹੁਇ ਲਾਲਸ।
ਲੇਹੁ ਅਬਹਿ, ਸੋ ਕਰਹੁ ਨ ਆਲਸ।'
ਬੋਲ੍ਯੋ ਦਿਜ ਹਰਿਦਜਾਲ ਪ੍ਰਬੀਨਾ।
'ਆਦਿ ਰੂਪ ਤੁਮ ਦਾਨੀ ਦੀਨਾ[1] ॥੬੭॥ — [1]ਗ਼ੀਬਾਂ ਦੇ ਦਾਤੇ।

ਰਾਵਰ ਜਿਤੀ ਲਖਾਵਨ ਕੀਨੀ।
ਤੇਤੀ ਮਹਿਮਾ ਮੈਂ ਲਖਿ ਲੀਨੀ।
ਅਪਰ ਨਰਨ ਸੀ ਮਤਿ ਮੁਰ[1] ਨਾਂਹੀ। — [1]ਮੇਰੀ ਬੁੱਧੀ।
ਧਰਹਿਂ ਜਿ ਭਾਵਨ ਨਰ ਤਵ ਮਾਂਹੀ[†] — [†]ਪਾ:-ਨਰ ਤੁਮ ਨਾਂਹੀ।

॥ ੬੮ ॥

ਕਾਰਨ ਕਾਰਜ ਕੋ ਆਧਾਰਾ।
ਸਭਿ ਕੋ ਕਰਤਾ ਜਿਤੋ ਪਸਾਰਾ।
ਪਰਮੇਸ਼ੁਰ ਪਾਰਬ੍ਰਹਮ ਪੁਰਾਤਨ†। †ਪਾ:-ਪਰਮੇਸ਼ੁਰ ਪੂਰ ਪੁਰਖ ਪੁਰਾਤਨ।
ਪਰਮ ਪਰਾਵਰ ਨਾਥ[1] ਸਨਾਤਨ [1]ਦੇਖੋ ਅਧ੍ਯਾ: ੧. ਅੰਕ ੪. ਦੇ ਪਦ ਅਰਥ।

॥ ੬੯ ॥

ਅਹੈ ਸੱਚਿਦਾਨੰਦ ਮੁਕੰਦਾ।
ਤਵ ਲੀਲਾ ਭਗਤਨਿ ਸੁਖਕੰਦਾ।
ਜੱਗ੍ਯੁਪਵੀਤ[1] ਜਬਹਿ ਤੁਮ ਦੀਨੋ[2]। [1]ਜਨੇਊ। [2]ਜਦ ਦਾ ਤੁਸਾਂ ਮੈਨੂੰ ਦਿੱਤਾ ਹੈ ਭਾਵ ਜੀਅ ਕਾ ਜਨੇਊ। ਦੇਖੋ ਵਾਰ ਆਸਾ, ਸਲੋਕ ੧੫।
ਤਬ ਕੋ ਮਮ ਮਨ ਇਸਥਿਰ ਕੀਨੋ

॥ ੭੦ ॥

ਸਰਬ ਲਾਲਸਾ ਭੀ ਉਰ ਪੂਰੀ।
ਦੇਖੀ ਮੈਂ ਲੀਲਾ ਤੁਮ[1] ਰੂਰੀ। [1]ਤੁਹਾਡੀ।
ਬ੍ਰਿੱਧ[1] ਬੈਸ[2] ਬਪੁ[3] ਭਾ ਬਲ ਹੀਨਾ। [1]ਬੁੱਢੀ। [2]ਉਮਰ। [3]ਸ਼ਰੀਰ।
ਅਬ ਦੀਜੈ ਮੁਝ ਮੋਖ ਪ੍ਰਬੀਨਾ'

॥ ੭੧ ॥

ਭਗਤਿ ਮਿਲੀ ਬਾਨੀ ਸੁਨਿ ਕਾਨਾ।
ਹਸਿ ਬੋਲੇ ਸ਼੍ਰੀ ਕ੍ਰਿਪਾ ਨਿਧਾਨਾ।
'ਧੰਨ ਬਿੱਪ੍ਰ ਬਰ[1] ਬੁੱਧਿ ਤੁਮਾਰੀ। [1]ਸ਼੍ਰੇਸ਼ਟ।
ਤਨ ਹਉਮੈ ਕੀ ਸੁਰਤਿ ਬਿਸਾਰੀ

॥ ੭੨ ॥

ਕਿੰਚਤ ਰਹਿਗੀ ਬੈਸ ਸ਼ਰੀਰਾ।
ਪੁਨਿ ਅਪਵਰਗ[1] ਪਾਇੰ[2] ਮਤਿ ਧੀਰਾ[3]! [1]ਮੋਖ। [2]ਪਾਵੈਂਗਾ। [3]ਹੇ ਦਾਨੇ!
ਜਿਉਂ ਸ੍ਰਿਕ[1] ਗਜ[2] ਤਜਿ ਹੀ ਬਿਨ ਸ਼ੋਕੂ। [1]ਮਾਲਾ। [2]ਹਾਥੀ।
ਤਿਉਂ ਤਨ ਤਜਿ ਗਮਨੈਂ ਹਰਿ ਲੋਕੂ'

॥ ੭੩ ॥

ਅਸ ਕਹਿ ਦੀਨੋ ਦਰਬ ਘਨੇਰਾ।
ਤਿਹ ਪਰ ਕ੍ਰਿਪਾ ਦ੍ਰਿਸ਼ਟਿ ਹ੍ਵੈ ਹੇਰਾ।
ਭਯੋ ਗ੍ਯਾਨ ਨਿਜ[1] ਰੂਪ ਪਛਾਨਾ। [1]ਆਪਣਾ ਸ੍ਵਰੂਪ-ਆਤਮਾ।

ਜੀਵ ਭਾਵ ਸਭਿ ਹੀ ਬਿਸਰਾਨਾ ॥੨੪॥

ਗਯੋ ਸਦਨ ਸੁਖ ਪਾਇ ਅਮੋਲਾ।
ਨਿਜ ਮਨ ਨਿਸ਼ਚਾ ਹੁਤੋ ਅਡੋਲਾ†। †ਪਾ:-ਜਿਸ ਮਨ ਸਾਚਾ ਹੁਤੋ ਅਡੋਲਾ। (ਅ) ਜਿਸ ਮਨ ਨਿਸ਼ਚਾ ਹੁਤੋ ਅਡੋਲਾ।
ਬਹੁਰੋ ਪਾਧਾ, ਬੈਦ, ਮੁਲਾਨਾ।
{ਉਸਤਾਦਾਂ ਨੂੰ ਮਿਲੇ}
ਚਲਿ ਆਏ, ਜਹਿਂ ਥੇ ਗਤਿਦਾਨਾ[1] ॥੨੫॥ [1]ਮੁਕਤੀ ਦਾਤੇ।

ਮਿਲਨ ਹੇਤ ਮਨ ਸੰਗਿ ਉਮੰਗਾ।
ਜਿਨਕੋ ਚਢ੍ਯੋ ਰੰਗ ਸਤਿਸੰਗਾ।
ਜਬਹਿ ਬਿਲੋਕ੍ਯੋ ਕਾਲੂ ਨੰਦਨ।
ਧਾਇ ਕਰੀ ਯੁਗ ਪਦ ਪਰ ਬੰਦਨ ॥੨੬॥

ਹੇਰਿ ਸਰੂਪ ਅਨੂਪ ਅਜੋਨਾ†। †ਪਾ:-ਅਨੁਪਮ ਲੋਨਾ।
ਬੋਲ ਨ ਆਵ ਭਏ ਮੁਖ ਮੋਨਾ[1]। [1]ਚੁੱਪ।
ਕਵਲ ਨੈਨ ਸਨਮਾਨ[1] ਬਸਾਏ। [1]ਆਦਰ ਕਰਕੇ।
ਕੁਸ਼ਲ ਬੂਝਨੈ ਬੈਨ ਸੁਨਾਏ ॥੨੭॥

ਧਰਿ ਧੀਰਜ ਬੋਲੇ ਮੁਖ ਬਾਨੀ।
ਪਦ ਰਚਨਾ ਸੁਠ ਉਸਤਤਿ ਠਾਨੀ।
'ਸਿੰਧ ਹੁਤਾਸਨ ਕਾਲ ਕਲੀ ਕੋ[1]। [1]ਕਲਜੁਗ ਦਾ ਸਮਾਂ ਅਗਨ ਸਾਗਰ ਹੈ।
ਅਤਿ ਪ੍ਰਚੰਡ ਇਸ ਤਰਹਿ ਬਲੀ ਕੋ[1] ॥੨੮॥ [1]ਕੋਈ ਬਲਵਾਨ ਹੀ ਇਸਨੂੰ ਤਰਦਾ ਹੈ।

ਜੀਵ ਪਰੇ ਦਝਿ ਦਝਿ[1] ਦੁਖ ਪਾਈ। [1]ਸੜ ਸੜਕੇ।
ਉਬਰ ਨ ਸਕਹਿਂ[1] ਨ ਪਾਇਂ ਉਪਾਈ[2]। [1]ਬਚ ਨਹੀਂ ਸਕਦੇ। [2]ਤੇ ਨਾਂ ਉਪਾਉ (ਕੋਈ) ਲਭਦਾ।
ਬਾਂਧਨ ਹੇਤੁ ਸੇਤੁ ਤਹਿਂ ਭਾਰਾ[1]। [1]ਉਸ ਉਤੇ ਭਾਰਾ ਪੁਲ ਬੰਨ੍ਹਣ ਲਈ।
ਕ੍ਰਿਪਾ ਧਾਰਿ ਲੀਨੋ ਅਵਤਾਰਾ ॥੨੯॥

ਚਰਨ ਕਰਮ ਸ਼ੁਭ ਤੇ ਜੋ ਤੂਛੇ[1]। [1]ਸ਼ੁਭ ਕਰਮਾਂ ਤੋਂ ਜਿਨ੍ਹਾਂ ਦੇ ਪੈਰ ਪਿੰਗਲੇ ਹਨ।
ਲੋਚਨ ਸੁਮਤਿਹਿ ਤੇ ਉਰ ਛੂਛੇ[1]। [1]ਚੰਗੀ ਬੁੱਧੀ ਰੂਪੀ ਨੈਣਾਂ ਤੋਂ ਜੋ ਸੱਖਣੇ ਹਨ।
ਸਮ ਦਮ ਜਿਨ ਕੇ ਕਰ ਨ ਸੰਗਾਰੇ[1]। [1]ਜਿਨ੍ਹਾਂ ਦੇ ਨਾਲ ਸਮ ਦਮ ਆਦਿ ਹੱਥ ਨਹੀਂ ਹਨ।
ਸੋ ਜਿਹ ਪਰ, ਤਰਿ ਜਾਹਿਂ ਸੁਖਾਰੇ[1] [1]ਸ਼ੁਭ ਕਰਮਾਂ ਰੂਪੀ ਪੈਰਾਂ ਤੋਂ ਬਿਨਾਂ ਪਿੰਗਲੇ,

॥੮੦॥ ਸ੍ਰੇਸ਼ਟਿ ਬੁਧੀ ਰਹਿਤ ਅੰਧੇ, ਦੈਵੀ ਗੁਣਾਂ ਰੂਪੀ ਹੱਥਾਂ ਤੋਂ ਬਿਨਾਂ ਟੁੰਡੇ, ਨਾਮ ਰੂਪੀ ਪੁਲ ਤੇ ਚੜ੍ਹਕੇ ਸੁਖੈਨ ਹੀ ਪਾਰ ਹੋ ਜਾਣਗੇ।

ਮਨ ਅਨੁਮਾਨ ਕਰਤਿ ਸਦ ਹਮ ਹੀ।
ਜਗਤ ਪ੍ਰਕਾਸ਼ ਕਰਹੁ ਕਬ ਤੁਮਹੀ।
ਰਾਵਰ[1] ਪੂਰਨ ਕਲਾ ਸੰਕੋਚੀ[2]। [1]ਤੁਸਾਂ ਨੇ। [2]ਲੁਕਾ ਰੱਖੀ ਹੈ।
ਲਖਹਿਂ ਕਿ ਜੀਵ ਜਿਨਹਿਂ ਮਤਿ ਪੋਚੀ[1]' ॥੮੧॥ [1]ਨੀਵੀਂ ਮਤ ਵਾਲੇ ਲੋਕ ਕਹਿ ਸਮਝਣ।

ਅਸ ਪ੍ਰਕਾਰ ਕਹਿ ਕਰਿ ਬਚ[1] ਲੋਨੇ[2]। [1]ਬਚਨ। [2]ਸੁੰਦਰ।
ਪਿਯਤਿ ਰੂਪ ਜਨੁ[1] ਲੋਚਨ ਡੋਨੇ[2]। [1]ਮਾਨੋ। [2]ਅੱਖਾਂ ਦੇ ਡੋਨੇ ਮਾਨੋਂ ਰੂਪ ਨੂੰ ਪੀਂਦੇ ਹਨ।
ਮਿਲੇ ਭਾਉ[1] ਧਰਿ ਸਦਨ[2] ਸਿਧਾਏ। [1]ਪ੍ਰੇਮ। [2]ਘਰਾਂ ਨੂੰ।
ਜਿਨ ਮਨ ਭਗਤਿ ਵਿਖੈ ਸੁਖ ਪਾਏ ॥੮੨॥

ਮਿਲੇ ਆਨਿ ਪੁਨਿ† ਬਾਲ ਸਖਾਈ। †ਪਾਠ-ਪੁਰ।
ਕਹਤਿ ਪਰਸਪਰ ਅਧਿਕ ਵਡਾਈ।
ਪਰਮ ਪ੍ਰੇਮ ਮੈਂ ਮੋਦ ਨ ਥੋਰਾ।
ਇਕ ਟਕ ਦੇਖਿ ਰਹੇ ਮੁਖ ਓਰਾ ॥੮੩॥

ਬੈਸਿ ਬਿਤਾਵਹਿਂ[1] ਬਾਸੁਰ ਪਾਸੁ। [1]ਗੁਜ਼ਾਰਦੇ ਹਨ।
ਨਿਤਪ੍ਰਤਿ ਉਰ ਹ੍ਵੈ ਨਯੋ[1]† ਹੁਲਾਸੁ[2]। [1]ਨਵੀਂ। [2]ਖੁਸ਼ੀ। †ਪਾਠ-ਰਹਯੋ।
ਯਾ ਬਿਧਿ ਲੀਲਾ ਸ੍ਰੀ ਜਗਨਾਥਾ।
ਕੀਨੀ ਤਲਵੰਡੀ ਸੁਖ ਸਾਥਾ[1] ॥੮੪॥ [1]ਸੁੱਖਾਂ ਨਾਲ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਤਲਵੰਡੀ ਜਾਵਨ' ਪ੍ਰਸੰਗ ਬਰਨਨੰ ਨਾਮ ਤੇਈਸਮੋ ਅਧਯਾਯ ॥੨੩॥

## ੨੪. [ਗੁਰਬਾਣੀ ਮੰਗਲ। ਸੁਲਤਾਨਪੁਰ ਆਉਣਾ]

੨੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੫

{ਗੁਰਬਾਣੀ ਮੰਗਲ} ॥੧॥

{ਹੁਮਾ ਪੰਛੀ ਦ੍ਰਿਸ਼ਟਾਂਤ} ॥੯..॥

{ਕਾਲੂ ਜੀ ਨੇ ਧਨ ਦੀ ਮਹਿਮਾ ਦੱਸਣੀ} ॥੨੦..॥

ਕਬਿੱਤ:

ਸੁਧਾ ਕੀ ਤਰੰਗਨੀ ਸੀ ਰੋਗ ਭ੍ਰਮ ਭੰਗਨੀ ਹੈ

ਸੁਧਾ=ਅੰਮ੍ਰਿਤ। ਤਰੰਗਨੀ=ਨਦੀ। [ਸੰਸ: ਤਰਙੑਣੀ] ਸੀ=ਵਾਂਙ। ਭੰਗਨੀ=ਭੰਨਣ ਵਾਲੀ।

ਮਹਾਂ ਸ੍ਵੇਤ ਰੰਗਨੀ ਮਹਾਨ ਮਨ ਮਾਨੀ ਹੈ।

ਸ੍ਵੇਤ=ਚਿੱਟੇ। ਰੰਗਨੀ=ਰੰਗ ਵਾਲੀ। ਮਨਮਾਨੀ=ਮਨ ਮੰਨੀ, ਮਨ ਨੂੰ ਰੁਚਿ ਆਉਣ ਵਾਲੀ, ਪਯਾਰੀ।

ਕਿਧੌਂ ਯਹਿ ਹੰਸਨੀ ਸੀ ਮਾਨਸ ਵਿਤੰਸਨੀ ਹੈ

ਮਾਨਸ=ਮਾਨ ਸਰਵਰ। ਇਸ ਪਦ ਦੇ ਹੋਰ ਅਰਥ ਇਹ ਹਨ:-ਮਨ, ਸੰਕਲਪ, ਵਿਕਲਪ, ਮਨੁੱਖ, ਆਦਮੀ, ਇਕ ਨਾਗ ਦਾ ਨਾਮ, ਸਾਲਮਲ ਦੀਪ ਦੇ ਵਰਹੇ ਦਾ ਨਾਮ। ਵਿਤੰਸਨੀ=ਭੂਖਣ ਰੂਪ, ਸ਼ੋਭਾ ਦੇਣ ਵਾਲੀ। [ਸੰਸ. ਵਤੰਸ, ਅਵਿਤੰਸ ਧਾਤੂ, ਤਸਿ=ਫਬਾਉਣਾ]। ਇਸ ਅਵਤੰਸ ਪਦ ਦੇ ਹੋਰ ਅਰਥ ਏਹ ਹਨ:-ਸਿਰ ਦਾ ਗਹਿਣਾ, ਕੋਈ ਗਹਿਣਾ, ਕੰਨਾਂ ਦਾ ਗਹਿਣਾ, ਮੁਰਕੀ, ਕਰਨ ਫੁਲ, ਮਾਲਾ, ਮੁਕਟ। ਲਾੜਾ, ਭਤੀਜਾ।

ਗੁਨੀਨ ਪ੍ਰਸੰਸਨੀ ਸਰਬ ਜਗ ਜਾਨੀ ਹੈ।

ਪ੍ਰਸੰਸਨੀ=ਸਲਾਹੀ ਗਈ। ਰੁਣੀਨ ਪ੍ਰਸੰਸਨੀ=ਗੁਣੀ ਜਿਨ੍ਹਾਂ ਤੋਂ ਸਲਾਹੀ ਗਈ। [ਸੰਸ. ਪ੍ਰਸੰਸਾ=ਗੁਣਾਂ ਦਾ ਕਥਨ, ਸ਼ਲਾਘਾ]

ਕਿਧੌਂ ਚੰਦ ਚਾਂਦਨੀ ਸੀ ਮੋਹ ਘਾਮ ਮੰਦਨੀ ਹੈ

ਰਿਦੇ ਕੀ ਅਨੰਦਨੀ ਸਦੀਵ ਸੁਖਦਾਨੀ ਹੈ।

ਸੁਖਦਾਨੀ=ਸਦੈਵੀ ਸੁਖ ਦੇਣ ਵਾਲੀ, ਅਟੱਲ ਅਵਿਨਾਸ਼ ਸੁਖ ਦੀ ਦਾਤੀ। ਜਨਨਿ=ਮਾਤਾ।

ਪ੍ਰੇਮ ਪਟਰਾਨੀ ਸਜਾਨੀ, ਗਜਾਨ ਕੀ ਜਨਨਿ ਜਾਨੀ

ਗੁਨੀ ਭਨੀ ਬਾਨੀ, ਤਾਂ ਕੀ ਗੁਰੂ ਗੁਰਬਾਨੀ ਹੈ ॥੧॥

ਅਰਥ:

ਅੰਮ੍ਰਤ ਦੀ ਨਦੀ ਵਾਂਗੂੰ ਭਰਮ ਰੂਪੀ ਰੋਗ ਨੂੰ ਦੂਰ ਕਰਨ ਵਾਲੀ ਹੈ, ਰੰਗ ਇਸਦਾ ਡਾਢਾ ਚਿੱਟਾ ਤੇ ਮਨ ਨੂੰ ਡਾਢੀ ਪਿਆਰੀ ਲਗਣ ਵਾਲੀ ਹੈ। ਯਾ ਇਹ ਮਾਨ ਸਰੋਵਰ ਨੂੰ ਸ਼ੋਭਾ ਦੇਣ ਵਾਲੀ ਹੰਸਨੀ ਹੈ, ਗੁਣੀਆਂ ਨੇ (ਇਸਦੀ) ਪ੍ਰਸੰਸਾ ਕੀਤੀ ਹੈ, ਤੇ ਸਾਰੇ ਜਹਾਨ ਨੇ (ਏਹ) ਜਾਣ ਲਈ ਹੈ। ਯਾ ਇਹ ਮੋਹ ਰੂਪੀ ਤਪਸ਼ ਨੂੰ ਮੰਦ ਕਰਨ ਵਾਲੀ ਚੰਦ ਦੀ ਚਾਨਣੀ ਹੈ, ਹਿਰਦੇ ਨੂੰ ਅਨੰਦ ਦੇਣ ਵਾਲੀ ਸਦੈਵੀ ਸੁਖ ਦੀ ਦਾਤੀ ਹੈ। ਪ੍ਰੇਮ ਦੀ ਸੁਘੜ ਪਟਰਾਣੀ ਹੈ ਤੇ ਗਿਆਨ ਦੀ ਮਾਤਾ ਜਾਣੀ ਗਈ ਹੈ, (ਜੇ ਕੋਈ) ਗਣੀਆਂ ਦੀ ਉਚਾਰੀ ਬਾਣੀ ਹੈ ਬੀ (ਤਾਂ) ਉਨ੍ਹਾਂ ਦੀ ਵੀ ਗੁਰੂ ਗੁਰਬਾਣੀ ਹੈ।

ਭਾਵ:

ਕਵਿ ਜੀ ਦਸਾਂ ਸਤਿਗੁਰਾਂ ਦੇ ਮੰਗਲ ਕਥਨ ਕਰਦੇ ਹੋਏ ਹੁਣ ਗੁਰਬਾਣੀ ਤੇ ਆਏ ਹਨ। ਉਨ੍ਹਾਂ ਮਹਾਨ ਮਨ ਵਾਲੇ ਪਰਾਵਰ ਨਾਥਾਂ ਦੀ ਉਚਾਰੀ ਬਾਣੀ ਦਾ ਮੰਗਲ ਕਰਦੇ ਹਨ ਕਿ ਇਹ ਅੰਮ੍ਰਿਤ ਦੀ ਨਦੀ ਹੈ। ਅੰਮ੍ਰਿਤ ਦੇ ਦੋ ਗੁਣ ਹਨ, ਰੋਗ ਨਾਸ਼ ਕਰਨਾ ਤੇ ਮੁਰਦੇ ਨੂੰ ਜਿਵਾਲਣਾ, ਸੋ

ਦੱਸਦੇ ਹਨ ਕਿ ਇਹ ਭਰਮ ਰੂਪ ਰੋਗ ਦੇ ਦੂਰ ਕਰਨ ਵਾਲੀ ਹੈ, ਜਦ ਭਰਮ ਰੂਪੀ ਰੋਗ ਨਾ ਰਹੇ ਤਦ ਮਾਨਸਿਕ ਮੌਤ ਹੋਣੀ ਹੀ ਨਾ ਹੋਈ। ਮਨ ਨੂੰ ਪਿਆਰੀ ਲਗਦੀ ਹੈ ਤੇ ਚਿੱਟੇ ਰੰਗ ਵਾਲੀ ਹੈ, ਇਹ ਇਸ ਵਾਸਤੇ ਕਿਹਾ ਕਿ ਅੰਮ੍ਰਿਤ ਦਾ ਰੰਗ ਚਿੱਟਾ ਹੁੰਦਾ ਹੈ ਅਤੇ ਪੀਤਿਆਂ ਸ੍ਵਾਦੀਕ ਤੇ ਮਨੋਰੰਜਕ ਹੁੰਦਾ ਹੈ। ਦੂਸਰੇ ਚਿੱਟਾ ਰੰਗ ਸਤੋਗੁਣ ਦਾ ਹੈ। ਏਹ ਬਾਣੀ ਸਤੋਗੁਣ ਵਿਚ ਪਰਵੇਸ਼ ਕਰਾ ਦੇਂਦੀ ਹੈ। ਜਗਤ ਪਰ ਮਾਨ ਸਰੋਵਰ ਬੜੇ ਉੱਚੇ ਥਾਂ ਨਿਰਮਲ ਤੇ ਮਿੱਠੇ ਜਲ ਦੀ ਝੀਲ ਹੈ ਅਰ ਸਦੀਆਂ ਤੋਂ ਮਹਾਨ ਤੀਰਥ ਮੰਨਿਆ ਗਿਆ ਹੈ। ਸੁੰਦਰਤਾ ਉਸਦੀ ਅਕਹਿ ਹੈ। ਆਖਦੇ ਹਨ ਕਿ ਮਾਨੋ ਏਹ ਮਾਨ ਸਰੋਵਰ ਨੂੰ ਸ਼ੋਭਾ ਦੇਣ ਵਾਲੀ ਹੰਸਨੀ ਹੈ, ਉਸ ਤੇ ਭੀ ਸ੍ਰੇਸ਼ਟ ਹੈ। ਪਹਿਲਾਂ ਅੰਮ੍ਰਿਤ ਦੀ ਸ਼ੋਭਾ ਦਿੱਤੀ ਮਾਨੋ ਜੋ ਪਾਰਲੌਕਿਕ ਸ਼ੈ ਹੈ ਤੇ ਅੰਮ੍ਰਿਤ ਦੀ ਨਦੀ ਆਖਿਆ ਸਾਨੇ, ਹੁਣ ਜਗਤ ਦੀ ਨਿਰਮਲ ਜਲਧਾਰਾ ਮਾਨ ਸਰੋਵਰ ਦਾ ਭੂਖਣ ਆਖ ਕੇ ਲੋਕ ਪਰਲੋਕ ਵਿਚ ਉੱਤਮ ਦ੍ਰਿਸ਼ਟਾਂਤ ਦੇ ਕੇ ਵਰਣਨ ਕੀਤੀ। ਅਗੇ ਕਹਿੰਦੇ ਹਨ ਕਿ ਕੇਵਲ ਮੈਂ ਹੀ ਨਹੀਂ ਕਹਿ ਰਿਹਾ ਇਸਦੀ ਗੁਣਵਾਰਤਾ ਸਾਰੇ ਜਗਤ ਨੇ ਜਾਣ ਲਈ ਹੈ, ਅਰ ਗੁਣੀਜਨਾਂ ਨੇ ਇਸਦੀ ਪ੍ਰਸੰਸਾ ਕੀਤੀ ਹੈ। ਇਸ ਦਾ ਹੁਣ ਹਿਰਦੇ ਪਰ ਅਸਰ ਵਰਣਨ ਕਰਦੇ ਹਨ ਕਿ ਮੋਹ ਰੂਪੀ ਤੱਪਸ਼ ਨੂੰ ਇਸ ਦਾ ਪਾਠ ਤੇ ਵਿਚਾਰ ਹਰਦਾ ਹੈ। ਵੈਰਾਗ ਜਨਕ ਹੈ। ਪਰ ਇਹ ਬਾਣੀ ਵੈਰਾਗ ਉਦਾਸੀਨਤਾ ਤੇ ਢਹਿੰਦੀਆਂ ਕਲਾਂ ਵਾਲਾ ਨਹੀਂ ਦੇਂਦੀ, ਹਿਰਦੇ ਨੂੰ ਆਨੰਦ ਦਿੰਦੀ ਹੈ ਤੇ ਸਦੈਵੀ ਸੁਖ ਦੀ ਦਾਤੀ ਹੈ, ਜਦੋਂ ਮੋਹ ਦੀ ਤੱਪਸ਼ ਦੂਰ ਕਰਦੀ ਹੈ ਤਦ ਡਾਵਾਂ ਡੋਲ ਹਾਲਤਾਂ ਵਿਚ ਨਹੀਂ ਸੁੱਟਦੀ, ਵਾਹਿਗੁਰੂ ਦੇ ਚਰਨਾਂ ਨਾਲ ਰਾਗ ਪੈਦਾ ਕਰਾ ਦੇਂਦੀ ਹੈ। ਰਾਗ (ਪ੍ਰੇਮ) ਸਦਾ ਹਰਖ ਜਨਕ ਵਸਤੂ ਹੈ, ਦਿਲ ਅਨੰਦ ਰਾਗ (ਪ੍ਰੇਮ) ਨਾਲ ਹੁੰਦਾ ਹੈ। ਸੋ ਮੋਹ ਤੋੜ ਕੇ ਵਾਹਿਗੁਰੂ ਜੀ ਦੇ ਰਾਗ ਵਿਚ ਪਾ ਦੇਣ ਕਰਕੇ ਰਿਦੇ ਦੀ ਅਨੰਦਨੀ (ਅਨੰਦ ਦਾਤੀ) ਹੈ; ਇਹ ਆਨੰਦ ਆਤਮ ਆਨੰਦ ਹੁੰਦਾ ਹੈ, ਇਸ ਕਰਕੇ ਸਦੈਵੀ ਸੁਖ ਦੀ ਦਾਤੀ ਹੈ। ਵੈਰਾਗ ਤੋਂ ਅੱਗੇ ਗਿਆਨ ਗਿਣਿਆਂ ਕਰਦੇ ਹਨ। ਆਪ ਦੱਸਦੇ ਹਨ ਕਿ ਗਯਾਨ ਦੀ ਏਹ ਮਾਤਾ ਹੈ, ਇਸਦੇ ਪਾਠ ਵਿਚਾਰ ਤੇ ਅਮਲ ਤੋਂ ਗਯਾਨ ਆਪੇ ਉਤਪਤ ਹੁੰਦਾ ਹੈ। ਪਰ ਓਹ ਗਿਆਨ ਜੋ ਕਵੀ ਜੀ ਕਹਿ ਰਹੇ ਹਨ। ਨਿਰਾ-ਜਾਨਣਾ ਮਾਤ੍ਰ-ਨਹੀਂ ਹੁੰਦਾ, ਉਹ ਗਯਾਨ ਐਸਾ ਹੈ ਕਿ ਜੋ ਪ੍ਰੇਮ ਨਾਲ ਪਰੋਤਾ ਹੁੰਦਾ ਹੈ। ਇਸ ਵਾਸਤੇ ਪ੍ਰੇਮ ਮਾਨੋਂ ਮਹਾਰਾਜ ਹੈ ਤੇ ਬਾਣੀ ਪਟਰਾਣੀ ਹੈ ਤੇ ਇਹ ਗਿਆਨ ਉਹਨਾਂ ਤੋਂ ਉਤਪਤ ਹੋਯਾ ਪੁੱਤ੍ਰ ਹੈ। ਐਸੇ ਉਤਕ੍ਰਿਸ਼ਟ ਗਿਆਨ ਦੀ ਮਾਤਾ ਹੈ। ਪ੍ਰੇਮ ਵਾਹਿਗੁਰੂ ਦਾ ਆਪਣਾ ਸਰੂਪ ਹੈ। ਯਥਾ ਗੁਰਵਾਕ:- 'ਆਪੇ ਪ੍ਰੀਤਮ ਪ੍ਰੇਮ ਪਿਆਰ।' ਉਨ੍ਹਾਂ ਦਾ ਉੱਚਾ ਗਿਆਨ ਏਹ ਬਾਣੀ ਹੈ ਜੋ ਸਾਡੀ ਸਮਝ ਗੋਚਰਾ ਕਰਨ ਲਈ ਪ੍ਰੇਮ ਸੁੱਛ ਹਿਰਦਿਆਂ ਨੇ ਬਾਣੀ ਰੂਪ ਵਿਚ ਵਰਣਨ ਕੀਤਾ ਹੈ, ਇਸ ਕਰਕੇ ਵਾਹਿਗੁਰੂ ਦੀ ਪਟਰਾਣੀ ਇਹ ਬਾਣੀ ਕਹੀ ਹੈ। ਇਸ ਬਾਣੀ ਤੋਂ ਗਯਾਨ ਉਪਜਦਾ ਹੈ ਜੋ ਗਯਾਨ ਕਿ-ਸਫਲ ਗਯਾਨ-ਪ੍ਰਾਪਤੀ ਰੂਪ ਗਯਾਨ ਹੁੰਦਾ ਹੈ। ਹੁਣ ਕਹਿੰਦੇ ਹਨ ਕਿ ਜੇ ਕੋਈ ਹੋਰ ਬਾਣੀ ਹੋਵੇ ਭਾਵੇਂ ਓਹ ਗੁਣੀਆਂ ਦੀ ਉਚਾਰੀ ਹੋਵੇ ਤਾਂ ਜੀਉ ਸਦਕੇ ਹੋਵੇ, ਪਰ ਗੁਰਬਾਣੀ ਉਨ੍ਹਾਂ ਦੀ ਵੀ ਗੁਰੂ ਹੈ, ਭਾਵ ਸਭਨਾਂ ਤੋਂ ਸ੍ਰੇਸ਼ਟ ਹੈ। ਏਹ ਅੰਮ੍ਰਿਤ ਰੂਪ, ਗਯਾਨ ਵੈਰਾਗ ਦੀ ਦਾਤੀ, ਪ੍ਰੇਮ ਨਾਲ ਸਨਿਗਧ ਕਰ ਦੇਣ ਵਾਲੀ, ਹਿਰਦਾ ਅਨੰਦ ਨਾਲ ਭਰ ਦੇਣ ਵਾਲੀ, ਸਦੈਵੀ ਸੁਖ ਵਿਚ ਲੈ ਜਾਣ ਵਾਲੀ, ਜਿਸ ਵਿਚ ਵੈਰਾਗ, ਵਿਵੇਕ, ਗਯਾਨ, ਪ੍ਰੇਮਾਭਗਤੀ ਹੀ ਨਿਰੋਲ ਉਚਾਰੀ ਹੋਈ ਹੈ, ਵੇਦ ਸ਼ਾਸਤ੍ਰ ਆਦਿ ਰਿਖੀ ਮੁਨੀ ਵਯਾਸ ਆਦਿਕਾਂ ਦੀ ਰਚੀ ਬਾਣੀ ਦੀ ਗੁਰੂ ਰੂਪ ਬਾਣੀ ਹੈ, ਕਿਉਂਕਿ ਓਹ ਭਗਤੀ ਯਾ ਗਯਾਨ ਤੇ ਅਟਕ ਗਏ, ਇਹ ਅਗੇਰੇ ਅਮੁੱਲ ਵਿਸਮਾਦ ਅਕਹਿ ਪਦ ਤੇ ਲੈ ਜਾਂਦੀ ਹੈ। ਪਰ ਪਰਮ ਸੁੱਛ ਹਿਰਦੇ ਗੁਰੂ ਅਵਤਾਰਾਂ ਦੇ ਆਪਣੇ ਮੁਖਾਰਬਿੰਦ ਤੋਂ ਉਚਰੀ ਵਾਹਿਗੁਰੂ ਜੀ ਦੇ

ਪੂਰਨ ਸੁੱਚੇ ਤੇ ਸੱਚੇ ਗਜਾਨ ਦਾ ਸਰੂਪ ਮਾਨੋਂ ਉਨ੍ਹਾਂ ਦਾ ਹੀ ਆਪਣਾ ਸਰੂਪ ਹੈ। 'ਪੋਥੀ ਪਰਮੇਸੁਰ ਕਾ ਥਾਨੁ।'

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਰਹਿਨ ਲਗੇ ਗਤਿਦਾ[1] ਤਲਵੰਡੀ।
ਜਿਨ ਕੀ ਕੀਰਤਿ ਘਰ ਘਰ ਮੰਡੀ।
ਮਨੁਜ ਪਰਸਪਰ ਮਿਲਹਿਂ ਸਰਾਹਹਿਂ।
ਮੁਹੁਰਮੁਹੂ[1] ਸ਼੍ਰੀ ਗੁਨ ਅਵਗਾਹਹਿਂ[2] ॥੨॥

[1]ਮੁਕਤੀ ਦਾਤੇ। [1]ਫੇਰ ਫੇਰ। [2]ਵਿਚਾਰ ਕਰਦੇ ਹਨ।

ਮਧੁਰ ਬਚਨ ਜਿਹ ਮ੍ਰਿਦੁਲ ਸੁਭਾਊ।
ਮਦ[1] ਤੇ ਆਦਿ ਕੁਕਰਮ ਨ ਕਾਊ।
ਉਰ ਉਦਾਰ, ਮਤਿ ਸੰਤ ਸਸ਼ੀਲਾ।
ਕਰੁਨਾਵਾਨ ਸਰੂਪ ਛਬੀਲਾ ॥੩॥

[1]ਹੰਕਾਰ।

ਬਿਸ਼ੈ ਬਾਸ਼ਨਾ ਕੀ ਜਰ ਨਾ ਸੀ[1]।
ਹਰਖ ਸ਼ੋਕ ਤੇ ਰਿਦਾ ਉਦਾਸੀ।
ਪੁਰਿ ਸੁਲਤਾਨਹਿ ਜਾਂਹਿਂ ਕਮਾਈ।
ਕਰੀ ਅਧਿਕ ਜਿਹ ਤੋਟ ਨ ਕਾਈ ॥੪॥

[1]ਵਿਸ਼ੇ ਵਾਸ਼ਨਾ ਦੀ ਜੜ ਹੈ ਹੀ ਨਹੀਂ ਸੀ। (ਅ) ਨਾਸ਼ ਹੋਈ ਹੋਈ ਹੈ।

ਦਯੋ ਦਾਨ ਦੀਨਨਿ ਧਨ ਭੂਰੀ[1]।
ਪਸਰੀ ਕੀਰਤਿ ਜਹਿਂ ਤਹਿਂ ਰੂਰੀ।
ਅਸ ਪ੍ਰਕਾਰ ਨਿਜ ਜਸ ਬਿਸਤਾਰਾ।
ਬਸੇ ਮਾਸ ਇਕ[1] ਮੋਖ ਉਦਾਰਾ[2] ॥੫॥

[1]ਬਹੁਤ। [1]ਇਕ ਮਹੀਨਾ। [2]ਮੁਕਤੀ ਦੇ ਸਖੀ (ਗੁਰੂ ਜੀ)।

ਪੁਨਿ ਗਮਨਨ[1] ਕੀ ਕੀਨੀ ਤਜਾਰੀ।
ਮਿਲਨਿ ਬੁਲਾਰਹਿ ਪ੍ਰੀਤ ਵਿਚਾਰੀ।
ਹੁਤੋ ਇਕੰਤ ਤਬਹਿ ਅਵਨੀਪਾ[1]।
ਸਾਦਰ ਬੈਸੇ ਜਾਇ ਸਮੀਪਾ ॥੬॥

[1]ਤੁਰਨ ਦੀ। [1]ਰਾਇਬੁਲਾਰ।

ਹਾਥ ਬੰਦਿ ਬਚ[1]† ਬਦਤਿ ਬੁਲਾਰਾ।
'ਪਰਮ ਲਾਭ ਮੁਝ ਦਰਸ ਤੁਮਾਰਾ।
ਗਜਾਨ ਸ਼ਿਰੋਮਣਿ! ਕ੍ਰਿਪਾ ਨਿਧਾਨਾ!
ਕਲਾਵਾਨ! ਕਲ ਬਿਨ[1] ਗੁਨ ਖਾਨਾ! ॥੭॥

[1]ਬਚਨ। †ਪਾ:-ਬਿਬ ਦੋਵੇਂ (ਹੱਥ)। [1]ਕਲਪਨਾ ਰਹਿਤ।

ਫਸਯੋ ਰਹਤਿ ਮੈਂ ਜਗਤ ਕਲੇਸ਼ੂ।
ਰਾਵਰ ਕੀ ਲਾਲਸ[1] ਉਪਦੇਸ਼ੂ[2]। [1]ਇੱਛਾ। [2]ਆਪਦੇ ਉਪਦੇਸ਼ ਦੀ ਲਾਲਸਾ ਹੈ।
ਕਰਤਿ ਕਿਉਂ ਨ, ਮੁਝ ਲਖਿ ਅਧਿਕਾਰੀ।
ਕਟਹੁ ਨ ਬੰਧਨ†, ਸ਼ਰਨਿ ਤੁਮਾਰੀ' ॥੮॥ †ਪਾ:-ਕਦਨਹੁ ਬੰਧਨ।
ਸੁਨਿ ਬੋਲੇ ਸ਼੍ਰੀ ਪੰਕਜ ਬਦਨਾ[1]। [1]ਕਵਲ ਮੁਖ ਵਾਲੇ।

{ਹੁਮਾ ਪੰਛੀ ਦ੍ਰਿਸ਼ਟਾਂਤ}

'ਸਿਮਰਹੁ ਸਤਿਨਾਮ ਸੁਖਸਦਨਾ[1]। [1]ਜੋ ਸੁਖਾਂ ਦਾ ਘਰ ਹੈ।
ਲਗਯੋ ਹੁਮਾਉ† ਪੰਖ ਜਯੋਂ ਸੰਗਾ।

†ਕਵੀਆਂ ਦਾ ਸੰਕੇਤਕ ਇਕ ਦ੍ਰਿਸ਼ਟਾਂਤ ਹੈ ਕਿ ਹੁਮਾ ਪੰਛੀ ਦਾ ਖੰਭ ਲੈ ਕੇ ਤੀਰ ਨਾਲ ਜੋੜ ਕੇ ਜਦ ਕਮਾਨੋਂ ਤੀਰ ਛੋਡੀਏ ਤਾਂ ਓਹ ਖੰਭ ਤੀਰ ਸਮੇਤ ਉਥੇ ਚਲਾ ਜਾਂਦਾ ਹੈ, ਜਿੱਥੇ ਕਿ ਹੁਮਾ ਪੰਛੀ ਰਹਿੰਦਾ ਹੈ। ਭਾਵ ਏਹ ਹੈ ਕਿ ਖੰਭ ਦੀ ਸੰਗਤ ਕਰਕੇ ਤੀਰ ਭੀ ਹੁਮਾ ਦੇ ਦੇਸ਼ ਜਾ ਪੁੱਜਾ, ਇਸੇ ਤਰ੍ਹਾਂ ਜੋ ਵਾਹਿਗੁਰੂ ਦਾ ਨਾਮ ਸਿਮਰਦੇ ਹਨ ਓਹ ਭੀ ਨਾਮ ਦੇ ਪ੍ਰਤਾਪ ਨਾਲ ਨਾਮੀ-ਵਾਹਿਗੁਰੂ-ਜੀ ਦੇ ਦੇਸ਼ ਜਾ ਅੱਪੜਦੇ ਹਨ। ਹੁਮਾ ਪੰਛੀ ਦਾ ਸਾਯਾ ਜਿਸ ਸਿਰ ਪਰ ਪਏ ਉਹ ਪਾਤਸ਼ਾਹ ਹੋ ਜਾਂਦਾ ਹੈ, ਇਹ ਗਲ ਬੀ ਫਾਰਸੀ ਕਵੀਆਂ ਦੇ ਸੰਕੇਤ ਦੀ ਹੈ।

ਜਬ ਛੂਟਹਿ ਧਨੁ[1] ਤੇ ਸੁ ਖਤੰਗਾ[2] ॥੯॥ [1]ਕਮਾਨ ਤੋਂ। [2]ਤੀਰ।
ਪਰ[1] ਕੇ ਬਲ ਕਰਿ ਹੋਤਿ ਉੜਾਊ। [1]ਖੰਭ।
ਪਹੁੰਚੈ ਸੋ ਜਹਿਂ ਦੇਸ਼ ਹੁਮਾਊ ॥
ਬਹੁਰ ਨ ਆਇ ਪਰੈ ਕਬ ਧਰਨੀ।
ਤੈਸੀ ਰੀਤਿ ਨਾਮ ਕੀ ਬਰਨੀ ॥੧੦॥
ਇਕ ਚਿਤ ਸਿਮਰਹਿ ਜੇ ਦਿਨ ਰਾਤੀ।
ਛੁਟੇ ਦੇਹਿ ਤੇ ਹੋਇ ਸੰਗਾਤੀ[1]। [1]ਦੇਹ ਤੋਂ ਛੁਟਿਆ ਨਾਮ ਉਸ ਦਾ ਸੰਗੀ ਹੋਵੇਗਾ।
ਜਹਿਂ ਨਾਮੀ ਕੋ ਦੇਸ਼ ਸੁਹਾਵਨ।
ਤਹਾਂ ਕਰਹਿ ਬਿਨ ਬਿਲਮ[1] ਪੁਚਾਵਨ ॥੧੧॥ [1]ਦੇਰ ਤੋਂ ਬਿਨਾਂ।
ਬਹੁਰ ਨ ਜਗ ਮਹਿਂ ਪਾਵਹਿਂ ਦੇਹੀ।
ਸੱਤਿਨਾਮ ਕੇ ਭੇ[1] ਜੁ ਸਨੇਹੀ[2]।' [1]ਜੋ ਹੋਏ ਹਨ। [2]ਪ੍ਰੇਮੀ।
ਸੁਨਿ ਉਪਦੇਸ ਲਗੀ ਲਿਵ ਨਾਮੂ।
ਜਾਗਯੋ ਪਰਮ ਪ੍ਰੇਮ ਅਭਿਰਾਮੂ[1] ॥੧੨॥ [1]ਸੁੰਦਰ।
ਕਹਿਤਿ ਗਿਰਾ ਹ੍ਵੈ ਦੀਨ ਬਹੋਰੀ।

'ਦਰਸ ਲਾਲਸਾ[1] ਰਿਦੇ ਨ ਥੋਰੀ[2]। [1]ਇੱਛਾ। [2]ਬਹੁਤ ਹੈ ਮੇਰੇ ਮਨ ਵਿਚ।
ਤੁਮ ਗਮਨੇ[1] ਅਬ ਪੁਰਿ ਸੁਲਤਾਨਾ। [1]ਚੱਲੇ ਹੋ।
ਮੋਹਿ ਹੋਤਿ ਬ੍ਰਿਹ ਕਸ਼ਟ ਮਹਾਨਾ' ॥੧੩॥
ਪ੍ਰੀਤਿ ਬਿਲੋਕਿ[1] ਰਿਦੇ ਮਹਿ ਸਾਚੀ। [1]ਵੇਖਕੇ।
ਕਮਲ ਬਦਨ ਪੁਨ ਗਿਰਾ ਉਬਾਚੀ।
'ਚਿਤ ਚੇਤੈ ਰਾਖਹੁ ਅਵਨੀਪਾ[1]! [1]ਹੇ ਰਾਜਾ।
ਮੈਂ ਹੋਂ ਤੁਮਰੇ ਸਦਾ ਸਮੀਪਾ' ॥੧੪॥
ਅਸ ਪ੍ਰਕਾਰ ਦੇ ਕਰਿ ਉਰ ਧੀਰਾ।
ਘਰ ਆਏ ਪੁਨਿ ਗੁਨੀ ਗਹੀਰਾ[1]। [1]ਗੁਣਾਂ ਦੇ ਸਮੁੰਦਰ।
ਮਿਲੀ ਮਾਤ ਉਰ ਪ੍ਰੇਮ ਬਢਾਈ।
ਬਿਛੁਰਤਿ ਬਛ[1] ਜਿਉਂ ਧੇਨੁ ਲਵਾਈ[2] ॥੧੫॥ [1]ਵੱਛੇ ਨੂੰ। [2]ਜਿਵੇਂ ਲਵੇਰੀ ਗਾਂ।
ਆਸ਼ਿਖ[1] ਦੇਤਿ ਪਲੋਸਤਿ ਮਾਥਾ। [1]ਅਸੀਸਾਂ।
ਮਨਹਿਂ ਮਨਾਵਤਿ ਸ੍ਰੀ ਜਗਨਾਥਾ।
'ਸੁਤ ਕੀ ਕੁਸ਼ਲ ਕਰਹੁ ਸਭਿ ਕਾਲਾ।
ਮਹਾਂ ਪੁਰਖ ਤੁਮ ਦੀਨ ਦਯਾਲਾ' ॥੧੬॥
ਧਰਯੋ ਮਾਤ ਕੇ ਪਗ ਪਰ ਸੀਸਾ।
ਨਿਕਸੇ ਨਿਜ ਘਰ ਤੇ ਜਗਦੀਸ਼ਾ।
ਪ੍ਰੇਮੀ ਮਿਲੇ ਆਨਿ ਜੇ ਪੁਰਿ ਕੇ।
ਪਰਸ ਪਰਸ ਗਮਨੇ ਪਗ ਗੁਰ ਕੇ ॥੧੭॥
ਵਾਹਿਨ[1] ਭਏ ਅਰੂਢ[2] ਸੁਆਮੀ। [1]ਸਵਾਰੀ ਪਰ। [2]ਚੜ੍ਹੇ।
ਦੀਨ ਬੰਧੁ ਪ੍ਰਭੁ ਅੰਤਰਜਾਮੀ।
ਸਿਖਵਨ[1] ਕਾਲੂ ਦੇਵਤਿ ਭੂਰੀ[2]। [1]ਸਿਖਿਆ। [2]ਬਹੁਤ।
ਧਨ ਖਾਟਨ ਕੀ ਜੇ ਬਿਧਿ ਰੂਰੀ[1] ॥੧੮॥ [1]ਸੁੰਦਰ।
'ਸੁਨਹੁ ਤਾਤ[1]! ਅਬ ਭਾ ਸਨਬੰਧਾ। [1]ਪੁੱਤਰ।
ਯਾ ਮਹਿਂ ਨਾਨਾ ਬਿਧਿ ਕੇ ਧੰਧਾ।
ਬਹੁਤੋ ਬਿੱਤ[1] ਇਕੱਤ੍ਰ ਸੁ ਕਰੀਏ। [1]ਧਨ।

ਪਰਵਾਰਨ[1] ਕੋ ਖਰਚ ਵਿਚਰੀਏ ॥੧੯॥ [1]ਟੱਬਰਾਂ ਦੇ।

ਪੂਰਬ ਕੀ[1] ਉਦਾਰਤਾ ਤਜਾਗਹੁ। [1]ਪਹਿਲਾਂ ਵਾਲੀ।

{ਕਾਲੂ ਜੀ ਨੇ ਧਨ ਦੀ ਮਹਿਮਾ ਦੱਸਣੀ}

ਗ੍ਰਿਸਤੀ ਮਨੁਜਨ[1] ਕੈ ਮਗ[2] ਲਾਗਹੁ। [1]ਗ੍ਰਿਹਸਤੀ ਮਨੁੱਖਾਂ ਦੇ। [2]ਰਾਹੇ।

ਧਨੀ ਪੁਰਖ ਸਭਿ ਮਹਿਂ ਪਰਧਾਨਾ।

ਧਨੀ ਮੂਢ ਕੋ[1] ਕਹਿਤਿ ਸੁਜਾਨਾ[2] ॥੨੦॥ [1]ਲੋਕੀ) ਮੂਰਖ ਧਨੀ ਨੂੰ। [2]ਚਤੁਰ ਕਹਿੰਦੇ ਹਨ।

ਮਿਲਹਿ ਧਨੀ ਕੋ ਸਕਲ ਭਲਾਈ।

ਧਨ ਬਿਨ ਕਾਰਜ ਹ੍ਵੈ ਨਹਿਂ ਰਾਈ।

ਜਿਉਂ ਤਨ ਨਿਬਹੈ ਪ੍ਰਾਨ ਅਧਾਰਾ।

ਤਿਉਂ ਧਨ ਤੇ ਸਭਿ ਜਗ ਬਿਵਹਾਰਾ ॥੨੧॥

ਜਿਉਂ ਜਲ ਹੀਨ ਨ ਤਾਲ ਸੁਹਾਵਾ।

ਤਿਉਂ ਧਨ ਬਿਨ ਨਰ ਸ਼ੋਭ ਨ ਪਾਵਾ।

ਸਜਲ ਮੇਘ ਬਿਨ[1] ਜਿਉਂ ਕ੍ਰਿਖਿ[2] ਨਾਂਹੀ। [1]ਪਾਣੀ ਵਾਲੇ ਬੱਦਲ ਬਿਨਾਂ। [2]ਖੇਤੀ।

ਧਨ ਬਿਹੀਨ ਤਿਉਂ[†] ਬਨਜ[1] ਨ ਆਹੀ[2]' ॥੨੨॥ [1]ਵਿਹਾਰ। [2]ਨਹੀਂ ਹੋ ਸਕਦੇ। [†]ਪਾ:-ਜਿਉਂ।

ਯਾ ਬਿਧਿ ਨਾਨਾ ਜੁਗਤਿ ਉਚਰਿਕੈ।

ਸਮਝਾਵਤਿ ਕਾਲੂ ਹਿਤ[1] ਕਰਿਕੈ। [1]ਪ੍ਰੇਮ।

'ਰਾਵਰ ਭਾਖਤਿ[1] ਬਚਨ ਜਥਾ[2] ਜੀ। [1]ਆਪ ਆਖਦੇ ਹੋ। [2]ਜੈਸੇ।

ਭਲੀ ਬਾਤ ਪਿਤ! ਕਰੋਂ ਤਥਾ[1] ਜੀ' ॥੨੩॥ [1]ਤੈਸੇ।

ਅਸ ਕਹਿ ਕੀਨੀ ਪੁਨਿ ਪਦ ਬੰਦਨ।

ਗਮਨੇ ਮਾਰਗ ਦੋਖ ਨਿਕੰਦਨ।

ਬੰਦ ਸੁਲਖਨੀ ਸਾਸੂ[1] ਚਰਨਾ। [1]ਸੱਸ ਦੇ।

ਮਿਲਤਿ ਸਨੇਹ ਸੰਗ ਕਰਿ ਕਰੁਨਾ[1]। ੨੪। [1]ਸੱਸ) ਮਿਲੀ ਕਿਰਪਾ ਕਰਕੇ।

ਦਈ ਆਸ਼ਿਸ਼ਾ ਚਿਤ ਹਿਤਕਾਰੀ।

'ਸਦਾ ਸੁਹਾਗ ਸਹਿਤ ਸੁਖ ਭਾਰੀ[†]। [†]ਪਾ:-ਕਾਰੀ।

ਭਾਗਵਾਨ ਸੁਤ ਕੀ ਹ੍ਵੈਂ ਮਾਤਾ।
ਪਤਿ ਕੀ ਪ੍ਰੀਤਿ ਰਹੈ ਸਭਿ ਭਾਂਤਾ' ॥੨੫॥
ਚਢਿ ਡੋਰੇ[1] ਗਮਨੀ ਮਗ ਮਾਂਹੀ। — [1]ਡੋਲੇ।
ਦੁਹਦਿਸ਼ ਬਿਛੁਰਨ ਜਿਨ ਹਿਤ ਨਾਂਹੀ।
ਕ੍ਰਮ ਕ੍ਰਮ ਪਹੁੰਚੇ ਪੁਰਿ ਸੁਲਤਾਨਾ।
ਦੀਨ ਦਾਨ ਦਾ ਦਯਾ ਨਿਧਾਨਾ ॥੨੬॥
ਧਾਂਮ ਜਰਾਮ ਨਾਨਕੀ ਦੋਊ।
ਬਦਨ ਬਿਲੋਕਤਿ ਹਰਖੇ ਸੋਊ।
ਸਾਦਰ ਦੌਰ ਕਰੀ ਪਦ ਬੰਦਨ।
ਕਰ ਪਕਰੇ ਯੁਗ ਦੋਖ ਨਿਕੰਦਨ[1] ॥੨੭॥ — [1]ਭਾਵ ਗੁਰੂ ਜੀ ਦੇ।
ਕੁਸ਼ਲ ਪ੍ਰਸ਼ਨ ਕਰਿ[1] ਮੰਚ[2] ਪਰ ਬੈਸੇ[†]। — [1]ਸੁਖ ਸਾਂਦ ਪੁੱਛਕੇ। [2]ਪਲੰਘ। [†]ਪਾ:-ਪਦ ਗਹਿ ਬੈਸੇ।
ਦਿਯੋ ਸੁਸਾ ਸੋਂ[1] ਨੈਹਰ[2] ਸੰਦੇਸੇ[3]। — [1]ਬੇਬੇ ਜੀ ਨੂੰ। [2]ਪੇਕਿਆਂ ਦੇ। [3]ਸੁਨੇਹੇ।
ਬਹੁਰ ਸੁਲਖਨੀ ਪ੍ਰਵਿਸ਼ੀ ਸਦਨਾ।
ਬਿਗਸਜੋ ਕਮਲ ਨਾਨਕੀ ਬਦਨਾ[1] ॥੨੮॥ — [1]ਮੁਖ।
ਬੰਦਨ ਕਰਤਿ ਲੀਨ ਗਰ ਲਾਈ।
ਜਨਮ ਰੰਕ[1] ਜਯੋਂ ਨਵਨਿਧਿ ਪਾਈ। — [1]ਜਨਮ ਦੇ ਕੰਗਾਲ ਨੇ।
ਪੀੜ੍ਹਾ ਸੁੰਦਰ ਸਦਨ ਡਸਾਵਾ[1]। — [1]ਡਾਹਿਆ।
ਤਾਂ ਪਰ ਕਲਪਾ ਰੁਚਿਰ[1†] ਬਸਾਵਾ[2] ॥੨੯॥ — [1]ਕਲਪਾ ਰੁਚਿਰ ਸੁਹਣੀ ਤਰਾਂ। (ਅ) ਸੁਹਣੀ ਅਰੋਗ (ਬੀਬੀ) ਨੂੰ। (ੲ) ਤਲਪਾ ਵਿਛਾਈ। [2]ਬਹਾਇਆ। [†]ਪਾ:-ਉਚਿਤ-ਹੈ।
ਸੁਨਿਯੈ ਸ਼੍ਰੀ ਅੰਗਦ! ਕਹਿ ਬਾਲਾ।
ਹੌਂ ਸੁਨਿ ਸੁਧਿ[1] ਆਪਨ[2] ਤਤਕਾਲਾ। — [1]ਖਬਰ। [2]ਹੱਟ ਤੇ।
ਗਮਨਜੋ, ਜਹਿਂ ਬੈਸੇ ਗਤਿ ਦਾਈ।
ਦਰਸ ਰਿਦੇ ਲਾਲਸ ਅਧਿਕਾਈ ॥੩੦॥
ਜਬਹਿ ਬਿਲੋਕੇ ਬੇਦੀ ਨੰਦਨ।
ਪਦ ਅਰਬਿੰਦਹਿ ਕੀਨੀ ਬੰਦਨ।
'ਚਿਤ ਕਰਤਾਰ ਰਹੈ' ਕਹਿ ਬਾਨੀ।

ਕੁਸ਼ਲ[1] ਬੂਝਿ[2] ਬਹੁ ਕਰੁਨਾ ਠਾਨੀ ॥੩੧॥ — [1]ਸੁੱਖ। [2]ਪੁੱਛਕੇ।
ਹੌਂ ਬੋਲਜੋ 'ਨਿਤ ਕੁਸ਼ਲਹਿ ਮੇਰੇ।
ਕਰੇ ਨਿਕੰਦਨ[1] ਦੁਖ ਇਕ ਵੇਰੇ। — [1]ਨਾਸ਼।
ਧਜਾਨ ਤੁਮਾਰੋ ਰਿਦੇ ਬਸਾਵਾ।
ਤੀਨ ਤਾਪ ਤਨ ਛੁਹਨ ਨ ਪਾਵਾ' ॥੩੨॥
ਪ੍ਰੇਮੀ ਹੁਤੇ ਨਗਰ ਕੇ ਜੇਈ।
ਦਰਸ਼ਨ ਕਰਨ ਅਏ ਸਭਿ ਤੇਈ।
ਬੰਦਹਿਂ ਪਦ ਅਰਬਿੰਦ ਮੁਕੰਦਾ[1]। — [1]ਮੁਕਤੀਦਾਤੇ ਦੇ।
ਸਨਮਾਨਹਿਂ[1] ਸਭਿ ਕੋ ਸੁਖਕੰਦਾ ॥੩੩॥ — [1]ਆਦਰ ਕਰਦੇ ਹਨ (ਗੁਰੂ ਜੀ)।
ਅਸ ਬਿਧਿ ਬਾਸੁਰ ਸਰਬ ਬਿਤਾਵਾ।
ਭਈ ਪ੍ਰਦੋਖ[1] ਤਿਮਰ[2] ਨਭ[3] ਛਾਵਾ। — [1]ਸੰਧਜਾ। [2]ਅਨ੍ਹੇਰਾ। [3]ਅਕਾਸ਼ ਤੇ।
ਨਾਨਾ ਰਸ ਬਿੰਜਨ ਕਰਿਵਾਏ।
ਨਿਕਟ ਨਾਨਕੀ ਬੈਸ ਜਿਵਾਏ[1] ॥੩੪॥ — [1]ਛਕਾਇਆ (ਭੋਜਨ)।
ਰੈਨ ਵਿਖੈ ਸੈਨੰ ਪੁਨਿ ਕੀਨੀ।
ਬਹੁ ਕਿੰਕਰ ਕੋ ਜਿਨ ਗਤਿ ਦੀਨੀ।
ਸਵਾ ਜਾਮ ਨਿਸ[1] ਤਜੀ ਗੁੜਾਕਾ[2]। — [1]ਸਵਾ ਪਹਿਰ ਰਾਤ ਰਹੀ ਤੇ। [2]ਨਿੰਦ੍ਰਾ ਤਜੀ।
ਉਠੇ ਸ਼ਾਂਤਿਦਾ[1] ਦਰਸ਼ਨ ਜਾਂਕਾ[2] ॥੩੫॥ — [1]ਸ਼ਾਂਤੀ ਦਾਤਾ ਹੈ। [2]ਜਿਨ੍ਹਾਂ ਦਾ ਦਰਸ਼ਨ।
ਸਭਿਹਿ ਸੋਚ ਸੋਂ ਕੀਨਿ ਸ਼ਨਾਨਾ।
ਆਸਨ ਕਰਿ ਬੈਸੇ ਨਿਜ ਧਜਾਨਾ।
ਤਿਮਰ ਨਸੇ ਹੋਈ ਜਬ ਭੋਰਾ[1]। — [1]ਸਵੇਰ।
ਗਵਨੇ ਬਹੁਰ ਨਿਖੱਦਜਾ[1] ਓਰਾ ॥੩੬॥ — [1]ਹੱਟੀ।
ਕਰਨੇ ਲਗੇ ਬੈਸ ਕ੍ਰਿਤ ਮੋਦੀ।
ਲੇਨਿ ਦੇਨਿ ਕੇ ਜਜੋਂ† ਨ੍ਰਿਪ ਲੋਦੀ। — †ਪਾ:-ਲੈਨ ਦੇਨ ਜਜੋਂ ਹ੍ਵੈ।
ਕਰਤਿ ਕਿਤਕ ਜਬ ਕਾਲ ਬਿਤਾਵਾ।
ਲੇਨਿ ਸੁਤਾ ਨਿਜ[1] ਮੂਲਾ ਆਵਾ ॥੩੭॥ — [1]ਆਪਣੀ ਪੁੱਤ੍ਰੀ।
ਦੋਹਰਾ: — [1]ਪੁੱਤ੍ਰੀ ਨੂੰ।

ਦੋਇ ਦਿਵਸ ਰਹਿ ਕਰਿ ਨਗਰਿ, ਲੇ ਤਨੀਆ[1] ਨਿਜ ਸੰਗ।
ਕ੍ਰਮ ਕ੍ਰਮ ਪਹੁੰਚਯੋ ਸਦਨ ਕੋ, ਮੂਲਾ ਹੋਇ[†] ਉਮੰਗ ॥੩੮॥ [†]ਪਾ:-ਹ੍ਰਿਦਯ।

ਚੌਪਈ:
ਪੂਰਬ ਉਰ ਉਦਾਰਤਾ ਜੈਸੀ।
ਕਰਹਿਂ ਬਹੁਰ ਸੁਖਸਾਗਰ ਤੈਸੀ।
ਜਿਉਂ ਸੁਰਸਰਿ ਗਤਿ[1] ਪ੍ਰਾਚੀ ਗਵਨੀ[2]। [1]ਗੰਗਾ ਦੀ ਗਤੀ ਹੈ। [2]ਪੂਰਬ ਨੂੰ ਵਹਿਣ ਦੀ।
ਕਬਹਿ ਨ ਬਿਹਰਹਿ[1] ਪਸ਼ਚਮ ਅਵਨੀ[2] ॥੩੯॥ [1]ਤੇ ਕਦੇ ਨਹੀਂ ਵਹਿੰਦੀ। [2]ਪਛੋਂ ਦੀ ਜ਼ਮੀਨ ਵਲ ਨੂੰ।
ਜਿਉਂ ਸੂਰਜ ਕੋ ਧਰਮ ਸੁਹਾਵਨ।
ਸਦਾ ਤਿਮਰ[1] ਕੋ ਕਰਹਿ ਨਸਾਵਨ। [1]ਅਨ੍ਹੇਰੇ ਨੂੰ।
ਤਿਉਂ ਰੰਕਨ ਕੋ ਕਸ਼ਟ ਨਿਵਾਰਨ।
ਕਰਹਿਂ ਸਦਾ ਜੋ ਦਾਸ ਉਬਾਰਨ ॥੪੦॥
ਜਿਉਂ ਸੁਰਤਰੁ[1] ਕੋ ਸੁਭਗ[2†] ਸੁਭਾਊ। [1]ਕਲਪ ਬ੍ਰਿੱਛ ਦਾ। [2]ਚੰਗਾ। [†]ਪਾਠਾਂਤ੍ਰ-ਰੁਚਿਰ।
ਜਾਚੇ[†] ਛੂਛਾ[1] ਛੋਰਿ ਨ ਕਾਊ। [1]ਖਾਲੀ। [†]ਪਾ:-ਜਾਤੇ।
ਤਿਉਂ ਜੋ ਕਰਹਿਂ ਅਰਥਨਾ[1] ਰੰਕਾ। [1]ਜਾਚਨਾ, ਮੰਗਣਾ।
ਦੇਹਿਂ ਸਭਿਨਿ ਕੋ ਬਦਨ[1] ਮਯੰਕਾ[2] ॥੪੧॥ [1]ਚੰਦ੍ਰਮਾਂ ਵਰਗੇ ਮੂੰਹ ਵਾਲੇ। [2]ਚੰਦ੍ਰਮਾਂ ਵਰਗੇ ਮੂੰਹ ਵਾਲੇ।
ਦੌਲਤਖਾਨ ਖਰਚ ਤਿਹ ਥੋਰਾ।
ਹੋਤਿ ਬਿਸਾਲਾ ਰੰਕਨ ਓਰਾ।
ਸਰਬ ਦਿਵਸ ਮਹਿਂ ਅਪਰ ਨ ਕਾਰਾ[1]। [1]ਹੋਰ ਕੋਈ ਕੰਮ ਨਹੀਂ।
ਬੀਤਹਿ ਦੇਤੇ ਦਾਨ ਉਦਾਰਾ* ॥੪੨॥

ਦੋਹਰਾ:
ਮਨਹੁ ਪੁੰਨ ਤਨ ਧਾਰਿ ਨਿਜ, ਕੀਨੀ ਆਨਿ ਦੁਕਾਨ।
ਦਾਰਿਦ ਛੁਧਾ[1] ਜੁ ਨਗਨਤਾ[2], ਤਜਿਗੇ[3] ਪੁਰਿ ਸੁਲਤਾਨ ॥੪੩॥ [1]ਗ੍ਰੀਬੀ, ਭੁਖ। [2]ਤੇ ਨੰਗ। [3]ਛੱਡ ਗਏ।

ਚੌਪਈ:
ਬਿਸਮਹਿ[1] ਨਗਰ ਵਿਖੈ ਨਰ ਨਾਰੀ। [1]ਹੈਰਾਨ ਹੋਣ।
ਮਨ ਅਨੁਮਾਨਤਿ ਮਤਿ ਜਿਨ ਹਾਰੀ।

ਕੇਉ ਲਖਹਿਂ ਰਸਾਇਨ ਕਰਿਹੀਂ[1]। [1]ਰਸੈਣ ਕਰਦੇ ਹਨ।
'ਧਰਮ ਬਧਾਵਹਿ[1]' ਕੋਇ ਉਚਰਿਹੀਂ ॥੪੪॥ [1]ਧਰਮ ਕਰਕੇ ਵਾਧਾ ਪੈਂਦਾ ਹੈ।
ਕੋਇਕ ਕਲਾਵਾਨ ਅਨੁਮਾਨਹਿਂ।
ਕੋ ਪਾਰਸ ਕੋ ਪਾਸ[1] ਪਛਾਨਹਿ। [1]ਕੋਲ ਪਾਰਸ ਹੈ।
ਕੋ ਕਹਿ 'ਕਿਹ ਬਰ ਦੀਨੋ ਦੇਵਾ।'
ਕੋ ਜਾਨਹਿ ਕਿਛ ਤੰਤ੍ਰਨਿ ਸੇਵਾ ॥੪੫॥
ਭਾਖਤਿ ਕੋਇ 'ਭਗਤ ਇਹ ਪੂਰਾ।
ਸ਼੍ਰੀ ਹਰਿ ਕੋਸ਼[1] ਕਰੈ ਨਹਿਂ ਊਰਾ[2]।' [1]ਖਜ਼ਾਨਾ। [2]ਘਟ।
ਕੋਇ ਕਹੈ 'ਨਿਧਿ ਸਿਧਿ ਇਨ ਪਾਸੂ।
ਦੇਤਿ ਦਾਨ ਦੀਨਨ ਕੋ ਆਸੂ[1]' ॥੪੬॥ [1]ਸ਼ੀਘਰ (ਅ) ਖੁੱਲਾ।
ਜਿਨ ਪਰ ਕਰੁਣਾ ਦ੍ਰਿਸ਼ਟਿ ਨਿਹਾਰੀ।
ਰਿਦੇ ਅਵਿਦਯਾ ਦੂਰ ਬਿਦਾਰੀ।
ਸੋ[†] ਜਾਨਹਿ 'ਪਰਮੇਸ਼ੁਰ ਆਪੂ। [†]ਨਿਰੰਕਾਰ ਨਾਨਕ ਦੇਉ ਨਿਰੰਕਾਰ ਆਕਾਰ ਬਣਾਇਆ।[ਭਾ: ਗੁਰਦਾਸ ਜੀ
ਧਰਿ ਅਵਤਾਰ ਕਰਹਿਂ ਦੁਖ ਖਾਪੂ' ॥੪੭॥
ਜੋ[†] ਸ਼ਰਧਾ ਧਰਿ ਦਰਸ਼ਨ ਕਰਿਹੀਂ। [†]ਪਾ:-ਸੋ।
ਮੋਹ ਜਨਤ[1] ਸੰਸੈ ਸਭਿ ਹਰਿਹੀਂ। [1]ਮੋਹ ਤੋਂ ਉਪਜੇ।
ਜੇ ਕੋ ਸੀਖ ਆਨਿ ਕਰਿ ਲੇਈ।
ਬਚਨ ਸੁਨਤਿ ਭ੍ਰਮ ਕੋ ਤਜਿ ਦੇਈ ॥੪੮॥
ਅਸ ਪ੍ਰਕਾਰ ਬੀਤਾ ਇਕ ਮਾਸਾ[1]। [1]ਇਕ ਮਹੀਨਾ।
ਜਾਚਕ ਮੋਰਹਿਂ ਕੋ ਨ ਨਿਰਾਸਾ।
ਰਿਦੇ ਨਾਨਕੀ ਕੀਨਿ ਵਿਚਾਰਾ।
-ਭ੍ਰਾਤ ਭਾਰਜਾ[1] ਆਇ ਅਗਾਰਾ[2] ॥੪੯॥ [1]ਭਰਜਾਈ। [2]ਘਰ ਆਵੇ।
ਸਭੈ ਸੰਭਾਰਨ[1] ਸਾਂਭੈ ਸੋਊ। [1]ਸਾਮਾਨ।
ਤਿਹ ਬਿਨ ਘਰ ਕੀ ਰੀਤਿ ਨ ਕੋਊ-।
ਯਾ ਬਿਧਿ ਕਰਿ ਉਰ ਕੀ ਅਭਿਲਾਖਾ।
ਪਤਿ ਕੇ ਨਿਕਟਿ ਬਚਨ ਪੁਨਿ ਭਾਖਾ

॥੫੦॥
'ਨੇਗਿ[1] ਯੋਗ[2] ਕੇ ਦੇਹੁ ਪਠਾਈ। [1]ਨੇਗੀ, ਲਾਗੀ। [2]ਲਾਇਕ।
ਭ੍ਰਾਤ ਭਾਰਜਾ[੯] ਲੈਹੁ ਮੰਗਾਈ।'
ਸੁਨਿ ਜਰਾਮ ਤਬ ਮਨੁਜ ਬੁਲਾਏ।
ਭਲੀ ਰੀਤਿ ਸੋ ਤਹਿਂ ਪਧਰਾਏ[1] [1]ਭੇਜੇ।
॥੫੧॥
ਮੂਲਚੰਦ ਕੋ ਸਦਨ[1] ਸੁਹਾਵਾ। [1]ਘਰ।
ਪਹੁੰਚੇ ਜਾਇ ਸੰਦੇਸ਼ ਸੁਨਾਵਾ।
ਕਰਿ ਵਿਚਾਰ ਤਬ ਚੰਦੋ ਭਾਗੀ[†]। [†]ਪਾ:-ਰਾਗੀ-ਹੈ।
ਸੁਤਾ[1] ਸਨੇਹ[2] ਵਿਖੈ ਅਨੁਰਾਗੀ[†] [1]ਪੁੱਤ੍ਰੀ ਦੇ। [2]ਮੋਹ। [†]ਦੋਹਾਂ ਤੁਕਾਂ ਦਾ ਪਾਠਾਂਤ੍ਰ ਹੈ:- ਕਰ ਵਿਚਾਰ ਤਬ ਚੰਦੋਰਾਨੀ। ਸੁਤਾ ਸਨੇਹ ਵਿਖੇ ਅਨੁਮਾਨੀ।
॥੫੨॥
ਵਡਭਾਗਨਿ ਕੀ ਕੀਨੀ ਤਯਾਰੀ।
ਦੀਨੀ ਸੰਗਿ ਸੌਜ ਤਿਨ ਭਾਰੀ।
ਦੇਵੀ ਰੂਪ ਸੁਲਖਨੀ ਨਾਮਾ।
ਚਢਿ ਡੋਰੇ ਗਮਨੀ ਅਭਿਰਾਮਾ ॥੫੩॥
ਦਾਸੀ ਸੰਗਿ ਲਏ ਪੁਰਿ ਆਈ।
ਚਰਨ ਨਾਨਕੀ ਕੇ ਲਪਟਾਈ।
ਦੀਨ ਆਸ਼ਿਖਾ[1] ਕਰਿ ਸਨਮਾਨਾ। [1]ਅਸੀਸਾਂ।
ਸਦਨ ਬਸਾਈ[1] ਜੋ ਸ਼ੁਭ ਥਾਨਾ ॥੫੪॥ [1]ਬਿਠਾਈ।
ਕੇਤਿਕ ਦਿਵਸ ਬਿਤਾਏ ਤਹਿਂਵਾ।
ਹੁਤੋ ਨਿਕੇਤ ਨਾਨਕੀ ਜਹਿਂਵਾ।
ਬਹੁਰ ਨਿਰਾਰਾ[1] ਹਰਮ[2] ਬਨਾਵਾ। [1]ਵੱਖਰਾ। [2]ਜ਼ਨਾਨਾ ਘਰ।
ਸਰਬ ਰੁਤਿਨ ਮਹਿਂ ਸੁਭਗ[1] ਸੁਹਾਵਾ [1]ਚੰਗਾ।
॥੫੫॥
ਭਾਂਜਨ[1] ਆਦਿ ਸੌਜ[2] ਜੋ ਚਹੀਆ। [1]ਭਾਂਡੇ। [2]ਸਾਮਾਨ।
ਸਭਿ ਅਨਵਾਇ ਧਰੀ ਘਰ ਮਹੀਆ।
ਸਰਪੀ[1] ਸਿਤਾ[2] ਅੰਨ ਜੋ ਨੀਕੇ। [1]ਘਿਉ। [2]ਖੰਡ।
ਆਨਿ ਧਰੇ ਸਭਿ ਭਾਵਤਿ ਜੀਕੇ
॥੫੬॥
ਦੋਹਰਾ: [1]ਸੋਨੇ ਦੇ। [2]ਗਹਿਣੇ ਥੇਵਿਆਂ ਜੜੇ। [3]ਘੜਵਾਕੇ।
ਕੰਚਨ[1] ਭੂਖਨ ਨਗ ਜਟੇ[2], ਪਹਿਰਾਏ

ਘਰਿਵਾਇ[3]।
ਹਰਖੀ ਉਰ ਬਹੁ ਨਾਨਕੀ, ਭ੍ਰਾਤਾ[1] ਭੌਨ[2] ਬਸਾਇ ॥੫੭॥ — [1]ਭਰਾ ਦਾ। [2]ਘਰ।

ਚੌਪਈ:

ਕਮਲ ਬਦਨ ਨਿਜ ਸਦਨ ਨ ਆਵਹਿਂ।
ਆਪਨ ਪਰ[1] ਨਿਸ[2] ਦਯੋਸ[3] ਬਿਤਾਵਹਿਂ। — [1]ਹੱਟ ਤੇ। [2]ਰਾਤ। [3]ਦਿਨ।
ਜੇ ਕਬਿ ਆਵਹਿਂ ਦੀਨਨ ਨਾਥਾ।
ਭਨਤਿ ਨ ਬਚਨ ਸੁਲਖਣੀ ਸਾਥਾ ॥੫੮॥
ਕਿੰਚਤ ਪ੍ਰੀਤਿ ਨ ਚਿਤ ਤੇ ਕਰਿਈਂ।
ਆਨਿ[1] ਦਰਬ ਕਛੁ ਧਾਮ ਨ ਧਰਿਈਂ। — [1]ਲਿਆਕੇ।
ਦੀਨਨਿ ਦੇਨੋ ਦਾਨ ਦਨਾਈ[1]। — [1]ਗਰੀਬਾਂ ਨੂੰ ਦਾਨ ਦੇਣ ਵਿੱਚ ਦਾਨਾ ਹਨ (ਯਾ ਦਾਤਾ) ਹੈਨ।
ਕਰਿ ਦੁਕਾਨ ਜਗ ਰੀਤਿ ਚਲਾਈ ॥੫੯॥
ਲੇਤਿ ਭੂਰ[1] ਨਿਤ ਭੀਰ ਭਵੰਤਾ[2]। — [1]ਬਹੁਤ। [2]ਭੀੜ ਪਈ ਰਹਿੰਦੀ ਹੈ।
ਦੇਹਿਂ ਨਿਰਾਲਸ[1] ਸ਼੍ਰੀ ਜਗਕੰਤਾ। — [1]ਉੱਦਮ ਨਾਲ।
ਕੋ ਬਿਲੋਕ ਨਰ ਕੀਰਤਿ ਕਰਿਹੀ।
ਕੋ ਇਕ ਰਿਦੈ ਅਸੂਯਾ[1] ਧਰਿਹੀ ॥੬੦॥ — [1]ਈਰਖਾ।

ਦੋਹਰਾ:

ਸੁਨਿ ਪਿਖਿ ਖਿਝਹਿ ਸੁਲੱਖਨੀ, ਅਸ ਪ੍ਰਕਾਰ ਬਿਵਹਾਰ।
-ਘਰ ਕੀ ਪੀਰ ਨ ਜਾਨਈ, ਬਾਹਰ ਬਨਯੋ ਉਦਾਰ ॥੬੧॥

ਚੌਪਈ:

ਰਾਖਹਿਂ ਦਰਬ ਨ, ਖੋਇਂ ਅਕਾਜੁ।
ਸਦਾ ਮੂਲ ਜੋ ਗ੍ਰਸਤਿ ਸਮਾਜੁ।
ਘਰ ਕੇ ਖਰਚ ਅਨਿਕ ਬਿਧਿ ਹੋਇਂ।
ਦਰਬ ਪਾਸ ਤੇ ਪੂਜਹਿਂ[1] ਸੋਇ ॥੬੨॥ — [1]ਪੂਰੇ ਹੁੰਦੇ ਹਨ, ਨਿਭਦੇ ਹਨ।
ਇਨਕੇ ਮਨ ਇਹ ਬਾਤ ਨ ਕਾਈ।

ਜੋ ਆਵਤਿ ਸਭਿ ਦੇਤਿ ਲੁਟਾਈ।
ਧਨ ਰਾਖਨ ਨਿਜ ਉਰ ਨ ਵਿਚਾਰਾ।
ਅਵਰ ਨ ਵਰਜਹਿ[1], ਭੇ ਅਨੁਸਾਰਾ- ॥੬੩॥ [1]ਹੋਰ ਭੀ ਨਹੀਂ ਮਨ੍ਹੇ ਕਰਦੇ।
ਸਦਾ ਗਿਨਤ ਗਿਨਤੀ ਇਸ ਭਾਂਤੀ।
ਹਿਰਦੇ ਦੁਖਤਿ ਰਹਤਿ ਦਿਨ ਰਾਤੀ।
ਕਬਿ ਕਬਿ ਆਇ ਨਾਨਕੀ ਪਾਸਾ।
ਕਹੈ ਰੋਸ ਸੋਂ[1] ਨਿਜ ਦੁਖ ਰਾਸਾ[2] ॥੬੪॥ [1]ਗੁੱਸੇ ਨਾਲ। [2]ਸਾਰਾ ਦੁਖ।
'ਨਿਜ[1] ਭ੍ਰਾਤਾ ਕੋ ਨਹਿਂ ਸਮਝਾਵਹਿਂ। [1]ਆਪਣੇ।
ਗ੍ਰਿਹਸਤਿ ਕਾਜ ਇਉਂ ਕਿਉਂ ਬਨਿ ਆਵਹਿਂ?
ਆਨਿ ਸਦਨ ਨਹਿਂ ਬਦਨ ਦਿਖਾਵੈਂ।
ਸਰਬ ਦਰਬ ਕੋ ਬਹਿਰ ਲੁਟਾਵੈਂ' ॥੬੫॥
ਸੁਨਿ ਕਰਿ ਸ਼੍ਰੋਨ ਨਾਨਕੀ ਬਾਨੀ।
ਭਰਜਾਈ ਸਭਿ ਬਿਧਿ ਸਨਮਾਨੀ।
ਮਧੁਰ ਬਚਨ ਸੋਂ ਸਿਖਵਨ ਦੀਨੀ।
ਜਗਤ ਰੀਤਿ ਲਖਿ ਸਾਚੀ ਚੀਨੀ[1] ॥੬੬॥ [1]ਸੱਚੀ ਸਮਝੀ।
'ਜਿਉਂ ਉਚਰਤਿ ਤਿਉਂ ਕਰੀਏ ਕਾਜੁ†। †ਪਾ:-ਕਾਜਾ।
ਜਿਉਂ ਸੋ ਕਰਹਿਂ ਰਹਹੁ ਤਿਉਂ ਰਾਜੁ†। †ਪਾ:-ਜਿਉਂ ਸ਼ਹੁ ਰਹੈ ਰਹਹੁ ਤਿਉਂ ਰਾਜਾ।
ਸਭਿ ਬਿਧਿ ਆਪ ਚਤੁਰ ਸੋ ਸਜਾਨਾ।
ਕਹਾ ਸਮਝਾਵੌਂ ਨਹੀਂ ਇਯਾਨਾ ॥੬੭॥
ਪਤਿ ਤੇ ਤਜਹੁ ਜੁ ਮਤਿ ਪ੍ਰਤਿਕੂਲਾ[1]। [1]ਉਲਟ।
ਸਦਾ ਰਿਦੇ ਸੌਂ ਰਹੁ ਅਨਕੂਲਾ।
ਜੋ ਕੁਛ ਲਾਲਸ† ਹੋਇ ਪਦਾਰਥ। †ਪਾ:-ਜਿ ਕੁਛ ਲਾਲਸਾ।
ਕਹਿ ਮੋ ਸੋਂ ਪੁਰਵੌਂ[1] ਸਭਿ ਸ੍ਵਾਰਥ[2] ॥੬੮॥ [1]ਪੂਰੀ ਕਰਾਵਾਂਗੀ (ਮੈਂ)। [2]ਤੇਰੀ) ਲੋੜ।
ਜਾਨਹੁ ਭਲਾ ਕੰਤ ਅਨੁਸਾਰਾ।
ਹੋਵਹਿ ਸਰਬ ਭਾਂਤਿ ਸੁਖ ਭਾਰਾ।'

ਮਧੁਰ[1] ਗਿਰਾ[2] ਕੀ ਸੀਖ ਸੁਨੀ ਜਬ। [1]ਮਿੱਠੀ। [2]ਬਾਨੀ।
ਤੂਸ਼ਨ[1] ਭਈ ਸੁਲਖਣੀ ਮੁਖ ਤਬ ॥੬੯॥ [1]ਚੁੱਪ।

ਦੋਹਰਾ: [1]ਚਿੰਤਾਵਾਨ।
ਸਦਨ ਗਈ ਪੁਨਿ ਆਪਨੇ, ਮਨ ਸਚਿੰਤ[1] ਨਿਤ ਹੋਇ।
ਸਮਾਂ ਬਿਤਾਵਨ ਕਿਤਿਕ ਕਯ, ਮੁਖ ਤੇ ਤੂਸ਼ਨ ਹੋਇ ॥੭੦॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੁਲਤਾਨ ਪੁਰਿ ਆਵਨ' ਪ੍ਰਸੰਗ ਬਰਨਨੰ ਨਾਮ ਚੌਬੀਸਮੋਂ ਅਧਯਾਯ ॥੨੪॥

## ੨੫. [ਸਰਸ੍ਵਤੀ ਮੰਗਲ। ਮੂਲੇ ਤੇ ਚੰਦੋ ਰਾਣੀ ਦਾ ਆ ਕੇ ਗੁੱਸੇ ਹੋਣਾ।]

੨੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੬

{ਮੂਲੇ ਦਾ ਸੁਭਾਅ} ॥੧੧॥
{ਚੰਦੋਰਾਨੀ} ॥੨੩॥

ਦੋਹਰਾ:

ਚੰਦ ਬਦਨ, ਸੁਮਤੀ ਸਦਨ, ਕੁਮਤਿ ਨਿਕਦਨ ਉਦਾਰ।

ਬਦਨ=ਮੂੰਹ। ਸੁਮਤਿ=ਸ੍ਰੇਸ਼ਠ ਬੁੱਧਿ। ਸਦਨ=ਘਰ।

ਰੂਪ ਉਮਾ ਬਾਨੀ ਰਮਾ, ਤਾਂ ਕੋ ਨਮੋ ਹਮਾਰ ॥੧॥

ਉਮਾ=ਪਾਰਬਤੀ, ਦੁਰਗਾ। ਬਾਨੀ=ਬਾਣੀ, ਵਾਕ੍ਯ ਦੀ ਦੇਵੀ, ਸਰਸ੍ਵਤੀ, ਸਾਰਦਾ। ਰਮਾ=ਲੱਛਮੀ। ਰੂਪ ਉਮਾ ਬਾਣੀ ਰਮਾ=ਜਿਸਦਾ ਸਰੂਪ ਹੈ ੧ ਉਮਾ ੨ ਬਾਣੀ ੩ ਰਮਾ ਅਰਥਾਤ ਯੁੱਧ ਦੀ ਦੇਵੀ, ਵਿਦ੍ਯਾ ਦੀ ਦੇਵੀ, ਤੇ ਸੁਭਾਗਤਾ ਦੀ ਦੇਵੀ। ਜਿਸਦੇ ਸਰੂਪ ਵਿਚ ਤਿੰਨ ਮੰਡਲ ਹਨ-ਬੀਰਤਾ, ਵਿਦ੍ਯਾ, ਪ੍ਰਾਪਤੀ†। †ਉਮਾ ਤੋਂ-ਤਮੋ ਗੁਣ, ਰਮਾ ਤੋਂ-ਸਤੋ ਗੁਣ, ਤੇ ਬਾਣੀ ਤੋਂ-ਰਜੋ ਗੁਣ, ਭਾਵ ਭੀ ਕੱਢਣ ਦਾ ਯਤਨ ਕੀਤਾ ਜਾਂਦਾ ਹੈ।

ਅਰਥ:

ਚੰਦ੍ਰਮਾ (ਵਰਗੇ ਸੁਹਣੇ) ਮੁਖੜੇ ਵਾਲੀ, ਸ੍ਰੇਸ਼ਟ ਬੁੱਧੀ ਦਾ ਘਰ, ਖੋਟੀ ਬੁੱਧੀ ਦੇ ਕੱਟ ਸਿੱਟਣ ਵਾਲੀ ਤੇ ਉਦਾਰ ਹੈ, (ਹਾਂ) ਜਿਸਦਾ ਸਰੂਪ ਹੈ:- ਵਿੱਦ੍ਯਾ, ਬੀਰਤਾ ਤੇ ਪ੍ਰਾਪਤੀ, ਉਸ ਨੂੰ ਸਾਡੀ ਨਮਸਕਾਰ ਹੋਵੇ।

ਭਾਵ:

ਏਥੇ ਫੇਰ ਕਵਿ ਜੀ ਨੇ ਸਰਸ੍ਵਤੀ ਆਵਾਹਨ ਕੀਤਾ ਹੈ ਅਰ ਉਸ ਦਾ ਰੂਪ ਦੱਸਿਆ ਹੈ, ਵਿਦ੍ਯਾ, ਬੀਰਤਾ, ਤੇ ਪ੍ਰਾਪਤੀ। ਉਸਦੀ ਸੁੰਦਰਤਾ ਜਮਾਲ ਵਾਲੀ ਅਰਥਾਤ ਠੰਡੀ ਠੰਡੀ ਪ੍ਯਾਰੀ ਪ੍ਯਾਰੀ ਐਉਂ ਦੱਸੀ ਹੈ ਕਿ ਉਹ ਚੰਦਰਮਾ ਵਰਗੀ ਸੀਤਲ ਸੁੰਦਰਤਾ ਵਾਲਾ ਮੁਖੜਾ ਰਖਦੀ ਹੈ ਤੇ ਨੇਕ ਮਤ ਦੀ ਦਾਤੀ ਹੈ। ਇਹ ਗੁਣ ਦੱਸਕੇ ਫੇਰ ਉਸ ਦਾ ਜਲਾਲ ਦਾ ਗੁਣ (ਤੇਜਮ੍ਯ) ਵਰਣਨ ਕਰਦੇ ਹਨ ਕਿ ਓਹ ਖੋਟੀ ਬੁੱਦੀ ਨੂੰ ਜੜ੍ਹੋਂ ਪੁੱਟਣ ਵਾਲੀ ਹੈ; ਤੀਸਰਾ ਗੁਣ ਉਸ ਦਾ ਉਦਾਰਤਾ ਦੱਸਦੇ ਹਨ ਕਿ ਉਦਾਰ ਹੈ। ਇਹ ਸੁੰਦਰਤਾ ਦਾ ਸ਼ੁਭ ਗੁਣ ਜਲਾਲ ਤੇ ਜਮਾਲ ਦਾ ਮਿਲਵਾਂ ਹੈ। ਉਦਾਰਤਾ ਵਿੱਚ ਤੇਜ ਬੀ ਹੁੰਦਾ ਹੈ ਤੇ ਸੀਤਲਤਾ ਬੀ ਹੁੰਦੀ ਹੈ। ਅੱਗੇ ਚੱਲ ਕੇ ਉਸ ਨੂੰ ਇਸ ਕਰਕੇ ਤਿੰਨਾਂ ਨਾਵਾਂ ਤੋਂ ਯਾਦ ਕਰਦੇ ਹਨ, ਜਿਨ੍ਹਾਂ ਵਿੱਚ ਤਿੰਨਾਂ ਉੱਪਰ ਕਹੇ ਗੁਣਾਂ ਦੀ ਸੰਭਾਵਨਾ ਹੈ।

ਉਮਾ ਤੇਜਮਯ ਵ੍ਯਕਤੀ ਦਾ ਵਾਚਕ ਹੈ, ਜੋ ਖੋਟੀ ਬੁਧਿ ਦੂਰ ਕਰਦੀ ਹੈ।

ਬਾਨੀ ਸ਼ਾਂਤਮਯ ਵ੍ਯਕਤੀ ਹੈ ਜੋ ਸ੍ਰੇਸ਼ਟ ਬੁੱਧੀ ਸਫੁਰਣ ਕਰਵਾਉਂਦੀ ਹੈ।

ਰਮਾ ਦਾਨਮਯ ਵ੍ਯਕਤੀ ਹੈ ਜੋ ਉਦਾਰਤਾ ਵਾਲੀ ਹੋਣ ਕਰਕੇ ਵਰਦਾਤੀ ਹੈ।

ਪਿਛਲੇ ਆਏ ਸ਼ਾਰਦਾ ਆਵਾਹਨਾਂ ਤੇ ਇਸ ਤੋਂ ਸੰਸਾ ਨਹੀਂ ਰਹਿ ਜਾਂਦਾ ਕਿ ਕਵਿ ਜੀ ਜਦ ਆਪਣੇ ਕਵਿ ਤਰੰਗ ਵਿਚ ਕਵਿਤਾ ਦੀ ਸ਼ਕਤੀ ਨੂੰ ਯਾਦ ਕਰਦੇ ਹਨ ਤਾਂ ਉਸ ਨੂੰ ਤੇਜਮਯ ਵਰਦਾਤੀ ਦੇ ਵਿਦ੍ਯਾ ਦਾਤੀ ਇਕ ਰੂਪ ਵਿੱਚ ਮੰਨਦੇ ਹਨ। ਵੱਖ ਵੱਖ ਦੇਵੀਆਂ ਦਾ ਆਵਾਹਨ ਨਹੀਂ ਕਰਦੇ। ਇਹ ਗੱਲ ਅਗਲੇ ਦੋ ਅਧ੍ਯਾਵਾਂ ਦੇ ਮੰਗਲਾਂ ਤੋਂ ਬੀ ਸਪਸ਼ਟ ਹੋ ਜਾਂਦੀ ਹੈ, ਕਿ ਉਥੇ ਇਹੋ ਸ਼ਾਰਦਾ ਦਾ ਆਵਾਹਣ ਜਾਰੀ ਹੈ, ਤੇ ਓਹ ਇਸੇ ਨੂੰ ਸਰਸ੍ਵਤੀ ਰੂਪ ਕਰਕੇ ਵਰਣਨ ਕਰਦੇ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਅਸ ਪ੍ਰਕਾਰ ਕਛੁ ਸਮਾਂ ਬਿਤਾਯੋ।
ਮਿਲਿਨ ਹੇਤ ਤਬ ਮੂਲਾ ਆਯੋ।
ਸਦਨ ਸੁਤਾ[1] ਕੇ ਪ੍ਰਵਿਸ਼ਜੋ ਜਬ ਹੀ। — [1]ਪੁੱਤ੍ਰੀ ਦੇ ਘਰ ਵਿਚ।
ਉਮਗਜੋ ਨੇਹੁ ਅਧਿਕ ਮਨ ਤਬ ਹੀ ॥੨॥
ਉਠੀ ਸੁਲਖਣੀ, ਲੋਚਨ[1] ਨੀਰਾ[2]। — [1]ਅੱਖਾਂ ਵਿੱਚ। [2]ਜਲ।
ਭਰਿ ਆਵਾ, ਉਰ ਭਈ ਅਧੀਰਾ।
ਪਿਤ ਸੋਂ ਮਿਲਿ ਰੋਵਨ ਬਹੁ ਲਾਗੀ।
ਮਨ ਦੁਖ ਤੇ ਜਨੁ ਕਰੁਨਾ ਪਾਗੀ[1] ॥੩॥ — [1]ਕਰੁਨਾ ਰਸ ਵਿੱਚ ਭਿੱਜਕੇ ਭਾਵ ਰੋ ਕੇ।
ਅੱਸ਼੍ਰਪਾਤ[1] ਸੋਂ[2] ਚੀਰ[3] ਭਿਗੋਵਾ[4]। — [1]ਹੰਝੂ ਡਿੱਗਣ। [2]ਨਾਲ। [3]ਕਪੜਾ। [4]ਭਿੱਜ ਗਿਆ।
ਜਨੁ[1] ਦੁਖ ਅਪਨੋ ਮਲਿ ਮਲਿ ਧੋਵਾ। — [1]ਮਾਨੋ।
ਬਹੁਰ ਬੈਸ ਕਰਿ[1] ਪਿਤਾ ਬਸਾਵਾ। — [1]ਆਪ ਬਹਿਕੇ।
ਨਿਜ ਦੁਖ ਕ੍ਰਮ ਕ੍ਰਮ ਸਭਿਹਿ ਸੁਨਾਵਾ ॥੪॥
ਮੋਚਤਿ ਲੋਚਨ ਬੂੰਦਨ ਨੀਰਾ[1]†। — [1]ਛਡਦੇ ਹਨ ਨੈਣ ਪਾਣੀ ਦੀਆਂ ਬੂੰਦਾਂ। †ਪਾ:- ਪੋਂਛਤ ਲੋਚਨ, ਬੰਦ ਨ ਨੀਰਾ-ਅੱਖੀਆਂ ਪੂੰਝਦੀ ਹੈ, ਪਰ ਪਾਣੀ ਬੰਦ ਨਹੀਂ ਹੁੰਦਾ।
ਕਹਤਿ ਬਚਨ ਕੋ ਹੋਤਿ ਅਧੀਰਾ[1]। — [1]ਬੇ-ਹੌਸਲਾ।
'ਸੁਨਿ ਪਿਤ ਭਲੇ ਸੰਗ ਹੌਂ ਲਾਈ।
ਜਿਹ ਨਿਕੇਤ ਕੀ ਚਿੰਤ ਨ ਕਾਈ ॥੫॥
ਕਰਿ ਸਨਬੰਧ ਡੋਬ ਤੁਮ ਦੀਨੀ।
ਪੂਰਬ ਜਨਮ ਕਰਮ ਮੈਂ ਹੀਨੀ।
ਮਾਸ[1] ਏਕ ਦੋ ਬਹਿਰ ਬਿਤਾਵਹਿਂ। — [1]ਮਹੀਨਾ।
ਕਬਿ ਨ ਸਦਨ ਮਹਿਂ ਬਦਨ[1] ਦਿਖਾਵਹਿਂ ॥੬॥ — [1]ਮੁਖ।
ਜਿਉਂ ਨਿਸਿ ਬਸੈ ਆਨ ਪਰਦੇਸੀ।
ਉਰ ਨਿਰਮੋਹ ਰੀਤਿ ਤਿਹ ਤੈਸੀ।
ਅਨਗਨ ਧਨ ਆਪਨ[1] ਪਰ ਆਵਹਿ। — [1]ਹੱਟੀ ਪਰ।

ਸਰਬ ਸਦਨ ਤੇ ਬਹਿਰ ਲੁਟਾਵਹਿਂ
॥੭॥
ਸੁਤੈ ਕ੍ਰਿੱਤ ਕੋ ਕਰਤਿ ਨਿਸ਼ੰਕਾ।
ਕੋ ਸਮਝਾਇ ਨ, ਰਹੈਂ ਸਸ਼ੰਕਾ[1]†। [1]ਸਭ) ਡਰਦੇ ਰਹਿੰਦੇ ਹਨ। †ਪਾ:-ਰਹੈਂ ਨਿਸ਼ੰਕਾ।
ਗ੍ਰਿਸਤਿ ਰੀਤਿ ਤੇ ਨੀਤ ਕੁਢਾਲੀ[1]। [1]ਉਲਟੇ ਤਰੀਕੇ ਵਾਲਾ।
ਮਾਨਹੁ ਬਨਜੋ ਫਜ਼ੂਲਿਨ ਸਾਲੀ[1] ॥੮॥ [1]ਫਜ਼ੂਲੀਆਂ ਦਾ ਘਰ।
ਮੇਲੀ ਸਦਾ ਬਿਸ਼ਾਲ[1] ਫਕੀਰਨ। [1]ਬਹੁਤਾ।
ਘਰ ਕੀ ਬੂਝਹਿ[1] ਪੀਰ[2] ਅਪੀਰ ਨ[3]। [1]ਪੁਛਦੇ ਨਹੀਂ। [2]ਦੁਖ। [3]ਸੁਖ।
ਨਹਿਂ ਰੰਚਕ ਭਰ ਮਮ ਸਤਿਕਾਰਾ।
ਸਹੌਂ ਰਿਦੈ ਸਦ ਹੀ ਦੁਖ ਭਾਰਾ' ॥੯॥
ਸੁਨਤਿ ਸੁਤਾ ਕੇ ਬੈਨ ਦੁਖਾਰੇ ॥
ਮੂਲੇ ਅੱਸ਼੍ਰੂ ਲੋਚਨ[1] ਡਾਰੇ[2]। [1]ਅੱਖਾਂ ਤੋਂ। [2]ਡੇਗੇ।
ਜਰ ਬਰ[1] ਗਯੋ ਰਿਦੇ ਕੇ ਮਾਂਹੀ। [1]ਸੜ ਬਲ।
ਅਧਿਕ ਰੋਸ ਕਰਿਕੈ ਪਛੁਤਾਹੀ
॥੧੦॥
ਕਾਲੂ ਕਜਾ[1] ਮੂਲਾ ਜੋ ਕ੍ਰੋਧੀ। [1]ਕਾਲੂ ਕੀਹ ਸੀ।
{ਮੂਲੇ ਦਾ ਸੁਭਾਅ}
ਨਹਿਂ ਜਾਨਹਿ ਸ਼੍ਰੀ ਨਾਨਕ ਸੋਧੀ[1]। [1]ਖਬਰ।
ਰਿਦੇ ਸੁਤਾ ਕੇ[1] ਧੀਰਜ ਦੀਨਾ। [1]ਧੀ ਦੇ।
ਉਠਯੋ ਆਪ ਰਿਸਿ ਮੈਂ ਮਨ ਲੀਨਾ
॥੧੧॥
ਗਯੋ ਜਰਾਮ ਪਾਸ ਤਤਕਾਲਾ।
ਮੁਖ ਬੋਲਤਿ ਦੁਰਬਾਕ ਬਿਸਾਲਾ।
ਤਿਹ ਛਿਨ ਸ਼੍ਰੀ ਨਾਨਕ ਜੈਰਾਮਾ।
ਬੈਸੇ ਏਕ ਥਾਨ ਅਭਿਰਾਮਾ[1] ॥੧੨॥ [1]ਸੁੰਦਰ।
ਜਬਹਿ ਬਿਲੋਕਯੋ ਮੂਲਾ ਆਵਾ।
ਸਨਮਾਨਯੋ ਆਸਨ ਬੈਸਾਵਾ।
ਬੈਸਤਿ ਬੋਲਯੋ ਗਿਰਾ ਕਠੋਰਾ।
'ਸੁਨਿ ਜਰਾਮ ਤੂੰ ਦੁਸ਼ਮਨ ਮੋਰਾ
॥੧੩॥
ਪੂਰਬ ਜਨਮ ਸ਼ੱਤ੍ਰੁਤਾ ਤੇਰੀ।

ਯਾਂ ਤੇ ਦਸ਼ਾ[1] ਕਰੀ ਅਸ ਮੇਰੀ। [1]ਹਾਲਤ।
ਯਹਿ ਜੋ ਸਦਾ ਫਕੀਰਨ ਸੰਗੀ।
ਤਾਂ ਕੇ ਹੇਤ ਸੁਤਾ[1] ਮੁਰਿ[2†] ਮੰਗੀ ॥੧੪॥ [1]ਧੀ। [2]ਮੇਰੀ। [†]ਪਾ:-ਮੁਝਿ।
ਬਨਹਿ ਫਕੀਰ ਏਕ ਦਿਨ ਮਾਂਹੀ।
ਰੁਚਿਤਿ ਕਰਹਿ[1] ਸਭਿ ਸੰਸੈ ਨਾਂਹੀ। [1]ਜਿਧਰ ਰੁਚੀ ਹੈ ਉਹੀ ਕੰਮ ਕਰੇਗਾ।
ਜਾਂ ਕੋ ਜਾਂ ਸੋਂ ਲਾਗਜੋ ਹੇਤਾ।
ਬਨਤਿ ਸੁ ਤਸ[1], ਕਹਿਂ ਸੁਮਤਿ ਨਿਕੇਤਾ[2] ॥੧੫॥ [1]ਤੈਸਾ। [2]ਬੁਧੀਮਾਨ ਕਹਿੰਦੇ ਹਨ।
ਜੇ ਹੌਂ ਲੱਛਨ ਜਾਨਤਿ ਐਸੇ।
ਸੁਤਾ ਸਬੰਧ ਕਰਤਿ ਕਹੁ ਕੈਸੇ।
ਆਪਨ[1] ਪਰ ਆਵਤਿ ਬਹੁ ਦਰਬਾ। [1]ਹੱਟ।
ਬਾਦ[1] ਲੁਟਾਇ ਫਕੀਰਨ ਸਰਬਾ ॥੧੬॥ [1]ਬਿਰਥਾ।
ਪੂਰਬ ਜਨਮ ਕਰੇ ਅਘ[1] ਭਾਰੀ। [1]ਪਾਪ।
ਭਯੋ ਜਮਾਤਾ[1] ਤੋ ਦੁਖਕਾਰੀ। [1]ਜੁਆਈ।
ਨੈਕ ਨ ਮਮ ਤਨਿਯਾ[1] ਸਨਮਾਨਾ। [1]ਪੁੱਤ੍ਰੀ ਦਾ।
ਕਿਨਹਿ ਨ ਸਮਝਾਯੋ, ਕਜਾ ਜਾਨਾ ॥੧੭॥
ਭਈ ਦੀਨ ਨਿਤ ਰਹਤਿ ਦੁਖਾਰੀ।
ਮਮ ਆਗੇ ਨਿਜ ਬ੍ਰਿਥਾ[1] ਉਚਾਰੀ।' [1]ਪੀੜਾ।
ਉਪਾਲੰਭ[1] ਨਿਸ਼ਠੁਰ[2] ਯੁਗ ਸਾਨੀ[3]। [1]ਉਲਾਂਭੇ ਤੇ। [2]ਕਠੋਰਤਾ। [3]ਦੋਹਾਂ ਨਾਲ ਮਿਲੀ ਹੋਈ ਬਾਣੀ।
ਸੁਨੀ ਜਰਾਮ ਸ਼੍ਰੋਨ[1] ਸਭਿ ਬਾਨੀ ॥੧੮॥ [1]ਕੰਨੀ।
'ਮਹਿਤਾ ਜੀ! ਨਾ ਕੀਜੈ ਰੋਸੁ।
ਦੋਸ਼ ਅਰੋਪਹੁ[1] ਨਹਿਂ ਬਿਨ ਦੋਸ਼ੁ। [1]ਲਗਾਵੋ।
ਕਿਸੂ ਵਸਤੁ ਕੀ ਕਮੀ ਨ ਆਜੂ।
ਦਯੋ ਬਿਧਾਤਾ ਸਰਬ ਸਮਾਜੂ ॥੧੯॥
ਅਸਨ ਬਸਨ ਭੂਖਨ ਧਨ ਭਾਰੀ।
ਖਰਚਹਿ ਖਾਵਹਿ ਸੁਤਾ ਤੁਮਾਰੀ।

ਜਾਂਹਿ ਵਸਤੁ ਕੋ ਕਾਜ ਜੁ ਊਰਾ[1]। [1]ਊਣਾ।
ਉਚਰਹੁ[1] ਆਪ ਕਰੋ ਮੈਂ ਪੂਰਾ' ॥੨੦॥ [1]ਆਖੋ।
ਮਧੁਰ[1] ਬਿਨੈ ਪਰਸੰਸਾ ਸਾਲੀ[2]। [1]ਮਿੱਠੀ। [2]ਉਸਤਤ ਦਾ ਘਰ।
ਸੁਨਿ ਮੂਲਾ ਭਾ ਸੀਤਲ ਚਾਲੀ।
ਹੁਤੋ ਕ੍ਰੋਧ ਮਨ ਪਾਵਕ[1] ਜੈਸੇ। [1]ਅੱਗ।
ਬਚਨ ਜਰਾਮ ਮਿਲੇ ਜਲ ਤੈਸੇ ॥੨੧॥
ਕਮਲਨੈਨ ਮੁਖ ਤੂਸ਼ਨ ਰਾਖੀ।
ਜਾਨਿ ਜਨਕ ਸਮ[1] ਗਿਰਾ ਨ ਭਾਖੀ। [1]ਪਿਤਾ ਤੁਲ।
ਇਕ ਨਿਸ ਬਸਿ ਕਰਿ[1] ਸੁਤਾ ਅਵਾਸਾ। [1]ਰਹਿਕੇ।
ਦਈ ਧੀਰ ਕਹਿ ਕਰਿ 'ਸੁਖਰਾਸਾ[1]' ॥੨੨॥ [1]ਸਾਰੇ ਸੁਖ ਪ੍ਰਾਪਤ ਹੋਣ ਤੈਨੂੰ।
ਪੁਨ ਗਮਨਜੋ ਨਿਜ ਨਗਰ ਮਝਾਰਾ।
ਸਭਿ ਬ੍ਰਿਤਾਂਤ ਢਿਗ ਪਤਿਨਿ[1] ਉਚਾਰਾ। [1]ਪਤਨੀ ਦੇ ਪਾਸ।
ਕੇਤਿਕ ਦਯੋਸ ਬਿਤੀਤੇ ਜਬਹੀ।
ਆਈ ਚੰਦੋਰਾਨੀ ਤਬ ਹੀ ॥੨੩॥
ਮਿਲੀ ਸੁਤਾ ਸੋਂ ਨੇਹੁਂ ਘਨੇਰਾ।
ਰੋਦਨ ਕਰਤਿ ਨੈਨ ਜਲ ਗੇਰਾ।
ਬੋਲਤਿ ਬਚਨਹਿ ਹੋਇ ਦੁਖਾਰੀ।
{ਚੰਦੋਰਾਨੀ}
'ਹੇ ਬਿਧਿ[1]! ਕਿਉਂ ਸਿਰਜੀ ਜਗ ਨਾਰੀ ॥੨੪॥ [1]ਬਿਧਾਤਾ।
ਪਰਾਧੀਨ ਨਿਤ ਦੁਸਹਿ[1] ਕਲੇਸ਼ਾ। [1]ਅਸਹਿ।
ਲੇ ਕਰਿ ਜਨਮਤਿ ਸਭਿਹਿ ਅੰਦੇਸ਼ਾ[1]।' [1]ਫਿਕਰ।
ਬੈਸ ਸੁਲਖਨੀ ਕਰਿ ਉਰ ਧੀਰਾ।
ਕਹਿਨ ਲਗੀ ਨਿਜ ਦੁਖ ਗੰਭੀਰਾ ॥੨੫॥
'ਸੁਨਹੁ ਮਾਤ ਪਤਿ ਕੀ ਵਿਪਰੀਤਾ[1]। [1]ਬੇ-ਪ੍ਰੀਤੀ। (ਅ) ਪੁੱਠੀ ਗਲ।
ਦਰਬ ਸਰਬ ਬਾਦਹਿ ਖ੍ਵੈ ਨੀਤਾ[1]। [1]ਗਵਾਉਂਦਾ ਹੈ ਨਿੱਤ।
ਕਬਿ ਕਬਿ ਸਦਨਹਿ ਬਦਨ ਦਿਖਾਵਾ।
ਆਪਨ[1] ਪਰ ਦਿਨ ਰੈਨ[2] ਬਿਤਾਵਾ [1]ਹੱਟ। [2]ਰਾਤ ਦਿਨ।

॥੨੬॥
ਗ੍ਰਿਹਸਤੀ ਰੀਤਿ ਨ ਤਾ ਮੈ ਏਕਾ।
ਧਨ ਮੰਚਨ ਤੇ ਆਦਿ ਅਨੇਕਾ।'
ਸੁਨਤਿ ਸੁਤਾ ਬਚ[1] ਚੰਦੋਰਾਨੀ। [1]ਵਾਕ।
ਭਈ ਕ੍ਰੋਧ ਕੇ ਮਤਿ ਗਲਤਾਨੀ ॥੨੭॥
ਗਵਨੀ[1] ਸਦਨ ਨਾਨਕੀ ਜਹਿਂਵਾ। [1]ਗਈ।
ਕੁਸ਼ਲ ਪ੍ਰਸ਼ਨ[1] ਕਰਿ ਬੈਸੀ ਤਹਿਂਵਾ। [1]ਸੁੱਖ ਪੁੱਛਕੇ।
ਕ੍ਰੋਧ ਕੀਏ ਪੁਨਿ ਬੋਲੀ ਬੈਨਾ।
'ਤੁਮ ਉਰ ਡਰ ਪਰਮੇਸ਼ੁਰ ਹੈ ਨਾ ॥੨੮॥
ਕਿਸ ਪ੍ਰਕਾਰ ਕੋ ਠਾਨਜੋ ਮਤਾ।
ਦਾਸੀ ਜਿਉਂ ਰਾਖੀ ਮਮ[1] ਸੁਤਾ। [1]ਮੇਰੀ।
ਨਿਜ ਭ੍ਰਾਤਾ ਕੋ ਨਹਿਂ ਸਮਝਾਵਹਿਂ।
ਸਰਬ ਦਰਬ ਕੋ ਵਹਿਰ ਲੁਟਾਵਹਿ ॥੨੯॥
ਤੁਮਰੇ ਸਰਸ[1] ਨ ਹਿਰਦੈ ਕੋਈ। [1]ਜੇਹਾ।
ਜਿਹ ਠਾਂ ਦੁਖੀ ਸੁਤਾ ਮਮ ਹੋਈ।
ਨਾਤਾ ਤਬ ਜਰਾਮ ਕਰਿਵਾਯਾ।
ਅਬ ਤਿਹ ਕੋ ਨਹਿਂ ਕਿਉਂ ਸਮਝਾਯਾ? ॥੩੦॥
ਦੋਹਰਾ: [1]ਮੁਖੋਂ।
ਆਨਿ ਸਦਨ ਸੁਧਿ ਲੇਤਿ ਨਹਿਂ, ਆਨਨ[1] ਕਹੈ ਨ ਬੈਨ।
ਦਰਬ ਨ ਰਾਖਹਿ ਨਿਕਟਿ ਕਛੁ, ਰਿਦੈ ਵਿਖੇ ਕਛੁ ਭੈ ਨ[1]' ॥੩੧॥ [1]ਡਰ ਨਹੀਂ ਕੋਈ।
ਚੌਪਈ: [1]ਕੰਨੀਂ।
ਗਿਰਾ ਨਾਨਕੀ ਸ਼੍ਰੋਨਨ[1] ਸੁਨੀ।
ਸਠ ਕਰ ਮਾਨਿਕ[1], ਤਿਉਂ ਬਿਧਿ ਗੁਨੀ[2]। [1]ਜਿਵੇਂ) ਮੂਰਖ ਦੇ ਹੱਥ ਵਿਚ ਮਾਣਕ ਹੋਵੇ। [2]ਚੰਦੋ ਦੀ) ਹਾਲਤ ਇਉਂ ਦੀ ਸਮਝੀ।
ਬੋਲੀ ਮ੍ਰਿਦੁਲ ਮਾਧੁਰੀ ਬਾਨੀ।
'ਸੁਨਿ ਮਾਸੀ! ਤੂੰ ਪਰਮ ਸਯਾਨੀ

॥੩੨॥

ਕਿਆ ਸਮਝਾਵੋਂ ਮੈ ਭਲਿ ਬਾਤਾ।
ਕੋ ਕੁਕਰਮ ਨਹਿਂ ਕਰਿਹੀ ਭ੍ਰਾਤਾ।
ਤਸਕਰ[1] ਸੰਗਿ ਨ ਕਰਹਿ ਸਤੇਈ[2]। [1]ਚੋਰ। [2]ਚੋਰੀ।
ਜੂਪ ਨ ਖੇਲਤਿ[1], ਸੁਰਾ[2] ਨ ਪੇਈ[3] [1]ਜੂਆ ਨਹੀਂ ਖੇਡਦਾ। [2]ਸ਼ਰਾਬ। [3]ਨਹੀਂ ਪੀਂਦਾ।

॥੩੩॥

ਪਰ ਨਾਰਿਨ ਸੋ ਨਹਿਂ ਬਿਭਚਾਰੀ[1]। [1]ਮਾੜੇ ਆਚਾਰ ਵਾਲਾ।
ਬਿਸ਼ੈ ਬਾਸ਼ਨਾ ਉਰ ਤੇ ਟਾਰੀ।
ਲੋਭੀ, ਕ੍ਰੋਧੀ, ਲੰਪਟ ਨਾਂਹੀ।
ਸੁਪਨ[1] ਬਿਕਾਰ[2] ਨ ਮਨ ਉਪਜਾਹੀਂ [1]ਸੁਪਨੇ ਵਿਚ ਬੀ। [2]ਮਾੜਾ ਕੰਮ।

॥੩੪॥

ਅਸ ਕੁਕਰਮ ਮਹਿਂ ਸੋਦਰ[1] ਹੇਰੋਂ[2]। [1]ਭਿਰਾ ਨੂੰ। [2]ਜੇ ਵੇਖਾਂ।
ਤਉ ਸਮਝਾਵਨ ਬਨਿ ਹੈ ਮੇਰੋ।
ਭਲੋ ਬਿਲੋਕਹੁਂ[1] ਤਾਂਹਿ ਸੁਭਾਊ। [1]ਵੇਖਦੀ ਹਾਂ।
ਜਿਹ ਮਹਿਂ ਰੰਚਕ ਦੋਸ਼ ਨ ਕਾਊ

॥੩੫॥

ਮਹਾਂ ਸੁਸ਼ੀਲੰ ਕਰੁਨਾਖਾਨੀ[1]। [1]ਕਿਰਪਾ ਦੀ ਖਾਣ।
ਅਸਨ ਬਸਨ ਰੰਕਨ ਕੋ ਦਾਨੀ।
ਪਰ ਦੁਖ[1] ਪਿਖਿ[2], ਨਹਿਂ ਜਾਤਿ ਸਹਾਰਾ। [1]ਪਰਾਇਆ ਦੁਖ। [2]ਵੇਖਕੇ।
ਸੁਖਦਾਨੀ, ਜਿਉਂ ਬ੍ਰਿਖ ਉਪਕਾਰਾ[1] [1]ਜਿਵੇਂ ਉਪਕਾਰੀ ਬ੍ਰਿੱਛ ਹੁੰਦਾ ਹੈ।

॥੩੬॥

ਆਤਪ[1] ਤਪਤੰ[2], ਸਿਰ ਪਰ ਲੇਤਾ। [1]ਧੁੱਪ। [2]ਤੱਪਸ਼।
ਕਰ ਛਾਯਾ, ਪੰਖੀ[1] ਸੁਖਦੇਤਾ। [1]ਪੰਛੀਆਂ ਨੂੰ।
ਇਉਂ ਕਰਿ ਕੈ ਨਿਜ ਹਾਥ ਕਮਾਈ।
ਸਭਿ ਸੰਤਨ ਕੋ ਦੇਤਿ ਖੁਆਈ

॥੩੭॥

ਮਨਹੁ ਭਗਤਿ[1] ਨਿਜ ਧਰਯੋ ਸਰੂਪਾ। [1]ਭਗਤੀ ਨੇ।
ਕਿਧੌਂ[1] ਗਜਾਨ[2] ਤਨ ਕੀਨ[3] ਅਨੂਪਾ[4]। [1]ਯਾ। [2]ਗਜਾਨ ਨੇ। [3]ਸਰੀਰ ਧਾਰਿਆ ਹੈ। [4]ਸੁਹਣਾ।
ਜੇ ਕੋ ਨੀਕੇ[1] ਕਰਮਨ ਲਾਗਾ। [1]ਚੰਗੇ।
ਤਿਹ ਹੋਰਹਿ[1], ਸੋ ਹੋਤਿ ਕੁਭਾਗਾ [1]ਉਸ ਨੂੰ ਜੋ ਰੋਕੇ।

॥੩੮॥
ਧੰਨ ਭਾਗ ਤੁਮ ਕਰੇ ਬਿਧਾਤਾ।
ਜਿਨ ਕੋ ਐਸੋ ਬਨਯੋ ਜਮਾਤਾ[1]। [1]ਜਵਾਈ।
ਅਨਿਕ ਕੁਲਨ ਕੋ ਕਰਹਿ ਉਧਾਰਾ।
ਸ਼ਾਂਤਿ ਰੂਪ, ਕਿਯ ਨਾਸ਼ ਵਿਕਾਰਾ
॥੩੯॥
ਜਾਂ ਕੇ ਸਰਸ[1] ਉਦਾਰ ਨ ਕੋਊ। [1]ਬਰੱਬਰ।
ਪਸਰਯੋ ਸੁਜਸ ਸਰਬ ਦੁਖ ਖੋਊ।
ਕਬਹਿ ਨ ਘਾਟਾ ਲੇਖੇ ਆਵਾ।
ਅਨਿਕ ਵਾਰ ਬਾਧੋ[1] ਬਹੁ ਪਾਵਾ [1]ਆਖਦੀ ਹੈਂ।
॥੪੦॥
ਪੁਨਿ ਤੁਮ ਭਾਖਤਿ[1] -ਸੁਤਾ ਹਮਾਰੀ। [1]ਆਖਦੀ ਹੈਂ।
ਸਰਬ ਬਾਤ† ਤੇ ਰਹਿਤਿ ਦੁਖਾਰੀ-। †ਪਾ:-ਭਾਂਤਿ।
ਕਹਿਯੇ ਕੌਨ ਪਦਾਰਥ ਹੀਨੀ?
ਜਾਂਤੇ ਦੁਖੀ ਸੁਤਾ ਨਿਜ ਚੀਨੀ[1] ॥੪੧॥ [1]ਜਾਣੀ ਹੈ।
ਸਰਬ ਵਸਤੁ ਭ੍ਰਾਤਾ ਨੇ ਦੀਨੀ।
ਖਰਚਨ ਖਾਨ ਅਤੋਟਹਿ ਕੀਨੀ।
ਨਾਨਾ ਅਸਨ ਬਸਨ ਬਹੁ ਦੀਨੇ।
ਸੁੰਦਰ ਭੂਖਨ ਭੂਖਤਿ ਕੀਨੇ[1] ॥੪੨॥ [1]ਪਹਿਰਾਏ।
ਏਕ ਫਿਕਰ ਕੋ ਜ਼ਿਕਰ[1] ਨ ਕੋਊ। [1]ਇਕ ਗਲ ਦਾ ਬੀ ਕੋਈ ਫਿਕਰ ਨਹੀਂ।
ਚਾਹਿ ਜੁ ਹੋਇ, ਪੁਚਾਵਹਿ ਸੋਊ।
ਬਿਨਾਂ ਦੋਖ ਤੁਮ ਕਰਹੁ ਖੁਆਰਾ।
ਤੋ ਕਹਾ ਚਲਿਹੈ ਹਮਰੋ ਚਾਰਾ ॥੪੩॥
ਸੁਨਿ ਮਾਸੀ! ਅਸਮੰਜਸ ਗਾਥਾ[1]। [1]ਬੇ-ਮੁਨਾਸਬੀ ਦੀ ਗਲ ਹੈ।
ਹਮ ਬੋਲਹਿੰ ਜੇ ਤੁਮਰੇ ਸਾਥਾ।'
ਅਸ ਬਚ ਸੁਨਿ ਕਰਿ ਚੰਦੋਰਾਨੀ।
ਭਈ ਤੂਸ਼ਨੀ ਆਇ ਨ ਬਾਨੀ ॥੪੪॥
ਜਿਉਂ ਤਗ ਆਗੇ ਅਗ[1] ਅਰਗਾਈ[2]। [1]ਗਜਾਨੀ ਅਗੇ ਅਗਜਾਨੀ। [2]ਚੁੱਪ ਹੁੰਦਾ ਹੈ।
ਉੱਤਰ ਬਾਤ ਨ ਆਵਤਿ ਕਾਈ।
ਲੱਜਤਿ ਹੋਇ[1] ਸੁਤਾ ਢਿਗ ਆਈ। [1]ਸ਼ਰਮਿੰਦੀ ਹੋ ਕੇ।
ਬੈਸ ਬਦਨ ਤੇ ਗਿਰਾ ਅਲਾਈ ॥੪੫॥

ਦੋਹਰਾ:

'ਸੁਨਿ ਤਨੁਜਾ![1] ਹੌਂ ਜਾਇ ਕੈ ਆਗੈ ਤੋਰ ਨਿਨਾਨ।

[1]ਪੁਤ੍ਰੀ।

ਉਪਾਲੰਭ[1] ਬਹੁ ਬਿਧਿ ਕਹੇ, ਤੋ ਕੋ ਦੁਖੀ ਪ੍ਰਮਾਨ[2] ॥੪੬॥

[1]ਉਲਾਂਭੇ। [2]ਸਮਝਕੇ।

ਚੌਪਈ:

ਸਾਚੋ ਉੱਤਰ ਤਿਸਨੈ ਦੀਨੋ।
ਮੁਝ ਬੋਲਨ ਤੇ ਤੂਸ਼ਨ ਕੀਨੋ।
ਉੱਤਰ ਉਰ ਮੈਂ ਫੁਰਜੋ ਨ ਕੋਊ।
ਹੀਨ ਪਦਾਰਥ ਭਾਖਹੁ ਸੋਊ[1]' ॥੪੭॥

[1]ਜਿਸ) ਪਦਾਰਥ ਤੋਂ ਤੂੰ ਥੁੜੀ ਹੈਂ ਸੋ ਕਹੁ।

ਸੁਨੀ ਸੁਲਖਨੀ ਅਸ ਬਿਧਿ ਬਾਨੀ।
ਕਹਿਨਿ ਲਗੀ 'ਹੇ ਮਾਤ ਸਯਾਨੀ।
ਅਸਨ ਬਸਨ ਭੂਖਨ ਬਰ ਜੇਤੇ।
ਸਰਬ ਪ੍ਰਕਾਰ ਦਏ ਮੁਝ ਤੇਤੇ ॥੪੮॥
ਅਵਰ ਵਸਤੁ ਕੀ ਕਮੀ ਨ ਮੋ ਕੋ।
ਰਿਦੇ ਜੁ ਦੁਖ ਸੋ ਭਾਖਤਿ ਤੋ ਕੋ।
ਕਬਹਿ ਪ੍ਰੀਤਿ ਕਰਿ ਆਇ ਨ ਸਦਨਾ।
ਮੁਝ ਸੋਂ ਬੋਲਜੋ ਬਿਹਸ[1]† ਨ ਬਦਨਾ[2] ॥੪੯॥

[1]ਹੱਸਕੇ। [2]ਮੂੰਹੋਂ। †ਪਾ:-ਬਿਗਸ।

ਰਿਦੇ ਮਨੋਰਥ ਕਿਸ ਢਿਗ ਭਾਖੋਂ।
ਜਿਸ ਸੋਂ, ਕਹਿ ਅਪਨੇ ਦੁਖ ਨਾਖੋਂ[1]।

[1]ਦੂਰ ਕਰਾਂ।

ਨਿਤਪ੍ਰਤਿ ਚਿੰਤਾ ਮਾਂਹਿ ਬਿਤਾਊਂ।
ਨਿਜ[1] ਬੇਦਨ[2] ਜੀਅਰਾ ਤਪਤਾਊਂ' ॥੫੦॥

[1]ਆਪਣੀ। [2]ਪੀੜਾ ਨਾਲ।

ਦੋਹਰਾ:

ਸੁਨਤਿ ਸੁਤਾ ਬਚ ਮਰਮ[1] ਕੇ, ਗਈ ਨਾਨਕੀ ਪਾਸ।

[1]ਭੇਦ।

ਸਰਬ ਬ੍ਰਿਥਾ ਬਰਨਨ ਕਰੀ†, ਨੀਕੀ ਰੀਤਿ ਪ੍ਰਕਾਸ਼ ॥੫੧॥

†ਪਾਠਾਂਤ੍ਰ-ਬ੍ਰਿਤਾਂਤ ਬਰਨਨ ਕਯੋ।

ਚੌਪਈ:

ਕਹੈ ਨਾਨਕੀ 'ਮਾਸੀ ਸੁਨਿਯੇ।
ਤਿਹ[1] ਸੁਭਾਇ ਨਿਸ਼ਠੁਰ[2] ਬਹੁ

[1]ਭਾਵ ਤੇਰੀ ਧੀ ਦਾ। [2]ਕਠੋਰ। [3]ਜਾਣ।

ਜਨਿਯੇ[3]।
ਕਰੋਂ, ਅਵਾਹਨ[1] ਹੌਂ ਕਿਹ ਕਾਲਾ[2]। [1]ਸਦਾਵਾਂ। [2]ਕਿਸੇ ਵੇਲੇ।
ਨਹਿਂ ਆਵਹਿ, ਤਿਹ[1] ਯਾ ਬਿਧਿ ਚਾਲਾ ॥੫੨॥ [1]ਭਾਵ, ਤੇਰੀ ਧੀ ਦੀ।
ਜੇ ਆਵਹਿ ਨਿਜ ਸਹਿਜ ਸੁਭਾਈ।
ਮਨਹੁ ਕ੍ਰੋਧ ਸੋਂ ਕਰਤਿ ਲਰਾਈ।
ਹੌਂ ਉਰ ਲਖਿ[1] ਕਰਿ ਲਘੁ[2] ਭਰਜਾਈ। [1]ਜਾਣਕੇ। [2]ਛੋਟੀ।
ਕਰੌਂ ਤੂਸ਼ਨੀ[1] ਸਮਾ ਬਿਤਾਈ ॥੫੩॥ [1]ਚੁੱਪ।
ਸ਼ੁਭ ਖੱਤ੍ਰੀ ਕੀ ਤਨਿਯਾ ਕਰਿ ਕੈ।
ਕਛੁ ਨ ਬਦਨ ਤੇ ਕਹੌਂ ਬਿਚਰਿ ਕੈ।
ਕਲਪਾ[1] ਕਹਿ ਸਾਦਰ ਬੈਸਾਊਂ। [1]ਜੁਗਤ ਨਾਲ (ਗਲ ਕਹਿ ਕੇ) (ਅ) ਕੋਮਲ। (ਕਵਿ ਜੀ ਨੇ ਅਪਨੇ (ਨਾਮ) ਕੋਸ਼ ਵਿਚ ਕਲਪਾ ਦਾ ਅਰਥ 'ਸੁਰ ਨਾਲ ਮਿਲੀ ਹੋਈ' ਅਰਥਾਤ ਮਿੱਠੀ ਬਾਣੀ ਕੀਤਾ ਹੈ। ਦੇਖੋ ਅੰਕ ੧੭੨, ਨਾਮ ਕੋਸ਼।
-ਹਰਖਤਿ ਰਹੈ- ਦੇਖਿ ਸੁਖ ਪਾਊਂ' ॥੫੪॥

ਦੋਹਰਾ:
ਸੁਨਿ ਚੰਦੋਰਾਨੀ ਕਹ੍ਯੋ
'ਪਤਿ ਜਿ ਭਨਹਿ ਸ਼ੁਭ ਬੈਨ।
ਹੀਨ[1] ਬਸਨ[2] ਭੂਖਨ[3] ਤ੍ਰਿਯਾ[4] [1]ਬਿਨਾ। [2]ਕਪੜੇ। [3]ਗਹਿਣੇ ਦੇ। [4]ਇਸਤ੍ਰੀ।
ਤੱਦਪਿ ਸੁਖ ਦਿਨ ਰੈਨ ॥੫੫॥

ਸੋਰਠਾ: [1]ਮੂੰਹ ਦਾ ਆਦਰ।
ਨਹਿਨ ਬਦਨ ਸਨਮਾਨ[1]
ਅਵਰ ਪਦਾਰਥ ਹੋਇਂ ਸਭਿ।
ਜਲ ਬਿਨ ਜਿਉਂ ਘਨ[1] ਜਾਨਿ [1]ਬੱਦਲ।
ਬਾਦ ਹੋਨਿ[1] ਤਿਨ ਕੌ ਤਥਾ ॥੫੬॥ [1]ਵਿਰਥਾ ਹੈ ਹੋਣਾ।

ਚੌਪਈ:
ਕਬਿ ਨ ਸਦਨ ਮਹਿਂ ਬਦਨ ਦਿਖਾਵਹਿਂ।
ਨਿਸਿ[1] ਬਾਸੁਰ[2] ਸਭਿ ਬਹਿਰ ਬਿਤਾਵਹਿਂ। [1]ਰਾਤ। [2]ਦਿਨ।
ਨਹਿਂ ਬੋਲਤਿ ਤਿਹਂ ਸੋਂ ਕਬਿ ਆਈ।

ਮਨ ਸਮਝਹੁ ਅਪਨੇ ਪਰਥਾਈ[1]' ॥੫੭॥ [1]ਅਪਨੇ ਤੇ ਘਟਾ ਕੇ ਸਮਝੋ।

ਸੁਨਿ ਪੁਨਿ ਭਨਤਿ ਨਾਨਕੀ ਬਾਨੀ।

ਮ੍ਰਿਦੁਲ ਮਧੁਰ ਗੁਨ ਗਨ ਜਨੁ ਖਾਨੀ[1]। [1]ਮਾਨੋ ਸਾਰੇ ਗੁਣਾਂ ਦੀ ਖਾਣ (ਬਾਣੀ)।

'ਹੇ ਮਾਸੀ! ਤੂੰ ਸਭਿ ਬਿਧਿ ਸਾਚੀ।

ਤਵ ਤਨਿਯਾ ਭੀ ਸਾਚ ਉਬਾਚੀ[1] ॥੫੮॥ [1]ਸੱਚ ਆਖਦੀ ਹੈ।

ਤੱਦਪਿ ਅਸ ਪ੍ਰਕਾਰ ਸਮਝਾਈਐ[1]। [1]ਸਮਝਾਓ ਤੁਸੀਂ ਪੁੱਤ੍ਰੀ ਨੂੰ।

ਹੋਇ ਦੀਨ ਮਨ ਸੇਵ ਕਮਾਈਐ।

-ਪੁਰਖੋਤਮ[1] ਹ੍ਵੈ ਸੇਵ ਅਧੀਨਾ-। [1]ਭਾਵ ਪਰਮੇਸ਼ੁਰ, ਅਵਤਾਰ।

ਇਉਂ ਭਾਖਤਿ ਹੈਂ ਗੁਨੀ ਪ੍ਰਬੀਨਾ ॥੫੯॥

ਹ੍ਵੈ ਪ੍ਰਸੰਨ ਦੀਨਨ ਪਰ ਦਯਾਲਾ।

ਕਬਿ ਨ ਮਿਟਾਵਹਿਂ ਬਿਰਥੀ ਘਾਲਾ[1]। [1]ਕਮਾਈ, ਸੇਵਾ।

ਹਾਥ ਬੰਦਿ ਹੌਂ ਭੀ ਤਿਹ ਕਹਿ ਹੌਂ।

ਉਰ ਮਹਿਂ ਡਰਤਿ ਸਦਾ ਹੀ ਰਹਿ ਹੌਂ' ॥੬੦॥

ਦੋਹਰਾ:

ਤੁਮ ਜਾਨਹੁਗੇ ਭ੍ਰਾਤ ਕੋ, ਕਰਤਿ ਸੁਜਸ ਹਮ ਪਾਸ।

ਹੌਂ ਨ ਲਖੋਂ[1] ਸੋਦਰ[2] ਤਿਸੈ, ਪਰਮੇਸ਼ੁਰ ਸੰਕਾਸ[3] ॥੬੧॥ [1]ਮੈਂ ਨਹੀਂ ਜਾਣਦੀ। [2]ਭਰਾ। [3]ਬਰੋਬਰ।

ਚੌਪਈ:

ਨਿਸ਼ਚੈ ਸਤਿ ਜਾਨਹੁ ਮਨਿ ਮਾਸੀ!

ਸਰਬ ਵਿਕਾਰ ਕੀਨ ਜਿਨ ਨਾਸ਼ੀ।

ਸੰਤ ਸਰੂਪ, ਜੁ ਕਹੈ ਸਪੂਰਨ[1]। [1]ਜੋ ਕਹਿੰਦੇ ਹਨ ਸੋ ਪੂਰਾ ਹੋ ਜਾਂਦਾ ਹੈ।

ਰਹਿਤਿ ਡਰਤਿ ਹਮ ਲਖਿ ਉਰ, ਕੂਰ ਨ[1] ॥੬੨॥ [1]ਇਹ ਝੂਠ ਨਹੀਂ।

ਅਬ ਜਾਵਹੁ, ਤੁਮ ਤੇ ਪਸ਼ਚਾਤਾ[1]। [1]ਪਿੱਛੋਂ।

ਜਬ ਅਵਾਸ[1] ਆਵਹਿਂ ਸ਼੍ਰੀ ਭ੍ਰਾਤਾ। [1]ਘਰ।

ਕਰਿਵਾਵੋਂਗੀ ਬਹੁਤ ਦਿਲਾਸਾ।

ਤਵ ਤਨਿਯਾ ਕੋ ਨਾਨਕ ਪਾਸਾ[1]' [1]ਪਾਸੋਂ।

॥੬੩॥
ਇਹ ਬਿਧਿ ਮਧੁਰ ਬਚਨ ਕਹਿ ਨਾਨਾ।
ਸੀਤਲ ਕਰੀ, ਕ੍ਰੋਧ ਭਾ ਹਾਨਾ[1]। [1]ਦੂਰ ਹੋਯਾ।
ਬਹੁਰ ਸਨੇਹ ਸੰਗਿ ਸੁਖ ਸਾਨੀ।
ਯੁਗਮ[1] ਪਰਸਪਰ ਬੋਲਹਿਂ ਬਾਨੀ [1]ਦੋਵੇਂ।
॥੬੪॥
ਉਠਿ ਕਰਿ ਆਈ ਤਨਿਯਾ ਪਾਸਾ।
ਸਮਝਾਈ ਬਹੁ ਦੀਨ ਦਿਲਾਸਾ।
'ਕੰਤ[1] ਤੋਹਿ ਨੀਕੋ ਸ਼ੁਭ ਕਰਮੀ। [1]ਪਤੀ।
ਪੂਰਬ ਕੋ ਉਦਾਰ ਦ੍ਰਿਢ ਧਰਮੀ ॥੬੫॥
ਤੂੰ ਨੈਹਰ[1] ਘਰ ਹੁਤੀ ਦੁਲਾਰੀ। [1]ਪੇਕੇ।
ਨਹਿਂ ਜਾਨਹਿ ਕਛੁ ਸੇਵ ਪ੍ਰਕਾਰੀ।
ਅਬ ਮਨ ਸਮਝ ਸੇਵ ਪਤਿ[1] ਕੀਜੈ। [1]ਪਤੀ ਦੀ ਸੇਵਾ।
ਭਲੇ ਰਿਝਾਇ ਸਰਬ ਸੁਖ ਲੀਜੈ
॥੬੬॥
ਪਤਿ ਕੀ ਸੇਵ ਕਰਤਿ ਤਿਯ ਜੇਤੀ।
ਸੁਖੀ ਰਹਤਿ ਦ੍ਵੈ ਲੋਕਨ ਤੇਤੀ।'
ਅਸ ਪ੍ਰਕਾਰ ਕੀ ਸੀਖ ਸਿਖਾਨੀ।
ਕਿਤਕ ਦਿਵਸ ਰਹਿ ਚੰਦੋਰਾਨੀ
॥੬੭॥
ਦੋਹਰਾ:
ਪੁਨਿ ਜਨਨੀ ਨਿਜ ਨਗਰ, ਕੋ ਪ੍ਰਾਪਤਿ
ਭਈ ਅਵਾਸ।
ਭਜਿ ਸੰਤੋਖ ਸਿੰਘ ਗੁਰੁ ਚਰਨ, ਜਨਮ [1]ਫਾਹੀ।
ਮਰਨ ਕਟਿ ਫਾਸ[1] ॥੬੮॥
ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੁਲੱਖਣੀ ਪ੍ਰਸੰਗ' ਬਰਨਨੰ ਨਾਮ ਪਚੀਸਮੋ ਅਧ੍ਯਾਯ ॥੨੫॥

## ੨੬. [ਸ਼ਾਰਦਾ ਮੰਗਲ। ਸਿਰੀ ਚੰਦ ਜਨਮ]

੨੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੭

{ਸਿਰੀ ਚੰਦ ਜੀ ਦਾ ਜਨਮ} ॥੫੬॥

ਦੋਹਰਾ:

ਅਮਲ ਕਮਲ ਦਲ ਲਲਿਤ ਚਖ, ਸੁਰਸਰਿ ਜਲ ਸਮ ਦੇਹਿ।

ਅਮਲ=ਅ+ਮਲ=ਨਹੀਂ ਹੈ ਮੈਲ ਜਿਸ ਵਿਚ, ਨਿਰਮਲ। ਲਲਿਤ=ਸੁਹਣੇ, ਪਜਾਰੇ। ਚਖ=ਨੇਤ੍ਰ, ਨੈਣ। ਸੁਰਸਰਿ=ਗੰਗਾ।

ਕਰਨ ਹਾਰ ਮੰਗਲ ਸਕਲ, ਨਮਹਿ ਚਰਨ ਪਰ ਲੇਹੁ ॥੧॥

ਮੰਗਲ=ਖੁਸ਼ੀਆਂ। ਸਕਲ=ਸਾਰੀਆਂ। ਨਮਹ=ਨਮਸਕਾਰ। ਲੇਹੁ=ਲਵੋ, ਸ੍ਵੀਕਾਰ ਕਰੋ, ਕਬੂਲੋ।

ਅਰਥ:

ਹੇ ਨਿਰਮਲ ਕਮਲ ਦੀ ਪੰਖੜੀ ਵਰਗੇ ਲਲਿਤ ਨੇਤ੍ਰਾਂ ਵਾਲੀ (ਜਿਸਦਾ) ਸਰੀਰ ਗੰਗਾ ਦੇ ਜਲ ਵਰਗਾ (ਸ੍ਵੱਛ) ਹੈ, (ਤੇ ਜੋ) ਸਾਰੇ ਮੰਗਲਾਂ ਦੇ ਕਰਨ ਵਾਲੀ ਹੈਂ (ਅਪਣੇ) ਚਰਨਾਂ ਪਰ ਮੇਰੀ ਨਮਸਕਾਰ ਸ੍ਵੀਕਾਰ ਕਰੋ।

ਭਾਵ:

ਇੱਥੇ ਹੁਣ ਪਿੱਛੇ ਤ੍ਰੈ ਰੰਗਾਂ ਦੀ ਇਕ ਸ੍ਵਰੂਪਤਾ ਸ਼ਕਤੀ ਜੋ ਵਰਣਨ ਕੀਤੀ ਸੀ ਉਸੇ ਦੀ ਸੁੰਦਰਤਾ ਨਿਰਮਲਤਾ ਖੁਸ਼ੀ ਦਾਤਾ ਹੋਣਾ ਦੱਸ ਕੇ ਸਾਬਤ ਕਰਦੇ ਹਨ ਕਿ ਓਹਨਾਂ ਦੀ ਸ਼ਾਰਦਾ ਇਹੋ ਹੈ ਤੇ ਉੱਸੇ ਦਾ ਗੁਣ ਕਥਨ ਕਰਦੇ ਹਨ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਤੋਟਕ ਛੰਦ:

ਨਿਤ ਨਾਨਕ ਆਪਨਿ[1] ਪੈ[2] ਸੁ ਰਹੈਂ। — [1]ਹੱਟ। [2]ਉਤੇ।

ਜਿਹ[†] ਹੇਰਨਿ[1] ਤੇ ਅਘ[2] ਓਘ[3] ਦਹੈਂ। — [1]ਵੇਖਣ। [2]ਪਾਪ। [3]ਸਾਰੇ। [†]ਪਾ:-ਜਿਸ।

ਕਰੁਨਾ ਕਰਿ ਡੀਠ ਪਿਖੈਂ ਜਿਹਕੋ।

ਭਵ[1] ਸਿੰਧ[2] ਉਧਾਰ ਕਰੈਂ ਤਿਹ ਕੋ ॥੨॥ — [1]ਸੰਸਾਰ ਰੂਪੀ ਸਮੰਦਰ ਤੋਂ। [2]ਸੰਸਾਰ ਰੂਪੀ ਸਮੰਦਰ ਤੋਂ।

ਇਕ ਦਯੋਸ ਗਏ ਭਗਨੀ ਸਦਨੰ।

ਬਿਨ ਅੰਕ ਮਯੰਕ[1] ਬਨਜੋ ਬਦਨੰ। — [1]ਕਲੰਕ ਬਿਨਾ ਚੰਦ੍ਰਮਾ ਵਰਗਾ।

ਪਦ[1] ਮੰਦਹਿ ਮੰਦ ਧਰੈਂ ਧਰਨੀ। — [1]ਚਰਨ।

ਉਪਮਾ ਅਰਬਿੰਦ[1†] ਭਲੇ ਬਰਨੀ ॥੩॥ — [1]ਕਵਲ ਦੀ। [†]ਪਾਠਾਂਤ੍ਰ:-ਅਲਬ੍ਰਿੰਦ ਭੌਰਿਆਂ ਦੀ ਡਾਰ।

ਭਗਨੀ ਪਿਖਿ ਸ਼੍ਰੀ ਮੁਖ ਕੋ ਹਰਖੀ।

ਜਨੁ ਆਨੰਦਤਾ ਜਗ ਕੀ ਕਰਖੀ[1]। — [1]ਮਿਲੀ।

ਤੁਲਸਾਂ ਪਰਯੰਕ ਮਨੋਗ[1] ਡਸਾ[2]। — [1]ਸੁਹਣਾ। [2]ਡਾਹਿਆ।

ਢਿਗ ਬੈਸਿ ਗਈ, ਕਹਿ ਬੈਨ ਸੁਸਾ[1] ॥੪॥ — [1]ਬੇਬੇ ਜੀ ਨੇ।

'ਬਿਨ ਹੂਤ[1] ਨਿਕੇਤ[2] ਧਰੇ ਚਰਨਾ। — [1]ਬਿਨ ਸੱਦੇ। [2]ਘਰ।
ਮਨ ਜਾਨਤਿ ਹੌਂ ਜਿ ਭਈ ਕਰੁਨਾ।
ਮੁਖ ਹੇਰਨ ਕੀ ਚਿਤ ਚਾਹਿ ਸਦਾ।
ਨਿਤ ਯਾਦ ਕਰੋਂ ਤੁਮ ਆਵ ਤਦਾ[1]' ॥੫॥ — [1]ਤਦੋਂ।
ਪੁਨਿ ਨਾਨਕ ਬੈਨ ਭਨੇ 'ਸੁਨਿਯੇ।
ਨਿਜ ਦਾਸ ਸਦਾ ਹਮ ਕੋ ਜਨਿਯੇ।
ਅਭਿਲਾਖ[1] ਹਕਾਰਨ ਕੀ[2] ਕਰਿਹੋ। — [1]ਇੱਛਾ। [2]ਸੱਦਣ ਦੀ।
ਤਬ ਤੂਰਨ[1] ਆਉਂ, ਨ ਮੈਂ ਟਰਿਹੋਂ ॥੬॥ — [1]ਛੇਤੀ।
ਮੁਝ ਤੇ ਬਯ[1] ਦੀਰਘ[2] ਹੈ ਤੁਮਰੀ। — [1]ਉਮਰ। [2]ਵੱਡੀ।
ਨਿਤ ਆਇਸ[1] ਮੈਂ ਲਿਪਸਾ[2] ਹਮਰੀ। — [1]ਆਗਯਾ। [2]ਇੱਛਾ।
ਤੁਮ ਵਾਕ ਨ ਮੋਰਹੁਂ ਮੈਂ, ਕਬ ਹੀ।
ਪਰਤਾਪ ਅਹੈ ਤੁਮਰਾ ਸਭਿਹੀ ॥੭॥
ਜਗ ਕਾਰਜ ਜਾਰ ਸਮਾਨ ਫਸੇ[1]। — [1]ਜਗਤ ਦੇ ਕੰਮ ਜੋ ਜਾਲ ਸਮਾਨ ਹੈਨ ਓਹਨਾਂ ਵਿਚ ਜੋ ਫਸੇ, ਸੋ।
ਬਿਲਗੇ[1†] ਜੁ ਮਿਲੇ ਬਿਨ ਕਯੋਂ ਨਿਕਸੇ। — [1]ਜਿਸ ਵਿਚ ਮਿਲੇ ਹੋਏ ਹਾਂ ਉਸ ਤੋਂ ਅਲੱਗ ਹੋਏ ਬਿਨਾਂ। (ਅ) ਅਲੱਗ ਰਹਿਣ ਵਾਲੇ ਭਾਵ ਸੰਤਾਂ ਨੂੰ ਮਿਲੇ ਬਿਨਾ ਕਿਵੇਂ ਨਿਕਲਣ। †ਪਾ:-ਮਿਲਗੇ ਜੋ ਮਿਲੇ ਹਨ ਰੱਬ ਨੂੰ, ਭਾਵ ਸੰਤ।
ਢਿਗ[1] ਹੋਵਤਿ ਭੀ ਨਹਿਂ ਮੇਲ ਬਨੇ। — [1]ਪਾਸ।
ਦ੍ਰਿਸ਼ਟਾਂਤ ਇਹੈ ਮਤਿਵਾਨ ਭਨੇ' ॥੮॥
ਭਗਨੀ ਬਚ ਬੋਲਤਿ ਆਨਨ[1] ਸੋਂ। — [1]ਮੂੰਹੋਂ।
'ਅਸ ਗਾਥ ਕਥੋ ਅਨਜਾਂਨਨ ਸੋਂ।
ਭਵਤਾਰਨ[1] ਕੋ ਭਵ[2] ਲੀਨ ਤੁਮੈਂ। — [1]ਸੰਸਾਰ ਤਾਰਨ ਨੂੰ। [2]ਅਵਤਾਰ।
ਭਵਦਾਯਕ[1]! ਨਾ ਭਰਮਾਉ ਹਮੈਂ' ॥੯॥ — [1]ਹੇ ਮੁਕਤੀ ਦਾਤਾ।

ਦੋਹਰਾ:
'ਇਹ ਬਿਧਿ ਕੀ ਸੁਧਿ[1] ਤੁਮਹਿਂ ਕੋ, — [1]ਖਬਰ।
ਜਾਨਹੁ ਸਭਿ ਵੀਚਾਰ।
ਕਰੁਨਾ ਹੈ ਕਰਤਾਰ ਕੀ,

ਤੋ ਪਰ ਸੁਸਾ! ਅਪਾਰ' ॥੧੦॥

ਤੋਟਕ ਛੰਦ: [1]ਭਰਾ ਜੀ। [2]ਮੇਰੀ।

'ਇਕ ਸੋਦਰ[1]! ਮੇ[2] ਬਿਨਤੀ ਸੁਨਿਯੇ।
ਇਹ ਬੈਨ ਭਲੇ ਮਨ ਮੈਂ, ਗੁਨਿਯੇ[1]। [1]ਵਿਚਾਰੀਏ।
ਜਬ ਆਇਸੁ[1] ਦੇਹੁ ਕਹੌਂ ਤਬ ਹੀ। [1]ਆਗਯਾ।
ਉਚਰੋਂ ਨ ਕਦਾਚਿਤ ਯੌਂ ਕਬ ਹੀ'
॥੧੧॥

ਜਨ ਤਾਰਨ[1] ਬੈਨ ਬਿਨੈ ਸੁਨਿ ਕੈ। [1]ਦਾਸਾਂ ਨੂੰ ਤਾਰਨਹਾਰ ਜੀ ਨੇ।
ਪਰਸੀਦਤਿ[1] ਭੇ[2] ਨਮਤਾ[3] ਗੁਨਿਕੈ[4]। [1]ਖੁਸ਼। [2]ਹੋਏ। [3]ਨਿੰਮ੍ਰਤਾ। [4]ਵਿਚਾਰਕੇ।
'ਮਨ ਜੌਨ ਮਨੋਰਥ ਸ਼ੰਕ ਬਿਨਾ।
ਮੁਖਿ ਭਾਖਹੁ ਮੈਂ ਅਨੁਸਾਰਿ ਸਨਾ[1] [1]ਅਨੁਸਾਰੀ ਹਾਂ।
॥੧੨॥

ਤਵ ਵਾਕ ਨ ਮੋਰ ਸਕੌਂ ਕਬ ਹੀ।'
ਸੁਨਿ ਸ਼੍ਰੋਨ ਸੁਸਾ ਕਹਿ ਯੌਂ ਤਬ ਹੀ।
'ਕੁਲਵਾਨਨਿ ਕੀ ਤਨਿਯਾ[1] ਸਦਨਾ। [1]ਪੁੱਤ੍ਰੀ।
ਸਨਮਾਨ ਕਰੋ ਨਹਿਂ ਜੇ ਬਦਨਾ[1] [1]ਮੂੰਹ ਤੋਂ।
॥੧੩॥

ਤਿਹ ਮਾਤ ਪਿਤਾ ਜਬ ਆਵਤਿ ਹੈਂ।
ਦੁਰਵਾਕ[1] ਅਲਾਇ[2] ਲਜਾਵਤਿ ਹੈਂ[3]। [1]ਮਾੜੇ ਵਾਕ। [2]ਆਖਕੇ। [3]ਸ਼ਰਮਿੰਦਿਆਂ ਕਰਦੇ ਹਨ।
ਸੁਨਿ ਤੂਸ਼ਨਿ ਹੋਇ ਰਹੌਂ ਤਿਨ ਤੇ।
ਨਹਿਂ ਸਾਮੁਹਿ ਤਾਂ[1] ਬਚਨਾ ਭਨਤੇ[2] [1]ਉਨਾਂ ਦੇ ਸਾਹਮਣੇ। [2]ਬੋਲਿਆ ਨਹੀਂ ਜਾਂਦਾ।
॥੧੪॥

ਤੁਵ ਸੰਤ ਸੁਭਾਇ ਦਯਾ ਸੁ ਪਗਾ[1]। [1]ਦਇਆ ਵਾਲਾ।
ਉਪਕਾਰ ਵਿਖੈ ਦਿਨ ਰੈਨ ਲਗਾ।
ਕਰਿਯੇ ਦਿਲਗੀਰ ਨ ਯਾ ਘਰਨੀ[1]। [1]ਸੁਪਤਨੀ ਨੂੰ।
ਕੁਲਿਵਾਨਨਿ ਕੀ ਤਨਿਯਾ[1] ਤਰੁਨੀ[2]' [1]ਧੀ ਹੈ। [2]ਆਪਦੀ) ਇਸਤ੍ਰੀ।
॥੧੫॥

ਗੁਨ ਐਨ[1] ਸੁਨਜੋ ਮੁਖ ਬੈਨ ਕਹੇ। [1]ਗੁਰੂ ਜੀ ਨੇ।
'ਕਹੁ ਕੌਨ ਪਦਾਰਥ ਹੀਨ ਰਹੇ?
ਚਿਤ ਚਾਹਿ ਪੁਚਾਇ ਦਯੋ ਸਭਿ ਹੀ।
ਨਹਿਂ ਰੰਜ ਕਿਯੋ ਉਰ ਤਾਂ ਕਬਹੀ'

॥੧੬॥
ਭਗਨੀ ਕਹਿ 'ਤੂੰ ਪ੍ਰਿਯ ਦੀਨਨ ਕੋ।
ਸਭਿ ਦੀਨ ਪਦਾਰਥ ਹੀਨਨ ਕੋ।
ਸਭਿ ਤੇ ਬਧ[1] ਆਦਰ ਹੈ ਮੁਖ ਕੋ। — [1]ਵਧ।
ਤਿਯ ਕੋ ਪਤਿ ਬੈਨ ਕਹੈ ਸੁਖ ਕੋ
॥੧੭॥

ਦੋਹਰਾ:
ਕੰਤ ਨ ਬੋਲਤਿ ਤਿਯਾ ਸੋ,
ਅਵਰ ਪਦਾਰਥ ਪਾਸ[1]। — [1]ਭਾਵੇਂ) ਹੋਰ ਪਦਾਰਥ ਪਾਸ ਬੀ ਹੋਣ।
ਰੰਚਕ ਸੁਖ ਨਹਿਂ ਦੇ ਸਰਬ,
ਬਿਨ ਤੰਦੁਲ ਤੁਖ ਰਾਸ[1]' ॥੧੮॥ — [1]ਸਾਰੇ (ਪਦਾਰਥ) ਚਾਵਲਾਂ ਤੋਂ ਖਾਲੀ ਤੋਹ ਦੇ ਸਮਾਨ ਹਨ।

ਤੋਟਕ ਛੰਦ:
'ਮਨ ਮਾਂਹਿ ਸੁਸਾ ਤੁਮਰੇ ਸੁ ਕਰੋਂ।
ਨਿਤ ਆਇਸੁ ਮੈਂ ਉਰ ਮਾਂਹਿ ਧਰੋਂ।
ਬਿਰਤਾਂਤ ਅਬੈ ਇਹ ਜਾਨਿ ਦਿਜੈ।
ਕਛੁ ਬਾਤ ਬਖਾਨਨਿ ਆਨ ਕਿਜੈ[1]' — [1]ਕੋਈ ਹੋਰ ਗਲ ਕਰੋ।
॥੧੯॥
'ਸੁਨਿ ਸੋਦਰ ਲਾਲਸ[1] ਰੈਨ ਦਿਨਾ[2]। — [1]ਇੱਛਾ। [2]ਰਾਤ ਦਿਨ ਭਾਵ ਹਮੇਸ਼ਾ।
ਤੁਮ ਤਾਤ[1] ਪਿਖੋਂ ਤੁ ਅਨੰਦ ਘਨਾ। — [1]ਪੁੱਤ੍ਰ।
ਤਿਹ[1] ਲਾਲਤਿ[2] ਹੋਇ ਖੁਸ਼ੀ ਹਮਰੇ। — [1]ਉਸਨੂੰ। [2]ਖਿਡਾਉਂਦਿਆਂ।
ਅਸ ਜਾਚਿ[1] ਕਰੋਂ ਢਿਗ[2] ਮੈਂ ਤੁਮਰੇ' — [1]ਮੰਗ। [2]ਪਾਸੋਂ।
॥੨੦॥

ਸੋਰਠਾ:
'ਭਈ ਮਨੋਰਥ ਵਾਨ,
ਤੂੰ ਭਗਤਨਿ ਕਰਤਾਰ ਕੀ।
ਪੂਰਹਿ ਕ੍ਰਿਪਾ ਨਿਧਾਨ,
ਭਗਤ ਵਛਲ ਵਡ ਬਿਰਦ ਜਿਹ'
॥੨੧॥

ਤੋਟਕ ਛੰਦ:
ਅਸ ਭਾਖਿ ਗਿਰਾ[1] ਸੁਖ ਸਾਗਰ ਜੋ। — [1]ਬਚਨ।
ਉਠਿ ਆਪਨ ਆਇ[1] ਉਜਾਗਰ[2] ਜੋ। — [1]ਹੱਟ ਪਰ ਆਏ। [2]ਪ੍ਰਗਟ।

ਭਗਨੀ ਹਰਖੀ ਸਰਸੀ ਉਰ ਮੈਂ।
ਜਿਵ ਨਵ† ਨਿਧਿ ਆਨਿ ਪਰੀ ਘਰ ਮੈਂ ॥੨੨॥ †ਪਾ:-ਨੌਂ।

-ਕਬਿ ਸੋਦਰ ਬਾਕ ਨ ਕੂਰ ਭਯੋ।
ਬਹੁ ਬਾਰਨ[1] ਮੈਂ ਪਤਿਆਇ ਲਯੋ। [1]ਬਹੁਤ ਵਾਰੀ।
ਉਰ ਮੋਰ ਮਨੋਰਥ ਹੋਇ ਰਹੈ।
ਸਤਿਸੰਧ[1] ਸਦਾ ਸਤਿ ਬੈਨ ਕਹੈਂ- ॥੨੩॥ [1]ਸਚ ਦੇ ਧਾਰਨ ਕਰਨ ਵਾਲੇ।

ਦੋਹਰਾ:
ਦੋਖ ਨਿਕੰਦਨ[1] ਕੰਦ ਸੁਖ, ਸਦਨ[2] ਲਗੇ ਪੁਨਿ ਜਾਨ। [1]ਦੋਖ ਨਾਸ਼ਕ। [2]ਘਰ।
ਪਰਫੁੱਲਤਿ ਕਵਲਯ ਬਦਨ, ਰਦਨ[1] ਕੁੰਦ ਦੁਤਿਵਾਨ[2] ॥੨੪॥ [1]ਦੰਦ ਮਰਤਬਾਨ ਦੇ ਫੁਲ ਜੇਹੇ ਸ਼ੋਭਾ ਵਾਲੇ। [2]ਦੰਦ ਮਰਤਬਾਨ ਦੇ ਫੁਲ ਜੇਹੇ ਸ਼ੋਭਾ ਵਾਲੇ।

ਤੋਟਕ ਛੰਦ:
ਦਿਨ ਆਪਨ[1] ਮੈਂ ਨਿਸਿ ਧਾਮ ਰਹੈਂ। [1]ਹੱਟ ਪਰ।
ਜਿਹ ਪਾਵਕ ਵਾਕ[1] ਅਮੰਕ[2] ਦਹੈਂ[3]। [1]ਅੱਗ ਰੂਪੀ ਵਾਕ। [2]ਪਾਪਾਂ ਨੂੰ ਸਾੜਦੇ ਹਨ। [3]ਪਾਪਾਂ ਨੂੰ ਸਾੜਦੇ ਹਨ।
ਹਰਖੰ ਉਰ ਸ਼ੋਕ ਸਮਾਨ ਜਿਸੈ।
ਜਗ ਕੇ ਦੁਖ ਸੁੱਖ ਨ ਬਜਾਪ ਤਿਸੈ ॥੨੫॥

ਬਹੁ ਕੀਰਤਿ ਭੀ ਸੁਲਤਾਨਪੁਰੇ।
ਨਰ ਨਾਰਿ ਮੁਹੁਰਮੁਹੁ[1] ਉਚਰੇ। [1]ਵਾਰ ਵਾਰ।
'ਬਹੁ ਦੀਨਨ ਦਾ ਉਪਕਾਰ ਕਰੈਂ।
ਧਨ ਲਾਲਸ[1] ਨ ਮਨ ਮਾਂਹਿ ਧਰੈਂ ॥੨੬॥ [1]ਧਨ ਦੀ ਇੱਛਾ।

ਸਮ ਏਸ ਉਦਾਰ ਨ ਔਰ ਬਿਯੋ।
ਨਰ ਜਾਚਿਤਿ ਜੋ ਨਹਿਂ ਛੂਛ[1] ਗਯੋ। [1]ਖਾਲੀ।
ਪੁਰਹੂਤ[1] ਸਮਾ[2] ਨਿਜ ਦੇਖਿ ਸੁ ਦੇ[3]†। [1]ਇੰਦ੍ਰ। [2]ਵੇਲਾ (ਦਾਨ ਦਾ)। [3]ਦੇਖ ਕੇ ਦੇਂਦਾ ਹੈ, ਭਾਵ ਦਾਨ ਕਿਸ ਵੇਲੇ ਬਹੁਤ ਫਲਦਾ ਹੈ ਇਹ ਸਮਾਂ ਵਿਚਾਰ ਕੇ। †ਪਾ:-ਪੁਰਹੂਤ ਸਮਾਨ ਜੁ ਦੇਖ ਮੁਦੇ।
ਇਸ[1]† ਕਾਲ[2] ਬਿਚਾਰਨ ਨਾਂਹਿ ਕਦੇ ॥੨੭॥ [1]ਪਰ) ਇਹ (ਗੁਰੂ ਜੀ) ਸਮੇਂ ਦੀ ਵਿਚਾਰ ਨਹੀਂ ਕਰਦੇ (ਭਾਵ ਹਰ ਵੇਲੇ ਦੇਂਦੇ ਹਨ)। [2]ਸਮਾਂ।

†ਪਾ:-ਇਕ।

ਕਰੁਨਾਲਯ[1] ਕੋਮਲ ਹੈ ਮਨਿਯਾ[2]।
ਪਰ ਪੀਰ ਪਰਾਇਂ ਪਰੈ ਪ੍ਰਨਿਯਾ[1]।
ਸਤਿ ਸ਼ੀਲ ਸਮੇਤ ਸਦਾ ਸਰਸਾ[1]।
ਤਨ ਜਾਂਹਿ ਬਿਕਾਰ ਨ ਕੋ ਪਰਸਾ' ॥੨੮॥

[1]ਕਿਰਪਾ ਦਾ ਘਰ ਹਨ। [2]ਮਨ ਕੋਮਲ ਹੈ।
[1]ਪਰਾਈ ਪੀੜਾ ਦੂਰ ਕਰਦੇ ਹਨ ਜੋ ਪੈ ਜਾਏ ਸ਼ਰਨ (ਅ) ਪਰਾਈ ਪੀੜ ਪਰੇ ਸਿੱਟ ਦੇਣੀ ਜਿਨ੍ਹਾਂ ਦਾ ਇਹ ਪ੍ਰਣ ਹੈ।
[1]ਵੱਧ ਤੋਂ ਵੱਧ ਹੈ।

ਦੋਹਰਾ:
ਜੇ ਨਿੰਦਕ ਬਿੰਦਤਿ ਨਹੀਂ[1], ਨਿੰਦਤਿ ਯਾ ਬਿਧਿ ਸੋਇ।
'ਬਾਸੁਰ ਏਕ[1] ਪਰਾਇ ਹੈ[2], ਤੁਰਕਨ ਧਨ ਕੋ ਖੋਇ ॥੨੯॥

[1]ਜਾਣਦੇ ਨਹੀਂ।
[1]ਇਕ ਦਿਨ। [2]ਭੱਜ ਜਾਸੀ।

ਸੋਰਠਾ:
ਕੈਧੌਂ[1] ਬੰਧਜੋ ਜਾਇ, ਦੌਲਤ ਖਾਨ ਨਿਬਾਬ ਕੇ।
ਤੁਰਕ ਕਠੋਰ ਸੁਭਾਇ, ਤਜਹਿ ਨਹੀਂ ਲੀਏ ਬਿਨਾ' ॥੩੦॥

[1]ਜਾਂ।

ਤੋਟਕ ਛੰਦ:
ਇਕ ਦੌਲਤ ਖਾਂ ਢਿਗ ਜਾਇ ਕਹੈ।
'ਬਿਦਤੰ[1] ਬਿਤ[2] ਖੋਤਿ, ਨ ਸਾਰ ਲਹੈ।
ਸਭਿ ਖੋਇ[1] ਪਲਾਇਨ[2] ਹੋਇ ਚਲੈ।
ਬਹੁਰੋ ਬਸੁ ਤੋਹਿ ਨ ਔਰ ਚਲੈ' ॥੩੧॥

[1]ਪ੍ਰਗਟ। [2]ਧਨ।
[1]ਨੁਕਸਾਨ ਕਰਕੇ। [2]ਨੱਸ ਜਾਸੀ।

ਸੁਨਿ ਦੌਲਤ ਖਾਂ ਉਰ ਮੈਂ ਭਰਮੈ।
ਬੁਲਿਵਾਇ ਦਯਾਨਿਧਿ ਕੋ ਘਰ ਮੈਂ।
'ਪਸ਼ਚਾਤ ਹਿਸਾਬ ਨਿਬੇਰ ਲਿਜੈ।
ਪੁਨਿ ਅੱਗ੍ਰਜ ਲੇ ਧਨ ਕਾਰ ਕਿਜੈ' ॥੩੨॥

ਦੋਹਰਾ:
ਨਵੀਸਿੰਦ ਕੇ ਸੰਗਿ ਮਿਲਿ, ਲੇਖਾ ਹੋਵਹਿ ਭੂਰ।
ਨਿਕਸੈ ਸ਼੍ਰੀ ਗੁਰ ਸ਼ੇਸ਼[1] ਧਨ,

[1]ਬਾਕੀ।

ਲੱਜਤਿ ਆਨਨ ਕੂਰ[1] ॥੩੩॥ — [1]ਸ਼ਰਮਿੰਦਾ ਹੋਵੇ ਮੂੰਹ ਝੂਠਿਆਂ ਦਾ।

ਤੋਟਕ ਛੰਦ:

ਧਨ ਆਨਤਿ ਨਾਨਕ ਜੀ ਸਦਨੰ।
ਕਰ ਨਿੰਦਕ ਕੋ ਲਜਤੰ ਬਦਨੰ।
ਜਲ ਜਾਤਿ[1] ਰਿਦੈ ਬਲ ਨਾਂਹਿ ਚਲੈ। — [1]ਸੜ ਜਾਂਦੇ ਹਨ।
ਜਿਵ ਰਿੰਙਣਿਜੋਤ[1] ਨ ਭਾਨੁ[2] ਤਲੈ ॥੩੪॥ — [1]ਟਿਟਾਣਾ। [2]ਸੂਰਜ।

ਕਬਿ ਭਾਵਤਿ ਜੌਨ੍ਹ[1] ਜੁ ਚੋਰਨ ਕੋ? — [1]ਚਾਂਦਨੀ।
ਉਰ ਝੂਰ ਬਿਸੂਰਤਿ[1] ਜੋਰ ਨ ਕੋ[2]। — [1]ਝੂਰਦੇ ਹਨ। [2]ਪੇਸ਼ ਨਹੀਂ ਜਾਂਦੀ।
ਬਿਸਮਾਦ ਰਿਦੇ ਕਿ ਵਿਸ਼ੇਸ਼ ਰਹੈ[1]। — [1]ਬਾਕੀ ਵਧਦੀ ਹੈ।
ਬਿਦਤੰ ਬਿਤ ਨੀਤ[1] ਲੁਟਾਤਿ ਅਹੈ ॥੩੫॥ — [1]ਨਿਤ।

ਉਪਮਾ ਸਮ ਚੰਦ ਸਮੈ† ਤਿਹ[1] ਭੀ। — [1]ਤਿਸ ਸਮੇਂ। †ਪਾ:-ਤਹੈ।
ਜਿਹ ਕੀਰਤਿ ਜੌਨ੍ਹ ਮਨੋਗ[1] ਸੁ ਭੀ[2]। — [1]ਸੁਹਣੀ। [2]ਹੋਈ।
ਚਿਤ ਮੀਤ ਚਕੋਰ[1] ਸਿ ਚਾਹਤਿ ਹੈਂ। — [1]ਮਿੱਤ੍ਰਾਂ ਦੇ ਚਿਤ ਚਕੋਰ ਹਨ।
ਚਕਵਾ ਸਮ ਨਿੰਦਕ ਦਾਹਤਿ[1] ਹੈਂ ॥੩੬॥ — [1]ਸੜਦੇ ਹਨ।

ਨਰ ਨਿੰਦਹਿਂ, ਕੀਰਤਿ ਕੋਇ ਕਰੰ।
ਸਭਿ ਸੰਗਿ ਰਹੈਂ ਗੁਰ ਏਕ ਸਰੰ[1]। — [1]ਇਕੋ ਜਿਹੇ।
ਤਿਨ[1] ਭੇਦ ਲਖੈ[2] ਨਹਿਂ ਗਜਾਨ ਘਨੰ[3]। — [1]ਉਨ੍ਹਾਂ ਦਾ। [2]ਲਖਦੇ। [3]ਇਕ ਰਸ ਗਿਆਨ ਦਾ।
ਸਮ ਸੂਰਜ ਕੇ ਤਮ ਦੇਤਿ ਹਨੰ[1] ॥੩੭॥ — [1]ਅਨ੍ਹੇਰੇ ਨੂੰ ਨਾਸ਼ ਕਰਦੇ ਹਨ।

ਦੋਹਰਾ:

ਸ੍ਰੀ ਅੰਗਦ ਢਿਗ ਅਪਰ ਸਿਖ,
ਪ੍ਰਸ਼ਨ ਕੀਨ ਹਿਤ ਲਾਇ।
'ਕਰਤਿ ਭਲਾ ਸਭਿ ਕੋ ਗੁਰੂ,
ਸੋ[1] ਕਿਉਂ ਬੁਰਾ ਕਮਾਇ† ॥੩੮॥ — [1]ਓਹ ਭਾਵ ਨਿੰਦਕ। †ਪਾ:-ਅਲਾਇ।

ਸ੍ਰੀ ਬਾਲਾ ਸੰਧੁਰੁ ਵਾਚ ॥

ਸ੍ਵੈਯਾ:

ਸੁਨਿਯੇ ਮਨ ਧਾਰਿ ਇਕਾਗਰ ਕੋ
ਇਹ ਸ੍ਰੀ ਗੁਰ ਕੋ ਇਤਿਹਾਸ ਪੁਨੀਤਾ।
ਦ੍ਰਿਸ਼ਟਾਂਤਿ ਬਖਜਾਤ[1] ਅਹੇ ਅਵਨੀ ਪਰ[2] — [1]ਪ੍ਰਗਟ ਹੈ। [2]ਪ੍ਰਿਥਵੀ ਤੇ।

ਤਾਂਹਿ ਸੁਨਾਇ ਕਹੋਂ, ਸੁਨਿ ਮੀਤਾ!

ਤਰੁ[1] ਏਕ ਰਸਾਲ[2] ਬਿਸਾਲ[3] ਖਰਾ[4] — [1]ਬ੍ਰਿੱਛ। [2]ਅੰਬ ਦਾ (ਅ) ਸੁੰਦਰ। [3]ਬੜਾ ਵਡਾ। [4]ਖੜਾ।

ਦਲ[1] ਸੁੰਦਰ ਸੋਂ ਫਲ ਸੰਗਿ[2] ਨਮੀਤਾ[3]। — [1]ਪਤ੍ਰ। [2]ਫਲਾਂ ਨਾਲ। [3]ਝੁਕਿਆ ਹੋਇਆ।

ਤਹਿਂ[1] ਪੰਥ ਚਲੰਤਹਿ[2] ਆਇ ਗਯੋ ਨਰ — [1]ਓਥੇ। [2]ਰਾਹ ਤੁਰਦਾ।

ਆਤਪ[1] ਤੇ ਜਿਹ ਬਜਾਕੁਲ ਚੀਤਾ ॥੩੯॥ — [1]ਧੁੱਪ।

ਸ੍ਰਮ[1] ਸ਼ੀਕਰ ਆਨਨ ਪੈ[2] ਜਿਹ ਕੇ — [1]ਥਕਾਨ ਕਰਕੇ। [2]ਮੁੜ੍ਹਕੇ ਦੀਆਂ ਬੂੰਦਾਂ ਮੁਖ ਤੇ।

ਪਦਵੀ[1] ਪਦ ਸੋਂ ਚਲਤਯੋ ਗਯੋ ਹਾਰੀ[2]। — [1]ਪੈਰੀ ਰਸਤਾ ਟੁਰਦਿਆਂ ਥੱਕ ਗਿਆ ਸੀ। [2]ਪੈਰੀ ਰਸਤਾ ਟੁਰਦਿਆਂ ਥੱਕ ਗਿਆ ਸੀ।

ਅਵਿਲੋਕ[1] ਰਸਾਲ ਸੁ ਛਾਂਹਿ ਭਲੀ — [1]ਵੇਖ ਕੇ।

ਤਹਿਂ ਬੈਸ ਗਯੋ ਭਯੋ ਆਨੰਦ ਭਾਰੀ।

ਸੁਖ ਪਾਇ ਪਿਖੇ ਤਿਹ ਕੇ ਫਲ ਜੋ

ਕਰ[1] ਦੰਡ[2] ਬਗਾਇ[3] ਕੈ ਤਾਂਹਿ ਕੈ ਮਾਰੀ। — [1]ਹਥੋਂ। [2]ਡੰਡਾ। [3]ਵਗਾਹ ਕੇ।

ਤਨ ਖਾਇ ਕੈ ਮਾਰ ਦਏ ਫਲ ਸੁੰਦਰ

ਰੋਸ ਨਹੀਂ ਤਰੁ ਹੈ ਉਪਕਾਰੀ[1] ॥੪੦॥ — [1]ਬ੍ਰਿੱਛ ਉਪਕਾਰੀ ਨੂੰ ਗੁੱਸਾ ਨਹੀਂ।

ਦੋਹਰਾ: — [1]ਕੱਟਣ ਦੀ। [2]ਤੌ ਭੀ।

ਸ਼ਕਤਿ ਨਿਕੰਦਨ[1] ਕੀ ਨਹੀਂ, ਤੱਦਪਿ[2] ਬਹੁ ਮਨ ਮਾਂਹਿ।

ਛੇਦਨ ਕੇ[1] ਸੰਕਲਪ ਜੇ, ਕਰਿਤ ਸੁ ਕ੍ਰਿਤਘਨ ਆਹਿ[2] ॥੪੧॥ — [1]ਬੂਟੇ ਨੂੰ) ਕੱਟਣ ਦੇ। [2]ਜੋ ਕਰਦਾ ਹੈ ਉਹ ਕ੍ਰਿਤਘਨ ਹੈ।

ਸੋਰਠਾ: — [1]ਪਹਿਲੇ ਤੋਂ, ਮੁੱਢਾਂ ਦਾ। [2]ਚਾਹੇ ਉਪਕਾਰੀ ਹੈ ਚਾਹੇ ਕ੍ਰਿਤਘਨ।

ਜੋ ਜਿਹ ਆਦਿ[1] ਸੁਭਾਇ, ਉਪਕਾਰੀ ਕ੍ਰਿਤਘਨ ਬਹੁਰ[2]।

ਅੰਤ ਤੀਕ ਨਿਬਹਾਇ, ਬਿਬ ਬਿਪਰੀਤ[1] ਨ ਹੋਇ ਕਬ[2] ॥੪੨॥ — [1]ਦੋਨਾਂ ਦਾ (ਸੁਭਾਉ) ਉਲਟ। [2]ਕਦੇ ਭੀ ਨਹੀਂ ਹੁੰਦਾ।

ਤੋਟਕ ਛੰਦ: — [1]ਸੱਪ ਵਰਗਾ। [2]ਕ੍ਰਿਤਘਨ ਨੂੰ।

ਸਮ ਪੰਨਗ[1] ਲੇਹੁ ਪਛਾਨ ਤਿਸੈ[2]।

ਢਿਗ[1] ਪੀਵਤਿ ਪੈ[2] ਜਿਹ[3] ਤਾਂਹਿ ਡਸੈ[4]। — [1]ਪਾਸੋਂ। [2]ਦੁੱਧ। [3]ਜਿਸ (ਪਾਸੋਂ)। [4]ਡੰਗ ਮਾਰਦਾ ਹੈ ਉਸੇ ਨੂੰ।

ਉਪਕਾਰਿ ਕਿ ਸੰਗਿ ਬੁਰਾ ਕਰਿਹੀ।

ਨਰ ਘੋਰ ਨਿਰੈ[1] ਮਰਿ ਸੋ ਪਰਿ ਹੀ[†] — [1]ਘੋਰ ਨਰਕ ਵਿੱਚ। [†]ਪਾ:-ਮਰ ਘੋਰ ਨਰਕ ਮੇ ਸੋ

॥੪੩॥ | ਪਰਹੀ-। ਵਾ-ਨਰ ਘੋਰ ਨਿਰੈ ਮੈਂ ਸੋ ਪਰਹੀ-।

ਪਰਮਾਰਥ ਮੈਂ ਮਤਿ ਹੈ ਜਿਨ ਕੀ।
ਕਬਿ ਹੋਇ ਬੁਰੇ ਮਹਿਂ ਨ ਤਿਨ ਕੀ।
ਹਰਖੈਂ ਪਰ ਕੋ ਸੁਖ ਦੇਖ ਸਦਾ।
ਪਰ ਪੀਰ ਸਹਾਰ ਸਕੈਂ ਨ ਕਦਾ ॥੪੪॥

ਕਰੁਨਾ ਮਨ ਕੋਮਲ ਸੀਲ ਜੁਤੰ[1]। — [1]ਵਾਲਾ।
ਸੁਖ ਪਾਵਤਿ ਹਜਾ[1], ਪਰਲੋਕ ਗਤੰ[2]। — [1]ਇਥੇ। [2]ਪਰਲੋਕ ਵਿੱਚ ਮੁਕਤੀ ਪਾਏਗਾ।
ਇਰਖਾ[1] ਪਰੁਖਾ[2] ਛਰ[3] ਆਮਰਖਾ[4]। — [1]ਈਰਖਾ। [2]ਕਠੋਰਤਾਈ। [3]ਛਲ। [4]ਗੁੱਸਾ।
ਮਨ ਸ਼ਾਂਤਿ ਸਦਾ ਬਿਨ ਤੇ ਤਰਖਾ[1] ॥੪੫॥ — [1]ਇਨ੍ਹਾਂ ਤੋਂ ਡਰਦਾ ਹੈ। ਤ੍ਰਸ ਡਰਨਾ] (ਅ) ਤ੍ਰਾਹ ਰਖਜਾ, ਭਾਵ ਬਚਾ ਰਖਿਆ। (ੲ) ਹਟਾਇਆ। [ਸੰਸ. ਤ੍ਰਿਖਿ ਜਾਣਾ।]

ਦੋਹਰਾ:
ਸ਼੍ਰੀ ਅੰਗਦ! ਬਾਲਾ ਕਹੇ, ਸੁਨਹੁ ਬਹੁਰ ਇਤਿਹਾਸ।
ਅਸ ਬਿਧਿ ਕਾਲ ਬਿਤਾਵਈਂ, ਜੋ ਦਾਤਾ ਸੁਖ ਰਾਸ ॥੪੬॥

ਸੋਰਠਾ:
ਆਇਸੁ ਮਹਿਂ ਦਿਨ ਰੈਨ, ਰਹਿਤਿ ਸੁਲਖਨੀ ਪੁਨ ਸੁਮਤਿ[†]। — [†]ਪਾ:-ਸਦਾ।
ਜਿਉਂ ਉਚਰਤਿ[1] ਮੁਖ ਬੈਨ, ਤਯੋਂ ਸਭਿ ਕ੍ਰਿੱਤ ਕਮਾਵਈ ॥੪੭॥ — [1]ਉਚਰਦੇ ਹਨ (ਗੁਰੂ ਜੀ)।

ਦੋਹਰਾ:
ਕਮਲ ਬਦਨ ਜਬ ਸਦਨ ਮਹਿਂ, ਬੈਸਹਿਂ ਆਨ ਮੁਕੰਦ।
ਦਾਸੀ ਕਰ[1] ਤੇ ਬਿਜਨ[2] ਲੇ, ਪੌਨ ਝੁਲਾਵਹਿ ਮੰਦ[3] ॥੪੮॥ — [1]ਦਾਸੀ ਦੇ ਹੱਥੋਂ। [2]ਪੱਖਾ। [3]ਹੌਲੀ ਹੌਲੀ।
ਸੀਤਲ ਜਲ ਨਿਜ ਹਾਥ ਲੇ, ਪਾਦ[1] ਪਖਾਰ[2] ਸਪ੍ਰੀਤ[3]। — [1]ਚਰਨ। [2]ਧੋਵੇ। [3]ਪ੍ਰੇਮ ਨਾਲ।
ਪੁਨਿ ਅੰਚਰ ਸੋਂ[1] ਪੌਂਛ ਕੈ[2], ਸੇਵਤਿ ਯਾ ਬਿਧਿ[3] ਨੀਤਿ ॥੪੯॥ — [1]ਕਪੜੇ ਨਾਲ। [2]ਪੂੰਝਕੇ। [3]ਇਸ ਤਰ੍ਹਾਂ।
ਸਦਨ[1] ਵਿਖੈ ਸੇਵਾ ਸਰਬ, ਦਾਸੀ ਦਾਸ — [1]ਘਰ। [2]ਨੌਕਰਾਂ ਤੋਂ ਨਹੀਂ ਪਰ ਆਪ ਸੇਵਾ ਕਰਦੀ ਹੈ ਮਾਤਾ।

ਹਟਾਇ[2]।
ਕਰਤਿ ਸੁਲਖਨੀ ਭਾਉ ਧਰਿ, ਮਨ ਕੋ
ਮਾਨ ਮਿਟਾਇ ॥੫੦॥

ਤੋਟਕ ਛੰਦ: [1]ਮੰਗਣ। [2]ਮੰਗਤੇ।

ਘਰ ਜਾਚਨ[1] ਜਾਚਕ[2] ਆਵਤਿ ਹੈਂ।
ਉਰ ਚਾਹਿਤਿ ਸੋ ਤਹਿਂ ਪਾਵਤਿ ਹੈ।
ਨਹਿਂ ਜਾਵਤਿ ਛੂਛ[1] ਮੁਰਜੋ ਘਰ ਤੇ। [1]ਖਾਲੀ।
ਹਰਖਾਤਿ ਉਦਾਰਤਿ ਦੈ ਕਰ ਤੇ[1] [1]ਹਥੋਂ।
॥੫੧॥
ਜਿਵ ਸ਼੍ਰੀ ਗੁਰ ਆਪਨ[1] ਦੇਤਿ ਤਹਾਂ। [1]ਹੱਟੀ ਪਰ।
ਤਿਵ ਦੇਨਿ ਲਗੀ[1] ਸੁਖ ਹੋਤਿ ਮਹਾਂ। [1]ਸੁਲਖਣੀ ਜੀ ਦੇਣ ਲਗੇ।
ਹਰਖੈਂ[1] ਜਿਸ ਰੀਤਿ, ਕਰੈ[2] ਪੁਨਿ ਸੋ। [1]ਖੁਸ਼ ਹੋਣ (ਗੁਰੂ ਜੀ)। [2]ਕਰਦੀ ਹੈ ਸੁਲੱਖਣੀ।
ਅਨੁਸਾਰ ਰਹੈ ਤਨ ਔ ਮਨ ਸੋਂ
॥੫੨॥

ਦੋਹਰਾ: [1]ਲਾਲੀ। [2]ਪਾਸ। [3]ਸਾਫ ਸ਼ੀਸ਼ਾ।

ਆਰੁਨਤਾ[1] ਢਿਗ[2] ਸੁਧ ਫਟਕ[3]
ਜਿਉਂ ਆਰੁਨ[1] ਹ੍ਵੈ ਜਾਤ। [1]ਲਾਲ।
ਤਿਉਂ ਸ਼੍ਰੀ ਗੁਰੂ ਪ੍ਰਤਾਪ ਤੇ
ਭਈ ਅਧਿਕ[1] ਵਰਦਾਤਿ[2] ॥੫੩॥ [1]ਬਹੁਤ। [2]ਚੰਗੀ ਸਖੀ ਹੋ ਗਈ।
ਸ਼੍ਰੀ ਨਾਨਕ ਪਰਸੀਦ[1] ਹ੍ਵੈ [1]ਪ੍ਰਸੰਨ।
ਕਰੁਨਾ[1] ਕਰਤਿ ਅਪਾਰ। [1]ਕਿਰਪਾ।
ਰਜਨੀ[1] ਰਾਜਹਿਂ[2] ਭੌਨ[3] ਮਹਿਂ [1]ਰਾਤ੍ਰੀ। [2]ਬਿਰਾਜਦੇ ਹਨ। [3]ਘਰ।
ਬਾਸੁਰ[1] ਆਪਨ[2] ਟਾਰਿ[3] ॥੫੪॥ [1]ਦਿਨ। [2]ਹੱਟੀ ਪਰ। [3]ਬਿਤਾਉਂਦੇ ਹਨ।
ਸਮਾਂ ਬਿਤੀਤਜੋ ਕਿਤਿਕ ਜਬ
ਸਾਧ੍ਵੀ[1] ਪਤਿ ਸੰਜੋਗ। [1]ਸੁਪਤਨੀ।
ਗਰਭ ਧਰਨ ਨੀਕੋ ਬਹੁਰ
ਹਰਖੀ ਉਰ[1] ਹਰਿ ਸੋਗ[2] ॥੫੫॥ [1]ਰਿਦੇ ਤੋਂ। [2]ਸ਼ੋਕ ਦੂਰ ਕਰਕੇ।

ਸ੍ਵੈਯਾ: [1]ਬੱਤੀ। [2]ਉਮਰ।

ਤਿਹ ਕਾਲ ਮੈਂ, ਸਾਲ ਬਤੀਸ[1] ਕੀ ਬੈਸ[2]
ਸਰੀਰ ਧਰੇ ਬਿਤਏ ਸੁਖਰਾਸਾ[1]। [1]ਗੁਰੂ ਜੀ ਨੂੰ।
ਕਈ ਕੋਟ ਨਿਹਾਲ ਕਰੇ ਜਿਨ ਮਾਨਵ[1] [1]ਮਨੁੱਖ।
ਜਾਂਹੀ ਕੇ ਨਾਮ ਕਟੇ ਜਮਫਾਸਾ।

ਨਿਪਜਯੋ ਸਿਰੀਚੰਦ ਮਹਾਂ ਸੁਖਕੰਦ,
ਅਨੰਦ ਬਢ੍ਯਾ ਪਰਵਾਰ ਹੁਲਾਸਾ।
{ਸਿਰੀ ਚੰਦ ਜੀ ਦਾ ਜਨਮ}
ਸੁਨਿ ਤਾ ਛਿਨ ਨਾਨਕੀ ਅੰਗ ਨਾ ਮਾਵਤਿ
ਪਾਵਤਿ ਆਮੀ[1], ਅਮੀ[2] ਜਿਵ ਪਾਸਾ[3] ॥੫੬॥ — [1]ਰੋਗੀ। [2]ਅੰਮ੍ਰਿਤ। [3]ਜਿਵੇਂ ਤਿਹਾਇਆ (ਅ) ਕੋਲੋਂ ਹੀ।
ਬਾਂਧਿ[1] ਮਨੋਹਰ[2] ਤੋਰਨ[3] ਤੂਰਨ[4] — [1]ਬੰਨ੍ਹਕੇ। [2]ਸੁੰਦਰ। [3]ਪੱਤ੍ਰ ਪਰੋਕੇ, ਬੰਦਨਵਾਰ। [4]ਛੇਤੀ।
ਔਰ ਉਛਾਹਿ ਸਪੂਰਨ ਕੀਨੇ।
ਅੰਙਨ[1] ਬਾਰ[2] ਮੈਂ ਮੰਗਨ[3] ਮੰਗਤਿ[4] — [1]ਵੇਹੜੇ ਤੇ। [2]ਦਰ ਤੇ। [3]ਮੰਗਦੇ ਹਨ। [4]ਮੰਗਤੇ।
ਮੰਗਲ ਹੋਤਿ ਅਮੰਗਲ ਹੀਨੇ[1]। — [1]ਅਮੰਗਲ ਨਾਸ਼ ਹੋਏ।
ਲੇ ਨਿਜ ਪਾਨ[1] ਦਯੋ ਧਨ ਦਾਨ — [1]ਹੱਥ।
ਸੁ ਨਾਨਕੀ ਭਾਗ ਵਡੇ ਸ਼ੁਭ[†] ਚੀਨੇ। — [†]ਪਾ:-ਉਰ, ਮਨ।
ਅੰਗਨਾ[1] ਆਇ ਬਧਾਈ ਸੁਨਾਵਤਿ — [1]ਇਸਤ੍ਰੀਆਂ।
ਯਾ ਬਿਧਿ ਹੋਤਿ ਅਨੰਦ ਨਵੀਨੇ ॥੫੭॥
ਪਾਲਤਿ ਤਾਤ[1] ਦੁਲਾਰਤਿ[2] ਮਾਤ[3] — [1]ਪੁੱਤ੍ਰ ਨੂੰ। [2]ਲਡਾਉਂਦੀ ਹੈ। [3]ਮਾਤਾ।
ਨ੍ਹਾਵਤਿ ਹਾਥਨ ਸੋਂ ਮਲ ਬਾਰੀ[1]। — [1]ਜਲ।
ਆਨਨ[1] ਆਰੁਨਜਾਤ[2] ਨਿਹਾਰਤਿ[3] — [1]ਮੁਖੜਾ। [2]ਕਮਲ ਨੂੰ। [3]ਵੇਖਦੀ ਹੈ।
ਆਰਤਿ ਹਾਰ[1] ਖਿਰੀ ਮੁਖਬਾਰੀ[2†]। — [1]ਦੁਖੜੇ ਹਰਨ ਵਾਲੀ। [2]ਖਿੜੀ ਹੈ ਮੂੰਹ ਰੂਪੀ ਵਾੜੀ। [†]ਪਾ:-ਸੁਖ ਬਾਰੀ।
ਨਾਰਿ ਮਯੰਕ[1] ਮੁਖੀ ਚਖ[2] ਖੰਜਨ[3] — [1]ਚੰਦ੍ਰਮਾਂ। [2]ਅੱਖਾਂ। [3]ਮਮੋਲੇ ਜੇਹੀਆਂ ਵਾਲੀਆਂ।
ਅੰਕ[1] ਲਡਾਵਤਿ ਜਾਵਤਿ ਵਾਰੀ[2]। — [1]ਗੋਦੀ। [2]ਵਾਰਨੇ ਜਾਂਦੀਆਂ ਹਨ।
ਆਸ਼ਿਖ[1] ਦੇ ਮੁਖ ਸੋਂ ਸੁਖ ਪਾਇ — [1]ਅਸੀਸ।
ਸੁਖਾਇ[1] ਖਰੀ ਸੁਖ ਸੋਂ ਮਹਿਤਾਰੀ[2] ॥੫੮॥ — [1]ਚੰਗੀ ਲਗਦੀ ਹੈ। [2]ਮਾਤਾ ਜੀ।
ਦੋਹਰਾ: — [1]ਘੱਲੀ।
ਸਦਨ ਨਾਨਕੀ ਪਿਤਾ ਕੇ, ਸੁਧ ਪਠਈ[1] ਸੁਖ ਸਾਰ।
ਸੁਨਿ ਕਰਿ ਪੌਤ੍ਰੇ ਜਨਮ ਕੀ, ਹਰਖੇ ਰਿਦੇ ਅਪਾਰ ॥੫੯॥
ਸ੍ਵੈਯਾ: — [1]ਬੱਦਲ ਦੀ ਵਾਜ ਸੁਣਕੇ। [2]ਮੋਰ। [3]ਕਵਲ। [4]ਤੱਕ

ਘਨਘੋਰ[1] ਸ਼ਿਖੀ[2], ਅਰਬਿੰਦ[3] ਪਿਖੇ[4] ਰਵਿ[5] — ਕੇ। [5]ਸੂਰਜ ਨੂੰ।
ਦਾਰਿਦ[1] ਜਯੋਂ ਕਰਿ ਪਾਰਸ ਪਾਏ[2]। — [1]ਦਰਿੱਦ੍ਰੀ। [2]ਪਾਰਸ ਪ੍ਰਾਪਤ ਕਰਕੇ।
ਬਹੁ ਭੂਖੇ ਕੋ ਭੋਜਨ, ਤੋਇ[1] ਤਿਖੰਤ[2] ਕੋ — [1]ਪਾਣੀ। [2]ਪਿਆਸੇ ਨੂੰ।
ਸਾਧਕ[1] ਸਾਧਨ ਜਯੋਂ ਫਲ ਪਾਏ[2]। — [1]ਜਗਜਾਸੂ। [2]ਸਾਧਨਾਂ ਦਾ। ਫਲ ਪ੍ਰਾਪਤ ਕਰਦਾ ਹੈ।
ਰਿਪੁਦੇਸ਼ ਲਹੇ[1] ਨ੍ਰਿਪ[2], ਚਾਤ੍ਰਿਕ ਸ੍ਵਾਂਤਿ[3] — [1]ਵੈਰੀ ਦਾ ਦੇਸ਼ ਲੈ ਕੇ। [2]ਰਾਜਾ। [3]ਪਪੀਹਾ ਸ੍ਵਾਂਤੀ ਬੂੰਦ ਲੈ ਕੇ।
ਚਕੋਰ ਮਯੰਕ[1] ਤੇ ਜਯੋਂ ਹੁਲਸਾਏ[2]। — [1]ਚਕੋਰ ਚੰਦ੍ਰਮਾਂ ਤੇ। [2]ਜਿਵੇਂ ਖੁਸ਼ ਹੁੰਦਾ ਹੈ।
ਤਿਵ ਪੌਤ੍ਰਹ ਕੋ ਜਨਮਯੋ ਸੁਨਿ ਕੈ
ਮਨ ਸ਼੍ਰੀ ਗੁਰ ਮਾਤ ਪਿਤਾ[1] ਹਰਖਾਏ ॥੬੦॥ — [1]ਸ੍ਰੀ ਗੁਰੂ ਜੀ ਦੇ ਮਾਤਾ ਤੇ ਪਿਤਾ ਮਨ ਵਿਚ।

ਤੋਟਕ ਛੰਦ:
ਚਲਿ ਆਵਤਿ ਭੇ ਸੁਲਤਾਨਪੁਰੇ।
ਸੁਨਿ ਸ਼੍ਰੀ ਗੁਰੁ ਪਾਇਨ[1] ਧਾਇ[2] ਪਰੇ। — [1]ਚਰਨਾਂ ਪਰ। [2]ਦੌੜਕੇ।
ਜਨਨੀ ਮਨ ਕੀਨ ਅਨੰਦ ਘਨਾ।
ਸੁਤ[1†] ਪੈ ਕਰ[2] ਫੇਰ ਦੁਲਾਰ[3] ਸਨਾ[4] ॥੬੧॥ — [1]ਪੁਤ੍ਰ ਦੇ। [2]ਹੱਥ। [3]ਲਾਡ। [4]ਸਣੇ। [†]ਪਾ:-ਸਿਰ।
ਪਿਖਿ[1] ਪੌਤ੍ਰਹਿ ਤੁੰਡ[2] ਕੁਸ਼ੇਸ਼ਯ[3] ਸਾ[4]। — [1]ਵੇਖ ਕੇ। [2]ਮੂੰਹ। [3]ਕਮਲ। [4]ਜੈਸਾ।
ਧਨ ਦੀਨਨ ਦੀਨ ਨਰੇਸ਼ਯਸਾ[1]। — [1]ਰਾਜਿਆਂ ਜੇਹਾ।
ਤਨਿਯਾ[1] ਮਿਲਿ ਤੋਖ[2] ਤਿਖਾ ਤਰਖੀ[3†]। — [1]ਧੀ। [2]ਪ੍ਰਸੰਨ ਹੋਈ। [3]ਤ੍ਰੇਹ ਦੂਰ ਹੋਈ। [†]ਪਾ:- ਤੋਖਹਿ ਖਾ ਹਰਖੀ।
ਜਲ ਮੇਲ ਮਿਲਾ, ਸੁਖ ਸੋਂ ਹਰਖੀ ॥੬੨॥

ਦੋਹਰਾ: — [1]ਵੇਖ ਕੇ। [2]ਪੁੱਤ੍ਰ ਦਾ। [3]ਬਹੁਤਾ (ਅ) ਖਿੜਿਆ।
ਕਾਲੂ ਬਦਨ ਬਿਲੋਕਿ[1] ਸੁਤ[2], ਸਰਸਹਿ[3] ਸਰਬ ਸਮਾਜ।
ਹਰਖ[1] ਅਧਿਕ[2] ਉਰ ਮਹਿਂ ਧਰਯੋ - ਭਲੇ ਚਲਾਯੋ ਕਾਜ ॥੬੩॥ — [1]ਅਨੰਦ। [2]ਬਹੁਤ।
ਮੁਝ ਤੇ ਅਧਿਕ ਕਮਾਇ ਕਰਿ, ਸਰਬ ਪਦਾਰਥ ਕੀਨ।
ਕੀਰਤਿ ਜਗ ਵਿਸਤ੍ਰਿੱਤ ਭੀ, ਦੀਨਨ ਦਾਨਹਿ ਦੀਨ- ॥੬੪॥

ਤੋਟਕ ਛੰਦ:

ਰਹਿ ਕੇਤਿਕ ਬਾਸੁਰ ਮਾਤ ਪਿਤਾ।
ਮਿਲਿ ਕੈ ਸੁਤ[1] ਪੌਤ੍ਰਹਿ[2], ਕੀਨ ਗਤਾ[3]। [1]ਪੁੱਤ੍ਰ ਤੇ। [2]ਪੌਤ੍ਰੇ ਨੂੰ। [3]ਟੁਰ ਗਏ।
ਇਕ ਸਾਲ ਭਯੋ ਸੁਤ ਕੇ ਜਨਮੇ।
ਮੁਖ ਹੇਰਤਿ ਮਾਤ ਖੁਸ਼ੀ ਮਨ ਮੇ ॥੬੪॥

ਭਗਨੀ[1] ਮਨ ਕੀ ਸਭਿ ਜਾਨ ਰਿਦੇ। [1]ਬੇਬੇ ਜੀ ਦੇ।
ਮੁਖ ਨਾਨਕ ਬੈਨ ਭਨੇ ਸੁਖ ਦੇ।
'ਇਕ ਬਾਰਿਕ ਲੇ ਪ੍ਰਤਿਪਾਰ ਕਰੋ।
ਤੁਮ ਆਨ ਵਿਚਾਰ ਕਛੂ ਨ ਧਰੋ' ॥੬੬॥

ਸੁਨਿ ਕੈ ਹਰਖੀ ਸਰਸੀ[1] ਉਰਮੈ[2]। [1]ਬਹੁਤ (ਅ) ਖਿੜੀ। [2]ਰਿਦੇ ਵਿਖੇ।
ਭਵ ਰੰਕ[1] ਮਦਾਰ[2] ਪਯੋ[3] ਘਰ ਮੈਂ। [1]ਜਨਮ ਦੇ ਕੰਗਾਲ ਨੇ। [2]ਕਲਪ ਬ੍ਰਿੱਛ, ਸ੍ਵਰਗ ਦੇ ਪੰਜਾਂ ਬ੍ਰਿੱਛਾਂ ਵਿਚੋਂ ਇਕ ਬ੍ਰਿੱਛ। [3]ਪਾ ਲਿਆ।
ਮੁਖਕੰਜ[1] ਬਿਲੋਕਤਿ[2] ਲਾਲਤਿ ਹੈ[3]। [1]ਕਵਲ ਮੁਖ। [2]ਵੇਖਦੀ ਹੈ। [3]ਲਡਾਉਂਦੀ ਹੈ।
ਅਤਿ ਨੇਹ[1] ਧਰੇ ਪ੍ਰਤਿਪਾਲਤਿ ਹੈ ॥੬੭॥ [1]ਪ੍ਰੇਮ ਨਾਲ।

ਦੋਹਰਾ: [1]ਗੋਦੀ। [ਸੰਸ. ਉਤਸੰਗ। [2]ਭਤੀਜਾ।

ਸਿਰੀਚੰਦ ਧਰਿ ਨਾਮ ਤਿਹ, ਪਾਯੋ ਉਛੰਗ[1] ਭਤੀਜ[2]।
ਉਰ ਅਨੰਦ ਬਹੁ ਨਾਨਕੀ ਸੋਦਰ ਲਖਯੋ[1] ਪ੍ਰਸੀਜ[2] ॥੬੮॥ [1]ਭਰਾ ਨੂੰ ਜਾਣਿਆ ਕਿ। [2]ਪ੍ਰਸੰਨ ਹੈ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸਿਰੀ ਚੰਦ ਜਨਮ' ਪ੍ਰਸੰਗ ਬਰਨਨੰ ਨਾਮ ਛਬੀਸਮੋ ਧਯਾਇ ॥੨੬॥

## ੨੭. [ਸ਼੍ਰੀ ਗੁਰੂ ਮੰਗਲ। ਮਨਸੁਖ ਤੇ ਭਗੀਰਥ।]

੨੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੮



ਦੋਹਰਾ:

**ਚਰਨ ਸ਼ਰਨ ਗੁਰੁ ਪਰਨ ਮਨ, ਨਖਨ ਨਿਹਿਕ ਛਬਿ ਮੂਲ।**

ਪਰਨ=ਪਰਣਾ, ਆਸਰਾ। ਨਖਨ=ਨਹੁੰ, ਨੌਹਾਂ ਦੀ। ਨਿਹਿਕ=ਹੀਰਾ। [ਸੰਸ. ਨਿਖ੍ਕ†] ਛਬਿ=ਸੁੰਦਰਤਾ।
†ਨਿਖ੍ਕ=੧. ਸੋਨੇ ਦਾ ਟੁਕੜਾ, ੨. ਸੋਨੇ ਦਾ ਸਿੱਕਾ, ੩. ਸੋਨੇ ਦਾ ਤੋਲਾ, ੪. ਚਾਂਦੀ ਦਾ ਇਕਤੋਲ, ੫.ਵੈਦਕ ਦਾ ਇਕ ਤੋਲ, ੬. ਸੋਨਾ, ੭. ਸੋਨੇ ਦਾ ਬਰਤਨ, ੮.ਸੋਨੇ ਦਾ ਇਕ ਗਲੇ ਦਾ ਗਹਿਣਾ, ੯. ਹੀਰਾ।

**ਹਰਨ ਮਰਨ ਭਵ ਨਿਜ ਜਨਿਨ, ਨਮੋ, ਹੋਹਿ ਅਨਕੂਲ ॥੧॥**

ਭਵ=ਜਨਮ। ਹਰਨ ਮਰਨ ਭਵ=ਜਨਮ ਮਰਨ ਨੂੰ ਹਰ ਲੈਣ ਵਾਲੇ। ਜਨਿਨ=ਦਾਸਾਂ ਦੇ। ਅਨਕੂਲ=ਮੁਆਫਕ, ਜੋ ਵਿਰੁੱਧ ਕਦੇ ਨਾ ਹੋਣ, ਸਦਾ ਸਹਾਈ ਰਹਿਣ।

ਅਰਥ:

(ਸ਼੍ਰੀ) ਗੁਰੂ (ਜੀ ਦੇ ਉਨ੍ਹਾਂ) ਚਰਣਾਂ ਦੀ ਸ਼ਰਣ ਦਾ ਆਸਰਾ ਮਨ (ਵਿਚ ਲੈ ਕੇ) ਕਿ ਜਿਨ੍ਹਾਂ ਦੇ ਨਵ੍ਹਾਂ (ਦੀ ਛਬੀ) ਹੀਰੇ ਦੀ ਛਬੀ ਦਾ ਵੀ ਮੂਲ ਹੈ, (ਅਤੇ ਜੋ) ਆਪਣੇ ਦਾਸਾਂ ਦੇ ਜਨਮ ਮਰਨ (ਆਦਿ ਦੁਖਾਂ ਨੂੰ) ਹਰ ਲੈਣ ਵਾਲੇ ਹਨ (ਐਸੇ ਚਰਣਾਂ ਪਰ ਮੇਰੀ) ਨਮਸਕਾਰ ਹੋਵੇ, (ਓਹ) ਸਦਾ ਮੇਰੇ ਤੇ ਕ੍ਰਿਪਾਲੂ ਹੋਣ।

ਭਾਵ:

ਸ਼੍ਰੀ ਗੁਰੂ ਜੀ ਦੇ ਨਹੁੰਵਾਂ ਦੀ ਸੁੰਦਰਤਾਈ ਨੂੰ ਹੀਰੇ ਨਾਲ ਸ਼ੋਭਾ ਦੇਂਦੇ ਹੋਏ ਦੱਸਦੇ ਹਨ ਕਿ ਹੀਰੇ ਦੀ ਸ਼ੋਭਾ ਉਨ੍ਹਾਂ ਨਖਾਂ ਤੋਂ ਆਈ ਹੈ, ਅਰਥਾਤ ਓਹ ਹੀਰੇ ਤੋਂ ਭੀ ਵਧੀਕ ਸੁੰਦਰ ਹਨ। ਪਰ ਉਨ੍ਹਾਂ ਚਰਣਾਂ ਦੀ ਜਿਨ੍ਹਾਂ ਦੇ ਨਹੁੰ ਇੰਨੇ ਸੁੰਦਰ ਹਨ ਆਤਮ ਮੰਡਲ ਵਿਚ ਕੀਹ ਕੀਮਤ ਹੈ? ਦੱਸਦੇ ਹਨ ਕਿ ਆਪਣੇ ਦਾਸਾਂ ਦੇ ਜਨਮ ਮਰਨ ਦੇ ਭੈ ਨੂੰ ਕੱਟਣ ਹਾਰੇ ਹਨ। ਜੋ ਪ੍ਰੇਮੀ ਸਤਿਗੁਰ ਜੀ ਦੇ ਚਰਣਾਂ ਦੇ ਧ੍ਯਾਨੀ ਹਨ, ਓਹਨਾਂ ਨੂੰ ਧ੍ਯਾਨ ਸਿੱਧ ਹੋਣ ਤੇ ਸਮਾਧੀ ਪ੍ਰਾਪਤ ਹੁੰਦੀ ਹੈ ਤੇ ਸਮਾਧੀ ਮੁਕਤੀ ਦਾਤਾ ਹੁੰਦੀ ਹੈ, ਕਿਉਂ ਚਰਣਾਂ ਦਾ ਧ੍ਯਾਨ ਸਮਾਧੀ ਲਈ ਗੁਣਕਾਰ ਵਿਸ਼ੇਸ਼ ਹੈ? ਇਸ ਲਈ ਕਿ ਜਿਨ੍ਹਾਂ ਦੇ ਓਹ ਚਰਣ ਹਨ ਓਹ ਆਤਮ ਪਦ ਆਰੂੜ ਸਦਾ ਵਾਹਿਗੁਰੂ ਵਿਚ ਨਿਮਗਨ ਹਨ, ਉਨ੍ਹਾਂ ਦੇ ਅੰਗ ਅੰਗ ਵਿਚ ਆਤਮ ਰੰਗ ਭਰਪੂਰ ਤੇ ਰੱਬੀ ਰਸ ਡੁੱਲ੍ਹ ਡੁੱਲ੍ਹ ਪੈ ਰਿਹਾ ਹੈ, ਸੀਸ ਤੋਂ ਲੈ, ਹੱਥਾਂ ਦੀਆਂ ਉਂਗਲੀਆਂ ਤੇ ਚਰਨਾਂ ਦੀਆਂ ਉਂਗਲੀਆਂ ਤੋਂ ਮਾਨੋ ਓਰ ਨੂਰ ਹਰ ਵੇਲੇ ਬਰਸ ਰਿਹਾ ਹੈ, ਉਸ ਆਤਮ ਦਾਤ ਨਾਲ ਜੋ ਆਤਮ ਰਸ ਰੱਤੇ ਸਤਿਗੁਰੂ ਜੀ ਦੇ ਅੰਗਾਂ ਤੋਂ ਸੁਤੇ ਸਿੱਧ ਦਾਨ ਹੋ ਰਿਹਾ ਹੈ ਧ੍ਯਾਨੀ ਦੇ ਧ੍ਯਾਨ ਯਤਨ ਵਿਚ ਸਿੱਧੀ ਤੁਰੰਤ ਹੁੰਦੀ ਹੈ। ਐਸੇ ਸੁਖ ਦਾਤੇ ਚਰਨਾਂ ਲਈ ਅਰਦਾਸ ਕਰਦੇ ਹਨ ਕਿ ਓਹ ਸਦਾ ਮੇਰੇ ਤੇ ਕ੍ਰਿਪਾਲੂ ਹੋਣ। ਏਹੋ ਖਿਆਲ ਕਵਿ ਜੀ ਦਾ ਅਗਲੇ ਤ੍ਰੈਹਾਂ ਅਧ੍ਯਾਵਾਂ ਦੇ ਮੰਗਲਾਂ ਵਿਚ ਜਾਰੀ ਰਹਿੰਦਾ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:
ਪੁਰਿ ਸੁਲਤਾਨ ਸਮੀਪ ਹੈ ਮੈਲਸੀਹਾਂ ਇਕ ਗ੍ਰਾਮ।
ਹੁਤੋ ਉਪਾਸਕ ਕਾਲਿਕਾ ਤਹਾਂ ਭਗੀਰਥ ਨਾਮ ॥੨॥

{ਭਗੀਰਥ}

ਚੌਪਈ:
ਜਿਉਂ ਮਿਲਿ ਤਿਹ ਲਿਯ ਗੁਰਮਤਿ ਰੀਤੀ।
ਤਿਉਂ ਮੈਂ ਕਹੌਂ ਸੁਨਹੁ ਕਰਿ ਪ੍ਰੀਤੀ।
ਭਾਉ ਧਰੇ ਸੇਵਤਿ ਨਿਤ ਕਾਲੀ।
ਸੁਚ ਸੰਜਮ ਕਰਿ ਭੂਰ[1] ਸੁਚਾਲੀ ॥੩॥ — [1]ਬਹੁਤ।
ਰਟਹਿ ਨਾਮ 'ਭੋ'[†] ਭਵਾ[1] ਭਵਾਨੀ[2]। — [1]ਸ਼ਿਵਾ। [2]ਦੇਵੀ, ਸਾਰੇ ਦੇਵੀ ਦੇ ਨਾਮ ਟੁਰੇ ਹਨ। [†]ਪਾ:-ਕੋ।
ਜਗਦੰਬਾ[1], ਤ੍ਰੈ ਗੁਨ ਕੀ ਖਾਨੀ। — [1]ਜਗਤ ਮਾਤਾ।
ਅਸ਼ਟਭੁਜੀ, ਅਸ਼ਟਾਯੁਧ[1] ਚਮਕਹਿਂ। — [1]ਅੱਠੇ ਸ਼ਸਤ੍ਰ।
ਦਾਂਤਨਿ[1] ਪਾਂਤ[2] ਬਿਸਾਲਾ[3] ਦਮਕਹਿਂ ॥੪॥ — [1]ਦੰਦਾਂ ਦੀ। [2]ਪੰਕਤੀ। [3]ਬੜੀ।
ਲਾਲ ਬਿਲੋਚਨ[1] ਮੁੰਡਨਮਾਲੀ[2]। — [1]ਲਾਲ ਨੇਤ੍ਰ। [2]ਸਿਰਾਂ (ਖੋਪਰੀਆਂ) ਦੀ ਮਾਲਾ।
ਛੋਡਤਿ ਤੁੰਡਹਿ[1] ਜ੍ਵਾਲ[2] ਕਰਾਲੀ[3]। — [1]ਮੁਖ ਤੋਂ। [2]ਅੱਗ। [3]ਭਯਾਨਕ।
ਸਿੰਘ[1] ਬਾਹਨੀ[2], ਸੰਤਨਪਾਲੀ[3]। — [1]ਸ਼ੇਰ ਦੀ। [2]ਸਵਾਰੀ ਵਾਲੀ। [3]ਸੰਤਾਂ ਨੂੰ ਪਾਲਣ ਵਾਲੀ।
ਦੈਂਤ ਸੰਘਾਤ[1] ਸੰਘਾਰਨ[2] ਕਾਲੀ ॥੫॥ — [1]ਸਮੂਹ ਦੈਤਾਂ ਨੂੰ। [2]ਨਾਸ਼ ਕਰਨ ਵਾਲੀ।
ਮਧੁਕੈਟਭ, ਮਹਿਖਾਸੁਰ[†] ਮਰਦਨ[1]। — [1]ਮਹਿਖਾਸੁਰ ਨੂੰ ਮਲਨ ਵਾਲੀ। [†]ਸਾਰੇ ਨਾਮ ਦੈਂਤਾਂ ਦੇ ਹਨ।
ਧੂਮ੍ਰਾਛ, ਚੰਡ ਮੁੰਡ[+] ਚਕਰਦਨ[1]। — [1]ਨਾਸ਼ ਕਰਨ ਵਾਲੀ।
ਰਕਤਬੀਜ[+] ਕੋ ਪਾਨੀ[1] ਰਕਤਾ[2]। — [1]ਪੀਣ ਵਾਲੀ। [2]ਲਹੂ।
ਸੁੰਭ ਨਿਸੁੰਭ[+] ਹਨਨਿ[1] ਵਡ ਸ਼ਕਤਾ[2] ॥੬॥ — [1]ਨਾਸ਼ਕ। [2]ਵੱਡੀ ਸ਼ਕਤੀ ਮਾਨ।
ਅਭੈ ਦਾਨ ਦੈਨੀ ਤ੍ਰੈਲੋਕਾ।
ਸਰਬ ਪੂਜਯ ਨਿਤ ਸਰਬ ਅਸ਼ੋਕਾ[1]। — [1]ਸਭ ਨੂੰ ਸ਼ੋਕ ਰਹਤ ਕਰਨ ਵਾਲੀ।
ਜਗਤ ਕਾਰਨੀ, ਆਦਿ ਕੁਮਾਰੀ।
ਉਮਾ[1] ਰਮਾ[2] ਬਾਨੀ[3] ਤਨਧਾਰੀ[4] ॥੭॥ — [1]ਪਾਰਬਤੀ। [2]ਲੱਛਮੀ। [3]ਸਰਸ੍ਵਤੀ। [4]ਸਰੀਰ ਧਾਰ

| | |
|---|---|
| | ਕੇ ਹੋਈ। |
| ਜੈ ਦੇਵੀ, ਜੈ ਚੰਡਿ[1], ਕਪਾਲੀ[2†]। | [1]ਚੰਡੀ। [2]ਮਹਾਂ ਕਾਲ ਦਾ ਨਾਮੁ ਕਪਾਲ ਹੈ ਉਸ ਦੀ ਜੋ ਹੋਵੇ ਸੋ ਕਪਾਲੀ। ਭਾਵ ਜਗਤ ਮੂਲਕ ਪ੍ਰਕ੍ਰਿਤੀ, (ਅ) ਖੋਪਰੀਆਂ ਧਾਰਨ ਵਾਲੀ। [†]ਪਾ:- ਕ੍ਰਿਪਾਲੀ। |
| ਜੈ ਜੈ ਅੰਬੇ[1] ਬਾਹੁ ਬਿਸਾਲੀ[2]। | [1]ਮਾਤਾ। [2]ਬਹੁਤੀਆਂ ਬਾਂਹਾਂ ਵਾਲੀ। |
| ਜੈ ਦੁਰਗੇ[1], ਦੁਰ ਧਰਖਣ[2] ਗੌਰੀ[3]। | [1]ਦੁਰਗਾ। [2]ਦੈਤਾਂ ਨੂੰ ਦਬਾਉਣ ਵਾਲੀ, (ਅ) ਕਰੜਾ ਹੈ ਤੇਰਾ ਦਬਾਉਣਾ (ਦੈਤਾਂ ਨੂੰ)। [3]ਚਿੱਟੇ ਰੰਗ ਵਾਲੀ। |
| ਤੁਝ ਸੇਵਹਿ ਬਿਧਿ[1] ਸ਼ੰਕਰ[2] ਸ਼ੌਰੀ[3] ॥੮॥ | [1]ਬ੍ਰਹਮਾ। [2]ਸ਼ਿਵ। [3]ਸ਼ੌਰ ਵਿਸ਼ਨੂੰ। |
| ਜਗ ਉਪਜਾਵਨਿ, ਪਾਲਨਿ, ਕਾਲਨਿ[1]। | [1]ਲਯ ਕਰਨ ਵਾਲੀ। |
| ਅਕਲੰਕੀ ਦੁਰਜਨ ਦਲ[1] ਸਾਲਨਿ[2]। | [1]ਦੁਰਜਨਾਂ ਦੇ ਦਲਾਂ ਨੂੰ। [2]ਦੁਖ ਦਾਤੀ। |
| ਅਸਿ ਧਰਨੀ[1] ਹਰਨੀ ਅਗਜਾਨੰ। | [1]ਕ੍ਰਿਪਾਨ ਧਾਰਨ ਵਾਲੀ। |
| ਸੁਖ ਕਰਣੀ ਦਲਣੀ[1] ਦਯਤਾਨੰ[2] ॥੯॥ | [1]ਦਲਨ ਵਾਲੀ। [2]ਦੈਂਤਾਂ ਨੂੰ। |
| ਨਮੋ ਨਮੋ ਸਸਿ[1] ਭਾਨੁ ਪ੍ਰਕਾਸ਼ੀ[2]। | [1]ਚੰਦ੍ਰਮਾਂ ਤੇ। [2]ਸੂਰਜ ਨੂੰ ਪ੍ਰਕਾਸ਼ਣ ਵਾਲੀ। |
| ਨਮੋ ਅੰਗਜਨਿ[1] ਸਭਿ ਦੁਖ ਨਾਸ਼ੀ। | [1]ਨਾਸ਼ ਤੋਂ ਰਹਿਤ। |
| ਪਰਮ ਰੂਪ ਪ੍ਰਗੱਜਾ[1] ਕੱਲਜਾਣੀ। | [1]ਬੁੱਧ ਰੂਪ (ਅ) ਸਰਸ੍ਵਤੀ। |
| ਨਮੋ ਮੰਗਲਾ[1] ਭੋ ਸਰਬਾਣੀ ॥੧੦॥ | [1]ਖੁਸ਼ੀ ਦਾਤੀ। |
| ਨਮੋ ਜੋਗ ਮਾਯਾ[1], ਬਰ ਦਾਨੀ[2]। | [1]ਵਿਸ਼ਨੂੰ ਦੀ ਮਾਯਾ, ਜਗਤ ਰਚਨ ਸਮੇਂ ਦੀ ਰੱਬ ਦੀ ਸ਼ਕਤੀ ਸਰੂਪਾ। [2]ਵਰ ਦਾਤੀ। |
| ਸਰਬ ਸ਼ਸਤ੍ਰ ਰੂਪਾ ਸਭਿ ਜਾਨੀ। | |
| ਬਰਬੰਡਨਿ[1] ਭੁਜਦੰਡ ਅਖੰਡੀ[2]। | [1]ਬਲਵਾਲੀ। [2]ਨਾ ਖੰਡੇ ਜਾਣ ਵਾਲੇ। |
| ਨਮੋ ਨਮੋ ਪਗ ਚੰਡਿ ਪ੍ਰਚੰਡੀ' ॥੧੧॥ | |
| ਦੋਹਰਾ: | [1]ਇਸ। |
| ਅਸ[1] ਪ੍ਰਕਾਰ ਬਹੁ ਨਾਮ ਜਪਿ, ਪੂਜਿ ਕਾਲਕਾ ਮਾਤ। | |
| ਹਰਣ ਤਿਮਰ ਅੱਗਜਾਨ ਕੋ[1] ਚਹਿਤਿ ਰਿਦੇ ਦਿਨ ਰਾਤਿ ॥੧੨॥ | [1]ਅਗਜਾਨ ਦਾ ਅਨ੍ਹੇਰਾ ਦੂਰ ਕਰਨ ਲਈ। |
| ਚੌਪਈ: | [1]ਪਵਿੱਤ੍ਰਤਾ। |
| ਏਕ ਦਿਵਸ ਸੁਚਿ[1] ਸੰਜਮਿ ਸਾਥਾ। | |
| ਬੰਦਹਿ ਧਰ ਪਰ[1] ਧਰਿ ਕਰਿ ਮਾਥਾ। | [1]ਧਰਤੀ ਤੇ। |
| ਸੇਵਾ ਕਰਤਜੋ ਬਾਸੁਰ ਬੀਤਾ। | |

ਤਦਪਿ[1] ਨ ਤਜਹਿ ਬਧੀ ਚਿਤ ਪ੍ਰੀਤਾ [1]ਤਾਂ ਭੀ।
॥੧੩॥
ਰਹ੍ਯੋ ਕਾਲਿਕਾ ਮੰਦਰ ਮਾਂਹੀ।
ਸਦਨ ਨ ਗਮਨ੍ਯੋ ਅਤਿ ਚਿਤ ਚਾਹੀ।
ਅਰਧ ਨਿਸਾ[1] ਬੀਤੀ ਅਲਸਾਵਾ। [1]ਅੱਧੀ ਰਾਤ।
ਤਬਹਿ ਚੰਡਿਕਾ ਸੁਪਨ ਦਿਖਾਵਾ
॥੧੪॥
'ਭੋ ਸੁਮਤੇ[1]! ਜੁ ਮਨੋਰਥ ਤੋਰਾ। [1]ਹੇ ਸ੍ਰੇਸ਼ਟ ਪੁਰਸ਼।
ਹੋਇ ਸਪੂਰਨ ਇਹ ਬਰ ਮੋਰਾ।
ਨਿਜ ਸਰੂਪ ਕੋ ਲਖਿ ਹੈਂ ਗ੍ਯਾਨਾ।
ਪ੍ਰਾਪਤਿ ਹ੍ਵੈ ਅਪਵਰਗ[1] ਮਹਾਨਾ[2] [1]ਮੁਕਤੀ। [2]ਵੱਡੀ।
॥੧੫॥
ਪਰਾਲਬਧ ਹੈ ਤਨ ਕੀ ਜੌ ਲੌ[1]। [1]ਜਦ ਤਕ।
ਸੇਵਹੁ ਸ਼੍ਰੀ ਨਾਨਕ ਪਗ ਤੌ ਲੌ[1†]। [1]ਤਦ ਤਕ।

†ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੇਵੀ ਨੂੰ ਮੁਕਤੀ ਦੇਣੋਂ ਅਸਮਰੱਥ ਲਿਖਿਆ ਹੈ, ਇਸੇ ਕਰਕੇ ਦੇਵੀ ਏਥੇ ਆਪਣੇ ਭਗਤ ਨੂੰ ਮੁਕਤੀ ਪ੍ਰਾਪਤੀ ਵਾਸਤੇ ਗੁਰੂ ਨਾਨਕ ਜੀ ਦੀ ਸੇਵਾ ਵਾਸਤੇ ਉਪਦੇਸ਼ ਦੇਂਦੀ ਦੱਸੀ ਹੈ, ਯਥਾ:-ਗੁਰੂ ਗ੍ਰੰਥ ਵਾਕ-ਤੂ ਕਹੀਅਤ ਹੀ ਆਦਿ ਭਵਾਨੀ ॥ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥। ਗੋਂਡ ਨਾਮ:

ਪੁਰਿ ਸੁਲਤਾਨਹਿ ਕੀਨਿ ਦੁਕਾਨਾ।
ਦੁਰ੍ਯੋ ਰਹਤਿ ਹੈ[1] ਜਾਇ ਨ ਜਾਨਾ। [1]ਛਿਪੇ ਰਹਿੰਦੇ ਹਨ।
੧੬॥
ਸ੍ਰੀ ਕਰਤਾਰ ਰੂਪ ਅਵਤਾਰਾ।

ਇਥੇ ਭਾਈ ਸੰਤੋਖ ਸਿੰਘ ਜੀ ਦੇਵੀ ਦੀ ਜ਼ਬਾਨੀ ਕਹਿ ਰਹੇ ਹਨ ਕਿ ਗੁਰੂ ਨਾਨਕ ਦੇਵ ਜੀ ਕਰਤਾਰ ਦਾ ਅਵਤਾਰ ਹਨ, ਜਿਸਦੇ ਅਰਥ ਹਨ ਕਿ ਸਭ ਤੋਂ ਉੱਚੇ ਹਨ, ਫਿਰ ਕਦੇ ਹੋ ਸਕਦਾ ਹੈ ਕਿ ਉਹੀ ਭਾਈ ਸੰਤੋਖ ਸਿੰਘ ਜੀ ਦੇ ਦੇਵੀ ਬਾਬਤ ਲੇਖਾਂ ਤੋਂ ਦੇਵੀ ਨੂੰ ਗੁਰੂ ਜੀ ਤੋਂ ਵੱਡਾ ਸਮਝਿਆ ਜਾਵੇ? ਸ੍ਰੀ ਜਪੁਜੀ ਸਾਹਿਬ ਦੇ ਟੀਕੇ ਗਰਬ ਗੰਜਨੀ ਵਿਚ ਕਵਿ ਜੀ ਆਪ ਦੱਸਦੇ ਹਨ ਕਿ ਅਨੰਦ ਘਨ ਨੇ ਦਸਮ ਗੁਰੂ ਜੀ ਦਾ ਗੁਰੂ ਦੇਵੀ ਦੱਸਕੇ ਭੁੱਲ ਕੀਤੀ ਹੈ। ਕਵਿ ਜੀ ਉਥੇ ਦੱਸਦੇ ਹਨ ਕਿ ਦੇਵੀ ਗੁਰੂ ਨਹੀਂ ਹੈ ਦਸਮੇਸ਼ ਜੀ ਦਾ, ਤੇ ਆਪ ਪ੍ਰਮਾਣ ਦੇਂਦੇ ਹਨ। 'ਆਦਿ ਅੰਤ ਏਕੈ ਅਵਤਾਰਾ। ਸੋਈ ਗੁਰੂ ਸਮਝੀਅਹੁ ਹਮਾਰਾ।' ਇਹ ਦਸਮੇ ਗੁਰਾਂ ਦਾ ਵਾਕ ਦੇ ਕੇ ਭਾਈ ਸੰਤੋਖ ਸਿੰਘ ਜੀ ਨੇ ਉਥੇ ਦਸ਼ਮੇਸ਼ ਜੀ ਦਾ ਗੁਰੂ 'ਵਾਹਿਗੁਰੂ' ਨੂੰ ਸਿੱਧ ਕੀਤਾ ਹੈ, ਦੇਵੀ ਗੁਰੂ ਨਹੀਂ ਹੈ। ਵਿਸ਼ੇਸ਼ ਲਈ ਦੇਖੋ ਰੁਤ ੩ ਅੰਸੂ ੧੨ ਦੇ ਅੰਤ ਦੀ ਟੂਕ। ਅਤੇ ਇਸੇ ਗ੍ਰੰਥਾਵਲੀ ਦੀ ਪ੍ਰਸਤਾਵਨਾ ਦਾ 'ਕਵੀ ਜੀ ਦੀ ਇਸ਼ਟਾਪਤੀ' ਵਾਲਾ ਲੇਖ।

ਕਲਿ ਨਰ ਤਾਰਨ ਕੋ ਤਨ ਧਾਰਾ।
ਧਰਿ ਸ਼ਰਧਾ ਦਰਸ਼ਹੁ ਦੁਖ ਦਾਹੂ[1]। [1]ਨਾਸ਼ਕ।
ਜਗ ਜੀਵਨ ਕੋ ਲੇਵਹੁ ਲਾਹੂ' ॥੧੭॥

ਇਤੇ ਮਾਤ੍ਰ ਮਹਿਂ ਖੁਲੇ ਬਿਲੋਚਨ[1]। [1]ਅੱਖਾਂ।
ਲਖਿ ਸੁਪਨੇ ਕੋ ਕਰਿ ਬਹੁ ਸੋਚਨ।
ਭੋਰ[1] ਹੋਤਿ ਲੋ ਦਿਢ[2] ਬੈਰਾਗਾ। [1]ਸਵੇਰ। [2]ਪੱਕਾ।
ਭਯੋ ਰਿਦੈ ਨਿਜ ਕੁਟੰਬ ਤਯਾਗਾ ॥੧੮॥
ਗ੍ਰਾਮ ਚੋਧਰਤਾ ਆਦਿ ਬਿਭੂਤੀ[1]। [1]ਐਸ਼੍ਵਰਜ ਦੇ ਸਾਮਾਨ।
ਤਜਿ ਗਮਨਜੋ ਅਤਿਸ਼ੈ ਮਤਿ ਪੂਤੀ[1]। [1]ਜਿਸਦੀ ਬੁੱਧੀ ਬਹੁਤ ਪਵਿੱਤ੍ਰ ਸੀ।
ਰੋਕ ਰਹੇ ਨਰ ਰੁਕਤਿ ਨ ਕੈਸੇ।
ਪ੍ਰੇਮ ਪ੍ਰਵਾਹਿ ਬਹਜੋ ਹੜ ਜੈਸੇ ॥੧੯॥
ਆਵਾ ਪੁਰਿ ਸੁਲਤਾਨਹਿ ਤੂਰਨ।
ਪ੍ਰੇਮ ਸੰਗਿ ਹਿਰਦਾ ਪਰਿਪੂਰਨ।
ਜਹਿਂ ਆਪਨ[1] ਪਰ ਜਾਚਕ[2] ਭੀਰਾ। [1]ਹੱਟ। [2]ਮੰਗਤਿਆਂ ਦੀ।
ਦਰਸ਼ਨ ਹੇਤਹਿ[1] ਹੋਤਿ ਅਧੀਰਾ ॥੨੦॥ [1]ਵਾਸਤੇ।
ਪਗ ਪਰ ਪਰਿ ਰਹਜੋ ਦੰਡ ਸਮਾਨਾ[1]। [1]ਡੰਡੇ ਵਾਂਗ ਭਾਵ ਲੰਬਾ ਪੈ ਰਿਹਾ ਪੈਰਾਂ ਉਤੇ।
ਬਜਾਕੁਲ ਭਾ ਤਨ ਸੁਧਿ ਬਿਸਰਾਨਾ।
ਸਭਿ ਬ੍ਰਿਤਾਂਤ ਲਖਿ ਕਰਿ ਜਗਨਾਥਾ।
ਹਾਥ ਛੁਹਾਯੋ ਮਾਥਹਿ ਸਾਥਾ ॥੨੧॥
ਭੁਜਾ ਪਕਰਿ ਕੈ ਬਹੁਰ ਬਿਠਾਯੋ।
ਸ੍ਰੀ ਮੁਖ ਕੋਮਲ ਵਾਕ ਅਲਾਯੋ।
'ਕੌਨ ਮਨੋਰਥ, ਕਿਹ[1] ਤੇ ਆਵਾ? [1]ਕਿੱਥੋਂ।
ਚਹਜੋ ਸੁ ਦੇਉਂ ਕਹੋ ਮਨਭਾਵਾ[1]' ॥੨੨॥ [1]ਮਨ ਭਾਉਂਦੀ ਗੱਲ ਆਖ।
ਸੁਨਤਿ ਭਗੀਰਥ ਬੋਲਜੋ ਬਾਨੀ।
'ਸਭਿ ਜਾਨਤਿ ਹੋ ਤੁਮ ਗੁਨ ਖਾਨੀ।
ਤਦਪਿ ਕਹੌਂ ਬੂਝਨਿ[1] ਅਨੁਸਾਰੀ[2]। [1]ਆਪਦੇ) ਪੁੱਛਣ। [2]ਮੂਜਬ।
ਰਹਜੋ ਚਹਿਤਿ ਹੋਂ ਸ਼ਰਨ ਤੁਮਾਰੀ ॥੨੩॥
ਗ੍ਰਾਮ ਮੈਲਸੀਹੇਂ ਮਹਿਂ ਧਾਮਾ[1]। [1]ਘਰ ਹੈ।
ਕਰੋਂ ਉਪਾਸਨ ਕਾਲੀ ਨਾਮਾ।
ਕ੍ਰਿਪਾ ਕੀਨਿ ਮੁਝ ਪਰ ਜਗਮਾਈ।

ਸੁਮਤਿ ਦੀਨਿ ਕਹਿ ਗਾਥ[1] ਬੁਝਾਈ[2] ॥੨੪॥ — [1]ਕਥਾ, ਗਲ। [2]ਸਮਝਾਈ।
ਮੈਂ ਆਯੋ ਤੁਮ ਸੇਵਨ ਚਰਨਾ।
ਨਮੋ ਨਮੋ ਭੋ ਅਸ਼ਰਨ ਸ਼ਰਨਾ[1]!' — [1]ਹੇ ਸ਼ਰਨ ਹੀਨਾਂ ਨੂੰ ਸ਼ਰਨ ਦਾਤੇ।
ਸੁਨੀ ਸ਼੍ਰੋਨ ਮਹਿਂ ਬਿਨੈ ਬਿਸਾਲਾ।
ਪਰਮ ਪ੍ਰਸੀਦੇ[1] ਦੀਨ ਦਯਾਲਾ ॥੨੫॥ — [1]ਪ੍ਰਸੰਨ ਹੋਏ।
ਜਗਤ ਸਭਿਹਿ ਪਰਪੰਚ[1] ਦਿਖਾਯੋ। — [1]ਮਿਥਿਆ।
ਬਹੁਰੋ ਅਪਨੀ ਸੇਵ ਲਗਾਯੋ।
ਰਹਤਿ ਭਯੋ ਦਰਸ਼ਨ ਨਿਤ ਕਰਿਹੀ।
ਚਰਨ ਪਖਾਰਿ[1] ਹਰਖ ਉਰ ਧਰਿਹੀ ॥੨੬॥ — [1]ਧੋਵੈ।
ਜਿਉਂ ਕਰੁਨਾਨਿਧਿ[1] ਦੇਹਿਂ ਰਜਾਈ[2]। — [1]ਕਿਰਪਾ ਦੇ ਸਮੁੰਦਰ। [2]ਆਗਿਆ।
ਤੈਸੇ ਕਰਹਿ ਸਦਾ ਮਨ ਭਾਈ।
ਬੀਤਯੋ ਅਸ ਪ੍ਰਕਾਰ ਕਛੁ ਕਾਲਾ।
ਸ਼ਰਧਾ ਧਾਰਤਿ ਰਿਦੈ ਬਿਸਾਲਾ ॥੨੭॥
ਗਮਨਯੋ ਨਿਜ ਪੁਰਿ ਤੇ ਮਰਦਾਨਾ।
ਆਯੋ ਗੁਰ ਢਿਗ ਪੁਰਿ ਸੁਲਤਾਨਾ।
ਬੰਦਨ ਕਰਿ ਉਚਰਯੋ ਕਲਜਾਨਾ।
ਬੈਸ ਗਯੋ ਪੁਨਿ ਭਾਗ ਮਹਾਨਾ[1] ॥੨੮॥ — [1]ਜਿਸ (ਮਰਦਾਨੇ) ਦੇ ਭਾਗ ਵਡੇ ਸਨ।
ਤਲਵੰਡੀ ਕੇ ਕੁਸ਼ਲ[1] ਸੰਦੇਸ਼ੇ[2]। — [1]ਸੁਖ ਦੇ। [2]ਸਨੇਹੇ।
ਦੇਤਿ ਭਯੋ ਬੂਝੇ ਗੁਰ ਜੈਸੇ।
ਅਪਨ ਪ੍ਰਯੋਜਨ[1] ਬਹੁਰ ਸੁਨਾਯੋ। — [1]ਆਪਣਾ ਮਤਲਬ।
ਜਾਂ ਕੇ ਹਿਤ[1] ਚਲਿ ਕਰਿ ਪੁਰਿ ਆਯੋ ॥੨੯॥ — [1]ਜਿਸ ਵਾਸਤੇ।
'ਸੁਨਿ ਜਜਮਾਨ[†]! ਬਚਨ ਤੁਮ ਭਾਖਾ। — [†]ਪਾ:-ਸੁਨ ਸ਼੍ਰੀ ਪ੍ਰਭੁ।
ਤਜਹੁ ਅਪਰ ਜਾਚਨ[1] ਅਭਿਲਾਖਾ[2]। — [1]ਹੋਰ ਥੋਂ ਮੰਗਣ ਦੀ। [2]ਇੱਛਾ।
ਯਾਂ ਤੇ ਮਾਂਗੋਂ ਮੈਂ ਨਹਿਂ ਕੋਊ।
ਤੁਮਰੋ ਬਚਨ ਚਿਤਾਰਤਿ[1] ਸੋਊ ॥੩੦॥ — [1]ਯਾਦ ਕਰਕੇ।
ਔਰ ਚਲਤਿ ਨੀਕੀ ਗੁਜਰਾਨਾ[1]। — [1]ਹੋਰ ਗੁਜਰਾਨ ਤਾਂ ਚੰਗੀ ਚਲਦੀ ਹੈ।

ਤਨਿਯਾ[1] ਬਜਾਹਨਿ[2] ਖਰਚ ਮਹਾਨਾ। [1]ਧੀ ਦੇ। [2]ਵਿਆਹ ਕਰਨ ਦਾ।
ਤਾਂ ਕੀ ਸ਼ਕਤਿ ਨ ਸਦਨ ਹਮਾਰੇ।
ਯਾ ਹਿਤ ਆਯੋ ਨਿਕਟਿ ਤੁਮਾਰੇ'
॥੩੧॥
ਅਸਿ ਪ੍ਰਕਾਰ ਸੁਨਿ ਕਰਿ ਸੁਖ ਰਾਸਾ।
ਤਿਹ ਛਿਨ ਹੁਤੋ ਭਗੀਰਥ ਪਾਸਾ।
ਤਾਂ ਸੋ ਬੋਲੇ ਕ੍ਰਿਪਾ ਨਿਧਾਨਾ।
'ਕਰਹੁ ਕਾਜ ਤੂੰ ਪਰਮ ਸਯਾਨਾ
॥੩੨॥
ਬਜਾਹ ਸੌਂਜ[1] ਲਿਖਿ ਕਾਗਦ ਸਭਿਹੀ। [1]ਵਿਆਹ ਦਾ ਸਮਾਨ।
ਗਮਨਹੁ ਲਵਪੁਰਿ[1] ਮਾਰਗ ਅਬ ਹੀ। [1]ਲਾਹੌਰ।
ਇਹ ਸਥਾਨ ਹ੍ਵੈ ਵਸਤੁ ਨ ਪੂਰੀ।
ਤਹਿਂ ਬਿਲੋਕਿ ਕੈ ਆਨਹੁ ਰੂਰੀ[1] [1]ਸੁੰਦਰ।
॥੩੩॥
ਰਜਨੀ[1] ਏਕ ਬਸਹੁ ਪੁਰਿ[2] ਮਾਂਹੀ। [1]ਰਾਤ। [2]ਭਾਵ ਲਾਹੌਰ।
ਤੁਰਨ ਆਵਨ ਬਿਲਮਹੁ ਨਾਂਹੀ।'
ਧਰਿ ਰਜਾਇ ਸਿਰ ਪਰ ਜਗਨਾਥਾ[1]। [1]ਭਾਵ ਗੁਰੂ ਜੀ ਦੀ।
ਲਿਖ੍ਯੋ ਬੂਝਿ[1] ਮਰਦਾਨੇ ਸਾਥਾ[2] [1]ਪੁੱਛਕੇ। [2]ਕੋਲੋਂ।
॥੩੪॥
ਬਾਂਛਿਤਿ ਦਰਬ ਲੇਯ ਨਿਜ ਹਾਥਾ।
ਗਮਨ੍ਯੋ ਪੰਥ ਨਾਇ[1] ਪਦ[2] ਮਾਥਾ[3]। [1]ਨਿਵਾਕੇ। [2]ਚਰਨਾਂ ਪੁਰ। [3]ਮੱਥਾ।
ਪਹੁੰਚ੍ਯੋ ਲਵਪੁਰਿ ਨਗਰ ਮਝਾਰਾ।
ਇਕ ਦੁਕਾਨ ਪੁਰ ਸ਼ਾਹ ਨਿਹਾਰਾ
॥੩੫॥
ਮਨਸੁਖ ਨਾਮ ਹੁਤੋ ਜਿਸ ਕੇਰੋ।
{ਮਨਸੁਖ}
ਧਨੀ ਅਧਿਕ ਵਾਪਾਰ ਘਨੇਰੋ।
ਤਿਹ ਕੇ ਸਾਥ ਕਹੀ ਨਿਜ ਗਾਥਾ।
ਸਰਬ ਦਰਬ ਕੋ ਲੇ ਕਰਿ ਹਾਥਾ
॥੩੬॥
'ਬਜਾਹ ਸੌਂਜ ਕਾਗਦ ਪਰ ਜੇਤੀ।

ਆਪ ਸਰਬ ਲੈ ਦੀਜੈ ਤੇਤੀ।
ਏਕ ਨਿਸਾ ਬਸਿਹੋਂ ਇਸ ਨਗਰਾ।
ਤੂਰਨ ਕਰਿਯੇ ਕਾਰਜ ਸਗਰਾ'
॥੩੭॥
ਸੁਨਿ ਕਰਿ ਮਨਸੁਖ ਤਿਹਂ ਸਨਮਾਨਾ[1]। [1]ਆਦਰ ਕੀਤਾ।
ਨਿਕਟਿ ਬਿਠਾਯੋ ਬਚਨ ਬਖਾਨਾ।
'ਅਬ ਪ੍ਰਦੋਖ ਭੀ[1] ਕਰਹੁ ਨਿਵੇਸਾ[2]। [1]ਸੰਧਜਾ ਹੋ ਗਈ ਹੈ। [2]ਨਿਵਾਸ।
ਭੋਰਿ ਹੋਤਿ ਲੇ ਵਸਤੁ ਸੁ ਦੇਸਾਂ[1]' [1]ਲੈ ਦਿਆਂਗਾ।
॥੩੮॥
ਸੋ ਕਾਗਦ ਪੁਨ ਪਠਜੋ[1] ਵਿਚਾਰੀ। [1]ਪੜ੍ਹਿਆ।
'ਅਵਰ ਵਸਤੁ ਸਭਿ ਹੋਇ ਤਯਾਰੀ।
ਬਿਲਮ ਲਗਹਿ ਕਰਿਵਾਵਤਿ ਚੂੜਾ।
ਜੋ ਲੀਯੋ, ਚਾਹਤਿ ਹੈਂ ਰੂੜਾ[1]' ॥੩੯॥ [1]ਸੁੰਦਰ।
ਤਬਹਿ ਭਗੀਰਥ ਬੋਲਜੋ ਬਾਨੀ।
ਸੁਨਹੁ ਸ਼ਾਹੁ ! ਵਿਪਰੀਤਿ ਕਹਾਨੀ[1]। [1]ਗਲ ਪੁੱਠੀ ਹੈ।
ਦੂਜੀ ਨਿਸਾ[1] ਰਹੋਂ ਜੇ ਨਗਰਾ। [1]ਦੂਜੀ ਰਾਤ।
ਬਾਦ ਜਨਮ ਜਾਵਹਿ ਮੁਝ ਸਗਰਾ'
॥੪੦॥
ਕਹਜੋ ਸ਼ਾਹੁ 'ਕੋ ਯਾ ਕੋ ਕਾਰਣ?
ਉਰ ਸੰਸੈ ਭਾ[1] ਕਰਹੁ ਨਿਵਾਰਣ। [1]ਹੋਇਆ ਹੈ।
ਜੋ ਮਾਨਵ[1] ਭੇਜਜੋ ਨ੍ਰਿਪਤਾਦੁ[2]। [1]ਮਨੁਖ। [2]ਕਿਸੇ ਰਾਜੇ ਆਦਿਕ ਨੇ।
ਉਚਰੈ ਯੌਨ -ਜਨਮ ਹੁਇ ਬਾਦੁ-।'
੪੧।
'ਸੁਨਹੁ ਸ਼ਾਹੁ ਮਮ ਸਤਿਗੁਰ ਪੂਰਾ।
ਜਾਂ ਕੋ ਬਚਨ ਹੋਤਿ ਨਹਿਂ ਊਰਾ[1]। [1]ਖਾਲੀ ਨਹੀਂ ਜਾਂਦਾ।
ਤਿਨ ਕੀ ਆਇਸੁ[1] ਜਾਨਹੁ ਐਸ। [1]ਆਗਜਾ।
ਦੂਜੀ ਨਿਸ, ਪੁਰਿ[1] ਰਹੋਂ ਨ ਜੈਸੇ†' [1]ਭਾਵ ਲਾਹੌਰ। †ਪਾ:-ਕੈਸੇ।
॥੪੨॥
ਸੁਨਿ ਕਰਿ ਮਨਸੁਖ ਬਚਨ ਬਖਾਨਾ।
'ਕਲੀ ਕਾਲ ਅਤਿਸ਼ੈ ਬਲਵਾਨਾ।
ਇਸ ਮਹਿਂ ਐਸੋ ਕੋਇ ਨ ਪੂਰਾ।

ਤੂੰ ਭਾਖਤਿ ਜੈਸੋ ਜਸੁ ਰੂਰਾ[1]' ॥੪੩॥ [1]ਸੁੰਦਰ ਜਸ।
'ਭੋ ਸੁਮਤੇ[1]! ਨਹਿਂ ਕੀਜੈ ਸੰਸਾ। [1]ਹੇ ਬੁਧੀਵਾਨ!
ਜਿਸਕੀ ਮੈਂ ਭਾਖਤਿ ਸੁ ਪ੍ਰਸੰਸਾ[1]। [1]ਮਹਿਮਾ।
ਤਿਸ ਮਹਿਂ ਧਰਹੁ ਜਿ ਸ਼ਰਧਾ ਪੂਰੀ।
ਜਗਤ ਕੁਬੰਧਨ ਹਰਹਹਿਂ ਦੂਰੀ ॥੪੪॥
ਕਲੀਕਾਲ ਤਾਰਨ[1] ਕਰਤਾਰਾ[2]। [1]ਤਾਰਨ ਵਾਸਤੇ। [2]ਕਰਤਾਰ ਨੇ।
ਨਿਜ ਸਰੂਪ ਕੀਨੋ ਅਵਤਾਰਾ।
ਜਿਹਕੇ ਜਾਗਹਿਂ ਭਾਗ ਮਹਾਨਾ।
ਸੋ ਮਹਿਮਾ ਜਾਨਹਿ ਮਤਿਵਾਨਾ ॥੪੫॥
ਲੌਕਿਕ ਰੀਤਿ ਕਰਹਿਂ ਨਿਰਬਾਹੂ।
ਰਿਦੇ ਗਯਾਨ ਘਨ[1] ਅਗਮ ਅਥਾਹੂ। [1]ਸੰਘਣਾ ਭਾਵ ਅਵਿਰਲ, ਇਕ ਰਸ।
ਸਰਬ ਘਟਨ ਕੋ ਅੰਤਰਜਾਮੀ।
ਨਯੰਤਾ[1] ਚੌਦਹਿ ਲੋਕਨਿ[2] ਸ੍ਵਾਮੀ' ॥੪੬॥ [1]ਪ੍ਰੇਰਕ। [2]ਚੌਦਾਂ ਲੋਕਾਂ ਦਾ।
ਸੰਤ ਮਿਲਨ ਕੀ ਜਿਹ ਅਭਿਲਾਖਾ।
ਅਸ ਮਨਸੁਖ ਬਹੁਰੋ ਬਚ[1] ਭਾਖਾ। [1]ਬਚਨ।
'ਜੇ ਮੁਝ ਦੇ ਕਛੁ ਕਲਾ ਦਿਖਾਈ।
ਤਬ ਹੋਵੌਂ ਮੈਂ ਸਿਖ ਹਿਤ ਲਾਈ ॥੪੭॥
ਦੰਭੀ ਸਾਧੁ ਮਿਲੇ ਬਹੁਤੇਰੇ।
ਸ਼ਾਂਤਿ ਨ ਪ੍ਰਾਪਤਿ ਭੀ[1] ਕਿਹ ਹੇਰੇ[2]। [1]ਹੋਈ। [2]ਕਿਸੇ ਦੇ ਭੀ ਡਿੱਠਿਆਂ ਸ਼ਾਂਤੀ ਨਾ ਹੋਈ।
ਯਾਂ ਤੇ ਮੁਝੇ ਨ ਉਪਜਤਿ ਪ੍ਰੀਤਾ।
ਬਿਨ ਅਜ਼ਮਤਿ[1] ਨਹਿਂ ਹੋਤਿ ਪ੍ਰਤੀਤਾ[2]' ॥੪੮॥ [1]ਕਰਾਮਾਤ (ਦੇਖਿਆਂ) ਬਿਨਾਂ। [2]ਨਿਸ਼ਚਾ।
ਕਹਤਿ ਭਗੀਰਥ 'ਸ਼ਾਹੁ! ਸੁਨੀਜੈ।
ਰਿਦੈ ਕੁਤਰਕਨ[1] ਦੂਰ ਕਰੀਜੈ। [1]ਦਿਲ ਦੀਆਂ ਹੁੱਜਤਾਂ।
ਸ਼ਰਧਾ ਧਾਰਿ ਦੇਖਿਯੇ ਦਰਸ਼ਨ।
ਬਿਨੈ ਸਹਿਤ ਕੀਜੈ ਪਗ ਪਰਸਨ ॥੪੯॥
ਬਚਨ ਸੁਨਤਿ ਪ੍ਰਾਪਤਿ ਹ੍ਵੈ ਸ਼ਾਂਤਾ।

ਨਿਜ ਸਰੂਪ ਕੀ ਪਾਵਹਿਂ ਗਜਾਤਾ।
ਜੇਕਰਿ ਕਲਾ ਚਹਿਤਿ ਤੁਮ ਦੇਖਾ।
ਯਹਿ ਕੁਛ ਬਾਤ ਨ ਤਹਾਂ ਵਿਸ਼ੇਖਾ[1] ॥੫੦॥ — [1]ਬੜੀ ਬਾਤ ਨਹੀਂ।
ਉਦਿਧ[1] ਨਿਕਟਿ ਤੇ ਜਲ ਕਨ[2] ਜੋਈ। — [1]ਸਮੁੰਦਰ। [2]ਜਲ ਦੇ ਕਿਣਕੇ।
ਜਾਚੇ[1] ਤਹਾਂ ਨ ਘਾਟੋ ਕੋਈ। — [1]ਜੇ ਕੋਈ ਮੰਗੇ ਤਾਂ।
ਦ੍ਰਿਢ ਨਿਸ਼ਚਾ ਕਰਿ ਚਲਿ ਮੁਝ ਸੰਗਾ।
ਪੂਰਹਿਂ ਸਤਿਗੁਰ ਤੋਰ ਉਮੰਗਾ' ॥੫੧॥
ਮਨਸੁਖ ਸੁਨਿ ਕਰਿ ਸ਼੍ਰੋਨਨ ਬੈਨਾ।
ਚਲਨ ਚਾਹਿ ਭੀ ਢਿਗ ਗੁਨ ਐਨਾ[1]। — [1]ਭਾਵ, ਗੁਰੂ ਜੀ ਕੋਲ।
ਕਰਿ ਸੰਭਾਖਣ[1] ਆਪਸ ਮਾਂਹੀ। — [1]ਬਚਨ ਬਿਲਾਸ।
ਅਸਨ ਅਚਜੋ[1] ਕਿਯ ਮੈਨ[2] ਤਹਾਂਹੀ ॥੫੨॥ — [1]ਭੋਜਨ ਛਕਿਆ। [2]ਸੌਣਾ ਕੀਤਾ।
ਭੋਰ ਹੋਤਿ ਉਠਿ ਕੀਨ ਸ਼ਨਾਨਾ।
ਸੌਜ ਬਨਜ ਲੀਨੀ ਬਿਧਿ ਨਾਨਾ।
ਮਨਸੁਖ ਕਹੈ ਭਗੀਰਥ ਸੰਗਾ।
'ਇਕ ਚੂੜਾ ਮਮ ਸਦਨ[1] ਸੁ ਰੰਗਾ ॥੫੩॥ — [1]ਮੇਰੇ ਘਰ।
ਤਾਂ ਕੋ ਬੇਚਨ ਕਰੋਂ ਕਦਾਇ ਨ[1]। — [1]ਉਹ ਮੈਂ ਕਦੇ ਭੀ ਵੇਚਣਾ ਨਹੀਂ ਹੈਸੀ।
ਸੋ ਮੈਂ ਦੇਵੋਂ ਤਿਨਹਿ[1] ਉਪਾਇਨ[2]। — [1]ਉਨ੍ਹਾਂ ਨੂੰ ਉਹ ਮੈਂ। [2]ਭੇਟਾ ਦਿਆਂਗਾ।
ਅਪਰ[1] ਖਰੀਦਨ ਜੇ ਮਤ ਤੇਰੀ। — [1]ਹੋਰ।
ਦੂਜੀ ਨਿਸਾ[1] ਬਸਨ[2] ਹ੍ਵੈ ਦੇਰੀ' ॥੫੪॥ — [1]ਰਾਤ। [2]ਰਹਿਣ ਦੀ।
ਸੁਨਤਿ ਭਗੀਰਥ ਭਾਖੀ ਬਾਨੀ।
'ਤਸ[1] ਕਰਿਯੇ ਜਸ[2] ਬਿਧਿ ਮਨ ਠਾਨੀ।' — [1]ਤੈਸੀ। [2]ਜੈਸੀ।
ਬਜਾਹ ਸੌਜ ਲੇ ਕਰਿ ਸਭਿ ਰੂਰੀ।
ਮਗ ਗਮਨੇ ਯੁਗ[1] ਜਿਨ ਮਤਿ ਭੂਰੀ ॥੫੫॥ — [1]ਦੋਨੋਂ।
ਮਨਸੁਖ ਕਹੈ 'ਲੇਯ ਮੁਝ ਨਾਮਾ।

ਕਰਹਿਂ ਅਵਾਹਨ[1] ਜੇ ਸੁਖਧਾਮਾ[2]। — [1]ਬੁਲਾਵਨ। [2]ਗੁਰੂ ਜੀ।
ਦ੍ਰਿਢ[1] ਪ੍ਰਤੀਤ ਤਬ ਉਰ ਮਹਿਂ ਜਾਗੈ। — [1]ਪੱਕੀ।
ਸਤਿ ਜਾਨੌਂ ਮੈਂ -ਇਹ ਦੁਖ ਦਾਗੈਂ[1]-' ॥੫੬॥ — [1]ਤਾਂ ਮੈਂ ਸੱਚ ਜਾਣ ਲਵਾਂਗਾ ਕਿ ਮੇਰਾ ਦੁਖ ਏਹ ਦਗਧ ਕਰਨਗੇ।
ਅਸ ਬਿਧਿ ਉਚਰਤਿ ਆਪਸ ਮਾਂਹੀ।
ਤਜਿ ਮਾਰਗ ਪਹੁੰਚੇ ਪੁਰਿ ਪਾਹੀ।
ਜਹਿਂ ਆਪਨ[1] ਪਰ ਦੀਨ ਦਯਾਲਾ। — [1]ਹੱਟ ਪਰ।
ਤਹਿਂ ਆਏ ਚਲਿ ਕਰਿ ਤਤਕਾਲਾ ॥੫੭॥
ਅਵਿਲੋਕਤਿ ਭੇ ਉਤਪਲ ਲੋਚਨ[1]। — [1]ਕਵਲ ਨੈਣ ਜੀ ਨੇ ਵੇਖੇ।
ਬਚਨ ਉਚਾਰੇ ਭ੍ਰਮਹਿ ਬਿਮੋਚਨ[1]। — [1]ਭਰਮ ਦੂਰ ਕਰਨ ਵਾਲੇ।
'ਆਉ ਭਗੀਰਥ ਪਰਉਪਕਾਰੀ!
ਮਨ ਮਲਯਾਗਰ ਰੀਤਿ ਵਿਚਾਰੀ[1] ॥੫੮॥ — [1]ਤੇਰੀ ਰੀਤੀ ਨੂੰ ਅਸਾਂ ਚੰਦਨ ਵਤ ਸਮਝਿਆ ਹੈ ਭਾਵ ਦੂਜੇ ਨੂੰ ਸੁਗੰਧੀ ਲਾਉਂਦਾ ਹੈ।
ਪੂਰਬ ਥੋ ਮਨਸੁਖ ਇਹ ਕਾਚਾ॥
ਕਿਯੋ ਨਾਮ ਚਾਹਿਤਿ ਅਬ ਸਾਚਾ।
ਯਾਂ ਤੇ ਆਨਯੋ ਅਪਨੇ ਸੰਗਾ।
ਧੰਨ ਸੰਤ ਮਤਿ[1] ਕੀਟੀ ਭ੍ਰਿੰਗਾ[2]' ॥੫੯॥ — [1]ਸੰਤ ਮਤਾ। [2]ਜੀਕੁਣ ਭ੍ਰਿੰਗੀ ਹੋਰ ਕੀੜੇ ਨੂੰ ਭ੍ਰਿੰਗੀ ਬਣਾਉਂਦਾ ਹੈ, ਇਹੋ ਸੰਤਾਂ ਦੀ ਮਤੀ ਹੈ। ਕੀਟਭ੍ਰਿੰਗ ਇਕ ਕਵਿ ਸੰਕੇਤਕ ਦ੍ਰਿਸ਼ਟਾਂਤ ਹੈ।
ਸੁਨਿ ਬਚ ਧਾਇ ਚਰਨ ਲਪਟਾਏ।
ਮਨਹੁ ਮਿਲਯੋ ਜਲ ਅਧਿਕ ਤਿਸਾਏ[1]। — [1]ਤਿਹਾਏ ਨੂੰ।
ਬਜਾਹ ਸੌਜ ਧਰਿ ਦੀਨਿ ਅਗਾਰੀ।
ਬਹੁਰ ਭਗੀਰਥ ਗਿਰਾ ਉਚਾਰੀ ॥੬੦॥
'ਅਵਰ ਸਰਬ ਰਾਵਰ ਕੋ[1] ਗਜਾਤਾ। — [1]ਆਪ ਨੂੰ।
ਕਹਿਨ ਬਨੈ ਨਹਿਂ ਮਮ ਸੁਖ ਦਾਤਾ!
ਨਾਮ ਪਤਿਤ ਪਾਵਨ ਸੁਨਿ ਸ਼੍ਰੋਨੇ[1]। — [1]ਕੰਨੀ ਸੁਣਕੇ।
ਯਹਿ ਆਵਾ ਤੁਮਰੋ ਸਿਖ ਹੋਨੇ! ॥੬੧॥
ਸ਼੍ਰੀ ਗੁਰੁ ਕਰਿ ਤਿਨ ਕੋ ਸਨਮਾਨਾ।
ਬਹੁਰ ਹਕਾਰਿ ਲਯੋ ਮਰਦਾਨਾ।

ਬਜਾਹ ਸੌਂਜ ਦੀਨੀ ਕਰਿ ਪੂਰੀ।
ਹਰਖਤਿ ਭਯੋ ਬਿਲੋਕਤਿ ਰੂਰੀ[1] ॥੬੨॥ [1]ਸੁੰਦਰ।

ਦਰਬ ਸੰਗ ਪੁਨ ਦੀਨ[1] ਮੁਕੰਦਾ। [1]ਨਾਲ ਹੋਰ ਧਨ ਦਿੱਤਾ।
ਲੇ ਗਮਨਯੋ ਉਰ ਧਾਰਿ ਅਨੰਦਾ।
ਤਲਵੰਡੀ ਬਹੁ ਜਸ ਬਿਸਤਾਰਾ।
ਕਹੈ 'ਨ ਤਿਨ ਸਮ ਅਪਰ ਉਦਾਰਾ' ॥੬੩॥

ਪੁਰਿ ਸੁਲਤਾਨਹਿ ਮਨਸੁਖ ਸੋਊ।
ਸ਼ਰਧਾ ਵਧੀ ਬਿਤੇ ਦਿਨ ਦੋਊ।
ਏਕ ਸਮੈਂ ਬੈਸੇ ਅਘ[1] ਕੰਦਨ[2]। [1]ਪਾਪਾਂ ਦੇ। [2]ਨਾਸ਼ ਕਰਤਾ।
ਬੋਲਯੋ ਬਚ[1] ਕਰਿਕੈ ਪਦ ਬੰਦਨ ॥੬੪॥ [1]ਬਚਨ।

'ਜਗ ਬੰਧਨ ਇਹ ਗਰਤ[1] ਗੁਬਾਰਾ[2]। [1]ਖਾਤਾ। [2]ਅੰਨ੍ਹਾਂ।
ਮੁਝ ਬੂਡਨ ਤੇ ਕਰਹੁ ਉਧਾਰਾ।
ਨਿਸ ਬਾਸੁਰ ਜਿਸ ਮਹਿਂ ਦੁਖ ਭਾਰੀ।
ਅਤਿ ਤ੍ਰਿਸ਼ਨਾ ਨਹਿਂ ਸ਼ਾਂਤਿ ਨਿਹਾਰੀ ॥੬੫॥

ਸ਼ਰਨ ਸ਼ਰਨ ਮੈਂ, ਸ਼ਰਨ ਤਿਹਾਰੀ।
ਉਪਦੇਸ਼ਹੁ ਲਖਿ ਕਰਿ ਅਧਿਕਾਰੀ।'
ਸੁਨਤਿ ਕ੍ਰਿਪਾ ਨਿਧਿ ਬੋਲੇ ਬਾਨੀ।
ਗਤਿ ਦੈਨੀ[1] ਰਚਨਾ ਮਹਿਂ ਸਾਨੀ[2] ॥੬੬॥ [1]ਮੁਕਤੀ ਦੇਣ ਵਾਲੀ। [2]ਮਿਲੀ ਹੋਈ।

'ਜਿਹ ਸਥਾਨ ਹਉਮੈਂ ਮਨ ਧਾਰੀ[1]। [1]ਜਿਸ ਮਨ ਰੂਪੀ ਸਥਾਨ ਵਿਚ (ਇਸ ਪ੍ਰਕਾਰ ਦੀ) ਹਉਮੈ ਧਾਰੀ ਹੋਈ ਹੈ ਕਿ।
{ਮਨਸੁਖ ਪ੍ਰਤੀ ਉਪਦੇਸ਼}
ਮਮ ਘਰ[1], ਮਮ ਧਨ, ਮਮ ਸੁਤ[2] ਨਾਰੀ। [1]ਮੇਰੇ ਘਰ ਹੈਨ। [2]ਮੇਰੇ ਪੁਤ੍ਰ।
ਮਮ ਪਰਵਾਰ, ਦੇਸ਼, ਅਸੁ[1], ਹਾਥੀ। [1]ਘੋੜੇ।
ਇਹ ਮਮ ਗ੍ਰਾਮ, ਸੈਨ, ਮਮ ਸਾਥੀ ॥੬੭॥

ਦੇਹਾਦਿਕ[1] ਤੇ ਅਪਰ[2] ਪਦਾਰਥ। [1]ਸ਼ਰੀਰ ਆਦਿਕ। [2]ਹੋਰ।

| | |
|---|---|
| ਜਹਾਂ[1] ਜੀਵ ਮਮ ਧਰੀ[2] ਅਕਾਰਥ[3]। | [1]ਜਿੱਥੇ, ਭਾਵ ਮਨ ਵਿਚ!। [2]ਜੀਵ ਨੇ ਬਿਰਥਾ ਮਮਤਾ ਧਾਰੀ ਹੈ। [3]ਬਿਰਥਾ। |
| ਤਹਾਂ ਹੋਤਿ ਨਿਤ ਦੁਖ ਕੋ ਸੰਗੀ[1]। | [1]ਤਿਥੇ (ਭਾਵ ਮਨ ਵਿਚ) ਦੁੱਖਾਂ ਦਾ ਭਾਗੀ ਹੁੰਦਾ ਹੈ। ਜਹਾਂ ਤੇ ਤਹਾਂ ਦਾ ਏਥੇ ਭਾਵ ਜਦੋਂ ਤੇ ਤਦੋਂ ਬੀ ਲਗਦਾ ਹੈ। |
| ਵਹੇ† ਵਾਸ਼ਨਾ ਅਧਿਕ ਅਭੰਗੀ[1] ॥੬੮॥ | [1]ਕਿਉਂਕਿ ਮਮਤਾ ਨਾਲ ਨਾਂ ਟੁਟਣ ਵਾਲੀਆਂ ਤੇ ਬਹੁਤੀਆਂ ਵਾਸ਼ਨਾ ਵਹਿ ਟੁਰਦੀਆਂ ਹਨ। †ਪਾ:- ਵਧੈ ਵਿਸ਼ੇ। |
| ਬੰਧਮਾਨ ਆਪਨਿ ਕਰਿ ਆਪੂ[1]। | [1]ਆਪਣੇ ਆਪ ਨੂੰ ਆਪੇ ਬੰਧਾਇਮਾਨ ਕਰਕੇ। |
| ਸਹਹਿ ਜੀਵ ਜਗ ਮਹਿਂ ਬਹੁ ਤਾਪੂ[1]। | [1]ਕਸ਼ਟ। |
| ਗੁਰ ਬਿਹੀਨ ਮਨ ਬਿਨਾ ਵਿਚਾਰੇ। | |
| ਜਨਮ ਮਰਨ ਪਾਵਹਿ ਦੁਖ ਭਾਰੇ ॥੬੯॥ | |
| ਜਨਮ ਮਰਨ ਹਉਮੈ ਮਹਿਂ ਪਾਏ[1]। | [1]ਹਉਮੈਂ ਵਿਚ ਜਨਮ ਮਰਨ ਹੀ ਪਾਉਂਦਾ ਹੈ। |
| ਇਨ ਹਉਮੈਂ[1] ਸਭਿ ਜੀਵ ਭੁਲਾਏ। | [1]ਹੰਗਤਾ, ਮਮਤਾ। |
| ਯਾਂ ਤੇ ਇਸ ਕੌ ਦੀਜੈ ਤਜਾਗੀ। | |
| ਸੱਤਿਨਾਮ ਜਪਿ ਹ੍ਵੈ ਅਨੁਰਾਗੀ[1] ॥੭੦॥ | [1]ਪ੍ਰੇਮੀ ਹੋ ਕੇ। |
| ਮਾਨਹੁ ਪ੍ਰਭੁ ਕਾ ਭਾਣਾ ਮੀਠਾ। | |
| ਜਾਨਹੁ ਸਦਾ ਆਪਨੋ ਈਠਾ[1]। | [1]ਮਿੱਤ੍ਰ ਜਾਣੇ (ਪਰਮੇਸ਼ੁਰ ਨੂੰ)। |
| ਜੋ ਕਿਛੁ ਕਰਹਿ ਭਲੋ ਹਿਤ ਸੋਈ। | |
| ਦੋਸ਼ ਅਰੋਪਹੁ ਤਿਹ ਨਹਿਂ[1] ਕੋਈ ॥੭੧॥ | [1]ਦੋਸ਼ ਨਾ ਲਾਵੋ। |
| ਹਉਮੈਂ ਤਜਿਨਿ ਨਾਮ ਲਿਵ ਲਾਵਨ। | |
| {ਮੁਕਤੀ ਦੇ ਤਿੰਨ ਸਾਧਨ} | |
| ਭਾਣਾ ਮਨਨ ਪੰਥ ਇਹ ਪਾਵਨ[1]। | [1]ਇਹ ਪਵਿੱਤ੍ਰ ਰਾਹ ਹੈ। |
| ਕਰਹੁ ਤੀਨ ਕੋ ਦ੍ਰਿੜ ਅਭ੍ਯਾਸਾ। | |
| ਸ਼ਾਂਤਿ ਪਾਇ ਮਨ ਹ੍ਵੈ ਸੁਖਰਾਸਾ ॥੭੨॥ | |
| ਨਹੀਂ ਮੁਕਤਿ ਮੈਂ, ਸੰਸਾ ਕੋਊ। | |
| ਜਗਤ ਕੁਬੰਧਨ[1] ਕੋ ਸਭਿ ਖੋਊ।' | [1]ਖੋਟੇ ਬੰਧਨਾਂ ਨੂੰ। |
| ਅਸ ਸੁਨਿ ਮਨਮੁਖ[1] ਮਨ ਸੁਖ[2] ਪਾਯਾ। | [1]ਮਨਸੁਖ ਨੇ। [2]ਮਨ ਦਾ ਸੁਖ। |
| ਸ਼੍ਰੀ ਗੁਰੁ ਭਾਖਣ ਰਿਦੈ ਬਸਾਯਾ | |

॥੨੩॥

ਕੇਤਿਕ ਦਿਨ ਰਹਿ ਪੁਰਿ ਸੁਲਤਾਨਾ।
ਕ੍ਰਿਪਾ ਪਾਇ ਅੱਗਜਾਨ ਨਸਾਨਾ।
ਸ਼ਬਦ ਲਿਖੇ ਸ੍ਰੀ ਮੁਖ ਜੇ ਭਾਖੇ।
ਪਢਹਿ ਵਿਚਾਰਹਿ ਉਰ ਹਿਤ ਰਾਖੇ

॥੨੪॥

ਰਹਿਤ ਸੀਖ ਲੀਨੀ ਸੁਖਦਾਨੀ।
ਸ਼੍ਰੀ ਗੁਰੁ ਚਰਨ ਉਪਾਸਨ ਠਾਨੀ।
ਦ੍ਰਿਢ ਸ਼ਰਧਾ ਭੀ-ਇਹ ਕਰਤਾਰਾ।
ਪਰਮੇਸ਼੍ਵਰ ਅਪਵਰਗ[1] ਉਦਾਰਾ- [1]ਮੁਕਤੀ।

॥੨੫॥

ਨਿਤਾਪ੍ਰਤੀ ਪੂਜਹਿ ਘਸਿ ਚੰਦਨ।
ਪੁਸ਼ਪ[1] ਚਢਾਇ ਕਰਹਿ ਪਦ ਬੰਦਨ। [1]ਫੁਲ।
ਬਹੁਰ ਗਯੋ ਲਵਪੁਰਿ ਕੇ ਮਾਂਹੀ।
ਧਜਾਨ ਧਰਹਿ ਪੂਜਹਿ ਬਿਧਿ ਵਾਹੀ

॥੨੬॥

ਕਬਿ ਕਬਿ ਆਵਹਿ ਦਰਸ਼ਨ ਹੇਤੂ।
ਅਵਿਲੋਕਹਿ ਬੇਦੀ ਕੁਲ ਕੇਤੂ[1]। [1]ਗੁਰੂ ਜੀ ਨੂੰ।
ਰਹਹਿ ਮਾਸ ਲੌ, ਬਹੁਰ ਸਿਧਾਰੈ[1]। [1]ਮਹੀਨੇ ਤਕ, ਫੇਰ ਚਲਾ ਜਾਵੇ।
ਲਵਪੁਰਿ ਮਹਿਂ ਨਿਜ ਬਨਜ ਸੰਭਾਰੈ

॥੨੭॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਭਗੀਰਥ ਮਨਸੁਖ' ਪ੍ਰਸੰਗ ਬਰਨਨੰ ਨਾਮ ਸਤਾਈਸਮੋ ਅਧਜਾਯ ॥੨੭॥

## ੨੮. [ਗੁਰ ਚਰਨ ਮੰਗਲ। ਵੇਈਂ ਪ੍ਰਵੇਸ਼।]

੨੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੯

{ਗਿਆਨ ਤਰੋਵਰ} ॥੬॥

{ਸੁਲਤਾਨਪੁਰ ਵਿੱਚ ਰੌਲਾ} ॥੩੭॥

ਦੋਹਰਾ:

ਮਰਦਨ ਮਨ ਕੀ ਮਲਿਨ ਕੋ ਨਿਤ ਦਾਸਨ ਅਨਕੂਲ।

ਮਲਿਨ=ਮਲੀਨਤਾਈ, ਮੈਲ। ਅਨਕੂਲ=ਕ੍ਰਿਪਾਲ।

ਹਰਨ ਅਮੰਗਲ ਸੁਖ ਕਰਨ ਜੈ ਜੈ ਮੰਗਲ ਮੂਲ ॥੧॥

ਮੰਗਲ ਮੂਲ=ਖੁਸ਼ੀਆਂ ਦਾ ਮੁੱਢ। ਇਸ ਤੋਂ ਪਹਿਲੇ ਤੇ ਮਗਰਲੇ ਅਧ੍ਯਾਵਾਂ ਦੇ ਮੰਗਲਾਂ ਵਿਚ ਚਰਣਾਂ ਦਾ ਜ਼ਿਕਰ ਹੈ ਤੇ ਇਸ ਵਿਚ ਕਹੇ ਵਿਸ਼ੇਸ਼ਣ ਬੀ ਗੁਰ ਚਰਨਾਂ ਵੱਲ ਹੀ ਬ੍ਰਿਤੀ ਰੱਖਦੇ ਹਨ।

ਅਰਥ:

ਮਨ ਦੀ ਮੈਲ ਨੂੰ ਦੂਰ ਕਰਨ ਵਾਲੇ ਤੇ ਦਾਸਾਂ ਪਰ ਸਦਾ ਕ੍ਰਿਪਾਲ ਰਹਿਣ ਵਾਲੇ, (ਸਾਰੇ) ਅਮੰਗਲਾਂ ਨੂੰ ਹਰ ਲੈਣੇ ਵਾਲੇ (ਤੇ ਸਾਰੇ) ਸੁਖਾਂ ਦੇ ਕਰਨ ਵਾਲੇ ਖੁਸ਼ੀਆਂ ਦੇ ਮੁੱਢ (ਪਿੱਛੇ ਕਹੇ ਚਰਨਾਂ ਦੀ) ਸਦਾ ਜੈ ਹੋਵੇ ਜੈ ਹੋਵੇ!

ਸ਼੍ਰੀ ਬਾਲਾ ਸੰਧੁਰੁ ਵਾਚ ॥

ਸੈਯਾ:

ਮੋਦੀ ਕੀ ਕ੍ਰਿੱਤ ਬਿਸਾਲ ਚਲੈ
ਬਹੁ ਕਾਲ ਯਹੀ ਬਿਧਿ ਔਰ ਚਲਾਈ।
ਬਾਲਾ ਰਹੈ ਨਿਜ ਸੰਗ ਸਦਾ
ਉਚਰਯੋ ਇਤਿਹਾਸ ਕੋ ਜਾਂਹਿ[1] ਬਨਾਈ। [1]ਜਿਸ ਨੇ।
ਆਪਨ[1] ਪੈ ਤਕਰੀ[2] ਕਰ ਮੈਂ [1]ਹੱਟੀ ਤੇ। [2]ਤੱਕੜੀ।
ਵਸਤੁ[1] ਤੋਲਤਿ ਦੇਤਿ ਜਤੋਂ ਹੋਤਿ ਸਵਾਈ। [1]ਚੀਜ਼ਾਂ।
ਕੋਮਲ ਬੋਲਤਿ ਬੋਲ ਅਮੋਲਕ
ਲੌਕਿਕ ਰੀਤਿ[1] ਸਭੈ ਹਰਿਖਾਈ ॥੨॥ [1]ਗੁਰੂ ਜੀ ਦੀ) ਲੌਕਿਕ ਰੀਤ ਉੱਤੇ।

ਸੋਰਠਾ: [1]ਭਗਤੀ ਵਿਚ ਜਿਵੇਂ ਗਯਾਨ ਵਸਦਾ ਹੈ।

ਰਾਜਹਿਂ ਬੈਸ ਦੁਕਾਨ, ਗਯਾਨ ਬਾਸ
ਜਿਵ ਭਗਤਿ ਮੈਂ[1]।
ਕੀਰਤਿ ਜੌਨ੍ਹ[1] ਸਮਾਨ, ਪਰਮ ਪਾਵਨੀ[2] [1]ਚਾਂਦਨੀ। [2]ਪਵਿੱਤਰ।
ਜਗਤ ਮੈਂ ॥੩॥

ਸੈਯਾ: [1]ਮਨੁਖ। [2]ਜੇਹੜੇ।

ਭੇਦ ਕੋ ਜਾਨਹਿਂ ਮਾਨਵ[1] ਜੇ[2]
ਕਰਿ ਸੰਗਤਿ ਕੋਮਲ ਬੋਲ ਸੁਨੈ ਹੈਂ।
ਲੋਚਨ ਗੋਚਰ ਸੋਚ ਬਿਮੋਚਨ
ਰੂਪ ਬਿਲੋਕਤਿ ਧੰਨ ਮਨੈ ਹੈਂ[1]। [1]ਸੋਚਾਂ ਦੂਰ ਕਰਨ ਵਾਲਾ ਅਖੀਆਂ ਗੋਚਰਾ

(ਪ੍ਰਤੱਖ) ਰੂਪ (ਗੁਰੂ ਜੀ ਦਾ) ਦੇਖ ਕੇ ਸ਼ੁਕਰ ਕਰਦੇ ਹਨ।

ਸ਼੍ਰੀ ਮੁਖ ਸੋਂ ਲਖਿ ਕੈ ਅਧਿਕਾਰ
ਭਲੇ[1] ਭਗਤੀ ਪੁਨਿ ਗਜਾਨ ਭਨੈ ਹੈਂ। — [1]ਚੰਗੀ ਤਰ੍ਹਾਂ।
ਕਯੋਂ ਨ ਕਹੋ ਤਿਨ ਗਜਾਨ ਹਵੈ
ਜਗਤੇਸ਼ੁਰ ਕੋ ਗੁਰ ਜੌਨ ਬਨੈ ਹੈ[1] ॥੪॥ — [1]ਜੌਨ ਕੋ (ਜਿਨ੍ਹਾਂ ਦਾ) ਗੁਰੂ ਜਗਤੇਸ਼ੁਰ ਬਣਦਾ ਹੈ (ਅ) ਜੇਹੜੇ ਜਗਤੇਸ਼੍ਵਰ ਨੂੰ ਗੁਰੂ ਬਣਾਂਦੇ ਹਨ।

ਸੁਲਤਾਨਪੁਰੇ ਮਹਿਂ ਕੇਤਿਕ ਮਾਨਵ
ਗਜਾਨ ਸਪੰਨ ਭਏ ਸੁਖ ਪਾਈ।
ਨੁਤਿ ਨਿੰਦ[1] ਤਜੀ, ਸਮਤਾ[2] ਸਰਜੀ[3] — [1]ਉਸਤਤਿ ਨਿੰਦਾ। [2]ਸਮਦ੍ਰਿਸ਼ਟੀ। [3]ਧਾਰਨ ਕੀਤੀ।
ਲਰਜੀ[1] ਅਵਿਵੇਕ ਕੀ[2] ਫੌਜ ਭਜਾਈ। — [1]ਕੰਬ ਕੇ। [2]ਅਗਜਾਨ ਦੀ।
ਕਲਿਕਾਲ ਕਰਾਲ ਬਿਸਾਲ[1] ਵਿਖੇ — [1]ਬਹੁਤ ਭਜਾਨਕ।
ਕਿਰਪਾਲ ਗੁਰੂ ਜਨ[1] ਲੀਨ ਬਚਾਈ। — [1]ਦਾਸਾਂ ਨੂੰ।
ਭਵ ਡਿੰਭ[1] ਵਡੇ ਪਰਚੰਡ ਭਏ[2] — [1]ਸੰਸਾਰ ਦੇ ਪਾਖੰਡ। [2]ਤ੍ਰਿੱਖੇ ਹੋ ਗਏ ਸਨ।
ਤਿਨ ਖੰਡਨ ਕੋ ਮਨ ਲਾਲਸ[1] ਆਈ ॥੫॥ — [1]ਇੱਛਾ।

ਭਵ[1] ਲਾਵਨ ਗਜਾਨ ਤਰੋਵਰ ਕੋ[2] — [1]ਸੰਸਾਰ ਵਿਚ। [2]ਗਜਾਨ ਦੇ ਬੂਟੇ ਨੂੰ।
ਬਰ[1] ਬਾਤ ਭਲੀ[2] ਉਰ ਬੀਚ[†] ਬਿਚਾਰੀ। — [1]ਸ੍ਰੇਸ਼ਟ। [2]ਚੰਗੀ ਗਲ। [†]ਪਾ:-ਚਿਤ ਮਾਂਹਿ।

{ਗਿਆਨ ਤਰੋਵਰ}

ਮਨ ਨੀਵ ਕੁ, ਬੀਜਨ ਪ੍ਰੇਮ[1], ਸੁ ਨੇਮ — [1]ਕੁ ਪ੍ਰਿਥਵੀ, ਮਨ ਨੀਵਾਂ ਕਰਨਾ ਧਰਤੀ ਹੈ, ਬੀਜਣਾ ਪ੍ਰੇਮ ਹੈ।
ਵਧੰ[1], ਭਗਤੀ ਤੁਕ[2], ਮਲ[3] ਦਯਾਰੀ[4]। — [1]ਨੇਮ ਵਧਣਾ ਹੈ। [2]ਭਗਤੀ ਬ੍ਰਿਛ ਦਾ ਛਿਲਕਾ ਰੂਪੀ ਹੈ। [3]ਮੁੱਢ। [4]ਦਇਆ ਹੈ।
ਸਮਤਾ[1] ਅਲ ਬਾਲ[2], ਕਲਾਲ[†] ਸਤੰ[3] — [1]ਸਮਦ੍ਰਿਸ਼ਟੀ। [2]ਖੇਲਾਂ (ਆਡਾਂ) ਹਨ ਚੁਫੇਰੇ। [3]ਸਚ ਨੂੰ (ਲਾਲ) ਪਜਾਰ ਕਰਨਾ-ਕ-ਪਾਣੀ ਹੈ। (ਅ) ਸਚ-ਕਿਲਾਲ ਪਾਣੀ ਹੈ। [†]ਪਾ:-ਕਿਲਾਲ।
ਸੁਚਿ ਸੀਚਨਕੈ[1], ਧ੍ਰਿਤਿ ਜਾਂ ਰਖਵਾਰੀ[2]। — [1]ਪਵਿੱਤ੍ਰਤਾ ਹੈ ਸਿੰਜਣਾਂ। [2]ਧੀਰਜ ਹੈ, ਉਸ ਦੀ ਰਖਵਾਲੀ।
ਧ੍ਰਮ ਅੰਕੁਰ[1], ਸੰਕੁਲ ਕਰਮ ਦਲੰ[2] — [1]ਧਰਮ ਅੰਗੂਰ ਹੈ। [2]ਸ਼ੁਭ) ਕਰਮਾਂ ਦਾ ਇਕੱਠੇ ਕਰਨਾ ਪੱਤੇ ਹਨ, ਸੰਕੁਲ ਸੰ+ਕੁਲ੍ਹ ਕੱਠੇ ਹੋਣਾ।
ਜਿਹ ਸਾਖ ਬਢੀ[1] ਸੁਮਤੀ[2] ਸੁਖਵਾਰੀ ॥੬॥ — [1]ਡਾਲੀ ਵਧੀ। [2]ਸ੍ਰੇਸ਼ਟ ਬੁੱਧੀ।

ਹਰਿ ਨਾਮ ਅਪਾਰ ਹੀ ਫੂਲ ਲਗੇ
ਨਿਜ ਰੂਪ ਪਛਾਨ[1] ਫਲਜੋ ਫਲ ਭਾਰੀ। — [1]ਆਪਣੇ ਸਰੂਪ ਦੀ ਪਛਾਣ।

ਰਸ ਪੂਰਨ ਹੈ ਸੁਖ[1], ਆਤਪ ਮ੍ਰਿੱਤੁ
ਅੰਮ੍ਰਿਤ ਕੀ ਛਾਉਂ ਟਰੈ[1] ਨਹਿਂ ਟਾਰੀ।
ਪਸੁ ਮੋਹ[1] ਚਰੈ ਨਹਿਂ ਯਾ ਬਿਧਿ ਸੋਂ
ਸਤਿ ਸੰਗਤਿ ਕੀ ਚਹੁਂ ਪਾਸਹਿ ਬਾਰੀ[1]।
ਖਗ ਸੰਤ[1] ਸਦਾ ਤਿਹ ਸੇਵਤਿ ਹੈਂ
ਪੁਨਿ ਦੇਵਤਿ ਔਰਨ ਕੋ ਉਪਕਾਰੀ[1] ॥੭॥

[1]ਸੁਖ ਰੂਪੀ ਪੂਰਨ ਰਸ ਹੈ।
[1]ਮੌਤ ਰੂਪੀ ਧੁੱਪ ਤੋਂ ਅੰਮ੍ਰਿਤ (ਮੁਕਤੀ) ਰੂਪ ਛਾਉਂ (ਮਿਲਦੀ ਹੈ ਜੋ ਫੇਰ) ਢਲਦੀ ਨਹੀਂ, (ਸਦਾ ਰਹਿੰਦੀ ਹੈ)।
[1]ਮੋਹ ਰੂਪੀ ਪਸ਼ੂ।
[1]ਵਾੜ ਹੁੰਦੀ ਹੈ।
[1]ਸੰਤ ਰੂਪ ਪੰਛੀ।
[1]ਉਪਕਾਰ ਕਰਕੇ।

ਦੋਹਰਾ:
ਸਿਰੀ ਚੰਦ ਤ੍ਰੈ ਬਰਖ ਕੇ ਅਵਰ ਅਧਿਕ ਖਟ ਮਾਸ[1]।
ਜਠਰ[1] ਬਿਖੈ ਤਿਹ ਕਾਲ ਮੈਂ, ਜਾਨਹੁ ਲਖਮੀ ਦਾਸ ॥੮॥
ਸਿੱਖੀ ਉਦੈ[1] ਕਰੰਨ ਕੋ, ਮੋਦੀ ਕ੍ਰਿੱਤ ਤਯਾਗ।
ਆਗੈ ਸੁਨਿ ਪਰਸੰਗ[†] ਸੋ, ਜਿਨਿ ਮਨ ਗੁਰੁ ਅਨੁਰਾਗ ॥੯॥

[1]ਭਾਵ ਸਾਡੇ ਤ੍ਰੈ ਬਰਸ ਦੇ।
[1]ਉਦਰ ਵਿਚ।
[1]ਪ੍ਰਗਟ।
[†]ਪਾ:-ਪਰਬੰਧ।

ਸੋਰਠਾ:
ਜਿਹ ਕਾਰਨ ਅਵਤਾਰ, ਚਿਤ ਚਿਤਵਯੋ ਚੇਤਨ ਸਤੰ[1]।
ਕਿਯੋ ਚਹਿਤਿ ਵਿਸਤਾਰ, ਮੁਕਤਿ ਪੰਥ ਸਿੱਖੀ ਸੁਮਤਿ ॥੧੦॥

[1]ਸਤ ਚਿਤ ਨੇ।

ਦੋਹਰਾ:
ਬਾਲੇ ਸੋਂ ਬੋਲੇ ਪ੍ਰਭੂ, 'ਜਗਤ ਲਾਜ ਕੋ ਛੋਰਿ।
ਅਪਰ ਰੀਤਿ ਬਰਤਹਿਂ ਅਬ, ਰਹੁ ਬੇਬੇ ਘਰ ਓਰ' ॥੧੧॥
ਤਥਾ ਭਗੀਰਥ ਸੋਂ ਭਨਯੋ, 'ਕਬਿ ਕਬਿ ਦਰਸਹੁ ਆਇ।
ਪੂਰਬ ਕੇ ਬਿਉਹਾਰ ਜੋ, ਤਿਨਹੁ ਨ ਅਬ ਮਨ ਲਜਾਇ' ॥੧੨॥

ਸ੍ਵੈਯਾ:

[1]ਵਰੁਣ ਨੂੰ।

ਏਕ ਸਮੈ ਜਲ ਈਸ਼ੁਰ[1] ਕੋ
ਸੁਖਰਾਸ[1] ਅਕਾਸ਼ ਭਈ ਸ਼ੁਭ ਬਾਨੀ[2]।' — [1]ਵਾਹਿਗੁਰੂ ਵੱਲੋਂ। [2]ਸ਼ੁਭ ਅਕਾਸ਼ ਬਾਣੀ ਹੋਈ।
ਨਾਨਕ ਪਾਸ ਹੁਲਾਸਯ ਸੋਂ[1] — [1]ਖੁਸ਼ੀ ਨਾਲ।
ਪਠਵੋ[1] ਤੁਮ ਜਾ[2] ਸੁ ਰਿਦੇ ਸੁਖ ਦਾਨੀ।' — [1]ਭੇਜੋ। [2]ਤੁਸੀਂ ਜਾਕੇ।
ਕਾਨ ਸੁਨੀ ਮਨ ਮਾਨ[1]† ਗੁਨੀ[2] — [1]ਮਨ ਵਿਚ ਸਮਝੀ ਤੇ। [2]ਵਿਚਾਰੀ। †ਪਾ:- ਅਨੁਮਾਨ।
ਭਈ ਦੇਹਿ ਦੁਨੀ[1] ਤਰੁ[2] ਜਯੋਂ ਮਿਲਪਾਨੀ। — [1]ਦੂਣੀ। [2]ਬ੍ਰਿਛ ਨੂੰ।
-ਦੇਹਿ ਧਰੀ ਕਰਤਾਰ ਹਰੀ,
ਬਿਧਿ ਹੋਇ ਖਰੀ, ਪਰਸੋਂ ਗਤਿਦਾਨੀ[1]- ॥੧੩॥ — [1]ਗੁਰੂ ਨਾਨਕ ਜੀ ਨੂੰ ਸਪਰਸ਼ ਕਰਾਂਗਾ।
ਵੇਈਂ[1] ਮੈਂ ਆਇ ਨਿਵਾਸ ਕਰਾ — [1]ਸੁਲਤਾਨਪੁਰ ਕੋਲ ਦੀ ਵਹਿ ਰਹੀ ਇਕ ਨਿੱਕੀ ਨਦੀ ਦਾ ਨਾਮ ਹੈ।
ਜਿਹ ਪਾਸ ਅਵਾਸ[1] ਗੁਰੂ ਤਨ ਧਾਰੀ। — [1]ਘਰ ਹੈ।
ਆਨਿ ਸ਼ਨਾਨ ਕਰੈਂ, ਜਿਹ ਥਾਨ[1] — [1]ਜਿਸ ਜਗ੍ਹਾ।
ਰਹਯੋ ਮਤਿਵਾਨ ਤਹਾਂ ਮਿਲਿ ਵਾਰੀ[1]। — [1]ਜਲ ਵਿਚ ਮਿਲ ਰਿਹਾ ਹੈ (ਵਰੁਣ)।
ਜਾਤਿ ਵਡੀ ਪਰਭਾਤਿ ਕੋ ਨ੍ਹਾਤ
ਕਿਧੌਂ ਰਸ ਸ਼ਾਂਤਿ ਕਲੇਵਰ ਚਾਰੀ[1]। — [1]ਮਾਨੋਂ ਸ਼ਾਂਤ ਰਸ ਨੇ ਸੁਹਣਾ ਸਰੀਰ (ਧਾਰਿਆ ਹੈ ਗੁਰੂ ਨਾਨਕ ਰੂਪ ਵਿਚ)।
ਬਾਸੁਰ ਤਾ[1] ਇਕ ਦਾਸ ਹੈ ਪਾਸ — [1]ਉਸ ਦਿਨ।
ਸੁਬਾਸ[1] ਲਿਏ ਕਰੀ ਸੰਗਿ ਤਯਾਰੀ[2] ॥੧੪॥ — [1]ਕਪੜੇ। [2]ਨਾਲ ਲੈ ਕੇ ਤਯਾਰੀ ਕੀਤੀ।
ਆਪਨ ਤੇ[1] ਚਲ ਨੀਰ ਕੇ ਤੀਰ[2] — [1]ਹੱਟ ਤੋਂ। [2]ਕਿਨਾਰੇ।
ਪੈ ਦੰਤਨ ਧਾਵਨ[1]†ਆਨਿ ਕਰੀ। — [1]ਦਾਤਣ ਕੀਤੀ (ਗੁਰੂ ਜੀ ਨੇ)। †ਪਾ:-ਪਾਵਨ।
ਗਾਡ ਦਈ ਧਰ[1], ਹੋਤਿ ਭਯੋ ਤਰੁ[2] — [1]ਜ਼ਮੀਨ ਵਿਚ। [2]ਬ੍ਰਿੱਛ।
ਹੈ ਅਬ ਲੋ ਬਰ[1] ਸੋ[2] ਬਦਰੀ[3]†। — [1]ਸ੍ਰੇਸ਼ਟ। [2]ਓਹ। [3]ਬੇਰੀ।

†ਸੁਲਤਾਨਪੁਰ ਰਿਆਸਤ ਕਪੂਰਥਲਾ ਵਿਚ ਹੈ। ਓਸਦੇ ਨਜੀਕ ਹੀ ਬੇਈਂ ਇਕ ਨਦੀ ਚਲਦੀ ਹੈ, ਓਸ ਨਦੀ ਕਿਨਾਰੇ ਸ਼੍ਰੀ ਬੇਰ ਸਾਹਿਬ ਗੁਰਦੁਆਰਾ ਹੁਣ ਵਿਦਮਾਨ ਹੈ। ਬੇਰ ਸਾਹਿਬ ਹੁਣ ਤੱਕ ਓਥੇ ਹੈ, ਪਰ ਬ੍ਰਿੱਧ ਬਹੁਤ ਹੈ। ਉਸਦੇ ਫਲ ਬੜੇ ਚੰਗੇ ਹਨ, ਸੇਵਾਦਾਰ ਯਾਤਰੂਆਂ ਨੂੰ ਓਥੇ ਇਹੋ ਪ੍ਰਸ਼ਾਦਿ ਦਿੰਦੇ ਹਨ।

ਆਨਨ[1] ਆਰੁਨਜਾਤ[2] ਪਖਾਰਤਿ[3] — [1]ਮੁਖ। [2]ਕਵਲ। [3]ਧੋਂਦੇ ਹਨ।
ਦਾਂਤ[1] ਜਯੋਂ ਹੀਰਨ ਪਾਂਤ ਖਰੀ[2]। — [1]ਦੰਦ। [2]ਮਾਨੋਂ ਖਰੇ ਹੀਰਿਆਂ ਦੀ ਲੜੀ।

| | |
|---|---|
| ਠਾਂਢ[1] ਹ੍ਵੈ ਤੀਰ ਦਯੋ ਪਦ[2] ਨੀਰ | [1]ਖੜੇ ਹੋ ਕੇ। [2]ਚਰਣ। |
| ਗਏ ਮਧ ਧੀਰ[1], ਅਧੀਰ ਹਰੀ[2] ॥੧੫॥ | [1]ਧੀਰਜ ਵਾਲੇ ਵਿਚ ਵੜੇ। [2]ਅਧੀਰਜ ਹਰਨ ਵਾਲੇ। |
| ਬਾਰਿ[1] ਵਿਖੇ ਇਕ ਬਾਰ ਕਿਯੋ ਬਪੁ[2] | [1]ਜਲ। [2]ਸ਼ਰੀਰ। |
| ਆਨਿ ਖਰਾ ਪਤਿਬਾਰਿ[†] ਅਗਾਰੀ। | [†]ਪਤਿਬਾਰਿ ਜਲ ਪਤੀ, ਵਰੁਣ। ਪੁਰਾਤਨ ਜਨਮਸਾਖੀ ਵਿਚ ਏਥੇ ਵਰਣ ਦੇਵਤਾ ਨਹੀਂ ਲਿਖਿਆ, 'ਪਰਮੇਸ਼ੁਰ ਦੇ ਸੇਵਕ' ਲਿਖਿਆ ਹੈ। |
| ਆਨੰਦ ਕੰਦ ਪਦੰ ਅਰਬਿੰਦ | |
| ਦੁਉ ਕਰ ਬੰਦਿ ਹੈ ਬੰਦਨ ਧਾਰੀ[1]। | [1]ਭਾਵ ਵਰਣ ਨੇ ਗੁਰੂ ਜੀ ਨੂੰ ਮੱਥਾ ਟੇਕਿਆ। |
| ਲੋਚਨ ਗੋਚਰ ਸੋਚ ਬਿਮੋਚਨ | |
| ਰੂਪ[1] ਬਿਲੋਕਤਿ ਭਾ ਸੁਖ ਭਾਰੀ[2]। | [1]ਭਾਵ ਗੁਰੂ ਜੀ ਦਾ ਰੂਪ। [2]ਭਵ ਵਰਣ ਨੂੰ ਸੁਖ ਹੋਯਾ। |
| ਬੋਲਿ ਕਪੋਲਨ[1] ਬੋਲਤਿ ਭਾ[2] | [1]ਗਲ੍ਹਾਂ ਤੋਂ। [2]ਭਾਵ, ਵਰਣ ਬੋਲਿਆ। |
| ਹਰਖਾਇ ਅਤੋਲਤ[1] ਹ੍ਵੈ ਬਲਿਹਾਰੀ ॥੧੬॥ | [1]ਬਹੁਤ। |
| 'ਬਾਨੀ ਅਕਾਸ਼ ਭਈ ਸੁਖਰਾਸ ਕੀ[1] | [1]ਭਾਵ ਰਬ ਦੀ ਅਕਾਸ਼ਬਾਣੀ ਤੁਸਾਂ ਲਈ ਹੋਈ ਹੈ ਕਿ। |
| ਜਾਵਹੁ ਪਾਸ ਅਬੈ ਕਰਤਾਰਾ। | |
| ਸ਼੍ਰੀ ਸਚੁ ਖੰਡ ਅਖੰਡ ਸਦਾ | |
| ਭਵ ਮੁੰਡਨ[1] ਬਾਸ ਜਹਾਂ[2], ਸੁਖ ਭਾਰਾ'[†]। | [1]ਸੰਸਾਰ ਦੇ ਸੰਵਾਰਨ ਵਾਲੇ ਦਾ। [2]ਜਿਥੇ ਵਾਸਾ ਹੈ। [†]ਪਾ:-ਸ਼੍ਰੀ ਸਚੁ ਖੰਡ ਸਦਾ ਭਵ ਮੰਡਲ ਬਾਸ, ਜਹਾਂ ਸੁਖਮਾ ਸੁਖ ਭਾਰਾ। |
| ਯੌਂ ਸੁਨਿ ਸ਼੍ਰੀ ਗੁਰੁ ਬੈਨ[1] ਭਨੇ | [1]ਬਚਨ। |
| 'ਸੁਧਿ[1] ਯਾ ਬਿਧਿ ਕੀ[2] ਉਰ ਮੇ ਵਰਤਾਰਾ[3]। | [1]ਖਬਰ। [2]ਇਸ ਤਰ੍ਹਾਂ ਦੀ। [3]ਰਿਦੇ ਮੇਰੇ ਵਰਤ ਰਹੀ ਹੈ। |
| ਭੂਪਨ ਭੂਪਤਿ ਜੋਤਿ ਸਰੂਪ | |
| ਅਨੂਪ ਪੈ[1] ਜਾਇ ਹੌਂ ਹੀਨ ਅਵਾਰਾ[2]' ॥੧੭॥ | [1]ਭਾਵ, ਰੱਬ ਜੀ ਪਾਸ। [2]ਬਿਨਾਂ ਦੇਰੀ ਦੇ ਜਾਂਦਾ ਹਾਂ। |
| ਯੌਂ ਕਹਿ ਬੈਨ ਗਏ ਗਤਿ ਦੈਨ | |
| ਗੁਰੂ ਗੁਨ ਐਨ[1] ਜਹਾਂ ਦਰਬਾਰਾ[2]। | [1]ਗੁਣਾਂ ਦੇ ਘਰ। [2]ਰਬ ਦੇ) ਦਰਬਾਰ ਗਏ। |
| ਦਾਸੁ ਸੁ ਬਾਸ[1] ਲਿਏ ਕਰ ਆਸ | [1]ਕਪੜੇ। |
| ਨਿਰਾਸਭਯਾ, ਪਛੁਤਾਸੁ ਵਿਚਾਰਾ। | |
| -ਕਾਲ ਭਯੋ ਬਹੁ ਬੀਚ ਕਿਲਾਲ ਕੇ[1] | [1]ਪਾਣੀ ਦੇ। |

| | |
|---|---|
| ਆਨ ਦਯਾਲ[1†] ਨ ਕੂਲ[2] ਸੰਭਾਰਾ-। | [1]ਗੁਰੂ ਜੀ ਨੇ) ਆ ਕੇ। [2]ਕਿਨਾਰਾ। [†]ਪਾ:-ਕ੍ਰਿਪਾਲ। |
| ਹੋ ਬਿਸਮਾਦ ਧਰੈ ਦ੍ਰੁਤਿ[1] ਪਾਦ[2] | [1]ਛੇਤੀ। [2]ਪੈਰ। |
| ਬਿਨਾ ਅਹਿਲਾਦ[1], ਗਯੋ ਮਨ ਮਾਰਾ[2] ॥੧੮॥ | [1]ਉਦਾਸ ਹੋ ਕੇ। [2]ਮੋਏ ਮਨ ਨਾਲ। |
| ਹੈਂ ਪਟ[1] ਪਾਨ[2] ਰਿਦੈ ਅਕੁਲਾਨ[3] | [1]ਕਪੜੇ। [2]ਹੱਥ ਵਿਚ। [3]ਰਿਦੇ ਵਿਚ ਘਬਰਾ ਹੈ। |
| ਸੁ ਦੌਲਤ ਖਾਨ ਕੇ ਭੌਨ[1] ਧਯੋ[2]। | [1]ਘਰ। [2]ਗਿਆ। |
| ਨੀਰ ਬਿਹੀਨ ਪਠੀਨ[1] ਅਧੀਨ | [1]ਮੱਛੀ। |
| ਤਜੋਂ ਚੀਨ[1] ਸਭੈ ਨਰ ਬੂਝ ਕਿਯੋ। | [1]ਉਸਨੂੰ ਬਿਨ ਪਾਣੀ ਮਛੀ ਵਾਕਰ ਦੇਖਕੇ। |
| ਭੂਰ ਬਿਸੂਰਤਿ[1], ਦੌਰਤਿ, ਬੌਰਤਿ[2] | [1]ਬੜਾ ਝੂਰਦਾ ਹੈ। [2]ਝੱਲਾ ਹੋਇਆ। |
| ਕਾਹੂੰ ਕੋ ਉੱਤਰ ਕੋ ਨ ਦਯੋ। | |
| ਭੂਪ ਸਭਾ ਮਹਿਂ ਜਾਇ ਕਹ੍ਯੋ | |
| 'ਬੀਰ[1] ਬਾਰਿ[2] ਵਿਖੈ ਨਹਿਂ ਊਬਰਯੋ[3] ॥੧੯॥ | [1]ਵੜਕੇ। [2]ਪਾਣੀ। [3]ਬਾਹਰ ਨਹੀਂ ਆਏ। |
| ਹੌਂ ਬਹੁ ਬਾਰ[1] ਹੀ, ਬਾਰਿ[2] ਨਿਹਾਰ[3] | [1]ਬਹੁਤ ਵਾਰੀ। [2]ਪਾਣੀ। [3]ਵੇਖਿਆ ਹੈ। |
| ਲਗੀ ਨਹਿਂ ਬਾਰ[1] ਯੌਂ ਦੌਰ ਅਯੋ।' | [1]ਦੇਰੀ। |
| ਸੋ ਸੁਨਿ ਕੈ ਮਨ ਮੈਂ ਗੁਨਿ ਤਾਂ ਛਿਨ | |
| ਜੀਨ ਕਿਕਾਨ[1] ਪਵਾਇ ਲਯੋ। | [1]ਘੋੜੇ ਤੇ ਕਾਠੀ। |
| ਕੇਵਟ[1] ਕੋ ਬੁਲਿਵਾਇ ਧਵਾਇਕੇ[2] | [1]ਮਲਾਹ। [2]ਦੁੜਾਕੇ। |
| ਆਇ ਵੇਈਂ ਤਟ[1] ਠਾਂਢ ਭਯੋ। | [1]ਵੇਈਂ ਕਿਨਾਰੇ। |
| ਰੌਰ ਪਰਾ[1] ਪੁਰਿ, ਦੌਰ ਚਲੇ ਨਰ | [1]ਰੌਲਾ ਪੈ ਗਿਆ। |
| ਹੌਰ[1] ਉਠ੍ਯੋ ਉਰ ਠੌਰ ਛਯੋ[2] ॥੨੦॥ | [1]ਹੌਲ। [2]ਦਿਲ ਦੇ ਟਿਕਾਣੇ ਹੌਲ ਛਾ ਗਿਆ। |
| ਬਾਤ ਜਰਾਮ ਸੁਨੀ ਜਬ ਕਾਨ | |
| ਫਨੀ ਮਨਹੀਨ[1], ਜਸੋਂ ਮੀਨ[2] ਅਨੀਰਾ[3]। | [1]ਮਣੀ ਹੀਨ ਸਪ (ਵਾਂਙੂ)। [2]ਮੱਛੀ। [3]ਬਿਨਾ ਪਾਣੀ ਤੋਂ। |
| ਧਾਇ ਧਰੈ ਧਰਨੀ ਪਦ ਤੂਰਨ[1] | [1]ਭਾਵ ਨੱਸਿਆ। |
| ਧੀਰ ਹਰੀ, ਉਰ[1] ਧਾਰਿ ਅਧੀਰਾ[2]। | [1]ਰਿਦੇ ਵਿਚ। [2]ਅਧੀਰਜ ਧਾਰਿਆ। |
| ਪੀਰ[1] ਅਪਾਰ ਨ ਪਾਵਹਿ ਪਾਰ[2] | [1]ਪੀੜ। [2]ਕਿਨਾਰਾ। |
| ਪਿਖੈ ਨਹਿਂ ਰੂਪ ਨ ਸ਼ਾਂਤਿ ਸਰੀਰਾ। | |
| ਆਇ ਵੇਈਂ ਤਟ ਹੇਰਤਿ ਬਾਰਿ[1] ਕੋ | [1]ਪਾਣੀ। |
| ਖੋਜਤਿ ਹੈ ਲਹੈ[†] ਸੁਖ[‡] ਹੀਰਾ ॥੨੧॥ | [†]ਪਾ:-ਲਸੇ। [‡]ਪਾ:-ਵਰ। |
| ਯਾਂ ਬਿਧਿ ਖੋਜਤਿ ਵਾਰ ਤੇ[1] ਪਾਰ ਤੇ[2] | [1]ਉਰਵਾਰ ਤੋਂ। [2]ਪਾਰ ਤੋਂ। |

| | |
|---|---|
| ਹਾਰ ਪਰੇ ਨਹਿਂ ਵਾਰਿ[1] ਤੇ ਪਾਯੋ। | [1]ਪਾਣੀ। |
| -ਗੁੰਮ ਭਯੋ ਧਰਨੀ ਕਿ ਧਸਜੋ | |
| ਦੁਰ[1] ਕੈਸੇ ਗਯੋ? ਨਹਿਂ ਨੈਨ ਲਖਾਯੋ[2]। | [1]ਲੁਕਕੇ। [2]ਦਿਖੀਂਦੇ ਨਹੀਂ। |
| ਸ੍ਰੀ ਗੁਰੁ ਕੀਰਤਿ ਸਾਗਰ ਸੀ[1] | [1]ਜੇਹੀ ਹੈ। |
| ਮਤਿ[1] ਮਾਨਵ[2] ਕੀ ਤਟ ਪੈ[3] ਅਬਲਾਯੋ[4]। | [1]ਬੁਧੀ। [2]ਮਨੁਖਾਂ ਦੀ। [3]ਕਿਨਾਰੇ ਪਰ। [4]ਇਸਤਰੀ ਵਤ ਹੈ। |
| ਕਿਯੋ ਤਿਹ ਥਾਹ[1] ਲਖੈ ਬਿਨ ਥਾਹਿ[2] | [1]ਬੁੱਧੀ ਰੂਪੀ ਇਸਤ੍ਰੀ) ਓਥੇ ਖੜੀ ਹੈ, ਥਾਹ ਨਹੀਂ ਲਖ ਰਹੀ (ਇਸ ਕਰਕੇ) ਖੜੀ ਸੁਕਚ ਰਹੀ ਹੈ, ਕੋਈ ਬਿਧ ਨਹੀਂ ਅਹੁੜਦੀ। [2]ਬੁੱਧੀ ਰੂਪੀ ਇਸਤ੍ਰੀ) ਓਥੇ ਖੜੀ ਹੈ, ਥਾਹ ਨਹੀਂ ਲਖ ਰਹੀ (ਇਸ ਕਰਕੇ) ਖੜੀ ਸੁਕਚ ਰਹੀ ਹੈ, ਕੋਈ ਬਿਧ ਨਹੀਂ ਅਹੁੜਦੀ। |
| ਖਰੀ ਸੁਕਚਾਹਿ ਨ ਕੋ ਬਿਧਿ ਆਯੋ[1] ॥੨੨॥ | [1]ਬੁੱਧੀ ਰੂਪੀ ਇਸਤ੍ਰੀ) ਓਥੇ ਖੜੀ ਹੈ, ਥਾਹ ਨਹੀਂ ਲਖ ਰਹੀ (ਇਸ ਕਰਕੇ) ਖੜੀ ਸੁਕਚ ਰਹੀ ਹੈ, ਕੋਈ ਬਿਧ ਨਹੀਂ ਅਹੁੜਦੀ। |
| ਸਰਿਤਾ[1] ਸਭਿ ਖੋਜਿ ਫਿਰੇ ਤਿਹ ਰੋਜ | [1]ਨਦੀ। |
| ਨ ਜਾਨਤਿ ਕੋ ਜੁ ਕਹਾਂ ਗਤਿ ਕੀਨੀ[1]। | [1]ਕਿੱਥੇ ਚਲੇ ਗਏ। |
| ਬਿਸਮਾਦਿ ਰਿਦੈ ਪਛੁਤਾਇ ਭਏ | |
| ਪੁਨ ਆਦਿ[1] ਕੀ ਦਾਸ ਕੋ ਬਾਤ ਬੁਝੀਨੀ। | [1]ਪਹਿਲੋਂ ਦੀ। |
| 'ਮਮ ਆਗਰ ਨੈਨਨ[1] ਨ੍ਹਾਨ[2] ਬਰੇ[3] | [1]ਨੌਕਰ ਕਹਿੰਦਾ ਹੈ) ਮੇਰੇ ਨੈਣਾਂ ਦੇ ਸਾਹਮਣੇ। [2]ਨ੍ਹਾਉਣ। [3]ਵੜੇ। |
| ਨਿਕਸੇ ਨ ਤਟੰ[1] ਟੁਬਕੀ ਇਕ ਲੀਨੀ। | [1]ਕਿਨਾਰੇ। |
| ਬਹੁ ਬਾਰ[1] ਨਿਹਾਰਿ ਕੈ[2] ਬਾਰਿ[3] ਤਬੈ | [1]ਬਹੁਤ ਵਾਰੀ। [2]ਵੇਖਕੇ। [3]ਜਲ। |
| ਬਿਨ ਬਾਰ[1] ਨਿਬਾਬ ਕੋ ਮੈਂ ਸੁਧ[2] ਦੀਨੀ' ॥੨੩॥ | [1]ਛੇਤੀ। [2]ਖਬਰ। |
| ਉਰ ਭੂਰ ਬਿਸੂਰਤਿ ਦੌਲਤ ਖਾਂ | |
| ਸਹਿ ਸ਼ੋਕ ਹ੍ਵੈ ਲੋਕਨ ਸੋਂ ਬਚ ਪ੍ਰਾਹੀ[1]। | [1]ਆਖਦਾ ਹੈ। |
| 'ਬਹੁ ਨੇਕ, ਵਿਵੇਕੀ, ਅਨੇਕ ਗੁਨਾ | |
| ਨਰ[1], ਔਗੁਨ ਏਕ ਬਿਲੋਕਨ ਨਾਂਹੀ[2]। | [1]ਗੁਣਾਂ ਦੀ ਖਾਣ। [2]ਵੇਖਣ ਨੂੰ ਨਹੀਂ ਸੀ। |
| ਤਨ ਸੁੰਦਰ ਕੋਮਲਤਾ ਜਨੁ ਮੰਦਰ | |
| ਸਦਲ[1] ਸੀ ਸਿਫਤੀ ਜਿਸ ਆਹੀ। | [1]ਚੰਦਨ ਵਰਗੀ। |
| ਨਹਿ ਹਾਥ ਲਗੈ ਮੁਝ ਯਾ ਸਮ ਮੋਦੀ ਕੋ | |
| ਕਾਰ ਭਲੀ ਬਿਧਿ ਕੀਨਿ ਨਿਬਾਹੀ' | |

| | |
|---|---|
| ॥੨੪॥ | |
| ਦੁਖ ਦਾਰੁਨ[1] ਮੈਂ ਅਤਿਆਰਤਿ[2] ਚਿਤ | [1]ਭਯਾਨਕ। [2]ਦੁਖੀ। |
| ਜੈਰਾਮ ਮਨੋ ਬਿਤ ਸੂਮ ਗਵਾਏ। | |
| ਧਰਿ ਮੂਰਤਿ ਜਯੋਂ ਕਰੁਨਾਰਸ ਝੂਰਤਿ | |
| ਅੰਬਕੁ ਅੰਬੁਜ[1] ਮੈਂ ਅੰਬੁ[2] ਛਾਏ। | [1]ਅੱਖਾਂ ਰੂਪੀ ਕਵਲ। [2]ਹੰਝੂ ਦਾ) ਪਾਣੀ। |
| ਧੁਨਿ ਸੀਸ[1] ਕਹੀ 'ਜਗਦੀਸ਼੍ਵਰ' ਕਯਾਬਿਧਿ? | [1]ਸਿਰ ਫੇਰ ਕੇ। |
| ਮੋਹਿ ਨ ਦੀ ਸਤਿ ਕੋਇ ਉਪਾਏ।' | |
| ਜਲ ਈਖਦ[1] ਜੇਸ਼ਟ ਬਾਸੁਰ ਮਾਹਿਂ | [1]ਥੋੜੇ ਪਾਣੀ ਵਿਚ। |
| ਬਿਸਾਰਣ ਕੀ ਬਿਧਿ ਜਯੋਂ[1] ਦੁਖ ਪਾਏ ॥੨੫॥ | [1]ਜੇਠ ਮਹੀਨੇ ਥੋੜੇ ਪਾਣੀ ਵਿਚ (ਤੜਫਦੀ) ਮੱਛੀ ਵਾਂਙੂ। |
| ਕੋਕਨਿ ਕੋਕ[1] ਕਿਲਾਲਜ[2] ਪੁੰਜ[3] | [1]ਚਕਵੀ ਚਕਵੇ। [2]ਕਮਲ। [3]ਸਾਰੇ। |
| ਦਿਵਾਕਰ ਕੇ ਬਿਨ[1] ਜਯੋਂ ਅਕੁਲਾਏ। | [1]ਸੂਰਜ ਦੇ ਬਿਨਾ। |
| ਕਾਨਨ[1] ਕੈਰਵ[2], ਕੋਕ[3] ਕਦੰਬ[4] | [1]ਬਨ। [2]ਕਵੀਆਂ ਦਾ। [3]ਚਕੋਰ। [4]ਸਾਰੇ। |
| ਕਲਾਨਿਧਿ[1] ਹੀਨ[2] ਕਹਾਂ ਬਿਹਸਾਏ[3]। | [1]ਚੰਦਰਮਾਂ ਤੋਂ। [2]ਬਿਨਾਂ। [3]ਕਿਵੇਂ ਖਿੜਨ। |
| ਤੋਕਕ[1] ਕੇਕ[2] ਜਿ ਭੇਕ[3] ਅਨੇਕ | [1]ਪਪੀਹਾ। [2]ਮੋਰ। [3]ਡੱਡੂ। |
| ਬਲਾਹਕ ਕੇ ਬਿਨ[1] ਨਾਂ ਹਰਿਖਾਏ। | [1]ਬਦਲ ਬਿਨਾਂ। |
| ਸ਼੍ਰੀ ਗੁਰ ਕੀ ਗਤਿ[1] ਐਸ ਬਿਲੋਕਿ[2] ਕੈ | [1]ਹਾਲਤ। [2]ਵੇਖ ਕੇ। |
| ਹੋਤਿ ਜਿ ਪ੍ਰੀਤਮ ਤਯੋਂ ਦੁਖ ਪਾਏ ॥੨੬॥ | |
| ਨਾਨਕੀ ਏਕ ਰਹੀ ਉਰ ਮੈਂ ਥਿਰ[1] | [1]ਅਡੋਲ। |
| ਔਰਨ ਕੀ ਸਰ[1] ਨਾ[†] ਭਰਮਾਈ। | [1]ਹੋਰਨਾਂ ਵਾਂਙੂ। [†]ਪਾ:-ਸ਼ਰਧਾ। |
| 'ਸੋਦਰ[1] ਈਸ਼ੁਰ ਕੋ ਅਵਤਾਰ | [1]ਵੀਰ ਜੀ ਨੂੰ। |
| ਕਰੈ ਨਰ ਖੇਲ[1], ਅਪੇਲ ਸਦਾਈ[2]।' | [1]ਮਾਨੁਖੀ ਲੀਲ੍ਹਾ ਕਰਦੇ ਹਨ। [2]ਅਟੱਲ ਹੈ ਸਦਾ। |
| ਕੰਤ ਕੇ ਸੰਗ ਗਿਰਾ ਉਚਰੀ | |
| 'ਉਰ ਧੀਰ ਧਰੋ ਤਜਿ ਆਤੁਰਤਾਈ[1]। | [1]ਬਿਹਬਲਤਾ ਛਡਕੇ। |
| ਬਾਸੁਰ ਨਾਹਿ[1] ਜਥਾ ਗ੍ਰਸਿ ਰਾਹੁ[2] | [1]ਦਿਨ ਦੇ ਪਤੀ, ਸੂਰਜ ਨੂੰ। [2]ਜਿਸ ਤਰ੍ਹਾਂ ਗ੍ਰਸਦਾ ਹੈ ਰਾਹੂ। |
| ਤਥਾ ਬਿਧਿ ਆਹਿ ਹੁਵੈ ਬਿਦਤਾਈ[1]' ॥੨੭॥ | [1]ਪ੍ਰਗਟ। |
| ਸੁਨਿ ਕਾਨ ਜੈਰਾਮ ਭਨੇ ਬਚਨਾ | |
| ਜਲਜਾਤ[1] ਬਿਲੋਚਨ[2] ਤੇ ਜਲ ਜਾਤਾ[3]। | [1]ਕਮਲ। [2]ਨੇਤ੍ਰਾਂ ਤੋਂ। [3]ਪਾਣੀ ਜਾਂਦਾ ਹੈ। |

ਬਹੁ ਜਾਰ[1] ਪਸਾਰਿਕੈ ਬਾਰਿ ਨਿਹਾਰਨ[2] — [1]ਜਾਲ। [2]ਪਾਣੀ ਵੇਖਿਆ।
ਕੇਵਟ[1] ਬੀਚ ਬਰੇ[2] ਮਿਲਿ ਬਾਤਾ[3]। — [1]ਮਲਾਹ। [2]ਵੜੇ। [3]ਗੱਲ ਮੇਲ ਕੇ।
ਝਖ[1], ਕੱਛਪ[2] ਬ੍ਰਿੰਦ[3] ਫਸੇ ਨਿਕਸੇ — [1]ਮਛ। [2]ਕਛੂ। [3]ਬਹੁਤੇ।
ਸਭਿ ਖੋਜ ਥਕੇ ਨਹਿੰ ਪਾਵਤਿ ਗਜਾਤਾ[1]। — [1]ਸੋਝੀ।
ਨ੍ਰਿਪਤਾਦਿ[1] ਨਿਰਾਸ ਫਿਰੇ ਪਛੁਤਾਇ — [1]ਨਵਾਬ ਆਦਿਕ।
ਉਪਾਇ ਕਿਯੇ ਬਹੁ ਸੌ ਨ ਅਗਾਤਾ[1] ॥੨੮॥ — [1]ਲੱਭੇ ਨਾ ਓਹ।

ਰੋਦਨ ਕੀਨ ਸੁਲਖਨਿ ਤਾ ਛਿਨ
'ਦੀਨ[1] ਗਯੋ ਕਰਿ ਮੇ[2] ਭਰਤਾਰਾ!' — [1]ਦੁਖੀ। [2]ਮੈਨੂੰ।
ਪੰਕਤ[1] ਤੇ ਬਿਛਰੀ ਨਿਜ ਜਯੋਂ — [1]ਡਾਰ।
ਕੁਰਲਾਵਤਿ ਕੂੰਜ ਭਯੋ ਦੁਖ ਭਾਰਾ।
ਕੇਸ ਉਖਾਰਤਿ ਤਾੜਤਿ ਹੈ ਉਰ
ਭੂਖਨ ਡਾਰਤਿ ਹਾਰ ਉਤਾਰਾ[†]। — [†]ਸ਼ੋਕ ਨੂੰ ਅਤਯੋਕਤੀ ਅਲੰਕਾਰ ਵਿਚ ਵਰਣਨ ਕਰ ਰਹੇ ਹਨ; ਜਿਵੇਂ ਆਮ ਤ੍ਰੀਮਤਾਂ ਕਰਨ, ਪਰ ਮਾਤਾ ਜੀ ਦਾ ਸ਼ੋਕ ਗੰਭੀਰ ਹੋਣਾ ਹੈ।
ਲੋਚਨ[1] ਤੇ ਜਲ ਧਾਰ ਛੁਟੇ — [1]ਅੱਖਾਂ ਤੋਂ।
ਸਭਿ ਚੀਰ[1] ਭਿਗੇ ਤਨ ਕੀ ਨ ਸੰਭਾਰਾ ॥੨੯॥ — [1]ਕਪੜੇ।

'ਹੇ ਪਤਿ ਤੋ ਬਿਨ ਭੌਨ ਭਾ ਸੂਨ[1] — [1]ਘਰ ਸੁੰਞਾ ਹੋ ਗਿਆ।
ਸੁ ਦਾਨ ਕੋ ਥਾਨ[1] ਉਦਾਸ ਲਗੈ ਹੈ। — [1]ਦਾਨ ਦੇਣ ਦਾ ਥਾਂ (ਹਟੀ)।
ਕੌਨ ਸੁ ਦੇ ਇਨ ਕੋ ਤ੍ਰਿਪਤਾਵਹਿ
ਆਨਿ ਭਿਖਾਰੀ ਕੋ ਬ੍ਰਿੰਦ[1] ਮੰਗੈ ਹੈ। — [1]ਸਮੂਹ।
ਆਪ ਕਹਾਂ ਗਏ ਦੀਏ ਬਿਨਾ ਸੁਧ[1] — [1]ਖਬਰ ਦਿਤੇ ਬਿਨਾਂ।
ਮ੍ਰਿੱਤੁ ਕੇ ਹੇਤੁ[1] ਨ ਕ ਉਪਜੈ ਹੈ। — [1]ਕਾਰਨ।
ਬਾਰਿਕ ਤਾਤ[1]! ਅਧਾਰ ਨ ਮੋ ਕੋਊ — [1]ਹੇ ਬਾਲ ਦੇ ਪਿਤਾ।
ਸ਼ੋਕ ਜਗੇ[†] ਉਰ, ਧੀਰ ਭਗੈ ਹੈ' ॥੩੦॥ — [†]ਪਾ:-ਜਰੇ।

ਯਾ ਬਿਧਿ ਸ਼ੋਕ ਗਿਰਾ ਬਹੁ ਭਾਂਤਿਨਿ
ਬੋਲਤਿ ਹੈ ਬਿਰਲਾਪ ਪੁਕਾਰਾ।
-ਬਾਮ ਫੁਰੈ ਅੰਗ[1] ਸੂਚਕ ਹ੍ਵੈ ਸ਼ੁਭ — [1]ਖੱਬਾ ਅੰਗ ਫਰਕਦਾ ਹੈ।
ਕਾਰਨ ਕੌਨ ਨ ਆਇ ਵਿਚਾਰਾ।
ਲੋਕ ਬਿਲਕਿ ਅਏ ਸਭਿ ਹੀ

ਜਲੁ ਡੂਬ ਗਯੋ ਨਹਿਂ ਦੇਹਿ ਨਿਹਾਰਾ[1]। [1]ਦੇਹੀ ਨਹੀਂ ਵੇਖੀ।
ਹੋਵਤਿ ਮੌਨ[1] ਭਲੇ, ਸੁਖ ਭੌਨ [1]ਸ਼ਗੁਨ।
ਕਰੋਂ ਅਬ[†] ਕੌਨ ਸੰਦੇਹ[1] ਨਿਵਾਰਾ- [1]ਸੰਸਾ। [†]ਪਾ:-ਅਸ।
॥੩੧॥
ਸ਼ੋਕ ਕੋ ਸ਼ੋਰ ਸੁਨ੍ਯੋ ਚਹੁਂ ਓਰ ਤੇ
ਧੀਰਜ ਛੋਰਿ ਦਯੋ ਭਰਿ ਛਾਤੀ[1]। [1]ਛਾਤੀ ਭਰ ਆਈ।
ਨਾਨਕੀ ਹੇਰ ਦਸ਼ਾ ਸਭਿ ਕੀ
ਹੁਤ ਦਾਸੀ ਔ ਦਾਸ ਜੇ ਆਨ ਸੰਗਾਤੀ[1]। [1]ਹੋਰ ਸੰਗੀ।
ਕੰਤਪਿਤਾ[1] ਪੁਨਿ ਕੰਤ ਬਿਸੂਗਤ [1]ਕੰਤ ਪਿਤਾ ਪਰਮਾਨੰਦ।
ਸਦਰ ਕੀ ਤਰੁਨੀ[1] ਬਿਲਲਾਤੀ। [1]ਭਰਜਾਈ।
ਬਾਂਹਿ ਗਹੇ ਸੁ ਪ੍ਰਬੋਧਤਿ ਭੀ[1] [1]ਸਮਝਾਉਂਦੀ ਹੈ।
'ਸੁਮਤ! ਤਜਿ ਸ਼ੋਕ, ਸੁਨੋ ਮਮ ਬਾਤੀ[1] [1]ਮੇਰੀ ਗਲ।
॥੩੨॥
ਗਰਭਵਤੀ ਤੁਝ ਦੇਹਿ ਅਹੈ
ਬਹੁ ਸੰਕਟ ਦੇਨਿ ਨ ਯੋਗ ਲਖੀਜੈ।
ਭੇਦ ਕਛੂ ਨਹਿਂ ਜਾਨਤਿ ਤਾਂਹਿ ਕੋ
ਬਾਦ ਹੀ ਸ਼ੋਕ ਔ ਚਿੰਤ ਕਰੀਜੈ।
ਤੋ ਪਤਿ ਆਇ ਮਿਲੈ ਨਿਸ਼ਚੈ ਕਰਿ
ਸੀਖ ਯੌਂ ਮੇਰੀ ਰਿਦੈ ਦ੍ਰਿੜ ਲੀਜੈ।
ਤੀਨ ਦਿਨਾਂ ਲਗ, ਹੇ ਸੁ ਕਮਾਰਿ!
ਉਤਾਰਿ ਨ ਹਾਰ ਸ਼ਿੰਗਾਰ, ਮਨੀਜੈ[1]' [1]ਮੰਨ ਲੈ ਕਿਹਾ।
॥੩੩॥
ਹੇਤ ਸਮੇਤ[1] ਕੇ ਸੀਖ ਸੁ ਦੇਤਿ ਹੈ [1]ਪਿਆਰ ਨਾਲ।
ਨਾਨਕੀ ਹੇਰਿ ਸਭੈ ਪਰਵਾਰੂ।
ਕੇਚਿਤ ਕਾਲ ਸੁਨੈ ਚੁਪ ਹ੍ਵੈ ਕਰਿ
ਜੇ ਬਚਨਾ[1] ਹਿਤ ਕੇ ਸੁਖਕਾਰੂ। [1]ਭਾਵ ਬੇਬੇ ਜੀ ਦੇ ਬਚਨ।
ਮੂਰਤਿ ਫੇਰ ਸਲੋਨੀ[1] ਚਿਤਾਰਿਕੇ[2] [1]ਸੁੰਦਰ। [2]ਯਾਦ ਕਰਕੇ।
ਸ਼ੋਰ ਉਠੈ ਇਕਬਾਰ ਖਭਾਰੂ[1]। [1]ਕਲੇਜਾ ਹਲਾ ਦੇਣ ਵਾਲਾ।
ਜੋ ਪੁਰਿ ਮੈਂ, ਸੁਨੈ ਸ਼੍ਰੋਨ ਬਿਖੈ ਸੋਊ
ਰੋਇ ਉਠੈ ਗੁਨ ਭਾਖਿ ਅਚਾਰੂ[1] [1]ਗੁਣ ਤੇ ਆਚਾਰ ਕਹਿ ਕੇ।
॥੩੪॥
ਕੇਊਕ ਮੀਤ ਹੁਤੇ ਸੋਊ ਰੋਤਿ ਹੈਂ

ਆਪਨ ਪੈ[1] ਮਿਲ ਬੈਸਤਿ ਬ੍ਰਿੰਦਾ। — [1]ਹੱਟ ਤੇ।
ਕੋਊਕ ਆਨਿ ਅਵਾਸ ਬਿਖੈ ਕਹੈਂ
ਬੈਨ ਜੈਰਾਮ ਸੋਂ 'ਭਾ ਅਤਿ ਮੰਦਾ।
ਕੈਸੇ ਅਚਾਨਕ ਰੀਤਿ ਬਨੀ
ਇਸ਼ਨਾਨ ਕਰੈਂ, ਨਿਤ ਬੇਦਿਨ ਇੰਦਾ[1]। — [1]ਵੇਦੀਆਂ ਦੇ ਚੰਦ।
ਦੇਹਿ ਬਹੋਰ ਨ ਹਾਥ ਲਗੀ
ਬਹੁ ਕੀਨ ਉਪਾਇ ਹ੍ਵੈ ਠਾਂਢ[1]' ਨਰਿੰਦਾ[2]' ॥੩੫॥ — [1]ਖੜੇ ਹੋ ਕੇ। [2]ਨਵਾਬ ਜੀ ਨੇ।

ਦੋਹਰਾ: — [1]ਰਿਦੇ ਵਿਚ।
ਅਸ ਪ੍ਰਕਾਰ ਸਭ ਮਾਨਿਕੈ, ਅਚਰਜ ਉਰ[1] ਨਰ ਨਾਰਿ।
ਕੋਇਕ ਸੁਜਸ ਉਚਾਰਹੀਂਮ ਕੋਇਕ ਨਿੰਦਹਿਂ ਗ੍ਵਾਰ ॥੩੬॥

ਸ੍ਵੈਯਾ: — [1]ਰੌਲਾ।
ਪੁਰਿ ਰੌਰੁ[1] ਪਰਾ ਬਿਸਮਾਦਿ ਰਿਦੈ
ਤਨ ਖੋਜਿ ਰਹੇ ਕਿਤ ਹਾਥ ਨ ਆਯੋ।

{ਸੁਲਤਾਨਪੁਰ ਵਿੱਚ ਰੌਲਾ}

ਨਰ ਨਿੰਦਕ ਜੇ ਨਹਿਂ ਬਿੰਦਕ[1] ਭੇਦ ਕੋ — [1]ਜੋ ਨਹੀਂ ਜਾਣਦੇ।
ਤਿੰਦਕ ਮੋਹ ਜਿਨੈ ਗਰਸਾਯੋ[1]। — [1]ਮੋਹ ਰੂਪੀ ਤੰਦੂਏ ਨੇ ਜਿਨ੍ਹਾਂ ਨੂੰ ਗ੍ਰਸਿਆ ਹੈ।
ਮੁਖ ਬੈਨ ਅਲਾਇ ਸੁਨਾਇ ਕਹੈਂ
'ਸੁ ਗਵਾਇ ਬਿਤੰ ਬਹੁਰੋ ਪਛੁਤਾਯੋ[1]। — [1]ਭਾਵ ਗੁਰੂ ਜੀ
ਜਲ ਡੂਬ ਗਯੋ, ਨਿਜ ਪ੍ਰਾਨ ਹਯੋ[1] — [1]ਪ੍ਰਾਨ ਨਾਸ਼ ਕੀਤੇ।
ਨ ਕਲੇਸ਼ ਪਯੋ, ਮਨ ਯੋ ਸਮਝਾਯੋ ॥੩੭॥
ਟੋਟਾ ਵਡੋ ਪਿਖਿ, ਰਾਟਹਿ ਕੇ ਡਰ[1] — [1]ਰਾਜੇ ਦੇ ਡਰ ਕਰਕੇ।
ਨਾਂਹਿ ਟਿਕਯੋ, ਟਕ ਟਕ ਕਰੀ ਰਤਿ[1]। — [1]ਪ੍ਰੀਤ (ਪਰਵਾਰ ਦੀ ਟੁੱਕ ਕੇ ਟੋਟੇ ਕੀਤੀ।
ਟੋਰ ਫਿਰੇ[1] ਤਟ[2] ਔ ਘਟ ਘਾਟ[3] — [1]ਢੂੰਡ ਫਿਰੇ। [2]ਕਿਨਾਰੇ। [3]ਸਾਰੇ ਘਾਟ।
ਗਿਯੋ ਕਿਤ ਬਾਟ[1] ਨ ਜਾਨਤਿ ਕੋ ਗਤਿ।' — [1]ਰਸਤੇ ਕੇਹੜੇ ਗਿਆ।
ਕੋਟਿ ਗਟੀ[1] ਚਢਿ ਹੈ ਹਟਿ ਹੈ — [1]ਕਈ ਗਿਣਤੀਆਂ।
ਘਟ[1] ਕਾਨ ਜੈਰਾਮ ਸੁਨੇ ਬਤਿਯਾਂ[2] ਇਤਿ[3]। — [1]ਦਿਲ ਵਿੱਚ। [2]ਗਲਾਂ। [3]ਇਸ ਤਰ੍ਹਾਂ ਦੀਆਂ।

ਮਾਨਹੁ ਘਾਵ ਮੈਂ ਲੌਨ ਲਗਾਵਤਿ
ਸੀਸ ਧਨੈ ਚਿਤ ਖੇਦ ਭਯੋ ਅਤਿ
॥੩੮॥
'ਰੋਜ ਫਕੀਰਨ ਕੋ ਜੁ ਖਵਾਵਤਿ
ਆਵਤਿ ਨਾਂਹਿ ਰਸਾਯਨ ਕਾਈ।
ਭੈ ਨ ਕਰਜੋ ਭਵ ਦਾਨੀ[1] ਭਯੋ — [1]ਸੰਸਾਰ ਦਾ ਦਾਨੀ।
ਧਨ ਭੂਪਤਿ ਭਾਰੀ ਜਯੋਂ ਭੂਰ ਲੁਟਾਈ[1]। — [1]ਜਿਵੇਂ ਮੰਗਤਿਆਂ ਨੂੰ ਵਿਆਹ ਤੇ ਵੰਡਦੇ ਹਨ ਐਉਂ ਲੁਟਾਯਾ।
ਗ੍ਰਾਮ ਕੋ ਰਾਜ ਨ ਕਾਜ ਬਿਆਜ ਕੋ[1] — [1]ਰਾਜਾ ਨਹੀਂ ਸੀ, ਨਾਂ ਹੀ ਵਜਾਜ ਦਾ ਵਿਹਾਰ ਸੀ।
ਆਜ ਪਿਖੀ ਇਸ ਕੀ ਪ੍ਰਭੁਤਾਈ।'
ਆਨਨ ਨਿੰਦ ਬਕੈਂ ਬਿਨ ਬਿੰਦ[1] — [1]ਸਮਝੇ ਬਿਨਾਂ।
ਮੁਕੰਦ ਕੋ ਭੇਦ ਲਖਯੋ ਨਹਿਂ ਜਾਈ
॥੩੯॥

ਦੋਹਰਾ:

ਨਗਰ ਨਰਨ ਪਰਵਾਰ ਪੁਨ, ਸਭਿ ਕੀ
ਦਸ਼ਾ ਵਿਚਾਰ।
ਦਤਿਯ ਰੈਨ ਮਹਿਂ ਨਾਨਕੀ, ਧਰਯੋ — [1]ਭਾਵ ਗੁਰੂ ਜੀ ਦਾ।
ਧਯਾਨ ਸੁਖਸਾਰ[1] ॥੪੦॥

ਸ੍ਵੈਯਾ:

'ਹੇ ਜਗਬੰਦ! ਪ੍ਰਭ ਸਖ ਕੰਦ!
ਮੁਕੰਦ! ਅਨੰਦ ਕੋ ਦਾਸਨ ਦਾਨੀ!
ਸ਼੍ਰੀ ਕਰਤਾਰ! ਮੁਰਾਰਿ! ਅਘਾਰਿ[1] — [1]ਪਾਪ ਨਾਸ਼ ਕਰਤਾ।
ਲਯੋ ਅਵਤਾਰ! ਸੁ ਮੈਂ ਮਨ ਮਾਨੀ।
ਜੇ ਸ਼ਰਧਾ ਮਮ ਸਾਚ ਰਿਦੇ ਮਹਿਂ
ਤੌ ਪ੍ਰਗਟੋ ਪਰਭਾਤ ਮਹਾਨੀ।
ਸ਼ੋਕ ਹਰੋ ਨਿਜ ਲੋਕਨ ਕੋ
ਸਹਿ ਸ਼ੋਕ ਕਰੋ[1] ਜੇਉ ਮੂਢ ਗਮਾਨੀ — [1]ਸ਼ੋਕ ਮਾਨ ਯਾ ਸ਼ਰਮਿੰਦੇ ਕਰੋ।
॥੪੧॥
ਦੀਨ ਦਯਾਲ! ਸਦਾ ਅਰਿ[1] ਘਾਲ[2] — [1]ਵੈਰੀਆਂ ਦੇ ਨਾਸ਼ਕ। [2]ਵੈਰੀਆਂ ਦੇ ਨਾਸ਼ਕ।
ਸਭੈ ਤੇ ਬਿਸਾਲ ਬਿਹੀਨ ਕਲੰਕਾ!
ਹੇ ਜਨ ਲਾਲ[1]! ਪਖੰਡਨਿ ਸਾਲ[2] — [1]ਦਾਸਾਂ ਦੇ ਪਿਆਰੇ। [2]ਪਖੰਡਾਂ ਨੂੰ ਸੱਲਣ ਵਾਲੇ।
ਹਰੈਂ ਜਮ ਜਾਲ ਕਰਾਲ[1] ਅਤੰਕਾ[2]। — [1]ਭਯਾਨਕ। [2]ਭੈ, ਰੋਗ, ਪੀੜਾ।

ਜੇ ਕਲਿਕਾਲ, ਕੁਚਾਲ ਮਹਾਂ
ਅਘ[1] ਜਾਲ[2] ਭਏ ਨਰ ਹ੍ਵੈ ਮਤਿਰੰਕਾ[3]। [1]ਪਾਪ। [2]ਸਮੂਹ। [3]ਕੰਗਾਲ ਬੁੱਧੀ।
ਸੋਊ ਉਬਾਰਨ ਕਾਰਨ ਰਾਵਰ[1] [1]ਆਪ ਨੇ।
ਕਾਯਾਂ[1] ਧਰੀ, ਮਖ ਚਾਰ ਮਯੰਕਾ[2] ॥੪੨॥ [1]ਦੇਹ। [2]ਚੰਦਰਮਾ ਵਰਗੇ ਸੁਹਣੇ ਮੁਖ ਵਾਲੇ!

ਦੋਹਰਾ:
ਅਸ ਪ੍ਰਕਾਰ ਤਨ ਤਜਿਨਿ ਕੋ, ਕਿਉਂ ਤਮਰੋ ਬਨਿ ਆਇ।
ਕੈਸੇ ਅੰਤਰ ਧਯਾਨ ਭੇ[1], ਆਵਹ ਦਰਸ ਦਿਖਾਇ ॥੪੩॥ [1]ਛਿਪ ਗਏ।
ਬਾਰਜ[1] ਬਨ ਪਰਵਾਰ ਨਿਜ[2], ਸਰਬ ਗਯੋ ਕੁਮਲਾਇ। [1]ਕਵਲਾਂ ਦਾ। [2]ਆਪ ਦਾ।
ਭੋਰ[1] ਪ੍ਰਭਾਕਰ[2] ਸੇ[3] ਮਿਲੋ, ਬਦਨ ਸੁ ਛਬਿ ਬਿਕਸਾਇ[4]' ॥੪੪॥ [1]ਸਵੇਰੇ। [2]ਸੂਰਜ। [3]ਵਾਂਗ। [4]ਖਿੜਾਕੇ।

ਦੋਹਰਾ: [1]ਮੈਂ ਮੱਥਾ ਟੇਕਦੀ ਹਾਂ। [2]ਧਰਤੀ ਤੇ ਸਿਰ ਰੱਖਕੇ।
ਬੰਦਿ ਹਾਥ ਦ੍ਵੈ ਬੰਦਿ ਹੀ[1], ਧਰ ਪਰ ਧਰਿ ਕਰਿ ਸੀਸ[2]।
'ਕਰੀ ਪ੍ਰਤੱਗਯਾ ਮੈਂ ਜ ਮੁਖ, ਪੂਰਹ ਸ਼੍ਰੀ ਜਗਦੀਸ਼!' ॥੪੫॥
ਸਰਬ[1] ਰੈਨ[2] ਬਿਨ ਸੈਨ ਕੇ, ਕਹਿਤਿ ਸੁਜਸ ਕੇ ਬੈਨ। [1]ਸਾਰੀ। [2]ਰਾਤ।
ਭ੍ਰਾਤ ਅਰਾਧਤਿ ਪ੍ਰੀਤਿ ਕਰਿ, ਰਿਦੈ ਚਿਤਵਿ ਗੁਨ ਐਨ ॥੪੬॥
ਅਸ ਪ੍ਰਕਾਰ ਭੀ ਪੁਰਿ ਵਿਖੈ, ਸੁਨਹੁ ਬਹੁਰ ਗੁਰ ਗਾਥ।
ਕਵਿ ਸੰਤੋਖ ਸਿੰਘ ਸਿਮਰ ਨਿਤ, ਬੰਦੋਂ ਧਰਿ ਪਦ ਮਾਥ ॥੪੭॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਵੇਂਈਂ ਪ੍ਰਵੇਸ਼' ਪ੍ਰਸੰਗ ਬਰਨਨੰ ਨਾਮ ਅਠਾਈਸਮੋ ਅਧਯਾਯ ॥੨੮॥

## ੨੯. [ਗੁਰਚਰਣ ਮੰਗਲ। ਵੇਂਈਂ ਤੋਂ ਬਾਹਰ ਆਉਣਾ, ਮੋਦੀ ਦੀ ਕਾਰ ਤਜਾਗਣੀ।]

੨੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੦



ਦੋਹਰਾ:

ਸ੍ਰੀ ਗੁਰ ਚਰਨ ਜਹਾਜ ਸੇ ਤਿਨ ਅਲੰਬ ਹੌਂ ਪਾਇ।

ਅਲੰਬ=ਆਸਰਾ। [ਸੰਸ. ਆਲਮ੍ਬ]। ਹੌਂ=ਹਉਂ, ਮੈਂ। [ਸੰਸ. ਅਹੰ]।

ਪਰੋਂ ਪਾਰ ਸੰਦੇਹ ਬਿਨ ਉਦਿਧ ਬਿਘਨ ਸਮੁਦਾਇ ॥੧॥

ਸੰਦੇਹ=ਸ਼ੱਕ। ਉਦਿਧ=ਸਮੁੰਦਰ। [ਸੰਸ. ਉਦਧਿ]

ਅਰਥ:

ਸ਼੍ਰੀ ਗੁਰੂ (ਸਾਹਿਬਾਨ) ਜੀ ਦੇ ਚਰਣ ਜਹਾਜ਼ ਸਮਾਨ ਹਨ, ਉਨ੍ਹਾਂ ਦਾ ਆਸਰਾ ਪਾ ਕੇ ਮੈਂ ਸਾਰੇ ਵਿਘਨਾਂ (ਰੂਪੀ) ਸਮੁੰਦਰ ਤੋਂ ਨਿਰਸੰਸੇ ਪਾਰ ਜਾ ਪਵਾਂਗਾ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਸ੍ਵੈਯਾ:

ਯਾ ਬਿਧਿ ਸੋਂ ਸੁਲਤਾਨਪੁਰੇ
ਪੁਨਿ ਸ੍ਰੀ ਗੁਰ ਜਾਤਿ ਭਏ ਪ੍ਰਭੁ ਪਾਸੀ।
ਆਨੰਦ ਕੰਦ[1] ਪਿਖ੍ਯੋ ਕਰ ਬੰਦਿ[2] — [1]ਭਾਵ ਪਰਮੇਸ਼ੁਰ ਨੂੰ (ਅ) ਗੁਰੂ ਜੀ ਨੇ। [2]ਹਥ ਜੋੜਕੇ।
ਕਹੀ ਅਭਿਬੰਦਨ[1] ਦੰਡ ਸੰਕਾਸੀ[2]। — [1]ਨਮਸਕਾਰ। [2]ਭਾਵ ਡੰਡੌਤ ਕੀਤੀ।
ਮੰਦਹਿ ਮੰਦ[1] ਮ੍ਰਿਦੰ[2] ਮੁਸ਼ਕਾਯ — [1]ਹੌਲੀ ਹੌਲੀ। [2]ਕੋਮਲ।
ਧ੍ਯਾਨ ਜੁਗਿੰਦਨ[1] ਕੇ ਨਿਤ ਬਾਸੀ[2]। — [1]ਯੋਗੀਆਂ ਦੇ ਧ੍ਯਾਨ ਵਿੱਚ ਵਸਣ ਵਾਲੇ। ਭਾਵ ਰੱਬ ਜੀ। [2]ਯੋਗੀਆਂ ਦੇ ਧ੍ਯਾਨ ਵਿੱਚ ਵਸਣ ਵਾਲੇ। ਭਾਵ ਰੱਬ ਜੀ।
ਬੈਨ ਭਨੇ ਗੁਨ ਐਨ ਪ੍ਰਮੇਸ਼ੁਰ
'ਆਵਹੁ ਨਾਨਕ! ਨਾਮ ਬਿਲਾਸੀ[1] ॥੨॥ — [1]ਨਾਮ ਦਾ ਆਨੰਦ ਲੈਣ ਵਾਲੇ।
ਕਾਰਨ ਯਾ[1] ਅਵਤਾਰ ਧਰ੍ਯੋ ਭਵ[2] — [1]ਜਿਸ। [2]ਸੰਸਾਰ ਵਿਚ।
ਕਾਰਜ ਜਾਇ ਕਰੋ ਅਬ ਸੋਊ।
ਹੈ ਕਲਿਕਾਲ ਕਰਾਲ[1] ਬਿਸਾਲਹਿ — [1]ਭਯਾਨਕ।
ਮੰਦਮਤੀ ਮਨ ਮਾਨਵ ਹੋਊ[1]। — [1]ਹੋ ਗਏ ਹਨ।
ਦੇਵਨਿ ਪੂਜਤਿ, ਨਾਮ ਤੇ ਬੇਮੁਖ
ਕੇਵਲ ਪਾਪ ਪਰਾਇਨ ਜੋਊ।

ਭਾਉ ਭਲੇ ਭਗਤੀ ਪ੍ਰਗਟਾਵਹੁ
ਭਾਰ ਧਰਾ ਪਰ ਭੂਰ[1], ਬਿਗੋਊ[2] ॥੩॥ [1]ਬਹੁਤਾ ਹੋ ਗਿਆ ਹੈ। [2]ਸੋ ਨਾਸ਼ ਕਰੋ।
ਜਾਤਿ ਅਪਾਰ[1] ਨਿਰੈ[2] ਨਰ ਕੂਰ[3] [1]ਜਾਂਦੇ ਹਨ ਬਹੁਤੇ। [2]ਨਰਕ ਨੂੰ। [3]ਝੂਠੇ ਲੋਕ।
ਨਹੀਂ ਸੁਖ ਮੂਰ[1] ਕਮੂਰ[2] ਕੁਭਾਗੇ। [1]ਮੂਲੋਂ ਸੁਖ ਨਹੀਂ। [2]ਖੋਟੇ ਅਸਲੇ ਵਾਲੇ (ਅ) ਬਹੁਤੇ ਮੂੜ੍ਹ।
ਪੰਥ ਤਯਾਗ ਕੁਪੰਥ[1] ਪਰੇ [1]ਕੁਰਾਹ।
ਸਭਿ ਲੰਪਟ[1] ਦੰਭ[2] ਅਰੰਭਤਿ[3] ਪਾਗੇ[4]। [1]ਫਸੇ ਹੋਏ ਹਨ। [2]ਫਰੇਬ ਵਿਚ। [3]ਜੰਮਦਿਆਂ ਹੀ, ਮੁੱਢ ਤੋਂ ਹੀ। [4]ਖਚਤ ਹੋਏ ਹਨ।
ਨਾਮਹਿ ਕੀ ਸਿਫਤੀ ਪਰਕਾਸ਼ਹੁ
ਨਾਸ਼ ਪਖੰਡ ਕਰੋ, ਜਿਹ ਲਾਗੇ।'
ਸ਼੍ਰੀ ਗੁਰੁ ਜੀ ਸੁਨਿ ਬੈਨ ਭਨੇ
ਸਿਰੀ ਰਾਗ ਵਿਖੇ, ਹਿਯਰਾ ਅਨੁਰਾਗੇ ॥੪॥

ਸ਼੍ਰੀ ਮੁਖਵਾਕ ॥
ਸਿਰੀਰਾਗੁ ਮਹਲਾ ੧ ॥
ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥
ਸਾਚਾ ਨਿਰੰਕਾਰੁ ਨਿਜ ਥਾਇ ॥
ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥
ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥
ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੨॥
ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥
ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੩॥
ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥
ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥੨॥

ਦੋਹਰਾ:
ਪਾਰਬ੍ਰਹਮ ਬਿਗਸੇ ਸੁਨਤਿ, ਮੰਤ੍ਰ ਦੀਨ ਗੁਰੁ[†] ਹੋਇ। [†]ਵਾਹਿਗੁਰੂ ਜੀ ਨੇ ਗੁਰੂ ਹੋਕੇ ਗੁਰ ਨਾਨਕ ਨੂੰ ਮੰਤ੍ਰ ਦਿਤਾ। ਗੁਰੂ ਜੀ ਆਪ ਬੀ ਆਪਣੇ ਗੁਰੂ ਦਾ ਇਹੋ ਪਤਾ ਦੇਂਦੇ ਹਨ 'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥੫॥'
ਸ੍ਰੀ ਨਾਨਕ ਧਾਰ ਕਰਜੋ, ਬਰਨ[1] ਸੁਨਾਵੋਂ [1]ਆਖਕੇ।

ਸੋਇ ॥੫॥

ਅਥ ਮੰਤ੍ਰ:-
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਸ੍ਵੈਯਾ:

ਬਹੁਰੋ ਧੁਨਿ[1] ਭੂਰ ਗੰਭੀਰ ਭਨੈ[2] — [1]ਅਵਾਜ। [2]ਆਖਿਆ ਰੱਬ ਜੀ ਨੇ।
'ਤਜਿਜੇ ਕ੍ਰਿਤਿ ਕੋ, ਬਿਦਤਾਵਹੁ[1] ਜਾਈ।' — [1]ਇਸ ਮੰਤ੍ਰ ਨੂੰ) ਪ੍ਰਗਟ ਕਰੋ।
ਪਦਬੰਦਨ ਕੋ ਕਰਿ ਫੇਰ ਮੁਰੇ
ਦੁਖ ਦੁੰਦ ਮਿਟੈਂ ਜਿਹ ਕੇ ਦਰਸਾਈ।*

*ਸ੍ਰੀ ਗੁਰੂ ਜੀ ਦਾ ਵੇਈਂ ਪ੍ਰਵੇਸ਼ ਕਰਕੇ ਤ੍ਰੈ ਦਿਨ ਅਪਣੇ ਸ਼ਰੀਰ ਦਾ ਕਿਸੇ ਨੂੰ ਦਰਸ਼ਨ ਨਾ ਹੋਣ ਦੇਣਾ ਤੇ ਪਰਮੇਸ਼ੁਰ ਦੇ ਦਰ ਜਾਣ ਤੇ ਬਖਸ਼ਿਸ਼ ਪ੍ਰਾਪਤ ਕਰਨੀ ਆਦਿ ਆਤਮਕ ਮੰਡਲ ਦੇ ਕ੍ਰਿਸ਼ਮੇ ਹਨ। ਸਚਖੰਡ ਅਦੇਸ਼, ਅਥਾਂਵ ਟਿਕਾਣਾ ਹੈ, ਜਿਸ ਦਾ ਰੂਪ ਰੇਖ ਨਹੀਂ, ਫੇਰ ਓਹ ਹਰ ਥਾਵੇਂ ਹੈ। ਵਾਹਿਗੁਰੂ ਹੈ, ਤੇ ਉਸਦੀ ਹੈ ਦਾ ਜਦ ਟਿਕਾਣਾ ਆਖੋ ਤਾਂ ਕਹੀ ਦਾ ਹੈ 'ਸਚ ਦੇ ਖੰਡ' ਵਿਚ, ਮੁਰਾਦ ਇਹ ਨਹੀਂ ਕਿ ਉਹ ਖੰਡ ਕੋਈ ਦੇਸ਼ ਹੈ ਪਰ ਸਦਾ ਅਦੇਸ਼ ਤੇ ਫੇਰ ਸਰਬ ਦੇਸ਼ੀ ਹੈ। ਗੁਰੂ ਜੀ ਦਾ ਓਥੇ ਜਾਣਾ ਤੇ ਦਰਸ਼ਨ ਹੋਣੇ ਤੇ ਹੁਕਮ ਮਿਲਣਾ, ਸਭ ਆਤਮ ਖੇਡਾਂ ਹਨ। ਸਾਡੀ ਬੁੱਧੀ ਹੱਦ ਵਾਲੀ ਹੈ ਜੋ ਦੇਸ਼ਕਾਲ ਨਾਲ ਬੱਧੀ ਪਈ ਹੈ, ਸਾਡੀ ਸਮਝ ਵਿਚ ਨਾ ਆ ਸਕਣ ਕਰਕੇ ਵਰਣਨ ਐਉਂ ਕਰੀਦਾ ਹੈ ਕਿ ਜਿਵੇਂ ਉਹ ਕਿਸੇ ਮੁਕਾਮ ਵਿਚ ਕਿਸੇ ਸਰੀਰਾਂ ਦੇ ਮਿਲਾਪ ਵਾਂਙੂ ਹੋ ਰਹੀ ਹੈ, ਸ਼੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਵੀ ਇਸ ਕੌਤਕ ਦਾ ਪਤਾ ਦਿੱਤਾ ਹੈ, ਓਥੇ ਬੀ 'ਸੱਦਿਆ ਜਾਣਾਂ' 'ਸਿਰੋਪਾ ਮਿਲਣਾ' 'ਅੰਮ੍ਰਿਤ ਦਾਨ ਹੋਣਾ' ਆਦਿ ਪਦ ਸਾਡੀ ਸਮਝ ਗੋਚਰਾ ਕਰਨ ਲਈ ਆਪ ਨੇ ਵਰਤੇ ਹਨ। ਯਥਾ:-

ਹਉ ਢਾਢੀ ਵੇਕਾਰੁ ਕਾਰੈ ਲਾਇਆ ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹਿ ਕਪੜਾ ਪਾਇਆ ॥
ਸਚਾ ਅੰਮਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥

[ਮਾਝ ਕੀ ਵਾਰ ਮਹਲਾ ੧

ਮੁਰਾਦ ਹੈ ਕਿ ਵਾਹਿਗੁਰੂ ਦੇ ਸਰੂਪ ਵਿਚ ਪ੍ਰਾਪਤ ਹੋ ਕੇ ਆਪ ਨੇ ਨਾਮ ਤੇ ਕੀਰਤਨ ਦੀ ਦਾਤ ਜਗਤ ਨੂੰ ਦੇਣ ਲਈ ਹੁਕਮ ਪ੍ਰਾਪਤ ਕੀਤਾ ਤੇ ਅਗੇ ਪ੍ਰਚਾਰ ਕਰਨ ਲਗੇ।

ਜਹਿਂ ਤੇ ਸੁ ਗਏ ਤਿਹ ਠੌਰ ਅਏ
ਸੁਖ ਦਾਸ ਦਏ ਜਿਹ ਨਾਮ ਜਪਾਈ।
ਗੁਰੁ ਕਿੰਕਰ[1] ਲੇ ਕਰਿ ਚੀਰ[2] ਬਰੰ[3] — [1]ਦਾਸ। [2]ਕਪੜੇ। [3]ਸ੍ਰੇਸ਼ਟ।
ਥਿਰ[1] ਤੀਰ[2] ਵਿਈਂ ਨਿਤ ਹੋਵਹਿ ਆਈ — [1]ਖੜਾ। [2]ਕਿਨਾਰੇ।

॥੬॥

ਦੋਹਰਾ:

†ਜਹਿਂ ਪ੍ਰਵਿਸ਼ੇ ਇਕ ਕੋਸ,
ਤਹਿਂ ਨਿਕਸੇ ਗੁਰੂ ਪ੍ਰਬੀਨ।
{ਸੰਤਘਾਟ}
ਸੰਤ ਘਾਟ ਅਬ ਲਗ ਬਿਦਤ,
ਦਰਸਹਿਂ ਸਿੱਖ ਸੁ ਚੀਨ ॥੭॥

†ਲਿਖਤੀ ਨੁਸਖਿਆਂ ਵਿਚ ਇਹ ਦੋਹਾ ਹੈ, ਛਾਪੇ ਦੇ ਵਿਚ ਨਹੀਂ ਹੈ।

ਸ੍ਵੈਯਾ:

ਸ਼ਰਧਾ ਉਰ ਭੂਰ ਨਿਹਾਰਤਿ[1] ਬਾਰਿ[2]
ਗੁਰੂ ਪਦ ਪ੍ਰੇਮ ਮੈਂ ਹੋਤਿ ਅਧੀਰਾ।

[1]ਵੇਖਦਾ ਹੈ। [2]ਜਲ।

ਮੁਖ ਸੋਚਤਿ[1] ਲੋਚਨ[2] ਨੀਰ[3] ਬਿਮੋਚਤਿ[4]

[1]ਮੁਰਾਦ ਹੈ ਮਨ ਵਿਚ। [2]ਅਖਾਂ ਤੋਂ। [3]ਪਾਣੀ। [4]ਵਹਾਂਦਾ ਹੈ।

ਚੌਂਪਤ ਚੀਤ[1], ਹਲੈ ਝਖ ਨੀਰਾ[2]।

[1]ਉਛਲਦਾ ਹੈ ਸੁ ਦਿਲ। [2]ਜੇ ਮੱਛੀ ਕਰਕੇ ਵੀ ਪਾਣੀ ਹਿੱਲ ਪਵੇ ਤਾਂ।

ਇਸ਼ਨਾਨ ਸਮੈਂ ਨਿਕਸੇ ਕਰੁਨਾਕਰ[1]
ਬਾਸੁਰ ਤੀਨ ਬਿਤਾਇ ਗਹੀਰਾ।

[1]ਕ੍ਰਿਪਾ ਦੀ ਖਾਨ।

ਦ੍ਰਿਗ[1] ਦੇਖਤਿ ਹੀ ਉਮਗਾ[2] ਅਨੁਰਾਗ

[1]ਅੱਖੀ। [2]ਉਛਲਿਆ।

ਸੁਭਾਗ ਜੁ ਦਾਸ ਖਰਾ ਜਲ ਤੀਰਾ[1] ॥੮॥

[1]ਜਲ ਦੇ ਕਿਨਾਰੇ।

ਦੌਰ ਕਰੀ ਪਦ ਮੈਂ ਅਭਿਬੰਦਨ[1]

[1]ਨਮਸਕਾਰ।

ਅੰਬਰ[1] ਦੀਨ, ਸੁਖੰਬਰ[2] ਪਾਯੋ।

[1]ਕਪੜੇ। [2]ਸ੍ਰੇਸ਼ਟ ਸੁਖ।

ਦੇਖਿ ਦਯਾਲ ਤਿਸੈ ਤਿਹ ਕਾਲ
'ਨਿਹਾਲ ਭਯੋ' ਇਵ ਬੈਨ ਅਲਾਯੋ।
ਛੂਟ ਕਪਾਟ ਗਏ ਝਟਿਤੀ[1]

[1]ਛੇਤੀ।

ਭ੍ਰਮ ਠਾਟ ਹਟਾ[1], ਘਟ ਗਜਾਨ ਸੁਹਾਯੋ।

[1]ਹਟ ਗਿਆ।

ਮੰਦਹਿ ਮੰਦ ਚਲੇ ਪੁਰਿ ਕੋ
ਜੋਉ ਦੰਭ ਨਿਕੰਦਨ ਕੋ ਭਵ ਆਯੋ ॥੯॥

ਦੋਹਰਾ:

ਪ੍ਰਿਥਮ ਭ੍ਰਿੱਤ[1] ਕੋ ਭੇਜਿਓ, 'ਜਾਹੁ ਜਰਾਮ ਅਗਾਰ।
ਜਹਿਂ ਬੈਸੀ ਸ੍ਰੀ ਨਾਨਕੀ, ਧਰਜੋ ਧਜਾਨ ਸੁਖਸਾਰ ॥੧੦॥

[1]ਟਹਿਲੂਏ ਨੂੰ।

ਸਰਬ ਨਿਸਾ ਬੀਤੀ ਜਿਸਹਿ, ਗਿਨਤੀ
ਭਨਤਿ ਅਪਾਰ।
ਮਮ ਦਿਸ਼ ਤੇ ਬੰਦਨ ਕਰਹੁ, ਸਿਰ
ਚਰਨਨ ਪਰ ਧਾਰਿ[1]' ॥੧੧॥

[1]ਰੱਖਕੇ।

ਸ੍ਵੈਯਾ:
ਸੁਨਿ ਸ਼੍ਰੋਨ ਵਿਖੈ ਗਯੋ ਦਾਸ ਤਬੈ
ਜਹਿਂ ਨਾਨਕੀ ਧਯਾਨਹਿਂ ਕੇ ਰਸ ਭੀਨੀ।
ਪ੍ਰਵਿਸ਼ਯੋ[1] ਘਰ ਜਾਇ, ਬਿਲੋਕੀ ਤਹਾਂ
ਕਰਿ ਆਸਨ ਬੈਠੀ ਅਡੋਲ ਪਬੀਨੀ।
ਇਕ ਭ੍ਰਾਤ ਅਰਾਧਨ ਕੀ ਲਿਵਲਾਗੀ ਹੈ
ਤਾਂਹੀ ਸਮੇਂ, ਤਿਨ ਬੰਦਨ ਕੀਨੀ।
'ਸੁਨਿ ਭੋ ਸੁਮਤੇ[1]! ਤਵ ਆਯੋ ਸਹੋਦਰ
ਬੇਗ ਮਿਲੋ, ਕਰਿ ਸੋਚਨ[1] ਹੀਨੀ[2]'
॥੧੨॥

[1]ਵੜਿਆ।

[1]ਸੁਭਮੱਤੀ ਵਾਲੀ।

[1]ਸੋਚਾਂ ਨੂੰ। [2]ਦੂਰ ਕਰੋ।

ਬੈਨ ਸੁਨੇ, ਨਿਜ ਨੈਨ ਖੁਲੇ
ਜਨੁ ਮ੍ਰਿੱਤੁ ਮੁਖੰ[1] ਅਮੀ[2] ਧਾਰ ਚੁਆਈ।
ਆਨੰਦ ਯੌਂ ਉਮਗਾ ਉਰ ਮੈਂ ਬਹੁ
ਜਾਇ ਜਰਾਮ ਕੇ ਪਾਸ ਸੁਨਾਈ।
'ਆਵਤਿ ਹੈ ਮਨਭਾਵਤਿ ਸੋਦਰ
ਦੋਖ ਨਸਾਵਤਿ ਜਾਂ[1] ਦਰਸਾਈ।
ਦਾਸ ਅਯੋ ਅਬ ਬਾਸ[1] ਕੋ ਦੈ ਕਰਿ
ਸੁੱਧਿ ਅਵਾਸ ਸੁਨਾਵਨ ਤਾਈਂ'
॥੧੩॥

[1]ਮੁਏ ਦੇ ਮੂੰਹ ਵਿਚ। [2]ਅੰਮ੍ਰਿਤ ਦੀ।

[1]ਜਿਸਦੇ।

[1]ਕਪੜੇ।

ਕਾਨ ਸੁਨੀ ਜਨੁ ਮੀਨ[1] ਅਨੀਰ[2] ਪੈ[3]
ਨੀਰ ਕੀ ਆਨ ਘਟਾ[1] ਬਰਖਾਈ।
ਪੀਰ ਸੋਂ ਪੀਰਾ[1] ਸਰੀਰ ਅਧੀਰ ਭਾ[2]
ਆਨਨ[1] ਆਰੁਨਤਾ[2] ਅਤਿ ਆਈ।
ਹੀਨ ਮਨੀ[1] ਜਿਵ ਹੋਇ ਫਨੀ[2]
ਪੁਨਿ ਪਾਇ[1] ਪ੍ਰਸੰਨ ਜਯੋਂ ਪੀਰ[2]
ਪਰਾਈ[3]।
ਦੌਰ ਦਯਾਲ ਸੋਂ ਆਇ ਮਿਲਾ
ਤਿਹ ਕਾਲ ਅਨੰਦ ਕਹਯੋ ਨਹਿਂ ਜਾਈ

[1]ਮੱਛੀ। [2]ਬਿਨਾਂ ਪਾਣੀ। [3]ਉੱਤੇ।

[1]ਬੱਦਲ।

[1]ਪਹਿਲਾਂ। [2]ਜੋ ਹੋ ਗਿਆ ਸੀ।

[1]ਜੈਰਾਮ ਦੇ) ਮੂੰਹ ਤੇ। [2]ਲਾਲੀ।

[1]ਮਣੀ ਬਿਨਾਂ। [2]ਸੱਪ।

[1]ਮਣੀ) ਫੇਰ ਪ੍ਰਾਪਤ ਕਰਕੇ। [2]ਪੀੜਾ। [3]ਦੂਰ ਹੋ ਗਈ।

॥੧੪॥
ਯੌਂ, ਸੁਨਿ ਕੈ ਪਰਵਾਰ ਸਪੂਰਨ
ਭੂਰ[1] ਖੁਭਾਰ[2] ਕੋ ਦੂਰ ਮਿਟਾਈ। — [1]ਬਹੁਤੇ। [2]ਖੋਭ, ਦੁਖ।
ਜੈਸੇ ਕੁਹੀਰ[1] ਨਿਵਾਰ ਕਰੇ — [1]ਧੁੰਦ।
ਹੁਇ ਸੂਰ[1] ਉਦੈ[2], ਸੁਖ ਤਜੇਂ ਪ੍ਰਗਟਾਈ। — [1]ਸੂਰਜ। [2]ਚੜ੍ਹਕੇ।
ਰੌਰ ਪਰਾ ਪੁਰਿ ਸਾਰੇ ਵਿਖੈ
ਵਿਸਮਾਦ ਰਿਦੈ ਅਵਿਲੋਕ[1] ਲੁਕਾਈ[2]। — [1]ਵੇਖਣ ਲੱਗੇ। [2]ਲੋਕੀ।
ਕਾਨ ਸੁਨੈ ਸੋਊ ਦੌਰ ਮਿਲੈ
ਨਰ ਬ੍ਰਿੰਦ ਭਏ ਸੰਗ ਸ਼੍ਰੀ ਸੁਖਦਾਈ
॥੧੫॥
ਮੰਦ ਹੀ ਮੰਦ ਮੁਕੰਦ ਅਏ ਪੁਰਿ[1] — [1]ਸ਼ਹਿਰ ਵਿਚ।
ਲੋਚਨ ਜਸੇਂ ਅਰਬਿੰਦ ਸੁਹਾਏ।
ਆਪਨ ਕੇ ਦਰ[1] ਜਾਇ ਖਰੇ ਪ੍ਰਭੁ — [1]ਹੱਟ ਦੇ ਬੂਹੇ।
ਹੋਤਿ ਹਿਤੂ ਸੁ ਅਸੀਸ ਅਲਾਏ।
ਬਾਰ ਕਪਾਟ[1] ਭਿਰੇ ਅਵਿਲੋਕਿ ਕੈ — [1]ਬੂਹੇ ਦੇ ਤਖਤੇ।
ਬੂਝੈ ਹੈਂ ਦਾਸ[1], ਸੁ ਐਸੇ ਬਤਾਏ[2]। — [1]ਦਾਸ ਤੋਂ ਪੁਛਿਆ। [2]ਉਸ (ਦਾਸ ਨੇ) ਐਉਂ ਦਸਿਆ।
'ਖਾਨ ਕਰੀ ਨਿਜ ਪਾਨ[1] ਸੋਂ ਬੰਦਹਿ — [1]ਆਪਣੇ ਹੱਥੀਂ।
ਦੂਰ ਖਰੇ ਅਛਰਾਂਗ[1] ਲਵਾਏ' ॥੨੬॥ — [1]ਮੋਹਰ, ਛਾਪ।
ਨਾਨਕ ਆਇਨ ਤਬੈ ਨਿਜ ਪਾਨ[6] ਸੋਂ
ਛੋਰਿ[1] ਦੁਕਾਨ ਕੋ ਬਾਰ[2] ਦਯੋ। — [1]ਖੋਲ੍ਹ ਦਿੱਤਾ। [2]ਦਰਵਾਜਾ।
{ਮੋਦੀਖਾਨਾ ਲੁਟਾਉਣਾ}
ਮਾਨਵ ਜੌਨ ਸੁਨੈ ਨਿਜ ਕਾਨਨ
ਆਵਤਿ ਧਾਇ ਅਚੰਭ ਭਯੋ।
-ਬਾਸੁਰ ਤੀਨ ਰਹਜੋ ਮਧ ਨੀਰ ਕੇ
ਜੀਵਤਿ ਹੀ ਪੁਨਿ ਆਇ ਗਯੋ।
ਕਾਰਨ ਕੌਨ ਨ ਤੌਨ[1] ਛੁਯੋ ਜਲ? - — [1]ਭਾਵ ਗੁਰੂ ਜੀ ਨੂੰ।
ਯਾ ਬਿਧਿ ਸੋਂ ਬਿਸਮਾਦ ਭਯੋ ॥੧੭॥
ਹੀਨ ਕਲੰਕ ਮਯੰਕ ਮਨੋ ਮੁਖ[1] — [1]ਮਾਨੋਂ ਅਕਲੰਕ ਚੰਦ ਵਰਗਾ ਮੂੰਹ ਹੈ।
ਬੰਕ ਬਿਲੋਕਤਿ[1] ਹੈਂ ਕਰੁਨਾ ਸੋਂ[2]। — [1]ਟੇਢਾ ਵੇਖਦੇ ਹਨ। [2]ਕ੍ਰਿਪਾ ਨਾਲ।
ਵਾਕ ਕਹੈਂ ਇਵ ਰੰਕਨ ਸੋਂ

'ਮਨ ਹੋਇ ਨਿਸੰਕ ਨ ਭੈ ਕਰੁ ਕਾਸੋ।
ਲੇਵਹੁ ਜਾਂਹਿ ਕੀ ਚਾਹਿ ਅਹੈ ਉਰ
ਆਪਨ ਅੰਤਰਿ ਜਾਇ ਨਿਕਾਸੋ[1]।' [1]ਭਾਵ, ਹੱਟੀ ਲੁਟ ਲਓ।
ਦੌਰ ਪਰੇ ਤਿਹ ਠੌਰ ਕਿਤੇ ਨਰ
ਲੂਟਤਿ ਸੌਜਹਿ[1] ਰੌਰ[2] ਪਰਾ ਸੋ ॥੧੮॥ [1]ਚੀਜ਼ਾਂ। [2]ਰੌਲਾ।
ਅੰਨ ਘਨੋ, ਮਿਸ਼ਟਾਨ ਤੇ ਲੌਨ
ਮਰੀਚ ਦੁਉ[1], ਹਰਦੀ[2] ਮਨ ਭਾਈ। [1]ਦੋਵੇਂ ਮਿਰਚਾਂ। [2]ਹਲਦੀ।
ਲੇਹਿ ਵਿਰਾਟਿਕਾ[1] ਪੈਸੇ ਕੋਊ [1]ਕੌਡੀਆਂ।
ਪੁਨਿ ਕਾਰਿਖਕੰ[1] ਕੇਊ ਲੇਤਿ ਹੈਂ ਧਾਈ। [1]ਰੁਪੱਯੇ।
ਅੰਬਰ[1] ਭਾਂਤਿ ਅਨੇਕਨ ਕੇ [1]ਕਪੜੇ।
ਧਰੇ ਆਪਨ ਮੈਂ ਸਭਿ ਦੀਨ ਲੁਟਾਈ।
ਤੋਟ ਨ ਆਈ, ਅਤੋਟ ਭਈ
ਸੁਰ ਧੇਨੁ[1] ਕਿਧੌਂ[2] ਮਨਿਚਿੰਤ[3] ਸੁਹਾਈ ॥੧੯॥ [1]ਕਾਮਧੇਨੁ। [2]ਜਾਂ। [3]ਚਿੰਤਾਮਣੀ।

ਦੋਹਰਾ:
ਭੀਰ ਭੂਰ ਭੀ ਨਰਨ ਕੀ, ਪਰਯੋ ਰੌਰ ਤਿੰਹ ਠੌਰ।
ਸਹਿਤ ਜਰਾਮ ਬਿਲੋਕਹੀ, ਬੇਦੀ ਕੁਲ ਸਿਰਮੌਰ ॥੨੦॥

ਸ੍ਵੈਯਾ:
ਨੌ ਨਿਧਿ ਸਿੱਧਿ ਤੇ ਰਿੱਧਿ ਬਸੈ ਮਧ
ਕੋ ਬਿਧਿ ਹੋਵਹਿ ਤੋਟਿ ਤਹਾਂ।
ਹਾਰਿ ਪਰੇ ਨਰ ਲੂਟਤਿ ਜੇ
ਨਹਿਂ ਸੌਜ ਨਿਖੂਟਤਿ[1], ਦੀਖ ਮਹਾਂ[2]। [1]ਮੁਕਦੀ ਨਹੀਂ। [2]ਹੋਰ ਬਹੁਤ ਅਜੇ ਦਿੱਸਦੀ ਹੈ।
ਦੌਲਤ ਖਾਨ ਸੋਂ ਮਾਨਵ ਦੌਰਿ
ਸਭੈ ਬਿਰਤਾਂਤ ਬਖਾਨ ਕਹਾ।
ਭੇਜਿ ਦਏ ਭ੍ਰਿਤ[1] ਆਪਨੇ ਤਾਂ ਛਿਨ [1]ਨੌਕਰ।
ਸੋ ਸੁਨਿ ਹੋ ਬਿਸਮਾਦ ਰਹਾ ॥੨੧॥
ਲੂਟਤਿ ਹੈਂ ਨਰ ਜੇ ਬਰਜੇ[1] [1]ਰੋਕੇ।
ਤਰਜੇ[1], ਦਰਜੇ[2] ਸਭਿ ਭੀਰ ਹਟਾਈ[3]। [1]ਡਾਂਟੇ। [2]ਦਰਵਾਜੇ ਤੋਂ। [3]ਜੋ ਭੀੜ ਸੀ ਹਟਾ ਦਿੱਤੀ।

ਭੂਪਤ ਦੌਲਤ ਖਾਨ ਅਯੋ
ਗਤਿਦਾਨ ਬਿਲੋਕਤਿ[1] ਲੋਚਨ ਲਾਈ। [1]ਮੁਕਤੀ ਦਾਤਾ ਜੀ ਨੂੰ ਵੇਖਦਾ ਹੈ।
ਜਯੋਂ ਬਿਰਤੀ[1] ਤਨ ਗਯਾਨ ਧਰਾ[2] [1]ਬਿ+ਰਤੀ ਵੈਰਾਗ। [2]ਮਾਨੋਂ ਗਿਆਨ ਤੇ ਵੈਰਾਗ ਨੇ ਸਰੀਰ ਧਾਰਿਆ ਹੈ।
ਖਫਨੀ ਗਰ[1] ਸ਼੍ਰੀ ਗੁਰ ਨੈ ਤਬ ਪਾਈ। [1]ਗਲ ਵਿਚ।
ਹੇਰਿ[1] ਨਿਰਾਸ ਉਦਾਸ ਭਯੋ [1]ਵੇਖ ਕੇ।
ਪਛੁਤਾਸ ਰਿਦੈ[1] -ਕਿਛੁ ਜਾਨਿ ਨ ਜਾਈ- ॥੨੨॥ [1]ਪਛੁਤਾਂਦਾ ਹੈ ਆਪਣੇ ਜੀ ਵਿੱਚ (ਨਵਾਬ)।
ਦੌਲਤ ਖਾਂ ਨਿਜ ਲੋਕਨ ਸੋਂ
ਮੁਖ ਬੋਲਤਿ ਬੋਲ ਬਿਲੋਕਤਿ[1] ਬੇਖਾ[2]। [1]ਵੇਖਕੇ। [2]ਭੇਖ।
'ਕੌਨ ਸ਼ਰਾਰ[1] ਭਯੋ ਇਸ ਕੋ [1]ਭੂਤ ਦਾ ਛਾਇਆ।
ਸ਼ੁਭ ਰੀਤਿ ਹੁਤੀ ਮਤਿਵਾਨ ਵਿਸ਼ੇਖ਼ਾ।
ਬਾਸੁਰ ਤੀਨ ਬਿਤਾਇ ਕੈ ਨੀਰ ਮੈਂ
ਆਪਨਿ[1] ਆਇ ਲੁਟਾਇ[2] ਬਿਲੇਖਾ[3]। [1]ਹੱਟ। [2]ਲੁਟਾ ਦਿੱਤੀ ਹੈ। [3]ਲੇਖਾ ਕੀਤੇ ਬਿਨਾਂ।
ਤੂਸ਼ਨ[1] ਭਾ ਕਰਿ ਬੇਖ ਫਕੀਰ ਕੋ [1]ਚੁਪ।
ਜਾਇ ਵਿਈਂ ਮਹਿਂ ਕਿਆ ਇਨ ਦੇਖਾ' ॥੨੩॥
ਯੌਂ ਕਹਿ ਸ਼ੋਕ ਕੀਯੋ ਮਨ ਮੈਂ
ਪੁਨਿ ਦੌਲਤ ਖਾਂ ਨਿਜ ਧਾਮ ਗਯੋ।
ਦੀਨ ਦਯਾਲ ਚਲੇ ਤਿਂਹ ਕਾਲ
ਬਿਸਾਲ ਮਸਾਨ ਜਾਂ ਥਾਨ ਛਯੋ[1]। [1]ਜਿੱਥੇ ਮਸਾਣ ਸਨ।
ਛੋਰਿ ਪੁਰਾ ਸੁਲਤਾਨ ਤਬੈ
ਤਜਿ ਧੰਧਨ ਕੀ ਸੁਧਿ, ਪੰਧ ਲਯੋ।
ਠੌਰ ਭਯਾਨਕ ਗੋਰ ਮਰੀਨ[1] [1]ਕਬਰਾਂ ਤੇ ਮੜ੍ਹੀਆਂ ਵਿਚ।
ਗਯੋ ਜਗਕੰਤ, ਇਕੰਤ ਭਯੋ[†] ॥੨੪॥ [†]ਗੋਰਾਂ ਮੜੀਆਂ ਵਿਚ ਬੈਠਣ ਦਾ ਪ੍ਰਸੰਗ ਪੁਰਾਤਣ ਜਨਮਸਾਖੀ ਵਿਚ ਨਹੀਂ ਹੈ।

{ਮੋਦੀਖਾਨਾ ਲੁਟਾ ਮਸਾਣਾਂ ਵਿੱਚ}

ਜਾਂਹਿ[1] ਮਸਾਨ ਪੈ[2] ਪਾਇ ਪਰੈ[3] [1]ਜਿਸ। [2]ਉਤੇ। [3]ਚਰਨ ਪਵੇ।
ਨਰ ਨਾਰਿਕ ਮੈਂ[1] ਗਤਿ[2] ਤਾਂਹਿ ਅਗਾਤਾ[3]। [1]ਨਰਕਾਂ ਵਿਚ ਉਸ ਆਦਮੀ ਨੂੰ। [2]ਮੁਕਤੀ। [3]ਪ੍ਰਾਪਤ ਹੁੰਦੀ ਜਾਵੇ।
ਯਾ ਬਿਧਿ ਸੋਂ ਉਧਰੇ ਤਹਿਂ ਕੇਤਿਕ
ਬੈਸ ਗਏ ਬਹੁਰੋ ਸੁਖਦਾਤਾ।
-ਆਵਹਿ ਕੋ ਨਹਿਂ[1]- ਯੌ ਮਨ ਚੀਨ [1]ਏਥੇ ਕੋਈ ਨਹੀਂ ਆਵੇਗਾ।

| | |
|---|---|
| ਰਹੇ ਤਹਿਂ ਚੌਦਹਿ ਲੋਕ ਜੁਜਾਤਾ[1]। | [1]ਜੋ ਚੌਦਾਂ ਲੋਕਾਂ ਦੇ ਰਚਣਹਾਰ ਹਨ। |
| ਧੂਰ ਜਟੀ[1], ਸਨਕਾਦਿਕ ਖੋਜਤਿ | [1]ਸ਼ਿਵਜੀ। |
| ਪਾਰ ਨ ਪਾਵਹਿਂ ਜਾਂਹਿ[1] ਬਿਧਾਤਾ[2]† ॥੨੫॥ | [1]ਜਿਸ ਦਾ। [2]ਬ੍ਰਹਮਾ ਜੀ। †ਕਵਿ ਜੀ ਦੱਸਦੇ ਹਨ ਕਿ ਸ਼ਿਵ ਸਨਕਾਦਿਕ ਤੇ ਬ੍ਰਹਮਾ ਗੁਰੂ ਨਾਨਕ ਦੇਵ ਜੀ ਦਾ ਅੰਤ ਨਹੀਂ ਪਾ ਸਕਦੇ। |
| ਹੇਰਿ[1] ਬਿਹਾਰ ਜੈਰਾਮ ਵਿਚਾਰਤਿ | [1]ਵੇਖ ਕੇ। |
| ਸੋਚਤਿ ਸੋਚਨ ਸੋਂ ਸੁਕਚਾਵੈ[1]। | [1]ਪਰ ਸੋਚ ਕਰਨ ਤੋਂ ਸੋਚ ਸੰਗਦੀ ਹੈ (ਅ) ਵਿਚਾਰਦਾ ਹੈ ਹੋਰ ਸੋਚਦਾ ਹੈ, ਫੇਰ ਸੋਚਣੋਂ ਰਹਿ ਜਾਂਦਾ ਹੈ। |
| ਲੋਚਨ ਚਾਰੁ ਬਿਮੋਚਤਿ ਬਾਰਿ[1] | [1]ਅਖਾਂ ਤੋਂ ਅੱਥਰੂ ਕੇਰਦਾ ਹੈ। |
| ਬਰਜੋ ਨਿਜ ਬਾਰ[1], ਨ ਬਾਹਰ ਆਵੈ। | [1]ਜੈਰਾਮ) ਘਰ ਜਾ ਵੜਿਆ। |
| ਸ੍ਵਾਦ ਨ ਭੋਜਨ ਨੀਰਹਿ[1] ਕੋ ਤਨ | [1]ਪਾਣੀ। |
| ਚੀਰ[1] ਮਲੀਨ[2] ਪਰਜੋ ਦੁਖ ਪਾਵੈ। | [1]ਕਪੜੇ। [2]ਮੈਲੇ। |
| ਕੋਟਿ ਗਟੀ[1] ਗੁਨਿ ਹੈ ਮਨ ਮੈਂ | [1]ਕ੍ਰੋੜਾਂ ਗਿਣਤੀਆਂ। |
| ਇਕ ਓਰ ਚਢੈ ਇਕ ਓਰ ਮਿਟਾਵੈ[1] ॥੨੬॥ | [1]ਲਹਿਦੀ ਹੈ। |
| -ਗੁੰਮ ਭਏ ਨਿਕਸੇ ਦਿਨ ਤੀਨ ਮੈਂ | |
| ਆਵਤਿ ਆਪਨ[1] ਦੀਨ ਲੁਟਾਈ। | [1]ਹੱਟ। |
| ਦੌਲਤ ਖਾਨ ਕੋ ਲੇਖਾ ਹ੍ਵੈ ਪੂਰ[1] | [1]ਪੂਰਾ ਢੁਕੇਗਾ। |
| ਕਿਧੋਂ[1] ਤਿਂਹ ਕੀ ਕਛੁ ਬਾਕੀ ਰਹਾਈ[2]। | [1]ਜਾਂ। [2]ਰਹਿ ਜਾਏਗੀ ਬਾਕੀ। |
| ਕਾਲੂ ਸੁਨੈ ਤ੍ਰਿਪਤਾ ਦੁਖ ਪਾਵਹਿ | |
| ਮੋ ਪਰ ਦੇਵਹਿ ਦੋਸ਼ ਲਗਾਈ। | |
| ਕੀਨ ਅਚੰਭ ਸਭੈ ਬਿਧਿ ਸੋਂ | |
| ਮਤਿਹਾਰ ਪਰੀ, ਕਛੁ ਜਾਨੀ ਨ ਜਾਈ- ॥੨੭॥ | |
| ਪੁਰਿ ਮੈਂ ਮਿਲਕੈ ਸਭਿ ਲੋਕ ਬਖਾਨਤਿ | |
| 'ਬਾਵਰਾ ਹੋਇ ਗਯੋ, ਸੁਧਿ ਨਾਂਹੀ॥ | |
| ਥਲ ਗੋਰ ਮਰੀਨ ਮੈਂ ਬੈਸ ਰਹਜੋ | |
| ਕਿਧੋਂ ਭੂਤ ਬਰਜੋ ਤਿਹ ਕੇ ਘਟਮਾਂਹੀ[1]। | [1]ਦਿਲ ਵਿੱਚ। |
| ਧਨ ਭੂਰ ਗਵਾਇ ਭਯੋ ਇਹ ਭੇਖ | |
| ਪਖੰਡ ਬਿਸ਼ੇਖ ਕਿਧੋਂ ਕਿਯ ਤਾਂਹੀ। | |
| ਮਨ ਮਾਨਵ ਜਾਨਵ ਭੇਵ ਜੁ ਕੋ[1] | [1]ਜੇਹੜੇ ਕੋਈ। |
| ਨਟ ਸੇਵਕ ਜਜੋਂ[1] ਪਿਖਿ ਨ ਭਰਮਾਹੀਂ[2] | [1]ਨਟ ਦੇ ਜਮੂਰੇ ਵਾਂਙੂ। [2]ਨਹੀਂ ਭਰਮਦੇ। |

॥੨੮॥
ਨਰ ਨਿੰਦਕ ਦੌਲਤ ਖਾਨ ਕੇ ਪਾਸ
ਬਖਾਨਤਿ ਦੂਤੀ[1] ਲਗੇ ਤਿਹ ਕਾਨਾ[2]। — [1]ਚੁਗਲੀ। [2]ਉਸਦੇ ਕੰਮ ਵਿਚ।
'ਧਨ ਖੋਇ ਦਯੋ, ਸਹਿ[1] ਚਿੰਤ ਭਯੋ — [1]ਸਮੇਤ।
ਇਹ ਭੇਖ ਲਯੋ, ਤਿਨ ਕੀਨ ਬਹਾਨਾ।
ਤੁਮਰੋ ਉਰ ਮੈਂ ਡਰ ਕੋ ਧਰਿ ਕੈ
ਘਰ ਬਾਰ[1] ਕੋ ਛੋਰਿ ਗਯੋ ਉਦਿਆਨਾ[2]। — [1]ਘਰਬਾਰ। [2]ਬਨਵਿਚ।
ਅਬ ਲੇਖਾ ਜਰਾਮ ਕੇ ਪਾਸ ਤੈ ਲੇਹੁ
ਅਹੈ ਵਧਿ ਘਟ ਕੋ ਸੋਊ ਜਮਾਨਾ[1]' — [1]ਜ਼ਾਮਨ।
॥੨੯॥
ਦੋਹਰਾ:
ਸੁਨਿ ਕਰਿ ਦੂਤੀ ਨ੍ਰਿਪਤ, ਤਬ ਭਰਮਜੋ
ਭੇਜਜੋ ਦਾਸ।
ਤੁਰਨ[1] ਆਨਿ ਬੁਲਾਇ ਕੈ, 'ਦੈ ਲੇਖਾ — [1]ਛੇਤੀ। [2]ਮੇਰਾ। [3]ਸਾਰਾ।
ਮਮ[2] ਰਾਸ[3]' ॥੩੦॥
ਸ੍ਵੈਯਾ:
ਆਲਯ ਤੇ ਤਤਕਾਲ ਜਰਾਮ
ਬੁਲਾਇ ਕੈ ਬੋਲਤਿ[1], ਦੌਲਤਖਾਨਾਂ। — [1]ਆਖਦਾ ਹੈ।
'ਸਾਲ ਕੋ ਲੇਖਾ ਬਿਸਾਲ[1] ਲਖੋ — [1]ਬੜਾ।
ਅਬ ਦੇਵਹੁ ਜਾਂ ਬਿਧਿ ਸੋ ਮਨ ਮਾਨਾ[1]। — [1]ਮੰਨਿਆ ਜਾਏ।
ਬਾਕੀ ਜਿਤੀ ਨਿਕਸੇ ਹਮਰੀ
ਸਭਿ ਤੋ ਢਿਗ ਲੇਵਹਿਂ[1], ਜਾਨ ਨ — [1]ਤੇਰੇ ਪਾਸੋਂ ਲਵਾਂਗੇ। [2]ਜਾਣ ਲੈ (ਤੈਥੋਂ) ਛੁਪੀ ਨਹੀਂ (ਇਹ ਗੱਲ)।
ਛਾਨਾ[2]।
ਘਾਟ ਕਿਧੋਂ ਵਧਿ[1], ਹਾਟ ਬਟੋਰਹੁ[2] — [1]ਘੱਟ ਹੋਵੇ ਜਾਂ ਵੱਧ। [2]ਕੱਠੀ ਕਰੋ।
'ਡਾਂਟ[1] ਕਹੇ ਬਚ ਰਾਟ[2] ਅਯਾਨਾ[3] — [1]ਤਾੜਕੇ। [2]ਨਵਾਬ। [3]ਅਨਜਾਨ ਨੇ।
॥੩੧॥
ਦੋਹਰਾ: — [1]ਗਰਮ ਲੋਹਾ। [2]ਫੋੜੇ। [3]ਪੱਕੇ। [4]ਤੇ।
ਤਪਜੋ ਲੋਹਿ[1] ਬ੍ਰਿਣ[2] ਪਾਕ[3] ਪਰ[4]
ਲਗ[1] ਸੰਕਟ ਅਧਿਕਾਇ[2]। — [1]ਲਗੇ ਤਾਂ। [2]ਦੁੱਖ ਬਹੁਤ ਹੁੰਦਾ ਹੈ।
ਤਿਉਂ ਸੁਨਿ ਬਚਨ ਨਰੇਸ਼[1] ਕੇ — [1]ਨਵਾਬ।
ਉਠਜੋ ਰਿਦੈ ਅਕੁਲਾਇ[1] ॥੩੨॥ — [1]ਘਬਰਾ ਕੇ (ਜੈਰਾਮ)।
ਚਿੰਤਾ ਨਦੀ ਪ੍ਰਵਾਹਿ ਮੈਂ

ਬਹਯੋ ਅਲੰਬ[1] ਨ ਪਾਇ। [1]ਆਸਰਾ।
ਹੋਇ ਅਧੀਰ ਵਿਚਾਰਈ
-ਕਯਾ ਇਸ ਕਹੋਂ ਅਲਾਇ[1] ॥੩੩॥ [1]ਬੋਲਕੇ।
ਸ਼੍ਰੀ ਨਾਨਕ ਤਕ[1] ਆਸਰਾ [1]ਦਾ ਤੱਕਾਂ।
ਪਤਿ ਰਾਖਹਿ[1] ਮਮ[2] ਸੋਇ[3]-। [1]ਰੱਖੇਗਾ। [2]ਮੇਰੀ। [3]ਓਹੋ।
ਬੋਲਯੋ ਤਬਹਿ ਨਰੇਸ਼ ਸੋਂ
ਸ਼ਰਣ ਸੁਖਦ ਕੀ[1] ਹੋਇ ॥੩੪॥ [1]ਸੁਖ ਦਾਤੇ (ਸਤਿਗੁਰ) ਦੀ।

ਸੈਯਾ:

'ਇਕ ਬਾਰ ਮੈਂ ਨਾਨਕ ਕੇ ਢਿਗ ਜਾਇ ਕੈ
ਆਇ ਕੈ ਦੇਉਂ ਹਿਸਾਬ ਤੁਮਾਰਾ।'
ਉਰ ਬੀਚ ਵਿਚਾਰਤਿ, ਆਰਤ ਧਾਰਤਿ[1] [1]ਦੁਖੀ ਹੁੰਦਾ ਹੈ।
ਬਾਹਰ[1] ਤਾਂ ਦਿਸ਼ਿ ਪੰਥ[†] ਪਧਾਰਾ[2]। [1]ਭਾਵ ਮਸਾਣਾਂ ਵੱਲ। [2]ਤੁਰਿਆ। [†]ਪਾ:-ਪੰਧ।
ਬਹੁ ਗੋਰਨ ਮੈਂ ਇਵ ਰਾਜਤਿ[1] ਹੈਂ [1]ਬਿਰਾਜ ਰਹੇ।
ਸ਼ਿਵ ਮੱਧ ਮਸਾਨ ਮਨੋ ਹਿਤ ਧਾਰਾ।
ਚਿਤ ਕੰਪਤਿ[1], ਬੰਦਤਿ ਹਾਥ ਦੋਊ [1]ਕੰਬਦਾ ਹੈ।
ਕਰ ਬੰਦਨ ਬੈਨ ਜਰਾਮ ਉਚਾਰਾ ॥੩੫॥
'ਰੂਪ ਰਸਾਲ ਦਯਾਲੁ! ਸੁਨੋ
ਇਕ ਸਾਲ ਕੋ ਲੇਖਾ ਬਿਸਾਲ[1] ਬਖਾਨਾ[2]। [1]ਬੜਾ। [2]ਨਵਾਬ ਨੇ) ਕਿਹਾ ਹੈ।
ਮੋਹੁ ਬੁਲਾਇ ਅਲਾਇ[1] ਸੁਨਾਇ ਯੌਂ [1]ਕਹਿਕੇ।
ਆਇਸ ਪਾਇ[1] ਅਯੋ ਇਸ ਥਾਨਾ।' [1]ਹੁਕਮ ਪਾਇਕੇ।
ਯੌਂ ਸੁਨਿ ਕਾਨ, ਉਠੇ ਗਤਿਦਾਨ
ਕਿਸੂ ਨਹਿਂ ਕਾਨ, ਸੁਜਾਨ ਨਿਧਾਨਾ।
ਮੰਦਹਿ ਮੰਦ ਭਲੀ ਗਤਿ[1] ਸੁੰਦਰ [1]ਟੋਰ।
ਆਨੰਦ ਕੰਦ ਮੁਕੰਦ ਪਯਾਨਾ[1] ॥੩੬॥ [1]ਟੁਰ ਪਏ।
ਸੰਗ ਜਰਾਮ ਹੈ ਜਾਵਤਿ ਰਾਜਤਿ[1] [1]ਸ਼ੋਭਦਾ ਹੈ।
ਰੂਪ ਪਰਾਤਮ[1] ਆਤਮ[2] ਜੈਸੇ। [1]ਪਰਮਾਤਮਾ ਤੇ। [2]ਜੀਵ।
ਬੇਦਿਨਿ ਕੇਤੁ[1] ਸੁ ਲੇਖੇ ਕੇ ਹੇਤ[2] [1]ਭਾਵ ਗੁਰੂ ਜੀ। [2]ਲੇਖੇ ਵਾਸਤੇ।
ਗਏ ਜਬ ਖਾਨਿ ਨਿਕੇਤ ਮੈਂ ਪੈਸੇ[1]। [1]ਵੜੇ।
ਲੀਨੋ ਨਵੀਸਿੰਦ[1] ਸੰਗਿ ਮੁਕੰਦ [1]ਮੁਨਸ਼ੀ।
ਅਨੰਦ ਰਿਦੈ ਬਰ[1] ਮੰਦਰ ਬੈਸੇ। [1]ਸ੍ਰੇਸ਼ਟ।

ਕੀਨੋ ਹੈ ਲੇਖਾ ਅਲੇਖ ਜੋਊ[1] — [1]ਜੋ ਅਲੇਖ ਹੈ ਉਸਨੇ ਲੇਖਾ ਕੀਤਾ।
ਪਤਿਲੇਖਾ[1] ਕੋ ਲੇਖਾ ਘਟੈ ਕਹੁ ਕੈਸੇ ॥੩੭॥ — [1]ਲੇਖੇ ਪਤੀ ਦਾ।
ਇਕ ਸਾਲ ਕੋ ਲੇਖਾ ਬਿਸਾਲ ਹੁਤੋ
ਕਰ ਲੇਯ ਵਹੀ ਕਿਯ† ਜੋਰ[1] ਮਹਾਨਾ। — [1]ਜੋੜ। †ਪਾ:-ਕੀਯੋ-ਕੀਏ।
ਆਮਦ[1] ਔ ਖਰਚੀ[2] ਕੋ ਸ਼ੁਮਾਰਿ ਕੈ[3] — [1]ਜਮਾਂ। [2]ਨਾਂ। [3]ਗਿਣ ਕੇ।
ਕੀਨਿ ਭਲੇ ਗਿਨਤੀ ਬਿਧਿ ਨਾਨਾ।
ਕਾਗਦਿ ਲੈ ਕਰਿ ਬ੍ਰਿੰਦ[1] ਲਿਖੇ — [1]ਕਈ।
ਨਵੀਸਿੰਦ ਕੀ ਬੁੱਧਿ ਥਕੀ, ਬਿਸਮਾਨਾ।
ਦੀਨ ਦਯਾਲੁ ਰਹੇ ਪੁਨਿ ਵਾਧੇ ਮੈਂ
ਸ੍ਰੀ ਗੁਰ ਅੰਗਦ ਜੀ! ਸੁਨਿ ਕਾਨਾ ॥੩੮॥
ਸਾਤ ਸੈ ਸਾਠ[1] ਨਿਕਾਸੇ ਹੈਂ ਸੇਖ਼[2] — [1]ਸੱਤ ਸੌ ਸੱਠ। [2]ਬਾਕੀ ਵਾਧਾ।
ਸੁਨੀ ਨਿਜ[1] ਸ਼੍ਰੋਨ[2] ਮੈਂ ਦੌਲਤਖਾਨਾ। — [1]ਆਪਣੇ। [2]ਕੰਨੀ।
{ਲੇਖਾ, ੭੬੦) ਵਾਧੇ ਦੇ ਨਿੰਕਲੇ}
ਹੋਤਿ ਭਯੋ ਬਿਸਮਾਦ ਰਿਦੇ
ਅਹਿਲਾਦ ਜਰਾਮ[1] ਨ ਜਾਇ ਬਖਾਨਾ। — [1]ਜੈਰਾਮ ਦੀ ਖੁਸ਼ੀ।
ਮੰਦਮਤੀ[1] ਮਨ ਨਿੰਦਕ ਲੱਜਤਿ — [1]ਖੋਟੀ ਮਤ ਵਾਲੇ।
ਬਿੰਦਤਿ[1] ਭੇਦ ਨ ਮੂਢ ਅਜਾਨਾ। — [1]ਜਾਣਦੇ।
ਕੀਰਤਿ[1] ਪਾਵਸ[2] ਸੋਊ ਜਵਾਸ ਸੇ[3] — [1]ਜਸ। [2]ਬਰਸਾਤ ਰੁਤ (ਵਾਙੂ ਹੈ)। [3]ਨਿੰਦਕ) ਜਵਾਂਹੇ ਵਰਗੇ ਹਨ।
ਜੌਨ੍ਹ[1] ਸੀ ਹੈ ਚਕਵਾਕ[2] ਸਮਾਨਾ[3] ॥੩੯॥ — [1]ਚਾਂਦਨੀ (ਕੀਰਤੀ) ਹੈ। [2]ਚਕਵੇ (ਨਿੰਦਕ) ਨੂੰ। [3]ਜੇਹੀ।

ਦੋਹਰਾ:
ਨਿੰਦਕ ਕੂਰੇ ਸਮਝ ਕੈ, ਦੌਲਤਖਾਨ ਨਰੇਸ਼।
ਲੀਨੇ ਨਿਕਟਿ ਹਕਾਰਿ ਕੈ, ਕਮਲ ਨੈਨ ਜਗਤੇਸ਼[1] ॥੪੦॥ — [1]ਭਾਵ ਗੁਰੂ ਜੀ ਨੂੰ।

ਕਬਿੱਤ:
ਭਯੋ ਹੈ ਹਿਸਾਬ ਜਬ ਭਨਤਿ[1] ਨਿਬਾਬ ਤਬ — [1]ਆਖਣ ਲੱਗਾ।
'ਲੀਜੈ ਨਿਜ ਬਾਕੀ, ਅਬ ਕਾਰ ਪੁਨ

ਕੀਜੀਏ।
ਦੇਵੌਂ ਧਨ ਔਰ, ਤੁਮ ਰਹੋ ਇਹ ਠੌਰ
ਬਾਧਾ ਹੋਇ ਜੋ ਬਹੋਰ, ਬਿਨ ਦੇਰ ਔਰ† ਲੀਜੀਏ।'
ਬਾਬੇ ਤਬ ਕਹੀ 'ਧਨ ਲੇਵੌਂ ਅਬ ਨਹੀਂ
ਜੋਊ ਬਾਕੀ ਸਭਿ ਰਹੀ ਤਾਂ ਕੀ ਬਾਤ ਯੌਂ ਸੁਨੀਜੀਏ।
ਰਾਖੀਏ ਈਮਾਨ ਥਾਇ ਆਪਨੋ ਨਿਬਾਬ ਰਾਇ
ਪੈਸੇ ਹੈਂ ਖ਼ੁਦਾਇ ਕੇ ਫਕੀਰਨ ਕੋ ਦੀਜੀਏ' ॥੪੧॥

†ਪਾ:-ਆਪ।

ਸ੍ਰੈਯਾ:
ਨਾਨਕ ਜੀ ਇਵ ਆਨਨ[1] ਤੇ ਭਨਿ[2]
ਥਾਨ ਮਸਾਨਨ ਕੇ ਚਲਿ ਆਏ।
ਗੋਰ ਮਰੀਨ ਮਹਿਂ ਬੈਸਿ ਗਏ
ਦਰਵੇਸ਼ ਕੋ ਬੇਸ ਸਰੀਰ† ਬਨਾਏ।
ਲਾਇ ਸਮਾਧਿ ਅਗਾਧ ਅਬਾਧ ਕੀ
ਪੂਰਬ[1] ਰੂਪ ਅਨੂਪਬ ਸਾਏ[2]।
ਜਾਂਹਿ ਅਰਾਧਨ ਕੇ ਫਲ ਲਾਧਹਿਂ
ਆਧਿ[1] ਉਪਾਧਿ[2] ਬਿਆਧਿ[3] ਮਿਟਾਏ ॥੪੨॥

[1]ਮੁਖੋਂ। [2]ਕਹਿ ਕੇ।

†ਪਾ:-ਸੁ ਕੀਨ।

[1]ਪਹਿਲਾ। [2]ਭਾਵ (ਦਿਲ ਵਿਚ) ਵਸਾਕੇ ਰੂਪ ਨਿਰੰਕਾਰ ਦਾ।

[1]ਮਨ ਦੀ ਚਿੰਤਾ। [2]ਉੱਪਰੋਂ ਆ ਪਈ ਵਿਪਦਾ। [3]ਸਰੀਰ ਦੇ ਰੋਗ।

ਦੋਹਰਾ:
ਸਭਿ ਪ੍ਰਵਾਰ ਕ੍ਰਿਤ ਦੇਖਿ ਕੈ, ਠਟਕ[1] ਰਹੇ ਮਨ ਮਾਂਹਿ।
ਨਿਕਟਿ ਜਾਇ ਤੂਸ਼ਨ[1] ਰਹੇ, ਬੋਲ ਸਕਤਿ ਕਛੁ ਨਾਂਹਿ ॥੪੩॥
ਤਬ ਜੈਰਾਮ ਦੁਕਾਨ ਕੀ, ਸੌਜ[1] ਸਮ੍ਹਾਰੀ ਆਨਿ।
ਸਭਿਹਿ ਸੁਲਖਣੀ ਢਿਗ ਦਈ, ਅਸਬਿਧਿ ਬਚਨ ਬਖਾਨਿ ॥੪੪॥
'ਤਿਨ ਸੋਂ ਬਸੁ ਹਮਰੋ ਨ ਕਛੁ, ਸੁਨਿ

[1]ਹੈਰਾਨ ਹੋ।

[1]ਚੁੱਪ।

[1]ਚੀਜ਼ਾਂ।

[1]ਬੀਬੀ ਜੀ।

ਸਾਧ੍ਵੀ[1] ! ਧਰਿ ਧੀਰ।
ਸਿਮਰਹੁ ਨਿਸਿ ਬਾਸੁਰ ਰਿਦੈ, ਭਲੀ ਕਰਹਿ ਰਘੁਬੀਰ[1]' ॥੪੫॥ [1]ਪਰਮੇਸ਼ੁਰ।

ਸ੍ਵੈਯਾ:
ਲੋਕ ਬਿਲੋਕਤਿ ਆਨ ਕੇਊ
ਸਹਿ ਸ਼ੋਕ ਜਰਾਮ ਸੋਂ ਜਾਇ ਜਨਾਵੈਂ।
'ਜਾਨੀ ਨ ਜਾਇ ਭਈ ਗਤਿ ਕਜਾ
ਉਦਿਆਨ[1] ਰਹੈਂ, ਪੁਰਿ[2] ਪਾਇ[3] ਨ ਪਾਵੈਂ। [1]ਬਨ। [2]ਸ਼ਹਿਰ। [3]ਪੈਰ।
ਹੋਸ਼ ਭਈ ਫਰਮੋਸ਼[1] ਰਿਦੈ [1]ਭੁੱਲ ਗਈ।
ਨਹਿਂ ਗੋਸ਼[1] ਸੁਨੈਂ, ਮਨ ਜੋਸ਼ ਨ ਆਵੈ। [1]ਕੰਨੀਂ।
ਬੋਲਤਿ ਬੋਲ ਨ ਕਾਹੂੰ ਬਿਲੋਕਹਿਂ[1] [1]ਨਹੀਂ ਕਿਸੇ ਨੂੰ ਵੇਖਦੇ।
ਨਾ ਕਿਸ ਲੋਕ ਸੋਂ ਭੇਦ ਬਤਾਵੈਂ' ॥੪੬॥
ਮਾਨਵ ਭੇਵ ਨ ਜਾਨਵ[1], ਜੋ ਮਨ [1]ਨਹੀਂ ਜਾਣਦੇ।
ਆਨਵ[1], ਸੋ ਨਿਜ[2] ਕੀ ਸਠਤਾਈ[3]। [1]ਆਉਂਦੀ ਹੈ। [2]ਅਪਣੀ। [3]ਮੂਰਖਤਾ।
ਕੋ ਉਕਤੰ ਕਛੁ[1], ਕੋ ਬਕਤੰ[2] ਕਛੁ [1]ਕੋਈ ਕੁਛ ਕਹਿੰਦਾ ਹੈ। [2]ਕੋਈ ਕੁਛ ਬਕਦਾ ਹੈ।
'ਬਾਵਰ ਭਾ? ਕਿਧੌਂ ਭੂਤ ਲਗਾਈ?'
ਨਾਨਕੀ ਏਕ ਰਹੀ ਉਰ ਮੈਂ ਥਿਰ
ਮੇਰੁ[1] ਸਮਾਨ ਨ ਸੋਇ ਡੁਲਾਈ। [1]ਸੁਮੇਰ।
ਨਾਨਕ ਕੀ ਕ੍ਰਿਤਿ ਬੇਗਹਿ ਬਾਤ ਸੀ
ਪਾਤ ਉਡੇ ਨਰ[1], ਸੋਨ ਉਡਾਈ[2] ॥੪੭॥ [1]ਗੁਰੂ ਜੀ ਦੀ ਕਰਨੀ ਹਵਾ ਦੇ ਵੇਗ ਜੇਹੀ ਹੈ ਪੱਤ੍ਰਾਂ ਵਾਂਙੂ ਮਨੁੱਖਾਂ ਦੇ (ਨਿਸ਼ਚੇ ਉਸ ਹਵਾ ਅਗੇ) ਉਡੇ। [2]ਉਹ (ਨਾਨਕੀ) ਨਾ ਡੋਲੀ।

ਦੋਹਰਾ:
'ਭ੍ਰਾਤ ਕਰਹਿ ਸੋਈ ਭਲੀ, ਬਨੈ ਨ ਕਹਿਨ ਹਮਾਰ।
ਹ੍ਵੈ ਅਲਪਗ ਸਰਬੱਗ ਕੀ, ਮੇਟਹਿ ਕ੍ਰਿੱਤ ਗਵਾਰ[1]' ॥੪੮॥ [1]ਅਲਪੱਗ ਹੋ ਕੇ ਸਰਬੱਗ ਦੀ ਕ੍ਰਿਤ ਨੂੰ ਮੇਟੇ ਸੋ ਮੂਰਖ ਹੈ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮੋਦੀਖਾਨਾ ਤਜਨਿ' ਪ੍ਰਸੰਗ ਬਰਨਨੰ ਨਾਮ ਉਨਤੀਸਮੋ ਅਧ੍ਯਾਯ ॥੨੯॥

## ੩੦. [ਗੁਰ ਪਗ ਪ੍ਰੇਮ ਮੰਗਲ। ਮੂਲੇ ਦਾ ਆਉਣਾ। ਸ਼ਯਾਮੇ ਦਿਜ ਨੂੰ ਉਪਦੇਸ਼, ਲਖਮੀ ਚੰਦ ਜਨਮ]

੨੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੧



ਦੋਹਰਾ:

ਸ੍ਰੀ ਗੁਰ ਪਗ ਕੋ ਪ੍ਰੇਮਿ ਜੋ, ਉੱਜਲ ਸਰਸ ਮਰਾਲ।

ਸਰਸ=ਰਸ ਵਾਲੇ। ਮਰਾਲ=ਹੰਸ।

ਅਵਗੁਨ ਪਰਿਹਰਿ ਗੁਨਗ੍ਰਹੀ, ਬਸੋ ਮੋਹਿ ਮਨ ਤਾਲ ॥੧॥

ਪਰਿਹਰਿ=ਤਿਆਗ ਕੇ। ਗੁਨ ਗ੍ਰਹੀ=ਗੁਣਾਂ ਦੀ ਕਦਰ ਕਰਨ ਵਾਲੇ। [ਸੰਸ. ਗੁਣ ਗ੍ਰਾਹਿਨੑ ਯਾ ਗੁਣ ਗ੍ਰਾਹੀ]।

ਅਰਥ:

ਹੇ (ਤੁਸੀਂ ਜੋ) ਸ੍ਰੀ ਗੁਰੂ ਜੀ ਦੇ ਚਰਣਾਂ ਦੇ ਪ੍ਰੇਮ ਰੂਪੀ ਉੱਜਲ ਤੇ ਸੋਹਣੇ ਹੰਸ ਹੋ, (ਮੇਰੇ) ਅਵਗੁਣਾਂ ਦਾ ਤਿਆਗ ਕਰਕੇ ਤੇ ਗੁਣਾਂ ਦੇ ਗ੍ਰਹਣ ਕਰਨ ਵਾਲੇ ਹੋਕੇ ਮੇਰੇ ਮਨ ਰੂਪੀ ਤਲਾ ਉਤੇ ਆ ਵਸੋ।

ਭਾਵ:

ਇਥੇ ਕਵਿ ਜੀ ਗੁਰ ਚਰਨਾਂ ਦੇ ਪ੍ਰੇਮੀ ਗੁਰਮੁਖਾਂ ਅਗੇ ਯਾਚਨਾ ਕਰਦੇ ਹਨ ਕਿ ਤੁਸੀਂ ਜੋ ਅਵਗੁਣਾਂ ਨੂੰ ਨਜ਼ਰ ਅੰਦਾਜ਼ ਕਰਕੇ ਗੁਣਾਂ ਦੀ ਕਦਰ ਕਰਨ ਵਾਲੇ ਹੋ ਅਤੇ ਸ੍ਰੀ ਗੁਰ ਜੀ ਦੇ ਚਰਨਾਂ ਦੇ ਪ੍ਰੇਮੀ ਹੋ, ਮੇਰੇ ਹਿਰਦੇ ਤੇ ਨਿਵਾਸ ਕਰੋ। ਭਾਵ ਮੇਰੇ ਅਵਗੁਣਾਂ ਵਲ ਨਾ ਤੱਕੋ ਤੇ ਮੇਰੇ ਮਨ ਦੀ ਅਗੁਵਾਨੀ ਕਰੋ ਜੋ ਇਸ ਤੋਂ ਸਤਿਗੁਰ ਦੇ ਚਰਨਾਂ ਦਾ ਪ੍ਰੇਮ ਹੀ ਪ੍ਰੇਮ ਬਾਣੀ ਦਾ ਰੂਪ ਧਾਰ ਕੇ ਪ੍ਰਗਟ ਹੋਵੇ।

ਇਸ ਦਾ ਐਉਂ ਬੀ ਭਾਵ ਹੋ ਸਕਦਾ ਹੈ:- ਪ੍ਰੇਮ ਦਾ ਆਵਾਹਨ ਕਰਦੇ ਹਨ ਕਿ ਹੇ ਸਤਿਗੁਰੂ ਦੇ ਚਰਨਾਂ ਦੇ ਪ੍ਰੇਮ! ਤੂੰ ਜੋ ਉੱਜਲ ਹੰਸ ਵਾਂਙੂ ਹੈਂ ਅਰ ਰਸ ਭਰਪੂਰ ਹੈਂ ਤੂੰ ਅਵਗੁਣਾਂ ਨੂੰ ਛੱਡਕੇ ਕੇਵਲ ਗੁਣਾਂ ਦਾ ਪਿਆਰਾ ਹੈਂ, ਮੇਰੇ ਹਿਰਦੇ ਵਿਚ ਆ ਕੇ ਵੱਸ ਜੋ ਤੇਰੇ ਪ੍ਰਭਾਵ ਨਾਲ ਮੈਂ ਸਤਿਗੁਰ ਦੇ ਪ੍ਰੇਮ ਨਾਲ ਭਿੰਨੀ ਕਵਿਤਾ ਲਿਖਣ ਦੇ ਸਮਰੱਥ ਹੋਵਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

ਨਿਜ ਪ੍ਰਤਿਕੂਲ[1] ਬਿਲੋਕਿ ਕੈ[2], ਬੋਲਿ[3] ਸੁਲਖਣੀ ਦਾਸ।

[1]ਉਲਟੀ (ਹੁੰਦੀ)। [2]ਵੇਖ ਕੇ। [3]ਸੱਦ ਕੇ (ਦਾਸ)।

ਸਮਝਾਈ ਸਭਿ ਬਾਰਤਾ[1], ਨੈਹਰ ਪਠਾਇ ਅਵਾਸ[2] ॥੨॥

[1]ਗਲ। [2]ਪੇਕੇ ਘਰ ਘੱਲਿਆ।

ਮੂਲਾ ਸੁਨਤਿ ਕੁਢਾਲ ਕੋ, ਆਵਤਿ ਭਯੋ ਉਤਾਲ[1]।

[1]ਛੇਤੀ।

ਗਿਨਤਿ ਗਟੀ[1] ਉਰ[2] ਅਟਪਟੀ,

[1]ਗਿਣਤੀਆਂ। [2]ਰਿਦੇ ਵਿਚ।

ਪਾਵਤਿ ਕਸ਼ਟ ਬਿਸ਼ਾਲ ॥੩॥
ਨਿਜ ਪ੍ਰੋਧਾ[1] ਇਕ ਸੰਗ ਲੇ, ਆਵਾ ਪੁਰਿ ਸੁਲਤਾਨ।
ਸਹਿਤ ਨੇਹ[1] ਕੇ ਸੁਤਾ ਸੋਂ, ਮਿਲਜੋ ਰਿਦੇ ਅਕੁਲਾਨ[2] ॥੪॥

[1]ਪ੍ਰੋਹਤ। [1]ਮੋਹ ਨਾਲ। [2]ਵਿਆਕੁਲ ਹੋ ਕੇ।

ਸ੍ਵੈਯਾ:
ਮਿਲਿ ਬੈਸ ਗਯੋ ਜਬ, ਬੂਝਤਿ ਭਾ[1] ਤਬ
ਬਾਤ ਬਖਾਨ ਕਰੀ ਪਿਤ ਪਾਸੂ।
'ਪਤਿ ਬੇਖ ਫਕੀਰ ਸਰੀਰ ਧਰਾ
ਧਨ ਦੀਨ ਲੁਟਾਇਕੈ ਛੋਰਿ ਅਵਾਸੂ[1]।
ਦਿਨ ਤੀਨ ਰਹੇ ਮਧ ਨੀਰ ਨਦੀ
ਪੁਨਿ ਤੀਰ[1] ਅਏ, ਨ ਛੁਯੋ ਜਲ ਜਾਸੂ[2]†।
ਥਲ ਗੋਰ ਮੜੀ ਮਹਿਂ ਆਸਨ ਕੀਨ
ਕਹੈਂ ਨ ਸੁਨੈਂ ਜੁ ਭਨੈ[1] ਕਛੁ ਤਾਸੂ[2]' ॥੫॥

[1]ਪੁੱਛਿਓਸੁ। [1]ਘਰ ਛਡ ਦਿੱਤਾ ਹੈ। [1]ਕਿਨਾਰੇ ਆਏ। [2]ਜਿਨ੍ਹਾਂ ਨੂੰ। †ਪਾ:-ਤਾਸੁ। [1]ਆਖੇ। [2]ਉਨ੍ਹਾਂ ਨੂੰ।

ਚੌਪਈ:
ਸੁਨਿ ਤਨੁਜਾ[1] ਬਾਨੀ ਨਿਜ ਕਾਨਾ[2]।
ਭਯੋ ਕ੍ਰੋਧ ਮੈਂ ਬਹੁ ਗਲਤਾਨਾ।
ਫਰਕਤਿ ਅਧਰ[1] ਲਾਲ ਕਿਯ ਨੈਨਾ।
ਮੁਖਤੇ ਬਹੁ ਬੋਲਤਿ ਦੁਰਬੈਨਾ ॥੬॥
ਦਰਬ ਲੁਟਾਵਨਿ ਕੀ ਸੁਧਿ† ਸੁਨਿ ਕੈ।
ਸਹਿ ਨ ਸਕਜੋ ਗਮਨਜੋ ਸਿਰ ਧੁਨ ਕੈ।
ਬੇਦੀ ਕੁਲ ਕੋ ਕਲਸ[1] ਸੁਹਾਵਨ।
ਜਹਿਂ ਬੈਸੇ, ਜਿਨ ਕੀਰਤਿ ਪਾਵਨ ॥੭॥
ਤਹਾਂ ਆਇ ਬੋਲਜੋ ਦੁਰਬਾਨੀ।
'ਤੂੰ ਜਨਮਜੋ ਹਾਨੀ ਕੁਲ ਕਾਨੀ[1]।

{ਮੂਲੇ ਦਾ ਕ੍ਰੋਧ}

ਮਾਤ ਪਿਤਾ ਕੀ ਦਾਹਤਿ[1] ਛਾਤੀ।
ਅਲਪ ਬੈਸ ਤੇ ਤੂੰ ਧਨ ਘਾਤੀ ॥੮॥

[1]ਪੁੱਤ੍ਰੀ ਦੀ। [2]ਕੰਨੀ। [1]ਹੋਠੀ। †ਪਾ:-ਬਿਧਿ। [1]ਸ਼ਿਰੋਮਣ। [1]ਕੁਲ ਦੀ ਕਾਣ (ਲਾਜ) ਦੀ ਹਾਨੀ ਕਰਨ ਵਾਲਾ। [1]ਸਾੜਦਾ ਹੈਂ।

ਦੋਹਰਾ:`

ਬਿਨ ਗੁਨ ਪਰਖੇ ਬਿਨ ਪਿਖੇ, ਸੁਤਾ
ਕੀਨ ਸਨਬੰਧ।
ਤਬ ਕੋ ਮੈਂ ਦੁਖ ਪਾਇ ਹੌਂ, ਸੁਖ ਨ ਪਿਖ੍ਯੋ ਭੇ ਸੰਧ[1]' ॥੯॥ — [1]ਸਨਬੰਧ ਕਰਕੇ।

ਚੌਪਈ:
ਪਿਤਾ ਸਮਾਨ ਜਾਨਿ ਗੁਨ ਐਨਾ।
ਤੂਸ਼ਨ ਰਹੇ, ਨ ਬੋਲੇ ਬੈਨਾ।
ਬਹੁ ਦੁਰਬਚਨ ਭਾਖਿ ਕਰਿ ਮੂਲਾ।
ਪੁਰਿ ਆਵਾ, ਜਿਹ[1] ਮਤਿ[2] ਪ੍ਰਤਿਕੂਲਾ[3] ॥੧੦॥ — [1]ਜਿਸਦੀ। [2]ਬੁੱਧੀ। [3]ਉਲਟ ਸੀ।
ਭੇਵ ਨ ਲਖਹਿ ਈਸ਼ ਜਗਦੈਵੰ।
ਰਿਸਿ ਸੋਂ ਛਾਤੀ ਜਰਤਿ ਸਦੈਵੰ[1]। — [1]ਸਦਾ ਹੀ।
ਝੂਰ ਬਿਸੂਰਹਿ, ਗਟੀ[1] ਗੁਨੰਤਾ[2]। — [1]ਗਿਣਤੀਆਂ। [2]ਗਿਣਦਾ।
ਬਿਨਾ ਲਖੇ[1] ਅਤਿ ਹ੍ਵੈ ਦੁਖਵੰਤਾ ॥੧੧॥ — [1]ਸਮਝੇ ਬਿਨਾ।

ਦੋਹਰਾ:
ਜਿਹ ਦਿਜ[1] ਕੀ ਸੰਗਤਿ ਕਰਤਿ, ਤਿਹ
ਢਿਗ ਬੈਸ੍ਯੋ ਜਾਇ। — [1]ਬ੍ਰਾਹਮਣ।
ਮਨ ਕੇ ਦੁਖ ਬਰਨਨ ਕਰੇ, ਰੋਤਿ ਭਯੋ
ਦੁਖ ਪਾਇ ॥੧੨॥
ਸੋਰਠਾ: 'ਏਕ ਦਿਵਸ ਸੁਖ ਨਾਂਹਿ, ਜਬ
ਕੀ ਸੁਤਾ ਬਿਵਾਹਿ ਦੀ।
ਬੈਸ੍ਯੋ ਗੋਰਨਿ ਮਾਂਹਿ, ਤਜਿ ਤਰੁਨੀ[1]
ਘਰ ਕਾਰ ਸਭਿ' ॥੧੩॥ — [1]ਸੁਪਤਨੀ।

ਦੋਹਰਾ:
ਸੁਨਿ ਕਰਿ ਆਤੁਰ[1] ਬਚਨ ਤਿਹ,
ਦਿਜਬਰ ਕਿਯੋ ਪਯਾਨ। — [1]ਦੁਖੀ।
'ਚਲਹੁ ਤਿਸੈ ਸਮਝਾਇ ਹੈਂ', ਅਸ
ਬਿਧਿ ਕਰਤਿ ਬਖਾਨ ॥੧੪॥

ਕਬਿੱਤ:
ਬੇਦੀ ਕੁਲ ਮੰਡਨ[1], ਸਕਲ ਦੁਖ ਖੰਡਨ — [1]ਭੂਸ਼ਨ।
ਪਖੰਡਨ ਕੋ ਦੰਡਨ[1] ਸਰੂਪ ਜਿਹ[2] — [1]ਪਖੰਡੀਆਂ ਨੂੰ ਦੰਡ ਦੇਣ ਵਾਲੇ। [2]ਜਿਸ ਨੇ।

ਧਾਰਿਯਾ।
ਮੂਲਾ ਲੀਏ ਪੰਡਿਤ ਜਹਾਂ ਹੈਂ ਮਹਿਮੰਡਤ[1] [1]ਪ੍ਰਿਥਵੀ ਨੂੰ ਸ਼ੋਭਾ ਦੇਣ ਵਾਲੇ।
ਨਿਕਟਿ ਬੈਠ ਤੁੰਡਤੇ[1] ਯੌਂ ਬਚਨ ਉਚਾਰਿਯਾ। [1]ਮੁਖ ਤੋਂ।
'ਬਾਲ ਬੁਧਿ ਲੀਨਿ ਕਾਚੀ ਬਾਤੈਂ ਸਭਿ ਕੀਨਿ
ਤੁਮ, ਮੋਦੀ ਕ੍ਰਿਤ ਛੋਰਿ ਦੀਨਿ ਨੀਕੇ[1] ਨ ਵਿਚਾਰਿਯਾ। [1]ਅੱਛੀ।
ਮਾਤ ਪਿਤਾ ਲਾਜ ਤਜਿ, ਦੇਹਿ ਅਸ ਬੇਖ ਸਜਿ
ਦੁਸ਼ਟ[1] ਮਸਾਨ ਥਾਨ ਭਏ ਹਿਤਕਾਰਿਯਾ' ॥੧੫॥ [1]ਭ੍ਰਿਸ਼ਟ।

ਦੋਹਰਾ:
ਸੁਨਿ ਪੰਡਿਤ ਕੇ ਬੈਨ ਇਵ, ਸ੍ਰੀ ਨਾਨਕ ਜਗਕੰਤ।
{ਸ਼ਿਆਮਾ ਪੰਡਿਤ}
ਉਚਰਜੋ ਸਬਦ ਬਸੰਤ[1] ਮੈਂ, ਹੁਤੀ ਸੁ ਰਿੱਤੁ ਬਸੰਤ ॥੧੬॥ [1]ਰਾਗ ਦਾ ਨਾਮ ਹੈ।

ਸ੍ਰੀ ਮੁਖਵਾਕ ॥
ਬਸੰਤੁ ਹਿੰਡੋਲ ਮਹਲਾ ੧ ॥
ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥
ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥੧॥
ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ ॥
ਕਿਨ ਬਿਧਿ ਪਾਵਉ ਪ੍ਰਾਨਪਤੀ ॥੧॥ ਰਹਾਉ ॥

ਚੌਪਈ:
ਮਨ ਰਾਜਾ ਬਾਲਿਕ ਸਮ ਜੋਊ।
ਨਿਤਪ੍ਰਤਿ ਜਾਨਹੁ ਚੰਚਲ ਸੋਊ।
ਨੀਤਿ ਨ ਸੀਖਊ ਰੂਪ ਗਿਆਨਾ।
ਖੇਲ ਰਚਜੋ ਸੁਖ ਵਿਸ਼ੈ[1] ਮਹਾਨਾ ॥੧੭॥ [1]ਵਿਸ਼ੇ ਸੁਖਾਂ ਵਿਚ।
ਕਾਚੀ ਨਗਰੀ ਮਹਿਂ ਇਹ ਬਾਸਾ।
ਆਜ ਕਾਲ ਜਿਹ ਹੋਇ ਬਿਨਾਸ਼ਾ।

ਨਿਤਿ ਥਿਰ ਜਾਨਤਿ ਕੀਨ ਸਨੇਹਾ[1]। [1]ਮੋਹ।
ਢਹਿ ਹੈ ਕਾਲ ਪਰੈ ਜਬ ਮੇਂਹਾ[1] ॥੧੮॥ [1]ਮੌਤ ਰੂਪੀ ਮੀਂਹ।
ਜਾਇ ਅਚਾਨਕ ਗਰ ਇਹ[1] ਸਾਰੀ। [1]ਗਲ ਜਾਏਗੀ ਇਹ (ਦੇਹੀ)।
ਤਬ ਸੋਝੀ ਹ੍ਵੈ ਦੂਖ ਮਝਾਰੀ।
ਪਾਂਚ ਦੁਸ਼ਟ ਸੋਂ ਕਰਤਿ ਪਯਾਰੂ।
ਸੋ ਤਿਹ ਕੇ ਨਿਤ ਕਾਜ ਬਿਗਾਰੂ ॥੧੯॥

ਦੋਹਰਾ:
ਕਾਮ ਕ੍ਰੋਧ ਅਰੁ ਲੋਭ ਪੁਨਿ, ਮੋਹਿ ਬਲੀ ਹੰਕਾਰ।
ਇਨ ਸਜੋਂ ਕਰਤਜੋਂ ਮੀਤਤਾ, ਭਾ ਸੰਗਤਿ[1] ਤੇ ਖੁਆਰ ॥੨੦॥ [1]ਇਨ੍ਹਾਂ ਦੀ ਸੰਗਤ ਨਾਲ।

ਚੌਪਈ:
ਲੂਟਹਿਂ[1] ਮਿਲ ਕਰਿ ਇਸ ਕੀ ਨਗਰੀ। [1]ਭਾਵ ਏਹ ਪੰਜੇ ਲੁਟਦੇ ਹਨ।
ਨੀਤ ਉਜਾਰਹਿਂ ਈਸ਼[1] ਉਜਗਰੀ[2]। [1]ਨਗਰੀ ਦੇ) ਈਸ਼ (ਭਾਵ ਮਨ) ਨੂੰ। [2]ਪ੍ਰਗਟ, ਸਾਹਮਣੇ।
ਬਿਗਰਜੋ ਅਪਨੋ ਜਾਨਜੋ ਨਾਂਹੀ।
ਮਿਲਜੋ ਰਹੈ ਪੁਨ ਪੁਨ ਤਿਨ ਮਾਂਹੀ ॥੨੧॥
ਮਾਤ ਅਵਿੱਦਜਾ ਦੂਜੀ ਮਾਯਾ[1]। [1]ਅਵਿਦਜਾ, ਮਾਯਾ, ਦੋ ਮਾਵਾਂ।
ਈਸ਼, ਜੀਵ, ਦੁਇ ਪਿਤ ਜਿਨ ਜਾਯਾ।
ਦ੍ਵੈ ਕੋ ਜਨਜੋ ਕੁਟਿਲਤਾ ਕਾਰਨ[1]। [1]ਖੋਟੇਪਨ ਦਾ ਕਾਰਨ (ਮੂਲ) ਹੈ (ਮਨ)।
ਕਿਹ ਬਿਧਿ ਯਾ ਕੋ ਹੋਇ ਸਵਾਰਨ ॥੨੨॥
ਕਰ ਵਿਚਾਰ ਸਿਖਵਨ ਮੁਝ ਦੀਜੈ।
ਭੋ ਪੰਡਿਤ! ਪ੍ਰਾਪਤਿ ਪ੍ਰਭੁ ਕੀਜੈ।'
ਇਹ ਬਿਧਿ ਬਦ ਕਰਿ[1] ਕਰੁਨਾ ਸਦਨਾ। [1]ਆਖ ਕੇ।
ਮਸ਼ਟ[1] ਕਰੀ ਪੁਨਿ ਪੰਕਜ ਬਦਨਾ ॥੨੩॥ [1]ਚੁੱਪ।

ਦੋਹਰਾ:
ਮੂਲਾ ਬੋਲਜੋ ਸੁਨਤਿ ਬਚ, 'ਅਸ

ਵਿਚਾਰ ਜੇ ਤੋਹਿ।
ਤੌ ਬਿਆਹ ਕਰਿਵਾਇ ਕਿਉਂ? ਤੈਂ ਦੁਖ ਦੀਨੋਂ ਮੋਹਿ ॥੨੪॥

ਦਰਬ[1] ਲੁਟਾਯੋ ਬਾਦ[2] ਬਹੁ, ਸੁਤ ਤਿਯ[3] ਦਿਯੋ ਨ ਟਾਂਕ[4]।
[1]ਧਨ। [2]ਬਿਰਥਾ। [3]ਪੁੱਤ੍ਰ ਵਹੁਟੀ ਨੂੰ। [4]ਟਕਾ ਮਾਤ੍ਰ।

ਬਿਨ ਬ੍ਰੀੜਾ[1] ਤਜਿ ਭਾਜਿਆ', ਪੁਨ ਕਹਿ ਸ੍ਰੀ ਮੁਖ ਵਾਕ ॥੨੫॥
[1]ਲਾਜ ਬਿਨਾ।

ਸ੍ਰੀ ਮੁਖਵਾਕ ॥
ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥੨॥

ਚੌਪਈ:

'ਭੀਤਰ ਭੁਰੀ[1] ਤ੍ਰਿਸ਼ਨਾ ਆਸਾ।
[1]ਬਹੁਤੀ।

ਪਾਵਕ[1] ਜਿਉਂ ਕਬਹਿ ਨ ਤ੍ਰਿਪਤਾਸਾ[2]।
[1]ਅੱਗ। [2]ਨਹੀਂ ਰਜਦੀ।

ਸਹਸ[1] ਮਾਂਗ ਪੁਨਿ ਮਾਂਗਿ ਹਜ਼ਾਰਾ।
[1]ਸੌ।

ਲਾਖ ਹੋਇ ਤੇ ਕੋਟਿ[1] ਅਪਾਰਾ ॥੨੬॥
[1]ਕ੍ਰੋੜ।

ਅਰਬ ਖਰਬ ਸੋਂ ਤ੍ਰਿਪਤੈ ਨਾਂਹੀ।
ਕਰਿ ਵਿਚਾਰ ਦੇਖਹੁ ਮਨ ਮਾਂਹੀ।

ਜਿਹ ਆਗੈ ਹ੍ਵੈ ਰੰਚਕ ਮੇਰੁ[1]।
[1]ਰਾਈ ਜਿੰਨਾਂ ਹੈ ਸੁਮੇਰ।

ਉਦਰ ਅਕਾਸ਼ ਸਰਸ ਸਰਸੇਰੁ[1] ॥੨੭॥
[1]ਤ੍ਰਿਸ਼ਨਾ ਦਾ) ਪੇਟ ਅਕਾਸ਼ ਤੱਲ (ਨਹੀਂ ਉਸ ਤੋਂ ਬੀ)ਵਡਾ ਹੈ।

ਸੁਨਹੁ ਬਨਾਸਪਤੀ ਸੰਸਾਕਾ[1]।
[1]ਹੁਣ) ਸੁਣੋ ਬਨਸਪਤੀ (ਦਾ ਭਾਵ ਜਿਵੇਂ ਉਹ ਹੁੰਦੀ ਹੈ) ਸਮੇਤ ਸ਼ਾਖਾਂ ਦੇ (ਤਿਵੇਂ)। ਸੰ ਸਮੇਤ। , ਸਾਕਾ ਸ਼ਾਖਾਂ, ਟਾਹਣੀਆਂ, ਫੈਲਾਵ][

ਤੀਯ, ਸੁਤਾ, ਸੁਤ, ਸਿਮਧੀ[1], ਸਾਕਾ[2]।
[1]ਕੁੜਮ। [2]ਸਨਬੰਧੀ।

ਜਿਉਂ ਤਨ[1] ਬ੍ਰਿੱਧਿ[2] ਹੋਇ ਤਿਨ ਬਾਧਾ[3]।
[1]ਸ਼ਰੀਰ। [2]ਵਡਾ ਹੋਵੇ। [3]ਉਨ੍ਹਾਂ ਨੇ ਪੀੜਤ ਕੀਤਾ। (ਅ) ਬੰਨ੍ਹਿਆਂ। (ੲ) (ਕਬੀਲਾ) ਵਧਦਾ ਹੈ।

ਨਿਸ ਬਾਸੁਰ[1] ਜਿਨ ਮਹਿਂ ਮਨ ਫਾਧਾ[2] ॥੨੮॥
[1]ਰਾਤ ਦਿਨ। [2]ਫਸ ਰਿਹਾ ਹੈ।

ਦੋਹਰਾ:

ਮੁਕਤੈ[1] ਤਿਨ ਤੇ ਕਬਿ ਨਹੀਂ, ਫਸ੍ਯੋ ਸੁ ਬੈਸ ਬਿਹਾਇ[2]।
[1]ਛੁਟਦਾ ਨਹੀਂ। [2]ਫਸਿਆ ਉਮਰ ਬਿਤਾਉਂਦਾ ਹੈ।

ਸਾਗਰ ਪ੍ਰਾਤਮ[1]† ਪਿੰਡ ਮਹਿਂ[2] ਪਾਵਹਿ ਸੋ ਮੁਕਤਾਇ[3] ॥੨੯॥
[1]ਸਮੁੰਦਰ ਰੂਪੀ ਪਰਮਾਤਮਾ ਨੂੰ। [2]ਸਰੀਰ ਵਿਚ। [3]ਮੁਕਤ ਹੁੰਦਾ ਹੈ। †ਪਾ:-ਪ੍ਰਾਪਤ।

ਚੌਪਈ:

ਘਟ[1] ਮਹਿਂ ਚੰਦ ਸੂਰਜ ਪਰਕਾਸ਼ਾ। — [1]ਸ਼ਰੀਰ।

ਹੋਇ ਗ੍ਯਾਨ ਤੌ ਸਭਿ ਕਿਛੁ ਭਾਸਾ[1]। — [1]ਪ੍ਰਤੀਤ ਹੁੰਦਾ ਹੈ।

ਨਾਭਿ ਕਮਲ ਮੁੰਦ੍ਰਿਤ ਬਿਪਰੀਤਾ[1]। — [1]ਮੁੰਦਿਆ ਹੋਇਆ ਹੈ ਤੇ ਪੁੱਠਾ ਹੋ ਰਹਾ ਹੈ।

ਕਿਉਂ ਪਰਕਾਸ਼ ਹੋਇ ਨਰ ਚੀਤਾ[1] ॥੩੦॥ — [1]ਚਿਤ੍ਰ ਵਿਚ।

ਸੂਧੇ ਤੇ[1] ਬਿਗਸੈ[2] ਪਰਗਾਸੂ। — [1]ਸਿੱਧਾ ਹੋਵੇ ਤਾਂ। [2]ਖਿੜੇ।

ਹ੍ਵੈ ਤਬ ਗ੍ਯਾਨ ਅਗ੍ਯਾਨ ਬਿਨਾਸੂ।

ਸੋ ਗਿਆਨ ਗੁਰੁ ਬਿਨ ਨਹਿਂ ਪਾਇਆ।

ਤਮ ਅਗ੍ਯਾਨਹਿ[1] ਅਨਿਕ ਦੁਰਾਇਆ[2]' ॥੩੧॥ — [1]ਹਨੇਰੇ ਰੂਪੀ ਅਗ੍ਯਾਨ ਨੇ। [2]ਛੁਪਾਇਆ ਹੈ।

ਸ਼੍ਰੀ ਨਾਨਕ ਮੁਖ ਤੂਸ਼ਨ ਕੀਨਾ।

ਪੁਨਿ ਸ਼੍ਯਾਮਾ[1] ਬੋਲ੍ਯੋ ਮਨ ਚੀਨਾ। — [1]ਨਾਮ ਪੰਡਤ ਦਾ।

'ਰਾਮ ਸਿਮਰ ਕੀਜੈ ਨਿਜ ਕਾਰੀ[1]। — [1]ਅਪਨਾ ਕੰਮ।

ਬਨ ਪੁਨ ਸਦਨ[1] ਰਾਮ ਲੇ[2] ਸਾਰੀ[3] ॥੩੨॥ — [1]ਘਰ। [2]ਰਾਮ ਲੈਂਦਾ ਹੈ। [3]ਖਬਰ।

ਦੋਹਰਾ:

ਰਾਮ ਰਵ੍ਯੋ ਜਲ ਥਲ ਵਿਖੈ, ਸੁਧਿ ਸਭਿ ਕੀ ਸੋ ਲੇਵ।'

ਸੁਨਿ, ਤੀਸਰ ਪਦ ਸ਼ਬਦ ਕੋ, ਬਦਤਿ[1] ਭਏ ਜਗਦੇਵ[2] ॥੩੩॥ — [1]ਕਹਿਣ ਲਗੇ। [2]ਭਾਵ ਗੁਰੂ ਜੀ।

ਸ੍ਰੀ ਮੁਖਵਾਕ ॥

ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ॥

ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥੩॥

ਚੌਪਈ:

'ਰਾਮ ਰਵ੍ਯਾ ਸੋਊ ਪਹਿਚਾਨੇ।

ਅਸ ਪ੍ਰਕਾਰ ਲੱਛਨ ਮਨ ਠਾਨੇ।

ਮਾਯਾ ਵਰਤਹਿ ਹੋਇ ਉਦਾਰਾ।

ਰੰਚਕ ਭਰ ਨ ਕਰਹਿ ਤਿਹਂ ਪ੍ਯਾਰਾ ॥੩੪॥

ਦੈਵ ਸੰਪਦਾ[1] ਕੇ ਗੁਨ ਜੇਤੇ। — [1]ਭਾਵ ਸ਼ੁਭ ਗੁਣਾਂ ਦੇ।

ਖਿਮਾ ਆਦਿ ਸੰਗ੍ਰਹਿ[1] ਸਭਿ ਤੇਤੇ। — [1]ਕੱਠੇ ਕਰੇ।

ਸੋ ਬਨ ਸਦਨ[1] ਵਿਖੈ ਇਕ ਸਾਰਾ। [1]ਜੰਗਲ ਤੇ ਘਰ।
ਜਾਨਹਿ ਰਵਿਓ ਰਾਮ ਉਦਾਰਾ' ॥੩੫॥
ਸੁਨਿ ਇਵ ਮੂਲੇ ਬਚਨ ਬਖਾਨਾ।
'ਇਹ ਭਾ ਸਿਰਰੀ[1] ਮਤਿ ਬਵਰਾਨਾ[2]। [1]ਹਠੀ, ਜ਼ਿਦੀ। [2]ਮਤ ਦਾ ਬੌਰਾ।
ਕਜਾ ਬੋਲਤਿ ਸਮਝਤਿ ਹੌਂ ਨਾਂਹੀ।
ਮਨ ਉਪਜਤਿ ਮੁਖ ਆਵਤਿ ਪ੍ਰਾਹੀ[1] ॥੩੬॥ [1]ਜੋ ਦਿਲੋਂ ਉਪਜਦੀ ਤੇ ਮੂੰਹ ਪਰ ਆਉਂਦੀ ਹੈ ਸੋ ਹੀ ਬੋਲੀ ਜਾਂਦਾ ਹੈ।
ਕਹਜੋ ਕਿਸੁ ਕੋ ਸੁਣਹਿ ਨ ਮਾਨੈ।
ਕਿਉਂ ਪੰਡਤ ਇਹ ਸੰਗਿ ਬਖਾਨੈ[1]। [1]ਇਸ ਨਾਲ ਕਿਸ ਲਈ ਬੋਲਦਾ ਹੈਂ?
ਨਹਿਂ ਬੋਲਹੁ ਗਵਨਹੁ[1] ਨਿਜ ਧਾਮੂ। [1]ਚਲੋ।
ਤੁਮ ਆਏ ਚਲਿ ਹਮਰੇ ਕਾਮੂ' ॥੩੭॥
ਇਹ ਬਿਧਿ ਸੁਨਿ ਕਰਿ ਕੁਮਤਿ ਨਿਕਦਨਾ।
ਸੁਮਤਿ ਸਦਨ ਬੋਲੇ ਬਚ ਬਦਨਾ[1]। [1]ਮੁਖੋਂ।
ਸਬਦ ਸੁ ਪਦ[1] ਚਤੁਰਥ[2] ਤਬ ਕਹਾ। [1]ਪੌੜੀ। [2]ਚੌਥੀ।
ਨਿਜ ਸਿੱਖਨ[1] ਜਿਨ ਸਭਿ ਦੁਖ ਦਹਾ[2] ॥੩੮॥ [1]ਸਿੱਖਾਂ ਦਾ। [2]ਦੁਖ ਜਲਾ ਦਿੱਤਾ।

ਸ੍ਰੀ ਮੁਖਵਾਕ ॥
ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਹਾ ਹੀ ਸੇਤੀ ਵਾਸਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ ॥੪॥੩॥੧੧॥

ਦੋਹਰਾ: [1]ਹੋ ਗਿਆ। [2]ਇੰਦ੍ਰੀਆਂ ਦੇ ਵਸ।
'ਭਾ[1] ਰਿਖੀਕ ਬਸਿ[2] ਆਪ ਹੀ, ਕਹਜਾ ਸੁਨਤਿ ਨਹਿਂ ਜੋਇ।
ਸ਼ੁਭ ਉਪਦੇਸ਼ ਨ ਮਾਨਹੀ, ਚਹਿਤਿ ਬਿਖੈ[1] ਨਿਤ ਸੋਇ ॥੩੯॥ [1]ਵਿਸ਼ੇ।

ਚੌਪਈ: [1]ਅੱਖਾਂ ਨਾਂ। [2]ਰਜੀਆਂ।
ਪੇਖਤਿ ਰੂਪ ਨ ਨੈਨ[1] ਅਘਾਏ[2]।
ਕਰਨ[1] ਰਾਗ ਸੁਨਿ ਨਹਿਂ ਤ੍ਰਿਪਤਾਏ[2]। [1]ਕੰਨ। [2]ਨਾਂ ਰੱਜੇ।
ਘ੍ਰਾਣ[1] ਸੁਗੰਧਿ ਸਦਾ ਹੀ ਚਾਹੈਂ। [1]ਨਾਸਕਾ।
ਰਸਨਾ ਸ੍ਵਾਦਹਿ ਤੇ ਨ ਹਟਾਹੈਂ[1] [1]ਨਹੀਂ ਹਟਦੀ।

॥੪੦॥

ਤੁਚਾ ਸਪਰਸ਼ੈ ਕੋਮਲਤਾਸਾ[1]। [1]ਕੁਲੇਪਨ ਨੂੰ।
ਭਯੋ ਸਦਾ ਇਨਹੂੰ ਸੋਂ ਵਾਸਾ।
ਆਗੇ ਕੋ ਖਾਯੋ[1] ਨਹਿਂ ਮਾਨੈ। [1]ਭਾਵ ਭੋਗਿਆ।
ਵਾਸਾ ਤਿਨਹੀ ਸੋਂ[1] ਨਿਤ ਠਾਨੈ ॥੪੧॥ [1]ਉਨ੍ਹਾਂ ਇੰਦ੍ਰੀਆਂ ਨਾਲ।
ਸੁਨਿ ਦਿਜ! ਹ੍ਵੈ[1] ਹਰਿ ਦਾਸਨ ਦਾਸਾ। [1]ਹੋ।
ਬੰਦਹਿ[1] ਸਦਾ ਪਾਇ[2] ਸੁਖਰਾਸਾ[3]। [1]ਮੱਥਾ ਟੇਕ। [2]ਪੈਰਾਂ ਤੇ। [3]ਰੱਬ ਦੇ।
ਮਨ ਕੀ ਦਸ਼ਾ ਨ ਇਕ ਰਸ ਕਬਹੀ।
ਪਾਇ ਪਦਾਰਥ ਤੋਲਾ ਤਬ ਹੀ[1] [1]ਭਾਵ, ਤਦੋਂ ਵਧਦੀ ਹੈ।
॥੪੨॥

ਜਬ ਜਾਵਹਿ ਹ੍ਵੈ ਹਰਖ ਬਿਹੀਨਾ।
ਮਾਸਾ[1] ਸ਼ੋਕ ਵਿਖੈ ਤਹਿਂ ਚੀਨਾ। [1]ਭਾਵ, ਘਟਦੀ ਹੈ।
ਕਰਹੁ ਉਪਾਇ ਸਵਾਰਨ ਕਾਰਨ।
ਜਗ ਤੇ ਹੋਵਹਿ ਜੀਵ ਉਧਾਰਨ[1]' [1]ਉਧਾਰ।
॥੪੩॥

ਦੋਹਰਾ: [1]ਹੱਥ। [2]ਚਰਨਾਂ ਤੇ। [†]ਪਾ:-ਬੰਦਨਾ।
ਸੁਨਿ ਪੰਡਤਿ ਕਰ[1] ਬੰਦਿ ਕੈ[†],
ਨਮਸਕਾਰ ਪਗ[2] ਕੀਨਿ।
ਮਹਾਂਪੁਰਖ ਜਾਨੇ ਰਿਦੇ, -ਇਨ ਸਮ ਕੋ
ਨ ਪ੍ਰਬੀਨ- ॥੪੪॥

ਸੋਰਠਾ: [1]ਭਾਵ ਗੁਰੂ ਜੀ ਨੇ। [2]ਬ੍ਰਾਹਮਣ ਤੇ।
ਦੇਖਿ ਦੀਨਤਾ ਦਯਾਲ[1], ਦਯਾ ਦ੍ਰਿਸ਼ਟਿ
ਦਿਜ[2] ਪਰ ਕਰੀ।
ਜਗ ਕੇ ਬੰਧ[1] ਬਿਸ਼ਾਲ[2], ਛੁਟਕ ਗਏ [1]ਬੰਧਨ। [2]ਬੜੇ। [3]ਉਸ (ਬ੍ਰਾਹਮਣ) ਦੇ।
ਤਤਕਾਲ ਤਿਹ[3] ॥੪੫॥

ਚੌਪਈ:
ਖਿਝਿ ਕੈ ਮੂਲਾ ਪੁਰਿ ਮਹਿਂ ਗਯੋ।
ਅਤਿ ਦੁਖ ਮਾਨ ਬਿਸਮ ਮਨ ਭਯੋ।
ਕੇਤਿਕ ਦਿਨ ਤਨਿਯਾ ਕੇ ਪਾਸੂ।
ਰਹਯੋ ਆਪ, ਨਹਿਂ ਗਯੋ ਅਵਾਸੂ[1] [1]ਘਰ ਨਾਂ ਗਿਆ।
॥੪੬॥

ਸ੍ਰੀ ਨਾਨਕ ਅਸਥਾਨ ਮਸਾਨਾ।

ਬੈਸੇ ਮਰੀਅਨ[1] ਗੋਰ[2] ਮਹਾਨਾ। [1]ਮੜ੍ਹੀਆਂ। [2]ਕਬਰਾਂ ਵਿਚ।
ਜੇ ਨਰ ਜਾਨਹਿਂ ਮਨ ਕਛੁ ਭੇਵਾ।
ਬੰਦਨ ਕਰਿ ਗਵਨੈਂ ਜਗਦੇਵਾ[1] ॥੪੭॥ [1]ਭਾਵ ਗੁਰੂ ਜੀ ਨੂੰ।
ਅਸ ਪ੍ਰਕਾਰ ਰਹਿਂ ਵਹਿਰ ਅਸੀਨੇ[1]। [1]ਬਾਹਰ ਟਿਕੇ ਰਹਿਣ।
ਬੀਤ ਗਏ ਜਬ ਤੀਨ ਮਹੀਨੇ।
ਲਖਮੀ ਦਾਸ ਜਨਮ ਤਬ ਲੀਨੋ।
{ਲਖਮੀ ਚੰਦ ਜੀ ਦਾ ਜਨਮ}
ਸਭਿ ਪਰਵਾਰ ਹਰਖ ਮਨ ਕੀਨੋ ॥੪੮॥
ਭਈ ਸੁਲਖਣੀ ਪ੍ਰਾਚਿ ਦਿਸ਼ਾ ਸੀ[1]। [1]ਪੂਰਬ ਦੀ ਦਿਸ਼ਾ ਵਰਗੀ (ਭਾਗਵਾਲੀ)।
ਉਗੇ ਸੂਰ ਸਸਿ ਜਨੁ ਜਸ ਰਾਸੀ[1]†। [1]ਸੂਰ, ਭਾਵ ਸ੍ਰੀ ਚੰਦ, ਸਸਿ ਭਾਵ ਲਖਮੀ ਦਾਸ। ਪੂਰਬ ਦਿਸ਼ਾ ਵਿਚ ਜਦ ਸੂਰਜ ਚੜ੍ਹਦਾ ਹੈ ਤਾਂ ਬੜੀ ਚਮਕ ਵਾਲਾ ਹੁੰਦਾ ਹੈ, ਤੇ ਪੂਰਬ ਦਿਸ਼ਾ ਵਿਚ ਜਦ ਚੰਦ ਹੁੰਦਾ ਹੈ ਤਾਂ ਉਹ ਬੀ ਪੂਰਨ ਹੁੰਦਾ ਹੈ। †ਪਾ:-ਉਗੇ ਸੂਰ ਸਸ ਜਨੁ ਸੁਖ ਰਾਸੀ।
ਸ੍ਰੀ ਗੁਰ ਕੇ ਢਿਗ ਜਾਇ ਸੁਨਾਵਾ।
ਮਨ ਜਿਨ ਕੋ[1] ਰਸ ਏਕ ਸੁਹਾਵਾ ॥੪੯॥ [1]ਜਿਨ੍ਹਾਂ ਦਾ (ਭਾਵ ਗੁਰੂ ਜੀ ਦਾ) ਮਨ।
ਦੋਹਰਾ: [1]ਚਰਣਾ। [2]ਬਨ।
ਪਾਵ[1] ਨ ਪਾਵਹਿਂ ਪੁਰਿ ਵਿਖੈ, ਅਤਿ ਪਾਵਨ ਉਦਿਆਨ[2]।
ਬੈਸੇ ਨਿਸ ਬਾਸੁਰ ਤਹਾਂ[1], ਉਧਰੇ ਸਰਬ ਮਸਾਨ[2] ॥੫੦॥ [1]ਓਥੇ (ਸ੍ਰੀ ਗੁਰੂ ਜੀ)। [2]ਮੁਰਦੇ।
ਚੌਪਈ:
ਮੁਖ ਤੇ ਭਾਖਹਿਂ ਸਤਿਗੁਰ ਬੈਨਾ।
'ਨਹਿਂ ਹਿੰਦੂ ਕੋ ਤੁਰਕ ਨ ਹੈਨਾ†। †ਪਾ:-ਐਨਾ।
ਜਗ ਮਹਿਂ ਹਿੰਦੂ ਤੁਰਕ ਨ ਕੋਊ।
ਝੂਠੇ ਨਾਮ ਧਰਾਵਹਿਂ ਦੋਊ' ॥੫੧॥
ਕੋ ਕੋ ਨਰ ਹ੍ਵੈ ਨਿਕਟ ਸੁਨਤਿ ਹੈ।
ਪੁਰਿ ਮਹਿਂ ਅਪਰਨ[1] ਮਿਲਤਿ ਭਨਤਿ ਹੈ[2]। [1]ਹੋਰਨਾਂ ਨੂੰ। [2]ਮਿਲਦਾ ਹੈ ਤਾਂ ਦੱਸਦਾ ਹੈ।
ਇਹ ਬਿਧਿ ਸੁਨੀ ਸ਼੍ਰਵਨ ਨਿਜ ਕਾਜ਼ੀ।
ਗਵਨਜੋ ਨਿਕਟਿ ਬੇਖ ਤਨ ਪਾਜੀ[1] [1]ਬਨਾਵਟੀ।

॥੫੨॥
ਕਛੁਕ ਮਨੁਜ ਤਿਹ ਸੰਗਿ ਸਿਧਾਰੇ।
ਬੈਸੇ ਸ਼੍ਰੀ ਗੁਰ ਆਨਿ ਨਿਹਾਰੇ।
ਆਨਨ[1] ਬੈਨ ਬਖਾਨਤਿ ਸੋਊ। [1]ਮੁਖੋਂ (ਗੁਰੂ ਜੀ ਨੇ ਕਹੇ)।
'ਨਹਿਂ ਹਿੰਦੂ ਕੋ, ਤੁਰਕ ਨ ਕੋਊ'
॥੫੩॥

ਦੋਹਰਾ:
ਨਿਕਟ ਬੈਸਿ ਕਾਜੀ ਕਹੈ,
'ਅਸ ਕਸ ਕਰਤਿ ਬਖਾਨ।
ਹਿੰਦੂ ਤੁਰਕ ਨ ਜਗਤ ਮੈਂ,
ਹਮ ਕਿਉਂ ਸਕਹਿਂ ਪਛਾਨ? ॥੫੪॥

ਚੌਪਈ:
ਜਹਿਂ ਤਹਿਂ ਜਗ ਮੈਂ ਦੀਸਹਿਂ ਸੋਊ।
ਹਿੰਦੂ ਮੁਸਲਮਾਨ ਨਰ ਦੋਊ।
ਤੁਮਰੇ ਕਹਿਨ ਸੰਦੇਹ ਹਮਾਰੇ[1]। [1]ਸਾਨੂੰ ਸੰਸਾ ਹੈ।
ਉੱਤਰ ਦੀਜੈ ਰਿਦੇ ਵਿਚਾਰੇ' ॥੫੫॥
ਲੋਕ ਬਿਲੋਕਤਿ ਸ਼੍ਰੀ ਗੁਰ ਓਰਾ।
ਚਹੁਂਦਿਸ਼ਿ ਭੀਰ ਭਈ ਤਿਂਹ ਠੌਰਾ।
ਦਰਸ਼ਨ ਦਰਸਹਿਂ ਦੀਨ ਦਿਆਲਾ।
ਜਿਨ ਕਿਯ[†] ਸ਼ਰਧਾ ਤਿਹ[1] ਦੁਖ ਟਾਲਾ[2] [1]ਤਿਸਦਾ। [2]ਦੁਖ ਦੂਰ ਕੀਤਾ (ਗੁਰੂ ਜੀ ਨੇ)। [†]ਪਾ:-ਕੀ।
॥੫੬॥
ਕਾਜ਼ੀ ਬਚ ਸੁਨਿ ਪੰਕਜ ਬਦਨਾ।
ਕੁਮਤਿ ਕਦਨ[1], ਸੁਖ ਕਰੁਨਾ ਸਦਨਾ[2]। [1]ਨਾਸ਼ਕ। [2]ਸੁਖ ਤੇ ਮਿਹਰ ਦੇ ਘਰ ਨੇ।
ਕਹਜੋ ਸ਼ਲੋਕ ਹੇਤ ਸਮਝਾਵਨ।
ਮਤਿਮੰਦਨ ਸ਼ੁਭ ਮਾਰਗ ਪਾਵਨ
॥੫੭॥

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥

ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ† ॥੧॥ †ਵਾਰ ਮਾਝ।

ਸਲੋਕੁ ਮਃ ੧ ॥

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥

ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥

ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥

ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥

ਮਃ ੧ ॥ ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥

ਨਾਰਦਿ ਕਹਿਆ ਸਿ ਪੂਜ ਕਰਾਂਹੀ ॥

ਅੰਧੇ ਗੁੰਗੇ ਅੰਧ ਅੰਧਾਰੁ ॥

ਪਾਥਰੁ ਲੇ ਪੂਜਹਿ ਮੁਗਧ ਗਵਾਰ ॥

ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ† ॥੨॥ †ਵਾਰ ਬਿਹਾਗੜਾ।

ਦੋਹਰਾ:

'ਮੁਸਲਮਾਨ ਮਗ ਹਿੰਦੁ[1] ਕੋ,
ਅਸ ਬਿਧਿ ਲੇਹੁ ਪਛਾਨ।
ਕਰਮ ਨ ਸ਼ੁਭ ਕਰਿਹੀਂ ਉਭੈ,
ਝੂਠੇ ਨਾਮ ਬਖਾਨ ॥੫੮॥

[1]ਹਿੰਦੂਆਂ ਦਾ।

ਚੌਪਈ:

ਮਗ ਭੂਲੇ ਫਿਰਿਹੀਂ ਉਦਿਆਨਾ[1]।
ਕੈਸੇ ਪਹੁੰਚਹਿਂ ਸੁਖ ਅਸਥਾਨਾ।'
ਸੁਨਿ ਕਰਿ ਕਾਜੀ ਲੱਜਤਿ ਹੋਤਿ।
ਜਿਉਂ ਰਵਿ ਆਗੇ ਰਿੰਙਣ ਜੋਤਿ[1] ॥੫੯॥

[1]ਜੰਗਲ ਵਿਚ।

[1]ਟਿਟਾਣਾਂ।

ਨਹਿਂ ਬੋਲਯੋ ਕਛੁ ਤੂਸ਼ਨ ਭਯੋ।
ਉੱਤਰ ਆਵ ਨ[1], ਉਠਿ ਘਰ ਗਯੋ।
ਕੋ ਨਰ ਨੁਤਿ[1], ਕੋ ਨਿੰਦਾ ਕਰਿਹੀ।
ਮੂਰਖ ਸਮਝ, ਨ ਪਾਇਨ[1] ਪਰਿਹੀ ॥੬੦॥

[1]ਨਾ ਆਇਆ।

[1]ਉਸਤਤੀ।

[1]ਚਰਨੀਂ।

ਭਾਉ ਭਗਤਿ ਜਿਹਂ ਜਗ ਪ੍ਰਗਟਾਨਾ।
ਬੈਸੇ ਰਹੇ ਮਸਾਨ ਸਥਾਨਾ।
ਤਿਹ ਛਿਨ ਹੁਤੋ ਭਗੀਰਥ ਪਾਸੁ।
ਦਰਸ਼ਨ ਕਰਤਿ ਪਾਇ ਸੁਖ ਰਾਸੁ ॥੬੧॥
ਆਵਾ ਮਨਸੁਖ ਪ੍ਰੇਮ ਉਮੰਗਾ।

ਜਿਹ ਮਨ ਚਢ੍ਯੋ ਨਾਮ ਕੋ ਰੰਗਾ।
ਹਾਥ ਬੰਦਿਕੈ ਬੰਦਨ ਕੀਨੀ।
ਪਰ੍ਯੋ ਡੰਡਵਤ ਮਤਿ ਰਸ ਭੀਨੀ
॥੬੨॥
'ਸਤਿਕਰਤਾਰ' ਕਹੀ ਸੁਖਰਾਸੂ[1]। [1]ਗੁਰੂ ਜੀ ਨੇ।
ਬੂਝੀ ਕੁਸ਼ਲ ਸਰਬ ਪੁਨ ਤਾਸੂ[1]। [1]ਉਸਤੇ।
ਗਦ ਗਦ ਹ੍ਵੈ ਕਰਿ ਬੈਠਿ ਸਮੀਪਾ।
ਬੋਲ੍ਯੋ ਬਚਨ ਤਬਹਿ 'ਕੁਲਦੀਪਾ!
॥੬੩॥
ਸਰਬ ਕੁਸ਼ਲ ਭੀ ਦਰਸ ਤੁਮਾਰੇ।
ਮੁਝ ਤਨ ਮਨ ਕੇ[†] ਕਸ਼ਟ ਨਿਵਾਰੇ। [†]ਪਾ: ਮੁਰ ਮਨ ਤਨ ਕੇ।
ਚਲ੍ਯੋ ਚਹਤਿ ਹੌਂ ਮੈਂ ਪਰਦੇਸ਼ਾ।
ਸ੍ਰੀ ਮੁਖ ਕੀ ਅਬ ਪਾਇ ਨਿਦੇਸਾ
॥੬੪॥
ਬਨਜ ਖੇਪ ਕੋ ਭਰਿ ਕਰਿ ਭਾਰੀ।
ਜਾਉਂ ਸੰਗਲਾਦੀਪ ਮਝਾਰੀ।
ਹ੍ਵੈ ਹੈ ਦਿਨ ਬਹੁ ਬਿਰਹੁ ਤੁਮਾਰਾ।
ਉਚਰਹੁ ਆਪ ਸਬਦ ਸੁਖ ਸਾਰਾ
॥੬੫॥
ਮੈਂ ਲਿਖਿ ਲੇਉਂ ਪਠੋਂ ਕਰਿ ਨੇਮਾ।
ਜਿਨ ਤੇ ਵਧੈ ਗੁਰੂ ਪਗ ਪ੍ਰੇਮਾ।'
ਸੁਨਿ ਕਰਿ ਬਚਨ ਦੀਨ ਦੁਖ ਭੰਜਨ।
ਉਚਰੇ ਰੁਚਿਰ ਸਬਦ ਜਨਰੰਜਨ[1] [1]ਦਾਸਾਂ ਨੂੰ ਪ੍ਰਸੰਨ ਕਰਨ ਵਾਲੇ।
॥੬੬॥
ਸ੍ਰੀ ਕਰਤਾਰ ਗੁਰੂ ਵਡਿਆਈ।
ਭਗਤ ਬਿਰਕਤਹਿ ਗ੍ਯਾਨ ਮਿਲਾਈ।
ਅਸ ਬਾਣੀ ਮਨਸੁਖ ਲਿਖਿ ਲੀਨੀ।
ਪਢਿ ਕਰਿ ਪਰਮ ਪ੍ਰੇਮ ਮਤਿ ਭੀਨੀ
॥੬੭॥
ਬਹੁਰੋ ਬੋਲੇ ਗੁਰੂ ਉਦਾਰਾ।
'ਮੱਜਹੁ[1] ਨਿਸਾ ਜਾਮ[2] ਸ਼ੁਭ ਬਾਰਾ[3]। [1]ਨ੍ਹਾਓ। [2]ਪਹਿਰ ਰਾਤ ਰਹਿੰਦੀ। [3]ਸਾਫ ਪਾਣੀ ਵਿਚ। (ਅ) ਸ਼ੁਭ ਵੇਲਾ ਹੈ (ਉਹ)।

ਤਜਿ ਆਲਸ ਜਾਗਹੁ ਤਿਹ ਕਾਲਾ।
ਪਢਹੁ ਤਬੈ ਫਲ ਹੋਤਿ ਬਿਸਾਲਾ
॥੬੮॥
ਇਕ ਮਨ ਹ੍ਵੈ ਕੈ ਪ੍ਰੀਤਿ ਸਮੇਤਾ।
ਗੁਨਹੁ ਤ ਪਾਵਹੁ ਬ੍ਰਹਮ ਨਿਕੇਤਾ[1]। [1]ਭਾਵ, ਵਾਹਿਗੁਰੂ ਸਰੂਪ ਨੂੰ।
ਕਰਹੁ ਤਿਹਾਵਲ[1] ਹੋਵਤਿ ਭੋਰਾ। [1]ਕੜਾਹ ਪ੍ਰਸ਼ਾਦ।
ਪਠਿ ਅਰਦਾਸ ਯੁਗਮ ਕਰ ਜੋਰਾ
॥੬੯॥
ਬਹੁਰ ਬਾਂਟਿ[1] ਅਚਵਨ[2] ਨਿਜ ਕੀਜੈ। [1]ਵੰਡਕੇ। [2]ਛਕਣਾ ਕਰੋ।
ਦਿਵਸ ਉਗੇ ਬਨਜਹਿਂ ਮਨ ਦੀਜੈ।
ਸੰਧ੍ਯਾ ਕਾਲਹਿ ਪਢੋ ਬਹੋਰੀ[1]। [1]ਫੇਰ।
ਮਤ ਨਿਤ ਰਾਖਹੁ ਭਗਤਿਹਿ ਬੋਰੀ[1] [1]ਭਗਤੀ ਵਿਚ ਡੁਬੀ ਹੋਈ।
॥੭੦॥
ਜਬ ਕੋ ਅਟਕ ਜਾਇ ਵਡ ਕਾਜੂ।
ਸਿਮਰਹੁ ਸਤਿਗੁਰ[†] ਹ੍ਵੈ ਸੁਖ ਕਾਜੂ।' [†]ਕਵੀ ਜੀ ਨੇ ਇਥੇ ਗੁਰੂ ਜੀ ਦੇ ਮੁਖਾਰਬਿੰਦ ਤੋਂ ਗੁਰਬਾਣੀ ਪੜ੍ਹਨ ਵਿਚਾਰਨ ਦੀ ਤਾਕੀਦ ਤੇ ਮਹਾਤਮ, ਗੁਰਸਿੱਖੀ ਦੀ ਮਿਰ੍ਯਾਦਾ ਦਰਸਾਈ ਹੈ।
ਅਸ ਪ੍ਰਕਾਰ ਕੋ ਸੁਨਿ ਉਪਦੇਸ਼ਾ।
ਗਵਨਜੋ ਸਤਿਗੁਰ ਪਾਇ ਨਿਦੇਸ਼ਾ[1] [1]ਸਤਿਗੁਰੂ ਜੀ ਦੀ ਆਗਜ਼ਾ ਪਾਕੇ।
॥੭੧॥
ਗਯੋ ਸੰਗਲਾਦੀਪ ਸਥਾਨਾ।
ਬਹੁਰ ਭਗੀਰਥ ਕੋ ਗੁਨ ਖਾਨਾ[1]। [1]ਭਾਵ ਗੁਰੂ ਜੀ ਨੇ।
ਆਇਸ ਦੀਨ 'ਸਦਨ ਅਬ ਜਾਵਹੁ।
ਹਿਰਦੈ ਸਦਾ ਨਾਮ ਲਿਵ ਲਾਵਹੁ'
॥੭੨॥
ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮੂਲੇ ਕੋ ਪ੍ਰਸੰਗ, ਲਖਮੀ ਦਾਸ ਜਨਮ, ਮਨਸੁਖ ਭਗੀਰਥ ਗਵਨ' ਪ੍ਰਸੰਗ ਬਰਨਨੰ ਨਾਮ ਤੀਸਮੋ ਅਧ੍ਯਾਯ ॥੩੦॥

## ੩੧. [ਸਾਰਦਾ ਮੰਗਲ, ਮੁੱਲਾਂ ਨਿਸਤਾਰਾ, ਮਸੀਤ ਤੇ ਨੂਾਬ ਦਾ ਪ੍ਰਸੰਗ]

੩੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੨

{ਨਵਾਬ ਦੁਬਿਧਾ ਵਿੱਚ} ॥੧੧॥
{ਨਵਾਬ ਨੇ ਮੁੱਲਾਂ ਨੂੰ ਭੇਜਣਾ} ॥੧੧॥
{ਮੁੱਲਾਂ ਨੂੰ ਉਪਦੇਸ਼} ॥੨੫॥

ਨਰਾਜ ਛੰਦ:

ਮਰਾਲਬਾਹਿਨੀ ਕ੍ਰਿਪਾਲੁ, ਹਾਥ ਜੋਰਿ ਬੰਦਨਾ।

ਮਰਾਲਬਾਹਿਨੀ=ਹੰਸ ਜਿਸਦੀ ਅਸਵਾਰੀ ਹੋਵੇ, ਸ਼ਾਰਦਾ ਨੂੰ ਹੰਸ ਤੇ ਚੜਨ ਵਾਲੀ ਕਵੀਆਂ ਨੇ ਸੰਕੇਤ ਕੀਤਾ ਹੈ। ਹੰਸ ਉੱਜਲ, ਸੁਹਣਾ ਮਾਨਸਰੋਵਰ ਵਰਗੇ ਨਿਰਮਲ ਠੰਢੇ ਥਾਂ ਰਹਿਣ ਵਾਲਾ ਮੰਨਿਆ ਹੈ।

ਕਹੋਂ ਕਥਾ ਵਿਚਾਰਿ ਚਾਰੁ, ਤੀਨ ਤਾਪ ਕੰਦਨਾ।

ਚਾਰੁ=ਸੁੰਦਰ

ਧਿਆਨ ਧਰਿ ਬਾਰ ਬਾਰ, ਸਾਰਦਾ ਸਰੂਪ ਕੋ।
ਸੁ ਜਾਸ ਕੋ ਪ੍ਰਸਾਦਿ ਪਾਇ, ਸੇਮੁਖੀ ਅਨੂਪ ਕੋ ॥੧॥

ਸੇਮੁਖੀ ਯਾ ਸੇ ਮੁਕ੍ਤੀ=ਓਹ ਕਵਿਤਾ ਜੋ ਸੁਤੇਸਿੱਧ ਆਪੇ ਉਚਰੀ ਜਾਏ ਤੇ ਜਿਸ ਵਿਚ ਖਿੱਚ ਤਾਣ ਨਾ ਹੋਵੇ ਤੇ ਹੋਵੇ ਸੁੰਦਰ†। [ਸੰਸ. ਸ੍ਵਯਮੁਕ੍ਤ। ਸ੍ਵਯੰ=ਆਪੇ। ਉਕਤਿ=ਉਚਾਰਣ]

†Natural flow—ਸੁਤੇ ਵੇਗ ਵਾਲੀ ਕਵਿਤਾ, ਜਿਸ ਬਾਬਤ ਕਿਹਾ ਹੈ:- ਆਪੇ ਆਈ ਸ਼ੋਭ ਹੈ ਕਵਿਤਾ ਬਨਿਤਾ ਦੋਇ। ਬਲ ਕਰ ਖੈਂਚੇ ਜੋ ਇਨ੍ਹੇ ਸਰਸਾ ਬਿਰਸਾ ਹੋਇ।

ਅਰਥ:

ਹੰਸ ਉਤੇ ਚੜਨ ਵਾਲੀ (ਤੇ ਸੁਭਾਵ ਦੀ) ਕ੍ਰਿਪਾਲੂ (ਸ਼ਾਰਦਾ! ਤੈਨੂੰ) ਹੱਥ ਜੋੜਕੇ ਨਮਸਕਾਰ ਹੈ। ਤਿੰਨਾਂ ਤਪਾਂ ਦੇ ਦੂਰ ਕਰਨ ਵਾਲੀ ਸੁੰਦਰ ਕਥਾ ਮੈਂ ਹੁਣ ਵਿਚਾਰਕੇ ਕਹਿਣ ਲਗਾ ਹਾਂ (ਇਸ ਲਈ) ਬਾਰ ਬਾਰ ਸਾਰਦਾ! (ਤੇਰੇ) ਸਰੂਪ ਦਾ ਧਿਆਨ ਧਾਰਦਾ ਹਾਂ, ਜਿਸ ਦੀ ਕ੍ਰਿਪਾ ਨਾਲ ਅਨੂਪਮ ਤੇ ਸ੍ਵਯੰ ਉਚਰੀ ਜਾਣ ਵਾਲੀ (ਕਵਿਤਾ) ਪ੍ਰਾਪਤ ਹੁੰਦੀ ਹੈ।

ਭਾਵ:

ਸ਼ਾਰਦਾ ਸੰਬੰਧੀ ਵਿਸ਼ੇਸ਼ ਵਿਚਾਰ ਲਈ ਦੇਖੋ ਪੋਥੀ ਦਾ ਅਧ੍ਯਾਯ ੧ ਛੰਦ ੨।

ਸ੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

ਬਾਕੀ ਸ੍ਰੀ ਗੁਰ ਕੀ ਜਿਤੀ ਮੂਲੇ ਸ੍ਰੁਤ
ਸੁਨਿ ਸੋਇ।
ਲੈਨਿ ਹੇਤ ਤਿਨ ਕੇ ਤਬੈ ਗਯੋ ਲੋਭ ਮੈਂ
ਹੋਇ ॥੨॥

ਨਰਾਜ ਛੰਦ:

ਗਯੋ ਸੁ ਮੂਲ ਚੰਦ ਭੂਲ, ਭੇਦ ਨਾਂਹਿ
ਜਾਨਿਯਾ।
ਪੁਕਾਰਿ ਕੈ ਨਿਬਾਬ ਪਾਸ ਬੈਨ ਯੋਂ
ਬਖਾਨਿਯਾ।

'ਨਯਾਇ ਮੋਰ ਕੀਜੀਏ, ਸਵਾਬ[1] ਜਾਨਿ ਆਪਨੋ।

[1]ਪੁੰਨ।

ਕੁਨੀਤਿ[1] ਭੂਪ ਕ੍ਰਿੱਤ ਨਾ[2], ਤਜੰਤ ਭੂਰ ਪਾਪ ਨੋ[3]' ॥੩॥

[1]ਅਨਜਾਯ। [2]ਨਹੀਂ ਕਰਦੇ। [3]ਨੂੰ।

ਅੜਿੱਲ:

[1]ਕਿਹਾ। †ਪਾ:-ਸ੍ਰਵਨਤ ਬਾਤ।

ਸੁਨਿ ਕਰਿ ਸ੍ਰਵਨ ਨਵਾਬ, †ਭਨੈ[1] 'ਤੂੰ ਕੌਨ ਹੈ?

ਕਿਸ ਪਰ ਕਰਤਿ ਪੁਕਾਰ, ਨਾਮ ਕਹੁ ਜੌਨ[1] ਹੈ?

[1]ਜੋ।

ਕਿਹਿ ਦੁਖ ਦੀਨੋ ਤੋਹਿ, ਸੁ ਭੇਵ[1] ਭਨੀਜੀਏ?

[1]ਭੇਤ।

ਹੌਂ ਕਰਿਹੋਂ ਨਜਾਇ ਤੁਮਾਰ ਬ੍ਰਿਥਾ ਕਹਿ ਦੀਜੀਏ' ॥੪॥

'ਨਾਨਕ ਮੋਦੀ ਤੋਰ, ਸਸੁਰ ਤਿਹ[1] ਜਾਨੀਏ।

[1]ਉਸਦਾ (ਮੈਨੂੰ) ਸਹੁਰਾ।

ਤਾਂ ਪਰ ਕਰੀ ਪੁਕਾਰ, ਆਪ ਪਹਿਚਾਨੀਏ।

ਸੁਨਿ ਸ੍ਰਵਨਨ ਮਮ ਬੈਨ, ਵਿਚਾਰ ਕਰੀਜਿਯੇ।

ਹੋ ਬਹੁਰੋ ਨਜਾਇ ਨਿਬੇਰ, ਸੁ ਜਸ ਜਗ ਲੀਜਿਯੇ' ॥੫॥

ਦੋਹਰਾ:

ਸੁਨਿ ਸ੍ਰੀ ਨਾਨਕ ਨਾਮ ਕੋ, ਲੀਨੋ ਨਿਕਟ ਹਕਾਰ।

'ਕੈਸੇ ਕਰਤਿ ਪੁਕਾਰ ਤੂੰ, ਮੁਹਿ ਸਮਝਾਇ ਉਚਾਰਿ' ॥੬॥

ਨਰਾਜ ਛੰਦ:

[1]ਸੱਤ ਸੌ ਸੱਠ ਰੁਪਯੇ। [2]ਸੱਤ ਸੌ ਸੱਠ ਰੁਪਯੇ। [3]ਓਸ ਦੇ ਬਾਕੀ।

'ਜੁ ਸਾਤ ਸੈ ਕਿ ਸਾਠ[1] ਦਾਮ[2], ਤਾਂਹਿ ਜਾਨਿ ਸ਼ੇਖ[3] ਸੋ।

ਨਿਬਾਬ ਰਾਇ! ਦੇਹੁ ਤਾਂਹਿ[1], ਤਾਤ ਨਾਰਿ[2], ਦੇਖ ਸੋ[3]।

[1]ਉਸਦੇ। [2]ਪੁੱਤ੍ਰ ਤੇ ਸੁਪਤਨੀ ਨੂੰ। [3]ਦੇਖ ਲਓ (ਇਹ ਗਲ ਠੀਕ ਹੈ)।

ਵਿਚਾਰਿ ਕੈ ਰਿਦੈ ਨਿਆਇ, ਆਨਿ[1]

[1]ਹੋਰ ਤੋਂ (ਬੀ)। [2]ਪੁੱਛ।

ਬੂਝ[2] ਲੀਜਿਯੇ।'
ਭਨੰਤਿ ਮੂਲਚੰਦ ਯੌਂ, 'ਪੁਕਾਰ ਯਾ ਲਖੀਜਿਯੇ[1]' ॥੭॥ — [1]ਇਹ ਜਾਣ ਲਓ,
ਨਿਬਾਬ ਸ੍ਰੋਨ ਮੈਂ ਸੁਨੰਤਿ, ਬੈਨ ਕੋ ਅਲਾਇਓ।
'ਕਹੀ ਸਰੋਜ ਨੈਨ ਨੇ[1], ਫਕੀਰ ਕੋ ਖਵਾਇਓ। — [1]ਭਾਵ ਗੁਰੂ ਜੀ ਨੇ!
ਨ ਮਾਨ, ਆਨ ਥਾਨ ਦਾਮ, ਦੇਹੁਂ[1] ਏਹ ਜਾਨਿਯੇ[2]। — [1]ਮੈਂ (ਤੇਰੀ ਗੱਲ) ਮੰਨਕੇ ਹੋਰਥੇ ਰੁਪੈ ਨਹੀਂ ਦਿਆਂਗਾ। [2]ਇਹ ਜਾਨ ਲੈ।
ਫਕੀਰ ਬ੍ਰਿੰਦ ਹੋਇਂ ਤੌਂ, ਖਵਾਇ ਆਪ ਮਾਨਿਯੇ' ॥੮॥
'ਭਯੋਹਿ ਭੂਰ ਬਾਵਰਾ, ਕਿ ਭੂਤਨਾਂ ਸੁ ਤਾਂਹਿ ਮੈਂ[1]। — [1]ਭਾਵ ਗੁਰੂ ਜੀ ਵਿਚ।
ਸੁਧੀ[1] ਨ ਕੋਇ ਕਾਂਹਿ ਕੀ, ਨ ਕੂਰ ਵਾਕ ਪ੍ਰਾਹਿ ਮੈਂ[2]। — [1]ਹੋਸ਼। [2]ਝੂਠ ਮੈਂ ਨਹੀਂ ਕਿਹਾ।
ਨਿਕੇਤ[1] ਹੇਤ[2] ਕੋ ਨਹੀਂ, ਮਸਾਨ ਥਾਨ ਬੈਸਿਯਾ। — [1]ਘਰ ਦਾ ਮੋਹ। [2]ਘਰ ਦਾ ਮੋਹ।
ਭਨੰਤਿ ਤੁੰਡ ਆਇ[1] ਜੋ ਫਕੀਰ ਕੀਨ ਬੇਸਿਯਾ' ॥੯॥ — [1]ਮੂੰਹ ਆਈ ਕਹਿ ਦੇਂਦਾ ਹੈ।
ਨਿਬਾਬ ਬੈਨ ਤਾ ਸੁਨੇ, ਸਚਿੰਤ ਚੀਤ ਹ੍ਵੈ ਰਹਯੋ।
ਗਹੀ ਫਨੀ[1] ਚਚੁੰਧਰੰ, ਤਜੀ ਨ ਖਾਇ ਯੌਂ ਭਯੋ†। — [1]ਸੱਪ। †ਛਛੂੰਦਰ, (ਯਾ ਕੋਹੜ ਕਿਰਲੀ), ਸੱਪ ਜਿਸਨੂੰ ਮੂੰਹ ਵਿੱਚ ਪਾ ਲੈਂਦਾ ਹੈ ਜੇ ਖਾਵੇ ਤਾਂ ਆਪ ਕੋਹੜਾ ਹੋ ਜਾਂਦਾ ਹੈ ਤੇ ਜੇ ਛੱਡੇ ਤਾਂ ਓਹ ਅੱਖਾਂ ਕੱਢ ਲਿਜਾਂਦੀ ਹੈ, ਆਦਮੀ ਦੀ ਦੁਚਿਤੀ ਵਿੱਚ ਇਹੋ ਅਖਾਣ ਵਰਤਦੇ ਹਨ।
ਫਕੀਰ ਕੋ ਨ ਦੇਉਂ ਹੋਤਿ, ਭੈ ਹਮੈਂ ਸੁ ਤਾਂਹਿ ਕੋ।
ਨ ਦੇਉਂ ਤੋਹਿ, ਹੋਤਿ ਹੈ; ਕੁਨੀਤ, ਨੀਤ ਨਹਿ ਕੋ[1]' ॥੧੦॥ — [1]ਕੋਈ ਨੀਤੀ ਨਹੀਂ ਸਗੋਂ ਕੁਨੀਤੀ ਹੁੰਦੀ ਹੈ (ਅ) ਨੀਤੀਨਾਹ ਪਰਮੇਸ਼ੁਰ ਪਾਸਿਓਂ ਕੁਨੀਤ ਹੁੰਦੀ ਹੈ।

ਦੋਹਰਾ:
ਹੁਤੋ ਯਾਰ ਖਾਂ ਨਿਕਟਿ ਤਬ,
ਬੂਝੀ ਤਿਹ ਸੋਂ ਗਾਥ।

{ਨਵਾਬ ਦੁਬਿਧਾ ਵਿੱਚ}

ਬੋਲੵੋ ਰਿਦੈ ਵਿਚਾਰਿ ਸੋ[1],
ਨਿਜ ਭੂਪਤਿ ਕੇ ਸਾਥ ॥੧੧॥

[1]ਉਹ।

{ਨਵਾਬ ਨੇ ਮੁੱਲਾਂ ਨੂੰ ਭੇਜਣਾ}

ਅੜਿੱਲ:

'ਜੇ ਨਾਨਕ ਅਬ ਭਯੋ, ਬਾਵਰਾ ਸੁਧਿ ਨਹੀਂ।
ਕਿਧੌਂ ਭੂਤਨਾ ਬਰਯੋ, ਲੇਹੁ ਕਰਿ ਸਭਿ ਸਹੀ।
ਦੇਹੁ ਦਰਬ ਪਸ਼ਚਾਤ, ਜਾਨ ਜਿਯ ਲੀਜਿਯੇ।
ਹੇ ਕੈਧੇਂ ਮੇਧਾ ਸਹਿਤ, ਤ[1] ਬੂਝਨ ਕੀਜਿਯੇ[2]' ॥੧੨॥

[1]ਜੇ ਹੋਸ਼ ਵਿੱਚ ਹੈ ਤਾਂ। [2]ਉਸ ਨੂੰ) ਪੁੱਛ ਲਵੋ।

ਦੋਹਰਾ:

ਸੁਨੇ ਯਾਰ ਖਾਂ ਬਚਨ ਜਬ, ਨ੍ਰਿਪਤਿ ਸਰਾਹਤਿ[1] ਤਾਂਹਿ।
'ਕਰਨ ਉਚਿਤ ਐਸੇ ਹਮੈਂ, ਜੈਸੇ ਤੂੰ ਮੁਖਿ ਪ੍ਰਾਹਿ' ॥੧੩॥

[1]ਸਲਾਹੁੰਦਾ ਹੈ।

ਅੜਿੱਲ:

ਮੁੱਲਾਂ ਢਿਗ ਨਰ ਪਠਾ, ਸੁ ਲੀਨ ਪੁਕਾਰਿਯੋ[1†]।
ਸਭਿ ਨਾਨਕ ਬਿਰਤਾਂਤ, ਨਿਬਾਬ ਉਚਾਰਿਯੋ।
'ਹੇਰਹੁ[1] ਝਾਰਹੁ[2], ਜਾਹੁ, ਰਿਦੈ ਸੁਧਿ ਲੀਜਿਯੇ।
ਹੋ ਬਹੁਰੋ ਮੁਝ ਢਿਗ ਆਨਿ, ਸੁ ਭੇਵ ਭਨੀਜਿਯੇ' ॥੧੪॥

[1]ਸੱਦ ਲਿਆ। [†]ਪਾ:-ਹਕਾਰਿਓ।

[1]ਵੇਖਹੁ। [2]ਝਾੜਾ ਕਰੋ।

ਸੁਨਿ ਕਰਿ ਮੁੱਲਾਂ ਚਲਯੋ, ਬੇਗ ਲਿਖਿ ਕਾਗਰਾ[1]।
ਜੰਤ੍ਰ ਮੰਤ੍ਰ ਲੇ ਸੰਗਿ, ਜਹਾਂ ਸੁਖ ਸਾਗਰਾ।
ਪਰੀ ਰੌਰ[1] ਪੁਰਿ ਮਾਂਹਿ, ਮੁਲਾਨੇ ਜਾਨ

[1]ਕਾਗਤ।

[1]ਰੌਲਾ।

ਕੀ।
ਹੋ ਧਾਏ ਨਰ ਦਿਸ਼ ਤਾਂਹਿ, ਜੁ ਕ੍ਰਿਪਾ ਨਿਧਾਨ ਕੀ ॥੧੫॥

ਨਰਾਜ ਛੰਦ:

ਭਨੈਂ ਪ੍ਰਮਾਨ ਆਨਨੰ, ਅਜਾਨ ਬੈਨ[1] ਯਾ ਬਿਧੇ।
'ਭਲੋ ਤਮਾਸ਼ ਦੇਖਿ ਹੈਂ, ਬਿਸ਼ੇਖ਼ ਭੂਤ ਕਾਢਿਧੇ।
ਚਲੇ ਸਚਾਇ[1] ਧਾਇ ਧਾਇ, ਆਇ ਬ੍ਰਿੰਦ ਸੋ ਭਏ।
ਨ ਭੇਵ ਮੂਲ ਜਾਨਹੀ, ਸੁ ਭੂਲ ਭਰਮ ਮੈਂ ਗਏ ॥੧੬॥
ਲਗੇ ਸਮਾਧਿ ਸ੍ਰੀ ਗੁਰੂ, ਮਸਾਨ ਥਾਨ ਰਾਜਹੀਂ।
ਮਨੋ ਪਿਨਾਕ ਪਾਨ[1], ਆਨਿ ਬੈਸਿਓ ਬਿਰਾਜਹੀਂ।
ਸਰੀਰ ਹੈ ਅਚੱਲ, ਨੈਨ ਮੁੰਦਿਯੇ ਅਸੀਨਿਯਾ[1]।
ਸਦੀਵ ਦਾਸ ਦੋਖ ਜੋ, ਦਲੰਤਿ ਦੂਰ ਕੀਨਿਯਾ ॥੧੭॥

[1]ਅਨਜਾਨ ਮਨੁੱਖ ਮੁੱਖੋਂ ਵਾਕ ਕਹਿੰਦੇ ਹਨ।
[1]ਚਾਉ ਨਾਲ।
[1]ਪਿਨਾਕ ਜਨਕਪੁਰੀ ਵਾਲਾ ਸ਼ਿਵਜੀ ਦਾ ਧਨੁਖ ਇਹ ਜਿਸ ਦੇ ਹੱਥ ਵਿੱਚ ਹੋਵੇ ਸੋ 'ਸ਼ਿਵਜੀ।'
[1]ਬੈਠੇ ਹਨ।

ਦੋਹਰਾ:

ਚਹੁਂ ਦਿਸ਼ਿ ਮਾਨਵ ਬ੍ਰਿੰਦ ਭੇ, ਰਿਦੇ ਬਿਲੋਕਨ ਚਾਉ।
ਲਗੀ ਗੰਭੀਰ ਸਮਾਧਿ ਗੁਰੁ, ਪੇਖਨ ਸੁਨਨਿ ਅਭਾਉ[1] ॥੧੮॥

[1]ਅਭਾਵ ਹੈ ਦੇਖਣ ਸੁਣਨ ਦਾ।

ਅੜਿੱਲ:

ਮੁੱਲਾਂ ਬੈਠਯੋ ਨਿਕਟਿ, ਬਿਕਟ[1] ਮੰਤ੍ਰਨ ਪਠੇ।
ਭੀਰ ਭੂਰ ਤਿਹ ਥਾਨ, ਅਪਰ ਆਵਹਿਂ ਨਠੇ।
ਝਾਰਤਿ[1] ਮੰਤ੍ਰਨ ਸੰਗਿ, ਬਿਲੋਕਹਿਂ ਨਰ ਖਰੇ।

[1]ਪੁਠੇ।
[1]ਝਾੜਾ ਕਰਦਾ ਹੈ।

ਹੋ ਬਹੁਰੋ ਲੇਯ ਪਲੀਤਾ, ਬਾਤੀ[1] ਬਟ ਕਰੇ[2] ॥੧੯॥ [1]ਵੱਟੀ ਵੱਟਕੇ। [2]ਵੱਟੀ ਵੱਟਕੇ।

ਪਾਵਕ[1] ਲਾਈ ਤਾਂਹਿ, ਬਰੀ[2] ਧੂੰਆਂ ਭਯੋ। [1]ਅੱਗ। [2]ਜਲੀ।

ਲੈਕਰਿ ਮੁੱਲਾਂ ਹਾਥ, ਨਾਸਕਾ ਮਹਿਂ ਦਯੋ।

ਦਸਵੇਂ ਦ੍ਵਾਰ ਧੂੰਮ, ਪਹੁੰਚਯੋ ਜਾਇ ਸੋ।

ਹੋ ਡੋਲੀ ਤਬੈ ਸਮਾਧਿ, ਰਿਦੈ ਅਕੁਲਾਇ ਸੋ ॥੨੦॥

ਮੁੰਦ੍ਰਿਤ[1] ਲੋਚਨ ਚਾਰੁ, ਨ ਪਲਕ ਖੁਲਾਨਿਆ।* [1]ਮੁੰਦੇ ਰਹੇ।

*ਬਲਿਹਾਰ ਜਾਈਏ ਸਤਿਗੁਰੂ ਜੀ ਦੀ ਗੰਭੀਰਤਾ ਤੇ ਸ਼ਾਂਤੀ ਦੇ, ਜਦ ਸਮਾਧੀ ਟਿਕੇ ਮਹਾਂ ਪੁਰਖਾਂ ਨੂੰ ਕਦੀ ਕਿਸੇ ਨੇ ਇਸ ਤਰ੍ਹਾਂ ਦੀ ਤਕਲੀਫ ਪੁਚਾਈ ਤਾਂ ਜਾਂ ਓਹ ਉਸ ਵਿਘਨ ਕਰਤਾ ਨੂੰ ਭਸਮ ਕਰ ਦਿੰਦੇ ਰਹੇ ਤੇ ਜਾਂ ਆ ਬੜੇ ਵਿਖੇਪ ਵਿਚ ਹੋ ਗਏ। ਇਹ ਇਕੋ ਇਕ ਇਤਿਹਾਸਕ ਕਥਾ ਹੈ ਕਿ ਇਹੋ ਜਿਹੇ ਟਿਕੇ ਹੋਏ ਥਾਂ ਤੋਂ ਉਤਰ ਕੇ ਬਜਾਏ ਰੰਜ, ਗੁੱਸੇ, ਸ੍ਰਾਪ ਦੇਣ ਦੇ ਮੁੱਲਾਂ ਨੂੰ ਤਾਰਨ ਲਈ ਉਪਦੇਸ਼ ਕੀਤਾ ਤੇ ਤਾਰ ਦਿੱਤਾ ਤੇ ਮੁੱਲਾਂ ਚਰਨ ਸ਼ਰਨ ਹੋਕੇ ਸਿੱਖ ਹੋ ਗਿਆ। ਦੇਖੋ ਇਸੇ ਅਧਯਾਯ ਦਾ ਅੰਕ ੩੩ ਤੇ ੩੪।

ਅੰਤਰਿਜਾਮੀ ਸਕਲ, ਭੇਵ[1] ਪਹਿਚਾਨਿਆ। [1]ਸਾਰਾ ਭੇਤ।

ਕਰੁਨਾਨਿਧਿ ਬਿਧਿ ਲਖੀ -ਬੁੱਧਿ ਇਨ ਹਤਿ ਭਈ-।

ਹੋ ਬੋਲੇ ਬਚਨ ਸੁਨਾਇ, ਸੁ ਸਿੱਛਯਾ ਤਿਨ ਦਈ ॥੨੧॥

ਸ੍ਰੀ ਮੁਖਵਾਕ ॥

ਸਲੋਕ ਮਃ ੧ ॥

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥

ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥†

†ਕਿਸੇ ਕਿਸੇ ਨੁਸਖੇ ਵਿਚ ਇਸਤੋਂ ਅੱਗੇ ਇਕ ਦੋਹਾ ਹੈ, ਉਹ ਮਾਨੋ ਗੁਰ ਵਾਕ ਦਾ ਟੀਕਾ ਹੈ, ਸੋ ਇਉਂ ਹੈ:

ਭੂਤ ਪ੍ਰੇਤ ਕੇ ਮੰਤ੍ਰ ਲਿਖ ਬਾਦ ਜਨਮ ਕੋ ਖੋਇ।

ਜਾਹਿ ਮੂਢ ਦੋਜ਼ਕ ਵਿਖੈ ਤਾਹਿਂ ਸਹਾਇ ਨ ਕੋਇ।

ਦੋਹਰਾ:

ਸੁਨਿ ਕਰਿ ਮਾਨਵ ਤਿਤ ਸਮੇਂ,

ਪਰੀ ਰੌਰ ਤਿਹ ਥਾਂਇ।

ਕਹਤਿ ਪਰਸਪਰ[1] 'ਭੂਤਨਾ, [1]ਆਪੋ ਵਿਚੀਂ।
ਬੋਲਜੇ ਹ੍ਵੈ ਦੁਖ ਪਾਇ ॥੨੨॥
ਅੜਿੱਲ:
ਜਬ ਕੋ ਭੂਤ ਪ੍ਰਵੇਸ਼ਜੋ, ਇਹ ਘਟ ਅੰਤਰੇ।
ਤਬ ਕੀ ਕਾਰ ਨ ਕਰੀ, ਸੁ ਤਜੀ ਨਿਰੰਤਰੇ।
ਦਰਬ ਲੁਟਾਯੋ ਬਾਦ, ਕਛੂ ਸੁਧ ਨਹਿਂ ਰਹੀ।
ਹੋ ਦਯੋ ਪਲੀਤਾ ਅਬੈ, ਬੁਲਾਯੋ ਇਨ[1] ਸਹੀ' ॥੨੩॥ [1]ਭਾਵ, ਮੁੱਲਾਂ ਨੇ।
ਸੁਨਿ ਕਰਿ ਮੁੱਲਾਂ ਮੂਢ, ਨ ਲਖਹਿ ਅਯਾਨਿਯਾ[1]। [1]ਅਨਜਾਣ (ਮੁੱਲਾਂ)।
ਬੋਲਜੋ 'ਇਸ ਮਹਿਂ ਭੂਤ, ਰਿਦੈ ਪਹਿਚਾਨਿਯਾ।'
ਬੂਝਤਿ 'ਨਾਉਂ ਬਤਾਉ, ਰਹੈਂ ਕਿਹ ਥਾਉ ਮੈਂ।
ਹੋ ਨਾਤੁਰ ਫੂਕੌਂ ਤੋਹਿ, ਅਗਨਿ ਕੋ ਲਾਉ ਮੈਂ ॥੨੪॥
ਦੀਜੈ ਸਾਚੁ ਬਤਾਇ, ਬਚਜੋ ਜੇ ਚਾਹਿਤਾ।
ਨਤੁ[1] ਦੇਵੋਂ ਦੁਖ ਤੋਹਿ, ਬੰਨ੍ਹਿ ਮਹਿਂ[2] ਦਾਹਿਤਾ[3]।' [1]ਨਹੀਂ ਤਾਂ। [2]ਅੱਗ ਵਿਚ। [3]ਸੜਾਂਗਾ।
ਸੁਨਿ ਸ੍ਰੀ ਨਾਨਕ ਬੈਨ, ਨੈਨ ਪਲਕਾਂ ਖੁਲੀ।
{ਮੁੱਲਾਂ ਨੂੰ ਉਪਦੇਸ਼}
ਹੋ ਬੋਲੇ ਸਬਦਿ ਉਠਾਇ, ਦੇਨਿ[1] ਤਿਨ ਮਤਿ ਭਲੀ ॥੨੫॥ [1]ਦੇਣ ਨੂੰ।

ਸ੍ਰੀ ਮੁਖਵਾਕ ॥
ਮਾਰੂ ਮਹਲਾ ੧ ॥
ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥੧॥

ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥
ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥
ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥
ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥੪॥੭॥

ਦੋਹਰਾ:

'ਸੁਨਹੁ ਮੁਲਾਨਾਂ ਕਾਨ ਦੇ, ਤਬੈ ਦਿਵਾਨਾ ਹੋਇ।
ਲਖਿ ਸਾਹਿਬ ਕੇ ਭੈ ਬਸੈ, ਅਵਰ ਨ ਜਾਨਹਿ ਕੋਇ ॥੨੬॥

ਸੁਧ[1] ਭੂਲੇ ਸੰਸਾਰ ਕੀ, ਰਚੇ ਨਾਮ ਕੇ ਰੰਗ।
ਅਮੀ[1] ਛੋਰਿ ਕੈਸੇ ਗਹੈ, ਫੀਕੇ ਰਸ ਕੋ ਸੰਗ ॥੨੭॥

[1]ਖਬਰ।
[1]ਅੰਮ੍ਰਿਤ।

ਨਰ ਪਾਂਮਰ ਅਨਜਾਨ ਜੇ, ਅਸ ਬਿਧਿ[1] ਤਿਨਹਿ ਬਤਾਇ।
ਭੂਤ, ਬਿਤਾਲ[1], ਕਿ ਬਾਵਰਾ; ਹਾਨ ਲਾਭ ਨਹਿਂ ਕਾਇ ॥੨੮॥

[1]ਇਸਤਰ੍ਹਾਂ।
[1]ਇਕ ਤਰ੍ਹਾਂ ਦਾ ਭੂਤ।

ਪ੍ਰਭੁ ਕੋ ਪ੍ਰੇਮ ਨ ਪਰਖਹੀ, ਬਿਸ਼ਯ ਬਿਖੈ ਗ਼ਲਤਾਨ।
ਮਹਾਂਮੰਦ ਦੁਖ ਪਾਵਈ, ਜਮ ਪੁਰਿ ਜਾਇ ਨਿਦਾਨ[1]' ॥੨੯॥

[1]ਅੰਤ ਨੂੰ।

ਅਸ ਪ੍ਰਕਾਰ ਕੇ ਬਚਨ ਸੁਨਿ, ਸਭਿਨਿ ਭਈ ਪਰਤੀਤ।
-ਤਜਿ ਧੰਧਨ ਬੰਧਨ ਜਗਤ, ਨਿਰੰਕਾਰ ਇਹ[1] ਪ੍ਰੀਤਿ[2]- ॥੩੦॥

[1]ਇਸਦੀ। [2]ਪ੍ਰੀਤ ਹੈ।

ਅੜਿੱਲ:

ਮੁੱਲਾਂ ਤਬ ਕਰ ਬੰਦਿ, ਬੰਦਨਾ[1] ਪਦ ਕਰੀ।
'ਬਖਸ਼ਹੁ ਖ਼ਤਾ ਹਮਾਰ, ਭੂਲ ਬਿਨੁ[1]

[1]ਨਮਸਕਾਰ।
[1]ਬਿਨਾ (ਅ) ਬਿਨੈ ਹੈ (ਮੇਰੀ)। [2]ਅਨ ਨਹੀਂ,

| | |
|---|---|
| ਅਨੁਸਰੀ[2]। | ਸਰ ਸਰ ਖਬਰ। ਬਿਨਾਂ ਸਾਰ ਜਾਣੇ ਦੇ, ਅਣਜਾਣੇ (ਅ) ਅਨਸ੍ਰਰੀ ਅਮਿੱਟ, ਬਖਸ਼ੀ ਨ ਜਾਣ ਵਾਲੀ। |
| ਭੇਵ ਨ ਮਾਨਵ ਜਾਨ, ਦੋਖ ਤੁਮ ਨਹਿਂ ਰਖੈਂ। | |
| ਹੋ ਭ੍ਰਮ ਦਿਸ਼[1] ਹੋਯੋ ਆਪ[2], ਦੋਸ਼ ਰਵਿ ਮਹਿਂ[3] ਲਖੈਂ' ॥੩੧॥ | [1]ਦਿਸ਼ਾ ਦਾ ਭਰਮ। [2]ਆਪ ਲੋਕਾਂ ਨੂੰ। [3]ਸੂਰਜ ਵਿਚ। |
| ਬੈਨ ਬਿਨੈ ਕੇ ਸੁਨੇ, ਨੈਨ ਕਰੁਨਾ ਭਈ। | |
| ਦਯਾ ਦ੍ਰਿਸ਼ਟਿ ਕੋ ਦੇਖਿ, ਦੁਰਮਤੀ ਦਲਿ ਦਈ। | |
| ਚਿਤ ਪ੍ਰਾਪਤਿ ਭੀ ਸ਼ਾਂਤਿ, ਤਰਕ ਤਮ ਫਟ ਗਯੋ[1]। | [1]ਦੂਰ ਹੋ ਗਿਆ। |
| ਹੋ ਮਨ ਮਹਿਂ ਬਹੁ ਸੁਖ ਪਾਇ, ਜਾਤ ਪੁਰਿ ਮਹਿਂ ਭਯੋ ॥੩੨॥ | |
| ਨਿਕਟਿ ਰਾਇ ਕੇ ਬੈਠਿ, ਰਟੀ[1] ਬਿਨ ਕਪਟ ਸੋਂ। | [1]ਆਖੀ (ਗਲ)। |
| 'ਨਾਨਕ ਪੀਰਨ ਪੀਰ, ਧੀਰ[1] ਮਤਿ ਬਿਕਟ ਸੋ[2]। | [1]ਧੀਰਜਵਾਨ। [2]ਉਸਦੀ ਬੁੱਧੀ ਵਿਸ਼ਾਲ ਹੈ, (ਅ) ਅਖੰਡਨ ਹੈ। |
| ਭੇਵ ਨ ਜਾਨਹਿਂ ਮੂਢ, ਦੋਖ ਸੋ ਲਖਤਿ ਹੈਂ। | |
| ਹੋ ਨਹਿਂ ਚਖ ਦੋਖ ਪਛਾਨ[1], ਇੰਦ ਮਹਿਂ[2] ਰਖਤਿ ਹੈਂ ॥੩੩॥ | [1]ਆਪਣੀਆਂ) ਅੱਖਾਂ ਦਾ ਦੋਸ਼ ਨਹੀਂ ਪਛਾਣਦੇ। [2]ਚੰਦ੍ਰਮਾਂ ਵਿਚ (ਦੋਸ਼)। |
| ਹੋਸ਼ਵੰਦ ਸੁਖਕੰਦ, ਬੰਦਨਾ ਯੋਗ ਹੈਂ। | |
| ਜਾਨੈਂ ਸਭੈ ਸੁਜਾਨ, ਅਜਾਨੰ ਲੋਗ ਹੈਂ[1]।' | [1]ਉਹ ਸੁਜਾਨ ਹਨ ਤੇ ਸਭ ਕੁਝ ਜਾਣਦੇ ਹਨ, ਪਰ ਲੋਕੀ ਅਜਾਂਨ ਹਨ। |
| ਸਿਫ਼ਤ ਭੂਰ ਮੁਖ ਕਹੀ, ਹਦੂਰੰ ਖਾਨ ਕੇ। | |
| ਹੋ ਮਨਹੁ ਹੋਇ ਸਿਖ ਰਹਜੋ, ਪੀਰ ਨਿਜ ਜਾਨਿਕੇ ॥੩੪॥ | |
| ਦੌਲਤ ਖ਼ਾਂ ਸੁਨਿ ਬਚਨ, ਵਿਚਾਰਤਿ ਚਿੱਤ ਮੈਂ। | |
| -ਕਰੋਂ ਕੌਨ ਅਬ ਕਾਜ ਨ ਰਾਖੋਂ ਬਿੱਤ[1] ਮੈਂ। | [1]ਧਨ। |

ਤਿਹ ਮੁਖ ਭਾਖ੍ਯੋ 'ਖਰਚ ਖਰਾਇਤ ਦੀਜੀਏ।'
ਹੋ ਮੂਲੇ ਕਰੀ ਪੁਕਾਰ, ਕਵਨ ਬਿਧਿ ਕੀਜੀਏ? - ॥੩੫॥
ਇਕ ਮਾਨਵ ਕਹਿ ਬੈਨ 'ਨਿਬਾਬ ਸੁਨੀਜੀਏ!
ਬੁਲਵਾਵਹੁ ਜੈਰਾਮ, ਬੂਝ ਤਿਹ ਲੀਜੀਏ।
ਜਿਹ ਬਿਧਿ ਬਦਿ ਹੈ[1] ਬਦਨ, ਆਪ ਤਿਹ ਬਿਧਿ ਕਰੋ।
ਹੋ ਪ੍ਰਬਲ ਲੋਭ ਤੁਮ ਨਾਂਹਿ[1], ਪਰਬਿਤੰ[2] ਪਰਹਰੋ' ॥੩੬॥
ਸੁਨ ਮਨ ਮਾਨੇ ਬੈਨ, ਭੌਨ[1] ਮਾਨਵ ਪਠਾ।
ਲੀਨੋ ਨਿਕਟ ਹਕਾਰਿ, ਬੈਠ ਗਯੋ ਮਨ ਢਠਾ।
ਆਨਨ ਭਨਿਹੀ ਖਾਨ[1], 'ਜੁ ਨਾਨਕ ਧਨ ਅਹਾ।
ਹੋ ਤਿਹ ਕੀ ਬਿਧਿ ਕਜਾ ਕਰਹਿਂ?
ਕਹਹੁ ਜਿਹ ਬਿਧਿ[1] ਲਹਾ[2]' ॥੩੭॥
ਰਹਿਤ ਡਰਤਿ[1] ਅਤਿ ਚਿੱਤ, ਨਿੰਤ ਸਤਿਗੁਰੂ ਤੇ।
ਇਤਿ ਮੂਲੇ ਤੇ ਡਰਤਿ, ਕਠਨ ਦਿਸ਼ ਦੁਹੂੰ ਤੇ।
ਉਹ ਮਹਿਂ ਕਰਤਿ ਵਿਚਾਰ, ਨ ਮੁਖ ਤੇ ਕਹਤਿ ਹੈ।
ਹੋ ਬੈਠ੍ਯੋ ਤੂਸ਼ਨ ਠਾਨਿ, ਨ ਕੁਛ ਬਿਧਿ ਲਹਤਿ ਹੈ[1] ॥੩੮॥
ਖਾਨ ਬਖਾਨਤਿ ਬੈਨ 'ਜਰਾਮ! ਕਹੈਂ ਨ ਕਿਉਂ?
ਜਿਹ ਬਿਧਿ ਬਦਿ ਹੈਂ ਬਦਨ, ਸੁ ਬਿਧਿ ਧਨ ਤਿਨਹਿਂ ਦਿਉਂ।
ਧਨ ਨਿਜ[1] ਸਦਨ[2] ਨ ਧਰੌਂ, ਧਰਮ

[1]ਆਖੇ।
[1]ਤੁਸਾਂ ਉਤੇ ਲੋਭ ਬਲਵਾਨ ਨਹੀਂ ਹੈ। [2]ਪਰਾਇਆ ਧਨ।
[1]ਜਰਾਮ ਦੇ) ਘਰ।
[1]ਖਾਂ ਨੇ ਆਖਿਆ!
[1]ਜਿਸ ਤਰ੍ਹਾਂ। [2]ਸਮਝ ਹੈ।
[1]ਭਾਵ, ਜੈਰਾਮ ਡਰਦਾ ਹੈ।
[1]ਸਮਝ ਨਹੀਂ ਪੈਂਦੀ।
[1]ਆਪਣੇ। [2]ਘਰ। [3]ਮੈਂ ਆਪਣਾ) ਧਰਮ ਹਾਨ

ਨਿਧ ਨੌਂ ਨਹੀਂ[3]। ਨਹੀਂ ਕਰਨਾ।
ਹੋ ਬੂਝਨ ਤੁਝ ਕੋ ਕੀਨ, ਸਮਝ ਭਨਿਯੇ ਸਹੀ' ॥੩੯॥
'ਸੁਨਹੁ ਖਾਨ ਜੀ! ਕਾਨ, ਜੁ ਨਿਜ ਮਨ ਠਾਨਿਯਾ।
ਤਸ ਬਿਧਿ ਕਰਿਯੇ ਦਰਬ[1], ਆਪ ਬੁਧਿਵਾਨਿਯਾ। [1]ਧਨ ਨੂੰ।
ਕਿਧੌਂ ਰਿਦੇ ਸੰਦੇਹ[1], ਦੇਨਿ ਕੋ ਧਾਰਿਆ। [1]ਸੰਸਾ।
ਹੋ ਨਾਨਕ ਨਿਕਟਿ ਤੁਮਾਰ, ਬੂਝਿ[1] ਕਰਿ ਕਾਰਿਯਾ[2]' ॥੪੦॥ [1]ਪੁੱਛਕੇ। [2]ਕੰਮ ਕਰੋ।
ਸੁਨੀ ਖਾਨ ਨੈ ਕਾਨ, ਪੁਮਾਨਹਿ[1] ਪਠਿ ਦਿਯਾ। [1]ਮਾਨੁਖ।
'ਨਾਨਕ ਆਨਿ ਹਕਾਰਿ' ਗਯੋ ਢਿਗ ਨਿਧਿਮਯਾ[1]। [1]ਕ੍ਰਿਪਾ ਦੇ ਸਾਗਰ ਕੋਲ ਗਿਆ।
ਬੈਸੇ ਥਾਨ ਮਸਾਨ, ਨ ਮਾਨਵ ਕੋ ਜਹਾਂ।
ਹੋ ਜਿਸ ਕਰੁਨਾ ਤੇ ਨਾਸ਼, ਤਾਪ ਤ੍ਰੈ ਸੁਖ ਮਹਾਂ ॥੪੧॥
'ਨਾਨਕ ਜੀ! ਉਠਿ ਚਲਹੁ ਸ ਨਿਬਾਬ ਹਕਾਰਈ।
ਇੱਛਾ ਪੂਛਨ ਕਛੁ ਕੁ, ਤੁਮਹਿ ਅਨੁਸਾਰਈ[1]।' [1]ਗੋਚਰੀ ਹੈ।
'ਹੌਂ ਨ ਚਲੋਂ ਢਿਗ ਖਾਨ, ਕੌਨ ਮਮ ਕਾਜ ਹੈ?
ਹੋ ਬੈਸ ਰਹੇ ਉਦਿਆਨ[1], ਨ ਮੋਦੀ ਸਾਜ ਹੈ[2]' ॥੪੨॥ [1]ਅਸੀਂ ਬੈਠੇ ਹਾਂ ਬਨ ਵਿਚ। [2]ਹੁਣ) ਠਾਟ ਮੋਦੀ ਦਾ ਨਹੀਂ।
ਮੁਰਿ[1] ਪੁਮਾਨ ਨੈ ਬੈਨ, ਬਖਾਨੇ ਖ਼ਾਨ ਸੋ। [1]ਮੁੜਕੇ।
'ਨਹਿਂ ਪਾਵਹਿ ਪੁਰਿ ਪਾਇ, ਰਹਹਿ ਉਦਿਯਾਨ ਸੋ।
ਆਇਸੁ ਮਾਨਹਿਂ ਨਾਂਹਿ, ਤੁਮਾਰੀ

ਜਾਨੀਏ।
ਹੋ ਜਿਉਂ ਭਾਵਹਿ ਤਿਉਂ ਕਰਹੁ, ਆਪ ਤੁਮ ਸਜਾਨਿਯੇ[1]' ॥੪੩॥ — [1]ਸਿਆਣੇ ਹੋ।
ਸੁਨੀ ਖਾਨ ਨਿਜ ਕਾਨ, ਰਿਸਾਨੋ[1] ਮਨ ਘਨੋ। — [1]ਗੁੱਸੇ ਹੋਇਆ।
ਮਸ਼ਕ[1] ਰਿਸਾਇ[2] ਸੁਮੇਰੁ[3], ਭਗਨ[4] ਚਹਿ ਮਨ ਮਨੋ[5]। — [1]ਮੱਛਰ। [2]ਗੁੱਸੇ ਹੋਕੇ। [3]ਸੁਮੇਰ ਪਹਾੜ ਨੂੰ। [4]ਤੋੜਨਾ। [5]ਮਨ ਵਿਚ ਮਾਨੋਂ।
ਕਹੈ ਕਿ 'ਆਨਹੁ ਗਹੀ[1], ਕਹੇ ਜਿ ਨ ਆਵਈ। — [1]ਫੜਕੇ ਲੈ ਆਓ।
ਹੋ ਜਾਹੁ ਅਬਹਿ ਸਮਝਾਹੁ, ਬਹੁਰ ਪਛੁਤਾਵਈ' ॥੪੪॥
ਦੇਰਿ ਹੀਨ[1] ਨਰ ਫੇਰ, ਹੇਰਿ ਕਹਿ ਜਾਇ ਕੈ। — [1]ਛੇਤੀ।
'ਬੇਗ ਚਲਹੁ ਇਕ ਬੇਰ, ਰਿਦੇ ਹਰਖਾਇ ਕੈ।
ਨਤੁਰ ਰਿਸੈ ਮਨ ਖਾਂਨ, ਮੰਗਾਇ ਗਹਾਇ ਕੈ।
ਹੋ ਭਲੀ ਬਾਤ ਹੈ ਆਪ, ਚਲੋ ਸੁਖ ਪਾਇ ਕੈ' ॥੪੫॥
ਸੁਨਜੋ ਸ਼੍ਰੋਨ ਸੁਖਰਾਜ[1], ਸਹਿਜ ਮੁਸਕਤਿ[2] ਚਲੇ। — [1]ਗੁਰੂ ਜੀ ਨੇ। [2]ਮੁਸਕ੍ਰਾਉਂਦੇ।
ਮੰਦਮਤੀ ਮਨ ਮੂਢ[1], ਦੇਨਿ ਤਿਹ ਮਤਿ ਭਲੇ। — [1]ਮੂਰਖ।
ਬੇਦੀ ਕੇਤੁ ਨਿਕੇਤ[1], ਗਏ ਹੇਤਹਿਂ ਯਹੀ[2]। — [1]ਭਾਵ ਗੁਰੂ ਜੀ ਘਰ ਗਏ। [2]ਇਸੇ ਕਾਰਣ।
ਹੋ ਕਲਿ ਕਲਿਮਲ ਬਲ ਬਲਤਿ[1] — [1]ਬਲੀ ਕਲਿਜੁਗ ਦੇ ਪਾਪਾਂ ਨਾਲ ਘੇਰੇ ਹੋਏ।
ਉਬਾਰਨ[1] ਤਿਸ[2] ਸਹੀ ॥੪੬॥ — [1]ਬਚਾਉਣ। [2]ਉਸ (ਮੰਦਮਤੀ ਨੂੰ)।
ਗਏ, ਠਾਂਢ ਤਹਿਂ ਭਏ, ਕਿਯੋ ਨ† ਸਲਾਮ ਕੋ। — †ਪਾ:-ਨ ਕੀਯਸ।
ਹੇਰਤਿ[1] ਉਰ ਰਿਸਿ[2] ਸਰਸ[3], ਖਾਨ ਮਨ ਬਾਮ ਕੋ।[4] — [1]ਵੇਖਕੇ। [2]ਗੁੱਸਾ। [3]ਵਧਿਆ। [4]ਵਿੰਗੇ ਮਨ ਵਾਲੇ ਨੂੰ।

'ਹੌਂ ਜੁ ਹਕਾਰਜੋ[1] ਤੋਹਿ, ਨ ਆਯੋ ਕਜਾ ਠਟੀ।[2]
ਹੋ ਮੋਰ ਆਇਸੰ[1] ਮੋਰਿ[2], ਬੈਠਿਓ ਲਖਿ ਲਟੀ[3]!' ॥੪੭॥

[1]ਸੱਦਿਆ। [2]ਕੀ ਸਮਝਿਆ ਸੀ।
[1]ਮੇਰੇ ਹੁਕਮ ਨੂੰ। [2]ਮੋੜਕੇ। [3]ਲਖ-ਲੁਟ ਹੋਕੇ ਭਾਵ ਬੇਪਰਵਾਹ ਹੋਕੇ।

[1] 'ਚਾਕਰ ਜਬੈ ਤੁਮਾਰ, ਆਵਤੇ ਤੁਮ ਕਹੇ।
ਤਜੀ ਕ੍ਰਿੱਤ ਅਬ ਸਭੈ, ਨਿਰਾਰੇ ਹੋ ਰਹੇ।
'ਚਾਕਰ ਭਏ ਖ਼ੁਦਾਇ, ਹੁਕਮ ਤਿਹ ਮਾਨਈ।
ਹੋ ਨਿਰੰਕਾਰ ਕਰਤਾਰ[1], ਜਗਤ ਜਿਹ[2] ਜਾਨਈ' ॥੪੮॥

[1]ਗੁਰੂ ਜੀ ਬੋਲਦੇ ਹਨ-।
[1]ਕਰਤਾਰ ਦੇ। [2]ਜਿਸ ਨੂੰ।

ਸ਼੍ਰੋਨ ਸੁਨਤਿ ਰਿਸ[1] ਸਰਸ[2], ਨ ਬਸ[3] ਅਸ ਕਹਿਤਿ ਭਾ।
-ਆਨੌਂ[1] ਦੀਨ[2] ਮਝਾਰ- ਦੀਨ ਮਤਿ† ਚਹਿਤਿ ਭਾ[3]।
'ਆਜ ਜੁਮੇਂ[1] ਕੋ ਰੋਜੁ, ਖੋਜ[2] ਸਭਿ ਪਾਇ ਹੌਂ।
ਹੋ ਚਲਿਯੇ ਸੰਗਿ ਮਸੀਤ, ਨਿਮਾਜ਼ ਪਢਾਇ ਹੌਂ ॥੪੯॥

[1]ਗੁੱਸਾ। [2]ਹੋਰ ਵਧਿਆ। [3]ਵਸ ਨਹੀਂ ਚਲਦਾ।
[1]ਲਿਆਵਾਂ, ਇਹ ਗੱਲ ਨਵਾਬ ਨੇ ਆਪਣੇ ਦਿਲ ਵਿਚ ਆਖੀ ਜਾਪਦੀ ਹੈ। [2]ਮੁਸਲਮਾਨੀ ਧਰਮ। [3]ਨੀਵੀਂ ਬੁੱਧੀ ਵਾਲਾ ਚਾਹੁਣ ਲੱਗਾ। †ਪਾ:-ਮਨ।
[1]ਸ਼ੁਕਰਵਾਰ। [2]ਪਤਾ।

ਦ੍ਰਿਸ਼ਟਿ[1] ਏਕ[2] ਪਰ ਧਰੀ, ਜਗਤ ਤਜਿ ਕਾਨ ਕੋ।
ਹਿੰਦੂ ਤੁਰਕ ਜਿ ਦੋਇ, ਨ ਭੇਦਹਿ ਜਾਨ ਕੋ।
ਤੌ ਹਮ ਕਰਹਿਂ ਖੁਦਾਇ, ਬੰਦਗੀ ਬੰਦਿ ਕਰ।
ਹੋ ਤੁਮ ਭੀ ਗਵਨੋਂ ਸੰਗ, ਤਜਹੁ ਨਰ ਲਾਜ ਡਰ' ॥੫੦॥

[1]ਇਹ ਗੱਲ ਨਵਾਬ ਨੇ ਖੁੱਲ੍ਹ ਕੇ ਕਹੀ ਸੁਣਾਕੇ) ਜੇ ਨਜ਼ਰ। [2]ਇਕ ਰੱਬ ਤੇ।

ਸੁਨਿ ਨਾਨਕ ਜੀ ਕਾਨ[1], ਬੈਨ ਆਨਨ ਭਨੈ।
'ਚਲੌ ਖਾਨ ਤਿਹ ਥਾਨ, ਜਹਾਂ ਤੁਮ ਮਨ

[1]ਕੰਨੀਂ।

ਮਨੈ।
ਖੋਜਹੁ ਖੋਜਨ ਜੋਗ, ਤ ਜਾਨਜੋ ਜਾਇ ਹੈ।'
ਹੋ ਆਨੰਦ ਕੰਦ ਮੁਕੰਦ, ਚਲੇ ਸੰਗ ਰਾਇ[1] ਹੈ ॥੫੧॥ — [1]ਨਵਾਬ ਦੇ ਨਾਲ।
ਰੌਰ ਪਰੀ[1] ਪੁਰਿ ਮਾਂਹਿ, ਨਾਰਿ ਨਰ ਸਗਰ ਮੈਂ। — [1]ਰੌਲਾ ਪੈ ਗਿਆ।
ਘਰ ਘਰ ਕਰਤਿ ਵਿਚਾਰ, ਕੁਲਾਹਲ[1] ਨਗਰ ਮੈਂ। — [1]ਹਲਚਲੀ।
ਰੰਕ, ਧਨੀ, ਬ੍ਰਿਧ ਬਾਲ, ਤਰੁਨ[1] ਦੌਰਤਿ ਚਲੇ। — [1]ਜਵਾਨ।
'ਹੋ ਨਾਨਕ ਹੁਇ ਹੈ ਤੁਰਕ, ਬਾਤ ਇਹ ਨਹਿਂ ਭਲੇ ॥੫੨॥
ਹੋਤਿ ਰੀਤ ਵਿੱਪ੍ਰੀਤ, ਭੀਤ ਚਿਤ ਹਿੰਦੁ ਕੋ[1]। — [1]ਮਾੜੀ ਗਲ ਹੋਣ ਲੱਗੀ ਹੈ, ਹਿੰਦੂਆਂ ਦਾ ਦਿਲ ਭੈਮਾਨ ਹੈ।
ਕਿਵਨ ਨਿਵਾਰਹਿ[1] ਜਾਇ ਬਖਾਨ ਨਰਿਦੰ ਕੋ।[2] — [1]ਇਹ ਭੈ) ਦੂਰ ਕੌਣ ਕਰੇ। [2]ਨਵਾਬ ਨੂੰ ਦੱਸਕੇ।
ਅਤਿ ਅਚਰਜ ਕੀ ਬਾਤ, ਸੁਨਤਿ ਚਿਤ ਥਰਹਰੈ[1]। — [1]ਚਿਤ ਕੰਬਦਾ ਹੈ।
ਹੋ ਇਹ ਬਿਧਿ ਆਗੇ ਭਈ ਨ, ਜਿਹ ਬਿਧਿ ਅਬ ਕਰੈ[1]' ॥੫੩॥ — [1]ਕਰਨ ਲੱਗਾ ਹੈ (ਨਵਾਬ)।
ਚਤੁਰ ਬਰਨ[1] ਨਰ ਚਲੇ, ਤਮਾਸ਼ੇ ਹਿਤ ਸਭੈ। — [1]ਚਹੁੰ ਵਰਨਾਂ ਦੇ।
ਹੇਰਿ ਜਰਾਮ ਕੁਚਾਲਿ, ਬਿਸਾਲਹਿ ਦੁਖ ਤਬੈ।
ਸੋਚਤਿ ਸੋਚਨ[1] ਸਕੁਚ[2], ਚਲਜੋ ਚੱਕ੍ਰਤ[3] ਘਰੇ[4]। — [1]ਸੋਚਾਂ ਸੋਚਣੋਂ। [2]ਡਰਦਾ। [3]ਹੈਰਾਨ ਹੋ। [4]ਘਰ ਨੂੰ।
-ਹੋ ਚਿਤ ਚਾਹਿਤ ਕਛੁ ਔਰ, ਔਰ ਬਿਧਿਨਾ[1] ਕਰੇ ॥੫੪॥ — [1]ਬਿਧਾਤਾ।
ਬਧਤਿ ਸੁਧਾ ਕੀ ਲਤਾ[1], ਹਲਾਹਲ ਫਰਫਰੀ[2]। — [1]ਅੰਮ੍ਰਿਤ ਦੀ ਵੇਲ ਵਧੀ। [2]ਪਰ) ਜ਼ਹਿਰੀਲੇ ਫਲਾਂ ਨਾਲ ਫਲੀ।

ਲਿਖਤ ਕਲਾਨਿਧਿ[1] ਕਲਮ, ਬਿਧੁੰਤਕ[2] ਲਿਖਿ ਹਰੀ[3]। [1]ਚੰਦ। [2]ਰਾਹੂ। [3]ਚੰਦਰਮਾਂ ਤੋਂ ਭਾਵ ਜਸ, ਰਾਹੂ ਤੋਂ ਅਪਜਸ। ਕਿ ਮੈਂ ਗੁਰੂ ਜੀ ਨੂੰ ਜਸ ਵਾਸਤੇ ਸੁਲਤਾਨ ਪੁਰ ਆਂਦਾ ਸੀ, ਪਰ ਹੁਣ ਮੁਸਲਮਾਨ ਹੋ ਜਾਣ ਤੇ ਮੇਰਾ ਅਪਜਸ ਹੋਵੇਗਾ।

ਦਰਬ ਦੇਨ ਕੋ ਖਾਨ, ਹਕਾਰਯੋ[1] ਨਰ ਪਠੇ। [1]ਸੱਦਿਆ ਸੀ।

ਹੋ ਬਹੁਰਿ ਨਿਵਾਜ ਕਰਾਇ, ਭਈ ਬਿਧਿ ਆਪੁਠੇ[1]† ॥੫੫॥ [1]ਉਲਟੀ। †ਪਾ:-ਇਹ ਭੀ ਬਿਧਿ ਆਪੁਠੇ।

ਚਤੁਰ ਦਿਸ਼ਾ ਤੇ[1] ਜਕੈ[2]†, ਥਕਿਤਿ[3] ਚਿਤ ਹ੍ਵੈ ਰਹਾ। [1]ਚੁਫੇਰਿਓਂ। [2]ਹੈਰਾਨ ਹੋਕੇ। [3]ਥੱਕ ਰਿਹਾ ਹੈ (ਚਿੱਤ)। †ਪਾ:-ਜਬੈ।

-ਕਾਲੂ ਕਹਿਹੌਂ ਕਾਹਿ[1], ਕਿ ਮੂਲਾ ਕਹਿ ਕਹਾਂ।[2] [1]ਕੀ ਕਹੂੰਗਾ। [2]ਕੀਹ ਕਹੇਗਾ।

ਨਾਨਕ ਜਨਨੀ ਬੂਝਤਿ[1], ਉੱਤਰ ਦੇਉਂ ਕੋ। [1]ਜਦੋਂ) ਪੁੱਛੂ (ਤਾਂ)।

ਹੋ ਮੁਰ ਪਰ ਧਰਿ ਹੈਂ ਖੋਰ, ਨ ਜਾਨਹਿਂ ਭੇਉ ਕੋ[1]- ॥੫੬॥ [1]ਭੇਤ ਨੂੰ ਨਹੀਂ ਜਾਣਨਗੇ।

ਲੱਜਤਿ ਚੀਤ ਨਿਕੇਤ, ਬਰਜੋ ਦੁਰਿ[1] ਬੈਸਯੋ। [1]ਛੁਪਕੇ।

ਗ੍ਰੀਵ ਨੀਵ ਕਰਿ ਮਸ਼ਟਿ, ਸੋਚ ਤਨ[1] ਜੈਸਯੋ। [1]ਫਿਕਰ ਦਾ ਵਜੂਦ।

ਧਰਨਿ ਖਨਿਤ[1], ਚਖ ਨੀਰ[2], ਭਰੇ ਭਰਿ ਆਵਈ। [1]ਖੋਤ੍ਰਦਾ ਹੈ। [2]ਅੱਖਾਂ ਵਿੱਚ ਅਥ੍ਰੂ।

ਹੋ ਕਰੁਨਾ ਮੂਰਤਿ ਧਰੀ[1], ਮਨੋਂ ਪਛੁਤਾਵਈ ॥੫੭॥ [1]ਰੋਣ ਨੇ ਮੂਰਤ ਧਾਰਕੇ।

ਲਖਯੋ[1] ਨਾਨਕੀ ਤਿਸੈ, ਤੁੰਡ ਮੁਰਝਾਇਆ। [1]ਡਿੱਠਾ।

ਜਲ ਬਿਨ ਤੋਰੀ ਨਾਲ[1], ਕਮਲ ਕੁਮਲਾਇਆ। [1]ਤੁੱਟੀ ਨਾਲੀ ਦਾ।

'ਚਿਤ ਚੱਕ੍ਰਤਿ ਅਤਿ ਚਿੰਤ, ਕਹਹੁ ਕਸ ਭੀ[1] ਤੁਮੇਂ? [1]ਕੀ ਹੋਇਆ ਹੈ।

ਹੋ ਸ਼ੋਕ ਸਿੰਧੁ ਮਹਿਂ ਮਗਨ, ਬਤਾਵਹੁ ਨਿਜ ਗਮੈ[1]' ॥੫੮॥ [1]ਆਪਣੀ ਚਿੰਤਾ।

ਉਚਰੇ ਬਚਨ ਜਰਾਮ, 'ਅਕੀਰਤਿ[1] ਜਹਿਂ ਤਹਾਂ। [1]ਨਿੰਦਾ।
ਧਰਮ ਰੀਤਿ ਬਿਪਰੀਤਿ[1], ਚਿੰਤ ਚਿਤ ਮੁਹਿ ਮਹਾਂ। [1]ਉਲਟੀ ਹੋਣ ਲਗੀ ਹੈ।
ਭ੍ਰਾਤ ਤੁਮਾਰੋ ਗਯੋ, ਸੰਗਿ ਨ੍ਰਿਪ ਖਾਨ ਕੇ।
ਹੋ ਕਰਿ ਹੈ ਆਜ ਨਿਵਾਜ, ਮਸੀਤ ਪਯਾਨ ਕੇ ॥੫੯॥

ਚਤੁਰ ਬਰਨ ਮਹਿਂ ਰੌਰ[1], -ਤੁਰਕ ਤਹਿਂ ਹੋਇ ਹੈ-। [1]ਰੌਲਾ।
ਗਯੋ ਖਾਨ ਚਲਿ ਆਪ, ਸੰਗ ਬਹੁ ਲੋਇ[1] ਹੈਂ। [1]ਲੋਕ।
ਸ਼ੋਕ ਸਿੰਧੁ ਮਹਿਂ ਮਗਨ[1], ਸੁਨਤਿ ਮਮ ਮਨ ਭਯੋ। [1]ਗ਼ਰਕ।
ਹੋ ਪੋਤ[1] ਨ ਪ੍ਰਾਪਤਿ ਮੋਹਿ, ਜਤਨ ਬਹੁ ਬਿਧਿ ਠਯੋ' ॥੬੦॥ [1]ਜਹਾਜ।

[†]ਭਨਤਿ[1] ਨਾਨਕੀ ਬਚਨ, 'ਨ ਚਿੰਤਾ ਕੀਜੀਯੇ। [1]ਕਿਹਾ। [†]ਸ੍ਰੀ ਬੇਬੇ ਨਾਨਕੀ ਜੀ ਦਾ ਅਡੋਲ ਨਿਸ਼ਚਾ ਤੇ ਸਤਿਗੁਰੂ ਨਾਨਕ ਦੇਵ ਜੀ ਦਾ ਅਤਿ ਉੱਚਾ ਪ੍ਰਤਾਪ ਇਨ੍ਹਾਂ ਬਚਨਾਂ ਤੋਂ ਪ੍ਰਗਟ ਹੈ। ਚਿੱਤ ਦੀ ਸ਼ਕਤੀ ਲਈ ਤੇ ਮਨ ਦੇ ਸੁਖ ਲਈ ਅਡੋਲ ਨਿਸ਼ਚਾ ਹੈ, ਜਗਜਾਸੂਆਂ ਦੇ ਦਿਲ ਲਈ ਤੁਲ੍ਹਾ ਹੈ।
ਭਰਮ ਨ ਭੂਲਹੁ ਭੇਵ, ਭਲੇ ਲਖਿ ਲੀਜੀਯੇ[1]। [1]ਸਮਝ ਲੈ।
ਭ੍ਰਾਤ ਹਮਾਰੋ ਭਯੋ, ਭੇਸ ਨਰ ਭਗਤਿ[1] ਕੋ। [1]ਭਗਤੀ ਨੇ ਭੇਸ ਧਾਰਿਆ ਹੈ ਇਹ ਮਾਨੁੱਖੀ (ਜਾਮਾ)।
ਹੋ ਤ੍ਰੈ ਲੋਕਨ ਕੋ ਕੰਤ[1], ਰਚਯੋ ਜਿਨ ਜਗਤ ਕੋ ॥੬੧॥ [1]ਪਤੀ ਹੈ।

ਪੰਨਗ[1], ਦਾਨਵ[2], ਅਮਰ[3], ਬਰਨ[4], ਕਿੰਨਰ[5] ਧਰਾ। [1]ਨਾਗ। [2]ਦੈਂਤ। [3]ਦੇਵਤੇ। [4]ਵਰੁਣ। [5]ਦੇਵਤਿਆਂ ਦੀ ਇਕ ਜਾਤੀ।
[1]ਮਾਰਤੰਡ[2], ਜਮ, ਇੰਦ[3], ਇੰਦੂ[4], ਹਰ[5], ਜਗ ਕਰਾ[6]। [1]ਧਰਤੀ। [2]ਸੂਰਜ। [3]ਚੰਦਰਮਾਂ। [4]ਇੰਦਰ। [5]ਸ਼ਿਵ। [6]ਬ੍ਰਹਮਾ।
ਪੌਨ[1] ਬੰਨ੍ਹਿ[2], ਦਿਗਪਾਲ[3] ਰਜਾਇ ਨ [1]ਹਵਾ। [2]ਅਗਨੀ। [3]ਦਿਸ਼ਾ ਦੇ ਪਾਲਕ ਹਾਥੀ।

ਫੇਰਿਈ।
ਹੋ ਨਰ ਬਪੁਰਾ ਹੈ ਕੌਨ, ਬੰਕ ਦ੍ਰਿਗ ਹੇਰਿਈ[1] ॥੬੨॥

[1]ਕੈਰੀ ਅੱਖਾਂ ਕਰਕੇ ਵੇਖੇ।

ਤਿਸਕੀ ਚਿੰਤਾ ਚੀਤ, ਰਤੀਕ[1] ਨ ਕੀਜੀਯੇ।

[1]ਜ਼ਰਾ ਬੀ।

ਲੱਜਤਿ ਤਿਨ ਕੋ[1] ਕਰਹਿ, ਸੁ ਆਇ ਲਖੀਜਿਯੇ[2]।

[1]ਉਨ੍ਹਾਂ ਨੂੰ ਲੱਜਤ ਕਰਕੇ। [2]ਹੁਣੇਂ) ਆਏ ਜਾਣ ਲਓ।

ਤੁਮ ਹ੍ਵੈ ਸੰਗਿ ਅਨੰਦ, ਰਸੋਈ ਖਾਇਯੇ।
ਹੋ ਨਹੀਂ ਰਿਦੈ ਪਰਤੀਤਿ, ਤ ਬਿੱਪ੍ਰ ਪਠਾਇਯੇ' ॥੬੩॥
ਭੇਜਯੋ ਨਿੰਧਾ ਦੂਤ, ਮਸੀਤਹਿ ਦਿਸ਼[1] ਗਯੋ।

[1]ਤਰਫ।

ਭੀਰ ਭੂਰ[1] ਭਰਿ ਰਹੀ, ਸਥਾਨ ਨ ਤਹਿਂ ਰਹਯੋ।

[1]ਬਹੁਤ ਭੀੜ।

ਏਕ ਏਕ ਕੋ ਲੰਘਿ, ਧਾਇ[1] ਧਸਿ ਅੰਤਰੇ[2]।

[1]ਦੌੜਕੇ। [2]ਅੰਦਰ ਧਸ ਧਸ ਕੇ (ਨਿੰਧਾ)।

ਹੋ ਕਰੁਨਾਨਿਧਿ[1] ਕੋ ਦੇਖਿ, ਬਿਸੂਰਹਿ ਉਰ ਖਰੇ[2] ॥੬੪॥

[1]ਗੁਰੂ ਜੀ ਨੂੰ। [2]ਖੜੋ ਕੇ।

ਦੋਹਰਾ:
ਪਹੁਂਚਯੋ ਨਿਕਟਿ ਨ ਸ਼੍ਰੀ ਗੁਰੂ, ਭੀਰ ਭਈ ਭਰਪੂਰ।
ਕਵਿ ਸੰਤੋਖ ਸਿੰਘ ਧਜਾਯ ਅਬ, ਪੂਰਨ ਭਾ ਸੁਖਮੂਰ ॥੬੫॥
ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਨਿਬਾਬ' ਪ੍ਰਸੰਗ ਬਰਨਨੰ ਨਾਮ ਇਕਤੀਸਮੋ ਅਧਜਾਯ ॥੩੧॥

## ੩੨. [ਗੁਰਚਰਨ ਮੰਗਲ। ਮਸੀਤ ਕੌਤਕ]

੩੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੩

{ਨਵਾਬ ਨੂੰ ਉਪਦੇਸ਼} ॥੧੯..॥

{ਜੈਰਾਮ ਦੀ ਸੁਧਾ} ॥੫੦॥

ਦੋਹਰਾ:

ਨਿਤ ਪ੍ਰਕਾਸ਼[†] ਸ੍ਰੀ ਗੁਰੁ ਚਰਨ ਪ੍ਰਗਟ ਸੁ ਭਾਨੁ ਸਮਾਨ।

ਪ੍ਰਕਾਸ਼ਕ=ਚਾਨਣਾ ਦੇਣ ਵਾਲੇ, ਰੌਸ਼ਨੀ ਪਾਉਣ ਵਾਲੇ। ਭਾਨੁ=ਸੂਰਜ। ਸੁ+ਭਾਨੁ=ਸ੍ਰੇਸ਼ਟ ਸੂਰਜ। ਅਕਸਰ 'ਸੁ' ਪਦ ਨੂੰ ਆਪਣੇ ਹੀ ਅਰਥ ਵਿਖੇ ਟਿਕਿਆ ਗੁਣ ਦੇਕੇ ਛੰਦ ਦਾ ਵਜ਼ਨ ਪੂਰਾ ਕਰਨ ਲਈ ਵਰਤਿਆ ਜਾਂਦਾ ਹੈ।

[†]ਪਾ:-ਪ੍ਰਕਾਸ਼ਕ।

ਨਿਖਲ ਦ੍ਵੈਤ ਤਮ ਹਰਨ ਕੋ ਸ਼ਰਨ ਸਦਾ ਸੁਖ ਦਾਨ ॥੧॥

ਨਿਖਲ=ਸਾਰੀ, ਕੁੱਲ। [ਸੰਸ. ਨਿ+ਖਿਲ]

ਅਰਥ:

ਸਾਰੀ ਦ੍ਵੈਤ ਦੇ ਹਨ੍ਹੇਰੇ ਨੂੰ ਦੂਰ ਕਰਨ ਵਿਚ ਬੀ ਸ਼੍ਰੀ ਗੁਰੂ ਜੀ ਦੇ ਚਰਣ ਸਦਾ ਸੂਰਜ ਵਾਂਗੂ ਪਰਤੱਖ ਪ੍ਰਕਾਸ਼ਕ ਹਨ (ਅਤੇ ਉਨ੍ਹਾਂ ਦੀ) ਸ਼ਰਣ ਸਦਾ ਸੁਖ ਦਾ ਦਾਨ (ਦੇਣ ਵਾਲੀ ਹੈ)।

ਸ਼੍ਰੀ ਬਾਲਾ ਸੰਧੁਰੁ ਵਾਚ ॥

ਅੜਿੱਲ:

ਸੁੰਦਰ ਅਧਿਕ ਮਸੀਤ, ਚਿੱਤ੍ਰ ਭਿਤ[1] ਜਾਨਿਯੇ।

[1]ਚਿੱਤ੍ਰੀਆਂ ਕੰਧਾਂ।

ਚਾਮੀਕਰ[1] ਜਹਿਂ ਲਿਖਯੋ, ਦਿਪਤਿ[2] ਪਹਿਚਾਨਿਯੇ।

[1]ਸੋਨੇ ਨਾਲ, ਸੁਨਹਿਰੀ। [2]ਚਮਕ ਰਿਹਾ।

ਤਹਾਂ ਜਾਇ ਭਾ ਠਾਂਢ[1], ਜੁ ਖ਼ਾਨ[2] ਨ੍ਰਿਪਾਲ[3] ਸੋ[4]।

[1]ਜਾ ਖੜਾ ਹੋਯਾ। [2]ਨਵਾਬ। [3]ਉਹ ਜੋ ਧਰਤੀ ਦਾ ਪਾਲਕ ਸੀ। [4]ਉਹ।

ਹੋ ਸਭਾ ਆਪਨੀ ਸਹਿਤਿ, ਜਿ ਬੈਸ[1] ਬਿਸਾਲ[2] ਸੋ ॥੨॥

[1]ਉਮਰ। [2]ਬੜੀ।

ਸ਼੍ਰੀ ਨਾਨਕ ਜੀ ਸੰਗ, ਗਜਾਨਘਨ[1] ਰੂਪ ਹੈਂ।

[1]ਗਜਾਨ ਦਾ ਬੱਦਲ, ਇਕਰਸ ਗਜਾਨ ਸਰੂਪ।

ਬਿਕਸਜੋ[1] ਕਮਲ ਬਿਸਾਲ[2], ਸੁ ਬਦਨ[3] ਅਨੂਪ ਹੈ।

[1]ਖਿੜਿਆ। [2]ਬੜਾ। [3]ਮੁਖੜਾ।

ਹਰਖ ਸ਼ੋਕ ਜਿਨ ਨਹੀਂ, ਅਨੰਦਹਿ ਏਕ ਰਸ।

ਹੋ ਠਾਂਢੇ ਨ੍ਰਿਪ ਕੇ ਨਿਕਟਿ, ਬਤਾਵਨ ਸੁਮਗ[1] ਤਿਸ ॥੩॥

[1]ਚੰਗਾ ਰਾਹ।

ਦੋਹਰਾ:

[†]ਪਾ:-ਤੁਰਕਿੰਦ ਤੁਰਕਾਂ ਦੇ ਇੰਦ (ਰਾਜੇ) ਦਾ,

ਹਿੰਦੂ ਕੋਈ ਨ ਕਹਿ ਸਕੇ, ਤੁਰਕਨ† ਤੇਜ ਬਿਸਾਲ। — ਭਾਵ ਨਵਾਬ ਦਾ।

-ਪਰਮੇਸ਼ੁਰ ਪਤਿ ਰਾਖਈ- ਸਿਮਰਹਿਂ[1] ਦੀਨ ਦਯਾਲ ॥੪॥ — [1]ਭਾਵ, ਹਿੰਦੂ ਸਿਮਰਦੇ ਹਨ।

ਅੜਿੱਲ:

ਕਾਜੀ ਬਹੁਰ ਨਿਬਾਬ, ਨੀਰ ਲੇ ਕਰਿ ਤਬੈ।

ਕਰ ਅਰ ਚਰਨ ਪਖਾਰਿ[1], ਕਰਜੋ ਸੁਧਿ[2] ਤਨ ਸਭੈ। — [1]ਧੋਕੇ। [2]ਪਵਿੱਤ੍ਰ।

ਠਾਂਢੇ ਦੋਨੋ ਹੋਇ, ਬਦਨ[1] ਪਸ਼ਚਮ ਦਿਸ਼ਾ। — [1]ਮੂੰਹ।

ਹੋ ਕਰ ਧਰਿ ਜਾਨੂ[1] ਕਾਨ, ਨਿਵੈਂ[2] ਪੁਨਿ ਪੁਨ ਰਸਾ[3] ॥੫॥ — [1]ਗੋਡਿਆਂ ਅਤੇ ਕੰਨਾਂ ਤੇ ਹੱਥ ਧਰਕੇ ਨਿਉਂਦੇ ਹਨ। [2]ਗੋਡਿਆਂ ਅਤੇ ਕੰਨਾਂ ਤੇ ਹੱਥ ਧਰਕੇ ਨਿਉਂਦੇ ਹਨ। [3]ਜ਼ਮੀਨ ਤੇ।

ਆਪ ਮਸੀਤਹਿਂ ਮੱਧ[1], ਰਿਦੇ[2] ਕਿਤ ਕਿਤ ਗਏ। — [1]ਵਿਚ। [2]ਦਿਲ।

ਪਰ ਪਰ[1] ਧਰਿ[2] ਸਿਰ ਉਠਤਿ, ਬਾਰ ਬਹੁ ਬਿਯਨਿਯੇ[3]। — [1]ਜ਼ਮੀਨ ਉਤੇ। [2]ਰੱਖਕੇ। [3]ਝੁਕੇ।

ਕਰਿ ਕੈ ਪੂਰ ਨਿਵਾਜ, ਸੁ ਨਾਨਕ ਸੋਂ ਕਹੇ।

'ਹੋ ਠਾਂਢੇ ਕਿਉਂ ਤੁਮ ਰਹੇ? ਨ ਡਰ ਉਰ ਮੇਂ ਅਹੇ' ॥੬॥

ਨਾਨਕ ਆਨਨ ਭਨੈ, 'ਖਾਨ! ਕਾਨਹਿਂ ਸੁਨੋ।

ਕਿਹ ਸੰਗ ਕਰੋਂ[1] ਨਿਵਾਜ, ਲਾਜ[2] ਨਹਿਂ ਤੁਮ ਮਨੋ। — [1]ਮੈਂ ਕਰਦਾ। [2]ਸ਼ਰਮ।

ਠਾਂਢੇ ਆਪ ਮਸੀਤ, ਨ ਮਨ ਠਹਿਰਾਇਆ।

ਹੋ ਸਿਜਦੇ ਸਮੇਂ ਸੰਕਲਪ, ਕੰਧਾਰ ਪਠਾਇਆ ॥੭॥

ਕਰਤਿ ਖਰੀਦ ਤੁਰੰਗ, ਤੁਰਲ[1], ਮਨ ਤਰਲਿਆ[2]। — [1]ਚੰਚਲ ਘੋੜੇ। [2]ਚੰਚਲ ਰਿਹਾ ਮਨ।

| | |
|---|---|
| ਕੂਰੇ ਬੀਚ ਮਸੀਤ[1], ਨਿਵੈਂ[2] ਕਬ ਸਰਲਿਆ[3]। | [1]ਝੂਠੀ ਮੂਠੀ ਮਸੀਤ ਵਿਚ। [2]ਨਿਵਿਆਂ। [3]ਕਦੇ ਸਿੱਧਾ (ਖੜਾ) ਹੋਇਆ। |
| ਜਿਹ ਕਰਨੀ[1] ਸੋ ਮੂਲ, ਨ ਥਿਰ ਉਰ ਮਹਿਂ ਕਰਾ। | [1]ਜਿਸ ਨੇ (ਨਿਵਾਜ) ਕਰਨੀ ਸੀ (ਅਰਥਾਤ ਭਾਵਨੀ)। |
| ਹੋ ਬੇਸ[1] ਬੰਦਗੀ ਧਰਜੋ, ਦਸੋ ਦਿਸ਼ਿ ਮਨ[2] ਫਿਰਾ' ॥੮॥ | [1]ਭੇਸ। [2]ਤੇਰਾ) ਮਨ। |
| ਕਹਿ ਕਾਜੀ 'ਤੁਮ ਪਾਜ[1], ਬਖਾਨਤਿ ਡਰ ਨਹੀਂ। | [1]ਬਨਾਵਟ (ਝੂਠ)। |
| ਖਰਜੋ ਹਦੂਰ ਨਿਬਾਬ, ਨ ਬੋਲਹੁ ਸਮਝ ਹੀ।' | |
| ਆਨਨ ਭਨਿਹੀ ਖ਼ਾਨ 'ਸਾਚ ਨਾਨਕ ਕਹੀ। | |
| ਹੋ ਮਨ ਮਮ ਗਯੋ ਕੰਧਾਰ, ਸਮੈਂ ਸਿਜਦੇ ਸਹੀ[1]' ॥੯॥ | [1]ਠੀਕ। |
| ਪੁਨ ਕਾਜੀ ਬਚ ਭਨੈ, 'ਤੁਮਾਰੋ ਮਨ ਗਯੋ। | |
| ਹੌਂ ਤੋ ਸਭਿ ਬਿਧਿ ਕਰੀ, ਨ ਮਮ ਸੰਗ ਇਨ ਕਿਯੋ[1]।' | [1]ਕੀਤੀ (ਨਿਮਾਜ)। |
| ਮਨ ਅਜਾਨ[1] ਨਿਜ ਪਰਦ[2], ਪਰਾਵਨ[3] ਚਾਹਿਹੀ[4]। | [1]ਮੂਰਖ। [2]ਆਪਣਾ ਪੜਦਾ। [3]ਪੜਾਉਨਾ। [4]ਚਾਹੁੰਦਾ ਹੈ। |
| ਹੋ ਲਖਤਿ ਨ ਮੂਰਖ ਭੇਵ, ਅਥਾਹਹਿ ਥਾਹਿਹੀ[1] ॥੧੦॥ | [1]ਅਥਾਹ ਦੀ ਥਾਹ ਲੈਣ ਲੱਗਾ ਹੈ। |
| ਬੋਲੇ ਨਾਨਕ ਬੈਨ, ਐਨ[1] ਸੁਖ ਗੁਨ ਦਯਾ[2]। | [1]ਸੁਖ, ਗੁਣ ਤੇ ਦਇਆ ਦੇ ਘਰ (ਗੁਰੂ ਜੀ)। [2]ਸੁਖ, ਗੁਣ ਤੇ ਦਇਆ ਦੇ ਘਰ (ਗੁਰੂ ਜੀ)। |
| 'ਕਾਜ਼ੀ ਕਰੀ ਨਿਵਾਜ, ਸਦਨ[1] ਮੈਂ ਮਨ ਗਾਯਾ। | [1]ਘਰ। |
| -ਬੜਵਾ[1] ਜਯੋ[2] ਵਛੇਰ, ਗਰਤ[3] ਤਹਿਂ ਪਾਸ ਹੈ। | [1]ਘੋੜੀ ਨੇ। [2]ਜੰਮਿਆਂ। [3]ਟੋਇਆ। |
| ਹੋ ਤਿਹ ਮੈਂ ਨਹਿਂ ਗਿਰ ਪਰੈ, ਬਹੁਤ ਬਿਸਵਾਸ ਹੈ[1]- ॥੧੧॥ | [1]ਸੰਸਾ ਹੈ। |
| ਤਿਹ ਕੇ ਸੰਗ ਮਨ ਫਿਰਤਿ, ਨ ਥਿਰ | |

ਇਕ ਛਿਨ ਭਯਾ।'
ਸੁਨਿ ਸ਼੍ਰੋਨਨ ਮੈ ਖਾਂਨ[1], ਬਿਗਸ[2] ਮੁਖ ਬਚ ਕਹ੍ਯਾ[3]। [1]ਖਾਂ ਨੇ। [2]ਹੱਸਕੇ। [3]ਕਾਜੀ ਨੂੰ) ਕਿਹਾ।
'ਤਜਹੁ ਕਾਚ ਕਹੁ ਸਾਚ, ਲਾਜ ਨਿਰਵਾਰਿਯੇ[1]। [1]ਹਟਾਕੇ।
ਹੋ ਜਿਉਂ ਬੀਤੀ ਚਿਤ ਬੀਚ, ਸੁ ਬਚਨ ਉਚਾਰਿਯੇ' ॥੧੨॥
ਕਾਜੀ ਆਨਨ ਭਨਤਿ, 'ਸੱਤ, ਜਿਹ ਬਿਧਿ ਕਹੀ।
ਅਰਭਕ[1] ਬਾਜਨ[2] ਅਹੈ, ਗਰਤ ਤਿਹ ਢਿਗ ਸਹੀ।' [1]ਬੱਚਾ। [2]ਘੋੜੀ ਦਾ।
ਅਦਭੁਤ ਰਸ[1] ਨਰ ਭਏ, ਕਛੁਕ ਰਸ ਹਾਸ[2] ਸੋਂ। [1]ਇਕ ਰਸ ਦਾ ਨਾਮ ਜਿਸ ਵਿਚ ਅਚਰਜ ਛਾ ਜਾਂਦਾ ਹੈ। [2]ਇਕ ਰਸ ਜਿਸ ਵਿਚ ਹਾਸਾ ਛੁਟਦਾ ਹੈ।
ਹੋ ਤਬ ਨਿਬਾਬ ਗਹਿ ਚਰਨ, ਰਹ੍ਯੋ ਹ੍ਵੈ ਦਾਸ ਸੋ ॥੧੩॥
'ਸਿਰ ਪੀਰਨ ਕੇ ਪੀਰ! ਪੀਰ ਹਰਿ ਮੇਰੀਆ[1]। [1]ਪੀਰਾਂ ਦੇ ਸਿਰ ਪੀਰ! ਮੇਰੀ ਪੀੜ ਦੂਰ ਕਰ।
ਗੁਨੀ ਗਹੀਰ ਸਰੀਰ! ਸ਼ਰਨ ਮੈਂ ਤੇਰੀਆ।
ਭ੍ਰਮ ਕਰਿ ਭੂਲੇ ਭਨ੍ਯੋ, ਭੇਵ ਨਹਿਂ ਜਾਨਿਆ।
ਹੋ ਬਖ਼ਸ਼ਹੁ ਔਗੁਨ ਮੋਰ, ਅਜਾਨ ਬਖਾਨਿਆ[1] ॥੧੪॥ [1]ਜੋ ਮੈਂ ਕਿਹਾ ਸੀ) ਅਜਾਨਪੁਨੇ ਵਿਚ ਕਿਹਾ ਸੀ।

ਦੋਹਰਾ:
ਪੂਰਬ ਔਗਨ ਬਖਸ਼ਿ ਕੈ
ਅਬ ਦਿਹੁ ਨਿਜ ਉਪਦੇਸ਼।'
ਬੰਦਿ ਹਾਥ ਬਿਨਤੀ ਕਰਤਿ
ਦੌਲਤ ਖ਼ਾਨ ਨਰੇਸ਼ ॥੧੫॥
'ਤੁਮ ਖੁਦਾਇ ਕੋ ਰੂਪ ਹੋ
ਅੰਤਰਜਾਮੀ ਸਰਬ।
ਮੈਂ ਅਤਿ ਮੂਢ ਨ ਲਖਿ ਸਕ੍ਯੋ

ਨਿਜ ਐਸ਼੍ਵਰਜਹਿਂ[1†] ਗਰਬ[2] ॥੧੬॥ — [1]ਆਪਣੇ ਪ੍ਰਤਾਪ ਦੇ। [2]ਹੰਕਾਰ ਕਰਕੇ। [†]ਪਾ:- ਈਸ਼੍ਵਰਯ ਕੇ।

ਹੌਂ ਸਮੀਪਿ ਚਿਰਕਾਲ ਕੇ
ਛੂਛ[1] ਨ ਛੋਰਹੁ ਆਪ। — [1]ਖਾਲੀ।
ਬਿਬਸਿ ਮਨਹਿ ਕੋ ਬਸ ਕਰੋ[1] — [1]ਅਮੋੜ ਮਨ ਨੂੰ ਕਾਬੂ ਕਰ ਦਿਓ।
ਹਰੀਏ ਤੀਨਹੁ ਤਾਪ[1] ॥੧੭॥ — [1]ਤਿੰਨ ਤਾਪ ਆਧਿ, ਵਿਆਧਿ, ਉਪਾਧਿ ਦੂਰ ਕਰੋ।

ਬਿਸ਼ਯ ਅਧੀਨਹਿਂ ਦੀਨ ਮੈਂ
ਹਰਖ ਸ਼ੋਕ ਅਨੁਸਾਰਿ[1]।' — [1]ਦੇ ਅਧੀਨ ਹਾਂ।
ਅਸ ਸੁਨਿ ਕੈ ਤਿਹ ਕੇ ਬਚਨ
ਬੋਲੇ ਗੁਰੂ ਉਦਾਰ ॥੧੮॥

{ਨਵਾਬ ਨੂੰ ਉਪਦੇਸ਼}

ਅੜਿੱਲ: — [1]ਚੰਚਲ।

'ਸੁਨੋ ਖਾਨ! ਦੈ ਕਾਨ, ਪ੍ਰਬਲ ਮਨ ਲੋਲ[1] ਹੈ।
ਯਾਂ ਕੋ ਰੋਕਨ ਕਠਨ, ਰੁਕੈ ਤ ਅਮੋਲ ਹੈ।
ਬਿਨ ਰੋਕੇ ਸਭਿ ਫੋਕ, ਪਠਨ[1] ਪੁਨ ਸੁਨਨ ਜੋ। — [1]ਪੜ੍ਹਨਾ।
ਹੋ ਪ੍ਰੇਮ ਨ ਉਪਜਤਿ ਰੰਚ, ਰਹੈ ਬਿਨ ਗੁਨਨ[1] ਸੋ ॥੧੯॥ — [1]ਮਨ ਗੁਣਹੀਨ ਰਹਿੰਦਾ ਹੈ, (ਗੁਣ ਹੀਨ ਕਿਸੇ ਕੰਮ ਨਹੀਂ। ਯਥਾ-ਵਿਣ ਗੁਣ ਕੀਤੇ ਭਗਤਿ ਨ ਹੋਇ।) (ਅ) ਗੁਨਨਾ ਵਿਚਾਰਨਾ।

ਪਾਰਦ[1] ਅੰਗੁਰੀ ਤਰੈ[2], ਸਥਿਰ ਕਿਉਂ ਹੋਤਿ ਹੈ[3]। — [1]ਪਾਰਾ। [2]ਤਲੈ। [3]ਨਹੀਂ ਟਿਕਦਾ।
ਕਰਹਿਂ ਪ੍ਰਯਤਨ ਅਨੇਕ, ਸੁ ਵਹਿਰ ਉਦੋਤ ਹੈ[1]। — [1]ਬਾਹਰ ਨੂੰ ਉਛਲਦਾ ਹੈ।
ਜਬਹਿ ਸਿੱਧ[1] ਮਿਲ ਜਾਤ, ਮਾਰ ਥਿਰ ਕਰਤਿ ਹੈ।[2] — [1]ਪਾਰੇ ਥਿਰ ਕਰਨ ਵਾਲਾ ਕੋਈ ਮਸਾਲਾ, ਜੈਸੇ ਗੰਧਕ। (ਅ) ਇਕ ਦਵਾਈ ਜਿਸਨੂੰ ਰਿਧੀ ਬੀ ਕਹਿੰਦੇ ਹਨ। [2]ਟਿਕਾ ਲੈਂਦਾ ਹੈ।
ਹੋ ਤਿਉਂ ਮਨ ਸਤਿਗੁਰ ਮਿਲੇ, ਸਥਿਰਤਾ ਧਰਤਿ ਹੈ ॥੨੦॥
ਜਿਉਂ, ਤੁਰੰਗ[1] ਮੁਖਤਾਨ[2], ਅਜਾਨ ਸਉਰ ਕੋ[3]। — [1]ਘੋੜਾ (ਹੋਵੇ)। [2]ਮੂੰਹ ਜ਼ੋਰ। [3]ਅਜਾਣ ਅਸਵਾਰ ਨੂੰ।
ਸ੍ਵੈਛਾ ਤਰਲੰ[1] ਦੌਰਿ[2], ਦੇਤਿ ਦੁਖ ਭੂਰ — [1]ਆਪਣੀ ਇੱਛਾ ਨਾਲ ਚੰਚਲ। [2]ਭੱਜਦਾ।

ਕੋ।
ਚਢੈ ਸੁਜਾਨ ਸਊਰ[1], ਕਸਾ[2] ਕਰ ਲੇਯਕੈ।[3]
ਹੋ ਕਰਹਿ ਸੁ ਬਸਿ ਮੁਖ ਮਾਂਹਿ, ਕੰਟਕਾ[1] ਦੇਯ ਕੈ ॥੨੧॥
ਸਤਿਗੁਰ ਸਬਦ ਸਊਰ, ਤਰੈ[1] ਤਿਹ[2] ਦੀਜਿਯੇ।
ਕਸ਼ਟ ਨਰਕ ਕੋ ਕਸਾ[1], ਦਿਖਾਵਨ ਕੀਜਿਯੇ।
ਬਿਸ਼ੈ ਨਿਬ੍ਰਿਤੀ ਕਰਨ, ਸੁ ਕਵਿਕਾ[1] ਜਾਨੀਯੇ।
ਹੋ ਮਨ ਤੁਰੰਗ[1] ਇਉਂ ਲਖਹੁ, ਕਰਨ ਵਸਿ ਠਾਨਿਯੇ ॥੨੨॥

[1]ਸਿਆਣਾ ਅਸਵਾਰ। [2]ਚਾਬੁਕ। [3]ਹੱਥ ਵਿਚ ਲੈ ਕੇ।
[1]ਕੜਯਾਲਾ।
[1]ਸਤਿਗੁਰ (ਦੇ ਦਿੱਤੇ) ਨਾਮ ਰੂਪੀ ਅਸਵਾਰ ਦੇ ਹੇਠਾਂ। [2]ਉਸ (ਮਨ) ਨੂੰ।
[1]ਚਾਬੁਕ।
[1]ਲਗਾਮ, ਕੜਯਾਲਾ।
[1]ਘੋੜਾ।

ਦੋਹਰਾ:
'ਰਾਗ ਦ੍ਵੈਖ ਮਲ ਪਰਹਰਹੁ[1], ਭਾਣਾ ਪ੍ਰਭੁ ਕੋ ਮੰਨਿ।
ਸਿਮਰ ਨਾਮ ਕਰਤਾਰ ਕੋ, ਕਰਹੁ ਜਨਮ ਨਿਜ ਧੰਨ' ॥੨੩॥
ਸੁਨਿ ਸਤਿਗੁਰ ਉਪਦੇਸ਼ ਕੋ, ਧਾਰਿ ਰਿਦੈ ਮਹਿਂ ਲੀਨ।
ਕਰ ਬੰਦੇ ਬੰਦਨ ਕਰੀ, ਬੋਲਜੋ ਬਚਨ ਪ੍ਰਬੀਨ ॥੨੪॥

[1]ਦੂਰ ਕਰਹੁ।

ਅੜਿੱਲ:
'ਦਾਮ ਸਾਤ ਸੈ ਸਾਠ, ਕਹੋ ਕਜਾ ਕੀਜਿਯੇ?
ਮੂਲੈ ਕਰੀ ਪੁਕਾਰ ਕਹੈ -ਮੁਝ ਦੀਜਿਯੇ-।
ਅਬ ਜਿਹ ਬਿਧਿ ਨਿਜ ਬਦਨ, ਬਦਹੁ[1] ਤਸ ਬਿਧਿ ਕਰੈਂ।
ਹੋ ਮੈਂ ਮੁਰੀਦ ਤਵ ਭਯੋ, ਮਿਹਰ ਮੁਰ ਪਰ[1] ਧਰੈਂ[2]' ॥੨੫॥
ਸੁਨੇ ਬਿਨੈ ਕੇ ਬੈਨ, ਨੈਨ ਕਰੁਨਾ ਭਰੇ।

[1]ਆਖੋ।
[1]ਮੇਰੇ ਉਪਰ। [2]ਕਰੋ।

ਭਵ ਸੰਭਵ[1] ਦੁਖ ਗ੍ਰਸਤਿ[2], ਬੰਧ ਤਿਹ ਕੇ ਹਰੇ।
ਕਹੈਂ 'ਕਹਯੋ ਇਕ ਬਾਰ, ਦੇਨ ਧਨ ਤੋਹਿ[1] ਤਬ।
ਹੋ ਅੱਗ੍ਰਜ[1] ਜਿਉਂ ਉਰ ਆਇ[2]
ਕਰਹੁ ਤਿਉਂ ਕਾਜ ਅਬ' ॥੨੬॥
ਆਨਨ ਖ਼ਾਨ[1] ਬਖਾਨ 'ਕਾਨ ਸੁਨਿ ਨਿਧਿਮਯਾ[2] !
ਅਰਧ ਦਰਬ ਸ੍ਰੀ ਚੰਦ, ਅਰਧ ਤਿਨ[1] ਮਨ ਠਯਾ[2]।
ਪੁਨ ਤੁਮ ਜਿਉਂ ਮਨ ਹੋਇ, ਰਜਾਇ ਭਨੀਜਿਯੇ।
ਹੋ ਕਰੌਂ ਕਾਜ ਮੈਂ ਸੋਇ, ਦਾਸ ਲਖਿ ਲੀਜਿਯੇ[1]' ॥੨੭॥
ਸ੍ਰੀ ਮੁਖ ਕਹੈਂ 'ਤੁਮਾਰ ਜੁ ਮਨ ਮਹਿਂ ਆਵਈ।
ਤਿਸ ਬਿਧਿ ਕਰਿਯੇ ਆਪ, ਨ ਕੋਇ ਹਟਾਵਈ।'
ਕਹਿ ਕਰ ਮਯਾਨਿਕੇਤ[1], ਮਸੀਤਹਿਂ ਤੇ ਚਲੇ।
ਹੋ ਜਗ ਜਿਨ ਭਗਤਿ ਦਿਢਾਇ, ਚਲਾਯੋ ਮਗ ਭਲੇ ॥੨੮॥
ਨਿਸ਼ਚਾ ਭਯੋ ਨਿਬਾਬ, ਨ ਪੁਨਿ ਮਨ ਡੋਲਿਯਾ।
ਉਰ ਸੁਖ ਪਾਇ ਅਮੋਲ, ਬਿਸਾਲ ਨ ਬੋਲਿਯਾ।[1]
ਮਨੁਜ ਪਰਸਪਰ ਭਨਤਿ, ਭਯੋ ਬਿਰਤਾਂਤ ਜੋ।
'ਹੋ ਅੰਤਰਜਾਮੀ ਅਹੈ[1], ਬਤਾਈ ਬਾਤ ਜੋ[2]' ॥੨੯॥
ਦੋਹਰਾ:
ਸੁਨਿ ਨਿੰਧਾ ਦਿਜਬਰ ਸਕਲ, ਧਾਵਾ

[1]ਸੰਸਾਰ ਦੇ ਪੈਦਾ ਕੀਤੇ। [2]ਜਿਨ੍ਹਾਂ ਵਿਚ) ਫਸਿਆ ਸੀ।
[1]ਤੈਨੂੰ ਤਦੋਂ।
[1]ਅਗੋਂ। [2]ਤੇਰੇ) ਦਿਲ ਵਿਚ ਜਿਵੇਂ ਆਵੇ।
[1]ਖਾਂ ਨੇ। [2]ਹੇ ਦਯਾ ਦੇ ਸਮੁੰਦਰ।
[1]ਭਾਵ ਫਕੀਰਾਂ ਨੂੰ। [2]ਮੈਂ ਮਨ ਵਿਚ ਠਾਣਿਆਂ ਹੈ।
[1]ਜਾਣ ਲਵੋ।
[1]ਦਯਾ ਦੇ ਘਰ।
[1]ਵਾਧੂ (ਬਚਨ ਫੇਰ) ਨਹੀਂ ਬੋਲਿਆ।
[1]ਅੰਤਰਜਾਮੀ ਹੈ (ਗੁਰੂ ਨਾਨਕ)। [2]ਜੋ (ਦਿਲ ਦੀ) ਗੱਲ ਦੱਸੀ ਨੇ।
[1]ਖਬਰ ਦੇਣ ਨੂੰ ਨੱਸਿਆ।

ਸੁਧਿ ਕੇ ਹੇਤ[1]।
ਦੁਖਿਤਿ ਸਰਬ ਪਰਵਾਰ ਜੋ, ਬੈਸੇ ਹੁਤੇ ਨਿਕੇਤ ॥੩੦॥

ਅੜਿੱਲ:
ਕਹਜੋ ਆਨ 'ਜਜਮਾਨ, ਵਧਾਇਯੋਂ ਸੁਖ ਭਯੋ।
ਉਰ ਹਰਖਹੁ, ਹਰਿ ਭਰਮ, ਸੁਜਸੁ ਜਗ ਮਹਿਂ ਛਯੋ[1]।' [1]ਪਸਰਿਆ ਹੈ।
ਸੁਨਤਿ ਸ਼੍ਰੋਨ ਪੁਟ[1] ਸੰਗਿ, ਸੋਮ[2] ਪੀ ਕਰਿ[3] ਜਬੈ। [1]ਕੰਨਾਂ ਦੇ ਡੋਨਿਆਂ ਨਾਲ। [2]ਅੰਮ੍ਰਿਤ। [3]ਪੀਕੇ।
ਹੋ ਪਜਾਸ ਨ ਬੁਝੀ ਜਰਾਮ, ਬਹੁਰ ਬੂਝਜੋ ਤਬੈ ॥੩੧॥
'ਭਨਹੁ[1] ਬਿੱਪ੍ਰ ਬਰ[2]! ਸਕਲ, ਭਯੋ ਬਿਰਤਾਂਤ ਜਿਉਂ। [1]ਆਖੋ। [2]ਚੰਗੇ ਬ੍ਰਹਮਣ ਜੀ।
ਨਾਨਕ ਬਹੁਰ ਨਿਬਾਬ, ਨਿਬੇਰ[1] ਸੁਨਾਉਂ ਤਿਉਂ।' [1]ਗੁਰੂ ਤੇ ਨਿਬਾਬ ਦਾ ਨਿਬੇੜਾ।
ਕਹਿ ਨਿੰਧਾ 'ਮੈਂ ਸੁਨੀ, ਠਾਂਢ[1] ਨਾਨਕ ਰਹੇ। [1]ਖੜੇ।
ਹੋ ਕਰੀ ਨਿਬਾਬ ਨਿਵਾਜ, ਬਹੁਤ ਨੁਤਿ[1] ਪੁਨਿ ਕਹੇ ॥੩੨॥ [1]ਉਸਤਤੀ।
ਅੰਤਰਿ ਨਹੀ ਮਸੀਤਿ, ਸੁ ਬਾਹਰ ਮੈਂ ਸੁਨੀ।'
ਹਰਖ ਬ੍ਰਿੱਖ[1] ਉਰ ਬਧਤਿ, ਨਾਨਕੀ ਪੁਨ[2] ਭਨੀ[3]। [1]ਖੁਸ਼ੀ ਦਾ ਬੂਟਾ। [2]ਫੇਰ ਨਾਨਕੀ ਨੇ। [3]ਕਹੀ।
'ਦਿਜਬਰ! ਭ੍ਰਾਤਾ ਕਹਾਂ, ਆਪ ਤਜਿ ਕਰਿ ਅਏ?
ਹੋ ਹੇਰਯੋ ਕੈਧੋਂ ਨਾਂਹਿ[1], ਬਹੁਰ[2] ਕਿਹ ਦਿਸ਼ਿ ਗਏ' ॥੩੩॥ [1]ਡਿਠੇ ਹਨ ਕਿ ਨਹੀਂ। [2]ਫੇਰ।
'ਹੌਂ[1] ਨਹਿਂ ਹੇਰੇ ਤਹਾਂ, ਦੇਨਿ ਦ੍ਰੂਤ[2] ਸੁਧ ਅਯੋ।' [1]ਨਿੰਧੇ ਨੇ ਕਿਹਾ) ਮੈਂ। [2]ਛੇਤੀ।
ਸੁਨਤਿ ਸ਼੍ਰਵਨ ਜੈਰਾਮ, ਰੋਸ ਤਿਹ ਪਰ ਕਯੋ।

'ਮਿਲਜੋ ਖੋਜਿ ਕਰਿ ਕਿਉਂ ਨ, ਕੁਸ਼ਲ ਤਿਨਤੇ ਲਈ।
ਹੋ ਆਯੋ ਸੁਧ ਬਿਨ ਲਏ, ਬਾਤ ਭਲ ਨਹਿਂ ਕਈ[1]' ॥੩੪॥ [1]ਚੰਗੀ ਗਲ ਨਹੀਂ ਕੀਤੀ।

ਭਨਤਿ ਨਾਨਕੀ ਬਚਨ, 'ਚਿੰਤ ਚਿਤ ਤੇ ਤਜੋ।
ਧਰਹੁ ਪ੍ਰੀਤ ਪਰਤੀਤ, ਨ ਸੰਸੈ ਹਤਿ ਅਜੋ[1]? [1]ਅਜੇ ਭੀ ਤੁਹਾਡਾ ਸੰਸਾ ਨਹੀਂ ਦੂਰ ਹੋਯਾ।
ਉਠਹੁ ਅਸਨ ਮੁਖ ਅਚਹੁ[1], ਬਹੁਤ ਚਿਰ ਕੋ ਧਰਜੋ। [1]ਛਕੋ।
ਹੋ ਆਵਹਿਂਗੇ ਸੁਖ ਸੰਗ, ਭ੍ਰਾਤ ਹਰਿ ਅਵਤਰਜੋ[1]' ॥੩੫॥ [1]ਹਰੀ ਦਾ ਅਵਤਾਰ ਹਨ।

ਇਹ ਬਿਧਿ ਬਦਨਹ ਬਦਤਿ[1], ਸਦਨ ਪਰ ਦੰਪਤੰ[2]। [1]ਕਹਿ ਰਹੇ ਸਨ। [2]ਇਸਤ੍ਰੀ ਪਤੀ।
ਨੀਚੇ ਤੁਲਸਾਂ ਹੁਤੀ, ਨਿਰਖਿ ਜਗ[1] ਬੰਦਤੰ[2]। [1]ਜਗਤ ਦੇ। [2]ਬੰਦਨ ਜੋਗ ਨੂੰ।
'ਬਧੂ! ਭ੍ਰਾਤ ਜੀ ਅਏ, ਬਦਨ ਅਰਬਿੰਦਿਆ[1]। [1]ਕਮਲ ਮੁਖ ਵਾਲੇ।
ਹੋ ਆਨੰਦ ਕੰਦ ਮੁਕੰਦ, ਕਦਨ ਦੁਖ ਦੁੰਦਿਆ[1]' ॥੩੬॥ [1]ਸਾਰੇ ਦੁਖਾਂ ਦੇ ਨਾਸ਼ਕ।

ਸੁਨਤਿ ਨਾਮ ਜੈਰਾਮ, ਅਮੀ ਆਮੀ ਪਿਯੋ[1]। [1]ਮਾਨੋਂ) ਰੋਗੀ ਨੇ ਅੰਮ੍ਰਿਤ ਪੀਤਾ।
ਅੰਗ ਨ ਮੇਵਹਿ ਛੋਭ, ਉਠਜੋ[1] ਨਿਰਖਤਿ ਭਯੋ[2]। [1]ਵਲਵਲਾ ਉਠਿਆ (ਪਜਾਰ ਦਾ)। [2]ਵੇਖਣ ਲਗਾ।
ਕੁੰਦ ਰਦਨ[1] ਤਿਨ ਸਦਨ, ਕਦਨ ਦੁਖ[2] ਆਇਗੇ†। [1]ਮਰਤਬਾਨ ਦੇ ਫੁਲਾਂ ਵਰਗੇ ਦੰਦਾਂ ਵਾਲੇ। [2]ਨਾਸ਼ ਕਰਤਾ ਦੁਖਾਂ ਦੇ। †'ਗੇ' ਦੀ ਥਾਂ 'ਇਆ' ਪਾਠਾਂਤ੍ਰ ਹੈ।
ਹੋ ਨਿਰਖ ਹਰਖ ਉਰ ਸਰਸ, ਬਿਸੂਰ[1] ਨਸਾਇਗੇ ॥੩੭॥ [1]ਝੋਰੇ।

ਦੋਹਰਾ:
ਅਰਬਿੰਦ ਬਦਨ ਬਿਲੋਕ ਕੈ, ਦੰਪਤਿ ਬੰਦਨ ਕੀਨਿ।

ਚਿੰਤਾ ਚਿਤ ਤੇ ਖੀਨ ਹ੍ਵੈ, ਆਨੰਦ ਮਹਿਂ ਭੇ ਪੀਨ[1] ॥੩੮॥

[1]ਹੋਏ ਤਕੜੇ।

ਨਰਾਜ ਛੰਦ:

ਜਰਾਮ ਔਰ ਨਾਨਕੀ, ਬਸਾਇ ਭੂਰ ਸਾਦਰਾ[1]।

[1]ਆਦਰ ਨਾਲ।

'ਮਸੀਤ ਆਪ ਜਾਇ ਜਜੋਂ ਕਰੀ, ਕਹੋ ਮਯਾਕਰਾ!
ਸਚਿੰਤ ਚੀਤ ਹ੍ਵੈ ਰਹੇ, ਨ ਭੇਵ ਕੋਇ ਜਾਨਿਯਾ*।
ਪ੍ਰਮਾਨ[1] ਨਿੰਦ ਆਨਨੰ[2], ਭਨੈਂ ਸੁਨੇ ਭੁਲਾਨਿਯਾ' ॥੩੯॥

[1]ਮਨੁਖ। [2]ਮੂੰਹੋਂ।

ਗੁਰੂ ਭਨੰਤਿ 'ਬੀਤਗੀ ਜੁ, ਤਾਂਹਿ ਕਜਾ ਵਿਚਾਰ ਹੈ।
ਸਮੀਪ ਜੇ ਪ੍ਰਮਾਨ ਬੇ, ਸੁਨੇਹੁ ਸੋ ਉਚਾਰਿ ਹੈਂ।'
ਜਰਾਮ ਹਾਥ ਬੰਦ ਦੋ, ਬੁਝੰਤਿ ਬਾਰ ਬਾਰ ਹੀ।
'ਮਸੀਤਿ ਮੈਂ ਬਿਤੀਤਿ ਜਜੋਂ, ਸੁਨਾਇਯੇ ਉਚਾਰਿਹੀ ॥੪੦॥
ਬੁਝੇਯ ਆਨ ਕੋ[1] ਹਮੈਂ[2], ਬਿਨਾ ਸੁਨੇ ਕਿ ਭਾਖਹੀਂ[3]।

[1]ਕੋਈ ਹੋਰ ਜੇ ਪੁਛੇ। [2]ਸਾਨੂੰ। [3]ਕੀ ਦਸਾਂਗੇ (ਅਸੀਂ)।

ਤੁਮਾਰ ਤੁੰਡ[1] ਜੋ ਸੁਨੈਂ, ਸੁ ਸਾਚ ਬੱਛ ਲਾਖਹੀਂ[2]।

[1]ਮੁਖੋਂ। [2]ਸੱਚਾ ਤੇ ਪਿਆਰਾ ਜਾਣਾਂਗੇ।

ਭਈ ਜੁ ਆਦਿ ਅੰਤ ਲੌ, ਬਖਾਨਿ ਆਪ ਕੀਜਿਯੇ।
ਸਭੈ ਸੁਨਾਇ ਬਾਤ ਕੋ, ਅਨੰਦ ਮੋਹਿ ਦੀਜਿਯੇ' ॥੪੧॥

ਅੜਿੱਲ:

ਦੇਖਿ ਦੀਨਤਾ ਦਜਾਲ, ਬਦਨ ਸਭਿ ਬਿਧਿ ਕਹੀ।
ਜਿਉਂ ਹੋਯੋ ਬਿਰਤਾਂਤ, ਖ਼ਾਨ ਕਾਜ਼ੀ ਸਹੀ।

'ਮਨਮੁਖ ਮੂਢ ਅਜਾਨ, ਨ ਮਨ ਥਿਰ
ਕਰਤਿ ਹੈਂ।
ਹੋ ਬਾਹਿਰ ਬੇਖ ਸਰੀਰ, ਬੰਦਗੀ ਧਰਤਿ
ਹੈਂ ॥੪੨॥
ਗਰਬ ਕਰਹਿਂ ਨਿਜ ਰਿਦੇ, -ਖੁਦਾਇ
ਕਿ ਯਾਦ ਹੈ-।
ਛੂਛੇ ਪ੍ਰੇਮ ਬਿਹੀਨ, ਬੇਖ ਸਭਿ ਬਾਦ ਹੈ।
ਬਿਸ਼ੈ ਮੋਹ ਮਹਿਂ ਫਸੇ, ਸਦਾ ਮਨ ਤਹਿਂ
ਬਸੈ।
ਹੋ ਉਰਝੇ ਸ੍ਵਾਦਨ ਬਾਦ[1], ਪ੍ਰਭੂ ਰਸ
ਕਿਉਂ ਰਸੈ[2] ॥੪੩॥

[1]ਬਿਰਥੇ (ਯਾ ਝਗੜਿਆਂ ਦੇ) ਸੁਆਦਾਂ ਵਿਚ ਫਸੇ ਹਨ। [2]ਕਿਵੇਂ ਰਸੀਏ ਹੋਣ।

ਜਹਿਂ ਤਹਿਂ ਮਨ ਤਿਨ ਹੁਤੋ, ਬਤਾਯੋ
ਸਭੀ ਸਹੀ।
ਕਰਤਿ ਜਗਤ ਕੋ ਧੰਧ, ਸਥਿਰ ਇਕ
ਛਿਨ ਨਹੀਂ[1]।

[1]ਭਾਵ, ਉਹਨਾਂ ਦਾ ਮਨ ਥਿਰ ਨਹੀਂ।

ਸੁਨਿ ਕਰਿ ਨਿਮਜੋ ਨਰੇਸ਼, ਸੁ ਨਿਸ਼ਚਾ
ਪਾਇਕੈ।
-ਹੋ ਬਖਸ਼ਹੁ ਭੂਲ ਜੁ ਭਨਜੋ, ਦਯਾ ਮਨ
ਲਾਇ ਕੈ- ॥੪੪॥
ਬਹੁਰ ਦਰਬ ਕੀ ਬਾਤ, ਨਿਬਾਬ
ਬਖਾਨਿਆ।
-ਅਰਧ ਦੇਨ ਸ੍ਰੀ ਚੰਦ, ਅਰਧ ਹਿਤ
ਦਾਨਿਯਾ[1]-।

[1]ਦਾਨ ਵਾਸਤੇ।

ਕਹਿ ਕਰਿ ਗਮਨਜੋ ਸਦਨ, ਬੰਦਨਾ
ਠਾਨਿ[1] ਸੋ[2]।

[1]ਕਰਕੇ। [2]ਉਹ (ਨਵਾਬ)।

ਹੋ ਹਮ ਆਏ ਤੁਮ ਨਿਕਟਿ, ਭਈ ਇਵ
ਜਾਨਿ ਸੋ ॥੪੫॥
ਜੀਜਾ ਜੀ! ਇਉਂ ਕਰੀ, ਭਲੀ ਕੈਧੌਂ
ਬੁਰੀ।
ਚਤੁਰ ਬਰਨ ਕੀ ਭੀਰ, ਹੁਤੀ ਤਹਿਂ ਬਹੁ
ਜੁਰੀ।

ਸਭਿਨਿ ਸੁਨੇ ਇਹ ਵਾਕ, ਹਸੀ ਅਤਿਸ਼ੈ ਭਈ।'
ਹੋ ਸੁਨਿ ਇਵ ਸ਼੍ਰਵਨ ਜਰਾਮ, ਚਿੰਤ ਚਿਤ ਦੂਰ[1] ਗਈ ॥੪੬॥

[1]ਛਿਪ।

ਨਰਾਜ ਛੰਦ:

[1]ਮੁਖੋਂ।

ਜਰਾਮ ਜੋਰਿ ਹਾਥ, ਬੈਨ ਆਨਨੰ[1] ਬਖਾਨ ਹੈ।
'ਭਲੀ ਸਦੀ ਆਪ ਕ੍ਰਿਤ, ਕੋ[1] ਬੁਰੀ ਸੁ ਮਾਨ[2] ਹੈ?

[1]ਕੌਣ। [2]ਮੰਨੇ।

ਮਯੰਕ[1] ਮਾਰਤੰਡ[2] ਜਸੇਂ, ਪ੍ਰਮਾਨਨੰ[3] ਅਨੰਦਦਾ[4]।

[1]ਚੰਦ੍ਰਮਾਂ। [2]ਸੂਰਜ। [3]ਜੈਸੇ ਮਨੁੱਖਾਂ ਦੇ। [4]ਖੁਸ਼ੀ ਦਾਤੇ ਹਨ।

ਧਰਾਵਤਾਰ[1] ਆਪ ਤੈਸ, ਮੋਖ ਦਾਨ ਦਾਸ ਦਾ[2]' ॥੪੭॥

[1]ਧਾਰਿਆ ਹੈ ਅਵਤਾਰ। [2]ਦਾਸਾਂ ਨੂੰ ਮੋਖ ਦੇਣ ਵਾਲਾ।

ਦੋਹਰਾ:

ਭਨਤਿ ਨਾਨਕੀ ਬੈਨ ਪੁਨਿ, 'ਆਇ ਕਿ ਨ ਪਰਤੀਤਿ।
ਅਬ ਲੌ ਕਿਧੌਂ[1] ਸੰਦੇਹ ਉਰ, ਕਰਹੁ ਨ[2] ਅਸਥਿਰ ਚੀਤ[3] ॥੪੮॥

[1]ਕਿਤੇ, ਜਾਂ। [2]ਕਿਉਂ ਨਹੀਂ ਕਰਦੇ। [3]ਚਿੰਤ ਨੂੰ ਥਿਰ।

ਉਠਉ ਰਸੋਈ ਜੇਵੀਂਏ, ਭਰਮ ਨ ਭੂਲ ਕਰੇਹੁ।
ਕ੍ਰਿਪਾਸਿੰਧੁ ਨਾਨਕ ਨਿਕਟਿ, ਚਿਤ ਚਿੰਤਾ ਤਜਿ ਦੇਹੁ' ॥੪੯॥

ਅੜਿੱਲ:

[1]ਭਾਈ ਜੈਰਾਮ ਦਾ ਕਥਨ। [2]ਦੇਵਤੇ ਸਾਰੇ।

'[1]ਸ਼੍ਰੀ ਨਾਨਕ ਜੀ ਧੰਨ! ਅਮਰ ਗਨ[2] ਮੰਨਿ ਹੈਂ।

{ਜੈਰਾਮ ਦੀ ਸ਼੍ਰਧਾ}

ਤੂੰ ਭਗਨੀ[1] ਤਿਨ ਕੇਰਿ, ਅਧਿਕ ਮਤ[2], ਧੰਨ ਹੈਂ[3]।

[1]ਭੈਣ। [2]ਤੇਰੀ ਮਤ ਵੱਧ ਹੈ। [3]ਤੂੰ ਬੀ ਧੰਨ ਹੈਂ।

ਹੌਂ ਭੀ ਕਛੂਅਕ ਧੰਨ ਅਪਨ ਉਰ ਮਹਿਂ ਲਖੌਂ[1]।

[1]ਸਮਝਦਾ ਹਾਂ।

ਹੋ ਜਗ ਪ੍ਰਸੰਗ[1] ਮਮ ਤੋਰ, ਭਯੋ ਅਸ ਬਿਧਿ ਪਿਖੌਂ[2]' ॥੫੦॥

[1]ਸਨਬੰਧ। [2]ਵੇਖਦਾ ਹਾਂ।

ਦੋਹਰਾ:
ਸ਼੍ਰੀ ਬਾਲਾ ਸੰਧੁ ਭਨਤਿ, ਸ਼੍ਰੀ ਅੰਗਦ ਸੁਖਰਾਸ!
ਆਗੈ ਅਮੀ[1] ਪਟੰਤਰੰ[2], ਔਰ ਸੁਨਹੁ ਇਤਿਹਾਸ ॥੫੧॥ [1]ਅੰਮ੍ਰਿਤ। [2]ਤੁਲ।
ਅੜਿੱਲ:
ਬਾਰ ਬਾਰ ਕਹਿ ਬਹੁਰ, ਸੰਗ ਨਾਨਕ ਲਿਯੇ।
ਉਠੇ ਅਚਨ ਬਰ[1] ਅਸਨ, ਜਰਾਮਹਿ ਸੁਖ ਭਏ। [1]ਉੱਤਮ।
ਮੁਝ ਕੋ ਲੀਨੋ ਸੰਗ, ਸੁ ਭੋਜਨ ਖਾਨਿ ਕੇ।
ਹੋ ਗਏ ਰਸੋਈ ਥਾਨ, ਮੁਦਿਤ[1] ਮਨ ਮਾਨਿ ਕੇ ॥੫੨॥ [1]ਖੁਸ਼।
ਓਦਨ[1] ਸਰਪੀ[2] ਸਿਤਾ[3], ਪਹਿਤ[4] ਅਤਿ ਸਾਦਿਆ[5]। [1]ਬਾਵਲ। [2]ਘਿਉ। [3]ਖੰਡ। [4]ਦਾਲ। [5]ਬੜੇ ਸੁਆਦੀ।
ਰੁਚਿ ਅਨਰੂਪੰ[1] ਖਇ, ਉਠੇ ਸਹਿਲਾਦਿਆ[2]। [1]ਰੁਚੀ ਅਨੁਸਾਰ। [2]ਸਹਿਤ ਖੁਸ਼ੀ ਦੇ।
ਪੁਨ ਪਰਯੰਕ ਡਸਾਇ, ਪੌਢਿਯੇ[1] ਪਰਮ ਸੁਖ। [1]ਬਿਰਾਜੇ।
ਹੋ ਜਿਸ ਦਰਸ਼ਨ ਤੇ ਬ੍ਰਿੰਦ, ਸਭੈ[1] ਟਰਿ ਜਾਹਿਂ ਦੁਖ ॥੫੩॥ [1]ਸਾਰੇ ਦੁਖਾਂ ਦੇ ਸਮੂਹ।
ਦੋਹਰਾ:
ਪਤਿਤ ਸੁਨਤਿ ਇਤਿਹਾਸ ਇਹ, ਸ਼੍ਰੀ ਗੁਰੁ ਸ਼ਰਧਾ ਦੈਨ।
ਅਘ ਓਘਨ ਮਲ ਹਰਨ ਕੋ, ਜਲ ਸਮ ਹੈ[1] ਸੁਖ ਐਨ ॥੫੪॥ [1]ਇਹ ਇਤਿਹਾਸ ਜਲ ਸਮਾਨ ਹੈ ਪਾਪਾਂ ਦੀ ਮੈਲ ਹਰਨ ਨੂੰ।
ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮਸੀਤ' ਪ੍ਰਸੰਗ ਬਰਨਨੰ ਨਾਮ ਬਤੀਸਮੋ ਅਧਯਾਯ ॥੩੨॥

## ੩੩. [ਚਰਣ ਧੂੜ ਮੰਗਲ। ਮਾਤਾ ਸੁਲਖਣੀ ਜੀ ਦਾ ਪੇਕੇ ਜਾਣਾ]

੩੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੪

{ਗੁਰੂ ਨਾਨਕ ਜੀ ਦਾ ਲਿਬਾਸ} ॥੬॥

{ਮੂਲੇ ਅਤੇ ਚੰਦੋਰਾਨੀ ਦੇ ਕਠੋਰ ਬਚਨ} ॥੭..॥

ਦੋਹਰਾ:

ਸ੍ਰੀ ਗੁਰੁ ਕਰੁਨਾ ਐਨ ਕੀ, ਚਰਨ ਕਵਲ ਲੇ ਧੂਰਿ।

ਕਰੁਨਾ ਐਨ=ਕ੍ਰਿਪਾ ਦਾ ਘਰ। [ਸੰਸ. ਕਰੁਣਾ ਐਨ]

ਜਿਨ ਮਨ ਮੁਕਰਹਿ ਮਾਂਝ ਕੈ, ਕਹੋਂ ਕਥਾ ਰਸ ਰੂਰਿ ॥੧॥

ਮੁਕਰਹਿ=ਸ਼ੀਸ਼ਾ, ਮੂੰਹ ਵੇਖਣ ਦਾ ਸ਼ੀਸ਼ਾ। [ਸੰਸ. ਮੁਕਰ] ਮਾਂਝਕੈ=ਮਾਂਜਕੇ, ਮੈਲੇ ਹੋਏ ਸ਼ੀਸ਼ੇ ਨੂੰ ਜਿਸ ਪਰ ਥਿੰਧੇ ਹੱਥ ਲਗ ਗਏ ਹੋਣ ਧੂੜ ਸੁਆਹ ਆਦਿ ਨਾਲ ਮਾਂਜ ਕੇ ਸਾਫ ਕਰਦੇ ਹਨ। ਰੂਰਿ=ਉੱਤਮ, ਸੁੰਦਰ। [ਸੰਸ. ਰੁਢ=ਚਮਕੀਲੀ]

ਅਰਥ:

ਕ੍ਰਿਪਾਲਤਾ ਦੇ ਘਰ ਸ੍ਰੀ ਗੁਰੂ ਜੀ ਦੇ ਚਰਣਾਂ ਕਮਲਾਂ ਦੀ ਧੂੜੀ ਲੈ ਕੇ ਆਪਣੇ ਮਨ (ਰੂਪੀ) ਸ਼ੀਸ਼ੇ ਨੂੰ ਮਾਂਜ ਕੇ ਰਸ ਭਰੀ ਕਥਾ (ਅਗੋਂ ਹੋਰ) ਕਹਿੰਦਾ ਹਾਂ।

ਚੌਪਈ:

ਬਾਲੇ ਕੋ ਮੁਖ ਸ਼ਸ਼ਿਹਿ ਸੁਧਾਸੀ[1]।
[1]ਬਾਲਾ (ਆਪਣੇ) ਮੁਖ ਚੰਦ੍ਰਮਾਂ ਤੋਂ ਅੰਮ੍ਰਿਤ ਵਰਗੀ।
ਕਥਾ ਕਹਤਿ ਸ੍ਰੀ ਅੰਗਦ ਪਾਸੀ।
ਪ੍ਰੇਮ ਮਗਨ ਕਬਿ ਕਬਿ ਹੁਇ ਜਾਵਹਿਂ।
ਲਗਹਿ ਸਮਾਧਿ ਅਡੋਲ ਸੁਹਾਵਹਿਂ ॥੨॥

ਬਹੁਰ ਬਿਲੋਚਨ ਖੋਲਹਿਂ ਜਬ ਹੀ।
ਬਾਲਾ ਕਹਿਨ ਲਗਹਿ ਪੁਨਿ ਤਬ ਹੀ।
ਕਰਨ ਪੁਟਨ ਸੰਗ[1] ਪੀਵਹਿਂ ਸ਼੍ਰੋਤੇ[2]।
[1]ਕੰਨਾਂ ਦੇ ਡੋਂਨਿਆਂ ਨਾਲ ਮਾਨੋ। [2]ਸੁਨਨੇ ਵਾਲੇ ਪੀਂਦੇ ਹਨ।
ਅਮੀ ਸਮਾਨ[1], ਤ੍ਰਿਪਤਿ ਨਹਿਂ ਹੋਤੇ ॥੩॥
[1]ਅੰਮ੍ਰਿਤ ਵਰਗੀ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਨਾਨਕ ਕਿੰਕਰ ਸੁਖਰਾਸਾ[1]।
[1]ਦਾਸਾਂ ਦੇ ਸੁਖ ਦਾਤੇ।
ਰਹੈਂ ਬੈਸ ਪੁਨਿ ਸੁਸਾ[1] ਅਵਾਸਾ।
[1]ਬੇਬੇ ਜੀ ਦੇ।
ਜਨੁ ਬੈਰਾਗ ਧਾਰਿ ਨਿਜ ਦੇਹਾ[1]।
[1]ਦੇਹ ਧਾਰਕੇ।
ਪ੍ਰਗਟ ਦਿਖਾਵਤਿ ਜਗਤ ਅਨੇਹਾ[1] ॥੪॥
[1]ਨਿਰਮੋਹਤਾ।

ਕਿਧੌਂ[1] ਸ਼ਾਂਤਿ ਰਸ ਧਾਰਿ ਸਰੂਪ।
[1]ਜਾਂ।

ਭਾਵ ਦਿਖਾਵਹਿ ਨਿਜ ਅਨਰੂਪਾ[1]।

[1]ਕਾਵ੍ਯ ਦੇ ਗ੍ਰੰਥਾਂ ਵਿੱਚ ਕਵੀਆਂ ਨੇ ਨੌਂ ਰਸ ਗਿਣੇ ਹਨ, ਹਰ ਰਸ ਦੇ ਭਾਵ ਹੁੰਦੇ ਹਨ, ਸਥਾਈ ਤੇ ਸੰਚਾਰੀ। ਸ਼ਾਂਤਿ ਰਸ ਦਾ ਸਥਾਈ ਭਾਵ ਨਿਰਵੇਦ ਹੈ ਜਿਸ ਨੂੰ ਵੈਰਾਗ ਭੀ ਆਖਦੇ ਹਨ। ਮਾਨੋਂ ਸ਼ਾਂਤਿ ਰਸ ਆਪਣੇ ਅਨਕੂਲ ਦਾ ਭਾਵ (ਨਿਰਵੇਦ) ਦੱਸ ਰਿਹਾ ਹੈ।

ਕਿਧੌਂ ਧਰਜੌ ਉਪਕਾਰਿ ਸਰੀਰਾ।
ਨਰ ਤਾਰਨ ਕੋ ਗੁਨੀ ਗਹੀਰਾ ॥੫॥

ਦੋਹਰਾ:

ਸਿਰ ਪਰ ਨੁਕਤਹਿ[1] ਜੁਗਲ ਗਜ[2]

[1]ਸਾਫਾ। [2]ਦੋ ਗਜ (ਲੰਮਾ)।

ਖਫਨੀ ਗਰਿ[1] ਬਰ[2] ਚੀਰ[3]।

[1]ਗਲੇ ਵਿਚ। [2]ਸ਼੍ਰੇਸ਼ਟ। [3]ਬਸਤ੍ਰ।

ਸੰਬਜਾਨਾ[1] ਸੁੰਦਰ ਸਜੈ

[1]ਚਾਦਰਾ।

ਧਰਜੋ ਸੁ ਬੇਖ ਸਰੀਰ ॥੬॥

{ਗੁਰੂ ਨਾਨਕ ਜੀ ਦਾ ਲਿਬਾਸ}

ਚੌਪਈ:

ਬੈਸੇ ਥੇ ਨਿੰਦਕ ਕੇ ਸ਼ੂਲਾ[1]।

{ਮੂਲੇ ਅਤੇ ਚੰਦੋਰਾਨੀ ਦੇ ਕਠੋਰ ਬਚਨ}

[1]ਕੇ ਸੂਲ ਨਿੰਦਕਾਂ ਨੂੰ ਸੂਲ ਰੂਪ ਯਾ ਦੁਖ ਰੂਪ। ਨਿੰਦਕ ਨੂੰ ਅਪਣੇ ਖੋਟੇ ਸੁਭਾਵ ਕਰਕੇ ਉਹਨਾਂ ਦਾ ਫੁਲ ਸਮਾਨ ਕੋਮਲ ਤੇ ਸੁਖਦਾਈ ਵਜੂਦ ਕੰਡੇ ਹਾਰ ਚੁਭਦਾ ਹੈ, ਜੀਕੂੰ, ਬਿਰਹਾ ਤਾਪ ਨਾਲ ਆਪ ਤਪ ਰਹੀ ਬਿਰਹਨੀ ਨੂੰ ਸਰਦ ਰੁਤ ਦਾ ਚੰਦ੍ਰਮਾਂ ਤਪਤ ਲਗਦਾ ਹੈ। (ਅ) ਕੇਸ਼ੂਲ (ਕ ਖੁਸ਼ੀ+ਈਸ਼ ਮਾਲਕ। ਊਲ, ਪੁਤ੍ਰ) ਖੁਸ਼ੀ ਦਾਤਾ, ਭਾਵ ਨਿੰਦਕ ਨੂੰ ਬੀ ਆਪ ਕਲਜਾਨ ਦਾਤਾ ਹਨ, ਉਹਨਾਂ ਦਾ ਬੁਰਾ ਨਹੀਂ ਚਿਤਾਰਦੇ, ਤੇ ਸਮੇਂ ਬਣੇ ਤੇ ਤਾਰ ਦੇਂਦੇ ਹਨ।

[1]ਕੇ ਸੂਲ ਨਿੰਦਕਾਂ ਨੂੰ ਸੂਲ ਰੂਪ ਯਾ ਦੁਖ ਰੂਪ। ਨਿੰਦਕ ਨੂੰ ਅਪਣੇ ਖੋਟੇ ਸੁਭਾਵ ਕਰਕੇ ਉਹਨਾਂ ਦਾ ਫੁਲ ਸਮਾਨ ਕੋਮਲ ਤੇ ਸੁਖਦਾਈ ਵਜੂਦ ਕੰਡੇ ਹਾਰ ਚੁਭਦਾ ਹੈ, ਜੀਕੂੰ, ਬਿਰਹਾ ਤਾਪ ਨਾਲ ਆਪ ਤਪ ਰਹੀ ਬਿਰਹਨੀ ਨੂੰ ਸਰਦ ਰੁਤ ਦਾ ਚੰਦ੍ਰਮਾਂ ਤਪਤ ਲਗਦਾ ਹੈ। (ਅ) ਕੇਸ਼ੂਲ (ਕ ਖੁਸ਼ੀ+ਈਸ਼ ਮਾਲਕ। ਊਲ, ਪੁਤ੍ਰ) ਖੁਸ਼ੀ ਦਾਤਾ, ਭਾਵ ਨਿੰਦਕ ਨੂੰ ਬੀ ਆਪ ਕਲਜਾਨ ਦਾਤਾ ਹਨ, ਉਹਨਾਂ ਦਾ ਬੁਰਾ ਨਹੀਂ ਚਿਤਾਰਦੇ, ਤੇ ਸਮੇਂ ਬਣੇ ਤੇ ਤਾਰ ਦੇਂਦੇ ਹਨ।

ਇਤਨੇ ਮਹਿਂ ਪ੍ਰਾਪਤ ਭਾ ਮੂਲਾ।
ਚੰਦੋਰਾਨੀ ਜਿਹ ਕੇ ਸੰਗਾ।
ਅਧਿਕ ਕ੍ਰੋਧ ਤੇ ਉਠਤਿ ਤਰੰਗਾ ॥੭॥
ਮਨਹੁਂ ਗਜਾਨ ਨਿਜ ਦਲ ਸੋਂ[1] ਬੈਸਾ[2]।

[1]ਅਪਣੀ ਫੌਜ ਨਾਲ। [2]ਬੈਠਾ ਹੈ।

ਸਤਿ ਸੰਤੋਖ, ਸ਼ਾਂਤਿ ਸਮ, ਭੇਸਾ।
ਜਨੁ ਅਗਜਾਨ ਅਪਨ ਤਨ ਧਾਰੀ[1]।

[1]ਭਾਈ ਮੂਲੇ ਤੇ ਚੰਦੋ ਦੀ ਦਸ਼ਾ ਦੱਸਦੇ ਹਨ, ਮਾਨੋਂ ਅਗਜਾਨ ਆਪਣਾ ਰੂਪ ਧਾਰ ਕੇ ਆਯਾ ਹੈ।

ਦਲ ਲੈ ਕਰਜੋ ਕ੍ਰੋਧ ਅਗਵਾਰੀ ॥੮॥
ਉਰ ਮਹਿਂ ਚਹਿਤ ਪਲਾਇਨ[1] ਕੀਨਾ। [1]ਭਜਾਉਣਾ।
ਆਇ ਠਾਂਢ[1] ਜਹਿਂ ਪ੍ਰਭੁ ਆਸੀਨਾ। [1]ਖੜੇ ਹੋ ਗਏ।
ਧਰਿ ਨਿਸ਼ਠੁਰਤਾ[1] ਬਚਨ ਉਚਾਰੇ। [1]ਕਠੋਰਤਾ।
'ਅਬ ਫਕੀਰ ਕੋ ਬੇਖ ਸੁਧਾਰੇ! ॥੯॥

ਦੋਹਰਾ:
ਧਰਿ ਕਰਿ ਬੇਖ ਦਿਖਾਵਈ
ਸਾਧ ਬਨਜੋ ਜਗ ਮਾਂਹਿ।
ਉਭੈ[1] ਆਤਮਜ[2], ਭਾਰਜਾ[3] [1]ਦੋ। [2]ਪੁੱਤ੍ਰ। [3]ਸੁਪਤਨੀ।
ਕਹੁ ਕਿਹ ਭਾਂਤ ਬਿਤਾਹਿਂ? ॥੧੦॥

ਚੌਪਈ: [1]ਕਠਨ।
ਹਮਹਿ ਦੁਸਹਿ[1] ਦੁਖ ਦੇਨੇ ਹੇਤੂ।
ਜਨਮਜੋ[†] ਤੂੰ ਜਿਉਂ ਭਵ ਉਦਿਕੇਤੂ[1]। [1]ਜਿਵੇਂ ਸੰਸਾਰ ਵਿੱਚ ਬੋਦੀ ਵਾਲਾ ਤਾਰਾ ਉਦੇ ਹੁੰਦਾ ਹੈ। [†]ਪਾ:-ਪ੍ਰਗਟਜੋ।
ਇਵ ਜੇ ਹੋਨਾ ਹੁਤੋ ਫ਼ਕੀਰਾ।
ਕਰ ਬਿਆਹ ਕਿਉਂ ਡੋਬ ਅਧੀਰਾ[1] ॥੧੧॥ [1]ਹੇ ਉਤਾਵਲੇ। (ਅ) ਧੀਰਜ ਜਾਂ ਆਸਰੇ ਤੋਂ ਬਿਨਾਂ (ਪਰਵਾਰ ਨੂੰ)।
ਸਰਬ ਦਰਬ ਕਰਿ ਦੀਨ ਖੁਆਰੂ।
ਅਬ ਭਾ ਸਾਧ, ਅਵਾਸ ਉਜਾਰੂ[1]। [1]ਘਰ ਉਜਾੜੂ।
ਹੁਤੋ ਬਿੱਤ ਸਭਿ ਖੋਯੋ ਜੇਤਾ।
ਸੋ ਅਬ ਸਿਰੀਚੰਦ ਕੋ ਦੇਤਾ ॥੧੨॥
ਤਿਹ ਪਰ ਕਗਤ ਗੁਜਾਰ ਸੁ ਬੈਸੇ।
ਤੋ[1] ਕੁਟੰਬ ਅਬ ਕਰਿਹੈ ਕੈਸੇ? [1]ਤੇਰਾ।
ਕਿਹ ਅਧਾਰ ਜਗ ਮਹਿਂ ਸੋ ਰਹਿਹੀ।
ਉੱਤਰ ਕਿਉਂ ਨ ਬਦਨ[1] ਤੇ ਕਹਿਹੀ? ॥੧੩॥ [1]ਮੁਖ।

ਦੋਹਰਾ:
ਭੈ ਪਰਮੇਸੁਰ ਕੋ ਨਹੀਂ,
ਲਘੁ[1] ਸੁਤ[2] ਜਾਨਹੁ ਨਾਂਹਿ।' [1]ਛੋਟੇ। [2]ਪੁੱਤ੍ਰ।
ਚੰਦੋਰਾਨੀ ਭਨਤਿ ਪੁਨ,
ਕ੍ਰੋਧ ਕਿਯੇ ਮਨ ਮਾਂਹਿ ॥੧੪॥

ਚੌਪਈ:

'ਸੁਣ ਤੋ ਵੇ ਨਾਨਕ! ਕਿਆ ਕੀਤਾ?
ਵਧਯੋ ਕੁਟੰਬਹਿ† ਭਯੋ ਅਤੀਤਾ। †ਪਾ:-ਕਬੀਲਾ।
ਨੇਹੁਂ ਨ ਨਿਜ ਤਨੁਜਨ ਸੋਂ[1] ਕਰਿਈ। [1]ਪੁੱਤ੍ਰਾਂ ਨਾਲ।
ਨੈਕ ਨ ਕਰੁਨਾ ਮਨ ਮਹਿਂ ਧਰਿਈ
॥੧੫॥
ਦੀਰਘ ਤੁਝ ਢਿਗ ਮੋਦੀ ਕਾਰਾ।
ਪਾਵਤਿ ਥੋ ਧਨ ਜਹਾਂ ਅਪਾਰਾ।
ਬਹੁ ਮਾਨਹਿਂ ਫੁਰਮਾਇਸ਼ ਖਾਨਾ[1]। [1]ਖ਼ਾਨ ਮੰਨਦਾ ਸੀ।
ਅਸਨ ਬਸਨ ਪ੍ਰਾਪਤਿ ਬਿਧਿ ਨਾਨਾ
॥੧੬॥
ਕ੍ਰਿੱਤ ਕੁਟੰਬਹਿ ਤਜਿ ਅਬ ਸੋਊ।
ਭਏ ਰੰਕ ਜਿਉਂ ਆਲਯ ਖੋਊ[1]! [1]ਘਰ ਉਜਾੜੂ।
ਤਦ ਸੋਵਤਿ ਥੇ ਸੇਜ ਸੁਖਾਲੀ।
ਅਬ ਫਿਰਿਯੇ ਉਦਿਆਨ[1] ਬਿਹਾਲੀ[2] [1]ਜੰਗਲ ਵਿਚ। [2]ਬੁਰੇ ਹਾਲੀ।
॥੧੭॥

ਦੋਹਰਾ:

ਸਦਨ ਬਿਖੈ ਜੋ ਸਰਬ ਸੁਖ,
ਤਜਿ ਕਰਿ ਕੀਨਿ ਅਨੀਤਿ।'
ਸੁਨੇ ਬਚਨ ਸੁਸਰਊ ਕੇ[1], [1]ਸਸ ਸਹੁਰੇ ਦੇ।
ਬੋਲੇ ਬ੍ਰਿਕਤਹਿਂ ਰੀਤਿ ॥੧੮॥

ਸ੍ਰੀ ਮੁਖਵਾਕ ॥
ਮਾਰੂ ਮਹਲਾ ੧ ॥
ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥ ਤਿਨਿ ਕਰਤੈ ਲੇਖੁ ਲਿਖਾਇਆ ॥
ਲਿਖੁ ਦਾਤਿ ਜੋਤਿ ਵਡਿਆਈ ॥ ਮਿਲਿ ਮਾਇਆ ਸੁਰਤਿ ਗਵਾਈ ॥੧॥
ਮੂਰਖ ਮਨ ਕਾਹੇ ਕਰਸਹਿ ਮਾਣਾ ॥ ਉਠਿ ਚਲਣਾ ਖਸਮੈ ਭਾਣਾ ॥੧॥ ਰਹਾਉ ॥
ਤਜਿ ਸਾਦ ਸਹਜ ਸੁਖੁ ਹੋਈ ॥ ਘਰ ਛਡਣੇ ਰਹੈ ਨ ਕੋਈ ॥
ਕਿਛੁ ਖਾਜੈ ਕਿਛੁ ਧਰਿ ਜਾਈਐ ॥ ਜੇ ਬਾਹੁੜਿ ਦੁਨੀਆ ਆਈਐ ॥੨॥
ਸਜੁ ਕਾਇਆ ਪਟੁ ਹਢਾਏ ॥ ਫੁਰਮਾਇਸਿ ਬਹੁਤੁ ਚਲਾਏ ॥
ਕਰਿ ਸੇਜ ਸੁਖਾਲੀ ਸੋਵੈ ॥ ਹਥੀ ਪਉਦੀ ਕਾਹੇ ਰੋਵੈ ॥੩॥
ਘਰ ਘੁੰਮਣਵਾਣੀ ਭਾਈ ॥ ਪਾਪ ਪਥਰ ਤਰਣੁ ਨ ਜਾਈ ॥
ਭਉ ਬੇੜਾ ਜੀਉ ਚੜਾਊ ॥ ਕਹੁ ਨਾਨਕ ਦੇਵੈ ਕਾਹੂ ॥੪॥੨॥

ਚੌਪਈ:

ਭਨਯੋ ਸਬਦ ਪਰਮਾਰਥ ਜਾਂਹੀ।

ਤਨਕ ਨ ਪਰਸਜੋ[1] ਤਿਨ ਮਨ ਮਾਂਹੀ। — [1]ਛੋਹਿਆ।
ਬਿਸ਼ੈ ਵਿਖੈ ਲੰਪਟ ਨਰ ਜੋਊ।
ਭਾਵਹਿ ਕਿਉਂ ਬਿਰਕਤਤਾ ਸੋਊ[1] ॥੧੯॥ — [1]ਉਸ ਨੂੰ ਨਿਰਵਿਰਤੀ।
ਜਿਉਂ ਕਾਮੀ ਨਰ, ਨਾਰਿ ਤਜਾਵਨ[1]। — [1]ਨਾਰ ਛੱਡਣ ਦੀ ਸਿਖਿਆ।
ਕੋਟ ਜਤਨ ਨਹਿਂ ਮਾਨਿ[1] ਸਿਖਾਵਨ। — [1]ਨਹੀਂ ਮੰਨਦਾ।
ਜਿਉਂ ਕਿਰਪਨ ਧਨ ਸੰਗ੍ਰਹ ਹੇਤਾ।
ਤਜਿਨ ਤਾਂਹਿ ਸਿਖਵਨ ਨਹਿਂ ਲੇਤਾ ॥੨੦॥
ਤਿਉਂ ਮੂਲੇ ਪੁਨ ਚੰਦੋ ਰਾਨੀ।
ਸ੍ਰੀ ਗੁਰ ਸਬਦ ਧਰਜੋ ਨਹਿਂ ਕਾਨੀ।
ਬੋਲੀ ਬਹੁਰ ਕ੍ਰੋਧ ਸੋਂ ਬੈਨਾ।
ਭੇਦ ਨ ਜਾਨਹਿ -ਇਹ ਗੁਨ ਐਨਾ[1]- ॥੨੧॥ — [1]ਇਹ ਗੁਣਾਂ ਦਾ ਘਰ ਹਨ (ਗੁਰੂ ਜੀ)।

ਦੋਹਰਾ:

'ਅਸ ਵਿਚਾਰ ਕੇ ਬਚਨ[1] ਅਬ, ਭਨਨ ਲਗਾ ਹਮ ਪਾਸ। — [1]ਵਿਚਾਰ ਦੇ ਬਚਨ।
ਪੂਰਬ ਕਿਉਂ ਨ ਵਿਚਾਰਿਓ, ਜਬ ਕੀਨੋ ਘਰ ਵਾਸ ॥੨੨॥

ਚੌਪਈ:

ਖਰਚ ਸਦਨ ਕੋ ਦੀਰਘ ਜਾਨਾ।
ਬੇਖ ਫਕੀਰੀ ਨਿਜ ਤਨ[1] ਠਾਨਾ[2]। — [1]ਸ਼ਰੀਰ ਤੇ। [2]ਧਾਰ ਲਿਆ।
ਜੇ ਜਾਨਤਿ ਤੈਂ ਐਸੀ ਕਰਨੀ।
ਮੋ ਤਨੁਜਾ ਬਿਪਤਾ ਇਉਂ ਜਰਨੀ[1] ॥੨੩॥ — [1]ਸਹਿਣੀ ਹੈ।
ਕਿਉਂ ਕਰਤੀ ਤਿਹ ਕੋ ਸਨਬੰਧਾ।
ਭਯੋ ਭਾਗ ਜਿਹ ਕੋ ਅਤਿ ਮੰਦਾ।
ਹਮ ਹੇਰਹਿਂ ਤਨੁਜਾ ਦੁਖ ਨੈਨਾ[1]। — [1]ਧੀ ਨੂੰ ਵੇਖਦੇ ਹਾਂ ਤਾਂ ਅੱਖਾਂ ਦੁਖਦੀਆਂ ਹਨ। (ਅ) ਅਖੀਂ ਵੇਖਦੇ ਹਾਂ ਧੀ ਦਾ ਦੁਖ।
ਤੇਰੇ ਉਰ ਪਰਮੇਸ਼ੁਰ ਭੈ ਨਾ ॥੨੪॥
ਬਾਲਕ ਪਾਲਕ ਹੋਵਹਿ ਕੌਨ।
ਕਿਹ[1] ਆਧਾਰ[2] ਹੋਹਿ ਕਹੁ ਤੌਨ[3]। — [1]ਕੀਹ। [2]ਆਸਰਾ। [3]ਉਨ੍ਹਾਂ ਦਾ।

ਜਿਨ ਕੋ ਸੁਧ ਬੁਧਿ ਆਇ ਨ ਕੋਊ।
ਦਰਬ ਕਮਾਵਨ ਕੀ ਬਿਧਿ ਜੋਊ ॥੨੫॥
ਤਜਿ ਭਾਜੇ ਤਿਨ ਕੋ ਅਬ ਐਸੇ।
ਜਾਮਨਿ ਬਸਿ[1] ਪਰਦੇਸ਼ੀ ਜੈਸੇ। [1]ਰਾਤ ਰਹਿਕੇ।
ਸੁਤ ਕੋ ਮੋਹ ਨ ਮਨ ਮਹਿਂ ਆਵਹਿ।
ਜੋ ਜਗ ਮਹਿਂ ਨਿਜ ਬੰਸ[1] ਬਧਾਵਹਿ ॥੨੬॥ [1]ਆਪਣੀ ਕੁਲ।

ਦੋਹਰਾ:
ਪੁੱਤ੍ਰਨ ਕੇ ਹਿਤ ਨਰ ਸਭੈ,
ਕਰਿਹੈਂ ਅਨਿਕ ਪ੍ਰਯਾਸ[1]। [1]ਜਤਨ।
ਤਿਨ ਕੋ ਅਬਹਿ ਅਨਾਥ ਕਰਿ,
ਸਾਧ ਬਨਾ ਦੁਖਰਾਸ ॥੨੭॥

ਚੌਪਈ:
ਦਰਬ ਫਕੀਰਨ ਸਰਬ ਲੁਟਾਯਾ।
ਅਬ ਜੋ ਬਾਕੀ ਤਿਨਹਿ ਦਿਵਾਯਾ।
ਅਹੈਂ ਸਾਤ ਸੈ ਸਾਠ ਜੁ ਬਾਕੀ।
ਦੇਹੁ ਭਾਰਜਾ[1] ਸੁਧਿ ਲਿਹੁ ਤਾਂ ਕੀ[2]' ॥੨੮॥ [1]ਆਪਣੀ ਇਸਤ੍ਰੀ ਨੂੰ। [2]ਉਸ ਦੀ।
ਮੂਲਾ ਕਹੈ 'ਰਿਦੇ ਮੈਂ ਜਾਨਤਿ।
ਪੂਰਬ[1] ਕਰਮਨ ਤੇ ਅਨੁਮਾਨਤਿ[2]। [1]ਪਿਛਲੇ। [2]ਅਨੁਮਾਨ ਕਰਦਾ ਸਾਂ।
ਇਹ ਹੋਵਹਿ ਇਕ ਦਜੋਸ[1] ਫਕੀਰਾ। [1]ਇਕ ਦਿਨ।
ਭੀ ਤਸ ਬਿਧਿ[1], ਕਿਯ ਬੇਖ ਸਰੀਰਾ' ॥੨੯॥ [1]ਉਸੇ ਤਰ੍ਹਾਂ ਹੋਈ।
ਸੁਨਹਿ ਜਰਾਮ ਨਾਨਕੀ ਬੈਨਾ।
ਪੁਨ ਸ਼੍ਰੀ ਨਾਨਕ ਸਭਿ ਗੁਨ ਐਨਾ।
ਉੱਤਰ ਤਿਨ ਕੋ ਦੇਇ ਨ ਕੋਊ।
ਕਰੀ ਮਸ਼ਟਿ ਵਡ ਜਾਨੇ[1] ਸੋਊ ॥੩੦॥ [1]ਵੱਡੇ ਜਾਣਕੇ।

ਦੋਹਰਾ: [1]ਨਵਾਬ ਨੇ।
ਦੌਲਤ ਖਾਨ ਨਰੇਸ਼[1] ਧਨ,
ਭੇਜ ਦਯੋ ਤਿਹ ਕਾਲ।
ਅਸੀ† ਅਧਿਕ ਪੁਨਿ ਤੀਨ ਸੈ, †ਕਿਤੇ ਕਿਤੇ ਪਾਠ-ਤੀਸ-ਭੀ ਹੈ।

ਆਨੇ ਨਿਕਟਿ ਗੁਪਾਲ ॥੩੧॥

ਚੌਪਈ:

ਲੀਨ ਜਰਾਮ ਹਾਥ ਸੋਂ ਦਰਬਾ।
ਜਾਇ ਸੁਲਖਣੀ ਢਿਗ ਦਿਯ ਸਰਬਾ।
ਅਰਧ ਰਹੇ ਸੋ ਖਾਨ ਨ੍ਰਿਪਾਲਾ।
ਦਏ ਫਕੀਰਨ ਜਹਾਂ ਬਿਸਾਲਾ ॥੩੨॥
ਸੋ ਬਾਸੁਰ ਤਹਿਂ ਬੀਤਯੋ ਸਗਰਾ।
ਸਾਸੁ ਸਸੁਰ ਕੋ ਕਰਤਯੋ ਝਗਰਾ।
ਰਜਨੀ[1] ਭਈ ਆਨਿ ਕਰਿ ਜਬ ਹੀ। [1]ਰਾਤ।
ਭੋਜਨ ਕਰਿ ਪੌਢੇ[1] ਘਰ ਸਭਿ ਹੀ ॥੩੩॥ [1]ਟਿਕੇ।
ਅਰਣੋਦਤ[1] ਉਠਿ ਆਰਤਿਹਾਰੀ[2]। [1]ਪ੍ਰਾਤਾਕਾਲ। [2]ਦੁਖ ਹਰਤਾ (ਗੁਰੂ ਜੀ)।
ਗਵਨੇ ਜਾਹਿਂ ਸਰਿਤਾ ਬਰ ਬਾਰੀ[1]। [1]ਸ੍ਰੇਸ਼੍ਰ ਜਲ ਵਾਲੀ।
ਕਰਿ ਦਾਂਤਨ ਮੁਖ ਜਲਜ[1] ਪਖਾਰਾ[2]। [1]ਮੁਖ ਕੰਵਲ। [2]ਧੋਤਾ।
ਪੁਨਿ ਮੱਜਨ[1] ਕਿਯ ਵੇਂਇਂ[2] ਮਝਾਰਾ ॥੩੪॥ [1]ਇਸ਼ਨਾਨ। [2]ਵੇਈਂ ਨਦੀ।
ਵਹਿਰ ਨਿਕਸ ਕਰਿ ਪੌਂਛ ਸਰੀਰਾ।
ਕੀਨ ਕੁਪੀਨਹਿ[1] ਗੁਨੀ ਗਹੀਰਾ। [1]ਲੰਗੋਟੀ ਯਾ ਲੰਗੋਟੀ ਵਰਗਾ ਤੇੜ ਦਾ ਕਪੜਾ।
†ਭੇ ਇਸਥਿਤ ਤਹਿਂ ਹੇਰਯੋ ਹੌਰਾ। †ਇਥੋਂ ਤੋਂ ਲੈਕੇ ੩੯ ਅੰਗ ਵਿਚ-ਨਸਾਵਾ-ਤਕ ਦਾ ਪਾਠ ਛਾਪੇ ਦੇ ਨੁਸਖਿਆਂ ਵਿਚ ਨਹੀਂ, ਤੇ ਲਿਖਤੀ ਨੁਸਖਿਆਂ ਵਿਚ ਹੈ, ਮਾਲੂਮ ਹੁੰਦਾ ਹੈ ਕਿ ਛਪਣ ਵੇਲੇ ਕਿਸੇ ਖੱਤਰੀ ਕਰਮਚਾਰੀ ਨੇ ਕੱਟ ਦਿੱਤਾ ਹੈ। ਜਨਮ ਸਾਖੀ ਵਿਚ ਇਹ ਪ੍ਰਸੰਗ ਹੈ, ਜਿਸ ਦੇ ਆਧਾਰ ਤੇ ਨਾਨਕ ਪ੍ਰਕਾਸ਼ ਲਿਖਿਆ ਗਿਆ ਹੈ, ਇਸ ਕਰਕੇ ਇਹ ਪ੍ਰਸੰਗ ਕਵੀ ਭਾਈ ਸੰਤੋਖ ਸਿੰਘ ਜੀ ਕ੍ਰਿਤ ਹੀ ਸਹੀ ਹੁੰਦਾ ਹੈ।
ਹੁਤੋ ਜਗਾਤੀ ਖੱਤ੍ਰੀ ਠੌਰਾ ॥੩੫॥
ਇਕ ਦ੍ਵਿਜ ਧੇਨੁ ਆਨਿਤੋ ਰੋਕਾ।
'ਦੇਉ ਜਗਾਤ[1] ਆਨਿਤੋ ਸੋਕਾ[2]।' [1]ਮਸੂਲ ਦੇਹ। [2]ਲੈ ਆਇਆ ਹੈਂ (ਤੂੰ ਗਊ ਨੂੰ) ਸੁੱਕਾ।
ਜਾਚੇ ਕਿਤਕ, ਨਹੀਂ ਤਿੰਹ ਪਾਸੀ।
ਦ੍ਵਿਜ ਕੀ ਦਸ਼ਾ ਦੇਖਿ ਅਬਿਨਾਸ਼ੀ ॥੩੬॥

ਚੌਂਕਾ ਧੋਤੀ ਟਿੱਕਾ ਮਾਲਾ।
ਭਲੇ ਬਨਾਉ ਲਖ੍ਯੋ ਕਿਰਪਾਲਾ।
ਬਿੱਪ੍ਰ ਗਊ ਕੀ† ਮੋਚਨ ਰੋਕਾ[1]।
ਤਿਸ ਪਰ ਸ਼੍ਰੀ ਗੁਰ ਕਹ੍ਯੋ ਸ਼ਲੋਕਾ ॥੩੭॥

[1]ਬ੍ਰਾਹਮਣ ਤੇ ਗਊ ਦੀ ਰੋਕ ਹਟਾਉਣ ਲਈ।
†ਪਾ:-ਗਊ ਬਿੱਪ੍ਰ ਕੀ।

ਸ੍ਰੀ ਮੁਖਵਾਕ:
ਸਲੋਕ ਮਃ ੧ ॥
ਗਊ ਬਿਰਾਹਮਣ ਕਉ ਕਰੁ[1] ਲਾਵਹੁ ਗੋਬਰਿ ਤਰਣੁ ਨ ਜਾਈ ॥ [1]ਮਸੂਲ।
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥
ਛੋਡੀਲੇ ਪਾਖੰਡਾ ॥ਨਾਮਿ ਲਇਐ ਜਾਹਿ ਤਰੰਦਾ ॥੧॥
ਮਃ ੧॥
ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥
ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥
ਮਃ ੧ ॥ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥
ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥੨॥

ਚੌਪਈ:
ਸੁਨਿ ਸਤਿਗੁਰ ਤੇ ਤਰਕ ਸਮੇਤਾ।
ਪਰ੍ਯੋ ਚਰਨ ਖੱਤ੍ਰੀ ਚਿਤ ਚੇਤਾ।
'ਮੈਂ ਭੂਲੌਂ ਤੁਮ ਮਾਰਗ ਪਾਯੋ।

ਧਨ ਲਾਲਚ ਤੇ ਚਿਤ ਬਿਰਮਾਯੋ'
॥੩੮॥
ਹੇਰਿ ਕ੍ਰਿਪਾ ਕਰਿ ਨਾਮ ਦ੍ਰਿੜਾਵਾ।
ਤਰਜੋ ਕਸ਼ਟ ਤੇ, ਮੋਹ ਨਸਾਵਾ।
ਬਹੁਰ ਗਏ ਉਦਿਆਨ ਮਝਾਰਾ।
ਬੈਸੇ ਤਹਿਂ ਜਗ ਗੁਰੂ ਕਰਤਾਰਾ
॥੩੯॥

ਦੋਹਰਾ:
ਪੁਨਿ ਪੁਰਿ ਬਰੇ ਨ ਆਇ ਕੈ,
ਬਾਹਰ ਬਾਸੁਰ ਰੈਨ।
ਸਮਾ ਬਿਤਾਵਹਿਂ ਸਤਿਗੁਰੂ,
ਸ੍ਰੀ ਅੰਗਦ! ਸੁਨਿ ਬੈਨ ॥੪੦॥

ਚੌਪਈ:
ਬਾਲਾ ਬਰਨਤਿ[1] ਬਹੁਰੋ ਮੂਲਾ। — [1]ਆਖਦਾ ਹੈ।
ਲਖਤਿ ਨ[1] ਭੇਦ ਭਰਮ ਮਹਿਂ ਭੂਲਾ। — [1]ਸਮਝਦਾ ਨਹੀਂ।
ਭਯੋ ਤਯਾਰ ਚਲਨ ਨਿਜ ਨਗਰਾ।
ਸਦਨ ਸੰਭਾਰਨ ਕਾਰਜ ਸਗਰਾ ॥੪੧॥
ਆਨਨ ਸੋਂ ਇਵ ਗਿਰਾ ਉਚਾਰੀ।
'ਸੁਨਹੁ ਸੁਲਖਨੀ ਸੁਤਾ ਹਮਾਰੀ!
ਇਹ ਠਾਂ ਅਬ ਨ ਤੋਰ ਕਛੁ ਕਾਜਾ।
ਤਵ ਪਤਿ ਭਾ ਫਕੀਰ ਤਜਿ ਲਾਜਾ
॥੪੨॥
ਅਪਰਹਿ ਕਵਨ ਕਰਹਿ ਨਿਰਬਹਿਵਾ[1]। — [1]ਤੇਰਾ ਨਿਰਬਾਹ ਕੌਣ ਕਰੇਗਾ।
ਸਦਨ ਚਲਹੁ ਮੁਝ ਹ੍ਵੈ ਸੁਖ ਤਹਿਂਵਾ।
ਕਰਮ ਮੰਦ ਹਹਿਂ ਸੁਤਾ! ਤੁਮਾਰੇ।
ਘਰ ਉਜਰਯੋ ਇਸ ਹਾਲ ਭਤਾਰੇ[1]' — [1]ਪਤੀ ਦਾ (ਘਰ)
॥੪੩॥

ਦੋਹਰਾ:
ਭਨਤਿ ਨਾਨਕੀ ਬਦਨ ਤੇ,
'ਇਉਂ ਨ ਬਨੈ ਇਹ ਬਾਤ।
ਕਿਉਂ ਭਰਜਾਈ ਕੋ ਅਬੈ,
ਜਾਨਿ ਦੇਉਂ ਸੰਗਿ ਤਾਤ ॥੪੪॥

ਚੌਪਈ: [1]ਹਾਲਤ।
ਇਕ ਤੋ ਕਰੀ ਭ੍ਰਾਤ ਗਤਿ[1] ਐਸੇ।
ਦੁਤਿਯ ਜਾਤਿ ਭਰਜਾਈ ਤੈਸੇ।
ਕਿਹ ਬਿਧਿ ਉਰ ਮੈਂ ਧੀਰਜ ਧਰਿਹੋਂ।
ਨਿਜ ਮਨ ਪਰਚਾ ਕਿਹ ਸੰਗ ਕਰਿਹੋਂ'
॥੪੫॥
ਚੰਦੋ ਰਾਣੀ ਬੈਨ ਅਲਾਏ।
'ਕਿਹ ਅਵਿਲੰਬ[1] ਰਹਹਿ ਇਹ ਜਾਏ[2]। [1]ਕਿਸ ਆਸਰੇ। [2]ਏਸ ਥਾਵੇਂ।
ਜਿਹ ਕੋ ਭਰਤਾ ਭਯੋ ਫਕੀਰਾ।
ਧਰੈ ਧੀਰ ਕਿਉਂ, ਭਈ ਅਧੀਰਾ[1] [1]ਬੇ-ਆਸਰਾ।
॥੪੬॥
ਇਹ ਠਾਂ ਰਹਿਨ ਬਨੈ ਨਹਿਂ ਇਹ ਕੋ।
ਨਿਕਟਿ ਨ ਸਾਸੁ ਸਸੁਰ ਘਰ ਜਿਹਂ ਕੋ।
ਘਰ ਕੇ ਖਰਚ ਅਨਿਕ ਬਿਧਿ ਜੇਈ।
ਹਿਤੂ ਬਿਨਾ ਕੋ ਸਾਰ ਨ ਲੇਈ ॥੪੭॥
ਦੋਹਰਾ:
ਅਹੈਂ ਆਤਮਜ ਬੈਸ ਲਘੁ,
ਰਿਦੇ ਨ ਸੁਧਿ ਤਿਨ ਕੋਇ।
ਪਿਤਾ ਨ ਆਨਿ ਦੁਲਾਰਹੀ,
ਭੇ ਅਨਾਥ ਸਮ ਸੋਇ ॥੪੮॥
ਚੌਪਈ:
ਕਿਹ ਅਧਾਰ ਏ ਦੋਊ ਬਾਲਕ।
ਹਮ ਘਰ ਚਲਿ ਹ੍ਵੈ ਹੈ ਪ੍ਰਤਿਪਾਲਕ[1]। [1]ਪਾਲਨਾ ਹੋਵੇਗੀ।
ਸੁਰਤਿ ਸੰਭਾਰਹਿਂ ਕਰਹਿਂ ਕਮਾਈ।
ਦੇਹਿਂ ਅਨਿਕ ਬਿਧਿ ਸੁਖ ਨਿਜ ਮਾਈ[1]' [1]ਆਪਣੀ ਮਾਤਾ ਨੂੰ।
॥੪੯॥
ਭਨੈ ਨਾਨਕੀ 'ਮਾਸੀ ਸੁਨਿਯੇ।
ਤੂੰ ਸਜਾਨੀ ਨਿਜ ਮਨ ਮਹਿਂ ਗੁਨਿਯੇ।
ਭ੍ਰਾਤਾ ਪਰਮੇਸ਼ੁਰ ਸਮ ਰੂਪਾ।
ਜਿਹ ਕੇ ਕਰਤਬ ਜਗਤ ਅਨੂਪਾ
॥੫੦॥
ਮਾਨਵ[1] ਕੇ ਨ ਕਰਮ ਹੈਂ ਐਸੇ। [1]ਮਾਨੁਖ।

ਕਰਤਿ ਅਲੌਕਿਕ[1] ਬਹੁ ਬਿਧਿ ਜੈਸੇ। [1]ਅਚਰਜ।
ਹੇਰਤਿ ਸੁਨਤਜੋ[1] ਹੋਤਿ ਅਚੰਭਾ। [1]ਵੇਖਦਿਆਂ-ਸੁਣਦਿਆਂ।
ਸਪਥ ਮੋਹਿ[1], ਨਹਿਂ ਉਚਰੋਂ ਦੰਭਾ[2] ॥੫੧॥ [1]ਸਹੁੰ ਹੈ ਮੈਨੂੰ। [2]ਬਨਾਵਟ, ਝੂਠ ਨਹੀਂ ਮੈਂ ਕਹਿੰਦੀ।

ਦੋਹਰਾ:

ਸਗਲ ਨਗਰ ਨਰ ਪਰਸਪਰ,
ਉਚਰਤਿ ਭੇ ਬਹੁ ਬਾਰ।
-ਸਰਬ ਦਰਬ ਖਰਚਨ ਕਰੈਂ,
ਤੋਟਾ ਹੋਇ ਅਪਾਰ ॥੫੨॥

ਚੌਪਈ:

ਖੋਇ ਦਰਬ ਕੋ ਜਾਵਹਿ ਭਾਜੂ।
ਕਿਧੌਂ ਗਹੈ ਖਾਨਨ ਸਿਰਤਾਜੂ[1]-। [1]ਖਾਨਾਂ ਦਾ ਵੱਡਾ (ਨਵਾਬ)।
ਕੇਤਿਕ ਆਨ ਕਹੈਂ ਹਮ ਪਾਸਾ।
ਸੁਨਹਿਂ ਬਿਲੋਕਹਿਂ[1] ਮਾਨਹਿਂ ਤ੍ਰਾਸਾ[2] ॥੫੩॥ [1]ਵੇਖਦੇ ਸਾਂ। [2]ਡਰ ਮੰਨਦੇ ਸਾਂ।
ਖਰਚੇ ਦਰਬ ਨਰੇਸ਼[1] ਸਮਾਨਾ। [1]ਰਾਜੇ।
ਜਾਚ[1] ਨ ਕੋਊ ਛੂਛ[2] ਪਯਾਨਾ। [1]ਮੰਗਕੇ। [2]ਖਾਲੀ।
ਕਰੈ ਖਾਨ ਨਿਜ ਲੇਖਾ ਜਬ ਹੀ।
ਬਾਕੀ ਨਿਕਸਹਿ ਅਧਿਕਹਿ[1] ਤਬ ਹੀ ॥੫੪॥ [1]ਵਾਧਾ।
ਪੁਨ ਵੇਈਂ ਮਹਿਂ ਬਾਸੁਰ ਤੀਨਾਂ।
ਰਹੇ ਖੋਜ ਨਹਿ ਕਾਹੂੰ ਚੀਨਾ।
ਆਨਿ ਦੁਕਾਨਹਿ ਸਰਬ ਲੁਟਾਈ।
ਲੂਟਤਿ ਤ੍ਰਿਪਤੇ, ਤੋਟ ਨ ਆਈ ॥੫੫॥
ਮਾਸੀ! ਔਰ ਭਈ ਇਹ ਬਾਤਾ।
ਜੋ ਮਸੀਤ ਸਭਿ ਤੁਮ ਬਖਯਾਤਾ।
ਸ਼ਕਤਿ ਨ ਐਸੀ ਕਿਹ ਨਰ ਮਾਂਹੀ।
ਵਰਤੀ ਰਿਦੇ ਬਤਾਵਹਿ ਤਾਂਹੀ[1] ॥੫੬॥ [1]ਕਿਸੇ ਦੇ) ਦਿਲ ਵਰਤੀ ਗਲ ਦੱਸ ਦੇਵੇ।

ਦੋਹਰਾ:

ਭਰਜਾਈ ਪਰ ਕ੍ਰੋਧ ਕੁਛ,
ਜੇ ਕਰਤੋ ਮਮ ਭ੍ਰਾਤ।

ਹਾਥ ਬੰਦ ਕਰਿ ਬੇਨਤੀ,
ਬਖਸ਼ਾਵਤਿ ਸਭਿ ਭਾਂਤਿ ॥੫੭॥

ਚੌਪਈ:

ਰੋਸ ਰਤੀਕ ਨ ਹੈ ਮਨ ਮਾਂਹੀ।
ਕੋ ਕੁਚਾਲ ਤਿਨ ਕੇ ਤਨ ਨਾਂਹੀ।
ਆਵਤਿ ਜੋ ਉਰ ਮਹਿਂ ਸੋ ਕਰਿਈਂ।
ਕਿਸੂ ਲੋਕ ਕੀ ਲਾਜ ਨ ਧਰਿਈਂ† ॥੫੮॥ †ਪਾ:-ਕਾਨ ਨ ਕਰਹੀ।
ਤਿਹ ਪਰ ਨਹਿਂ ਬਸ ਮਾਸੀ! ਹਮਰਾ।
ਸਭਿ ਗੁਨਐਨ ਜਮਾਤਾ ਤੁਮਰਾ।
ਮਰਮ[1] ਜੁ ਤਿਸ ਕੋ ਜਾਇ ਨ ਜਾਨਾ। [1]ਭੇਦ।
ਕਾਰਨ ਕੌਨ ਬੇਖ ਇਉਂ ਠਾਨਾ[1] ॥੫੯॥ [1]ਕੀਤਾ ਹੈ।
ਰਹਿਨ ਦੇਉ ਇਹ ਠਾ ਭਰਜਾਈ[1]। [1]ਏਥੇ ਭਰਜਾਈ ਨੂੰ।
ਕਰਿ ਮੁਝ ਪਰਉਪਕਾਰ ਭਲਾਈ।
ਜੇ ਹਠ ਕਰਿ ਲੇ ਜਾਵਹੁ ਅਬਹੀ।
ਓਦਰ ਜਾਇ ਰਿਦਾ ਮਮ ਤਬ ਹੀ' ॥੬੦॥

ਦੋਹਰਾ:

ਮੂਲਾ ਭਾਖੇ 'ਅਬ ਇਹਾ,
ਤਜਿ ਕਰਿ ਹਮ ਨਹਿਂ ਜਾਇਂ।
ਲੇ ਜਾਵਹਿਂਗੇ ਸੰਗ ਨਿਜ,
ਰਹਨਿ ਨ ਹਯਾ[1] ਬਨਿ ਆਇ' ॥੬੧॥ [1]ਇਥੇ।

ਚੌਪਈ:

ਬਹੁਰ ਨਾਨਕੀ ਬਚਨ ਉਚਾਰੇ।
'ਸੁਨਿ ਮਾਸੀ! ਨਹਿਂ ਜੋਰ ਹਮਾਰੇ।
ਹਮਰੀ ਬਿਨਤੀ ਸੁਨਹੁ ਜਿ ਕਾਨਾ।
ਛੋਰਿ ਜਾਹੁ ਤੁਮ ਇਹ ਇਸਥਾਨਾ ॥੬੨॥
ਸਭਿ ਕੀ ਸੁਧਿ ਲੇਵਹਿ ਕਰਤਾਰਾ।
ਕਰਹਿਂ ਸੇਵ ਬਲ ਜਿਤੋ ਹਮਾਰਾ।
ਅਸਨ ਬਸਨ ਬਹੁ ਪ੍ਰਭੁ ਨੈ ਦੀਨਾ।

ਰਲਿ ਮਿਲਿ ਖਾਵਹਿਂ ਭੇਦ ਬਿਹੀਨਾ
॥੬੩॥
ਇਹ ਠਾਂ ਰਹਿਨ ਨ ਤੁਮ ਮਨ ਭਾਈ।
ਤੌ ਤਲਵੰਡੀ ਦੇਹੁਂ ਪੁਜਾਈ।
ਰਹਹਿ ਸਾਸੁ ਕੇ ਨਿਕਟਿ ਸੁਖਾਰੀ।
ਕਰਹਿ ਸੁ ਪੌਤ੍ਰਨ[1] ਕੀ ਪ੍ਰਿਤਪਾਰੀ[2]' [1]ਪੋਤ੍ਰਿਆਂ ਦੀ। [2]ਮੇਰੀ ਮਾਂ) ਕਰੇਗੀ ਪਾਲਨਾਂ।
॥੬੪॥
ਤਿਨ ਕੇ ਮਨ ਕੀ ਜਾਨਿ ਜਰਾਮੂ।
-ਤਜਹਿਂ ਨ, ਲੇ ਜਾਵਹਿਂ ਨਿਜ ਧਾਮੂ-।
ਅਨਿਕ ਜਤਨ ਕਰਿ ਰਹੇ ਨ ਮਾਨਹਿਂ।
ਤਿਨ ਸੋਂ ਇਹ ਬਿਧਿ ਬਚਨ ਬਖਾਨਹਿ
॥੬੫॥
ਦੋਹਰਾ:
'ਸਿਰੀਚੰਦ ਕੋ ਛੋਰਿਯੇ,
ਲੇ ਜਾਵਹੁ ਤਿਹ ਮਾਤ।'
ਬਹੁ ਝਗਰੇ ਸੋਂ ਮਨੇ ਇਵ,
ਭੀ ਸਲਾਹਿ ਇਹ ਭਾਂਤਿ ॥੬੬॥
ਚੌਪਈ:
'ਸਿਰੀ ਚੰਦ ਜੌ ਰਹੇ ਅਵਾਸੂ।
ਤੱਦਪਿ ਉਰ ਮੁਝ ਬਹੁ ਧਿਰਵਾਸੂ।
ਲੇਤਿ ਦੇਤਿ ਮਾਸੀ ਸੁਧ ਰਹਿਯੇ।
ਆਵਤਿ ਜਾਤਿ ਸੰਦੇਸੇ ਕਹਿਯੇ ॥੬੭॥
ਬਿਸਰ ਨ ਜੱਯੈ ਉਰ ਹਿਤ ਧਰਿਯੇ।
ਕਦੇ ਆਪ ਆਵਨ ਮਨ ਕਰਿਯੇ।
ਹਮਰੇ ਅਵਗੁਨ ਮਨ ਨ ਵਿਚਰਿਯੇ।
ਪਾਛਲ ਰੋਸ ਸਰਬ ਸੋ ਹਰਿਯੇ'
॥੬੮॥
ਭਯੋ ਤਯਾਰ ਚਲਨ ਕੋ ਜਬ ਹੀ।
ਮਿਲੀ ਸੁਲਖਣੀ ਹਿਤ ਕਰਿ ਤਬ ਹੀ।
ਲੋਚਨ ਨੀਰ ਬਿਮੋਚਤਿ ਦੋਊ।
ਭਈ ਬਿਰਹਿ ਤੇ ਦੁਖੀਆ ਸੋਊ

॥ ੬੯ ॥

ਦੋਹਰਾ:

ਪ੍ਰੇਮ ਰਿਦੈ ਗਦਗਦ ਗਿਰਾ[1],
ਧਰਯੋ ਚਰਨ ਪਰ ਸੀਸ।
ਲਾਇ ਗਰੇ ਸੋਂ ਨਾਨਕੀ,
ਹਿਤ ਸੋਂ ਦੀਨਿ ਅਸੀਸ ॥ ੨੦ ॥

[1]ਹਟਕੋਰੇ ਤੋਂ ਮੁਰਾਦ ਹੈ।

ਚੌਪਈ:

ਲਖਮੀਦਾਸ ਸੀਸ[1] ਕਰ ਫੇਰਾ।
ਕਰਤਿ ਦੁਲਾਰ ਪ੍ਰੇਮ ਬਹੁ ਬੇਰਾ।
ਆਨਨ ਭਨਤਿ ਨ ਜਾਨਤਿ ਤਿਨ ਕੌ।
ਹੇਰਿ[1] ਬਿਰਹ[2] ਹੋਵਤਿ ਦੁਖ ਮਨ ਕੋ ॥ ੨੧ ॥

[1]ਦੇ ਸਿਰ ਤੇ।

[1]ਵੇਖ ਕੇ। [2]ਵਿਛੋੜੇ ਦਾ।

ਸਿਰੀਚੰਦ ਕੋ ਲੈ ਨਿਜ ਅੰਕਾ[1]।
ਸੂੰਘਤਿ[1] ਮਾਤਾ ਬਦਨ ਮਯੰਕਾ।
ਜਿਉਂ ਗੋ[1] ਬਤਸਹਿ[2] ਤਜਿ ਨ ਸਕਾਹੀ।
ਤਿਉਂ ਲਗਾਇ ਗਰ[1] ਛੋਰਤਿ ਨਾਂਹੀ ॥ ੨੨ ॥

[1]ਗੋਦੀ।

[1]ਚੁੰਮਦੀ ਹੈ।

[1]ਗਾਂ। [2]ਵੱਛੇ ਨੂੰ।

[1]ਗਲੇ।

ਰੁਦਨ ਅੱਸ਼੍ਰ ਸੋਂ ਬਦਨ ਭਿਗੋਏ[1]।
ਦੁਹਿ ਦਿਸ਼ਿ ਮੋਹ ਬਿਖੈ ਮਨ ਭੋਏ[1]।
ਸ਼੍ਰੀ ਜੈਰਾਮ ਨਾਨਕੀ ਦੋਊ।
ਲੋਚਨ ਤੇ ਜਲ ਮੋਚਤਿ[1] ਸੋਊ ॥ ੨੩ ॥

[1]ਹੰਝੂਆਂ ਨਾਲ ਮੁਖ ਭਿੱਜ ਗਏ।

[1]ਖਚਤ ਹੋਏ।

[1]ਹੰਝੂ ਡੇਗਦੇ ਹਨ।

ਰੁਦਨ ਕਰਤਿ ਸਭਿ ਦਾਸੀ ਦਾਸਾ।
ਬਿਰਹ[1] ਜਨਤਿ[2] ਮਨਿ ਭਾ ਦੁਖ ਰਾਸਾ[3]।
ਮੂਲਚੰਦ ਪੁਨਿ ਚੰਦੋਰਾਨੀ।
ਰੋਦਨ ਕਰਤਿ ਬਿਕੁਲ[1] ਭੀ ਬਾਨੀ ॥ ੨੪ ॥

[1]ਵਿਛੋੜੇ ਤੋਂ। [2]ਪੈਦਾ ਹੋਇਆ (ਦੁਖ)। [3]ਬਹੁਤ।

[1]ਵਿਆਕੁਲ।

ਨਗਰ ਨਾਰਿ ਮਿਲਨੇ ਜੋ ਆਈ।
ਸਭਿ ਲੋਚਨ ਜਲਧਾਰ ਬਹਾਈ।
ਬਾਰ ਬਾਰ ਮਿਲ ਕਰਿ ਬਹੁ ਭਾਂਤੀ।
ਬਹੁਰ ਬਹੁਰ ਭਰਿ ਆਵਤਿ ਛਾਤੀ ॥ ੨੫ ॥

'ਦਿਨ ਬਹੁ ਚਢ੍ਯੋ, ਪੰਥ[1] ਵਡ ਜਾਨਾ। [1]ਪੈਂਡਾ।
'ਚਲਹੁ' ਸੁ ਮੂਲੇ ਬਚਨ ਬਖਾਨਾ।
ਲਖਮੀ ਦਾਸ ਲੇਯ ਕਰਿ ਮਾਤਾ।
ਗਮਨੀ ਤਬਹਿ ਸੰਗਿ ਨਿਜ ਤਾਤਾ[1] [1]ਪਿਤਾ ਦੇ।
॥੨੬॥
ਸਿਰੀਚੰਦ ਜੀ ਪੁਰਿ ਸੁਲਤਾਨਾ।
ਰਹੇ ਨਾਨਕੀ ਢਿਗ ਸੁਖਦਾਨਾ।
ਲੇ ਕਰਿ ਮੂਲਾ ਤਨਿਯਾ ਸੰਗਾ।
ਗਯੋ ਨਗਰ ਨਿਜ, ਜਿਹ ਮਨ ਭੰਗਾ
॥੨੭॥
ਤਬ ਤੇ ਰਹੀ ਸੁਲਖਣੀ ਤਹਿਂਵਾ[1]। [1]ਓਥੇ।
ਜਨਨਿ ਜਨਕ ਕੇ ਸਦਨਹਿ[1] ਜਹਿਵਾ। [1]ਮਾਤਾ ਪਿਤਾ ਦੇ ਘਰ।
ਕਰਤਿ ਦੋਹਿਤੇ ਕੀ ਪ੍ਰਤਿਪਾਲਾ।
ਲਾਲਤਿ[1] ਮੂਲਾ ਅਨੰਦ ਬਿਸਾਲਾ [1]ਲਡਾਉਂਦਾ ਹੈ।
॥੨੮॥
ਦੋਹਰਾ:
ਪਿਖਿ ਕੁਚਾਲਿ ਕਲਿ ਕਾਲ ਕੋ
ਧਰ[1] ਪਰ[2] ਵਪੁ[3] ਧਰਿ ਜਾਂਹਿ[4]। [1]ਧਰਤੀ। [2]ਤੇ। [3]ਸ਼ਰੀਰ। [4]ਧਰਿਆ ਹੈ ਜਿਸ ਨੇ।
ਪੂਰਨ ਹੋਯੋ ਧ੍ਯਾਇ ਅਬ
ਨਮਸਕਾਰ ਮਮ ਤਾਂਹਿ ॥੨੯॥
ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੁਰਾਬਾਰਧੇ 'ਮੂਲੇ ਕੋ' ਪ੍ਰਸੰਗ ਬਰਨਨੰ ਨਾਮ ਤੇਤੀਸਮੋਂ ਅਧ੍ਯਾਯ ॥੩੩॥

## ੩੪. [ਗੁਰੂ ਪਗ ਮੰਗਲ। ਮਰਦਾਨਾ ਆਯਾ]

੩੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੫



ਦੋਹਰਾ:

ਸ੍ਰੀ ਗੁਰੁ ਪਗ ਹੈ ਕੀਲਿਕਾ, ਮਨ ਦਾਨੋ ਢਿਗ ਕੀਨ।

ਪਗ=ਚਰਣ ਕੀਲਿਕਾ=ਚੱਕੀ ਦੀ ਕਿੱਲੀ।(ਅ) ਕੀਲ ਲੈਣ ਵਾਲਾ ਮੰਤ੍ਰ। ਦਾਨੋ=ਦਾਣਾ। (ਅ) ਦਾਨਵ।

ਮੋਹਾਦਿਕ ਪਟ ਭਿਟਤਿ ਨਹਿਂ, ਰਾਖਹਿਂਗੇ ਲਖਿ ਦੀਨ ॥੧॥

ਪਟ=ਪੁੜ। ਭਿਟਤ=ਭਿੜਦੇ, ਪਰਸਪਰ ਰਗੜ ਨਹੀਂ ਖਾਂਦੇ। ਲਖਿ=ਲਖਕੇ, ਦੇਖਕੇ, ਜਾਣਕੇ। ਦੀਨ=ਗ਼ੀਬ, ਲਾਚਾਰ।

ਅਰਥ:

ਸ੍ਰੀ ਗੁਰੂ (ਜੀ ਦੇ) ਚਰਣ ਚੱਕੀ ਦੀ ਕਿੱਲੀ (ਸਮਾਨ ਹਨ, ਮੇਰਾ) ਮਨ (ਦੋ ਪੁੜਾਂ ਦੇ ਵਿਚ ਆਇਆ ਦਾਣਾ ਹੈ, ਜੋ ਮੈਂ ਇਸ ਕਿੱਲੀ ਦੇ) ਨੇੜੇ ਕਰ ਦਿੱਤਾ ਹੈ, ਮੋਹ ਆਦਿਕ ਪੁੜ (ਇਸ ਕਿੱਲੀ ਦੇ ਕੋਲ) ਭਿੜਦੇ ਨਹੀਂ (ਇਸ ਕਰਕੇ ਮੇਰੇ ਮਨ ਨੂੰ) ਗ਼ੀਬ ਜਾਣਕੇ ਬਚਾ ਲੈਣਗੇ।

ਭਾਵ:

ਆਪਾ ਆਪੇ ਵਿਚ ਸੁਖੀ ਹੈ, ਲੋਭ ਮੋਹ ਆਦਿਕ ਬ੍ਰਿਤੀਆਂ ਇਸਨੂੰ ਦ੍ਰਿਸ਼ਟਮਾਨ ਵਿਚ ਫਸਾਉਂਦੀਆਂ ਹਨ, ਮਨ ਇਕ ਦਾਣੇ ਵਾਂਙੂ ਹੈ ਜੋ ਇਨ੍ਹਾਂ ਬ੍ਰਿਤੀਆਂ ਦੀ ਦੂੰਦ ਰਗੜ ਵਿਚ ਆਇਆ ਹੋਇਆ ਹੈ, ਇਸ ਕਰਕੇ ਸ਼੍ਰੀ ਗੁਰੂ ਜੀ ਦੇ ਚਰਨਾਂ ਦਾ ਧਿਆਨ ਧਰਨਾ ਮਾਨੋਂ ਕਿੱਲੀ ਦੇ ਨੇੜੇ ਆ ਜਾਣਾ ਹੈ। ਕਿੱਲੀ ਦੇ ਨਾਲ ਲੱਗੇ ਦਾਣੇ ਪਿਸਦੇ ਨਹੀਂ। ਇਹ ਖਿਆਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇੰਝ ਹੈ-

ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥
ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥
ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਬਾਲਾ ਕਹੈ ਸੁਨੋ ਸ਼੍ਰੀ ਅੰਗਦ।
ਸ਼੍ਰੀ ਗੁਰ ਕਥਾ ਦੇਯ ਸੁਖ ਸੰਪਦ।
ਨਿਸ ਬਾਸੁਰ ਰਾਜਹਿਂ[1] ਉਦਿਆਨਾ। [1]ਵਿਰਾਜ ਰਹੇ ਹਨ।
ਜਿਸ ਦਰਸ਼ਨ ਦੁਖ ਦਾਰਿਦ ਹਾਨਾ[1] ॥੨॥ [1]ਨਾਸ਼ ਹੁੰਦੇ ਹਨ।
ਭਗਤ ਜਗਤ ਮਹਿਂ ਮਗ ਪ੍ਰਗਟਾਵਨ।
ਕੁਮਤਿ ਕੁਪੰਥ ਕੁਦੰਭ[1] ਮਿਟਾਵਨ। [1]ਕਰੂਰ ਦੰਭ।
ਕੀਰਤਿ ਨਾਮ ਪ੍ਰਤਾਪ ਵਧਾਵਨ।
ਸ਼ੁਭ ਮਾਰਗ ਮਾਨਵ ਕੋ ਪਾਵਨ ॥੩॥

ਇਹ ਬਿਧਿ ਕੀ ਇਛਾ ਉਰ ਧਾਰੀ।
ਜਪਹਿਂ ਨਾਮ ਜਿਹ ਸੰਤ ਮੁਰਾਰੀ[1]। — [1]ਪਰਮੇਸ਼ੁਰ।
ਮਾਨਨ[1] ਮਨ ਕੋ ਹਾਨਨ ਮਾਨਾ[2]। — [1]ਮਾਨੀਆਂ ਦੇ। [2]ਮਾਨ ਨੂੰ ਨਾਸ਼।
ਦੀਨਨ ਕੋ ਤਾਰਨ ਭਗਵਾਨਾ ॥੪॥

ਦੋਹਰਾ:
ਜਿਸ ਕੀ ਕਰੁਨਾ ਤੇ ਮੁਚਹਿਂ[1†], ਕਲਿ ਕੇ[2] ਕਲੁਖ[3] ਕਲੇਸ਼। — [1]ਛੁਟ ਜਾਣ। [2]ਕਲਜੁਗ ਦੇ। [3]ਪਾਪ। [†]ਪਾ:- ਮਿਟਹਿਂ।
ਕਛੁਕ ਕਾਲ ਬੀਤਤਿ ਭਯੋ, ਧਰੇ ਦੇਹ[1] ਅਸ ਬੇਸ[2] ॥੫॥ — [1]ਧਾਰਿਆ ਹੋਇਆ ਦੇਹ ਪਰ। [2]ਐਸਾ ਭੇਸ।

ਚੌਪਈ:
ਸਭਿਹਿ ਬਿਲੋਕੀ[1] ਬਿਧਿ ਨਰ ਕਾਹੀ[2]। — [1]ਦੇਖੀ। [2]ਕਿਸੇ ਆਦਮੀ ਨੇ।
ਭਨੀ ਖਬਰ ਤਲਵੰਡੀ ਤਾਹੀ।
ਸੁਨਿ ਪਰਵਾਰਹਿਂ ਪਰਯੋ ਖਭਾਰੂ[1]। — [1]ਘਬਰਾਹਟ।
ਜਨੁ ਬਨ ਬਨਜਹਿ[1] ਹਨਯੋ[2] ਨਿਹਾਰੂ[3] ॥੬॥ — [1]ਬਗੀਚੀ ਕਵਲਾਂ ਦੀ ਨੂੰ। [2]ਨਾਸ਼ ਕੀਤਾ। [3]ਬਰਫ ਨੇ, ਕੱਕਰ ਨੇ।
ਕਾਲੂ ਬੋਲ ਲਯੋ ਮਰਦਾਨਾ।
ਅਧਿਕ ਸ਼ੋਕ ਸੋਂ ਬਚਨ ਬਖਾਨਾ॥
'ਜਾਹੁ ਅਬਹਿ ਤੂੰ ਪੁਰਿ ਸੁਲਤਾਨਾ।
ਬਿਨ ਬਿਲੰਬ ਨਿਜ[1] ਕਰੋ ਪਯਾਨਾ ॥੭॥ — [1]ਤੂੰ ਆਪ।
ਕਾਹੂ ਢਿਗ ਤੇ ਸੁਨੀ ਕੁਚਾਲੀ।
ਨਾਨਕ ਕੀਨੋ ਭੇਖ ਕੁਢਾਲੀ।
ਤਜਿ ਦੀਨੋ ਸਭਿ ਮੋਦੀ ਖਾਨਾ।
ਭਯੋ ਫਕੀਰ ਛੋਰਿ ਕੁਲਕਾਨਾ[1] ॥੮॥ — [1]ਕੁਲ ਦੀ ਲਾਜ।

ਦੋਹਰਾ:
ਮਰਦਾਨੇ ਤਤਕਾਲ ਸੁਨਿ, ਕੀਨ ਪਯਾਨੋ ਮਾਨ[1]। — [1]ਮੰਨਕੇ।
ਨਾਨਕ ਜਨਨੀ ਜਨਕ ਮਨ[1], ਗੁਨਹਿਂ[2] ਅਨਿਕ ਅਨੁਮਾਨ[3] ॥੯॥ — [1]ਮਨ ਵਿਚ। [2]ਵਿਚਾਰਦੇ ਹਨ। [3]ਕਈ ਸੋਚਾਂ, ਅਨੇਕ ਟੋਹਾਂ,

ਚੌਪਈ:
-ਤੋਟਾ ਭਯੋ ਦਰਬ ਕੋ ਤਾਸੂ।
ਕਿਧੋਂ ਰਿਦਾ ਤਿਹ ਕੀਨ ਉਦਾਸੂ।

ਅਤਿ ਉਦਾਰ, ਬਹੁ ਦਰਬ ਲੁਟਾਯੋ।
ਹਮ ਜਾਨਤਿ ਕਛ਼ ਤੋਟਾ ਆਯੋ ॥੧੦॥
ਬਹੁਤ ਬਾਰ ਮੈਂ ਸਿਖਵਨ ਦੀਨੀ।
ਧਨ ਨਹਿਂ ਖੋਇ ਏਕ ਨਹਿਂ ਚੀਨੀ[1]। [1]ਨਹੀਂ ਸਮਝੀ (ਗੁਰੂ ਜੀ ਨੇ)।
ਰਹਤਿ ਡਰਤਿ ਜਿਹ ਤੇ ਦਿਨ ਰਾਤੀ।
ਬਨੀ ਬਾਤ ਸੋਊ ਦੁਖ ਦਾਤੀ- ॥੧੧॥
ਭੂਰ ਬਿਸੂਰਹਿ ਉਰ, ਸਿਰ ਧੁਨਈ[1]। [1]ਸਿਰ ਧੁਨੇ।
ਅਨਿਕ ਕਲਪਨਾ ਮਨ ਮਹਿਂ ਗੁਨਈ।
ਸੋ ਬਾਸੁਰ ਬਿਨ ਅਸਨ ਬਿਤਾਯੋ।
ਨਰ ਕਹਿ ਰਹੇ ਨ ਆਨਨ ਪਾਯੋ[1] ॥੧੨॥ [1]ਮੂੰਹ ਵਿਚ ਨਾ ਪਾਯਾ (ਅੰਨ)।

ਦੋਹਰਾ:
ਸੁਨਿ ਕਰਿ ਰਾਇ ਬੁਲਾਰ ਯੌਂ, ਪਰਬੋਧਯੋ[1] ਬਹੁ ਭਾਂਤਿ[2]। [1]ਸਮਝਾਇਆ। [2]ਕਈ ਤਰ੍ਹਾਂ।
'ਨਾਨਕ ਦਿਸ਼ ਤੇ ਆਪ ਤੂੰ, ਕਛ਼ ਨ ਚਿੰਤ ਕਰਿ ਗਾਤ[1]† ॥੧੩॥ [1]ਸਰੀਰ ਵਿਚ, ਭਾਵ ਦਿਲ ਵਿਚ (ਅ) ਗੁੱਸਾ। ਨਾ ਚਿੰਤਾ ਕਰ ਨਾ ਗੁੱਸਾ। †ਪਾ:-ਆਪ।

ਚੌਪਈ:
ਨਾਨਕ ਕਾਰਨ ਕਰਨ ਸੁਤੰਤਰ।
ਮਨ ਜਾਨਹੁ ਕਿਹ ਕੋ ਨ ਪ੍ਰਤੰਤਰ[1]। [1]ਕਿਸੇ ਦੇ ਪਰਾਧੀਨ ਨਾਂ ਜਾਣ।
ਜੋ ਕਿਛ਼ ਕਾਰਜ ਕਰਹਿ ਭਲਾ ਸੋ।
ਸੁਖ ਸਾਗਰ ਧਰਿ ਦੇਹਿ ਕਲਾ ਸੋ[1]' ॥੧੪॥ [1]ਉਹ ਤਾਂ ਸੁਖ ਸਾਗਰ ਨੇ ਕਲਾ ਸਮੇਤ ਦੇਹਧਾਰੀ ਹੈ।
ਇਹ ਬਿਧ ਧੀਰਜ ਦੇ ਕਰਿ ਰਾਊ।
ਚੇਤਹਿ ਸ਼੍ਰੀ ਗੁਰ ਰਿਦੈ ਸੁਭਾਊ।
ਉਰ ਦਰਸ਼ਨ ਕੀ ਚਾਹ ਨ ਥੋਰੀ।
ਚਾਤ੍ਰਿਕ ਸ੍ਵਾਂਤੀ[1], ਚੰਦ ਚਕੋਰੀ ॥੧੫॥ [1]ਪਪੀਹੇ ਦੀ ਸ੍ਵਾਂਤੀ ਬੂੰਦ ਵਲ।
ਸਭਿਨਿ ਬੇਦੀਅਨ ਅਚਰਜ ਮਾਨਾ।
-ਕੋ ਕਾਰਨ ਭਾ ਜਾਇ ਨ ਜਾਨਾ।
ਸੰਪਤਿ ਸਰਬ ਪ੍ਰਕਾਰ ਬਿਸਾਲਾ।
ਹੁਤੋ ਸੁਤ ਅਧਿਕਾਇ ਨ੍ਰਿਪਾਲਾ[1]! - ॥੧੬॥ [1]ਬਣੀ ਹੋਈ ਸੀ ਬੜੀ ਨ੍ਵਾਬ ਨਾਲ।

ਤਲਵੰਡੀ ਬਿਰਤਾਂਤਹਿ ਐਸੇ।
ਸੁਨਹੁ ਗਯੋ ਮਰਦਾਨਾ ਜੈਸੇ।
ਪ੍ਰਾਕ[1] ਨਾਨਕੀ ਕੇਰ ਨਿਕੇਤੂ। [1]ਪਹਿਲਾਂ।
ਪ੍ਰਵਿਸ਼ਜੋ[1] ਕੁਸ਼ਲ ਲੇਨ ਕੇ ਹੇਤੂ ॥੧੭॥ [1]ਵੜਿਆ।
ਜਾਇ ਦੁਆਇ[1] ਕਹੀ ਬਿਧਿ ਨੀਕੀ। [1]ਅਸੀਸ।
ਬੈਸਜੋ ਬਹੁਰ ਪ੍ਰਭਾ[1] ਜਿਹ ਫੀਕੀ। [1]ਰੌਣਕ (ਚਿਹਰੇ ਦੀ)।
ਸਰਬ ਪ੍ਰਕਾਰ ਕੀਨ ਸਤਿਕਾਰਾ।
ਬਦਨ ਨਾਨਕੀ ਬਚਨ ਉਚਾਰਾ ॥੧੮॥
'ਦੇਹੁ ਕੁਸ਼ਲ ਤਲਵੰਡੀ ਨਗਰੀ।
ਬਹੁਰ ਜਨਕ ਜਨਨੀ ਕੀ ਸਗਰੀ।
ਸਰਬ ਕੁਸ਼ਲ ਸੋਂ ਰਾਇ ਸਰੀਰਾ?
ਨਿਜ ਆਵਨ ਹਿਤ[1], ਕਹੁ ਮਤਿ ਧੀਰਾ[2]!' ॥੧੯॥ [1]ਕਾਰਨ। [2]ਹੇ ਬੁਧੀ ਥਿਰ ਵਾਲੇ।
ਸੁਨਿ ਮਰਦਾਨੇ ਬਚਨ ਬਖਾਨਾ।
'ਸਰਬ ਪ੍ਰਕਾਰ ਕੁਸ਼ਲ ਤਿਹ ਥਾਨਾ।
ਮਮ ਆਵਨ ਕੋ ਲਖਹੁ ਨਿਦਾਨਾ[1]। [1]ਸਬੱਬ।
ਤੋਰ ਜਨਕ ਸੁਨਿਓ ਇਵ ਕਾਨਾ ॥੨੦॥
-ਸ਼੍ਰੀ ਨਾਨਕ ਤਜਿ ਮੋਦੀਖਾਨਾ।
ਬੇਖ ਫਕੀਰ ਸਰੀਰਹਿ ਠਾਨਾ-।
ਮੁਝ ਬੁਲਾਇ ਸੁਧਿ ਲੇਵਨ ਹੇਤੂ।
ਪਠਜੋ ਦੂਤ[1†] ਬੇਦੀ ਕੁਲ ਕੇਤੂ ॥੨੧॥ [1]ਛੇਤੀ। [†]ਪਾ:-ਤੁਰਤ।
ਕਮਲ ਬਦਨ[1] ਹੈਂ ਅਬ ਕਿਹ ਜਾਈ[2]? [1]ਭਾਵ ਗੁਰੂ ਜੀ। [2]ਕਿਸ ਥਾਵੇਂ।
ਬੂਝ ਲੇਉਂ ਸੁਧਿ ਤਬ ਤਿਨ ਤਾਂਈ[1]। [1]ਤਦੋਂ ਉਨ੍ਹਾਂ ਕੋਲੋਂ।
ਨਾਤੁਰ ਜਿਹ ਬਿਧਿ ਕੀ ਸੁਧਿ ਹੋਇ।
ਮੁਝਹਿ ਬਤਾਵਹੁ ਤੁਮ ਕਹਿ ਸੋਇ ॥੨੨॥
ਸੁਨਿ ਕਰਿ ਸੋ ਤੁਮਰੇ ਪਿਤ ਮਾਤਾ[1]। [1]ਮਾਤਾ ਪਿਤਾ ਨੂੰ।
ਜਾਇ ਬਤਾਵੋਂ ਜਿਉਂ ਕੁਸ਼ਲਾਤਾ[1]। [1]ਸੁਖ।
ਅਪਰ ਨ ਜਾਨਹੁ ਆਵਨ ਹੇਤੂ।

ਕਾਰਜ ਸੁਧ[1] ਬੇਦੀ ਕੁਲਕੇਤੂ' ॥੨੩॥ [1]ਖਬਰ ਲੈਣੀ।

ਦੋਹਰਾ:

ਸੁਨਿ ਬੋਲੀ ਪੁਨਿ ਨਾਨਕੀ, 'ਜਿਉਂ ਅਵਿਲੋਕਤਿ ਨੈਨ।
ਸੋ ਸੁਧਿ ਜਾਨਹੁ ਇਹਾਂ ਕੀ, ਕਹਿਨ ਬਨੈ ਕਿਉਂ ਬੈਨ ॥੨੪॥

ਚੌਪਈ:

ਅਧਿਕ ਜਿ ਸੁਧ ਲੇਵਨ ਕੀ ਚਾਹੂ।
ਮਿਲਿਯੇ ਜਾਇ ਸਹੋਦਰ ਪਾਹੂ।
ਬੂਝਹੁ ਕੁਸ਼ਲ ਤਹਾਂ ਤੁਮ ਜਾਈ।
ਭਲੀ ਭਾਂਤਿ ਸੋ ਦੇਇਂ ਸੁਨਾਈ ॥੨੫॥
ਤਿਨ ਤੇ ਸੁਨਿ ਤਲਵੰਡੀ ਜੱਯੈ।
ਪੁਨਿ ਪਿਤ ਮਾਤਹਿਂ ਕੁਸ਼ਲ ਸੁਨੰਯੈ।
ਨਗਰ ਵਹਿਰ ਜਹਿਂ ਵਡ ਉਦਿਆਨਾ।
ਤਹਿਂ ਬੈਠੇ ਹੈਂ ਦਯਾ ਨਿਧਾਨਾ' ॥੨੬॥
ਚਲਨ ਲਗਯੋ ਜਬ ਹੀ ਮਰਦਾਨਾ।
ਬਹੁਰ ਨਾਨਕੀ ਬਚਨ ਬਖਾਨਾ।
'ਅਸਨ[1] ਅਚਹੁ[2] ਅਬ ਅਹੈ ਤਯਾਰੂ।' [1]ਭੋਜਨ। [2]ਛਕ ਲਓ।
ਲੇ ਤਬ ਕੀਨੋ ਖਾਨਿ ਅਹਾਰੂ ॥੨੭॥
ਤ੍ਰਿਪਤਿ ਹੋਇ ਪੁਨਿ ਪਾਇ ਰਜਾਈ[1]। [1]ਆਗਯਾ ਲੈਕੇ।
ਨਿਕਸਯੋ ਘਰ ਤੇ ਸ਼ੋਕ ਬਧਾਈ।
ਜਿਹ ਦਿਸ਼ ਸ੍ਰੀ ਗੁਰੁ ਬੈਸੇ ਸੁਨੇ।
ਕਿਯੋ ਗਵਨ[1] ਤਿਹ ਦਿਸ਼ ਮਨ ਗੁਨੇ ॥੨੮॥ [1]ਗਿਆ।

ਦੋਹਰਾ:

-ਨਿਸ਼ਚੈ ਭਏ ਫਕੀਰ ਸੋ, ਬੈਸੇ ਜੇ ਉਦਿਆਨ।
ਦਰਬ ਬਹੁਤ ਕੀ ਕ੍ਰਿੱਤ ਸੀ, ਤਜੀ, ਨ ਕਰੀ ਸਯਾਨ[1]- ॥੨੯॥ [1]ਦਾਨਾਈ।

ਚੌਪਈ:

ਲੋਚਨ ਸੋਂ ਬਿਲੋਕ ਪਤਿ ਲੋਕੂ[1]। [1]ਭਾਵ, ਗੁਰੂ ਜੀ ਨੂੰ।
ਭਯੋ ਬਿਸ਼ੇਖ ਰਿਦ ਮਹਿਂ ਸ਼ੋਕੂ।

-ਜਿਹ ਤਨ ਮਹਿਂ ਕੰਚਨ ਲੰਕਾਰਾ[1]। [1]ਸੋਨੇ ਦੇ ਗਹਿਣੇ।
ਮੋਤੀ ਰਤਨਨਿ ਸ਼ੁਭਤਿ ਅਪਾਰਾ ॥੩੦॥
ਚਾਰੁ ਪਟੰਬਰ ਪੁਨ ਪਸ਼ਮੰਬਰ[1]। [1]ਰੇਸ਼ਮ ਤੇ ਪਸ਼ਮੀਨੇ ਦੇ ਕਪੜੇ।
ਪਹਿਰੇ ਸੁਭਤਿ ਬਿਸਾਲਹਿ ਸੁੰਦਰ।
ਸੋ ਭਗਵੇ ਧਰਿ ਚੀਰ ਸਰੀਰਾ-।
ਬੈਸੇ ਇਵ ਗੁਨਿ[1] ਹੋਤਿ ਅਧੀਰਾ[2] ॥੩੧॥ [1]ਸੋਚਕੇ। [2]ਘਬਰਾਉਂਦਾ ਹੈ।
-ਜਿਨ ਕੇ ਭੀਰ ਭੂਰ ਚੌਫੇਰੇ।
ਉਸਤਤਿ ਕਰਤਿ ਰਹਤਿ ਨਰ ਘੇਰੇ।
ਸੋ ਏਕਲ ਉਦਿਆਨ ਮਝਾਰਾ।
ਬੈਸੇ- ਇਵ ਕਹਿ ਦ੍ਰਿਗ[1] ਜਲ ਡਾਰਾ[2] ॥੩੨॥ [1]ਨੇਤ੍ਰਾਂ ਤੋਂ। [2]ਜਲ ਡਿਗ ਪਿਆ।
ਨਿਕਟਿ ਜਾਇ ਹ੍ਵੈ ਠਾਂਢ ਸੁਜਾਨਾ[1]। [1]ਭਾਵ ਗੁਰੂ ਜੀ ਦੇ ਨੇੜੇ ਜਾਕੇ ਖੜੋ ਗਿਆ।
ਕਰਿ ਦੁਆਇ ਕੱਲਜਾਨ ਬਖਾਨਾ।
ਨਿਕਟਿ ਬੈਠਿ ਪੁਨਿ ਬਚਨ ਉਚਾਰਾ।
{ਮਰਦਾਨਾ ਗੁਰੂ ਜੀ ਪਾਸ ਆਯਾ}
'ਕੈਸੋ ਬੇਖ ਸਰੀਰ ਸੁਧਾਰਾ[1]? ॥੩੩॥ [1]ਧਾਰਿਆ ਹੈ।
ਮੋਦੀ ਕ੍ਰਿੱਤਿ ਹੁਤੀ ਧਨ ਦਾਨੀ।
ਕਿਉਂ ਤਜਿ ਬੈਠੇ? ਭੋ ਗੁਨ ਖਾਨੀ!
ਖਾਵਤਿ ਖਰਚਤਿ ਅਤੁਟ ਭੰਡਾਰਾ।
ਅਸਨ ਬਸਨ ਨਹਿਂ ਕਮੀ ਅਗਾਰਾ ॥੩੪॥
ਭਲੀ ਗੁਜ਼ਰ ਥੀ ਤੁਮਰੀ ਤਿਹ ਤੇ।
ਸਰਬ ਦਰਬ ਘਰ ਭਰਪੁਰ ਜਿਹ ਤੇ।
ਕੈ ਤੋਟਾ ਆਯੋ ਤਿਹ ਮਾਂਹੀ?
ਕਿਧੌਂ ਨਰੇਸ਼ ਦਈ ਪੁਨਿ ਨਾਂਹੀ? ॥੩੫॥
ਇਹ ਕਾਰਨ ਤੇ ਸੋ ਕ੍ਰਿਤਿ ਛੋਰੀ?
ਕਿਉਂ ਅਸ ਬੇਸਹਿ ਕੀਨਿ ਬਹੋਰੀ?'
ਸ੍ਰੀ ਨਾਨਕ ਸੁਨਿ ਬੋਲੇ ਬਾਨੀ।
ਜੋ ਵਿਰਾਗ ਕੇ ਰਸ ਮਹਿਂ ਸਾਨੀ[1] [1]ਮਿਲੀ ਹੋਈ।

॥੩੬॥

'ਮਰਦਾਨੇ ਤੂੰ ਪੂਰਬ ਵਾਰੀ[1]। [1]ਪਿਛਲੀ ਵੇਰ।

{ਮਰਦਾਨੇ ਨੂੰ ਨਾਲ ਰਹਿਣ ਲਈ ਪ੍ਰੇਰਨਾ}

ਮਮ ਢਿਗ ਜਾਚਾ ਆਨਿ ਉਚਾਰੀ।
ਤੰਤ[1] ਬਾਦਿਤ ਕੋ ਤਬ ਗੁਨ[2] ਦੀਨੋ। [1]ਤੰਦੀ ਦੇ। [2]ਵਾਜੇ ਦੇ ਵਜਾਵਣ ਦਾ ਗੁਣ।
ਹਰਖਵਾਨ ਮਨ ਹੁਇ ਤੈਂ ਲੀਨੋ
॥੩੭॥

ਇਸੀ ਸਮੇਂ ਕੋ ਬੂਝਹੁ[1] ਹੇਤੂ[2]। [1]ਸਮਝੋ। [2]ਕਾਰਨ।
ਅਵਰ ਨ ਕਾਰਜ ਸੁਮਤਿ ਨਿਕੇਤੂ[1]! [1]ਹੇ ਬੁਧੀਮਾਨ।
ਨਿਸ ਬਾਸੁਰ ਮਮ ਸੰਗ ਰਹੀਜੈ।
ਆਨਿ ਜਾਨਿ ਕੋ ਨਾਮ ਨ ਲੀਜੈ
॥੩੮॥

ਜਨਮ ਸੁਧਾਰ ਲੇਹੁ ਤੁਮ[†] ਅਪਨਾ। [†]ਪਾ:-ਪੁਨ।
ਜਗਤ ਅਸੱਤਿ ਲਖਹੁ ਜਿਵ ਸੁਪਨਾ।
ਸੋਵਹਿ ਮੱਧਿ ਗੁੜਾਕਾ[1] ਜੌ ਲੌਂ। [1]ਨੀਂਦ ਵਿਚ।
ਸੁਪਨਾ ਸੱਤਿ ਭਾਸਿ ਹੈ ਤੌ ਲੌਂ ॥੩੯॥

ਦੋਹਰਾ:

ਜਬ ਜਾਗਹਿ ਤਬ ਸੂਝ ਹੀ, ਸੁਪਨ ਪਦਾਰਥ ਕੂਰ।
ਜਗਤ ਪਦਾਰਥ ਤਸ ਲਖੋ, ਗਜਾਨ ਭਏ ਤੇ ਦੂਰ' ॥੪੦॥

ਚੌਪਈ:

ਸ੍ਰੀ ਨਾਨਕ ਬਚ ਸੁਨੇ ਸੁਭਾਗੂ।
ਭਯੋ ਸਹਿਜ[1] ਹੀ ਰਿਦੇ ਵਿਰਾਗੂ। [1]ਸੁਤੇ।
ਜਾਂਹਿ ਨਾਮ[1] ਅਗਜਾਨ ਮਿਟਾਵਹਿ[2]। [1]ਜਿਸ ਦੇ ਨਾਮ ਲੈਣ ਨਾਲ। [2]ਮਿਟਦਾ ਹੈ ਅਗਜਾਨ।
ਤਿਹ ਉਪਦੇਸ਼ ਬੋਧ[1] ਕਿਉਂ ਨ ਆਵਹਿ [1]ਗਿਆਨ।
॥੪੧॥

ਬਿਗਸ ਬਦਨ ਤੇ ਬਚਨ ਪ੍ਰਕਾਸ਼ਾ।
'ਇੱਛਾ ਗਵਨ ਕਰਨ ਕਿਹ ਆਸਾ[1]? [1]ਕਿਸ ਪਾਸੇ।
ਤੁਮ ਕਾਰਜ ਜੋ ਮਮ ਆਧੀਨਾ।
ਕਰੋਂ ਕਿਉਂ ਨ ਮੈਂ ਹੁਇ ਛਲਹੀਨਾ

॥੪੨॥
ਤੁਮਰੇ ਦਰਸ ਕਰਖ[1] ਮਨ ਲੀਆ।
ਏਕ ਆਸ ਨਾਸੀ ਅਬ ਬੀਆ[1]।
ਜਗਤਿ ਬਿਕਾਰਨ ਤੇ ਭੀ ਸ਼ਾਂਤੀ।
ਉਰ ਅਨੰਦ ਉਪਜਾ ਬਹੁ ਭਾਂਤੀ ॥੪੩॥

[1]ਖਿੱਚ।
[1]ਹੁਣ ਇੱਕੋ ਆਸ ਹੈ ਹੋਰ ਨਾਸ਼ ਹੋ ਗਈਆਂ ਹਨ।

ਦੋਹਰਾ:
ਕਿਤ ਦਿਸ਼[1] ਕਰੋ ਪਯਾਨ ਅਬ, ਸੰਗ ਲੇਯ ਕਰਿ ਮੋਹ?'
ਸੁਨਿ ਮਰਦਾਨੇ ਕੇ ਬਚਨ, ਬੋਲੇ ਅਨਦ ਸੰਦੋਹਿ[1] ॥੪੪॥

[1]ਕਿਸ ਪਾਸੇ।
[1]ਪੂਰਨ ਆਨੰਦ ਸਰੂਪ।

ਚੌਪਈ:
'ਨਹੀਂ ਪ੍ਰਥਮ[1]† ਇਹ ਕੋਈ ਵਿਚਾਰਾ।
ਜਹਿਂ ਲੇ ਜਾਵਹਿ ਸ਼੍ਰੀ ਕਰਤਾਰਾ।
ਤਿਤ ਦਿਸ਼ ਚਲਹੁ ਸੰਗ ਹਰਿਖਾਏ।
ਮੋਹੁ ਲੋਭ ਕਹੁ ਰਿਦੇ ਬਿਹਾਏ[1]' ॥੪੫॥

[1]ਪਹਿਲੇ। †ਪਾ:-ਪ੍ਰਿਥਕ।
[1]ਰਿਦੇ ਤੋਂ ਛਡਕੇ।

'ਸੁਨਿ ਪ੍ਰਭੁ ਏਕ ਕਠਨ ਬਿਧਿ ਮੋਹੂ।
ਦੁਹ ਦਿਸ਼ ਤੇ ਮੁਸ਼ਕਲ ਸੀ ਜੋਹੂ[1]।
ਤੁਮਰੀ ਸੁਧਿ ਸੁਨਿ ਪਿਤ ਮਹਿਤਾਰੀ[1]।
ਸਦਨਹਿ ਤੇ ਮੁਝ ਲੀਨ ਹਕਾਰੀ ॥੪੬॥

[1]ਵੇਖੀਦੀ ਹੈ (ਅ) ਜੋ ਹੈ।
[1]ਪਿਤਾ ਤੇ ਮਾਤਾ ਜੀ ਨੇ।

ਕੁਸ਼ਲ ਲੇਨਿ ਮੁਝ ਦੂੱਤ ਪਠਾਯਾ।
ਬਿਨ ਬਿਲੰਬ ਹੌਂ ਆਯੋ ਧਾਯਾ।
ਇਤਿ ਦਿਸ਼ ਕੀ ਉਡੀਕੋ ਸੋ ਕਰਿ ਹੀਂ।
ਰਾਵਰ ਕੀ ਚਿਤ ਚਿੰਤਾ ਧਰਿਹੀਂ ॥੪੭॥

ਦੋਹਰਾ:
ਨਿਜ[1] ਰਜਾਇ ਢਿਗ ਰਹਨਿ ਕੀ, ਯਾ ਬਿਧਿ ਮੁਸ਼ਕਲ ਮੋਹਿ।
ਜਾਨੋ ਬਨੈ ਨ ਅਬ ਤਹਾਂ, ਸੋ ਚਿੰਤਾਤੁਰ[1] ਹੋਹਿਂ' ॥੪੮॥

[1]ਆਪ ਦੀ।
[1]ਓਹ ਚਿੰਤਾ ਕਰਕੇ ਦੁਖੀ ਹੋਣਗੇ।

ਚੌਪਈ:
ਸ਼੍ਰੀ ਗੁਰੁ ਭਨੈਂ 'ਸੁਨਹੁ ਮਰਦਾਨਾ।
ਕਰਹੁ ਆਪ ਜਿਉਂ ਭਲ[1] ਮਨ ਮਾਨਾ। [1]ਚੰਗਾ।
ਹਮਰੇ ਸੰਗ ਕਠਨਤਾ[†] ਰਹਿਨਾ। [†]ਪਾ:-ਕਠਨ ਤਨ।
ਤ੍ਰਿਸ਼ਨਾ ਦਹਿਨ[1] ਬਿਖੈ ਜੋ ਦਹਿਨਾ[2] ॥੪੯॥ [1]ਅੱਗ। [2]ਸੜਦਾ ਹੈ।
ਤੋਇ ਸੰਤੋਖ[1] ਬੁਝਾਵਨ ਕਰਿਹੀ। [1]ਉਸਨੂੰ ਸੰਤੋਖ ਰੂਪੀ ਜਲ।
ਸੋ ਹਮ ਸੰਗਤਿ ਕੋ ਅਨੁਸਰਹੀ[1]। [1]ਅਨੁਕੂਲ ਹੈ।
ਅਸਨ ਬਸਨ ਪ੍ਰਾਪਤਿ ਕਿਹ ਕਾਲੂ[1]। [1]ਕਿਸੇ ਵੇਲੇ ਹੋਵੇਗਾ।
ਨਹਿਂ ਪਾਵਹਿ[1] ਜਿਨ[2] ਹੋਇ[3] ਬਿਹਾਲੂ[4] ॥੫੦॥ [1]ਪਰ ਜੇ ਕਿਸੇ ਵੇਲੇ) ਨਾ ਮਿਲੇ। [2]ਮਤ। [3]ਹੋਵੇ। [4]ਦੁਖੀ।
ਸੁਖ ਭੋਗਨ ਜੇ ਪਜਾਸ[1] ਬਿਲਾਸਾ।[2] [1]ਇੱਛਾ। [2]ਰਸ ਮਾਣਨ ਦੀ।
ਤੌ ਜਾਵਹੁ ਕਾਲੂ ਪਿਤ ਪਾਸਾ।
ਬੈਸਨ[1] ਰਹਨਿ, ਮਿਲਨ ਪਰਵਾਰਾ। [1]ਬੈਠਣਾ
ਏ ਬਾਤੈਂ ਸਭਿ ਮੱਧ ਅਗਾਰਾ[1] ॥੫੧॥ [1]ਘਰ ਵਿੱਚ ਹੋ ਸਕਦੀਆਂ ਹਨ।
ਦੋਹਰਾ: [1]ਭੁਖ। [2]ਨੰਗ।
ਛੁਧਾ[1], ਨਗਨਤਾ[2] ਜਾਨੀਏ
ਪੁਨ ਰਹਿਨੋ ਉਦਿਆਨ[1]। [1]ਬਨ ਵਿਚ।
{ਭੁੱਖ ਤੇਹ ਸਹਿਣ ਲਈ ਤਿਆਰ ਰਹਿਣ ਵਾਸਤੇ ਕਹਿਣਾ}
ਸੰਗ ਰਹਨਿ ਮਮ ਤੌ ਬਨੈ
ਕਰਿਯੇ ਉਰ ਪਰਵਾਨ' ॥੫੨॥
ਚੌਪਈ:
'ਪ੍ਰਭੂ ਜੀ ਤ੍ਰਿਸਨਾ ਮਨ ਤੇ ਮੁਕੀ।
ਆਨ ਜਾਨਿ ਕੀ[1] ਆਸਾ ਚੁਕੀ। [1]ਹੋਰਥੇ ਜਾਣਦੀ।
ਤੁਮ ਸਮਾਨ ਕੋ ਨਦਰਿ ਨ ਆਵੈ।
ਦਿਨਕਰ[1] ਪਿਖ ਖੱਦਜੋਤ[2] ਨ ਭਾਵੈ ॥੫੩॥ [1]ਸੂਰਜ। [2]ਟਿਟਾਣਾ।
ਰਹੌਂ ਸੰਗਿ ਮੈਂ ਮਨ ਮਹਿਂ ਠਾਨੀ[1]।' [1]ਵਿਚ ਪੱਕੀ ਕੀਤੀ ਹੈ।
ਸੁਨਿ ਸ਼੍ਰੀ ਗੁਰ ਬੋਲੇ ਮ੍ਰਿਦੁਬਾਨੀ।
'ਜਾਹੁ ਰਬਾਬ ਨਗਰ ਤੇ ਲਜਾਵਹੁ।
ਹੇਰਹੁ ਸੁੰਦਰ ਆਨ ਬਜਾਵਹੁ' ॥੫੪॥

'ਸੁਨਿ ਪ੍ਰਭੁ ਜੀ! ਮੈਂ ਕਬਹਿ ਨ ਗਾਯਾ।
ਨਹਿਂ ਕੋ ਬਾਦਿਤ[1] ਹਾਥ ਬਜਾਯਾ। [1]ਵਾਜਾ।
ਕੇਤਿਕ ਬਾਸੁਰ ਮਹਿਂ[1] ਸਿਖ ਲੇਊਂ[2]। [1]ਦਿਨਾਂ ਵਿਚ। [2]ਸਿੱਖ ਲਵਾਂਗਾ।
ਗਾਵਨ ਬਹੁਰ ਬਜਾਵਨਿ ਭੇਊ[1]' ॥੫੫॥ [1]ਦਾ) ਭੇਤ।
ਸ੍ਰੀ ਨਾਨਕ ਬੋਲੇ ਮਨ ਭਾਵਨ।
'ਗੁਨ ਗਾਵਨ ਦਿਯ ਬਹੁਰ[1] ਬਜਾਵਨ। [1]ਅਤੇ।
ਸੋ ਲੈ ਕਰਿ ਤੈਂ ਕੈਸੇ ਕੀਨੋ[1]? [1]ਕੀ ਕੀਤਾ ਹੈ।
ਪੂਰਬ[1] ਆਇ ਜੁ ਹਮ ਤੇ ਲੀਨੋ' ॥੫੬॥ [1]ਇਸਤੋਂ ਪਹਿਲੋਂ।
'ਸੁਨਿ ਕਰੁਨਾਨਿਧਿ! ਜੋ ਤੁਮ ਦੀਨੋ।
ਸੋ ਤੋ ਮੈਂ ਕਿਤ ਖਰਚ ਨ ਕੀਨੋ।'
ਸ੍ਰੀ ਗੁਰੁ ਭਨੈਂ[1] 'ਨ ਬਚਨ ਹਟਾਵਹੁ। [1]ਕਿਹਾ।
ਪੁਰਿ ਤੇ ਆਨਿ ਰਬਾਬ ਬਜਾਵਹੁ' ॥੫੭॥
ਸੁਨਤਿ ਉਠਯੋ ਤੂਰਨ ਮਰਦਾਨਾ।
ਖੋਜਨ ਹਿਤ ਗਾ ਪੁਰਿ ਸੁਲਤਾਨਾ।
ਢਾਢੀ ਗਾਵਹਿ ਅੱਗ੍ਰ[1] ਪਠਾਨਾਂ[2]। [1]ਪਠਾਣਾਂ ਦੇ ਅੱਗੇ। [2]ਪਠਾਣਾਂ ਦੇ ਅੱਗੇ।
ਹੇਰਤਿ ਬੈਸ ਗਯੋ ਤਿਹ ਥਾਨਾ ॥੫੮॥

ਦੋਹਰਾ:
ਜਬ ਪਠਾਨ ਨਿਜ ਘਰ ਗਯੋ, ਮਰਦਾਨਾ ਬਚ ਪ੍ਰਾਹਿ।
'ਸੁਭ ਨਰ ਏਕ ਹਕਾਰਈ[1], ਚਲਿ ਢਾਢੀ! ਤਿਸ ਪਾਹਿ' ॥੫੯॥ [1]ਸੱਦਦਾ ਹੈ।

ਚੌਪਈ:
ਲੇ ਕਰਿ ਸੰਗ ਤਿਸੈ ਤਤਕਾਲਾ।
ਆਯੋ ਬੈਸੇ ਜਹਾਂ ਕ੍ਰਿਪਾਲਾ।
ਲਗੀ ਸਮਾਧਿ ਨੈਨ ਅਨਖੁਲੇ[1]। [1]ਬੰਦ।
ਦਿਪਤਿ[1] ਰੂਪ ਦੁਤਿ[2] ਦੁਖ ਦਲ[3] ਮਲੇ[4] ॥੬੦॥ [1]ਪ੍ਰਕਾਸ਼ਤ। [2]ਕ੍ਰਾਂਤੀ। [3]ਦੁਖਾਂ ਦੇ ਸਮੂਹ ਨੂੰ। [4]ਮਲਨ ਵਾਲੇ।
ਲੇ ਰਬਾਬ ਢਾਢੀ ਕਰ ਮਾਂਹੀ।

ਤਾਰ ਬਜਾਇ ਰਾਗ ਸੁਰ ਪ੍ਰਾਹੀ[1]। [1]ਲਾਈ।
ਸੁਨਤਿ ਬਿਲੋਚਨ ਪੰਕਜ ਬਿਗਸੇ[1]। [1]ਖਿੜੇ।
ਭਜਹਿਂ ਨ ਅਸ ਗੁਰ, ਬਰ[1] ਨਰ ਧਿਕ ਸੇ[2] ॥੬੧॥ [1]ਸ੍ਰੇਸ਼ਟ ਗੁਰੂ ਜੀ ਨੂੰ। [2]ਧ੍ਰਿਕਾਰ ਹੈ ਉਨ੍ਹਾਂ ਨੂੰ।
ਭਨਹਿ ਬਚਨ 'ਤੂੰ ਲੇ ਮਰਦਾਨਾ!
ਤਾਰ ਬਜਾਵਹੁ, ਰਾਗ ਨਿਧਾਨਾ।[1]' [1]ਰਾਗ ਦੇ ਖਜ਼ਾਨੇ।
ਆਇਸ ਮਾਨਿ ਪਾਨ[1] ਮਹਿਂ ਲੀਨਾ। [1]ਹੱਥ।
ਕਰਿ ਸੁਰ ਤਾਰ ਬਜਾਵਨ ਕੀਨਾ ॥੬੨॥

{ਮਰਦਾਨੇ ਦੀ ਰਬਾਬ}

ਦੋਹਰਾ:

ਸੁਨਿ ਬਨ ਕੇ ਬ੍ਰਿਖ[1] ਤਿਤ ਸਮੈਂ, [1]ਦਰਖਤਾਂ ਤੋਂ।
ਚੁਵਨ ਰਸ ਵਡ ਲਾਗ[1]। [1]ਲਗਾ।
ਬਰਣ ਬਰਣ[1] ਬਰ ਬਿਹੰਗ[2] ਜੇ, [1]ਰੰਗ ਰੰਗ ਦੇ। [2]ਪੰਛੀ।
ਉਮਗਯੋ[1] ਤਿਨ ਅਨੁਰਾਗ[2] ॥੬੩॥ [1]ਉਛਲਿਆ। [2]ਪ੍ਰੇਮ।

ਚੌਪਈ:

ਤੀਰ[1] ਸਮੀਰ[2] ਰਹੀ ਥਿਰ ਹੋਈ[3]। [1]ਪਾਸ। [2]ਹਵਾ। [3]ਖੜੀ ਹੋ ਗਈ।
ਸੁਨੀ ਤਾਨ ਮੋਹੇ ਸਭਿ ਕੋਈ।
ਜਿਹਤੇ ਜਢ[1] ਚੇਤਨ ਹ੍ਵੈ ਗਏ। [1]ਬ੍ਰਿੱਛ ਆਦਿਕ।
ਜੇ ਚੇਤਨ[1] ਸੇ ਜਢ ਵਤ ਭਏ[2] ॥੬੪॥ [1]ਪੰਛੀ ਆਦਿ। [2]ਭਾਵ ਸਮਾਧੀ ਲਗ ਗਈ।
[1]ਬਨ ਤੇ ਮ੍ਰਿਗ ਆਏ ਭੇ ਠਾਂਢੇ[2]। [1]ਇਹ ਉਚੇ ਸੰਗੀਤ ਦੀਆਂ ਤਾਸੀਰਾਂ ਕਹਿ ਰਹੇ ਹਨ। [2]ਖੜੇ ਹੋ ਗਏ।
ਅਤਿ ਮਨ ਮਹਿਂ ਅਨੁਰਾਗਹਿ[1] ਬਾਢੇ[2]। [1]ਪ੍ਰੇਮ। [2]ਵਧਿਆ।
ਸੋ ਢਾਢੀ ਸੁਨਿ ਬਿਸਮੈ ਭਯੋ।
ਬਿਸਰ ਅਪਾਨਹਿ ਤਿਹ ਛਿਨ ਗਯੋ[1] ॥੬੫॥ [1]ਉਸ ਵੇਲੇ ਆਪਾ ਭੁੱਲ ਗਿਆ।
ਕਿਤਨਕ ਚਿਰ ਭੇ[1] ਬਚਨ ਬਖਾਨਾਂ। [1]ਪਿੱਛੋਂ।
'ਵਡ ਗੁਨਵਾਨ ਨ ਤੋ ਸਮ ਆਨਾਂ[1]। [1]ਹੋਰ।
ਬਹੁਤ ਦੇਸ਼ ਢਾਢੀ ਮੈਂ ਦੇਖੇ।
ਅਸ ਗੁਨ ਕਿਹ ਮਹਿਂ ਨਹੀਂ ਵਿਸ਼ੇਖੇ' ॥੬੬॥

ਦੋਹਰਾ:

ਸ਼੍ਰੀ ਨਾਨਕ ਬੋਲੇ ਬਹੁਰ, 'ਕਹੁ ਮਰਦਾਨਾ! ਬੈਨ।
ਕੈਸੋ ਗੁਨ ਮਨ ਮਾਨਿਆ†, ਗਾਵਨ ਤਾਰ ਬਜੈਨ[1]' ॥੬੭॥ [1]ਵਜਾਉਣ ਦਾ। †ਪਾ:-ਅਨੁਮਾਨਿਆ।

ਚੌਪਈ:

'ਸੁਨਹੁ ਪ੍ਰਭੂ ਆਨਨ ਇਕ ਮੇਰੋ।
ਕਿਹ ਬਿਧਿ ਸੁਜਸ ਬਖਾਨੋ ਤੇਰੋ।
ਪੂਰਨ ਪੁਰਖ ਕਿ ਆਪਿ ਖ਼ੁਦਾਇ।
ਜਿਹ ਬਚ ਤੇ ਮੁਝ ਅਸ ਗੁਨ ਆਇ ॥੬੮॥
ਜਿਹ ਬਿਧਿ ਬਦਨ ਬਦਹੁ[1] ਸੁਖ ਧਾਮਾ[2]! [1]ਆਖੋ। [2]ਭਾਵ ਹੇ ਗੁਰੂ ਜੀ।
ਤਿਹ ਬਿਧ ਕਰਹੁਂ ਅਬਹਿ, ਸੁਖਕਾਮਾ!'
ਸੁਨਿ ਬੋਲੇ ਪ੍ਰਭੁ ਦੀਨ ਦਯਾਲਾ।
'ਲੇਹੁ ਰਬਾਬਾ ਜੁ ਰੁਚਿਰ ਬਿਸਾਲਾ' ॥੭੦॥

ਦੋਹਰਾ:

'ਪ੍ਰਭੁ ਜੀ ਲੇਹੁਂ ਤੰਬੂਰ ਕੋ, ਸ਼ੁਭ ਅਵਾਜ ਹੁਇ ਜਾਹਿਂ।
ਸੁੰਦਰ ਹਰਵੋ[1] ਭਾਰ ਮਹਿਂ, ਗਾਇ ਬਜਾਵੋਂ ਤਾਂਹਿ' ॥੭੧॥ [1]ਹੌਲਾ।

ਚੌਪਈ:

ਸ਼੍ਰੀ ਮੁਖ ਬੋਲੇ 'ਸੁਨਿ ਮਰਦਾਨਾ!
ਸੂਧੋ[1] ਬਾਦਿਤ[2] ਇਹ ਸੁਖ ਸਾਨਾ। [1]ਸਿੱਧਾ। [2]ਵਾਜਾ।
ਅਪਰ[1] ਜਿ ਅਹੈਂ ਮਿਲੇ ਚਤੁਰਾਈ। [1]ਹੋਰ।
ਬਿਸ਼ੈ ਬਾਸ਼ਨਾ ਸੋ ਉਪਜਾਈਂ' ॥੭੨॥
'ਪ੍ਰਭੁ ਜੀ! ਰਾਵਰਿ ਸੁਭਗ ਰਜਾਈ[1]। [1]ਸ਼ੁਭ ਆਗਜਾ ਹੈ ਆਪਦੀ।
ਰੁਚੈ ਜੁ ਤੁਮ ਕੋ ਭਲਿ ਬਿਧਿ ਸਾਈ[1]। [1]ਓਹੋ ਹੀ।
ਦੀਜੈ ਮੋਲ ਅਬਹਿ ਮੈਂ ਜਾਂਉ।
ਖੋਜਿ ਰਬਾਬ ਨਗਰ ਤੇ ਲਜਾਊਂ' ॥੭੩॥
ਸ਼੍ਰੀ ਗੁਰੁ ਕਹੈਂ 'ਜਾਚਨਾ[1] ਜੋਊ।[2] [1]ਮੰਗਨਾ। [2]ਜੋ ਹੈ ਸੋ।
ਨਹਿਂ ਨੀਕੀ[1], ਜਾਨਹਿ ਸਭਿ ਕੋਊ। [1]ਚੰਗੀ ਗੱਲ ਨਹੀਂ।

ਤਦਪਿ ਚਾਹਿ ਜਬ ਲਗੁ ਹ੍ਵੈ ਪ੍ਰਾਨੀ[1]।
ਜਾਚਨ[1] ਕਰਿਵਾਵਹਿ ਗੁਨ ਹਾਨੀ ॥੨੪॥

[1]ਜਿੰਨਾਂ ਚਿਰ ਚਾਹ ਹੈ ਪ੍ਰਾਣੀ ਨੂੰ।
[1]ਮੰਗਣਾ।

ਦੋਹਰਾ:
ਜਾਵਹੁ ਸੁਸਾ[1] ਅਵਾਸ[2] ਕੋ, ਮੁਲ ਰਬਾਬ ਕੇ ਹੇਤ।'
ਸੁਨਿ ਗਵਨਜੋ ਗ੍ਰਿਹ ਨਾਨਕੀ, ਤਜਿ ਬੇਦੀ ਕੁਲਕੇਤੁ ॥੨੫॥

[1]ਬੇਬੇ ਜੀ ਦੇ। [2]ਘਰ।

ਸੋਰਠਾ:
ਸੋ ਢਾਢੀ ਕਹਿ ਬੈਨ,
'ਲੀਜੈ ਏਹੁ ਰਬਾਬ ਤੁਮ।'
ਬੋਲੇ ਕਰੁਨਾ[1] ਐਨ[2]†
'ਪਹੁਂਚਜੋ ਹਮ[1], ਨਿਜ ਨਿਕਟਿ ਰਖਿ' ॥੨੬॥

[1]ਕਿਰਪਾ ਦੇ। [2]ਘਰ। †ਪਾ:-ਬੋਲੇ ਹੈਂ ਗੁਨ ਐਨ।
[1]ਸਾਨੂੰ ਪਹੁੰਚ ਗਿਆ, ਭਈ।

ਸੋਰਠਾ:
ਦਯਾ ਦ੍ਰਿਸ਼ਟਿ ਕੋ ਦੇਖਿ, ਦੁਰਮਤਿ ਦੁਖ ਦੂਤ[1] ਦੂਰ ਕਿਯ।
ਹਰਖ ਵਿਸ਼ੇਖ ਪਰੇਖ[1], ਲਖਿ[2] ਅਲੇਖ ਨੇ ਬੇਖ ਲਿਯ[3] ॥੨੭॥

[1]ਛੇਤੀ।
[1]ਅਪਣੀ (ਦੁਰਮਤ ਦੂਰ ਹੋਈ) ਪਰਖਕੇ ਬਹੁਤ ਖੁਸ਼ ਹੋਇਆ। [2]ਲਖ ਲਿਆ ਕਿ। [3]ਅਲੇਖ (ਪ੍ਰਭੂ) ਨੇ ਇਹ ਸਰੂਪ ਧਾਰਿਆ ਹੈ (ਗੁਰੂ ਨਾਨਕ ਦਾ)।

ਚੌਪਈ:
ਸਦਨ ਜਾਇ ਭਾਖਤਿ ਮਰਦਾਨਾ।
'ਤਵ ਭ੍ਰਾਤਾ ਇਕ ਸ੍ਵਾਲ ਬਖਾਨਾ[1]।'
ਸੁਨਿ ਹਰਖੀ ਆਨਨ ਬਚ ਭਨਿਆ[1]।
'ਆਜ ਜਨਮ ਮੈਂ ਸਫਲਾ ਗਨਿਆ ॥੨੮॥
ਧੰਨ ਭਾਗ ਮੈਂ ਅਪਨਾ ਜਾਨਾ।
ਕਰਹੁ ਨਿਸੰਗ ਸ੍ਵਾਲ ਮਰਦਾਨਾ!'
[1] 'ਮੁਝੇ ਨ ਜਾਨੈ ਦੀਨ ਅਵਾਸੁ[2]।
ਕਰਿ ਅਭਿਲਾਖ[1] ਰਖਜੋ ਨਿਜ ਪਾਸੁ ॥੨੯॥
ਅਬਹਿ ਰਬਾਬ ਖਰੀਦਨ ਭੇਜਾ।

[1]ਸੁਆਲ ਪਾਯਾ ਹੈ।
[1]ਕਿਹਾ।
[1]ਮਰਦਾਨਾ ਬੋਲਿਆ-। [2]ਘਰ ਨੂੰ।
[1]ਚਾਹ।

ਕਹਜੋ -ਮੋਲ ਭਗਨੀ[1] ਤੇ ਲੇ ਜਾ-।' — [1]ਭੈਣ ਜੀ ਤੋਂ।
ਭਨਤਿ ਨਾਨਕੀ 'ਭਲਾ ਭਯੋ ਹੈ।
ਜੇ ਤੂੰ ਭ੍ਰਾਤਾ ਨਿਕਟਿ ਰਹਜੋ ਹੈਂ ॥੮੦॥

ਦੋਹਰਾ:

ਇਕ ਰਬਾਬ ਕਜਾ ਵਸਤੁ ਹੈ,
ਸਤਿ[1] ਰਬਾਬ ਲੇ ਦੇਉਂ। — [1]ਬੀਬੀ ਪੰਜਾਬ ਦੀ ਹੈ, ਐਸੇ ਮੌਕਿਆਂ ਤੇ ਪੰਜਾਬ ਦੇ ਮੁਹਾਵਰੇ ਵਿਚ ਸਤ ਦਾ ਅਰਥ ਹੈ ਸਪਤ; 'ਸਤ' (ਸੰਸਕ੍ਰਿਤ ਸ਼ਤ) ਦਾ ਅਰਥ ਹੈ-ਸ।
ਬਦਹੁ[1] ਜਾਇ ਸੋਦਰ[2] ਜਸੋ[3], — [1]ਆਖੋ। [2]ਵੀਰ ਜੀ ਨੂੰ। [3]ਛੇਤੀ।
-ਸਦਨਹਿ ਬਦਨ ਦਿਖੇਉ[1]-' ॥੮੧॥ — [1]ਮੁਖੜਾ ਦਿਖਾਓ ਘਰ ਆਕੇ।

ਚੌਪਈ:

ਸੁਨਿ ਕਰਿ ਗਵਨਜੋ ਪੁਨ ਮਰਦਾਨਾ।
'ਤੁਮਤਿ ਹਕਾਰਹਿਂ[1] ਕ੍ਰਿਪਾ ਨਿਧਾਨਾ! — [1]ਸੱਦਿਆ ਹੈ।
ਦਰਸ਼ਨ ਕੀ ਉਰ ਬਹੁ ਅਭਿਲਾਖਾ।
-ਸਤ ਰਬਾਬ ਲੈ ਦੇਊਂ- ਭਾਖਾ' ॥੮੨॥
ਸੁਨਿ ਕਰਿ ਬੋਲੇ ਦੀਨ ਦਯਾਲਾ।
'ਮੋ ਤੇ ਭਗਨੀ ਬੈਸ ਬਿਸਾਲਾ[1]। — [1]ਬੜੀ ਹੈ।
ਤਿਹ ਰਜਾਇ ਹੌਂ ਮੇਟਵ ਨਾਂਹੀ।'
ਇਉਂ ਭਨਿ ਚਲੇ ਭਗਨਿ[1] ਘਰ ਜਾਂਹੀ ॥੮੩॥ — [1]ਭੈਣ ਦੇ।
ਮੰਦ ਮੰਦ ਜਿਨ ਕੀ ਗਤਿ ਰੂਰੀ।
ਧਰਹਿ ਜਿ ਧਜਾਨ ਕਾਮਨਾ ਪੂਰੀ।
ਗਵਨਤਿ ਮਰਦਾਨਾ ਪਸ਼ਚਾਤੀ[1]। — [1]ਪਿੱਛੇ ਪਿੱਛੇ।
ਸੁਨਹੁ ਕਥਾ ਸਰਬਹਿ ਸੁਖ ਦਾਤੀ ॥੮੪॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮਰਦਾਨੇ ਕੋ ਪ੍ਰਸੰਗ' ਬਰਨਨੰ ਨਾਮ ਚੌਤੀਸਮੋ ਅਧਜਾਯ ॥੩੪॥

## ੩੫. [ਗੁਰਚਰਣ ਮੰਗਲ। ਰਬਾਬ ਲਿਆਉਣਾ]

੩੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੬

{ਫਿਰੰਦਾ} ॥੨੧, ੨੯॥
{ਮਰਦਾਨੇ ਦੀ ਰਬਾਬ} ॥੪੨॥
{ਰਬਾਬ ਸੁਣ ਕੇ ਪਸੁ-ਪੰਛੀ ਮੋਹੇ ਜਾਣੇ} ॥੪੩॥
{ਰਬਾਬ ਸੁਣ ਕੇ ਗੁਰੂ ਜੀ ਦੀ ਸਮਾਧੀ ਲੱਗਣੀ} ॥੪੪॥

**ਦੁਵੱਯਾ ਛੰਦ:**

ਚਰਨ ਕਮਲ ਕਲਿਮਲਹਿ ਨਿਵਾਰਨ [ਕਲਿਮਲਹਿ=ਪਾਪਾਂ ਨੂੰ।]
ਉਰ ਧਰਿ ਧ੍ਯਾਨਹਿ ਤਿਨ ਕੋ।
ਸ੍ਰੀ ਨਾਨਕ ਇਤਿਹਾਸ ਬਖਾਨੋਂ
ਦੁਖ ਨਾਸ਼ਨ ਪ੍ਰਨ ਜਿਨਕੋ।

**ਅਰਥ:**

ਜਿਨ੍ਹਾਂ (ਸ਼੍ਰੀ ਗੁਰੂ ਨਾਨਕ ਦੇਵ ਜੀ) ਦਾ ਪ੍ਰਣ ਦੁਖ ਨਾਸ਼ਨ ਹੈ, ਤੇ ਜਿਨ੍ਹਾਂ ਦੇ ਚਰਣ ਕਮਲ ਪਾਪਾਂ ਨੂੰ ਦੂਰ ਕਰਨ ਵਾਲੇ ਹਨ ਉਨ੍ਹਾਂ (ਚਰਨਾਂ) ਦਾ ਧ੍ਯਾਨ ਹ੍ਰਿਦਯ ਵਿਚ ਧਾਰਕੇ (ਮੈਂ ਉਨ੍ਹਾਂ) ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਇਤਿਹਾਸ ਵਰਣਨ ਕਰਦਾ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥†

†ਕਈ ਨੁਸਖਿਆਂ ਵਿਚ ਇਹ ਪਾਠ ਏਥੇ ਨਹੀਂ ਪਰ ਅਧ੍ਯਾਯ ਦੇ ਮੁੱਢ ਵਿਚ ਹੈ।

ਸੁਸਾ ਅਵਾਸ ਗਏ ਸੁਖਰਾਸੀ
ਮਿਲੀ ਸੋਦਰੀ ਹਿਤ ਸੋਂ।
ਸਾਦਰ ਮੰਚ ਡਸਾਏ ਬੈਸਾਏ
ਹਰਖੀ ਸਰਸ ਅਮਿਤ ਸੋਂ[1] ॥੧॥

[1]ਬਿਅੰਤ ਖੇੜੇ ਨਾਲ।

ਸ੍ਰੀ ਨਾਨਕ ਮ੍ਰਿਦੁ ਬਚਨ ਅਲਾਏ
'ਸੁਸਾ! ਮਨੋਰਥ ਭਨਿਯੇ।
ਤੁਮ ਆਇਸੁ ਅਨੁਸਾਰਿ ਸਦਾ ਮੈਂ
ਬੱਛ ਸ੍ਵੱਛ ਮਹਿਂ[1] ਗੁਨਿਯੇ[2]।'

[1]ਦਿਲ ਪਵਿੱਤ੍ਰ ਵਿਚ। [2]ਵਿਚਾਰੀਏ।

'ਸੁਨਹੁ ਭ੍ਰਾਤ ਪਰਮੇਸ਼੍ਵਰ ਰੂਪਾ!
ਜਗਤ ਰਚ੍ਯੋ ਜਿਹ ਮਾਯਾ।
ਸੱਤ੍ਯਾ ਲੇ ਕਰਿ ਤੁਮਰੀ ਸਿਰਜੇ
ਜੇ ਬ੍ਰਹਮੰਡ ਨਿਕਾਯਾ[1] ॥੨॥

[1]ਸਾਰੇ।

ਨਰਨ ਉਧਾਰਨ ਤਨ ਧਰਿ ਆਪੇ
ਬਿਚਰਤਿ ਹੋ ਜਗ ਮਾਂਹੀ।
ਨਿਜ ਦਰਸ਼ਨ ਦੇਵਤਿ ਮੁਹਿ ਰਹੀਏ
ਅਵਰ ਲਾਲਸਾ ਨਾਂਹੀ।

ਕਾਹਿ ਵਸਤੁ ਕੀ ਚਾਹਿ ਜਿ ਹੋਵਹਿ
ਲੇਹੁ ਮੰਗਾਇ ਨਿਸੰਗਾ।
ਸ਼ਿਵ ਸਿਰ ਸਰ ਮੁਰ ਉਰ[1], ਕਰੁਨਾਕਰ[2]!
ਤਵ ਕੀਰਤਿ ਹ੍ਵੈ ਗੰਗਾ[1]' ॥੩॥

[1]ਸ਼ਿਵ ਦੇ ਸੀਸ ਵਾਂਙੂ ਮੇਰਾ ਰਿਦਾ ਹੋਵੇ। [2]ਹੇ ਕਿਰਪਾ ਦੀ ਖਾਣ!
[1]ਤੇਰੀ ਮਹਿਮਾ ਗੰਗਾ ਹੋਵੇ, ਭਾਵ ਮੇਰੇ ਸਿਰ ਵਿਚ ਆਪ ਦੇ ਜਸ ਦਾ ਨਿਵਾਸ ਹੋਵੇ।

ਬਦਨ ਬਦਜੋ[1] ਬਚ, 'ਸੁਨਹੁ ਸੋਦਰੀ!
ਯਾਦ ਰਿਦੇ ਕਰਿ ਜਬ ਹੀ।
ਦੂਰ, ਨਿਕਟਿ, ਕਾਜਹਿ[1]† ਅਨ ਕਾਜੁ[2]
ਦ੍ਰੂਤ[1] ਆਉਂ ਮੈਂ ਤਬ ਹੀ।'
ਸੁਨਿ ਹਰਖੀ ਪੁਨ ਹੁਤ ਅਰਾਲਿਕ[1]
ਬਹੁ ਬਿਧਿ ਅੱਸਨ ਕਰਾਯੋ।
ਮਰਦਾਨੇ ਕੋ ਭੇਜਯੋ ਤਬ ਹੀ
ਮੁਝ ਕੋ ਨਿਕਟਿ ਬੁਲਾਯੋ ॥੪॥

[1]ਗੁਰੂ ਜੀ ਨੇ ਕਿਹਾ।
[1]ਕੰਮ ਵਿਚ। [2]ਵੇਹਲੇ। †ਪਾ:-ਰਾਜਹਿਂ।
[1]ਛੇਤੀ।
[1]ਬੁਲਾਕੇ ਰਸੋਈਆ।

ਬਾਲਾ ਕਹੈ: ਸੁਨਹੁ ਸ਼੍ਰੀ ਅੰਗਦ!
ਹੌਂ ਜਰਾਮ ਢਿਗ ਬੈਸਾ[1]।
ਗਯੋ ਨਿਕੇਤ ਨਾਨਕੀ ਕੇ ਚਲਿ
ਹੇਰੇ ਬੇਦੀ ਏਸ਼ਾ[1]।
ਅਸਨ ਅਚਨ[1] ਹਿਤ ਤੀਨੋਂ ਤਿੰਹ ਛਿਨ
ਗਏ ਰਸੋਈ ਥਾਨਾ।
ਪਾਨ[1] ਨਾਨਕੀ ਆਪ ਪਰੋਸਤਿ
ਪਰਮੰ ਸ੍ਵਾਦਿਨ ਸਾਨਾ[1] ॥੫॥

[1]ਬੈਠਾ ਸਾਂ।
[1]ਭਾਵ ਗੁਰੂ ਜੀ ਦੇ ਦਰਸ਼ਨ ਕੀਤੇ।
[1]ਛਕਣ।
[1]ਹਥੀਂ ਆਪਣੀ।
[1]ਸ੍ਵਾਦੀਕ (ਭੋਜਨ)।

ਮਨ ਭਾਵਨ ਭੋਜਨ ਕਰਿ ਖਾਵਨ
ਉਠਿ ਬੈਠੇ ਬਰ ਸਦਨਾ।
ਆਨੰਦ ਕੰਦ ਮੁਕੰਦ ਬਿਲੋਕਤਿ[1]
ਬਦਤਿ[1] ਨਾਨਕੀ ਬਦਨਾ।
'ਮਰਦਾਨਾਂ! ਅਬ ਖੋਜਹੁ ਜਾਈ
ਮੋਲ ਲੇਹੁ ਜੋ ਹੋਊ।
ਸੁੰਦਰ ਹੇਰਿ ਰਬਾਬ ਲਿਆਵਹੁ
ਸਰਫਾ ਮੋਲ ਨ ਕੋਊ' ॥੬॥

[1]ਵੇਖਕੇ।
[1]ਆਖਦੀ ਹੈ।

ਸੁਨਿ ਮਰਦਾਨੇ ਕਿਯੋ ਪਯਾਨਾ
ਲੇਨਿ ਰਬਾਬਹਿ ਹੇਤੂ।

ਮੈਂ ਪੁਨਿ ਹਾਥ ਬੰਦ ਕਰਿ ਬੋਲੵੋ
'ਸ਼੍ਰੀ ਬੇਦੀ ਕੁਲਕੇਤੂ[1]! — [1]ਹੇ ਬੇਦੀ ਕੁਲ ਦੇ ਧ੍ਵਜਾ ਰੂਪ!
ਤੁਮ ਨਿਦੇਸ ਕੋ ਪਾਇ ਅਬਹਿ ਹੌਂ
ਜਾਵੌਂ ਅਪਨ ਨਿਕੇਤੂ।
ਬਾਸੁਰ ਬਹੁਤ ਬਤੀਤੇ[1] ਆਯੋ — [1]ਗੁਜਰੇ।
ਸੁਧਿ ਲੇਊਂ ਕ੍ਰਿਤ ਬੇਤੂ[1]' ॥੭॥ — [1]ਕਿਰਤ ਵਿਰਤ ਦੀ।
'ਕਿਉਂ ਬਾਲੇ! ਮਨ ਰੰਜ ਭਏ ਹੋ
ਸੰਗ ਛੋਰ ਕਰਿ ਗੱਛੇ[1]।' — [1]ਜਾਂਦਾ ਹੈਂ।
'ਨਹੀਂ ਰੰਜ ਮੈਂ ਦੰਭ ਨਿਕੰਦੂ!
ਚਹੌਂ ਸੁ ਬਰ ਬਛ ਸ੍ਵੱਛੇ[1]।' — [1]ਆਪ ਦੇ) ਸ੍ਵੱਛ ਰਿਦੇ ਦਾ ਵਰ ਚਾਹੁੰਦਾ ਹਾਂ।
'ਜਾਚਿ ਲੇਹੁ ਬਾਲੇ ਜੇ ਚਹਿਯੇ
ਨਹਿਂ ਅਦੇਯ[1] ਕਛੁ ਤੋ ਤੇ[2]। — [1]ਨਾ ਦੇਣ ਯੋਗ। [2]ਮੇਰੇ ਤੋਂ।
'ਸ਼੍ਰੀ ਨਾਨਕ! ਇਕ ਬਰ ਇਹ ਦੀਜੈ
ਬਿਸਰਿ ਨ ਹਰਿ! ਉਰ ਮੋ ਤੇ'- ॥੮॥
ਦੂਸਰ ਬਰ ਦੀਜੈ ਕਰੁਨਾਕਰ!
-ਸੰਗ ਤੁਮਾਰਿ ਜਿ ਚਰਿਤਾ[†]-। — [†]ਪਾ:-ਕਰੁਨਾਕਰ ਮਾਂਗਤ ਮਾਰਗ ਚੋਜ ਰਤਾ।
ਸੁਧਾਸਿੰਧੁ[1] ਤਜਿ ਮ੍ਰਿਗ ਤ੍ਰਿਸ਼ਨਾ ਹਿਤ — [1]ਅੰਮ੍ਰਿਤ ਦਾ ਸਮੁੰਦਰ।
ਧਾਵਤਿ ਨਿੰਦ ਜਿ ਰਰਿਤਾ[1]। — [1]ਨਿੰਦਕ) ਜੋ ਅੰਮ੍ਰਿਤ ਦਾ ਸਾਗਰ ਛੱਡਕੇ ਮ੍ਰਿਗ ਤ੍ਰਿਸ਼ਨਾ ਵਿਚ ਦੌੜਨ ਵਾਂਗ ਨਿੰਦਾ ਉਚਾਰਦਾ ਹੈ।
ਦੇਖੋਂ ਸੁਨੋਂ ਨ ਭਰਮੋਂ[1] ਗੁਰੁ ਜੀ! — [1]ਤੁਹਾਡੇ ਨਾਲ (ਰਹਿਕੇ), ਨਿੰਦਕਾਂ ਦੇ ਕਠਨ ਵਾਕ ਜੋ ਅੰਮ੍ਰਿਤ ਰੂਪੀ ਸਮੁੰਦਰ ਨੂੰ ਛੱਡਕੇ ਮ੍ਰਿਗ ਤ੍ਰਿਸ਼ਨਾ ਮਗਰ ਦੌੜਨ ਤੁੱਲ ਹੈਨ, ਤੇ ਤੁਹਾਡੇ ਚਰਿੱਤ੍ਰਾਂ ਨੂੰ ਦੇਖ ਸੁਣਕੇ ਨਾ ਭਰਮਾਂ।
ਉਰ ਥਿਰ ਮਤਿ ਮੁਰ[1] ਕੀਜੈ। — [1]ਮੇਰੀ।
ਅੰਘ੍ਰਿ[1] ਸਰ ਅਰਬਿੰਦ[2] ਸਰਸ[3] ਤਵ[4] — [1]ਚਰਨ (ਜੋ ਹਨ)। [2]ਸਰੋਵਰ ਦੇ ਕਵਲਾਂ। [3]ਵਾਂਙ। [4]ਆਪ ਦੇ।
ਮਨ ਮਮ ਮਧੁਪ ਕਰੀਜੈ[1]' ॥੧॥ — [1]ਮੇਰੇ ਮਨ ਨੂੰ ਭੌਰਾ ਕਰੋ (ਉਨ੍ਹਾਂ ਦਾ)।
ਸੁਨਤਿ ਪ੍ਰਸੀਦੇ[1] ਬਚਨ ਕਿ ਰਚਨਾ[2] — [1]ਪ੍ਰਸੰਨ ਹੋਏ। [2]ਬਚਨਾਂ ਦੀ ਰਚਨਾ।
ਚਿਤ ਨਿਸ਼ਚਾ ਅਤਿ ਹੇਰਾ[†]। — [†]ਪਾ:-ਸੁਨਤ ਪ੍ਰਸੀਦੇ ਬਚਨਾਂ ਕਰਿ ਤਿਨ ਚਿਤ ਨਿਸ਼ਚਾ ਅਤਿ ਹੇਰਾ।ਪੁਨਾ: ਸੁਨਤ ਪ੍ਰਸੀਦੇ ਬਦਨ ਕੇ ਰਚਨ ਚਿਤ ਨਿਸ਼ਚਾ ਮਤਿ ਹੇਰਾ।
'ਮੇਰੁ ਅਡੋਲ[1] ਬਾਤ ਤੇ[2] ਜਸ ਬਿਧਿ — [1]ਸੁਮੇਰ ਜਿਵੇਂ ਅਡੋਲ ਹੈ। [2]ਹਵਾ ਤੋਂ।
ਤਸ ਬਿਧਿ ਹੁਬਿ ਮਨ ਤੇਰਾ।

| | |
|---|---|
| ਬੇਮੁਖਤਾ ਨਿਸਿ[1] ਭਰਮ ਮਯੰਕਾ[2] | [1]ਰਾਤ। [2]ਚੰਦ੍ਰਮਾਂ। |
| ਦੁਖ ਦਾਰਿਦ ਉਡਗਨ[1] ਸੇ। | [1]ਤਾਰੇ। |
| ਉਰ ਨਭ ਭਾਨੁ[1] ਪ੍ਰੇਮ ਪਰਕਾਸ਼ਹਿ | [1]ਤੇਰੇ) ਰਿਦੇ ਅਕਾਸ਼ ਵਿਚ ਸੂਰਜ। |
| ਨਾਸਹਿਂ ਪਾਛਲ ਗਿਨਸੇ[1] ॥੧੦॥ | [1]ਪਿਛੇ ਗਿਣੇ ਹਨ (ਜੇਹੜੇ ਬੇਮੁਖਤਾ ਆਦਿ) ਓਹ। |
| ਹੋਵਹਿ ਤਵ ਉਰ ਸਰੁਵਰ[1] ਕੇ ਸਰ[2] | [1]ਸਰੋਵਰ। [2]ਬਰੱਬਰ। |
| ਹਰਿ ਕੀਰਤਿ ਅਰਬਿੰਦਾ[1]। | [1]ਕਵਲ। |
| ਸਦ ਬਿਕਸੈ, ਸੋਖੈ ਨਹਿਂ[1] ਕਬਹੂੰ | [1]ਸੁੱਕੇ ਨਾ। |
| ਪ੍ਰੀਤਿ ਵਧਹਿ ਮਕਰੰਦਾ[1]। | [1]ਮਕਰੰਦ ਰਸ ਰੂਪੀ ਪ੍ਰੀਤ ਵਧੇ। |
| ਜਗ ਸਾਗਰ[1] ਨਿੰਦਕ ਗਰ[2] ਲਵਨੰ[3] | [1]ਸਮੁੰਦਰ ਹੈ। [2]ਗਲ ਜਾਂਦਾ ਹੈ। [3]ਲੂਣ ਵਾਂਙੂ (ਅ) ਨਿੰਦਕ ਗਰਲ ਵਨੰ ਨਿੰਦਕ ਜ਼ਹਿਰ ਸਮਾਨ ਹੈ। ਤੂੰ ਕਮਲ ਸਮਾਨ ਹੋਵੇਂਗਾ। |
| ਪਦਮ ਸਮਾਨ[1] ਅਲੇਪਾ[2]। | [1]ਕੰਵਲ ਵਾਂਙੂ। [2]ਅਲੇਪ ਰਹੇਂਗਾ। |
| ਜੇ ਸੁਆਨ[1] ਕੂਕਤਿ ਰਹਿਂ ਅਹਿਨਿਸਿ | [1]ਕੁੱਤੇ। |
| ਨਹਿਂ ਗਜ ਮੱਤ ਵਿਖੇਪਾ[1]' ॥੧੧॥ | [1]ਹਾਥੀ (ਵਤ) ਗੰਭੀਰ ਮਤ ਵਾਲੇ ਨੂੰ ਛੋਭ ਨਹੀਂ ਹੋਵੇਗਾ। |
| ਖੁਸ਼ੀ ਕਰੀ ਜਾਵਨ ਕੋ ਘਰ ਕੀ | |
| ਪਾਦ[1] ਪਦਮ[2] ਯੁਗ[3] ਬੰਦੇ। | [1]ਚਰਣ। [2]ਕਵਲ। [3]ਦੋਵੇਂ। |
| 'ਸੁਨਿ ਸ੍ਰੀ ਨਾਨਕ ਬਚਨ ਸੁਹਾਏ | |
| ਮੁਝ ਭਾ ਰਿਦੈ ਅਨੰਦੇ।' | |
| ਤਲਵੰਡੀ ਕੇ ਮਾਰਗ ਚਲਿ ਕਰਿ | |
| ਆਯੋ ਅਪਨਿ ਨਿਕੇਤਾ[1]। | [1]ਘਰ। |
| ਮੁਝ ਪਸ਼ਚਾਤੁ ਸੁਨਹੁ ਗੁਰ ਅੰਗਦ! | |
| ਸ੍ਰੀ ਬੇਦੀ ਕੁਲ ਕੇਤਾ ॥੧੨॥ | |
| ਭਏ ਪ੍ਰਸੀਦ[1] ਸੁਸਾ ਪਰ ਅਤਿਸ਼ੈ | [1]ਪ੍ਰਸੰਨ। |
| ਗਵਨੇ ਪੁਨਿ ਉਦਿਆਨਾ। | |
| ਭੇ ਇਕੰਤ ਜਹਿਂ ਮਨੁਜ[1] ਨ ਆਵਹਿਂ | [1]ਮਾਨੁਖ। |
| ਕਰੁਨਾਨਿਧ ਗਤਿਦਾਨਾ। | |
| ਕਮਲ ਬਦਨ ਪ੍ਰਾਚੀ ਦਿਸ਼[1] ਜਿਹ ਕੋ | [1]ਪੂਰਬ ਦਿਸ਼ਾ (ਵਾਂਙੂ)। |
| ਵਾਕ[1] ਅਰਕ[2] ਪਰਮਾਨਾ[3]। | [1]ਵਚਨ। [2]ਸੂਰਜ। [3]ਬਰੱਬਰ। |
| ਕਿੰਕਰ[1] ਉਰ ਕੋ ਭਰਮ ਤਿਮਰ[2] ਹਰਿ[3] | [1]ਦਾਸਾਂ ਦਾ। [2]ਭ੍ਰਮ ਰੂਪੀ ਹਨੇਰਾ। [3]ਨਸ਼ਟ ਕਰਕੇ। |
| ਦਲ ਕਲਮਲ[1] ਉਡ ਨਾਨਾ[2] ॥੧੩॥ | [1]ਦਲ ਸਿਟਦੇ ਹਨ ਪਾਪਾਂ ਰੂਪੀ। [2]ਤਾਰੇ ਸਾਰੇ। |
| ਗਯੋ ਰਬਾਬ ਲੇਨਿ ਹਿਤ ਪੁਰਿ ਮਹਿਂ | |

ਖੋਜਤਿ ਭਾ ਮਰਦਾਨਾ।
ਸੁਨਹਿ ਡੂੰਮ ਕੋ ਸਦਨਹਿ ਜਹਿਂਵਾ[1] — [1]ਜਿੱਥੇ।
ਬੂਝਹਿ[1] ਜਾਇ ਸੁਜਾਨਾ[2]। — [1]ਪੁੱਛੇ। [2]ਚਤੁਰ।
ਆਦਰ ਪੁਰਿ ਮਹਿਂ ਦੇਇ ਨ ਕੋਊ
ਅਸ ਬਿਧਿ ਵਾਕ ਅਲਾਵੈਂ।
'ਤਿਹ ਕੋ ਡੂਮ ਜੁ ਭਯੋ ਕੁਰਾਹੀ
ਸੁਨਤਿ ਰੋਸ ਉਰ ਆਵੈ[1] ॥੧੪॥ — [1]ਭਾਵ ਮਰਦਾਨੇ ਦੇ ਦਿਲ ਨੂੰ।

ਦੋਹਰਾ: — [1]ਥਕਾਂਨ।
ਫਿਰਤਿ ਫਿਰਤਿ ਇਕ ਸ਼੍ਰਮ[1] ਭਯੋ,
ਦੂਸਰ ਨਿੰਦਕ ਬੈਨ।
ਸੁਨਿ ਮਨਿ ਮਹਿਂ ਦੁਖਜਤ ਭਯੋ, ਕਛੁ — [1]ਚਾਰਾ।
ਬਸ[1] ਅਪਨ ਚਲੈ ਨ ॥੧੫॥

ਹਰਿਗੀਤਕਾ ਛੰਦ:
ਫਿਰਿ ਕਰਿ ਸਗਰੇ ਨਗਰ ਮੈਂ
ਮਰਦਾਨਾ ਉਰ ਅਕੁਲਾਇ ਕੈ[1]। — [1]ਵਿਆਕੁਲ ਹੋਕੇ।
ਬੈਸੇ ਸ੍ਰੀ ਨਾਨਕ ਜਹਾਂ
ਤਹਿਂ ਥਕਤ ਸੁ ਬੈਠਜੋ ਆਇਕੈ।
ਸ਼੍ਰੀ ਮੁਖ ਸੋਂ ਬੂਝਤਿ ਭਏ
ਤਿਹ[1] ਬਦਨਹਿ[2] ਬਿਕਲ[3] ਨਿਹਾਰਿ ਕੈ। — [1]ਉਸਦੇ। [2]ਮੁਖ ਨੂੰ। [3]ਵਿਆਕੁਲ।
'ਬਿਨ ਰਬਾਬ ਆਵਨ ਭਯੋ
ਨਿਜ ਬਿਰਥਾ ਭਨਹੁ ਸੁਧਾਰਿ ਕੈ'
॥੧੬॥
ਕਿਉਂ ਬੂਝਤਿ ਹੋ ਮੋਹਿ ਕੋ
ਸਭਿ ਅੰਤਰਜਾਮੀ ਜਾਨਿ ਕੈ।'
ਬਹੁਰ ਕਹਜੋ ਸ਼੍ਰੀ ਬਦਨ ਤੇ
'ਬਿਨ ਸ਼ੰਕ ਸੁਨਾਉ ਬਖਾਨਿ ਕੈ।'
'ਕੈਸੇ ਮੈਂ ਮੁਖ ਸੋਂ ਕਹੌਂ
ਕਹਿਬੇ ਜੋਗ ਨ ਬਾਤ ਹੈ।'
ਪੁਨਹਿ ਪੁਨਹਿ ਸ਼੍ਰੀ ਗੁਰੂ ਕਹੈਂ
'ਕਹੁ ਜਿਸ ਬਿਧਿ ਭਯੋ ਬ੍ਰਿਤਾਂਤ ਹੈ'
॥੧੭॥

ਮਤਦ੍ਰੁਮਲਾ ਛੰਦ†:

ਉਰ ਡਰਿ ਮਰਦਾਨੇ ਬਚਨ ਬਖਾਨੇ

†ਇਹ ਛੰਦ ਸਵੱਯੇ ਦਾ ਇਕ ਰੂਪ ਹੈ, ਜਿਸਦਾ ਨਾਮ ਹੈ 'ਮਾਤ੍ਰਿਕ ਦੁਰਮਿਲ।' ਇਹ ੩੨ ਮਾਤਰਾਂ ਦਾ ਹੈ, ਜਿਸਦਾ ਰੂਪ ਇਹ ਹੈ:-੧੦+੮+੧੪, ਅੰਤ ਦੋ ਲਘੂ ਤੇ ਤਿੰਨ ਗੁਰੂ। (।।ऽ, ऽ, ऽ) ਇਹ 'ਮਤਦੂਮਿਲਾ ਛੰਦ' ਨਹੀਂ ਹੈ ਜੋ ੩੦ ਮਾਤ੍ਰਾ ਦਾ ਹੁੰਦਾ ਹੈ। ਉਸਦਾ ਰੂਪ ਹੈ ੮+੮+੮+੬ ਅੰਤ ਗੁਰੁ (ऽ)। ਕਿਤੇ ਕਿਸੇ ਲਿਖਾਰੀ ਦੀ ਭੁਲ ਹੋਈ ਜਾਪਦੀ ਹੈ ਜੋ ਟੂਰੀ ਰਹੀ ਹੈ।

'ਕੇਚਿਤ[1] ਨਰ, ਇਉਂ ਬੈਨ ਕਹੈਂ। — [1]ਕੇਈ।
-ਇਹ ਡੂੰਮੰ ਤਾਂਹੀ ਭਾ ਜੁ ਕੁਰਾਹੀ-
ਨਹਿਂ ਰਬਾਬ ਕੋ ਦੇਨਿ ਚਹੈ।
ਦੁਰਮਤਿ ਭ੍ਰਮ ਭੂਲੇ, ਜਸੁ ਪ੍ਰਤਿਕੂਲੇ[1] — [1]ਆਪਦੇ ਯਸ਼ ਦੇ ਉਲਟ ਹਨ।
ਸਠ ਮੁਖ ਤੇ ਨਿੰਦ ਬਖਾਨੇ।
ਹੌਂ ਮਨ ਇਹ ਚਾਹੌਂ ਰਸਿਓ[1] ਲਜਾਵੋਂ — [1]ਰਸਿਆ ਹੋਇਆ।
ਸੋ ਪਾਇ ਨ ਨਗਰ ਖੁਜਾਨੇ[1]' ॥੧੮॥ — [1]ਢੂੰਡਿਆਂ।
ਸ਼੍ਰੀ ਗੁਰ ਗਤਿ ਦੈਨਾ ਸੁਨਿ ਕਹਿ ਬੈਨਾ
'ਝਖ ਮਾਰਹਿਂ ਦੁਸ਼ਟ ਗਵਾਰਾ।
ਲੱਜਤਿ ਮੁਖ ਹੋਵਹਿਂ ਜਨਮ ਬਿਗੋਵਹਿਂ
ਦੁਖ ਪਾਵਹਿਂ ਜਮ ਦ੍ਵਾਰਾ।
ਤੂੰ ਕਰਿ ਨਿਜ ਕਾਜਾ, ਤਜਿ ਨਰ ਲਾਜਾ
ਜਾਵਹੁ ਨਗਰ ਬਹੋਰੀ।
ਪਿਖਿ ਸੁੰਦਰ ਆਨਹੁ, ਸ਼ੰਕ ਨ ਠਾਨਹੁ
ਸਭਿ ਕਰਹੁ ਡੂਮ ਘਰ ਟੋਰੀ[1]' ॥੧੯॥ — [1]ਢੂੰਡ।

ਦੁਵੱਯਾ ਛੰਦ:

'ਪ੍ਰਭੂ ਜੀ! ਡੂਮ ਮੰਦ ਮਤਿ ਇਹ ਪੁਰਿ
ਮਮ ਕਹਿ ਕਿਨਹਿ ਨ ਜਾਨਜੋ।
ਬੈਸਨ ਦੇਇਂ ਨ ਕਿਯ ਸਨਮਾਨਾ
ਕਿਨ ਰਬਾਬ ਨਹਿਂ ਆਨਜੋ।
ਕਿਹ ਦਿਸ਼[1] ਮੈਂ ਅਬ ਖੋਜਨ ਜਾਵੋਂ? — [1]ਕਿਸ ਪਾਸੇ।
ਕਹਉ ਬੁਝਾਇ[1] ਸੁਆਮੀ! — [1]ਸਮਝਾਕੇ।
ਤੁਮ ਕੋ ਤੀਨ ਲੋਕ ਕੀ ਸੁਧਿ ਹੈ
ਘਟਿ ਘਟਿ ਅੰਤਰਜਾਮੀ!' ॥੨੦॥
'ਪੁਰਿ ਮਹਿਂ ਨਹਿਂ ਜਾਵਹੁ, ਮਰਦਾਨਾ!
ਅਵਰ ਸਥਾਨ ਸਿਧਾਵਉ।
ਜਿਂਹ ਦਿਸ਼ ਜੰਗਲ ਗ੍ਰਾਮ ਏਕ ਤਹਿਂ

ਜਾਇ ਖੋਜ ਤੁਮ ਪਾਵਉ।
ਜੁਗ ਸਰਿਤਾ ਮਧ[1] ਤਾਂ ਕੋ ਜਾਨਹੁ
ਰਾਹਕ ਕੋ ਸੋ ਗਾਂਊ।
ਨਾਮ ਫਿਰੰਦਾ ਤਹਾਂ ਰਬਾਬੀ
ਜਾਇ ਸੁ ਬੂਝਹੁ ਨਾਂਊਂ ॥੨੧॥

[1]ਦੋ ਨਦੀਆਂ ਵਿਚਕਾਰ।

{ਫਿਰੰਦਾ}
ਖੋਜਤਿ ਪਾਵਹੁ, ਜਾਚਹੁ ਤਾਂਹੀ
ਨਹਿਂ ਦੇਵਹਿ ਜੇ ਤੁਮ ਕੋ।
-ਨਾਨਕ ਭੇਜਯੋ ਨਿਕਟਿ ਤੁਹਾਰੇ-
ਲੀਜੈ ਆਖਯ[1] ਹਮ ਕੋ।'

[1]ਨਾਮ।

ਕਹਿ ਮਰਦਾਨਾ 'ਸੁਨਜੋ ਪ੍ਰਭੁ ਜੀ!'
ਮੋਲ ਹੋਇ ਜੇ ਪਾਸੂ।
ਤਿਂਹ ਦੇ ਕਰਿ ਹੌਂ ਲੇਯ ਸੁ ਆਵੌਂ
ਪੁਨਿ ਨ ਜਾਉਂ, ਸੁਖਰਾਸੂ[1]!' ॥੨੨॥

[1]ਫੇਰ ਨਾ ਜਾਣਾ ਪਵੇ ਹੇ ਸੁਖਾਂ ਦੀ ਖਾਣ।

ਦੋਹਰਾ:
'ਜਾਹੁ ਸੁਸਾ[1] ਕੇ ਪਾਸ ਤੇ, ਕੀਮਤ ਜਿਤਨੀ ਹੋਇ।
ਸੋ ਲੇ ਕਰਿ ਗਵਨਹੁ[1] ਅਬਹਿ, ਨਿਜ ਬਿਲੰਬ ਸਭਿ ਖੋਇ' ॥੨੩॥

[1]ਬੇਬੇ ਜੀ।
[1]ਚਲਾ ਜਾ।

ਦੁਵੱਯਾ ਛੰਦ:
ਮਰਦਾਨਾ ਤਤਕਾਲ ਸਿਧਾਯੋ
ਗਯੋ ਨਾਨਕੀ ਧਾਮਾ।
'ਕਹਜੋ ਨਗਰ ਸਭਿ ਖੋਜਜੋ ਹੌਂ ਹੀ
ਨਹਿਂ ਰਬਾਬ ਅਭਿਰਾਮਾ।
ਭੇਜਤਿ ਆਨ ਗ੍ਰਾਮ ਅਬ ਪ੍ਰਭੁ ਜੀ
ਮੋਲ ਲੇਨਿ ਹੌਂ ਆਯੋ।'
ਸਪਤ ਰਜਤਪਣ[1] ਜਾਚਿ ਲਏ ਜਬ
ਤੂਰਨ ਤਹਿਂ ਤੇ ਧਾਯੋ ॥੨੪॥

[1]ਸਤ ਰੁਪੱਯੇ।

ਤ੍ਰੈ ਬਾਸੁਰ ਤਹਿਂ ਪਹੁਂਚਜੋ ਜਾਈ
ਖੋਜਤਿ ਬੂਝਤਿ ਨਰ ਕੋ[1]।
ਜੁਗ[1] ਬਾਸੁਰ ਤਹਿਂ ਖੋਜਤਿ ਫਿਰਿਓ
ਕੋ ਨ ਬਤਾਵੈ ਘਰ ਕੋ।

[1]ਮਨੁੱਖ ਨੂੰ।
[1]ਦੋ।

ਸ਼੍ਰਮ[1] ਸੋਂ ਵਜਾਕੁਲ ਭਯੋ ਉਦਾਸੂ
ਹਟਿ[1] ਆਵਨ ਕੋ ਤਜਾਰੀ।
ਬੈਸਤਿ ਭਯੋ ਮਹੀਰੁਹ[1] ਛਾਂਹੀ[2]
ਫਿਕਰਵੰਦ ਹੁਇ ਭਾਰੀ ॥੨੫॥
'ਕੌਨ ਨਾਮ ਕਿਤਤੇ ਤੁਮ ਆਯੋ?'
ਬੂਝਯੋ[1] ਇਕ ਨਰ[2†] ਆਈ।
'ਖੋਜਤਿ ਹੋ ਕਿੰਹ ਕੋ, ਕਯਾ ਕਾਜਾ?[1]
ਹਮ ਕੋ ਦੇਹੁ ਸੁਨਾਈ।
ਚਿੰਤਾਤੁਰ ਅਤਿਸ਼ੈ ਚਿਤ ਮਾਂਹੀ
ਦੀਸਤਿ ਤੋਹਿ ਲਿਲਾਰਾ[1]।
ਕਰੋ ਮਨੋਰਥ ਅਪਨਾ ਪ੍ਰਗਟੇ
ਪੁਨਿ ਜਿਹ ਥਾਨ ਅਗਾਰਾ[1]' ॥੨੬॥

ਦੋਹਰਾ:

ਮਰਦਾਨੇ ਉਰ ਧ੍ਰਿਤ[1] ਭਈ, ਬਚਨ[†]
ਸੁਨੇ ਮ੍ਰਿਦੁ[2] ਸਾਰ[3]।
ਹਰਖਮਾਨ ਹੁਇ ਕਰਿ ਤਬੈ, ਉਚਰੇ
ਬਚਨ ਵਿਚਾਰ ॥੨੭॥

ਦੁਵੱਯਾ ਛੰਦ:

'ਵਤਨ ਰਾਇ ਭੋਏ ਤਲਵੰਡੀ
ਨਾਮ ਜਾਨਿ ਮਰਦਾਨਾ।
ਏਕ ਫਿਰੰਦਾ ਅਹੈ ਰਬਾਬੀ
ਖੋਜੋਂ ਤਿਸਹਿ, ਸੁਜਾਨਾ!
ਨਾਨਕ ਵੇਦੀ ਭੇਜਯੋ ਤਿਹ ਢਿਗ
ਲੇਨਿ ਰਬਾਬ ਰਜਾਈ[1]।
ਖੋਜਯੋ ਸੋ ਬਹੁ ਹਾਥ ਨ ਆਵੈ
ਯਾਂ ਤੇ ਮਨ ਬਿਕੁਲਾਈ[1]' ॥੨੮॥
'ਨਾਮ ਫਿਰੰਦਾ ਹਮਰਾ ਜਾਨਹੁ
ਪਠਵਯੋ[1] ਤੂੰ ਮੁਝ ਪਾਸਾ[2]।
{ਫਿਰੰਦਾ}
ਲੇ ਰਬਾਬ ਜਾਵਹੁ ਅਬ ਤਹਿਂ ਕੋ
ਜਹਿਂ ਹੈਂ ਮਯਾ ਅਵਾਸਾ[1]।
ਭਵਸਾਗਰ ਤੇ ਨਰ ਬਹੁ ਤਾਰਨ

[1]ਥਕਾਨ।
[1]ਮੁੜ।
[1]ਬ੍ਰਿੱਛਾਂ ਦੀ। [2]ਛਾਵੇਂ।
[1]ਪੁਛਿਆ। [2]ਇਕ ਮਨੁੱਖ ਨੇ। [†]ਪਾ:-ਮਾਨਵ।
[1]ਕੰਮ ਕੀਹ ਹੈ।
[1]ਮੱਥਾ।
[1]ਜਿੱਥੇ ਘਰ ਹਨ।
[1]ਧੀਰਜ। [2]ਕੋਮਲ। [3]ਚੰਗੇ। [†]ਪਾ:-ਬੈਨ।
[1]ਹੁਕਮ ਹੈ।
[1]ਘਬਰਾ ਰਿਹਾ ਹੈ।
[1]ਭੇਜਿਆ ਗਿਆ ਹੈਂ। [2]ਤੂੰ ਮੇਰੇ ਕੋਲ।
[1]ਦਯਾ ਦੇ ਘਰ (ਗੁਰੂ ਜੀ)।

ਧਾਰਯੋ ਸੁਤੈ ਸਰੂਪਾ।'
ਅਸ ਬਿਧਿ[1] ਬਦਨਹਿ ਬਦਿ ਕਰਿ[2] ਆਨਯੋ
ਸੁਭਗ[1] ਰਬਾਬ ਅਨੂਪਾ ॥੨੯॥

ਦੋਹਰਾ:
ਉਰ ਅਚਰਜ ਹ੍ਵੈ ਹਰਖ ਕਰਿ, ਮਰਦਾਨੇ ਤਿਹ ਕਾਲ।
-ਕਿਤ ਤੇ ਲੀਨ ਨਿਕਾਸ ਯਹਿ- ਨਹਿਂ ਜਾਨੀ ਤਿਹ ਚਾਲ[1] ॥੩੦॥

ਦੁਵੱਯਾ ਛੰਦ:
ਅਦਭੁਤ ਦੇਖਤਿ ਹੀ ਬਿਸਮਾਦਯੋ
'ਕਹਉ ਮੋਲ ਇਹ ਜੋਊ।
ਇਸਕੀ ਸਮ ਕੋ ਔਰ ਨ ਪੇਖਯੋ
ਲੇਹੁ ਮੋਲ ਕਹਿ ਸੋਊ।'
'ਨਹੀਂ ਮੋਲ ਇਸ ਕੋ ਤੁਮ ਪਾਹੀ'
ਐਸੇ ਕਹਤਿ ਫਿਰੰਦਾ।
'ਪੁਨ ਹਮਨੈ ਲੈਨੋ ਭੀ ਨਾਂਹੀ
ਸ਼੍ਰੀ ਅਵਤਾਰ ਮੁਕੰਦਾ[1]' ॥੩੧॥
ਮਰਦਾਨਾ ਮਨ ਹੋਇ ਹਿਰਾਨਾ
ਬੂਝਤਿ ਤਿਹ ਪ੍ਰਤਿ[1] ਐਸੇ।
'ਏ ਰਬਾਬ ਤੁਮ ਕਿਤ ਬਿਧਿ ਦੀਨੋ
ਮੋਲ ਨ ਲੈਹੋ ਕੈਸੇ?
ਸਭਿ ਬਿਰਤਾਂਤ ਭਨੀਜੈ ਅਪਨਾ
ਖੋਵਹੁ ਸੰਸੈ ਹਮਰਾ।
ਸ਼ੁਭ ਸੁਭਾਇ, ਸ਼ੁਭ ਬੇਖ, ਮਧੁਰ ਬਚ
ਭੇਦ ਨ ਜਾਨਯੋ ਤੁਮਰਾ' ॥੩੨॥
ਭਨਤਿ ਫਿਰੰਦਾ 'ਮ੍ਰਿਤਮੰਡਲ[1] ਕੋ
ਇਹ ਰਬਾਬ ਨਹਿਂ ਲਖਿਯੇ[1]।
ਅਨਤ[1] ਅੱਗ੍ਰ[2] ਸੋ ਨਹੀਂ ਵਜਾਵਹੁ
ਸ਼੍ਰੀ ਨਾਨਕ ਜਹਿਂ ਪਿਖਿਯੇ[1]।
ਤਹਾਂ ਬਜਾਵਹੁ, ਚਲਿ ਮਰਦਾਨਾ!
ਸੰਗ ਚਲਹੁਂ ਮੈਂ ਤੇਰੇ।

[1]ਇਸ ਤਰ੍ਹਾਂ। [2]ਆਖਕੇ।
[1]ਸੋਹਣਾ।
[1]ਗਤੀ।
[1]ਮੁਕਤੀ ਦਾਤੇ ਤੋਂ
[1]ਤਿਸ ਤਾਈਂ।
[1]ਸੰਸਾਰ।
[1]ਨਾਂ ਸਮਝੋ।
[1]ਹੋਰਦੇ। [2]ਅਗੇ।
[1]ਜਿੱਥੇ ਵੇਖੋ।

ਪਾਦ ਪਦਮ ਕੋ ਦਰਸ਼ਨ ਕਰਿਹੌਂ
ਰਿਦੇ ਲਾਲਸਾ ਮੇਰੇ' ॥੩੩॥
ਜੁਗਲ[1] ਚਲੇ ਉਰ ਹਰਖ ਬਿਸਾਲਾ — [1]ਦੋਨੋਂ।
ਪਹੁੰਚੇ ਜਹਾਂ ਕ੍ਰਿਪਾਲਾ।
ਪਦ ਅਰਬਿੰਦ ਅਨੰਦ ਕੰਦ ਕੇ
ਪਰਸੇ ਧਰਿ ਕਰਿ ਭਾਲਾ[1]। — [1]ਮੱਥਾ।
ਨੌਮੇ ਦਿਨ ਆਯੋ ਮਰਦਾਨਾ
ਧਰਯੋ ਰਬਾਬ ਅਗਾਰੀ।
ਕਮਲ ਬਦਨ ਤੇ ਬਚ ਮਕਰੰਦਾ
ਬੋਲੇ ਸ਼੍ਰੀ ਦੰਭਾਰੀ[1] ॥੩੪॥ — [1]ਦੰਭ ਦੇ ਵੈਰੀ।
'ਬਹੁਤ ਬਿਲਮ[1] ਲਗਾਈ ਤਹਿਂਵਾ — [1]ਦੇਰੀ।
ਭਈ ਬਾਤ ਕਹੁ ਤੈਸੇ।'
'ਪ੍ਰਭੁ ਜੀ! ਭੇਵ ਨ ਜਾਨਯੋ ਜਾਈ
ਕਹੌਂ ਬਚਨ ਮੈਂ ਕੈਸੇ।
ਆਪ ਖੁਦਾਇ ਧਰਤ ਅਵਤਰਯੋ
ਅਚਰਜ ਹੇਰਤਿ ਚਰਿਤਾ।
ਗਯੋ ਗ੍ਰਾਮ ਮੈਂ ਤੁਮ ਜੁ ਬਤਾਯੋ
ਭਯੋ ਬਿਆਕੁਲ ਫਿਰਤਾ ॥੩੫॥
ਜੁਗ[1] ਬਾਸੁਰ ਮੈਂ ਗ੍ਰਾਮ ਖੋਜਿ ਕੈ — [1]ਦੋ।
ਹਟਿ ਆਵਨ ਕੋ ਤਜਾਰੂ।
ਆਇ ਸੰਤ ਇਹ ਸੰਗ ਜੁ ਮੇਰੇ
ਦੀਨਿ ਰਬਾਬਹਿ ਚਾਰੂ[1]। — [1]ਸੁੰਦਰ।
ਤੀਨ ਦਿਵਸ ਮੈਂ ਪਹੁੰਚਯੋ ਜਾਈ
ਤੀਨ ਦਿਵਸ ਤਹਿਂ ਬੀਤੇ।
ਤੀਨ ਦਿਵਸ ਮੈਂ ਮੁਰਿ ਕਰਿ ਆਯੋ
ਬਿਲਮ ਲਗੀ ਇਸ ਰੀਤੇ' ॥੩੬॥
ਹਾਥ ਬੰਦ ਕਹਿ ਬਚਨ ਫਿਰੰਦਾ
'ਆਨੰਦ ਕੰਦ! ਸੁਨੀਜੈ।
ਹੁਤੋ ਪੁਚਾਵਨ ਇਹ ਰਬਾਬ ਬਰ[1] — [1]ਸ੍ਰੇਸ਼ਟ।
ਕ੍ਰਿਪਾ ਸਿੰਧੁ! ਸੋ ਲੀਜੈ।
ਦਰਸ਼ਨ ਕੀ ਲਾਲਸ ਥੀ ਮੁਝ ਕੋ

ਹਰਖ ਸਰਸ[1†] ਦਰਸਾਯੋ। — [1]ਬੜਾ ਖੁਸ਼ ਹੋਇਆ ਹਾਂ। †ਪਾ:-ਅਧਿਕ।
ਸਭਿ ਬਿਧਿ ਜਾਨਹੁ ਅੰਤਰਜਾਮੀ'
ਇਹ ਬਿਧਿ ਕਹਤਿ ਸਿਧਾਯੋ ॥੩੭॥
ਬਿਦਾ ਕਰਨ ਗਵਨਜੋ
ਮਰਦਾਨਾ ਭਯੋ ਅਦ੍ਰਿੱਸ਼ੰ[1] ਸੋਊ। — [1]ਨਜ਼ਰੋਂ ਗੈਬ ਹੋ ਗਿਆ।
ਕਿਤ ਕੋ ਗਯੋ ਨ ਜਾਨਜੋ ਤਿਹ ਛਿਨ
ਹੇਰਤਿ ਬਿਸਮੈ ਹੋਊ[1]। — [1]ਹੈਰਾਨ ਹੋਇਆ।
ਰਿਦੇ ਵਿਚਾਰ ਕਰਤਿ ਭਾ ਬਹੁ ਬਿਧਿ
-ਭਯੋ ਨ ਨੈਨ ਬਿਹੀਨਾ[1]। — [1]ਮੇਰੀਆਂ ਅੱਖਾਂ ਤੋਂ (ਖਾਲੀ ਭਾਵ) ਪਰੇ ਨਹੀਂ ਹੋਇਆ। (ਅ) ਭਾਵ, ਮੈਂ ਅੱਖਾਂ ਤੋਂ ਹੀਣ ਨਹੀਂ ਹੋ ਗਿਆ, ਜੋ ਮੈਂ ਕਿਸੇ ਪਾਸੇ ਜਾਂਦਾ ਦੇਖ ਨਹੀਂ ਸਕਿਆ।
ਮੁਰ[1] ਢਿਗ[2] ਤੇ ਦੁਰ[3] ਛਰ ਸਾ[4] ਕਰਿਗਾ — [1]ਮੇਰੇ। [2]ਪਾਸੋਂ। [3]ਛਿਪ ਕੇ। [4]ਛਲ ਜਿਹਾ।
ਭੇਦ ਨ ਤਿਹ ਕੋ ਚੀਨਾ- ॥੩੮॥
ਆਯੋ ਜਬ, ਬੂਝਜੋ ਸ਼੍ਰੀ ਨਾਨਕ
'ਕਹਿਂ[1] ਲੌ[2] ਜਾਇ ਪੁਚਾਯੋ?' — [1]ਕਿਥੋਂ। [2]ਤਕ।
'ਮੁਰ ਢਿਗ ਤੇ ਦੁਰ[1] ਦੀਸਜੋ ਨਾਂਹੀ — [1]ਛਿਪ ਗਿਆ।
ਹੇਰਤਿ ਅਚਰਜ ਆਯੋ।'
ਕਹਿ ਕਰਿ ਬੈਸ ਗਯੋ ਮਰਦਾਨਾ
ਬੂਝਨ ਲਗਾ ਦਯਾਲਾ[1]। — [1]ਗੁਰੂ ਜੀ ਤੋਂ।
'ਹੁਤੋ ਕੌਨ ਇਹ ਮਾਨਵ? ਸ੍ਵਾਮੀ!
ਜਾਂਹਿ[1] ਸੁਭਾਇ ਰਸਾਲਾ ॥੩੯॥ — [1]ਜਿਸਦਾ।
ਅਪਰ[1] ਨਰਨ ਸੀ ਯਾਂ ਕੀ ਗਤਿ ਨਹਿਂ — [1]ਹੋਰ।
ਰੁਚਿਰ ਰੂਪ ਦੁਤਿਵਾਨਾ[1]। — [1]ਕ੍ਰਾਂਤੀ ਵਾਲਾ।
ਬਹੁਰ ਰਬਾਬ ਉਪਾਇਨ[1] ਦੀਨਾ — [1]ਭੇਟਾ।
ਸੁਭਗ[1] ਅਲੌਕਿਕ[2] ਆਨਾ। — [1]ਸੁਹਣਾ। [2]ਅਚਰਜ।
ਦੀਨਾ ਨਾਥ! ਕਬਹੁ ਯਹਿ ਗਾਥਾ
ਭਯੋ ਜਿ ਅੰਤਰਧਜਾਨਾ[1]। — [1]ਲੋਪ ਹੋ ਗਿਆ।
ਸ਼ਕਤਿ ਵਾਨ ਪਿਖ ਬਿਸਮੈ ਮੁਝ ਮਨ'
ਸੁਨਿ ਸ਼੍ਰੀ ਗੁਰੂ ਬਖਾਨਾ ॥੪੦॥
'ਹੁਤੋ ਸੰਤ ਗੰਧਰਬਨ ਮਾਂਹੀ[1] — [1]ਦੇਵਤਿਆਂ ਦੇ ਰਾਗੀਆਂ ਵਿਚੋਂ।
ਜਿਹ ਹਰਿ ਕੀਰਤਿ ਪਜਾਰੀ।

ਨਿਸ ਦਿਨ ਰਹਿਤਿ ਪ੍ਰੇਮ ਰੰਗ ਰਾਤਾ
ਇਹ ਰਬਾਬ ਕਰ ਧਾਰੀ[1]। — [1]ਹਥ ਵਿਚ ਲੈਕੇ।
ਚਿਰੰਕਾਲ ਕੀ ਚਾਹਿ ਹੁਤੀ ਮਨ
ਬਾਦਿਤ ਦੇਨਿ ਰਸਾਲਾ[1]। — [1]ਇਸ) ਸੁੰਦਰ ਵਾਜੇ ਦੇ ਸਾਨੂੰ ਦੇਣ ਦੀ (ਉਸਨੂੰ)।
ਸੋ ਅਬ ਦਯੋ, ਬਜਾਵਹੁ ਲੇ ਕਰਿ
ਬਿਲਮ ਨ ਕਰਿ ਦਰਹਾਲਾ[1]' ॥੪੧॥ — [1]ਛੇਤੀ (ਵਜਾਓ)।
ਆਇਸੁ ਮਾਨ ਲਯੋ ਮਰਦਾਨੇ
ਕਰਨ ਲਗ੍ਯੋ ਤਬ ਸੁਰ ਕੋ।
ਸ਼੍ਰੀ ਗੁਰੁ ਭਨ੍ਯੋ 'ਬਨਹਿ ਸੁਰ ਆਪੇ† — †ਪਾ:-ਆਛੇ।
ਵਾਵਹੁ[1] ਬਿਲਮ ਨ ਕਰਿ ਕੋ।' — [1]ਵਜਾਵਹੁ।
ਸੁਨਤਿ ਵਜਾਯੋ ਤਿੰਹ ਤਤਕਾਲਾ
ਸੁਰ ਬਨਿਗਾ[1] ਤਬ ਆਪੇ। — [1]ਸੁਰ ਹੋ ਗਿਆ।
ਐਸੀ ਬਾਤ ਨ ਅਚਰਜ ਤਾਂ ਕੋ
ਜਾਂਹਿ ਸੁਰਾਸੁਰ ਥਾਪੇ[1] ॥੪੨॥ — [1]ਦੇਵਤੇ ਤੇ ਦੈਂਤ ਜਿਸਨੇ ਥਾਪੇ ਹਨ, ਭਾਵ ਗੁਰੂ ਜੀ ਨੂੰ। (ਅ) ਸੁਰ-ਅਸੁਰ। ਸੁਰ ਰਾਗ ਦੀਆਂ ਮਿਠੀਆਂ ਸੁਰਾਂ। ਅਸੁਰ ਬਿਜਲੀ ਆਦ ਦੀਆਂ ਘੋਰ ਸੁਰਾਂ, ਅਵਾਦਾਂ।

ਭਈ ਅਵਾਜ 'ਤੁਹੀ ਨਿਰੰਕਾਰਾ
ਨਿਰੰਕਾਰ ਕਰਤਾਰਾ!'

{ਮਰਦਾਨੇ ਦੀ ਰਬਾਬ}

ਤਿਹ ਪੀਛੇ ਸ਼੍ਰੀ ਨਾਨਕ ਬਿਨਤੀ
ਹੋਵਹਿ ਤਾਰ ਮਝਾਰਾ[1]। — [1]ਵਿਚ।
ਭਏ ਪ੍ਰੇਮ ਮੈਂ ਪਸੁ ਪੰਛੀ ਸਭਿ
ਮੋਹੇ ਮਨ ਉਦਿਆਨਾ[1]। — [1]ਬਨ ਦੇ ਪਸ਼ੂ ਪੰਛੀ।

{ਰਬਾਬ ਸੁਣ ਕੇ ਪਸੁ-ਪੰਛੀ ਮੋਹੇ ਜਾਣੇ}

ਤਰੁਵਰ[1] ਤੇ ਰਸ ਨਿਚੁਰਨ[2] ਲਾਗ੍ਯੋ — [1]ਦਰਖਤਾਂ ਤੋਂ। [2]ਚੋਵਨ।
ਵਿਸਰਾ ਸਭਿਨਿ[1] ਅਪਾਨਾ[2] ॥੪੩॥ — [1]ਸਭ ਨੂੰ। [2]ਆਪਾ।
ਸੁਨਿ ਸੁਨਿ ਸ਼੍ਰੀ ਨਾਨਕ ਮਨ ਭਾਈ
ਲਗੀ ਸਮਾਧਿ ਅਖੰਡਾ।

{ਰਬਾਬ ਸੁਣ ਕੇ ਗੁਰੂ ਜੀ ਦੀ ਸਮਾਧੀ ਲੱਗਣੀ}

ਪਲਕ ਜੁਟੀ[1] ਜੁਗ[2] ਭਏ ਬਿਦੇਹਾ — [1]ਪਲਕਾਂ ਜੁੜੀਆਂ। [2]ਦੋਵੇਂ।
ਸ੍ਵਾਸ ਦਸਮ ਦਰ ਮੰਡਾ[1]। — [1]ਟਿਕ ਗਏ।
ਹੋ ਅਛੋਭ ਛੋਰਹਿਂ ਨਹਿਂ ਤਿਹ ਣ ਕੋ

ਬੀਤਿ ਗਏ ਦਿਨ ਦੋਊ।
ਪਦਮਾਸਨ[1] ਬੈਸੇ ਅਸ ਸੋਹਤਿ
ਜਿਵ ਸ਼ਿਵ ਕਲਮਲ ਖੋਊ[1] ॥੪੪॥

[1]ਦੇਖੋ ਪ੍ਰਸੰਗ ਖਰਾ ਸੌਦਾ ਪੰਨਾ ੨੩੪ [3]ਦੀ ਟੂਕ।

[1]ਕਲਜਾਨ ਸਰੂਪ, (ਅ) ਸ਼ਿਵ ਜੀ (ੲ) ਕਲਜਾਨ ਮੁਕਤੀ। ਮਾਨੋਂ ਪਾਪਾਂ ਦੇ ਖੈ ਕਰਨ ਵਾਲੀ ਮੁਕਤੀ ਆਪ ਸਮਾਧੀ ਲਾਈ ਬੈਠੀ ਹੈ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਰਬਾਬ ਲਜਾਵਨ' ਪ੍ਰਸੰਗ ਬਰਨਨੰ ਨਾਮ ਪੈਂਤੀਸਮੋਂ ਧਜਾਇ ॥੩੫॥

## ੩੬. [ਗੁਰ ਚਰਨ ਮੰਗਲ। ਮਰਦਾਨੇ ਦੀ ਭੁਖ। ਬੇਬੇ ਜੀ ਪਾਸੋਂ ਵਿਦਾ]

੩੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੭

{ਬੇਬੇ ਨਾਨਕੀ ਨਾਲ ਬਚਨ ਬਿਲਾਸ} ॥੪੦॥

ਦੋਹਰਾ:

ਸ੍ਰੀ ਸਤਿਗੁਰ ਪਾਰਸ ਚਰਨ, ਮਨ ਮਨੂਰ ਮਮ ਭੇਟ।

ਮਨੂਰ=ਮਿੱਟੀ ਵਾਂਗੂ ਮਰ ਚੁਕਾ, ਪਰ ਖਿੰਘਰ ਹੋ ਚੁਕਾ ਲੋਹਾ। ਲੋਹੇ ਦੀ ਮੈਲ। ਭੇਟ=ਮਿਲਾਪ, ਛੂਹ ਪ੍ਰਾਪਤ ਹੋਵੇਗੀ। ਫੇਟ=ਘੇਰ, ਘੇਰਾ, ਫਾਹੀ, ਚੋਟ।

ਕੰਚਨ ਸੋ ਹੋਵਹਿ ਜਬਹਿ, ਲਗਹਿ ਨ ਜਮ ਕੀ ਫੇਟ ॥੧॥

ਅਰਥ:

ਮੇਰੇ ਮਨੂਰ (ਹੋ ਚੁਕੇ) ਮਨ ਨੂੰ ਜਦੋਂ ਸ੍ਰੀ ਸਤਿਗੁਰੂ ਜੀ ਦੇ ਪਾਰਸ (ਰੂਪੀ) ਚਰਨਾਂ ਦੀ ਛੂਹ ਪ੍ਰਾਪਤ ਹੋਵੇਗੀ, (ਤਦੋਂ) ਉਹ ਸੋਨੇ ਵਾਂਙੂੰ (ਸ਼ੁਧ) ਹੋ ਜਾਵੇਗਾ (ਤੇ ਫੇਰ ਉਸਨੂੰ) ਜਮ ਦੀ ਫੇਟ ਨਹੀਂ ਲਗੇਗੀ।

ਦੁਵੈਯਾ ਛੰਦ:

ਲਗੀ ਸਮਾਧਿ ਬਿਤੇ ਦਿਨ ਦੋਊ
ਲੋਚਨ ਕਮਲ ਨ ਬਿਕਸੇ[1]। — [1]ਨਾ ਖਿੜੇ ਭਾਵ ਨਾਂ ਖੁਲ੍ਹੇ।
ਮਰਦਾਨੇ ਤਨ ਛੁਧਾ[1] ਅਧਿਕ ਭੀ — [1]ਭੁਖ।
ਪ੍ਰਾਨ ਜਾਹਿਂ ਜਿਉਂ ਨਿਕਸੇ।
ਕੋ ਮਾਨਵ ਤਹਿਂ ਦ੍ਰਿਸ਼ਟਿ ਨ ਆਵੈ
ਜਿਹ ਤੇ ਜਾਚਹਿ[1] ਖਾਨਾ[2]। — [1]ਮੰਗੇ। [2]ਭੋਜਨ।
ਹੁਤੋ ਨਿਕਟਿ ਨਿਰਮਲ ਜਲ ਸੀਤਲ
ਤਿਖ ਹ੍ਵੈ ਕਰਹਿ ਸੁ[1] ਪਾਨਾ[2] ॥੨॥ — [1]ਉਹ (ਪਾਣੀ)। [2]ਪੀਵੇ।

ਦੋਹਰਾ:

ਤਜਿ ਕਰਿ ਪ੍ਰਭੁ ਕੋ ਜਾਇ ਨਹਿਂ, ਮਨ ਮਹਿਂ ਕਰਤਿ ਵਿਚਾਰ।
-ਕਿਹ ਬਿਧਿ ਬੀਤਹਿ[1] ਸੰਗ, ਇਨ ਹੋਵਹਿ ਕਸ਼ਟ ਅਪਾਰ ॥੩॥ — [1]ਨਿਭੇਗਾ।

ਸੋਰਠਾ: — [1]ਭਾਵ, ਹੋਸ਼ ਆਉਣ ਤੇ।

ਅਬ ਕੇ ਦੇਹਿ ਮਝਾਰ, ਆਵਹਿਂ[1] ਮਾਂਗੋ ਬਿਦਾ ਮੈਂ।
ਜਾਵੋਂ ਅਪਨ ਅਗਾਰ, ਕਠਨ ਰਹਿਨ ਹੈ ਸੰਗ ਇਨ- ॥੪॥

ਦੁਵੈਯਾ ਛੰਦ:

ਬਹੁਤ ਛੁਧਾ ਮਹਿਂ ਭਯੋ ਬਿਹਾਲਾ

| | |
|---|---|
| ਭੋਜਨ ਹਾਥ ਨ ਆਯੋ। | |
| ਤਜਿ ਨਹਿਂ ਸਕਈ ਦੀਨ ਦਯਾਲਾ | |
| ਬਨੀ ਕਠਨ[1], ਦੁਖ ਪਾਯੋ। | [1]ਔਖੀ ਆ ਬਣੀ। |
| ਅਸਮੰਜਸ[1] ਭੀ[2] ਦੋਨੋਂ ਬਾਤੈਂ | [1]ਘਬਰਾਹਟ, ਕਠਨਾਈ। [2]ਹੋਈ। |
| -ਨਿਕਟਿ ਰਹਿਨ[1] ਪੁਰਿ ਜਾਨਾ[2]-। | [1]ਪਾਸ ਰਹਿਣਾ। [2]ਸ਼ਹਿਰ ਜਾਣਾ। |
| ਕਰਤਿ ਵਿਚਾਰ ਰਾਤਿ ਸਭਿ ਬੀਤੀ | |
| ਭਯੋ ਉਦੇ ਪੁਨਿ ਭਾਨਾ[1] ॥੫॥ | [1]ਸੂਰਜ। |
| ਅੰਬਕ ਅੰਬਜ[1] ਬਿਕਸੇ ਤਿਹ ਛਿਨ | [1]ਕਮਲਾਂ ਵਰਗੇ ਨੇਤ੍ਰਾਂ। |
| ਭਏ ਸੁਚੇਤ ਸਰੀਰਾ। | |
| ਮਰਦਾਨੇ ਕੇ ਉਰ ਕੀ ਲਖਿ ਕਰਿ | |
| ਬੋਲੇ ਵਾਕ ਗੰਭੀਰਾ। | |
| 'ਕਿਹ ਬਿਧਿ ਕੀ ਸੁਧ ਬਦਹੁ[1] ਆਪਨੀ? | [1]ਆਖੋ। |
| ਬਦਨ ਰਹ੍ਯੋ ਮੁਰਝਾਯੋ।' | |
| ਸੁਨਿ ਕਰ ਸ੍ਰੀ ਨਾਨਕ ਕੇ ਬਚਨਾ | |
| ਕਹਿਨ ਲਗੋ ਬਿਕੁਲਾਯੋ[1] ॥੬॥ | [1]ਵਿਆਕੁਲ ਹੋਕੇ। |
| 'ਛੁਧਾ ਪਿਪਾਸਾ[1] ਤੁਮਰੇ ਨਿਵਰੇ | [1]ਤ੍ਰੇਹ। |
| ਤਿਨ ਤੇ ਕਸ਼ਟ ਨ ਕੋਊ। | |
| ਕੈਸੇ ਤੁਮ ਕੋ ਆਨ ਬਿਆਪਹਿਂ | |
| ਰਾਵਰ ਸਿਰਜੇ[1] ਸੋਊ। | [1]ਆਪ ਦੇ ਰਚੇ ਹੋਏ ਹਨ। |
| ਹਮਰਾ ਨਰ ਤਨ, ਤਿਨ ਬਿਨ ਗੁਜ਼ਰ ਨ | |
| ਅਸਨ ਬਸਨ ਨਿਤ ਚਾਹੋਂ। | |
| ਭਯੋ ਛੁਧਾ ਸੋਂ ਅਧਿਕ ਬਿਹਾਲਾ | |
| ਕਿਹ ਤੇ ਪ੍ਰਭੁ ਜੀ ਖਾਹੋਂ? ॥੭॥ | |
| ਤੁਮ ਜੇ ਸੰਗ ਰਖ੍ਯੋ ਨਿਤ ਚਾਹਤਿ | |
| ਦੂਰ ਛੁਧਾ ਕਰਿ ਮੋਰੀ। | |
| ਬਾਸੁਰ[1] ਤੀਨ ਅਸਨ ਬਿਨ ਬੀਤੇ | [1]ਦਿਨ। |
| ਬਿਕਲ[1] ਬਪੁਖ[2], ਬਿਨ ਜੋਰੀ[3]। | [1]ਵਿਆਕੁਲ ਹੋਕੇ। [2]ਸਰੀਰ। [3]ਕਮਜ਼ੋਰ ਹੋ ਗਿਆ ਹੈ। |
| ਕਿਹ ਬਿਧਿ ਹੋਹਿ ਮੋਹਿ ਨਿਰਬਾਹੂ | |
| ਅਸਨ[1] ਅਚਨ[2] ਚਿਤ ਚਾਹਾ[3]। | [1]ਭੋਜਨ। [2]ਖਾਵਣ ਨੂੰ। [3]ਚਿਤ ਚਾਹੁੰਦਾ ਹੈ। |
| ਇਕ ਨਿਰਬਲ ਤਨ, ਦੂਸਰ[1] ਪਦ ਸੋਂ[2] | [1]ਦੂਸਰੇ। [2]ਪੈਰਾਂ ਨਾਲ। |

ਸਦਾ ਪੰਥ ਅਵਗਾਹਾ[1]' ॥੯॥ — [1]ਤੁਰਨਾ ਪਏਗਾ।

ਦੋਹਰਾ:

ਸ਼੍ਰੀ ਨਾਨਕ ਆਨਨ[1] ਭਨੈ[2], — [1]ਮੁਖੋਂ। [2]ਕਿਹਾ।
'ਸੁਨਿ ਮਰਦਾਨਾ! ਕਾਨ[1]। — [1]ਕੰਨੀ।
ਹਮ ਸੰਗ ਐਸੇ ਹੀ ਸਦਾ,
ਰਹਹੁ ਆਪ ਪਰਮਾਨ[1]'॥ — [1]ਪਰਵਾਣ ਹੈ (ਤਾਂ ਰਹੋ)।

ਸੋਰਠਾ:

'ਕੈ[1] ਮੁਝ ਛੁਧਾ ਨਸਾਹਿ[2], — [1]ਜਾਂ। [2]ਦੂਰ ਕਰੋ।
ਕੈ[1] ਦੀਜੈ ਮੁਝ ਖਾਨ ਕੋ। — [1]ਜਾਂ।
ਤੌ ਹੋਵਹਿ ਨਿਰਬਾਹਿ
ਨਾਤੁਰ[1] ਸੰਗ ਨ ਪੁੱਜਈ[2]' ॥੧੦॥ — [1]ਨਹੀਂ ਤਾਂ। [2]ਸਾਥ ਨਹੀਂ ਪੁੱਜਦਾ।

ਦੁਵੈਯਾ ਛੰਦ:

'ਇਹ ਬਾਤੈਂ ਸਭਿ ਢਿਗ ਕਰਤਾਰਾ
ਕਰਨ ਕਰਾਵੇਂਨ ਜੋਊ।
ਹਮਰੇ ਸੰਗਿ ਜਾਨਿਯੇ ਅਸ ਬਿਧਿ[1] — [1]ਇਹੋ ਗਲ ਹੈ।
ਜਸ ਬਨਿ ਕਾਟਹਿ ਸੋਊ[1]। — [1]ਜੈਸੀ ਆ ਬਣੇ ਤੇਹੀ ਕਟੇ।
ਖੁਸ਼ੀ ਹੋਇ ਤੌ ਨਿਕਟਿ ਰਹੀਜੈ
ਨਤੁ[1] ਜਾਵਹੁ ਨਿਜ ਧਾਮਾ।' — [1]ਨਹੀਂ ਤਾਂ।
ਸੁਨਿ ਕਰਿ ਮਰਦਾਨਾ ਉਰ
ਭਰਮਜੋ, ਕਰੇ ਯਾਦ ਸੁਤ ਬਾਮਾ[1] ॥੧੧॥ — [1]ਪੁੱਤਰ ਤੇ ਵਹੁਟੀ ਨੂੰ।
'ਜਾਉਂ ਨਿਕੇਤ ਨਿਦੇਸ[1] ਦੇਹੁ ਪ੍ਰਭੁ! — [1]ਆਗਜਾ।
ਸੁਧ ਤੁਮਰੀ ਸਭਿ ਦੇਊਂ।'
ਭਯੋ ਤਯਾਰ ਚਲਨ ਕੋ ਘਰ ਜਬ
ਬੋਲੇ ਅਲਖ ਅਭੇਊ[1]। — [1]ਅਲਖ ਤੇ ਅਭੇਵ ਰੂਪ ਗੁਰੂ ਜੀ।
'ਸੁਸਾ[1] ਅਵਾਸ ਰਬਾਬ ਧਰੀਜੈ — [1]ਬੇਬੇ ਜੀ ਦੇ।
ਬਹੁਰ ਜਾਹੁ ਮਰਦਾਨਾ!'
ਕਰੁਨਾਨਿਧਿ ਕੇ ਸੁਨਿ ਕੈ ਬਚਨਾ
ਪੁਰਿ ਮਹਿਂ ਕਿਯੋ ਪਿਯਾਨਾ[1] ॥੧੨॥ — [1]ਗਿਆ।
ਗਯੋ ਨਿਕੇਤ ਨਾਨਕੀ ਤਬ ਹੀ
ਭੀ ਸਸ਼ੰਕ[1] ਜਬ ਦੇਖਾ। — [1]ਸੰਸੇ ਵਿਚ।
ਸੁੰਦਰ ਪੀੜ੍ਹਾ ਦੀਨ ਵਿਛਾਈ

ਆਦਰ ਕੀਨ ਵਿਸ਼ੇਖਾ।
'ਬਹੁਤ ਦਿਵਸ ਮਹਿਂ ਹਮ ਘਰ ਆਯੋ
ਕਹਾਂ ਰਹੇ ਮਰਦਾਨਾ?
ਇਹ ਰਬਾਬ ਕੀ ਕੀਮਤਿ ਕਿਤਨੀ
ਜੋ ਅਤਿ ਸੁੰਦਰ ਆਨਾ? ॥੧੩॥
ਭ੍ਰਾਤਾ ਕੌਨ ਥਾਨ ਅਬਿ ਬੈਸੇ
ਕਮਲ ਬਦਨ[1] ਗਤਿ[2] ਦੈਨਾ[3]?'
[1]ਮੁਖ। [2]ਮੁਕਤੀ। [3]ਦਾਤੇ।
ਕਹਿ ਮਰਦਾਨਾ 'ਆਇਸ ਲੇ ਕਰਿ
ਹੌਂ ਜਾਵੋਂ ਨਿਜ ਐਨਾ[1]।
[1]ਘਰ।
ਨਿਬਹੈ ਸੰਗਿ ਨ ਤਿਨ ਕੌ ਮੁਝ ਤੇ
ਕਲਾਵਾਨ ਅਵਤਾਰਾ[1]।
[1]ਓਹ ਕਲਾਵਾਨ ਅਵਤਾਰ ਹਨ।
ਤਿਨ ਸਮ ਹੋਵੈ ਨਿਕਟਿ ਰਹੈ ਸੋ
ਖਾਇਂ ਨ ਕਬਹੁਂ ਅਹਾਰਾ ॥੧੪॥
ਧਰਨ ਰਬਾਬ ਸਦਨ[1] ਮੈਂ ਆਯੋ
[1]ਘਰ।
ਤੁਮ ਕਹਿ ਦੇਹੁ[1] ਸੰਦੇਸਾ[2]।
[1]ਤੁਸੀਂ ਆਖੋ। [2]ਸਨੇਹਾ (ਪੇਕਿਆਂ ਲਈ)।
ਤਲਵੰਡੀ ਮੈਂ ਭਯੋ ਤਯਾਰੀ[1]
[1]ਤਿਆਰ ਹੋ ਰਿਹਾ ਹਾਂ।
'ਕਹਜੋ ਬਚਨ ਜਬ ਐਸਾ।
ਸੁਨਤਿ ਨਾਨਕੀ ਨੈਨਨ ਨੀਰੰ
ਬੂੰਦ ਗਿਰਤਿ ਧਰ ਮਾਂਹੀ।
ਧੀਰ[1] ਹਰੀ[2], ਉਰ[3] ਪੀਰ[4] ਗਹੀਰਾ[5]
[1]ਹੌਸਲਾ। [2]ਟੁਟ ਗਿਆ। [3]ਰਿਦਾ। [4]ਪੀੜ ਨਾਲ। [5]ਫੜਿਆ ਗਿਆ (ਅ) ਰਿਦੇ ਵਿਚ ਡੂੰਘੀ (ਪੀੜ) ਪਈ।
ਤਜਜੋ ਹਰਖ, ਸੁਖ ਨਾਂਹੀ ॥੧੫॥
ਤਨ ਸਨੇਹ ਸਾਗਰ ਮਹਿਂ[1] ਮਗਨੰ[2]
[1]ਗੁਰ) ਵਜੂਦ ਦੇ ਪ੍ਰੇਮ ਰੂਪੀ ਸਮੁੰਦਰ ਵਿਚ। [2]ਡੁਬ ਗਈ।
ਗਜਾਨ ਕਿਨਾਰ[1] ਨ ਪਾਵੈ।
[1]ਗਜਾਨ ਰੂਪੀ ਕਿਨਾਰਾ।
ਨਹਿਂ ਢਿਗ ਨਾਨਕ ਰੂਪ ਜਹਾਜੂ
ਜਿਸ ਅਲੰਬ ਤਰਿ ਜਾਵੈ।
ਦਾਸੀ ਤੁਲਸਾਂ ਬੀਚੀ[1] ਕੇ ਸਮ
[1]ਲਹਿਰਾਂ।
ਉਬਰਨ[1] ਧੀਰ ਸੁ ਦੇਈ[2]।
[1]ਤਰ ਪੈਣ ਵਾਸਤੇ। [2]ਧੀਰਜ ਦੇਂਦੀ ਹੈ।
ਪੌਂਛਤਿ ਬਦਨੰ[1], ਭਨਤਿ[†] ਦਿਲਾਸਾ[2]
[1]ਮੁਖੜਾ। [2]ਪਿਆਰ ਵਾਕ ਕਹਿੰਦੀ ਹੈ। [†]ਪਾਛ- ਦੇਤ।
ਜਤਨ ਅਨੇਕ ਕਰੇਈ ॥੧੬॥

ਰੋਦਨ ਕਰਤਿ ਨ ਨਿਵਰੈ ਕਿਤ ਬਿਧਿ[1] — [1]ਕਿਸੇ ਤਰ੍ਹਾਂ।
ਜੱਦਪਿ[1] ਰਿਦਾ ਗਯਾਨੀ[†]। — [1]ਭਾਵੇਂ।

[†]ਸਫਲ ਗਿਆਨ ਉਹੋ ਹੈ ਜਿਸ ਵਿੱਚ ਪ੍ਰੇਮ ਹੈ, ਪ੍ਰੇਮ ਵਿਹੂਣਾ ਗਿਆਨ ਸਫਲ ਨਹੀਂ ਹੈ। ਬੇਬੇ ਜੀ ਦਾ ਗਿਆਨ, ਸਤਿਗੁਰ ਦੇ ਰੱਬੀ ਵਜੂਦ ਦੀ ਪਹਿਚਾਨ, ਪੂਰਨ ਗਜਾਨ ਹੈ ਪਰ ਫੇਰ ਉਨ੍ਹਾਂ ਦੇ ਕੀਰਤਨੀਏ ਦੇ ਟੁਰ ਆਉਣ ਪਰ ਉਨ੍ਹਾਂ ਦੇ ਮਾਨੁਖੀ ਸਰੂਪ ਲਈ ਬਿਰਹਾ, ਗਿਆਨ ਤੇ ਪ੍ਰੇਮ ਦਾ ਸੰਗਮ ਹੈ।

ਸ੍ਰੀ ਨਾਨਕ ਸਨੇਹ[1] ਕੀ ਮਹਿਮਾ — [1]ਪ੍ਰੇਮ।
ਵਿਛੁਰਨ ਤੇ ਬਿਲਖਾਨੀ[1]। — [1]ਘਬਰਾਈ।
ਹੁਤੋ ਜਰਾਮ ਗਯੋ ਕਿਤ ਕਾਜਾ
ਆਵਾ ਤਿਹ ਛਿਨ ਮਾਂਹੀ।
ਬਿਸਮਾਦਜੋ[1] ਰੋਦਤਿ ਪਸ਼ਯੰਤੂ[2] — [1]ਹੈਰਾਨ ਹੋ ਗਿਆ। [2]ਵੇਖ ਕੇ।
ਤੁਲਸਾਂ ਸੋਂ ਬਚ ਪ੍ਰਾਹੀ[1] ॥੧੭॥ — [1]ਕਿਹਾ।
'ਕਹੁ ਕੈਸੇ ਕਜਾ ਭਯੋ ਕੁਕਾਜਾ
ਰੋਦਤਿ ਕਾਲੂ ਤਨਿਯਾ[1]?' — [1]ਕਾਲੂ ਜੀ ਦੀ ਸਪੁਤ੍ਰੀ।
ਤੁਲਸਾਂ ਭਨਤਿ 'ਚਲਯੋ ਮਰਦਾਨਾ
ਏਕਲ ਭ੍ਰਾਤਾ ਗੁਨਿਯਾ[1]। — [1]ਇਕੱਲਾ ਵੀਰ ਜੀ ਨੂੰ ਸਮਝਕੇ।
ਹੋਹਿਂ ਉਦਾਸੁ, ਜਾਹਿਂ ਬਿਦੇਸ਼ਾ
ਬਿਛੁਰਨ ਕੋ ਦੁਖ ਮਾਨਾ।
ਧਰਨ ਰਬਾਬ ਅਬਹਿ ਇਹ ਆਵਾ
ਸੁਨਿ ਕਰਿ ਰੋਦਨ ਠਾਨਾ' ॥੧੮॥
ਭਨਤਿ ਜਰਾਮ 'ਰਹਹਿ ਮਰਦਾਨਾ
ਜਿਸ ਬਿਧਿ, ਕਰਿਯੇ ਸੋਊ।
ਰਾਖਹਿਂ[†] ਇਹਾਂ, ਨ ਜਾਵਹਿ ਘਰ ਕੋ — [†]ਪਾ:-ਹਰਖਹਿ।
ਕਿਉਂ ਉਦਾਸ ਉਰ ਹੋਊ।'
[1] 'ਸੁਨਿ ਆਰਜ ਸੁਤ[2]! ਜੇ ਮਰਦਾਨਾ — [1]ਬੇਬੇ ਜੀ ਬੋਲੇ। [2]ਹੇ ਸ੍ਰੇਸ਼ਟ ਦੇ ਸਪੁਤ੍ਰ।
ਰਹੈ ਭ੍ਰਾਤ ਕੇ ਪਾਸੁ।
ਪਰਚੇ ਰਹੈਂ ਦੂਰ ਨਹਿਂ ਜਾਵਹਿਂ
ਨਤੁ[1] ਪੁਨਿ ਹੋਇਂ ਉਦਾਸੁ ॥੧੯॥ — [1]ਨਹੀਂ ਤਾਂ।
ਨਿਕਟਿ ਰਹਤਿ ਆਨਨ ਅਰਬਿੰਦਾ[1] — [1]ਮੁਖ ਕਵਲ।
ਕਬਿ ਕਬਿ ਹੌਂ[1] ਪਸ਼ਯੰਤੂ[2]। — [1]ਮੈਂ। [2]ਵੇਖਦੀ ਹਾਂ।
ਜਾਹਿਂ ਬਿਦੇਸ਼ ਨ ਦੀਸਹਿਂ ਮੋਹੂ[1] — [1]ਮੈਨੂੰ।
ਮਨ ਲਖਿ ਇਉਂ ਬਿਲਖੰਤੂ[1]।' — [1]ਘਬਰਾ ਰਿਹਾ ਹੈ ਮਨ।
ਕਹਿ ਜਰਾਮ 'ਨਾਨਕ ਪਰ ਨਿਸ਼ਚਾ

ਉਰ ਥਿਰ ਗਿਰ ਸਰ[1] ਤੇਰੇ। — [1]ਪਹਾੜ ਬਰਬਰ ਥਿਰ ਹੈ।

ਭ੍ਰਮ ਬੱਜਰ[1] ਤੇ ਥਰਹਰ ਡੋਲਜੋ — [1]ਇੰਦ੍ਰ ਦਾ ਸ਼ਸਤ੍ਰ ਭਾਲੇ ਵਰਗਾ ਜਿਸ ਤੋਂ ਪਹਾੜ ਡਰਦੇ ਹਨ।

ਧੀਰ ਨਸੀ ਇਹ ਬੇਰੇ[1] ॥੨੦॥ — [1]ਇਸ ਵੇਲੇ।

ਨਿਤਾਪ੍ਰਤੀ ਮੁਝ ਕੋ ਸਮਝਾਵਤਿ
ਅਬ ਕਿਉਂ ਉਰ ਮਹਿਂ ਭਰਮੀ?

ਸ਼੍ਰੀ ਨਾਨਕ ਅਵਿਲੰਬ ਸਦਾ ਨਿਜ[1]† — [1]ਆਪ ਆਸਰਾ ਰੂਪ ਹਨ (ਉਹਨਾਂ ਨੂੰ ਕੀ ਲੋੜ ਹੈ ਆਸਰੇ ਦੀ।)। †ਪਾ:-ਜਗ।

ਲਖਹਿਂ[1] ਸੁ ਤਿਨ ਕੇ ਮਰਮੀ।[2] — [1]ਜਾਣਦੇ ਹਨ। [2]ਭੇਤੀ ਉਨ੍ਹਾਂ ਦੇ।

ਪੁਨ ਮਰਦਾਨਾ ਜੈਸੇ ਰਹਿ ਪੁਰਿ
ਤੈਸੇ ਕਰਹੁ ਉਪਾਈ।
ਕੈਸੇ ਰਿਦੈ ਉਦਾਸ ਭਯੋ ਹੈ
ਕਿਉਂ ਤਲਵੰਡੀ ਜਾਈ?' ॥੨੧॥
ਭਨਤਿ ਨਾਨਕੀ 'ਬੂਝਹੁ ਤਿਹ ਸੋਂ
ਕਿਉਂ ਦਿਲਗੀਰ ਭਯੋ ਹੈ?'
ਕਹਿ ਜਰਾਮ 'ਸੁਨੀਯੇ ਮਰਦਾਨਾ!
ਕਿਉਂ ਤੁਮ ਚਲਨ ਚਹਜੋ ਹੈ?

ਸ਼੍ਰੀ ਨਾਨਕ ਕੋ ਬਹੁ ਹਿਤ[1] ਤੋ ਪਰ — [1]ਪ੍ਰੇਮ।

ਕੈਸੇ ਭਈ ਵਿਚਾਰਾ?'
ਰਹੋ ਸੰਗਿ, ਨਾ ਕਰਹੁ ਪਯਾਨਾ

ਚਹੋ ਜੁ ਲਿਹੁ ਨ ਅਵਾਰਾ[1]' ॥੨੨॥ — [1]ਸਾਨੂੰ ਦੇਣ ਵਿੱਚ) ਦੇਰੀ ਨਹੀਂ।

[1] 'ਸੁਨਿ ਜਰਾਮ ਤਿਨ ਸੰਗ ਨ ਨਿਬਹੈ — [1]ਮਰਦਾਨਾ ਬੋਲਿਆ।

ਕਲਾਵਾਨ ਅਵਤਾਰਾ।
ਲਗੀ ਸਮਾਧਿ ਤੀਨ ਦਿਨ ਬੀਤੇ

ਹਾਥ ਨਾ ਆਇ[1] ਅਹਾਰਾ। — [1]ਮੈਨੂੰ) ਹੱਥ ਨਹੀਂ ਆਯਾ।

ਤਿਨ ਕੋ ਭੂਖ ਪਜਾਸ ਨਹਿਂ ਕਬਹੂੰ
ਹੌਂ ਭੋਜਨ ਨਿਤ ਚਾਹੌਂ।

ਨਗਰ ਮੱਧ ਮੁਝ ਨਹੀਂ ਸੰਦੇਹਾ[1] — [1]ਸ਼ਹਿਰ ਵਿਚ ਤਾਂ (ਅੰਨ ਮਿਲ ਜਾਣ ਦਾ) ਮੈਨੂੰ ਸੰਸਾ ਨਹੀਂ (ਅ) ਕਿਸੇ ਨਾਲ ਮੇਰਾ ਸਨੇਹ ਨਹੀਂ।

ਕਾਨਨ[1] ਕਹਿਂ ਤੇ ਖਾਹੌਂ?' ॥੨੩॥ — [1]ਬਨ ਵਿਚ।

ਮਰਹਰੀ ਛੰਦ:

'ਸੁਨਿਯੇ ਮਰਦਾਨਾ! ਕਰਿ ਗੁਜਰਾਨਾ
ਜਿਹ ਬਿਧਿ ਹੋਇ ਤੁਮਾਰ।

| | |
|---|---|
| ਰਹੁ ਪੁਰਿ ਸੁਲਤਾਨਾ ਕਰਿ ਘਰ ਖਾਨਾ | |
| ਦੋਨੋ ਕਾਲ[1] ਅਹਾਰ। | [1]ਦੋਨੋਂ ਵੇਲੇ ਘਰ ਖਾਓ ਖਾਣਾ। |
| ਜੇ ਗਵਨਹੁ ਆਨਾ[1] ਲਿਹੁ ਧਨ ਪਾਨਾ[2] | [1]ਹੋਰਥੇ। [2]ਧਨ ਹੱਥ ਵਿਚ ਲਓ। |
| ਕਰਿ ਖਰੀਦ ਤਹਿਂ ਖਾਉ। | |
| ਨਾ ਕਰਹੁ ਪਯਾਨਾ, ਰਹੁ ਇਹ ਥਾਨਾ | |
| ਨਾਨਕ ਢਿਗ ਹਰਿਖਾਉ[1]' ॥੨੪॥ | [1]ਖੁਸ਼ ਹੋਕੇ। |
| ਸੁਨਿ ਕਰਿ ਮਰਦਾਨਾ ਉਰ ਹਰਖਾਨਾ | |
| ਕੀਨੋ ਰਹਿਨ ਵਿਚਾਰ। | |
| ਮੁਖ ਬਚਨ ਬਖਾਨਾ 'ਤੁਮ ਕਹਿ ਮਾਨਾ | |
| ਜਾਉਂ ਨ ਮੈ ਆਗਾਰ[1]।' | [1]ਘਰ। |
| ਹੋਈ ਪੁਨਿ ਰੈਨਾ, ਰਹਜੋ ਸੁ ਐਨਾ | |
| ਖੁਸ਼ੀ ਨਾਨਕੀ ਭੂਰ। | |
| ਜਿਉਂ ਹੁਇ ਰੁਕ ਗ੍ਰਹ ਨਰ ਜਾਵਹਿ ਤਿਹ ਟਰਿ[1] | [1]ਜੀਕੁਣ ਹੋਵੇ ਰੋਕ ਗ੍ਰਹਿ ਦੀ (ਕਿਸੇ) ਮਨੁਖ ਨੂੰ ਤੇ ਉਹ ਜਾਵੇ ਟਲ। |
| ਤਿਉਂ ਉਰ ਪੀਰਾ ਦੂਰ[1] ॥੨੫॥ | [1]ਹਟ ਗਈ। |
| ਦੁਵੱਯਾ ਛੰਦ: | |
| ਭੋਰ ਭਈ ਮਰਦਾਨਾ ਬੋਲਜੋ | |
| 'ਜਾਵੋਂ ਨਾਨਕ ਪਾਸੀ।' | |
| 'ਭੋਜਨਿ ਕਰਿ ਤਯਾਰ ਤੁਝ ਦੇਵਹਿਂ | |
| ਖਾਇ ਜਾਹੁ ਛੁਧਾ[1] ਨਾਸੀ।' | [1]ਭੁਖ। |
| ਮਾਨ ਬਚਨ ਮੁਖ ਅਚਜੋ ਅਹਾਰਾ | |
| ਗਵਨਨ[1] ਭਯੋ ਤਯਾਰੀ। | [1]ਜਾਣ ਲਈ। |
| ਗਰ ਕੋ ਚੀਰ ਜਰਾਮ ਦਯੋ ਤਬ | |
| ਪਹਿਰਜੋ ਹਰਖਤਿ ਭਾਰੀ ॥੨੬॥ | |
| ਬੀਸ ਰਜਤਪਣ[1] ਦੀਨੇ ਬਹੁਰੋ | [1]ਰੁਪਯੇ। |
| ਭਨਤਿ ਨਾਨਕੀ ਬੈਨਾ। | |
| 'ਸਦਨ ਆਨਿ ਮੁਝ ਦਰਸ਼ਨ ਦੀਜੈ | |
| ਭਨਹੁ[1] ਬਿਨੈ ਗੁਨ ਐਨਾ। | [1]ਆਖੀਂ। |
| ਅਧਿਕ ਲਾਲਸਾ ਹਿਰਦੇ ਲਖਿ ਕਰਿ | |
| ਦਯਾ ਧਾਰਿ ਘਰ ਆਵੈਂ। | |
| ਜਾਹੁ ਅਬਹਿ ਮਰਦਾਨਾ! ਤਿਨ ਢਿਗ | |
| ਅਨਤ[1] ਥਾਨ ਨਹਿਂ ਜਾਵੈਂ' ॥੨੭॥ | [1]ਹੋਰ। |

ਕੰਧੇ ਧਰਿ ਰਬਾਬ ਕੋ ਗਮਨ੍ਯੋ
ਸ਼੍ਰੀ ਗੁਰੁ ਢਿਗ ਤਬ ਆਯੋ।
ਬੰਦਨ ਕਰਿ ਬੈਸ੍ਯੋ ਗੁਰੁ ਬੋਲੇ
'ਕਿਉਂ ਰਬਾਬ ਪੁਨ ਲ੍ਯਾਯੋ?'
ਕਹੈ 'ਗਯੋ ਮੈਂ ਧਰਨ ਜਬੈ
ਤਹਿਂ ਭਗਨੀ ਮਨੁ ਅਨੁਰਾਗਾ[1]। [1]ਪਿਆਰ ਵਿੱਚ ਆ ਗਿਆ।
ਮਮ ਜਾਵਨ ਕੀ ਬਾਤ ਸੁਨੀ
ਤਿਨ ਕੀਨੋ ਵਡ ਬੈਰਾਗਾ ॥੨੮॥
ਆਨਿ ਜਰਾਮ ਭਨੇ ਮੁਖ ਬਚਨਾ
-ਜਬ ਲੌ ਪੁਰਿ ਸੁਲਤਾਨਾ।
ਤਬ ਲੌ ਭੋਜਨ ਖਾਵਹੁ ਹਮ ਘਰ-
ਪੁਨਿ ਦੀ ਖਰਚੀ ਪਾਨਾ[1]। [1]ਖਰਚ ਹੱਥ ਵਿਚ ਦਿੱਤਾ।
ਬੀਸ ਕਾਰਖਿਕ[1], ਗਰ ਕੋ ਅੰਬਰ[2] [1]ਵੀਹ ਰੁਪੱਯੇ। [2]ਜਾਮਾ।
ਦੈ ਕਰਿ ਮੁਝੇ ਪਠਾਯਾ।
ਪੁਨਿ ਭਗਨੀ ਭਨਿ[1] -ਆਨਿ ਸਦਨ [1]ਕਿਹਾ।
ਮੁਝ-
ਦਿਹੁ ਦਰਸ਼ਨ ਕਰਿ ਦਾਯਾ' ॥੨੯॥
'ਕਜਾ ਕੀਨੋ ਤੈਂ ਏਹ ਕੁਕਾਮਾ
ਅੰਤਹਿ[1] ਡੂੰਮ ਸੁਭਾਏ। [1]ਓੜਕ ਨੂੰ।
ਆਗੈ ਤਿਨ ਪਾਲਨਿ ਸਿਰੀ ਚੰਦਾ
ਪੁਨਿ ਜਾਚੇ[1] ਤੁਮ ਜਾਏ। [1]ਮੰਗੇ।
ਭਲੋ ਕਾਜ ਕੀਨੋ ਇਹ ਨਾਂਹੀ
ਲਾਲਚ ਕਰਿ ਧਨ ਆਨਾ।
ਜਾਹੁ ਸਪਦ[1] ਮੁਰ[2] ਮੋਰ[3] ਸੁ ਦੀਜੈ [1]ਛੇਤੀ। [2]ਮੁੜਕੇ। [3]ਮੋੜ।
ਨਹਿਂ ਰਾਖਹੁ ਨਿਜ ਪਾਨਾ[1]' ॥੩੦॥ [1]ਆਪਣੇ ਹੱਥ ਵਿੱਚ।
'ਸੁਨਿ ਨਾਨਕ ਜੀ! ਕੂਰ ਨ ਕਹਿਹੌਂ
ਨਹਿਂ ਜਾਚੇ ਮੈਂ ਜਾਏ।
ਦਏ ਆਪ ਤਿਨ ਹਿਤ ਕਰਿ ਹਿਰਦੈ
ਤਬ ਲੇ ਕਰਿ ਹੌਂ ਆਏ।
ਅਬ ਜਿਹ ਬਿਧਿ ਤੁਮ ਬਦਨ ਬਦਹੁਗੇ[1] [1]ਆਖੋਗੇ।
ਤਸ ਬਿਧਿ ਮੈਂ ਅਨੁਸਾਰਾ[1]। [1]ਆਗਜਾ ਵਿੱਚ ਹਾਂ।
ਜਿਉਂ ਤੁਮ ਸੰਗ ਹੋਇ ਨਿਰਬਹਿਵਾ

| | |
|---|---|
| ਤੈਸੇ ਕਰਹੁ ਵਿਚਾਰਾ' ॥੩੧॥ | |
| ਕਹਿ ਸ੍ਰੀ ਗੁਰੁ 'ਨਰ ਆਸ[†] ਨ ਰਖੀਏ | [†]ਪਾ:-ਕਹਿ ਸ੍ਰੀ ਸਤਿਗੁਰ 'ਆਸ।' |
| ਬਹੁ ਬਿਕਾਰ ਇਸ ਮਾਂਹੀ। | |
| ਤ੍ਰਿਸ਼ਨਾ ਅਧਿਕ ਹੋਇ ਨਹਿਂ ਤ੍ਰਿਪਤੈ | |
| ਬਹੁਰ ਬਹੁਰ ਭਰਮਾਹੀ। | |
| ਏਕ ਜਾਚ[1] ਦੂਜੇ ਢਿਗ[2] ਜਾਵਹਿ | [1]ਮੰਗਕੇ। [2]ਪਾਸ। |
| ਪੁਨਿ ਤੀਸਰਿ ਪਹਿ ਦੀਨਾ[1]। | [1]ਆਜਜ਼ ਹੁੰਦਾ ਹੈ। |
| ਚਤੁਰਥ ਤੇ ਜਾਚਹਿ ਹੁਇ ਆਤੁਰ[1] | [1]ਦੁਖੀ। |
| ਤ੍ਰਿਸ਼ਨਾ ਕੀਨਿ[1] ਅਧੀਨਾ[2] ॥੩੨॥ | [1]ਕਰਦੀ ਹੈ। [2]ਪਰਤੰਤ੍ਰ (ਮੰਗਣਹਾਰ ਨੂੰ)। |
| ਏਕ ਆਸ ਰਾਖਹੁ ਅਬਿਨਾਸ਼ੀ[1] | [1]ਰੱਬ ਦੀ। |
| ਤ੍ਰਿਸ਼ਨਾ ਨਾਸਹਿ ਆਨਾ। | |
| ਜਹਿਂ ਜਹਿਂ ਹੋਇ ਪੁਚਾਵਹਿ ਤਹਿਂ ਤਹਿਂ | |
| ਕੀਟ ਮੱਧ ਪਾਖਾਨਾ[1]। | [1]ਪੱਥਰ ਵਿੱਚ (ਵੱਸਦੇ) ਕੀੜੇ ਨੂੰ ਵੀ। |
| ਉਦਰ[1] ਬਿਖੇ ਪ੍ਰਤਿਪਾਲਹਿ ਜੋਊ | [1]ਪੇਟ। |
| ਜਨਮਤਿ ਦੇਹਿ ਅਹਾਰਾ[1]। | [1]ਦੁੱਧ ਦਾ) ਭੋਜਨ। |
| ਪੂਰਬ ਅਸਥਨ ਮਹਿਂ[1] ਕੁਛ ਨਾਂਹੀ | [1]ਪਹਿਲੇ ਥਣਾਂ ਵਿਚ। |
| ਪੁਨਿ ਪੈ ਪਸਮਤਿ ਧਾਰਾ[1] ॥੩੩॥ | [1]ਦੁੱਧ ਦੀਆਂ ਧਾਰਾਂ ਪਸਮ ਪੈਂਦੀਆਂ ਹਨ। |
| ਇਹ ਬਿਧਿ ਲਖਿ ਕਰਿ ਅਸਥਿਰ ਉਰ ਕਰਿ | |
| ਧਰਿ ਸੰਤੋਖ ਸਦਾਈ। | |
| ਜਲ, ਥਲ, ਗਿਰ[1], ਨਭ[2] ਤਾਂਬਰ[3] ਧਰ[4] ਅਹਿ[5] | [1]ਪਹਾੜ। [2]ਅਕਾਸ਼। [3]ਤਾਮੇ ਦੀ। [4]ਧਰਤੀ ਤੇ। [5]ਸੱਪਾਂ ਨੂੰ। |
| ਜਹਿਂ ਲਗ ਚਰ[1] ਅਚਰਾਈ[2]। | [1]ਤੁਰਨ ਵਾਲੇ। [2]ਜੜ। |
| ਪ੍ਰੌਛ ਪਾਲਨਾ ਕਰਤਿ ਬਿਸਾਲਾ[1] | [1]ਬਹੁਤ। |
| ਕੋਇ ਨ ਬਿਨਾ ਅਹਾਰਾ[1]। | [1]ਭੋਜਨ। |
| ਅਸ ਉਦਾਰ ਕੋ ਤਜਿ ਕਰਿ ਭਰਮਤਿ[1] | [1]ਜੋ ਭਟਕਦਾ ਹੈ। |
| ਤਿਸਨਾ ਦੁਖ ਪਰਵਾਰਾ[1†]' ॥੩੪॥ | [1]ਉਹ ਵੇੜ੍ਹਿਆ ਹੈ ਤ੍ਰਿਸ਼ਨਾਂ ਦੇ ਦੁਖ ਨੇ। [†]ਪਾ:-ਪਰ ਦ੍ਵਾਰਾ ਪ੍ਰਾਏ ਦੁਆਰੇ। |
| ਸੁਧਾ ਸਨੇ[1] ਜਨੁ[2] ਬੈਨ ਸ਼੍ਰੋਨ ਸੁਨਿ ਮਨ | [1]ਅੰਮ੍ਰਿਤ ਵਰਗੇ। [2]ਮਾਨੋ। |
| ਮਹਿਂ ਆਵ ਸੰਤੋਖਾ। | |
| ਜਨਮ ਜਨਮ ਕੀ ਤ੍ਰਿਸ਼ਨਾ ਦੁਖ ਤੇ | |
| ਦੇਇ ਗਜਾਨ ਬਰ ਪੋਖਾ[1]। | [1]ਚੰਗੀ ਤਰ੍ਹਾਂ ਤ੍ਰਿਪਤ ਕਰ ਦਿੱਤਾ। |

ਬਦਨ ਬਦਤਿ ਮਰਦਾਨਾ 'ਚਲਿਯੇ
ਤੁਮ ਕੋ ਸੁਸ ਹਕਾਰਾ।
ਸੰਗ ਚਲੋਂ ਮੈਂ ਦੇਉਂ ਰਜਤਪਣ
ਅਬ ਭਾ ਰਿਦੈ ਵਿਚਾਰਾ' ॥੩੫॥
'ਕਹਜੋ ਨ ਮੇਟੋਂ[1], ਚਲਿ ਮਰਦਾਨਾ! — [1]ਆਖਿਆ ਨਹੀਂ ਮੋੜਦਾ।
ਸੰਗਿ ਕਾਜ ਹੈ ਤੇਰੇ।'
ਗਏ ਨਗਰ ਮਹਿਂ ਸਦਨਹਿ ਪਹੁੰਚੇ[†] — [†]ਪਾ:-ਸਦਨ ਪ੍ਰਵੇਸ਼ੰ।
ਦਾਸੀ ਤੁਲਸਾਂ ਹੇਰੇ।
ਠਾਂਢੀ[1] ਅਧੋ ਗੁਹਾਰੀ[2] ਤਬ ਹੀ — [1]ਖੜੀ ਸੀ। [2]ਹੇਠੋਂ ਹੀ ਵਾਜ ਕੀਤੀ।
'ਬਧੂ! ਭ੍ਰਾਤ ਜੀ ਆਏ।'
ਹਰਖ ਨਾਨਕੀ ਅੰਗ ਨ ਮੇਵਹਿ
ਕੇਕੀ ਘਨ ਗਰਜਾਏ[1] ॥੩੬॥ — [1]ਜੀਕੂੰ ਮੋਰ ਬੱਦਲਾਂ ਦੇ ਗੱਜਿਆਂ।
ਪਦ ਪੰਕਜ ਪਰ ਧਾਇ ਧਰਜੋ ਸਿਰ
ਧਰਮ ਪੇਲ[1] ਕਰਿ ਤਾਂਹੀ।[2] — [1]ਉਮਰੋਂ ਛੋਟੇ ਅਗੇ ਉਮਰੋਂ ਵਡੇ ਨੇ ਮੱਥਾ ਨਾ ਟੇਕਣਾ, ਇਹ ਮਰਯਾਦਾ ਪੇਲਕੇ ਉਲਟ ਕੇ। [2]ਉਸ ਬੇਬੇ ਨੇ।
ਜੁਗ ਕਰ ਪਰ[1] ਤਿਹ[2] ਸਿਰ ਤਬ ਲੇ ਕਰਿ — [1]ਦੋਂਹ ਹੱਥਾਂ ਪਰ। [2]ਬੇਬੇ ਦਾ।
ਪਰਮ ਪੁਰਖ[1] ਪੁਨਿ ਪ੍ਰਾਹੀ[2]। — [1]ਸਤਿਗੁਰੂ ਜੀ ਨੇ। [2]ਕਿਹਾ।
'ਯਾਂ ਤੇ ਹੌਂ ਤੁਮ ਘਰ ਨਹਿਂ ਆਵੋਂ
ਧਰਤਿ ਚਰਨ ਸਿਰ ਧਾਈ[1]। — [1]ਦੌੜਕੇ।
ਬਹੁਰ[1] ਨ ਮਿਲੋਂ ਆਨ ਕਰਿ ਤੁਮ ਕੋ — [1]ਫੇਰ।
ਹੁਇ ਔਗੁਨ ਅਧਿਕਾਈ' ॥੩੭॥
'ਸੁਨਹੁ ਭ੍ਰਾਤਿ ਜੀ! ਜਿਉਂ ਤੁਮ ਭਾਖਹੁ
ਤਿਉਂ ਆਇਸੁ ਅਨੁਸਾਰਾ।
ਨਿਜ ਦਰਸ਼ਨ ਦੇਵਤਿ ਮੁਝ ਰਹਿਯੇ
ਕਰਹੁ ਨ ਰਿਦੇ ਵਿਸਾਰਾ।
ਨਿਤ ਸਿਮਰਨ ਹੌਂ ਮਨ ਮਹਿਂ ਕਰਿਹੋਂ
ਕਬਿ ਕਬਿ ਆਵਹੁ ਐਨਾ।
ਕਰੁਨਾ ਕਰਤਿ ਰਹੋ ਕਰੁਨਾਕਰ[1]! — [1]ਕ੍ਰਿਪਾ ਦੀ ਖਾਣ।
ਕਮਲਾਨਨ[1]! ਗਤਿ ਦੈਨਾ[2]! ॥੩੮॥ — [1]ਹੇ ਕਮਲ ਮੁਖ ਵਾਲੇ!। [2]ਮੁਕਤੀ ਦਾਤੇ।
[1] 'ਜਬ ਨਿਜ ਮਨ ਮਹਿਂ ਮਿਲਨ — [1]ਗੁਰੂ ਜੀ ਬੋਲੇ।

ਲਾਲਸਾ
ਸਿਮਰਹੁ, ਜਸਪਦ[1] ਆਵੋਂ। — [1]ਛੇਤੀ।
ਹੋਵੌਂ ਨਿਕਟਿ ਕਿਧੌਂ[1] ਕਿਤ ਦੂਰਾ — [1]ਜਾਂ।
ਤਬ ਮੈਂ ਬਿਲਮ[1] ਨ ਲਾਵੋਂ। — [1]ਦੇਰੀ।
ਮਰਦਾਨਾ! ਅਬ ਬੇਬੇ ਜੀ ਕੇ
ਦੇਹੁ ਕਾਰਖਿਕ[1] ਜੋਊ।' — [1]ਰੁਪੱਯੇ।
ਭਨਤਿ ਨਾਨਕੀ 'ਜਾਚੇ ਨਾਂਹੀ
ਦੀਨ ਆਪ ਹੀ ਸੋਊ' ॥੩੯॥
'ਤੂੰ ਭਗਤਨਿ ਹਰਿ ਕੀ ਬਹੁ ਪਯਾਰੀ,
ਕਹਯੋ ਵਡੇ ਕੋ ਸੁਨਿ[1] ਹੈ। — [1]ਵਡਿਆਂ ਦਾ ਕਿਹਾ (ਰੱਬ) ਸੁਣਦਾ ਹੈ।

{ਬੇਬੇ ਨਾਨਕੀ ਨਾਲ ਬਚਨ ਬਿਲਾਸ}

ਕਹਿ ਸੌਂਪੋ ਹਮ ਢਿਗ ਕਰਤਾਰਾ[1] — [1]ਸਾਨੂੰ ਕਰਤਾਰ ਪਾਸ ਕਹਿ ਕੇ ਸੌਂਪ।
ਭਲੀ ਬਾਤ ਸਭਿ ਬਨਿ ਹੈ।'
ਭਨਤਿ ਨਾਨਕੀ 'ਜਾਨਤਿ ਹੋਗੇ[1] — [1]ਤੁਸੀਂ ਜਾਣਦੇ ਹੋਵੋਗੇ ਕਿ।
ਇਹ ਮੁਝ ਭ੍ਰਾਤਾ ਜਾਨੇ।[1] — [1]ਇਹ ਮੈਨੂੰ ਭਰਾ ਸਮਝਦੀ ਹੈ।
ਪਰਮ ਰੂਪ[1] ਪਰਮੇਸ਼ੁਰ ਬਪੁ[2] ਤੁਮ — [1]ਮੈਂ ਤਾਂ ਤੁਹਾਨੂੰ ਪਾਰਬ੍ਰਹਮ ਦਾ ਰੂਪ। [2]ਪਰਮੇਸ਼ੁਰ ਦੇਹ ਧਾਰੀ।
ਪੂਰਨ ਪੁਰਖ ਪੁਰਾਨੇ[1]' ॥੪੦॥ — [1]ਅਨਾਦ ਤੇ ਪੂਰਨ ਪੁਰਖ ਤੁਹਾਨੂੰ (ਜਾਣਦੀ ਹਾਂ)।
'ਬਾਰੰਬਾਰ ਕਹਾਉ ਨ ਮੋ ਤੇ
ਸੁਸਾ! ਕਾਰਖਿਕ[1] ਲੀਜੈ[2]। — [1]ਰੁਪੱਯੇ। [2]ਲੈ ਲਓ।
ਮਰਦਾਨਾ ਨਿਜ[1] ਬੰਸ ਮਿਰਾਸੀ — [1]ਆਪਣੀ।
ਪੁਨ ਆਵਹਿ ਤਬ ਦੀਜੈ।
ਛੂਛਾ ਕਬਹਿ ਨ ਭੇਜਹੁ[1] ਯਾਂ ਕੋ — [1]ਭੇਜਦੇ ਹੋ (ਅ) ਭੇਜਣਾ।
ਤੂ ਬੇਦੀਕੁਲ ਤਨਿਯਾ।[1] — [1]ਸਪੁਤ੍ਰੀ ਹੈਂ।
ਸਿਰੀਚੰਦ ਨਿਜ[1] ਕੌਛਰ[2] ਪਾਯੋ — [1]ਆਪਣੇ। [2]ਕੁਛੜ।
ਤੱਦਪਿ ਦੇਵਨ ਬਨਿਯਾ[1] ॥੪੧॥ — [1]ਤਾਂਭੀ (ਸਾਨੂੰ ਹੀ) ਬਣਦਾ ਹੈ ਦੇਣਾ। (ਅ) ਤੁਹਾਨੂੰ ਦੇਣਾ ਬਣਿਆਂ।
ਉਰ ਕਰਿ ਹਰਖ ਰਜਾਇ[1] ਭਨੀਜੈ — [1]ਆਗਯਾ।
ਹੇਰੌਂ ਦੇਸ ਬਿਦੇਸਾ[1]। — [1]ਕਿ ਮੈਂ ਫਿਰ ਕੇ ਦੇਸ਼ ਬਿਦੇਸ਼ ਵੇਖਾਂ।
ਨਹਿਂ ਚਿੰਤਾ ਚਿਤ ਬੀਚ ਵਿਚਰਿਯੇ
ਧਰਹੁ ਧੀਰ ਧਰ ਜੈਸਾ[1]। — [1]ਧਰਤੀ ਜੇਹਾ ਧੀਰਜ ਧਾਰੋ।
ਸਿਮਰਹੁ ਜਬ, ਆਵੋਂ ਤਤਕਾਲਾ[1] — [1]ਉਸ ਵੇਲੇ।

| | |
|---|---|
| ਕੂਰ ਨ ਜਾਨਹੁ ਬੈਨਾ[1]।' | [1]ਸੱਚਾ ਜਾਣੋ ਬਚਨ। |
| ਸੁਨਤਿ ਸੋਦਰੀ[1] ਸਹਿਤਿ ਸਨੇਹਾ[2] | [1]ਬੇਬੇ। [2]ਪ੍ਰੇਮ ਨਾਲ। |
| ਸਕਲ ਬਚਨ ਗੁਨ ਐਨਾ[1] ॥੪੨॥ | [1]ਗੁਰੂ ਜੀ ਦੇ ਬਚਨ। |
| [1] 'ਰਹਤਿ ਇਹਾਂ ਜੇ ਸਦਨ ਨ ਆਵਹੁ | [1]ਸੁਣਕੇ ਬੇਬੇ ਬੋਲੀ। |
| ਤੱਦਪਿ ਭੀ ਧਿਰਵਾਸੂ। | |
| ਹੋਊਂ ਅਧੀਰ ਬਿਦੇਸ਼ ਗਏ ਤੇ | |
| ਸੁਨੋਂ ਨ ਪਿਖਿਹੋਂ[1] ਪਾਸੂ। | [1]ਵੇਖਾਂਗੀ। |
| ਤਜਿ ਕਰਿ ਮੋਹ[1] ਜਾਤ ਹੋ ਹਮਰਾ | [1]ਪਿਆਰ। |
| ਕਿਉਂ ਭਾਵਹਿ ਉਰ ਤੇਰੇ। | |
| ਸਭਿ ਮਨਕੀ ਤੁਮ ਜਾਨ ਬੂਝਕੈ | |
| ਕਿਉਂ ਨਰਹਹੁ ਢਿਗ ਮੇਰੇ' ॥੪੩॥ | |
| [1] 'ਚਹਿਯੇ ਮੋਹ ਤਜਨ ਸੁਨਿ ਭਗਨੀ! | [1]ਗੁਰੂ ਜੀ ਬੋਲੇ। |
| ਰਜੁ ਸਨੇਹ[1] ਜੇ ਬੰਧੇ। | [1]ਮੋਹ ਰੂਪੀ ਰੱਸੀ ਨਾਲ। |
| ਨਹਿਂ ਨਿਕੇਤ[1] ਤੇ ਨਿਕਸਨਿ ਪਾਵਹਿ | [1]ਘਰ। |
| ਅਸ਼ਟਜਾਮ[1] ਫਸ ਧੰਧੇ[2]। | [1]ਅਠੇ ਪਹਿਰ। [2]ਫਸੇ ਰਹਿੰਦੇ ਹਨ ਧੰਧਿਆਂ ਵਿਚ। |
| ਧਰਿ ਉਰ ਧੀਰ[1] ਵਿਚਾਰ ਬਿਬੇਕੂ | [1]ਹੌਸਲਾ। |
| ਸਿਮਰਨ[1] ਤੇ ਮੈਂ ਆਵੌਂ। | [1]ਯਾਦ ਕਰਦਿਆਂ ਹੀ। |
| ਦੇਸ਼ ਬਿਦੇਸ਼ ਦੇਖਨੇ ਇੱਛਾ[†] | [†]ਪਾ:-ਦੋਹਦ। |
| ਲੇ ਨਿਦੇਸ਼ ਤੁਮ[1] ਜਾਵੌਂ' ॥੪੪॥ | [1]ਤੇਰੀ ਆਗਯਾ। |
| ਬਹੁ ਬਿਧਿ ਬਦਤਿ[1] ਬਚਨ, ਦੇ ਧੀਰਾ[2] | [1]ਆਖਕੇ। [2]ਧੀਰਜ। |
| ਦਏ ਕਾਰਖਿਕ ਸੋਊ। | |
| ਲੈਕਰਿ ਬਿਦਾ ਚਲੇ ਦੁਖਭੰਜਨ | |
| ਮਰਦਾਨਾ ਸੰਗ ਦੋਊ[1]। | [1]ਦੋਵੇਂ। |
| ਬਿਰਹਿ ਪੀਰ[1] ਤੇ ਰੋਦਤਿ[2] ਭਗਨੀ | [1]ਵਿਛੋੜੇ ਦੀ ਪੀੜ। [2]ਰੋਂਦੀ ਹੈ। |
| ਰਾਖਨ ਬਸ ਨਹਿਂ ਚਲਿਈ। | |
| ਕਹਤਿ ਸੰਤੋਖ ਸਿੰਘ ਭਾ ਪੂਰਨ ਧਜਾਇ | |
| ਦੂਖ ਦਲ ਮਲਈ[1] ॥੪੫॥ | [1]ਸਭੇ ਦੁਖ ਨਾਸ਼ ਕਰਨ ਵਾਲਾ। |

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਵਿਦਾ ਹੋਵਨ' ਪ੍ਰਸੰਗ ਬਰਨਨੰ ਨਾਮ ਛਤੀਸਮੋ ਧਿਆਇ ॥੩੬॥

## ੩੭. [ਕਥਾ ਮੰਗਲ। ਨਾਨਕ ਪ੍ਰਕਾਸ਼ ਕਿਨ੍ਹਾਂ ਪੁਸਤਕਾਂ ਤੋਂ ਬਣਿਆ]

੩੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੮

{ਹਿੰਦਾਲੀਆਂ ਦੀ ਖੁਟਾਈ} ॥੨੧॥
{ਗੁਰੂ ਨਾਨਕ ਮਹਿਮਾ} ॥੫੭॥
{ਸਫੈਦ ਰੰਗ ਦੇ ਦ੍ਰਿਸ਼ਟਾਂਤ} ॥੫੭॥

ਦੋਹਰਾ:

**ਸਾਗਰ ਸ਼੍ਰੀ ਨਾਨਕ ਚਰਿਤ, ਬਾਲਾ ਮੰਦਰ ਰੂਪ।**

ਚਰਿਤ=ਜੀਵਨ ਦੇ ਕੌਤਕ। [ਸੰਸ. ਚਰਿਤ੍ਰ] ਮੰਦਰ=ਮੰਦਰਾਚਲ ਪਰਬਤ ਜਿਸਨੂੰ ਮਧਾਣੀ ਬਣਾ ਕੇ ਸਮੁੰਦਰ ਰਿੜਕਿਆ ਮੰਨਦੇ ਹਨ। [ਸੰਸ. ਮੰਦਰ ਗਿਰ=ਮੰਦਰਾਚਲ ਪਹਾੜ]।

**ਪ੍ਰੇਮ ਸ਼ੇਸ਼ ਨੇਤੀ ਭਏ, ਕੀਨੋ ਮਥਨ ਅਨੂਪ ॥੧॥**

ਸ਼ੇਸ਼=ਸ਼ੇਸ਼ ਨਾਗ। ਮੰਦੇ ਹਨ ਕਿ ਮੰਦਰਾਚਲ ਦੀ ਮਧਾਣੀ ਨੂੰ ਸ਼ੇਸ਼ਨਾਗ ਰੱਸੀ ਦੀ ਥਾਵੇਂ ਪਾ ਕੇ ਸਮੁੰਦਰ ਰਿੜਕਿਆ ਸੀ। ਨੇਤ੍ਰੀ=ਨੇਤ੍ਰਾ। ਓਹ ਰੱਸੀ ਜਿਸ ਨਾਲ ਮਧਾਣੀ ਫੇਰੇ ਲੈਂਦੀ ਹੈ। ਮਥਨ=ਰਿੜਕਨਾ।

ਅਰਥ:

ਸ਼੍ਰੀ (ਗੁਰੂ) ਨਾਨਕ (ਦੇਵ ਜੀ ਦੇ) ਚਰਿੱਤ੍ਰ ਸਮੁੰਦਰ (ਵਤ ਅਸਗਾਹ ਹਨ ਉਸ ਵਿਚ) ਬਾਲਾ ਮੰਦਰਾਚਲ ਪਰਬਤ ਵਾਂਙੂ ਹੈ, (ਮੇਰਾ) ਪ੍ਰੇਮ (ਉਸ ਵਿਚ) ਸ਼ੇਸ਼ ਨਾਗ (ਸਮਾਨ) ਨੇਤ੍ਰਾ ਹੋ ਗਿਆ ਹੈ (ਇਸ ਤਰ੍ਹਾਂ ਦਾ) ਸੁੰਦਰ ਰਿੜਕਨਾ ਮੈਂ ਕੀਤਾ ਹੈ।

ਚੌਪਈ:

**ਕੀਰਤਿ ਨਿਰਮਲ[1] ਸੁਖਦ ਸੁਧਾ ਸੀ[2]।** — [1]ਉਜਲ। [2]ਅੰਮ੍ਰਿਤ ਜੇਹੀ।

**ਸੁਰ ਸਿੱਖਨ[1] ਹਿਤ[2] ਸੁੱਧ[3] ਨਿਕਾਸੀ[4]।** — [1]ਦੇਵਤੇ ਰੂਪ ਸਿੱਖਾਂ। [2]ਵਾਸਤੇ। [3]ਪਵਿਤ੍ਰ। [4]ਕੱਢੀ।

**ਨਿਸਚਰ ਸਾਕਤ[1] ਸਮ ਮਤਵਾਰੇ[2]।** — [1]ਦੈਤਾਂ ਤੁਲ ਜੋ ਹਨ ਸ਼ਾਕਤ। [2]ਮਦਮਸਤ।

**ਦੇਯ ਨ, ਪੀਯ ਨ, ਬਿਘਨ ਪਸਾਰੇ[1] ॥੨॥** — [1]ਫੈਲਾਂਦੇ ਹਨ।

**ਰੂਪ ਮੋਹਨੀ[†] ਅੰਗਦ ਹੋਏ।**

[†]ਕਵਿ ਜੀ ਨੇ ਗੁਰੂ ਅੰਗਦ ਜੀ ਨੂੰ ਏਥੇ ਮੋਹਨੀ ਅਵਤਾਰ ਦਾ ਦ੍ਰਿਸ਼ਟਾਂਤ ਦਿੱਤਾ ਹੈ, ਕਾਇਦਾ ਇਹ ਹੈ ਕਿ ਦ੍ਰਿਸ਼ਟਾਂਤ ਦਾ ਸਦਾ ਇਕ ਅੰਗ ਲਈਦਾ ਹੈ, ਸਾਰੇ ਅੰਗ ਨਹੀਂ ਲਏ ਜਾਂਦੇ। ਸੋ ਏਥੇ ਮੁਰਾਦ ਕੇਵਲ ਗੁਰੂ ਅੰਗਦ ਦੇਵ ਜੀ ਦੀ ਮੋਹਤ ਕਰ ਲੈਣ ਵਾਲੀ ਆਤਮ ਸੁੰਦਰਤਾ ਤੋਂ ਹੈ, ਜਿਨ੍ਹਾਂ ਨੇ ਗੁਰੂ ਨਾਨਕ ਇਤਿਹਾਸ (ਸਾਖੀ) ਜਾਣੂੰ ਪੁਰਖਾਂ ਦੇ ਹਿਰਦੇ ਰੂਪੀ ਸਮੁੰਦਰ ਤੋਂ, (ਰਿੜਕ ਕੇ) ਪੁੱਛ ਪੁੱਛ ਕੇ ਕੱਢ ਲੀਤਾ ਸੀ।

**ਸੁਰਾ ਬਿਮੁਖਤਾ[1] ਅਸੁਰ[2] ਬਿਗੋਏ[3]।** — [1]ਬੇਮੁਖਤਾਈ ਰੂਪੀ ਸ਼ਬਦ ਨਾਲ। [2]ਦੈਂਤ। [3]ਵਿਚਲ ਗਏ।

**ਸੁਰ ਸਿੱਖਨ ਕੋ[1] ਪਾਨ ਕਰਾਈ।** — [1]ਦੇਉਤੇ ਰੂਪੀ ਸਿੱਖਾਂ ਨੂੰ।

**ਸੁਖ ਅਪਵਰਗ[1] ਦੀਨ ਸਮੁਦਾਈ[2] ॥੩॥** — [1]ਮੁਕਤੀ ਦਾ ਸੁਖ। [2]ਸਾਰਿਆਂ ਨੂੰ।

**ਭਯੋ ਰਾਹੁ[1] ਹਿੰਦਾਲੇ ਜਾਯਾ[2]।** — [1]ਰਾਹੂ। [2]ਇਕ ਹਿੰਦਾਲ ਨਾਮੇ ਸਿਖ ਦਾ ਜਾਯਾ, ਭਾਵ ਉਸਦੀ ਸੰਤਾਨ ਵਿਚੋਂ ਇਕ ਨੇ।

ਜਿਨ ਪੁਸਤਕ ਬਿਪਰੀਤ[1] ਬਨਾਯਾ।
ਜਸ ਰਾਂਕਸ਼ਸ਼ਿ ਗ੍ਰਸਨਹਿ ਕੀਨਾ[1]
ਮੂਰਖ ਮਤਿ ਕਲਿਮਲਨ[1] ਮਲੀਨਾ ॥੪॥

[1]ਉਲਟਾ।
[1]ਗੁਰੂ ਦੇ ਜਸ ਰੂਪ ਪੂਰਨਮਾਸ਼ੀ ਦੇ ਚੰਦ ਨੂੰ ਗ੍ਰਹਣ ਲਾ ਦਿੱਤਾ।
[1]ਪਾਪਾਂ ਕਰਕੇ।

ਦੋਹਰਾ:
ਕਹਿਤ ਕਥਾ ਕਵਿ ਕਾਮਦਾ[1],
ਗੁਰ ਸਿੱਖਨ ਕੇ ਪਾਸ[1]।
ਸ਼੍ਰੋਤਨ[1] ਉਰ[2] ਸੰਸਾ ਭਯੋ,
ਜਿਨ ਮਨ ਸੁਨਨਿ ਹੁਲਾਸ[1] ॥੫॥

[1]ਮਨੋਰਥ ਪੂਰਨ ਕਰਨ ਵਾਲੀ ਕਥਾ।
[1]ਗੁਰ ਸਿੱਖਾਂ ਪਾਸ।
[1]ਨਾਨਕ ਪ੍ਰਕਾਸ਼ ਦੇ ਸ਼੍ਰੋਤਿਆਂ ਦੇ ਮਨ ਵਿਚ, ਜਿਨ੍ਹਾਂ ਅਗੇ ਕਵੀ ਆਪ ਕਥਾ ਕਰ ਰਿਹਾ ਹੈ। [2]ਰਿਦੇ ਵਿਚ।
[1]ਪ੍ਰੇਮ ਭਰੀ ਚਾਹ।

ਚੌਪਈ:
'ਸ੍ਰੀ ਨਾਨਕ ਬਰ[1] ਪਰਮ ਬਿਲਾਸਾ।[2]
ਬਹੁ ਪੋਥੀ ਪਰ ਹੈ ਇਤਿਹਾਸਾ[1]।
ਸੋ ਤੋ ਲਿਖਯੋ ਅਵਰ ਬਿਧਿ ਤਹਿੰਵਾ[1]।
ਤੁਮ ਮੁਖ ਸੋਂ ਅਵਰਹਿ ਬਿਧਿ[1] ਕਹਿਵਾ[2] ॥੬॥

[1]ਸ੍ਰੇਸ਼ਟ। [2]ਜੀਵਨ ਚਰਿੱਤ੍ਰ।
[1]ਕਥਾ।
[1]ਓਥੇ।
[1]ਹੋਰ ਤਰ੍ਹਾਂ। [2]ਕਿਹਾ ਹੈ।

ਇਹ ਸੰਸਾ ਹਮਰੇ ਉਰ ਆਯੋ।
ਕਿਉਂ ਤੁਮ ਅਨਤਹਿ ਗਤਹਿ[1] ਅਲਾਯੋ[2]?
ਸੋ ਕਹਿ ਕਰ ਸਭਿ ਦੇਹੁ ਮਿਟਾਇ।
ਗੁਰੁ ਪਦ ਨਿਸ਼ਚਾ[1] ਜਿਸ ਤੇ ਆਇ' ॥੭॥

[1]ਹੋਰ ਤਰ੍ਹਾਂ। [2]ਕਿਹਾ ਹੈ।
[1]ਗੁਰ ਚਰਨਾਂ ਦਾ ਸਿਦਕ।

ਤਿਨ ਤੇ ਸੁਨਿ ਕਵਿ ਬਚਨ ਬਖਾਨਾ[1]।
'ਤੁਮਰੀ ਧੰਨ ਸੁਮਤਿ[1] ਮਤਿਵਾਨਾ[2]!
ਭਲੋ ਸੰਦੇਹ[1] ਆਪ ਮਨ ਠਾਨਾ[2]।
ਉੱਤਰ ਸੁਨਹੁ ਦੇਯ ਨਿਜ ਕਾਨਾ ॥੮॥

[1]ਭਾਵ ਕਵੀ ਸੰਤੋਖ ਸਿੰਘ ਜੀ ਨੇ ਕਿਹਾ।
[1]ਬੁੱਧੀ। [2]ਹੇ ਬੁੱਧੀਵਾਨੋਂ!
[1]ਸੰਸਾ। [2]ਕੀਤਾ।

ਦੋਹਰਾ:
ਪ੍ਰਥਮੇ ਤੁਮ ਸੰਦੇਹ ਕੋ,
ਸਭਿ ਬਿਧਿ ਕਰੌਂ ਬਿਨਾਸ।
ਬਦਨਹਿ ਤੇ ਉਚਰੋਂ ਬਹੁਰ,
ਸ਼੍ਰੀ ਨਾਨਕ ਪਰਕਾਸ਼[†] ॥੯॥

[†]ਪਾ:-ਇਤਿਹਾਸ।

ਚੌਪਈ:

ਜਿਹ ਨਰ ਗੁਰੁ ਚਰਨਨ ਮਹਿਂ ਪ੍ਰੀਤਾ।
ਕਹਤਿ ਸੁਨਤਿ ਕੀਰਤਿ ਇਹ ਰੀਤਾ[1]। — [1]ਜਸ ਕਹਿਣ ਸੁਣਨ ਦੀ ਏਹੀ ਰੀਤ ਹੈ।
ਕਰਿ ਸੰਸੈ ਬਿਨ ਸੰਸੇ ਹੋਇ।
ਆਨ ਥਾਨ ਨਹਿਂ ਭਰਮੈ ਸੋਇ[1] ॥੧੦॥ — [1]ਸੰਸਾ ਇਸ ਲਈ ਕਰੇ ਕਿ ਸੰਸਾ ਦੂਰ ਹੋ ਜਾਵੇ, ਉਹ ਭਟਕ ਕੇ ਹੋਰ ਪਾਸੇ ਨਹੀਂ ਜਾਵੇਗਾ।
ਗੁਰੁ ਪਦ ਪੰਕਜ ਨਿਸ਼ਚਾ ਧਰਿਹੀ।
ਆਨਿ ਦੇਵ ਕੀ ਆਸ ਨ ਕਰਿਹੀ।
ਭੂਪਤਿ[1] ਸੇਵਹਿ[2] ਭੂਪਤਿ[3] ਜਾਚਹਿ[4]। — [1]ਜੋ ਰਾਜੇ ਨੂੰ। [2]ਸੇਂਵਦਾ ਹੈ। [3]ਰਾਜੇ ਪਾਸੋਂ। [4]ਮੰਗੇਗਾ।
ਭ੍ਰਿਤ ਜਾਚਕ ਪਰ ਕੈਸੇ ਰਾਚਹਿ[1] ॥੧੧॥ — [1]ਉਹ ਨੌਕਰਾਂ ਦੇ ਮੰਗਤਿਆਂ ਤੇ ਕਿਵੇਂ ਰਚੇਗਾ
ਸੂਰਜ ਹੇਰਿ[1] ਕਮਲ ਬਿਗਸਾਵੈ[2]। — [1]ਵੇਖ। [2]ਖਿੜਦਾ ਹੈ।
ਖਦਜੋਤਹਿ[1] ਤੇ ਕਿਉਂ ਹਰਖਾਵੈ। — [1]ਟਿਟਾਣੇ (ਨੂੰ ਵੇਖ ਕੇ)।
ਚੰਦ ਚਕੋਰ ਚਿਤਵ[1] ਸੁਖ ਪਾਵੈ। — [1]ਵੇਖਕੇ।
ਕਹੁ ਤਾਰਨ[1] ਤੇ ਕਿਉਂ ਤ੍ਰਿਪਤਾਵੈ ॥੧੨॥ — [1]ਤਾਰਿਆਂ ਤੋਂ।

ਦੋਹਰਾ: — [1]ਪਹਿਲਾਂ।

ਪੂਰਬ[1] ਪੋਥੀ ਜੋ ਲਿਖੀ, ਸ਼੍ਰੀ ਨਾਨਕ ਇਤਿਹਾਸ।
ਲਿਖਵਾਈ ਅੰਗਦ ਗੁਰੂ, ਬਾਲੇ ਬਦਨ ਪ੍ਰਕਾਸ਼[1] ॥੧੩॥ — [1]ਮੁਖੋਂ ਪ੍ਰਗਟ ਹੋਈ।

ਚੌਪਈ:

ਜਬ ਬੈਕੁੰਠ ਅੰਗਦ ਗੁਰ ਗਏ।
ਅਮਰਦਾਸ ਗੁਰੁ ਹੋਵਤਿ ਭਏ।
ਬਹੁ ਸਿੱਖਨ ਕੋ ਕੀਨ ਉਧਾਰਾ।
ਦੰਭ ਕੁਮਾਰਗ[1] ਭਵ ਨਿਰਵਾਰਾ[2] ॥੧੪॥ — [1]ਖੋਟਾ ਰਾਹ। [2]ਦੂਰ ਕੀਤਾ।
ਅਮਰਦਾਸ ਗੁਰ ਤੇ ਪਸ਼ਚਾਤਾ।
ਰਾਮਦਾਸ ਭੇ ਭਵ ਬਖਜਾਤਾ।[1] — [1]ਸੰਸਾਰ ਵਿਚ ਪ੍ਰਗਟ।
ਤਿਨ ਹਦੂਰ ਸਿਖ ਭਯੋ ਹਿੰਦਾਲਾ।
ਤਾਂ ਪਰ ਸ਼੍ਰੀ ਗੁਰੁ ਬਹੁਤ ਕ੍ਰਿਪਾਲਾ

॥੧੫॥

ਟਹਿਲ ਦੇਗ[1] ਕੀ ਅਧਿਕ ਕਰੇਈ। [1]ਲੰਗਰ।
ਮਨ ਇਸਥਿਰ, ਨਹਿਂ ਡੋਲਨ ਦੇਈ।
ਪੂਰਨ ਸਿੱਖ ਹੋਇ ਸੁਖ ਪਾਯਾ।
ਮਾਨਤਿ ਗੁਰ ਕੀ ਸਦਾ ਰਜਾਯਾ[1] ॥੧੬॥ [1]ਆਗਜਾ।

ਦੋਹਰਾ:

ਟਹਿਲ ਦੇਗ ਕੀ ਕਰਤਿ ਜਹਿਂ[1], [1]ਕਰਦਾ ਸੀ ਜਿੱਥੇ।
ਤਹਿਂ ਆਏ ਗੁਰ ਸੋਇ।
ਸੋਢਿ ਬੰਸ ਸਵਿਤਾ[1] ਭਏ, [1]ਦੇ ਸੂਰਜ ਹੋਏ।
ਰਾਮਦਾਸ ਪ੍ਰਭੁ ਜੋਇ[1] ॥੧੭॥ [1]ਜੋ।

ਚੌਪਈ:

ਹੇਰਿ ਉਠੵੋ ਗੁਰ ਕੋ ਤਤਕਾਲਾ।
ਪ੍ਰੇਮ ਮਗਨ ਮਹਿਂ ਰਿਦਾ ਬਿਸਾਲਾ।
ਮੰਡਤਿ[1] ਆਟਾ, ਕਰ ਸੋਂ ਲਾਗੵੋ। [1]ਗੁੰਨ੍ਹਦਾ ਸੀ।
ਦੇਖਤਿ ਪ੍ਰਭੁ ਕੋ ਟਹਿਲ ਤਯਾਗੵੋ[1] ॥੧੮॥ [1]ਭਾਵ ਆਟਾ ਗੁੰਨ੍ਹਣਾ ਛੱਡਕੇ।
ਪ੍ਰਿਸ਼ਟਿ ਹਾਥ ਧਰਿ[1] ਬੰਦਨ ਕੀਨੀ[2]। [1]ਕੰਡ ਤੇ ਹੱਥ ਧਰਕੇ। [2]ਨਮਸਕਾਰ ਕੀਤੀ।
ਲਗੈ ਨ ਮਾਟੀ ਕਰ[1] ਉਰ ਚੀਨੀ। [1]ਮਿੱਟੀ ਹੱਥਾਂ ਨੂੰ ਨਾ ਲੱਗੇ।
ਤਬ ਤੇ ਬਖਸ਼ ਗੁਰੂ ਕੀ ਭਈ।
ਪ੍ਰਿਸ਼ਟਿ ਹਾਥ[1] ਧਰਿ ਬੰਦਨ ਕਈ ॥੧੯॥ [1]ਪਿੱਠ ਤੇ ਹੱਥ।
ਤਿਹ ਕੀ ਸੰਤਤਿ[1] ਮਹਿਂ ਜੋ ਹੋਇ। [1]ਸੰਤਾਨ।
ਹਾਥ ਪ੍ਰਿਸ਼ਟਿ ਧਰਿ ਬੰਦਹਿ ਸੋਇ।
ਅਬ ਤਕ ਹੈ ਤਿਨ ਕੇ ਇਹ ਚਾਲੀ।
ਬਖਸ਼ ਕਰੀ ਸ਼੍ਰੀ ਗੁਰੁ ਜਿਹ ਢਾਲੀ[1] ॥੨੦॥ [1]ਜਿਸ ਤਰ੍ਹਾਂ।

ਦੋਹਰਾ:

ਤਿਂਹ ਕੀ ਸੰਤਤਿ ਕੇ ਵਿਖੈ,
ਇਕ ਸਾਕਤ ਭਾ[1] ਨੀਚ। [1]ਹੋਇਆ ਹੈ।
ਸ਼੍ਰੀ ਨਾਨਕ ਇਤਿਹਾਸ ਜੋ,
ਆਵਾ ਤਿਹ ਕਰ[1] ਬੀਚ ॥੨੧॥ [1]ਹੱਥ।

ਚੌਪਈ:

ਗੁਰੁ ਅੰਗਦ ਜੀ ਜੋ ਲਿਖਵਾਈ।
ਬਹੁ ਨਹਿਂ ਲਿਖੀ[1], ਰਹੀ ਇਕ ਥਾਈ। — [1]ਬਹੁਤ (ਪੋਥੀਆਂ) ਨਹੀਂ ਸਨ ਲਿਖੀਆਂ ਗਈਆਂ।
ਇਕ ਕਬੀਰ ਬੰਸੀ ਮਿਲਿ ਤਾਂਹੀ।
ਸੋ ਪੋਥੀ ਪਢਿ ਗੁਨ[1] ਮਨ ਮਾਂਹੀ ॥੨੨॥ — [1]ਵਿਚਾਰ ਕੇ।

ਕਰਿ ਕੁਕਰਮ[1] ਅਨਸੋਧ[2] ਬਨਾਈ। — [1]ਖੋਟ ਕਮਾਕੇ। [2]ਗਲਤ, ਬਨਾਵਟੀ।
ਅਪਨ ਵਡਿਨ ਕੀ ਕੀਰਤਿ ਪਾਈ।
ਬਚਨ ਅਨੁਚਿਤ[1] ਲਿਖੇ ਸਮੁਦਾਏ। — [1]ਅਯੋਗ।
ਜਿਨਕੇ ਪਢਨ ਸੁਨਨਿ ਅਘ ਪਾਏ[1] ॥੨੩॥ — [1]ਪਾਪ ਲਗਦੇ ਹਨ।

ਅਪਨਾ ਵਡਾ ਜਾਨ ਹਿੰਦਾਲੂ।
ਤਿਹ ਕੀ ਕੀਰਤਿ ਲਿਖੀ ਬਿਸਾਲੂ[1]। — [1]ਬੜੀ।
ਸ੍ਰੀ ਨਾਨਕ ਤੇ ਵਡੀ ਬਨਾਇ।
ਮਹਿਮਾ ਲਿਖਤ ਭਯੋ ਬਹੁ ਭਾਇ[1] ॥੨੪॥ — [1]ਬਹੁਤ ਤਰ੍ਹਾਂ ਦੀ।

ਦੋਹਰਾ: — [1]ਬਹੁਤ। [2]ਤਰ੍ਹਾਂ।

ਉਕਤਿ ਜੁਗਤਿ ਕਰਿ ਅਨਿਕ[1] ਬਿਧਿ[2],
ਸਾਖੀ ਕਰੀ ਅਸੋਧ[1]। — [1]ਅਸ਼ੁੱਧ ਕਰ ਦਿੱਤੀ।
ਸੁਨਿ ਕਰਿ ਭਰਮੇ ਨਰ ਬਹੁਤ,
ਜਿਨਕੇ ਮਨ ਨਹਿਂ ਬੋਧ[1] ॥੨੫॥ — [1]ਵਿਚਾਰਹੀਨ।

ਚੌਪਈ:

ਤਿੰਹ ਸਾਕਤ ਐਸੀ ਉਰ ਧਾਰੀ।
ਜਾਨ ਪਿਤਰ ਨਿਜ[1] ਲਿਖਾ ਸੁਧਾਰੀ[2]। — [1]ਹਿੰਦਾਲ ਨੂੰ ਅਪਣਾ ਪਿਤਾ ਪਿਤਾਮਾ ਜਾਣਕੇ। [2]ਉਸਦੀ ਮਹਿਮਾ) ਬਣਾ ਕੇ ਲਿਖੀ।
-ਗੁਰ ਕੇ ਸਿੱਖ ਹੋਹਿਂ ਅਧਿਕਾਈ[1]। — [1]ਗੁਰੂ ਕੇ ਸਿੱਖ ਬਹੁਤੇ ਹੋਣਗੇ, ਓਹ (ਵਿਚਲਕੇ)।
ਹਮਰੀ ਸੇਵ ਕਰਹਿਂ ਮਨ ਲਾਈ ॥੨੬॥

ਹਮਕੋ ਮਾਨਹਿੰਗੇ ਬਹੁ ਮਾਨਵ[1]-। — [1]ਮਨੁਖ।
ਲਿਖੀ ਅਧਿਕਤਾ[1] ਉਰ ਇਹ ਆਨਵ[2]। — [1]ਵਡਜਾਈ। [2]ਲਿਆਕੇ।
ਪੂਰਬ[1] ਪੋਥੀ ਹੁਤੀ ਜੁ ਸੋਈ। — [1]ਪਹਿਲੀ।
ਦਈ ਬਿਪਾਸਾ ਬੀਚ[1] ਡਬੋਈ[2] ॥੨੭॥ — [1]ਬਿਆਸਾ ਨਦੀ ਵਿਚ। [2]ਡੋਬ ਦਿੱਤੀ।

ਪੰਨੇ ਛੇਦੇ[1] ਦਏ ਬਹਾਈ। [1]ਪਾੜੇ।
ਜੋ ਸ਼੍ਰੀ ਗੁਰ ਅੰਗਦ ਲਿਖਵਾਈ।
ਤਿਹ ਕੋ ਤਾਤਪਰਜ ਸਭਿ ਚੀਨੇ[1]। [1]ਸਮਝਕੇ
ਅਧਿਕ[1] ਬਚਨ ਅਪਨੇ ਲਿਖਿ ਦੀਨੇ ॥੨੮॥ [1]ਬਹੁਤੇ।

ਦੋਹਰਾ:
ਪੋਥੀ ਲਿਖੀ ਜੁ ਅਨਤਗਤਿ[1], [1]ਹੋਰ ਤਰ੍ਹਾਂ ਦੀ, ਬਨਾਵਟੀ।
ਸੁਨਿ ਸ਼੍ਰੋਤਾ ਮਨ ਲਾਇ।
ਤਿੰਹ ਤੇ ਪੋਥੀ ਸਭਿ ਲਿਖੀ,
ਸਾਕਤ ਜੌਨ ਬਨਾਇ[1] ॥੨੯॥ [1]ਜੋ ਸਾਕਤ ਨੇ ਬਨਾਈ ਸੀ ਉਸ ਤੋਂ ਸਭ ਪੋਥੀਆਂ ਲਿਖੀਆਂ ਗਈਆਂ।

ਚੌਪਈ:
ਜੇ ਹੈਂ ਨਰ ਸਤਿਗੁਰੁ ਸਿਖ ਪੂਰਨ।
ਦੁਰਮਤਿ ਭਰਮ ਭਯੋ ਜਿਨ ਚੂਰਨ[1]। [1]ਨਾਸ਼।
ਸੇ ਮਹਿਮਾ ਸ਼੍ਰੀ ਨਾਨਕ ਜਾਨਹਿ।
ਜੇ ਨਿਜ ਗੁਰੁ ਕੋ ਭੇਵ[1] ਪਛਾਨਹਿ ॥੩੦॥ [1]ਭੇਤ ਨੂੰ।
ਨਹਿਂ ਮਾਨਹਿਂ ਦੁਰਮਤਿ ਕਹਿ[1] ਸਾਖੀ। [1]ਕਬੁਧੀ ਵਾਲਿਆਂ ਦੀ ਕਹੀ ਹੋਈ।
ਜੌਨ[1] ਦਰਸ ਨਾਨਕ ਅਭਿਲਾਖੀ[2]। [1]ਜੇਹੜੇ ਲੋਕ। [2]ਇਛਾਵਾਨ ਹਨ।
ਜੇ ਮਾਨਹਿਂ[1] ਸਾਕਤ ਕੋ ਕਹਯੋ। [1]ਜੋ ਮੰਨਣਗੇ।
ਤਿਨਤੇ ਸਿੱਖੀ ਮਾਰਗ ਰਹਯੋ ॥੩੧॥
ਗੁਰੁ ਸ਼ਰਧਾ ਜਿਨ ਕੇ ਉਰ ਹੋਈ।
ਕਹਤਿ ਸੁਨਤਿ ਗੁਰੁ ਸਾਖੀ ਸੋਈ।
ਪੈ ਸਮ[1] ਪੀਵਹਿਂ ਬਿਨ ਤ੍ਰਿਪਤਾਈ। [1]ਦੁਧ ਵਾਂਙੂ।
ਸੁਖ ਪਾਵਹਿਂ ਆਗੈ, ਇਹ ਥਾਂਈ ॥੩੨॥

ਦੋਹਰਾ:
ਸ਼੍ਰੀ ਨਾਨਕ ਜਸੁ ਖੀਰ[1] ਸਮ, [1]ਦੁਧ।
ਬਿਦਤ[1] ਦੇਤਿ ਅਹਿਲਾਦ[2]। [1]ਪ੍ਰਗਟ। [2]ਆਨੰਦ ਦੇਂਦਾ ਹੈ।
ਛੰਦ ਚੌਪਈ ਬੰਦ ਜੋ ਮਿਸ਼ਟ[1], [1]ਮਿੱਠੇ।
ਸਹਿਤ ਭਾ ਸ੍ਵਾਦ ॥੩੩॥

ਚੌਪਈ: [1]ਮਾੜੀ ਸਾਖੀ।

ਜੇ ਸਾਕਤ ਕੀ ਕਹੀ ਕੁਸਾਖੀ[1]।
ਖੀਰ ਬੀਚ ਸੋ ਜਾਨਹੁ ਮਾਖੀ।
ਕਾਢਹਿ ਮਾਖੀ ਦੇਖਹਿ ਜੋਊ[1]। [1]ਜੋ ਦੇਖਕੇ ਮੱਖੀ ਕੱਢ ਦੇਵੇ।
ਪੀਵਹਿ ਪਾਇ ਮਿਸ਼ਟ[1] ਸਿਖ ਸੋਊ ॥੩੪॥ [1]ਮਿੱਠਾ।
ਦੇਖਿ ਬੂਝ[1] ਮਾਖੀ ਜੋ ਖਾਵੈ। [1]ਵੇਖ ਭਾਲ ਕੇ।
ਸ੍ਰਮ[1] ਹੋਵੈ ਤਨ, ਪੈਨ ਪਚਾਵੈ।[2] [1]ਖੇਚਲ। [2]ਦੁੱਧ ਨਹੀਂ ਪਚੇਗਾ।
ਕੀਰਤਿ ਨਿਰਮਲ ਜੋ ਉਰ ਧਾਰਹਿ।
ਕਰੀ[†] ਕੁਸਾਖੀ[1] ਸੋ ਨਿਰਵਾਰਹਿ[2] ॥੩੫॥ [1]ਜੋ ਕੁਸਾਖੀ ਬਣਾਈ ਗਈ ਹੈ। [2]ਦੂਰ ਕਰੇ। [†]ਪਾ:-ਕਹੀ।
ਗੁਰਮੁਖ ਸਿਖ ਅੰਬੁਜ[1] ਸੇ ਜੇਈ। [1]ਕਵਲ।
ਗੁਰ ਕੀਰਤਿ ਰਵਿ[1] ਪ੍ਰੀਤਮ ਤੇਈ।' [1]ਸੂਰਜ।
ਤਿਨ ਸੋ ਮੈਂ ਇਹ ਬਚਨ ਬਖਾਨੇ।
ਸੁਨਿਕਰਿ ਗੁਰੁ ਮਹਿਮਾ ਜੇ ਮਾਨੇ ॥੩੬॥

ਦੋਹਰਾ:

ਬੇਮੁਖ ਮਨੁਜ[1] ਉਲੂਕ[2] ਜੋ, [1]ਮਨੁਖ। [2]ਉੱਲੂ।
ਸਾਕਤ ਮਨ ਬਚ ਕਾਇ।[1] [1]ਮਨ ਬਾਣੀ ਸ਼ਰੀਰ ਕਰਕੇ ਜੋ ਸਾਕਤ ਹਨ।
ਤਿਨ ਕੇ ਸੰਗ ਨ ਬਹਿਸ ਹੌਂ[1], [1]ਝਗੜਾ ਨਹੀਂ ਕਰਦਾ ਹਾਂ।
ਨਹਿਂ ਕਛੁ ਕਹੌਂ ਅਲਾਇ[1] ॥੩੭॥ [1]ਬੋਲਕੇ।

ਚੌਪਈ:

ਜੋ ਸਾਕਤਿ ਮਤਿ ਜਗਤ ਕਿ ਮਾਂਹੀ।
ਚਿਤ ਸਮਝਤਿ ਸੁ ਕਦਾਚਿਤ ਨਾਂਹੀ।
ਜੇ ਬਿਧਿ[1] ਆਪ ਆਨਿ ਸਮਝਾਵੈ। [1]ਬ੍ਰਹਮਾਂ।
ਨਹੀਂ ਦੁਸ਼ਟਤਾ ਉਰ ਤੇ ਜਾਵੈ ॥੩੮॥
ਰਸ ਊਖਹਿ ਕੇ ਲਤਾ[1] ਸੁ ਪਾਲਹਿ[2]। [1]ਕੌੜੀ ਤੂੰਬੀ ਦੀ ਵੇਲ ਤੋਂ ਭਾਵ ਹੈ। [2]ਕੌੜੀ ਤੂੰਬੀ ਦੀ ਵੇਲ ਨੂੰ ਗੰਨੇ ਦੇ ਰਸ ਨਾਲ ਪਾਲੇ।
ਫਾਣਤ ਸੋਂ ਤਿਹ ਕਰ ਅਲਬਾਲਹਿ।[1] [1]ਮਿਸਰੀ ਨਾਲ ਉਸਦੀਆਂ ਖੇਲਾਂ ਬਨਾਵੇ।
ਸਿਤਾ ਕੰਧ ਪਰ ਬਧਿ ਹੈ ਸੋਇ[1]। [1]ਖੰਡ ਦੀ ਕੰਧ ਤੇ ਵਧੇ ਓਹ ਵੇਲ।
ਕਟ ਤੂੰਬੀ ਕਬਿ ਮਧੁਰ ਨ ਹੋਇ[1] ॥੩੯॥ [1]ਕੌੜੀ ਤੂੰਬੀ ਕਦੇ ਮਿੱਠੀ ਨਹੀਂ ਹੋਊ।

ਦੋਹਰਾ:

ਸ਼੍ਰੀ ਨਾਨਕ ਸਭਿ ਬਿਧਿ ਵਡੇ,
ਕੈਸੇ ਕਰੋਂ ਉਚਾਰ।
ਏਕ ਰੋਮ[1] ਬ੍ਰਹਮੰਡ ਬਹੁ[2], — [1]ਦਿਸਦੇ ਇਕ ਰੋਮ ਵਿਚ। [2]ਬਹੁਤੇ ਹੈਨ।
ਤਿਹ ਲੀਨੋ ਅਵਤਾਰ ॥੪੦॥

ਚੌਪਈ†:

ਸਿੱਧ ਨਾਥ ਜੇ ਜਤੀ ਕਹਾਵਹਿਂ।

†ਅੰਕ ੩੯ ਤੋਂ ਅੱਗੇ ਦਾ ਭਾਵ ਪੜ੍ਹਕੇ ਕਿਸੇ ਨੂੰ ਸੰਸਾ ਨਹੀਂ ਰਹਿ ਸਕਦਾ ਕਿ ਕਵਿ ਜੀ ਗੁਰ ਨਾਨਕ ਦੇਵ ਜੀ ਨੂੰ ਸਭ ਤੋਂ ਵੱਡਾ ਉੱਚਾ ਸੱਚਾ ਸੂਰਜ ਵੱਤ ਮੰਨਦੇ ਸਨ ਤੇ ਹੋਰ ਕਿਸੇ ਦੇਵੀ ਦੇਵ, ਵਲੀ ਪੀਰ ਨੂੰ ਨਜ਼ਰ ਤਲੇ ਨਹੀਂ ਸਨ ਲਿਆਉਂਦੇ।

ਅਮਰ ਭਏ ਮ੍ਰਿਤ ਤੇ ਨ ਡਰਾਵਹਿਂ।
ਔਰ ਅਚਾਰਜ ਬਹੁ ਮਤ ਕੇਈ।
ਅਨਿਕ ਕਲਪਨਾ ਥਾਪਹਿਂ ਜੇਈ ॥੪੧॥
ਪੀਰਨ ਪੀਰ ਔਲੀਆ ਸਾਰੇ।
ਗਿਨ ਕਰਿ ਕੌਨ ਪਾਇ ਹੈ ਪਾਰੇ।
ਇਨ ਕੋ ਮਾਨ[1] ਤਿਮਰ ਘਨ ਸਾਂਝੂ[2]। — [1]ਇਨ੍ਹਾਂ ਦਾ ਮਾਨ। [2]ਹਨੇਰਾ ਗਾਹੜੀ ਸੰਝਾਂ ਦਾ।
ਅਧਿਕ ਦੰਭਿ ਸੋਂ ਉਡ ਗਨ ਰਾਜੂ[1] ॥੪੨॥ — [1]ਤਾਰਿਆਂ ਦੇ ਰਾਜਾ ਚੰਦ੍ਰਮਾਂ ਸਮਾਨ ਦੰਭੀ ਹੈਨ ਸਾਰੇ।
ਕਲਾ ਬਿਸਾਲਨ ਕੇ ਬਲਿ[1] ਜੇਤੇ। — [1]ਬਹੁਤੀਆਂ ਸ਼ਕਤੀਆਂ ਦੇ ਬਲ ਵਾਲੇ ਤਾਰੇ (ਸਮਝ ਲਓ)।
ਤਾਰੇ ਬ੍ਰਿੰਦਨ ਚਮਕਤਿ ਤੇਤੇ।
ਨਿਸਾ ਘੋਰ[1] ਕਲਿ[2] ਕੀਨਿ ਕੁਚਾਲੇ[3]। — [1]ਐਉਂ) ਘੋਰ ਰਾਤ ਹੈ। [2]ਕਲਿਜੁਗ। [3]ਕੁਰੀਤੀ।
ਤਸਕਰ[1] ਦੰਭੀ[2] ਫਿਰਤਿ ਸੁਖਾਲੇ ॥੪੩॥ — [1]ਚੋਰ। [2]ਪਖੰਡੀ।

ਦੋਹਰਾ:

ਮਤ ਜਿ ਅਨੇਕ ਚਕੋਰ[1] ਗਨ, — [1]ਜੋ ਅਨੇਕ ਮਤ ਮਤਾਂਤ੍ਰ ਹੈਨ ਚਕੋਰ (ਵਤ ਹੈਨ)।
ਹਰਖਤਿ ਮਿਲਾ ਸਮਾਜ।
ਕਲਮਲ[1] ਕੁਮਦ[2] ਪ੍ਰਫੁੱਲਹੀਂ, — [1]ਪਾਪ (ਮਾਨੋਂ ਕਵੀਆਂ ਹਨ)। [2]ਕਵੀਆਂ।
ਤਾਲ ਪਾਇ ਕਲਿਰਾਜ[1] ॥੪੪॥ — [1]ਕਲਜੁਗ ਦਾ ਜੋ ਰਾਜ ਹੈ ਸੋ ਤਲਾਉ ਪਾ ਕੇ।

ਚੌਪਈ:

ਸ਼੍ਰੀ ਨਾਨਕ ਸੂਰਜ ਪਰਕਾਸ਼ੇ।
ਪਾਛਲ ਗਿਨਤੀ ਸਕਲ ਬਿਨਾਸੇ।
ਭਏ ਸੰਤ ਅਰਬਿੰਦ[1] ਸੁਖਾਰੇ। — [1]ਕਵਲ।

ਚਕਵੇ ਸਿੱਖਨ ਕੇ ਦੁਖ ਟਾਰੇ ॥੪੫॥
ਆਤਪ[1] ਭਗਤਿ ਬਿਰਾਜੀ ਜਹਿਂ ਤਹਿਂ। [1]ਧੁੱਪ।
ਗ੍ਯਾਨ ਤੇਜ ਹੈ ਨਿਰਮਲ ਜਿਹ ਮਹਿਂ।
ਐਸੇ ਗੁਰ ਕੇ ਨਿੰਦਕ ਜੇਈ।
ਸਮ ਉਲੂਕ ਦੁਖ ਪਾਵਹਿਂ ਤੇਈ ॥੪੬॥
ਦਿੱਬ ਸਹੰਸਰ ਬਰਖ[1] ਪ੍ਰਮਾਨਾ[2]। [1]ਦੇਵਤਿਆਂ ਦੇ ਹਜ਼ਾਰ ਵਰ੍ਹੇ। [2]ਤਕ (ਦੇਖੋ ਪੂ: ਅਧ੍ਯਾਯ ੬੬ ਅੰਕ ੪੭)।
ਪਾਵਹਿਂ ਨਰਕ ਮਹਾਂ ਦੁਖ ਖਾਨਾ।
ਤ੍ਰਿਗਦ[1] ਜੋਨਿ ਪੁਨ ਬਾਰੰਬਾਰਾ। [1]ਟੇਢੀਆਂ (ਸੱਪ ਆਦਿਕ) ਜੋਨੀਆਂ।
ਧਰਿ ਕਰਿ ਪਾਵਹਿਂ ਕਸ਼ਟ ਅਪਾਰਾ ॥੪੭॥

ਦੋਹਰਾ:
ਸ਼੍ਰੀ ਨਾਨਕ ਉਪਮਾ ਵਡੀ,
ਮੋ ਤੇ ਕਹੀ ਨ ਜਾਇ।
ਜਿਉਂ ਕੀਟੀ ਗਿਰ ਨਹਿਂ ਉਠੇ,
ਕਰਤਿ ਅਨੇਕ ਉਪਾਇ ॥੪੮॥

ਚੌਪਈ:
ਤਿਨ ਕੀ ਸਮ ਨਹਿਂ ਦੀਸਹਿ ਕੋਊ।
ਜਿਹਕੀ ਉਪਮਾ ਦੇਵੋਂ ਸੋਊ।
ਜੋ ਉਪਮੇਯ[1] ਤਾਰਤਮ ਉਪਮਾ[2]। [1]ਉਪਮਾ ਯੋਗ (ਜੈਸੇ ਸਤਿਗੁਰੂ)। [2]ਵਧ ਘਟ ਉਪਮਾ ਦੇਵੇ। [ਸੰਸ. ਤਾਰਤਮ੍ਯ॥।
ਹੁਇ ਹਾਸੀ ਤਿਹ ਕਵਿ ਕੀ ਭਵ ਮਾਂ[1] ॥੪੯॥ [1]ਸੰਸਾਰ ਵਿਚ।
ਸ਼੍ਰੀ ਨਾਨਕ ਜੋ ਹਮਰੇ ਸੁਆਮੀ।
ਜੋਸਿ[1] ਸੋਸਿ ਹੈਂ[2] ਅੰਤਰਜਾਮੀ। [1]ਜੈਸੇ ਉਹ (ਹਨ)। [2]ਤੈਸੇ ਉਹੀ (ਹਨ)।
ਕਹੇ ਵਧੈਂ ਨਹਿਂ ਘਟੈਂ ਘਟਾਏ।
ਜਨਮ ਧਾਰਿ ਜੋ ਗੁਰੂ ਕਹਾਏ ॥੫੦॥
ਬੇਦ ਰਿਚਾ[1] ਜੋ ਸਬਦ ਸੁ ਕੀਨੇ।* [1]ਸ਼੍ਰੁਤੀਆਂ।

*ਭਾਵ ਜਿਵੇਂ ਕਦੇ ਬੇਦ ਰਿਚਾਂ ਰਚੀਆਂ ਗਈਆਂ ਸਨ, ਤਿਵੇਂ ਗੁਰੂ ਜੀ ਨੇ ਸ਼ਬਦ ਰਚੇ। ਪ੍ਰਸ਼ਨ: ਸੰਸਕ੍ਰਿਤ ਵਿਚ ਕਿਉਂ ਨਾ ਰਚੇ?

ਉੱਤਰ-ਕਲਜੁਗ ਦਾ ਸਮਾਂ ਹੈ, ਬੁੱਧੀਆਂ ਮੰਦ ਪੈ ਰਹੀਆਂ ਹਨ, ਇਸ ਲਈ ਕ੍ਰਿਪਾਲੂ ਸਤਿਗੁਰੂ ਨੇ ਸੁਖੱਲੇ ਕਰਕੇ ਰਚੇ। ਭਾਵ ਬੋਲੀ ਜਾਣ ਵਾਲੀ ਬੋਲੀ ਵਿਚ ਰਚੇ। ਇਥੇ ਮੁਰਾਦ ਵੇਦ ਦੇ ਟੀਕਾ ਕਰਨ ਤੋਂ ਨਹੀਂ, ਪਰੰਤੂ ਵੇਦ ਦੀਆਂ ਰਿਚਾਂ ਦੇ ਰਚੇ ਜਾਣ ਵਾਂਙੂ ਅਨੁਭਵ ਤੋਂ ਹੈ।

ਉਂਵ ਵੇਦ ਪਦ ਸੰਸਕ੍ਰਿਤ ਵਿਚ ਨਿਰੇ 'ਵੇਦ ਪੁਸਤਕਾਂ' ਦੇ ਅਰਥ ਵਿਚ ਹੀ ਨਹੀਂ ਆਇਆ, ਦੇਖੋ ਰਿਗਵੇਦ:-

वेदो ऽसि येन त्वं देव वेद देवे भ्यो वेदों भवसेतन म्डयं वेदों भूय: ३५-15-3

ਹੇ ਸੁਭ ਗੁਣ ਕੇ ਦੇਣੇ ਹਾਰੇ! ਜਗਦੀਸ਼੍ਵਰ (त्वम) ਆਪ (वेद:) ਚਰਾਚਰ ਜਗਤ ਕੇ ਜਾਨਣੇਹਾਰ (श्रप्ति) ਹੈਂ, ਸਭ ਜਗਤ ਕੋ (वेद) ਜਾਨਤੇ ਹੋ, ਤਥਾ ਜਿਸ ਵਿਗਜਾਨ ਵਾ ਵੇਦ ਸੇ (देवेतम्यो) ਵਿਦਵਾਨੋਂ ਕੇ ਲੀਏ (वेद:) ਪਦਾਰਥੋਂ ਕੇ ਜਾਨਣੇ ਵਾਲੇ। ਇਸੇ ਤਰ੍ਹਾਂ ਹੇਠ ਲਿਖੇ ਮੰਤਰਾਂ ਵਿਚ ਵੇਦ ਦੇ ਅਰਥ ਹੋਰ ਕੀਤੇ ਗਏ ਹਨ:

੧੨-੬੪, ੩੨-੧੦, ੧੭-੨੭, ੨੩-੫੮, ੨੩-੬੦, ੩੧-੧੮, ੩੨-੯, ੪੦-੧, ੪੦-੧੪।

ਲੋਗਨ ਹਿਤ ਦੇਖੇ ਦੁਖਿ ਦੀਨੇ[1]। — [1]ਦੁਖੀ ਦੀਨ ਲੋਗਾਂ ਦਾ ਹਿਤ ਦੇਖ ਕੇ।
ਕਲੀ ਕਾਲ ਮਤਿਮੰਦ[1] ਬਿਸਾਲਾ[2]। — [1]ਦੀਆਂ ਬੁੱਧੀਆਂ ਮੰਦ ਹਨ। [2]ਬਹੁਤ।
ਯਾਤੇ ਕਰੇ ਸੁਖੇਨ ਕ੍ਰਿਪਾਲਾ ॥੫੧॥

ਦੋਹਰਾ:
ਨਿੰਦਕ ਜੇ ਨਿੰਦਾ ਕਰਹਿਂ,
ਕੀਰਤਿ ਛੋਟ ਨ ਹੋਇ।
ਜਿਉਂ ਦੁਰਾਇ ਸਸਿ[1] ਪੱਤ੍ਰ ਸੋਂ, — [1]ਚੰਦ੍ਰਮਾਂ ਨੂੰ।
ਛਾਦਜੋ[1] ਜਾਇ ਨ ਸੋਇ ॥੫੨॥ — [1]ਲੁਕਾਇਆ ਨਹੀਂ।

ਚੌਪਈ:
ਜਿਉਂ ਰਵਿ ਕੋ ਉਲੂਕ[1] ਮੁਖ ਨਿੰਦਹਿ। — [1]ਉੱਲੂ।
ਅੰਧ ਹੋਇ ਨਿਜ ਲੋਚਨ ਮੁੰਦਹਿ।
ਮਾਰਤੰਡ[1] ਘਟ ਹੋਇ ਨ ਜਾਈ। — [1]ਸੂਰਜ।
ਦੀਪਤਿ[1] ਸਭਿ ਲੋਕਨ ਸੁਖਦਾਈ ॥੫੩॥ — [1]ਪ੍ਰਕਾਸ਼ਦਾ ਹੈ।
ਤਿਉਂ ਨਾਨਕ ਕੀਰਤਿ ਪਰਕਾਸ਼ੀ।
ਦਿਪਤਿ ਜਹਾਂ ਤਹਿਂ[1], ਨਿੰਦਕ ਨਾਸ਼ੀ[2]। — [1]ਜਿੱਥੇ ਕਿੱਥੇ। [2]ਨਾਸ਼ ਹੋਏ
ਆਸ਼੍ਰਮ ਬਰਨ ਚਤੁਰ[1] ਬਿਸਤਾਰਾ। — [1]ਚਾਰੇ ਵਰਣ (ਮੁਰਾਦ ਹਿੰਦੂ)।
ਸ਼੍ਰੀ ਗੁਰ ਕੀਰਤਿ ਕਰਹਿਂ ਉਚਾਰਾ ॥੫੪॥
ਤੁਰਕ ਸਭੈ ਤੁਰਕਨ ਕੇ ਪੀਰੂ[1]। — [1]ਭਾਵ ਅਪਣਾ ਪੀਰ।
ਜਾਨਹਿਂ, ਨਾਨਕ ਗੁਨੀ ਗਹੀਰੂ[1]। — [1]ਜੀ ਨੂੰ ਗੁਣਾਂ ਦਾ ਸਮੁੰਦਰ ਜਾਣਦੇ ਹਨ।
ਕਲਾਵਾਨ ਸਿਧ ਨਾਥ ਜਿ ਜਹਿਂ ਤਹਿਂ।

ਸ਼੍ਰੀ ਗੁਰ ਕੀਰਤਿ ਪੂਰਨ ਸਭਿ ਮਹਿਂ
॥੫੫॥
ਜਹਿਂ ਲੌ ਹੈ ਵਿਸਤ੍ਰਿਤ[1] ਸੁ ਅਵਨੀ[2]। — [1]ਫੈਲੀ ਹੋਈ ਹੈ। [2]ਧਰਤੀ।
ਸਰਬ ਥਾਨ ਮਹਿਂ ਕੀਰਤਿ ਰਵਨੀ[1]। — [1]ਸੁੰਦਰ (ਅ) ਫੈਲੀ ਹੈ।
ਤੋਰੇ[1] ਹੁਤੇ ਮੁਵਾਸ[2] ਮੁਕਾਮਾ। — [1]ਗੁਰੂ ਜੀ ਨੇ) ਤੋੜੇ। [2]ਆਕੀਆਂ ਦੇ।
ਸਭਿ ਊਪਰਿ ਰਾਜਤਿ[1] ਅਭਿਰਾਮਾ[2] — [1]ਵਿਰਾਜ ਰਹੀ ਹੈ (ਕੀਰਤੀ)। [2]ਸੁੰਦਰ।
॥੫੬॥
ਕਬਿੱਤ: — [1]ਕੇਵੜੇ। [2]ਜੇਹੀ।
ਖੁਰਾਸਾਨ ਕਾਬਲ ਕੰਧਾਰ ਹੂੰ ਮੈ ਕੇਵਡਾ[1]
ਸੀ[2],
ਮੱਧ ਮੁਲਤਾਨ ਹੂੰ ਕੇ ਮਾਲਤੀ[1] ਸੀ — [1]ਇਕ ਚਿੱਟਾ ਫੁੱਲ।
ਫੂਲੀਆ।
{ਸਫੈਦ ਰੰਗ ਦੇ ਦ੍ਰਿਸ਼ਟਾਂਤ}
ਮੱਕੇ ਮੈਂ ਮੰਦਾਰ ਸੀ[1], ਮਦੀਨੇ ਹੈ — [1]ਕਲਪ ਬ੍ਰਿੱਛ ਜੇਹੀ। [2]ਚੰਦਰਮਾਂ।
ਮਯੰਕ[2] ਸਮ
ਕੰਬੁ[1] ਜੈਸੀ ਕਾਸ਼ਮੀਰ ਭਲੀ ਭਾਂਤਿ — [1]ਸੰਖ।
ਝੂਲੀਆ।
ਪਾਰਦ ਸੀ[1] ਬਗ਼ਦਾਦਿ, ਨਾਰਦ[2] ਸੀ — [1]ਪਾਰੇ ਵਰਗੀ। [2]ਨਾਰਦ ਦਾ ਰੰਗ ਚਿੱਟਾ ਹੈ।
ਭੱਖਰਾਦਿ
ਗੰਗਾ ਕੈਸੀ ਧਾਰ ਭਈ ਗੰਗ ਜੂ ਕੇ — [1]ਗੰਗਾ ਕਿਨਾਰੇ।
ਕੂਲੀਆ[1]।
ਚੌਰ ਜੈਸੀ ਚਾਰੋਂ ਦਿਸਿ ਸੋਹੇ ਸਭਿ ਸੀਸ
ਪਰ
ਸਾਤ ਦੀਪ ਮੱਧ ਮੈਂ ਮਰਾਲ ਪਾਂਤਿ[1] — [1]ਹੰਸਾਂ ਦੀ ਪੰਕਤੀ (ਵਾਂਗੂ)।
ਭੂਲੀਆ ॥੫੭॥
ਅਮਲ ਕਮਲ ਜੈਸੀ ਕਾਂਸ਼ੀ ਮੈਂ
ਬਿਰਾਜਮਾਨ
ਸੁਧਾ[1] ਸਮ ਸੁਧਾਸਰ[2], ਦਿੱਲੀ ਦੂਧ[3] — [1]ਅੰਮ੍ਰਿਤ। [2]ਸ੍ਰੀ ਅੰਮ੍ਰਿਤਸਰ ਵਿਚ। [3]ਦੁੱਧ ਵਰਗੀ।
ਸੋਹੀਏ।
ਜੌਨ੍ਹ[1] ਜੈਸੀ ਜੋਧਪੁਰ, ਸ਼ੇਸ਼[2] ਸੀ[3] ਸੁਮੇਰੁ — [1]ਚਾਂਦਨੀ। [2]ਸ਼ੇਸ਼ ਨਾਗ। [3]ਜੇਹੀ।
ਪਰ
ਚੰਦਨ ਸੀ ਚੀਨ ਔ ਮਚੀਨ ਮਾਂਹਿ

ਜੋਹੀਏ।

[1]ਨਿਪਾਲ ਮੈਂ ਨਿਹੱਕਸੀ[2], ਕਮਾਊ[3] ਮੈਂ ਕਪਾਸ[4] ਸੀ

[1]ਵੇਖੀਦੀ ਹੈ। [2]ਹੀਰੇ ਜੇਹੀ। [3]ਪਹਾੜ ਹੈ (ਅ) ਕਾਮਰੂਪ। [4]ਕੁਪਾਹ।

ਹਿਸਾਰ ਕੋਟ ਹਿਮ[1] ਸੀ[2] ਸੁਖਦ[3] ਅਵਰੋਹੀਏ।

[1]ਬਰਫ। [2]ਜੇਹੀ। [3]ਸੁਖ ਦੇਣੇ ਵਾਲੀ।

[1]ਆਠੋਂ ਦਿਗਪਾਲਨ[2] ਕੇ ਦਸਨ[3] ਪੈ ਜਾਇ ਟਿਕੀ

[1]ਵੇਖੀਦੀ ਹੈ। [2]ਦਿਸ਼ਾਪਾਲ ਹਾਥੀਆਂ। [3]ਦੰਦਾਂ।

ਜਹਾਂ ਤਹਿਂ ਦੇਖੀਏ ਸਭਿਨਿ ਮਨ ਮੋਹੀਏ ॥੫੮॥

ਲਖਨਊ ਸਾਰਦ[1] ਸੀ[2], ਲਵਪੁਰਿ[3] ਵਾਰਿਦ[4] ਸੀ

[1]ਸਰਸੁਤੀ। [2]ਜੇਹੀ। [3]ਲਾਹੌਰ। [4]ਬੱਦਲ।

ਹਾਜੀਪੁਰਿ ਹੰਸਨੀ ਸੀ, ਰੂਪਾ[1] ਰੂਮ[2] ਜਾਨਿਯੇ।

[1]ਚਾਂਦੀ ਜੇਹੀ। [2]ਰੂਮ ਵਿਚ।

ਕਰਿਕਾ[1] ਐਰਾਕ[2], ਉਡਗਨ ਸੀ[3] ਐਰਾਨ[4] ਰੂਰੀ

[1]ਗੜਾ। [2]ਇਕ ਵਲੈਤ ਰੂਮ ਵਿਚ। [3]ਤਾਰਿਆਂ ਵਰਗੀ। [4]ਈਰਾਨ।

ਫਟਕ[1] ਸੀ ਫਰਕਾਬਾਦ, ਬਿਸਦ[2] ਬਖਾਨਿਯੇ।[3]

[1]ਬਲੌਰ। [2]ਉੱਜਲ। [3]ਕਹੀਦੀ ਹੈ।

ਉਦਧਿ ਬੰਦਰ[1] ਮੱਧ ਉਦਧਿ ਸੀ[2] ਫੈਲ ਰਹੀ

[1]ਸਮੁੰਦਰ ਦੇ ਬੰਦਰਾਂ ਤੇ। [2]ਖੀਰ ਸਮੁੰਦਰ ਵਰਗੀ।

ਕੂਲ[1] ਸੁ ਕਲਿੰਦਰੀ[2] ਕੇ ਕੁੰਦ ਸੀ[3] ਪ੍ਰਮਾਨਿਯੇ।[4]

[1]ਕਿਨਾਰੇ। [2]ਜਮਨਾਂ ਨਦੀ ਦੇ। [3]ਰਵੇਲ (ਮਰਤਬਾਨ) ਵਰਗੀ। [4]ਜਾਣ ਲਵੋ।

ਕੌਡੇ ਸੀ[1] ਕਲਿੰਜਰ[2], ਸਭਿਨਿ ਮੁਖ ਰਦਨ[3] ਸੀ[4]

[1]ਸੁਫੈਦ ਕੌਡੀ ਜੇਹੀ। [2]ਇਕ ਦੇਸ਼ ਦਾ ਨਾਮ। [3]ਸਾਰਿਆਂ ਦੇ ਮੂੰਹ ਵਿਚ ਦੰਦਾਂ (ਵਰਗੀ ਚਿੱਟੀ)। [4]ਜੇਹੀ।

ਨਾਨਕ ਕੀ ਕੀਰਤਿ ਸੰਤੋਖ ਸਿੰਘ ਗਾਨਿਯੇ[1] ॥੫੯॥

[1]ਗਾਈ ਹੈ।

ਦੋਹਰਾ:

ਦਸ ਦਿਸ਼ ਹਿੰਦੂ ਤੁਰਕ ਮਹਿਂ, ਘਰ ਘਰ ਦੇਸ਼ ਬਿਦੇਸ਼।

ਫੁਲਵਾਰੀ ਫੂਲੀ ਜੁਹੀ[1], ਮਲਿਕਾ ਸੁਮਨ ਬਿਸ਼ੇਸ਼[2] ॥੬੦॥

[1]ਚਿਟੇ ਰੰਗ ਦਾ ਇਕ ਨਿੱਕਾ ਚੰਬਾਰ। [2]ਮਾਲਤੀ ਫੁਲ ਤੋਂ ਵੱਧ (ਸੁਹਣੀ)।

ਚੌਪਈ:

[1]ਗੁਰੂ ਜੀ ਨੇ) ਧਾਰਿਆ ਸੀ ਜਨਮ। [†]ਪਾ:-ਸਮ।

'ਅਵਰ ਨਰਨ ਸਰ† ਜਨਮ ਸੁਧਾਰੇ[1]।'
ਜੋ ਐਸੇ ਕਹਿਂ ਸੋ ਕੂੜਿਆਰੇ।
ਸੋ ਨਾਨਕ ਕੋ ਜਾਨਤਿ ਨਾਹੀ।
ਕੈ[1] ਗੁਰ ਨਿੰਦਕ ਨਿੰਦਾ ਪ੍ਰਾਹੀ[2] ॥੬੧॥

[1]ਜਾਂ। [2]ਆਖਦੇ ਹਨ।

ਜੀਵਤਿ ਦੁਖ ਪਾਵਹਿਂ ਨਰ ਸੋਇ।
ਮੂਏ ਨਰਕ ਪਰਾਪਤਿ ਹੋਇਂ।
ਨਹਿਂ ਜਾਨਹਿਂ ਕਹਿਤੇ ਜੋ ਭੂਲੇ।[1]
ਅਬ ਸੁਨਿ ਸੋ ਹੋਵਹਿਂ ਅਨੁਕੂਲੇ[3]' ॥੬੨॥

[1]ਜੋ (ਮਹਿੰਮਾ) ਜਾਣਦੇ ਨਹੀਂ ਤੇ ਭੁੱਲਕੇ ਕਹਿ ਬੈਠਦੇ ਹਨ ਓਹ ਹੁਣ ਸੁਣਕੇ ਅਨਕੂਲ ਹੋ ਜਾਣਗੇ।

ਦੋਹਰਾ:
ਸੁਨਿ ਸ਼੍ਰੋਤਨ ਸੁਖ ਪਾਇ ਮਨ, ਕੀਨੋ ਬਹੁਰ ਸੰਦੇਹ।
ਵਧੀ ਰਿਦੇ ਮਹਿਂ ਲਾਲਸਾ, ਕਥਾ ਸੁਨਨਿ ਪਰ ਜੇਹ[1] ॥੬੩॥

[1]ਜਿਨ੍ਹਾਂ ਦੀ।

ਚੌਪਈ:
ਅਸ ਬਿਧਿ ਸ਼੍ਰੋਤਨ ਬਚਨ ਉਚਾਰੇ।
'ਸੁਨਹੁ ਕਵੀ ਇਵ ਗ੍ਰੰਥ ਮਝਾਰੇ।
ਤੂੰ ਤਾਂ ਜਨਕ† ਰਾਜ ਅਵਤਾਰਾ।
ਇਹ ਬਿਧਿ ਲਿਖ੍ਯੋ ਵਾਕ ਸੁਖਕਾਰਾ ॥੬੪॥

†ਜਨਕ ਤੋਂ ਮੁਰਾਦ ਇਥੇ ਤੱਤਦਰਸੀ ਮਹਾਤਮਾ, ਜੀਵਨ ਮੁਕਤ ਤੋਂ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਜੀ ਨੇ ਜਨਕ ਦੇ ਅਰਥ ਆਪ ਹੀ ਆਪਣੇ ਮੁਖਾਰਬਿੰਦ ਤੋਂ ਐਉਂ ਉਚਾਰੇ ਹਨ: 'ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ ॥' ਅਰਥਾਤ-ਜਨਕ ਉਹ ਹੈ ਜੋ ਗਜ਼ਾਨਵਾਨ ਅਰ ਬ੍ਰਿਤਿ ਨੂੰ ਤੁਰੀਆ ਪਦ ਵਿਚ ਰਖਦਾ ਹੈ। ਜਨਕ ਸੀਤਾ ਜੀ ਦੇ ਪਿਤਾ ਦਾ ਨਾਮ ਬੀ ਸੀ, ਜੋ ਰਾਜਾ ਅਰ ਗਜ਼ਾਨੀ ਸੀ। ਅਸਲ ਵਿਚ ਜਨਕ ਇਕ ਰਾਜੇ ਦਾ ਨਾਮ ਨਹੀਂ, ਇਹ ਇਕ ਲਕਬ ਸੀ ਜੋ ਮਿਥਲਾ ਦੇ ਰਾਜਿਆਂ ਦੀ ਇਕ ਲੜੀ ਦਾ ਸੀ, ਇਨ੍ਹਾਂ ਵਿਚ ਇਕ ਯਾ ਕਈ ਬ੍ਰਹਮ ਗਜ਼ਾਨੀ ਹੋਏ। ਉਂਞ ਵੀ 'ਜਨਕ ਅਵਤਾਰ' ਕਹਿਣ ਤੋਂ ਮੁਰਾਦ ਕੇਵਲ ਕਿਸੇ ਨੂੰ 'ਰਾਜ ਯੋਗੀ' ਕਹਿਣ ਤੋਂ ਹੁੰਦੀ ਹੈ, ਜਿਵੇਂ 'ਹਾਤਮ ਦਾ ਅਵਤਾਰ' ਕਹਿਣ ਤੋਂ 'ਹਾਤਮ ਦੀ ਜੂਨ ਪਲਟੀ' ਮੁਰਾਦ ਨਹੀਂ ਹੁੰਦੀ, ਪਰ ਇਸ ਦਾ ਅਰਥ ਕੇਵਲ 'ਸਖੀ' ਹੁੰਦਾ ਹੈ। ਕਵੀ ਜੀ ਨੇ ਆਪ ਬੀ ਅੱਗੇ ਅੰਕ ੭੬ ਤੋਂ ੭੮ ਵਿਚ ਇਹੋ ਉੱਤਰ ਦਿੱਤਾ ਹੈ।

ਗੁਰੂ ਗ੍ਰੰਥ ਕੀ ਸਾਖੀ[1] ਪਾਵੈਂ।

[1]ਉਗਾਹੀ।

ਤੌ ਹਮਰੋ ਸੰਦੇਹ ਮਿਟਾਵੈ।
ਜਾਂ ਕੇ ਬਚਨ ਅਮੋਲ ਅਡੋਲਾ।
ਸੁਖਦਾ ਮੰਗਲ ਮੂਲ ਅਤੋਲਾ' ॥੬੫॥
ਸੁਨਿ ਕਰਿ ਕਵੀ ਗ੍ਰੰਥ ਕੀ ਗਾਥਾ।
ਕਰਿ ਉਰ ਹਰਖ ਕਹਤਿ ਤਿਨ ਸਾਥਾ।
'ਧੰਨ ਗਿਰਾ[1], ਮਤਿ ਧੰਨ ਤੁਮਾਰੀ। — [1]ਬਾਣੀ।
ਜਾਂ ਤੇ ਮਨ ਮਹਿਂ ਸਮਝ ਉਚਾਰੀ ॥੬੬॥
ਕਹਤਿ ਮਹਿਤ ਕੀ ਮਹਿਤਹਿ ਸਾਖੀ[1]। — [1]ਬੜੇ ਪੁਰਖ ਦੀ ਸਾਖੀ ਵਡੇ ਪੁਰਖ ਹੀ ਕਹਿੰਦੇ ਹਨ।
ਨਹੀਂ ਅਲਪ[1] ਤੇ ਜਾਵਹਿ ਭਾਖੀ। — [1]ਛੋਟੇ।
ਸ਼੍ਰੀ ਨਾਨਕ ਇਤਿਹਾਸ ਪੁਨੀਤਾ।
ਗ੍ਰੰਥ ਅਨੁਸਾਰ ਕਥੀ ਮੈਂ ਰੀਤਾ ॥੬੭॥
ਪੁਨ ਗੁਰੁਦਾਸ ਭਯੋ ਜੋ ਭਾਈ।
ਕਛੁਅਕ ਕੀਨਿ ਜਿ[1]† ਗੁਰੂ ਵਡਾਈ। — [1]ਜਿਸ ਨੇ। †ਪਾ:-ਕਛੂ ਕੀਨ ਜਿਨ।
ਸ਼੍ਰੀ ਅਰਜਨ ਕੀ ਰਹਿਤਿ ਹਜੂਰਾ।
ਸਿੱਖੀ ਅਧਿਕ ਪ੍ਰੇਮ ਬ੍ਰਤ ਪੂਰਾ ॥੬੮॥
ਸੁਨਿ ਗੁਰੂ ਅਰਜਨ ਜਿਹ ਕੀ ਬਾਨੀ।
ਬਰ ਦੀਨੋ ਅਸਬਿਧਿ ਗਤਿਦਾਨੀ।
ਪਢਹਿ ਪ੍ਰੇਮ ਕਰਿ ਕੈ ਸਿਖ ਜੋਊ।
ਸਿੱਖੀ ਕੋ ਪ੍ਰਾਪਤਿ ਹ੍ਵੈ ਸੋਊ ॥੬੯॥
ਤਿਹ ਅਨੁਸਾਰ ਕਥੀ ਮੈਂ ਗਾਥਾ।
ਤਿਹ ਕੀ ਸਾਖ ਸੁਨਹੁ ਹਿਤ ਸਾਥਾ।
ਸ਼੍ਰੀ ਗੁਰੁ ਗੋਬਿੰਦ ਸਿੰਘ ਹਦੂਰੀ।
ਮੰਨੀ ਸਿੰਘ ਭਯੋ† ਗਤਿ ਰੂਰੀ[1] ॥੭੦॥ — [1]ਸੁੰਦਰ ਗਤੀ ਵਾਲਾ। †ਪਾ:-ਹੋਇਓ।
ਜਿਹ ਸਿਰ ਲੌ[1] ਸਿੱਖੀ ਨਿਰਬਾਹੀ। — [1]ਸਿਰ ਤਕ।
ਤਿਹ ਅਨੁਸਾਰ ਕਥਾ ਮੈਂ ਪ੍ਰਾਹੀ[1]। — [1]ਕਹੀ।
ਪ੍ਰਿਥਮੈ ਸੁਨਹੁ ਗ੍ਰੰਥ ਕੀ ਸਾਖੀ।
ਹਿਰਦੇ ਮਹਿਂ ਸ਼ਰਧਾ ਦਿਢ ਰਾਖੀ† ॥੭੧॥ — †ਕਵਿ ਜੀ ਦੱਸ ਰਹੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ, ਤੇ ਸਾਖੀ ਭਾਈ ਮਨੀ ਸਿੰਘ ਜੀ ਤੋਂ ਮੈਂ ਇਤਿਹਾਸ ਲੀਤਾ ਹੈ।

[ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਕ]
ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥
ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥
ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ ॥
ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥੨॥
[ਸਵਈਏ ਮ: ੩ ਕੇ]

................................

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥
[ਸਵਈਏ ਮ: ੧ ਕੇ]

ਦੋਹਰਾ:

ਇਤਜਾਦਿਕ ਸ਼੍ਰੀ ਗ੍ਰੰਥ ਮੈ, ਲਿਖੇ ਸਵੱਯੇ ਬ੍ਰਿੰਦ[1]।
ਨਿਰੰਕਾਰ ਆਕਾਰ ਭੇ, ਸ੍ਰੀ ਗੁਰੁ ਅੰਗਦ ਕੰਦ[1] ॥੭੨॥

[1]ਬਹੁਤ।
[1]ਭਾਵ ਗੁਰੂ ਜੀ ਨਿਰੰਕਾਰ ਦਾ ਸਰੂਪ ਹੋਏ।

ਚੌਪਈ:

ਮੁਹੁਰਮੁਹੁ ਸ੍ਰੀ ਗ੍ਰੰਥਹਿ[1] ਕਹਾ।
ਸੋ ਤੁਮ ਸਾਚ ਕਿ ਝੂਠੋ ਲਹਾ[1]?
ਵਾਕ ਗ੍ਰੰਥ ਕੋ ਸਾਚ ਜੁ ਮਾਨਹਿ।
ਨਾਨਕ ਹਰਿ ਅਵਤਾਰ ਪਛਾਨਹਿ ॥੭੩॥

[1]ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ।
[1]ਸਮਝਿਆ ਹੈ।

ਸ਼੍ਰੀ ਅਰਜਨ ਕੇ ਰਹਤਿ ਅਗਾਰੀ।
ਭਯੋ ਗ੍ਰੰਥ ਕੋ ਜੌਨ ਲਿਖਾਰੀ।
ਤਾਂ ਕੀ ਕਹੀ ਸੁਨਹੁ ਅਬ ਸਾਖੀ।
ਸ਼੍ਰੀ ਗੁਰਦਾਸ ਨਾਮ ਜਿਉਂ ਭਾਖੀ ॥੭੪॥

ਭਾਈ ਗੁਰਦਾਸੋ ਵਾਚ ॥
ਨਿਰੰਕਾਰੁ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।

ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।
ਅਮਰਦਾਸੁ ਗੁਰੁ ਅੰਗਦਹੁ ਜੋਤਿ ਸਰੂਪ ਚਲਤੁ ਵਰਤਾਇਆ।
ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ।
ਰਾਮਦਾਸਹੁ ਅਰਜਨੁ ਗੁਰੂ ਦਰਸਨੁ ਦਰਪਨਿ ਵਿਚਿ ਦਿਖਾਇਆ।
ਹਰਿਗੋਬਿੰਦ ਗੁਰ ਅਰਜਨਹੁ ਗੁਰੁ ਗੋਬਿੰਦ ਨਾਉ ਸਦਵਾਇਆ।
ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ।
ਪੈਰੀ ਪਾਇ ਸਭ ਜਗਤੁ ਤਰਾਇਆ ॥੨੫॥੨੪॥
[ਵਾਰ ੨੪ ਅੰਕ ੨੫]

ਚੌਪਈ:

ਔਰ ਲਿਖ੍ਯੋ ਬਹੁਤੇ ਇਸਥਾਨਾ[1]।
ਪਢਿ ਕਰਿ ਗੁਨ[1] ਲੇਵਹੁ ਮਤਿਵਾਨਾ!
ਬਹੁਰ ਜਨਕ ਰਾਜਾ ਅਵਤਾਰਾ।
ਐਸੇ ਲਿਖਿਓ ਗ੍ਰੰਥ ਮਝਾਰਾ ॥੨੫॥
ਸੋ ਉਪਮਾ ਹੈ ਤਿਹ ਕੀ ਦਈ।
ਜੋਗ ਭੋਗ ਦੋਨੋ ਸਮ ਕਿਈ।
ਜਿਉਂ ਗ੍ਰਿਹਸਤਿ ਮਹਿਂ ਜਨਕ ਉਦਾਸੀ।
ਤਿਉਂ ਸ੍ਰੀ ਨਾਨਕ ਭੇ ਸੁਖਰਾਸੀ ॥੨੬॥
ਇਸੀ ਹੇਤ ਤੇ ਦੂਸਰ ਚਰਨਾ।
ਖੋਲ ਅਰਥ ਨੀਕੀ ਬਿਧਿ ਬਰਨਾ।
ਰਹੇ ਜਗਤ ਜਲ ਪਦਮ[1] ਵਿਚਾਰ।
ਯਾਤੇ ਕਰਿ ਲੀਜੈ ਨਿਰਧਾਰ[1] ॥੨੫॥

ਦੋਹਰਾ:

ਅਤਿ ਉਦਾਰ ਇਹ ਨ੍ਰਿਪਤ[1] ਹੈ, ਭਯੋ ਇੰਦ੍ਰ[2] ਅਵਤਾਰ।
ਐਸੇ ਉਪਮਾ ਉਰ ਲਖੋ, ਜਨਕਹਿ ਕੀ ਸੁਖਕਾਰ' ॥੨੮॥
ਸੁਨਿ ਸ਼੍ਰੋਤਾ ਹਰਖਤਿ ਭਏ, ਮਨ ਸੰਦੇਹ ਮਿਟਾਇ।
ਭਯੋ ਧਯਾਇ ਪੂਰਨ ਅਬੇ, ਪਢਤਿ ਸੁਨਤਿ ਸੁਖਦਾਇ ॥੨੯॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸ਼੍ਰੋਤਨ ਸੰਦੇਹ ਮਿਟਾਵਨ' ਪ੍ਰਸੰਗ ਬਰਨਨੰ ਨਾਮ ਸੈਂਤੀਸਮੋਂ ਧਯਾਇ ॥੩੭॥

[1]ਥਾਈਂ।
[1]ਵਿਚਾਰ।
[1]ਕਵਲ ਪਾਣੀ ਵਿੱਚ ਜਿਵੇਂ।
[1]ਨਿਰਨਾ।
[1]ਰਾਜਾ। [2]ਇੰਦ੍ਰ ਦਾ।

## ੩੮. [ਗੁਰੂ ਨਾਨਕ ਮੰਗਲ। ਭਾ: ਲਾਲੋ ਮਿਲਾਪ]

੩੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੯

{ਭਾਈ ਲਾਲੋ ਮਿਲਾਪ} ॥੭..॥

{ਨੌਂ ਪ੍ਰਕਾਰ ਦੀ ਭਗਤੀ} ॥੧੮.॥

ਸ੍ਰੀ ਬਾਲਾ ਸੰਧੁਰੁ ਵਾਚ ॥

ਤੋਟਕ ਛੰਦ:

ਗੁਰੁ ਨਾਨਕ ਧਯਾਨ ਸਦਾ ਕਰਿਯੈ ॥
ਭਵ ਬੰਧਨ ਮੈਂ ਪੁਨਿ ਨਾ ਪਰਿਯੈ।
ਸੁਖ ਸਾਗਰ ਰੂਪ ਉਜਾਗਰ ਜੋ।

ਉਜਾਗਰ=ਪ੍ਰਸਿੱਧ। ਪ੍ਰਗਟ।

ਸਭਿ ਜੀਤਨ ਦੰਭਹਿ ਆਗਰ ਜੋ ॥੧॥

ਆਗਰ=ਸ੍ਰੇਸ਼ਟ। (ਅ) ਸਮੂਹ, ਸਾਰੇ, ਖਾਣ, ਖਜਾਨਾ। [ਸੰਸ. ਆਕਰ]

ਦੁਖ ਦਾਰਿਦ ਦੋਖ ਨਿਕੰਦਨ ਹੈ।
ਅਰਬਿੰਦ ਦੁਤੰ ਪਦ ਬੰਦਨ ਹੈ।

ਦੁਤੰ=ਸ਼ੋਭਾ।

ਸੁਖ ਕੰਦ ਮੁਕੰਦ ਗਯਾਨਘਨੰ।

ਮੁਕੰਦ=ਮੁਕਤੀ ਦੇ ਦਾਤਾ। ਘਨੰ=ਬੱਦਲ।

ਸ਼ਰਨਾਗਤਿ ਕੇ ਅਘ ਓਘ ਹਨੰ ॥੨॥

ਓਘ=ਸਮੂਹ।

ਭਵ ਮੈਂ ਭਵ ਕਾਰਨ ਜਾਂਹਿ ਧਰਾ।

ਭਵ ਮੈ=ਸੰਸਾਰ ਵਿਚ। ਭਵ ਧਰਾ=ਅਵਤਾਰ ਲੀਤਾ।

ਅਬ ਚਾਹਿਤਿ ਤਾਂਹਿ ਸਪੂਰ ਕਰਾ।
ਮਤਿਮੰਦ ਨਿਰੇ ਨਰ ਭੂਰ ਭਰਜੋ।

ਨਿਰੇ=ਨਰਕ। [ਸੰਸ. ਨਿਰਜ=ਨਰਕ] (ਅ) ਕੇਵਲ। ਤੁਕ ਦਾ ਦੂਸਰਾ ਅਰਥ ਇਉਂ ਹੈ:- (ਸੰਸਾਰ ਵਿਚ) ਖੋਟੀ ਮਤ ਵਾਲੇ ਬਹੁਤੇ ਲੋਕ ਹੀ ਨਿਰੇ ਭਰੇ ਪਏ ਹਨ। ਭੂਰ=ਬਹੁਤੇ।

ਪਿਖ ਕੈ ਹਰਿ ਕੀਰਤਿ ਸੇਤ ਕਰਜੋ ॥੩॥

ਸੇਤ=ਪੁਲ।

ਤਿਹ ਊਪਰ ਪਾਰ ਪਰੇ ਨਰ ਸੋ।
ਪਦ ਪੰਕਜ ਸੇਵਤਿ ਜੋ ਉਰ ਸੋਂ।
ਗੁਰੁ ਰੂਪ ਬਿਖੈ ਨਿਤ ਧਯਾਨ ਧਰੈਂ।
ਨਿਰਸੰਸ ਭਏ ਜਮ ਤੇ ਨ ਡਰੈਂ ॥੪॥

ਅਰਥ:

(ਉਸ ਸ੍ਰੀ) ਗੁਰੂ ਨਾਨਕ (ਜੀ ਦਾ) ਧਯਾਨ ਸਦਾ ਕਰੀਏ ਜੋ ਪ੍ਰਸਿੱਧ ਸੁੱਖਾਂ ਦਾ ਸਮੁੰਦਰ ਹਨ, (ਅਤੇ) ਜੋ ਸਾਰੇ ਪਖੰਡਾਂ ਦੇ ਜਿੱਤ ਲੈਣੇ ਵਿਚ (ਸਭ ਤੋਂ) ਸ੍ਰੇਸ਼ਟ ਹਨ (ਤਾਂ ਜੋ) ਸੰਸਾਰ ਦੇ

ਬੰਧਨਾਂ ਵਿਚ ਨਾ ਫਸੀਏ। ਦੁੱਖ ਦਲਿੱਦ੍ਰ ਤੇ ਦੋਸ਼ਾਂ ਨੂੰ ਦੂਰ ਕਰਨ ਵਾਲੇ ਹਨ, ਉਨ੍ਹਾਂ ਦੇ ਕਵਲਾਂ ਦੀ ਸ਼ੋਭਾ ਵਾਲੇ ਚਰਨਾਂ ਪਰ (ਮੇਰੀ) ਨਮਸਕਾਰ ਹੈ, ਜੋ ਸੁਖ ਦਾ ਮੂਲ ਤੇ ਮੁਕਤੀ ਦੇ ਦਾਤਾ, ਗਯਾਨ ਦੇ ਬੱਦਲ ਤੇ ਸ਼ਰਨ ਆਇਆਂ ਦੇ ਸਾਰੇ ਪਾਪ ਦੂਰ ਕਰਨ ਵਾਲੇ ਹਨ। ਜਿਸ ਕਾਰਣ ਕਰਕੇ (ਗੁਰੂ ਨਾਨਕ ਜੀ ਨੇ) ਸੰਸਾਰ ਵਿਚ ਅਵਤਾਰ ਲੀਤਾ, ਉਸ ਨੂੰ ਹੁਣ ਪੂਰਣ ਕਰਨਾ ਚਾਹੁੰਦੇ ਹਨ, ਇਹ ਦੇਖ ਕੇ ਕਿ ਖੋਟੀ ਮਤ ਵਾਲੇ ਪੁਰਖ ਬਹੁਤੇ ਨਰਕ ਵਿਚ ਭਰੇ ਗਏ ਹਨ (ਆਪ ਨੇ) ਹਰੀ ਦਾ ਕੀਰਤਨ ਰੂਪੀ ਪੁਲ ਬਣਾ ਦਿੱਤਾ, ਜੋ ਪੁਰਖ ਓਸ ਦੇ ਉਪਰ ਦੀ (ਲੰਘੇ) ਓਹ ਪਾਰ ਪਏ ਹਨ, ਜੋ (ਪੁਰਖ) ਦਿਲੋਂ ਚਰਨਾਂ ਕਮਲਾਂ ਨੂੰ ਪੂਜਦੇ ਹਨ, ਜੋ ਗੁਰੂ ਰੂਪ ਵਿਚ ਨਿਤ ਧਿਆਨ ਧਰਦੇ ਹਨ, ਓਹ ਨਿਰਸੰਸੇ ਹੋ ਗਏ ਹਨ (ਆਪਣੀ ਕਲਯਾਨ ਦੇ ਸੰਸੇ ਤੋਂ) (ਅਰ ਓਹ) ਜਮ ਤੋਂ (ਹੁਣ) ਨਹੀਂ ਡਰਦੇ।

ਦੋਹਰਾ:

ਨਿਕਸੇ ਪੁਰਿ ਸੁਲਤਾਨ ਤੇ, ਮਰਦਾਨਾ
ਸੰਗਿ ਲੀਨ।
ਕਮਲਾਨਨ ਤੇ ਬਚ ਭਨੇ, ਸ੍ਰੀ ਗੁਰੁ
ਪਰਮ ਪ੍ਰਬੀਨ ॥੫॥

ਤੋਟਕ ਛੰਦ:

'ਚਲਿਬੇ ਚਿਤ ਚਾਹਤਿ ਹੋ ਕਿਤ ਕੋ?
ਅਬ ਦੇਹੁ ਬਤਾਇ, ਚਲੈਂ ਤਿਤ ਕੋ[1]।' — [1]ਓਧਰ ਨੂੰ। ਚਲੋ।
ਨਿਜ ਦਾਸ ਉਧਾਰਨ ਕਾਜ ਚਲੇ।
ਬਹੁ ਮਾਨਵ ਕੇ ਜਿਨ ਦੂਖ ਦਲੇ ॥੬॥

ਦੁਵੱਯਾ ਛੰਦ:

ਕਹਿ ਮਰਦਾਨਾ 'ਜਿਤ ਨਿਜ ਇੱਛਾ
ਗੱਛਹੁ[1] ਸ੍ਵੱਛ ਸਰੀਰਾ[2] ॥ — [1]ਚਲੋ। [2]ਹੇ ਸੁਹਣੇ ਸਰੀਰ ਵਾਲੇ।
ਆਗੇ ਤਵ[1] ਪਾਛੈ ਹੌਂ ਚਲਿ ਹੌਂ — [1]ਅੱਗਾ ਤੁਸਾਂ ਦਾ।
ਸ੍ਰੀ ਪ੍ਰਭੁ ਗੁਨੀ ਗਹੀਰਾ'[1]। — [1]ਹੇ ਗੁਣਾਂ ਦੇ ਸਮੁੰਦਰ।
ਜੁਗ[†] ਗੁਰੁ ਕਹੈਂ 'ਏਮਨਾਵਾਦੂ — [†]ਪਾ:-ਤਬ।
ਏਕ ਨਗਰ ਉਰ ਲਖਿਯੇ[1]। — [1]ਜਾਣੋਂ।
ਤਹਿਂ ਤਖਾਣ ਇਕ ਲਾਲੋ ਬਸਈ
ਚਲਹ ਪ੍ਰਾਕ[1] ਤਿਹ ਪਿਖਿਯੇ' ॥੭॥ — [1]ਪਹਿਲਾਂ।

{ਭਾਈ ਲਾਲੋ ਮਿਲਾਪ}

ਇਹ ਬਿਧਿ ਕਹਿ ਕਰਿ ਕਮਲ ਬਦਨ ਤੇ
ਮੰਦ ਮੰਦ ਗਤਿ[1] ਜਾਏ। — [1]ਚਾਲੇ।
ਪਦਵੀ[†] ਮੈਂ[1] ਪਦ[2] ਪੰਕਜ ਸੁੰਦਰ — [1]ਰਾਹ ਵਿਚ। [2]ਚਰਨ। [†]ਪਾ:-ਪਦਮੀ।
ਦਾਸ ਰਿਦੇ ਜੁ ਬਸਾਏ[1]। — [1]ਚਰਨ) ਜੋ ਦਾਸਾਂ ਦੇ ਦਿਲ ਵਿੱਚ ਵੱਸਦੇ ਹਨ।

ਬਾਸੁਰ ਦਸ ਸਪਤਮ[1] ਮਹਿਂ ਪਹੁੰਚੇ
ਨਗਰ ਏਮਨਾਵਾਦੂ।
ਗਏ ਸਦਨ ਤਿਹ ਦੋਖ ਨਿਕੰਦਨ
ਸੇਵਕ ਦਾ ਅਹਿਲਾਦੂ[1] ॥੮॥
ਹੇਰਿ[1] ਮੁਖਾਰਬਿੰਦ ਭਾ ਠਾਂਢੋ
ਪਦ ਬੰਦਨ ਕਰਬੰਦੇ[1]।
ਦਰਸ ਬਿਲੋਕਤਿ ਸ਼ਾਂਤਿ ਭਈ ਮਨ
ਲਾਲੋ ਰਿਦੇ ਅਨੰਦੇ।
'ਚਿਤ ਕਰਤਾਰ ਨਿੰਤ ਹ੍ਵੈ ਤੋ ਕੋ
ਬੈਸ[1] ਕਿਰਤਿ ਕੋ ਕਰਿਯੇ।'
ਬੂਝਤਿ ਲਾਲੋ 'ਆਏ ਕਿਤ ਤੇ?
ਕਰੁਨਾ ਸਦਨ! ਉਚਰਿਯੇ ॥੯॥
ਬੇਸ ਅਪੂਰਬ ਰੂਪ ਅਨੂਪਮ
ਮਧੁਰ ਮੁਖਰ[1]† ਗਤਿ ਦੈਨਾ।
ਚੀਤ ਨਿਰੰਤਰ ਪ੍ਰੀਤਿ ਵਧੀ ਮੁਝ
ਹੇਰਤਿ ਹੋਵਤਿ ਚੈਨਾ।'
ਕਹਿ ਨਾਨਕ 'ਪਰਦੇਸ਼ੀ ਹਮ ਹੈਂ
ਨਹੀਂ ਨਿਕੇਤੰ[1] ਨੇਰੈ।
ਲਖਹੁ ਬੇਸ ਦਰਵੇਸ਼ ਹਮਾਰੋ
ਦੇਸ਼ ਬਿਦੇਸ਼ਨ ਹੇਰੈਂ[1]' ॥੧੦॥

ਛਪਯ:

'ਦਰਸ਼ਨ ਪਰਸਤਿ ਮਿਟਤਿ ਕਲੁਖ[1]
ਸ਼ੁਭ ਬਦਨ[1] ਬਿਰਾਜਹਿ[2]।
ਜਨਮ ਮਰਨ ਭਵ ਮੱਧ[1] ਨਸ਼ਟ
ਕਰਿ[1] ਤਮ[2] ਤਨ ਛਾਜਹਿ[3]।
ਹਮ ਸਮ ਨਰ ਅਘ ਕਰਤਿ
ਤਿਨਹਿ ਅਪਵਰਗ ਉਦਾਰਹਿ[1]।
ਉਪਜਤਿ ਸੁਖ ਉਰ ਮੱਧ
ਸੁਨਤਿ ਹਉਂ ਬਚਨ ਤਿਹਾਰਹਿ।
ਸੁਖਕੰਦ ਮੁਕੰਦ ਸੁ ਸੰਤ ਹੋ
ਨਾਮ ਉਚਾਰਨ ਨਿਜ ਕਰੋ।
ਤੁਮ ਚਰਨ ਸ਼ਰਨ ਮਨ ਪਰਨ ਮਮ[1]

[1]ਸਤਾਰਾਂ।
[1]ਅਨੰਦ ਦੇਣ ਹਾਰੇ।
[1]ਭਾਵ ਲਾਲੋ ਵੇਖ ਕੇ।
[1]ਹੱਥ ਜੋੜਕੇ।
[1]ਬੈਠ।
[1]ਮਿੱਠੇ ਵਚਨ। †ਪਾ:-ਬਚਨ।
[1]ਘਰ।
[1]ਵੇਖਨੇ ਹਾਂ।
[1]ਪਾਪ।
[1]ਮੁਖੜਾ। [2]ਪ੍ਰਕਾਸ਼ ਰਿਹਾ ਹੈ।
[1]ਸੰਸਾਰ ਵਿਚ।
[1]ਕਰਨਹਾਰਾ। [2]ਤੁਹਾਡਾ। [3]ਸਰੀਰ ਸ਼ੋਭ ਰਿਹਾ ਹੈ।
[1]ਮੁਕਤੀ ਦੇਣ ਲਈ ਉਦਾਰ ਹੋ।
[1]ਮੇਰਾ ਮਨ ਪਿਆ ਹੈ। (ਅ) ਮੇਰੇ ਮਨ ਨੇ ਪਰਨਾ

(ਆਸਰਾ ਲੀਤਾ ਹੈ)।

ਕਰੁਨਾ ਕਰ[1]! ਕਰੁਨਾ ਢਰੋ[2]' ॥੧੧॥

[1]ਹੇ ਕਿਰਪਾ ਦੀ ਖਾਨ। [2]ਕਿਰਪਾ (ਕਰਕੇ) ਪਸੀਜੋ।

ਦੋਹਰਾ:
ਬੋਲੇ ਸ੍ਰੀ ਮੁਖ ਸੋਂ ਬਚਨ,
'ਜਾਨ ਜਾਹੁਗੇ ਆਪ।
ਅਬ ਬੈਸਹੁ ਕ੍ਰਿਤ ਕੋ ਕਰੋ,
ਹਰਿ ਹਰਿ ਜਪਿਯੇ ਜਾਪ' ॥੧੨॥

ਦੁਵੱਯਾ ਛੰਦ:

[1]ਲਾਲੋ ਜੀ ਬੋਲੇ।

[1] 'ਪ੍ਰਗਟੜੋ ਤਪਾ ਏਕ ਸ੍ਰੀ ਨਾਨਕ
ਭਾਸਤਿ ਹੋ ਤੁਮ ਸੋਊ।
ਨਹਿਂ ਸਮਾਨ ਰਾਵਰਿ ਕੋ ਦੀਸਹਿ
ਖੋਜੋ ਦਸ ਦਿਸ਼ ਜੋਊ।
ਤੱਦਪਿ ਭੀ ਤੁਮਰੇ ਬਿਨ ਭਾਖੇ
ਨਹਿਂ ਆਵਤਿ ਪਰਤੀਤੂ।'
ਕਹਿ ਮਰਦਾਨਾ 'ਜਾਨਹੁ ਸੋਊ
ਰਾਖਹੁ ਸ਼ਰਧਾ ਚੀਤੂ' ॥੧੩॥

ਸੰਕਰ ਛੰਦ:
ਸੁਨਿ ਕਰਿ ਕਹਤਿ ਭਯੋ ਬਚ ਲਾਲੋ
'ਕੌਨ ਵਰਨ ਤਵ ਨਾਮ।
ਸਰਬ ਬ੍ਰਿਤਾਂਤ ਜਨਾਵਹੁ ਅਪਨਾ
ਕਿਹ ਅਸਥਾਨੰ ਧਾਮ[1]।'

[1]ਘਰ।

'ਮਰਦਾਨਾ ਲਖਿ[1] ਨਾਮ ਹਮਾਰਾ
ਬਿਚਰਤਿ ਇਨ ਕੇ ਸਾਥ।
ਬੇਦੀ ਕੁਲ ਕੋ ਚੀਨ ਮਿਰਾਸੀ
ਨਾਨਕ ਜੀ ਮਮ ਨਾਥ[1]' ॥੧੪॥

[1]ਜਾਣੋਂ।

[1]ਸੁਆਮੀ।

ਦੁਵੱਯਾ ਛੰਦ:
ਬੰਦ ਉਭੈ[1] ਕਰ[2] ਬੰਦਨ ਕੀਨੀ
ਸੁਨਿ ਕਰਿ ਲਾਲੋ ਤਬ ਹੀ।
ਸੀਸ ਧਰਜੋ ਪਦ ਪੰਕਜ ਊਪਰ
ਪ੍ਰਾਪਤਿ ਨਿਸ਼ਚਾ ਜਬ ਹੀ।

[1]ਦੋਵੇਂ। [2]ਹੱਥ।

ਸਾਦਰ ਸੋ ਤਬ ਮੰਚ[1] ਡਸਾਵਾ[2]
ਬੈਸ ਗਏ ਤਿਹ ਕਾਲਾ।

[1]ਪਲੰਘ। [2]ਡਾਹਿਆ।

ਸੁਖ ਸਾਗਰ ਪੂਰਨ ਜਗਦੀਸ਼ਾ
ਦਾਸਹਿਂ ਕਰਨ ਨਿਹਾਲਾ[1] ॥੧੫॥ — [1]ਨਿਹਾਲ ਕਰਨ ਵਾਲੇ।
ਆਇਸੁ ਪਾਇ ਅਸਨ ਕਰਿਬੇ[1] ਹਿਤ — [1]ਭੋਜਨ ਕਰਨ।
ਗਵਨਜੋ ਲਾਲੋ ਤਬ ਹੀ।
ਬੂਝਤਿ ਭਾ[1] ਮਰਦਾਨਾ ਬਹੁਰੋ — [1]ਗੁਰੂ ਜੀ ਤੋਂ) ਪੁਛਣ ਲੱਗਾ।
'ਹਮ[1] ਸੋ ਕਹਿਯੇ[2] ਸਭਿਹੀ। — [1]ਮੈਨੂੰ। [2]ਦਸੋ।
ਕੌਨ ਅਹੈ ਇਹ ਮਾਨਵ[1] ਸ੍ਵਾਮੀ! — [1]ਮਨੁਖ।
ਜਿਹ ਪਰ ਕਰੁਨਾ ਕੀਨੀ?
ਭਾਗ ਵਡੇ ਇਹ ਦੀਸਤਿ ਮੋ ਕਹੁ
ਬੁੱਧਿ ਭਗਤ ਮਹਿਂ ਭੀਨੀ' ॥੧੬॥
ਸੁਨਿ ਕਰਿ ਬਚਨ ਉਚਾਰੇ† ਸ਼੍ਰੀ ਮੁਖ — †ਪਾ:-ਉਬਾਚੇ।
'ਚੀਨਹੁ ਸੰਤ ਸਰੂਪਾ।
ਭਗਤਿ ਕਰਤਿ ਬੀਤੇ ਕੁਛ ਜਨਮਾ
ਅਬ ਭੀ ਸਫਲ ਅਨੂਪਾ।
ਨੌ ਬਿਧਿ ਭਗਤਿ ਅਹੈ ਮਰਦਾਨਾ
ਜਾ ਮਹਿਂ[1] ਏਕੋ ਹੋਈ। — [1]ਜਿਸ ਵਿਚ।
ਭਵ[1] ਸਾਗਰ ਤਰ ਗਤਿ[2] ਕੋ ਪਾਵੈ — [1]ਸੰਸਾਰ। [2]ਮੁਕਤੀ।
ਨਹਿਂ ਲਖਿ[1] ਸੰਸਾ ਕੋਈ' ॥੧੭॥ — [1]ਨਾਂ ਜਾਣ।
ਮਰਦਾਨਾ ਬੂਝਤਿ ਭਾ ਤਬ ਹੀ
'ਸਭਿ ਬਿਧਿ ਭਗਤਿ ਕਹੀਜੈ।
ਜਿਂਹ ਕੇ ਕਰਤਿ ਪਰਮਗਤਿ ਪਾਵੈ
ਭਵਜਲ ਭਲੇ ਤਰੀਜੈ।'
ਸ੍ਰੀ ਮੁਖ ਭਨਤਿ ਭਏ ਤਿਹ ਕਾਲਾ
'ਸੁਨੀਏ ਭਗਤ ਪ੍ਰਕਾਰਾ।
ਪ੍ਰਿਥਕ ਪ੍ਰਿਥਕ[1] ਹੌਂ ਭਾਖੋ ਸਭਿ ਹੀ — [1]ਵਖੋ ਵਖ।
ਜੋ ਹੈਂ ਭਗਤਿ ਅਚਾਰਾ[1] ॥੧੮॥ — [1]ਕਰਮ।

{ਨੌਂ ਪ੍ਰਕਾਰ ਦੀ ਭਗਤੀ}

(ੳ) †ਸਤ ਸੰਗਤ ਸਸ਼ੂਖਾ[1]‡ ਕਰਨੀ — [1]ਸੇਵਾ। †ੳ), (ਅ) (ੲ) ਆਦਿ ਨੌਂ ਅੱਖਰ ਅਸਾਂ ਭਗਤੀ ਦੀਆਂ ਭਾਂਤਾਂ ਅੱਡ ਅੱਡ ਸਮਝ ਆ ਜਾਣ ਲਈ ਲਾਏ ਹਨ। ‡ਪਾ:-ਸਸੂਖਾ।
ਮਿਲ ਤਿਹ ਕਾਲ[1] ਬਿਤਾਵੈ[2]। — [1]ਸਮਾਂ। [2]ਗੁਜ਼ਾਰੇ।
(ਅ) ਹਰਿ ਗੁਰੁ ਕੋ ਇਤਿਹਾਸ[1] ਸੁਨੀਜੈ — [1]ਕਥਾ।

ਮਨ ਏਕਾਗਰ ਲਾਵੈ।
(ਏ) ਪਦ ਅਰਬਿੰਦ[1] ਮਲਿੰਦ ਕਰੈ ਮਨ[2] — [1]ਚਰਣਾਂ ਕਵਲਾਂ ਉਤੇ। [2]ਭੌਰਾ ਕਰੇ ਮਨ ਨੂੰ।
ਗੁਰੁ ਮੂਰਤਿ ਉਰ[1] ਧਯਾਨਾ। — [1]ਰਿਦੇ ਵਿਚ।
(ਸ) ਪ੍ਰੇਮ ਸਹਿਤ ਗੁਨ ਗਾਵਹਿ ਮੁਖ ਸੋਂ[†] — [†]ਪਾ:-ਪ੍ਰਭ ਕੇ।
ਪੁਲਕਾਵਲ[1] ਤਨ[2] ਆਨਾ[3] ॥੧੯॥ — [1]ਲੂੰ ਖੜੇ। [2]ਸਰੀਰ ਤੇ। [3]ਲੈ ਆਵੇ।
(ਹ) ਦਮ[1] ਸਮ[2] ਭਾ ਬਿਰਕਤ ਕਰਮਨ ਤੇ — [1]ਇੰਦ੍ਰੇ ਰੋਕਣੇ। [2]ਮਨ ਨੂੰ ਰੋਕਣਾ।
ਸੁਰਗਾਦਿਕ ਤਜਿ ਚਾਹਾ।[1] — [1]ਇੱਛਾ।
(ਕ) ਪਰ[1] ਕੇ ਦੋਖ ਨ ਚੀਨਤਿ ਮਨ ਮੈਂ — [1]ਪਰਾਏ।
ਹਾਨ ਲਾਭ ਸਮ[1] ਤਾਹਾ।[2] — [1]ਬਰੋਬਰ। [2]ਉਸਨੂੰ।
(ਖ) ਛਲ ਬਿਹੀਨ ਸਭਿ ਹੀ ਤੇ ਹੋਵਨ
ਹਰਖ ਸ਼ੋਕ ਨਹਿਂ ਆਵੈ।
(ਗ) ਦ੍ਰਿੜ ਨਿਸ਼ਚਾ ਕਰਤਾਰ ਵਿਖੈ ਅਤਿ
ਡੋਲ ਨ ਕਬਹੂੰ ਜਾਵੈ ॥੨੦॥
(ਘ) ਹਰਿ ਸਰੂਪ ਸਭਿ ਹੂੰ ਕੋ ਜਾਨੈ
ਰਵਿਓ[1] ਸਭਿ ਕੇ ਮਾਂਹੀ। — [1]ਪੂਰਨ ਹੋ ਰਹਿਆ।
ਇਹ ਬਿਧਿ ਹੈ ਸੂਛਮ[1] ਕਰਿ ਵਰਨੀ[2], — [1]ਸੰਖੇਪ। [2]ਕਹੀ।
ਏਕ ਪਰਾਪਤਿ ਜਾਂਹੀ।
ਕੁਲ ਸਮੇਤ ਤਰਿ ਹੈ ਭਵਸਾਗਰ
ਅਵਰ ਤਰੈਂ ਤਿਹ ਸੰਗਾ।
ਭਗਤਿ ਕਰਤਿ ਮਾਯਾ ਨਹਿਂ ਮੋਹਹਿ
ਰਾਚਹਿ ਹਰਿ ਕੇ ਰੰਗਾ' ॥੨੧॥

ਚੁਲਕਾ ਛੰਦ:

ਮਰਦਾਨਾ ਸੁਨਿ ਕਰ ਤਬੈ
ਪਦ ਪਰ ਧਾਰਿ ਲਿਲਾਰ[1] ਅਲਾਵੈ[2]। — [1]ਮੱਥਾ ਰੱਖਕੇ। [2]ਆਖਦਾ ਹੈ।
'ਸਤਿਬਚਨ ਤੁਮ ਕਹਿਤਿ ਹੋ
ਜੇ ਭਵ ਕੇ ਦੁਖ ਦਾਰ[†1] ਮਿਟਾਵੈ' ॥੨੨॥ — [1]ਕਠਨ ਦੁਖ (ਅ) ਦੁਖ ਦਲਿੱਦ੍ਰ। [†]ਪਾ:-ਦਰਦ।

ਦੁਵੱਯਾ ਛੰਦ:

ਇਤਨੇ ਮਹਿਂ ਲਾਲੋ ਤਹਿਂ ਆਵਾ

ਇਹ ਬਿਧਿ ਕਹਯੋ ਸੁਨਾਈ।
'ਅਚਵਹ[1] ਅਸਨ[2] ਚਲਹੁ ਸ੍ਰੀ ਨਾਨਕ — [1]ਛਕੋ। [2]ਭੋਜਨ।
ਦੁਖ ਕੁੰਜਰ[1] ਮ੍ਰਿਗਰਾਈ[2]! — [1]ਦੁਖ ਰੂਪੀ ਹਾਥੀ ਨੂੰ। [2]ਹੇ ਸ਼ੇਰ ਰੂਪੀ
ਭਵ[1] ਬੰਧਨ ਪੰਨਗ ਜੇ ਗਰਸੇ[2] — [1]ਸੰਸਾਰ। [2]ਸੱਪਾਂ (ਕਰਕੇ) ਜੋ ਗ੍ਰਸੇ ਹੋਏ ਹਨ।
ਬੈਨਤੇਯ ਹੋ ਤਿਨ ਕੋ[1]। — [1]ਤੁਸੀਂ) ਗਰੜ ਹੋ ਉਨ੍ਹਾਂ ਲਈ।
ਕਰਿ ਕਿਰਤਾਰਥ ਮੁਝ ਕਰੁਨਾ ਕਰਿ[1] — [1]ਕਿਰਪਾ ਕਰਕੇ।
ਆਨਨ ਪਾਇ ਅਸਨ ਕੋ' ॥੨੩॥
ਸੁਨਿ ਕਰਿ ਸ੍ਰੀ ਮੁਖ ਬਚਨਾਂ ਭਾਖੇ
'ਆਨਹੁ[1] ਇਹ ਠਾਂ ਜਾਈ।' — [1]ਲਿਆਵੋ।
ਕਹਿ ਲਾਲੋ 'ਤੁਮਰੇ ਗਲ ਜੰਞੂ[⚐]
ਵਹਿਰ[1] ਅਸਨ ਕਿਉਂ ਪਾਈ? — [1]ਬਾਹਰ।
ਚੌਂਕੇ ਅੰਦਰ ਚਲ ਕਰਿ ਜੇਵੋਂ[1] — [1]ਛਕੋ।
ਉੱਤਮ ਜਨਮ ਤੁਮਾਰਾ।
ਜੇ ਇਹ ਠਾਂ ਮੰਗਵਾਵਹੁ ਸ੍ਵਾਮੀ!
ਸੰਸੈ ਖੋਇ[1] ਹਮਾਰਾ' ॥੨੪॥ — [1]ਦੂਰ ਕਰੋ।

[⚐]ਭਾਈ ਸਾਹਿਬ ਜੀ ਨੇ ਅਧ੍ਯਾ: ੩੭ ਦੇ ੬੪ ਤੋਂ ੭੧ ਅੰਕਾਂ ਵਿਚ ਦੱਸਿਆ ਹੈ ਕਿ ਸ੍ਰੀ ਗੁ: ਨਾਨਕ ਪ੍ਰਕਾਸ਼ ਗ੍ਰੰਥ ਓਹਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਆਸ਼ਯ ਲੈ ਕੇ, ਭਾਈ ਗੁਰਦਾਸ ਜੀ, ਤੇ ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਦੇ ਆਧਾਰ ਤੇ ਬਣਾਯਾ ਹੈ ਅਤੇ ਭਾਈ ਬਾਲੇ ਵਾਲੀ ਸਾਖੀ ਦਾ ਟਾਕਰਾ ਦੱਸਦਾ ਹੈ ਕਿ ਮੁੱਖ ਸ਼ੈ ਉਨ੍ਹਾਂ ਪਾਸ ਬਾਲੇ ਦੀ (ਵਿਗੜੀ ਹੋਈ) ਸਾਖੀ ਸੀ ਜਿਸ ਦੇ ਆਧਾਰ ਤੇ ਉਸਨੂੰ ਸੋਧਦੇ ਹੋਏ ਟੁਰੇ ਹਨ। ਸੋ ਇਨ੍ਹਾਂ ਵਿਚ ਕਿਤੇ ਬੀ ਏਸ ਨਸੰਗ ਵਿਖੇ 'ਜੰਞੂ' ਦਾ ਜ਼ਿਕਰ ਨਹੀਂ ਆਇਆ ਤੇ ਪੁਰਾਤਨ ਜਨਮ ਸਾਖੀ ਵਿਚ ਭੀ ਕਿਤੇ ਇਹ ਜ਼ਿਕਰ ਨਹੀਂ ਹੈ। ਪੋਥੀ ਮਹਿੰਮਾ ਪ੍ਰਕਾਸ਼ ਜੋ ਨਾਨਕ ਪ੍ਰਕਾਸ਼ ਤੋਂ ਪਹਿਲਾਂ ਦੀ ਬਣੀ ਹੋਈ ਹੈ, ਉਸ ਵਿਚ ਬੀ ਇਹ ਅੱਖਰ ਨਹੀਂ ਹਨ। ਭਾਈ ਬਾਲੇ ਵਾਲੀ (ਵਿਗਾੜੀ ਹੋਈ) ਜਨਮ ਸਾਖੀ ਵਿਚ ਕੇਵਲ ਇਤਨਾ ਲਿਖਿਆ ਹੈ:-
'ਭਾਈ ਲਾਲੋ ਰਸੋਈ ਤਯਾਰ ਕਰਕੇ ਸੱਦਣ ਆਇਆ, ਚਲੋ ਗੁਰੂ ਜੀ ਪ੍ਰਸ਼ਾਦ ਤਯਾਰ ਹੋਇਆ ਹੈ। ਗੁਰੂ ਨਾਨਕ ਜੀ ਕਹਿਆ, ਲਾਲੋ ਏਥੇ ਹੀ ਲੈ ਆਉ। ਲਾਲੋ ਕਹਿਆ ਜੀ ਚਉਕੇ ਚਲੋ ਤਾਂ ਗੁਰੂ ਨਾਨਕ ਜੀ ਕਹਿਆ, 'ਭਾਈ ਲਾਲੋ ਜਿਤਨੀ ਧਰਤੀ ਉਤਨਾਂ ਚਉਕਾ ਹੈ, ਭਾਈ ਲਾਲੋ ਅੱਗੇ ਪ੍ਰਸ਼ਾਦਿ ਆਣਿ ਰਖਿਆ।'
ਪ੍ਰੰਤੂ ਮਹਿੰਮਾ ਪ੍ਰਕਾਸ਼ ਤੇ ਹੋਰ ਜਨਮ ਸਾਖੀਆਂ ਵਿਚ ਇਤਨਾ ਭੀ ਜ਼ਿਕਰ ਨਹੀਂ ਕੀਤਾ, ਇਸ ਲਈ ਬੜਾ ਸੰਦੇਹ ਹੁੰਦਾ ਹੈ ਕਿ ਇਹ ਜ਼ਿਕਰ ਆਖੇਪਕ ਹੈ।
ਦੂਸਰਾ ਵਿਚਾਰ ਇਹ ਹੈ ਕਿ ਹਰ ਉਦਾਸੀ ਵਿਚ ਗੁਰੂ ਜੀ ਦੇ ਭੇਸ ਅਨੂਠੇ ਸਨ, ਜੋ ਇਕ ਕੌਤਕ ਮਾਤ੍ਰ ਸਨ। ਕਈ ਵੇਰ ਪਰਸਪਰ ਵਿਰੋਧੀ ਚਿੰਨ੍ਹ ਕੱਠੇ ਕਰ ਵਿਖਾਲਦੇ ਸਨ ਜੋ ਕਿਵੇਂ ਕਿਸੇ ਮਤ ਦੇ ਚਿੰਨ੍ਹ ਜਾਣਕੇ ਧਾਰਨ ਨਹੀਂ ਕੀਤੇ ਗਏ ਸਨ। ਵੇਖੋ ਅਧ੍ਯਾਯ ੫੭ ਅੰਕ ੨੩ ਦੀ ਹੇਠਲੀ ਟੂਕ। ਤੀਸਰੇ ਆਪ ਦਾ ਭੇਸ ਹੁਣ ਸਾਧੂ ਦਾ ਹੈ। ਸਾਧ ਜੰਞੂ ਧਾਰਨ ਨਹੀਂ ਕਰਦਾ।

ਸ੍ਰੀ ਮੁਖ ਕਹਤਿ 'ਧਰਤਿ ਹੈ ਜਿਤਨੀ
ਤਿਤਨੋ ਚੌਂਕਾ ਜਾਨੋਂ।

ਸੱਚ ਰਤੇ ਸੇ ਸੂਚੇ ਹੂਏ
ਮਨ ਕੋ ਭਰਮ ਮਿਟਾਨੋ।'
ਸੁਨਿ ਕਰਿ ਲਾਲੋ ਬਿਕਸਜੋ ਤਬ ਹੀ
ਆਨਜੋ ਭੋਜਨ ਧਾਈ।
ਬਨੀ ਬਾਜਰੇ† ਕੀ ਸ਼ੁਭ ਰੋਟੀ — †ਪਾ:-ਕੋਧਰੇ।
ਸਰਖਪ ਸਾਕ[1] ਬਨਾਈ ॥੨੫॥ — [1]ਸਰ੍ਹੋਂ ਦਾ ਸਾਗ।
ਮਰਦਾਨੇ ਅਵਿਲੋਕ ਅਹਾਰਾ
ਮਨ ਮਹਿਂ ਗਟੀ[1] ਵਿਚਾਰੀ। — [1]ਗਿਣਤੀ।
ਜਿਹ ਬਿਧਿ ਗੁਨੀ[1] ਸੁ ਜਾਨੀ ਸ਼੍ਰੀ ਗੁਰੁ — [1]ਸੋਚੀ।
ਅੰਤਰਜਾਮੀ ਸਾਰੀ।
'ਮਰਦਾਨੇ ਕਿਉਂ ਗਿਨਤੀ ਕੀਨੀ
ਅਚਵਹੁ ਜਾਨਹੁ ਤਬ ਹੀ।'
ਕਹਿ ਕਰਿ ਦੀਨੋ ਨਿਜ ਕਰਿ ਅਸਨਾ
ਜੋ ਦਾਨੀ ਸੁਖ ਸਭਿ ਹੀ[1] ॥੨੬॥ — [1]ਭਾਵ, ਗੁਰੂ ਜੀ ਨੇ।
ਮਰਦਾਨੇ ਤਬ ਪਾਯੋ ਕੌਰਾ[1] — [1]ਗ੍ਰਾਹੀ।
ਸੁਧਾ ਸ੍ਵਾਦ ਜਨੁ[1] ਆਯਾ। — [1]ਮਾਨੋਂ।
ਪਰਮ ਪੁਰਖ ਪੂਰਨ ਪਰਮਾਤਮ
ਸ਼੍ਰੀ ਮੁਖ ਵਾਕ ਅਲਾਯਾ।
'ਅਸਨ ਬਨਜੋ ਹੈ ਕੈਸੇ ਸ੍ਵਾਦਾ?
ਦੇਵਹੁ ਸੁਧ[1] ਮਰਦਾਨਾ!' — [1]ਖਬਰ।
ਮੁਸਕ ਮਨਾਕ[1] ਭਨੇ[2] ਬਚ ਐਸੇ — [1]ਥੋੜਾ ਮੁਸਕ੍ਰਾ ਕੇ। [2]ਕਹੇ।
'ਕੈਸੇ ਕਰੋਂ ਬਖਾਨਾ ॥੨੭॥
ਸੁਨਜੋ ਸੁਧਾ ਪਸ਼ਯੰਤ[1] ਨ ਕਬਹੂੰ — [1]ਡਿੱਠਾ।
ਸਾਦ ਬਨਜੋ ਹੈ ਸੋਊ।
ਅੰਤਰਜਾਮੀ ਜਾਨਹੁ ਤੁਮ ਸਭਿ
ਵਰਤਹਿ ਉਰ ਮਹਿਂ ਜੋਊ।'
ਲਾਲੋ ਬਿਨੈ ਸੁਨਾਈ ਸੁਨਿ ਕੈ
'ਵਡਿਯਨ ਕੀ ਵਡਿਆਈ।
ਭਾਉ ਪੁਰਖ ਮੈਂ ਦੇਖਤਿ ਹਿਤ ਕਰਿ
ਅਸਨ ਵਿਚਾਰ ਨ ਕਾਈ ॥੨੮॥

ਦੋਹਰਾ:

ਭਾਜੀ ਲੀਨੀ ਬਿਦਰ ਕੀ, ਦੁਰਜੋਧਨ

ਤਜਿ ਰਾਜ।
ਦਿਜਬਰ[1] ਕੇ ਤੰਦੁਲ[2] ਲਏ, ਬਿਰਦ ਗਰੀਬ ਨਿਵਾਜ ॥੨੯॥
[1]ਭਾਵ ਸੁਦਾਮੇ ਦੇ। [2]ਚਾਵਲ।

ਜਾਤ ਭੀਲਨੀ ਨੀਚ ਕੇ, ਜੂਠੇ ਲੀਨੇ ਬੇਰ।
ਕੇਵਲ ਭਾਵ ਸੁਭਾਵਈ, ਗੁਨ ਅਵਗੁਨ ਨਹਿਂ ਹੇਰ[1]†' ॥੩੦॥
[1]ਨਹੀਂ ਵੇਖਦੇ। †ਦ੍ਰਿਸ਼ਟਾਂਤ ਲਈ ਬੀਤ ਚੁਕੇ ਜੁੱਗਾਂ ਦੇ ਭਗਤਾਂ ਦੀ ਭਗਤੀ ਪਰ ਸਮੇਂ ਸਮੇਂ ਦੇ ਪ੍ਰਗਟ ਮਹਾਂਪੁਰਖਾਂ ਦੀ ਗਰੀਬ ਨਿਵਾਜਤਾ ਦੱਸੀ ਹੈ।

ਦੁਵੱਯਾ ਛੰਦ:
ਬਿਗਸੇ ਸ਼੍ਰੀ ਨਾਨਕ ਮੁਖ ਭਾਖੀ
'ਸੁਧਾ ਅਸਨ ਮਹਿਂ ਪਾਵਾ।
ਇਸ ਮਹਿਂ ਤੇ ਆਵਤਿ ਅਸ ਸ੍ਵਾਦਾ
ਭੋਜਨ ਭਲੋ ਬਨਾਵਾ।'
ਹਾਥ ਬੰਦਿ ਅਭਿਬੰਦਤਿ[1] ਲਾਲੋ
ਪਦ ਅਰਬਿੰਦ ਮੁਕੰਦਾ।
'ਜਨਮ ਜਨਮ ਕੇ ਕਲਿਮਲ ਖੋਏ
ਭਵ ਬੰਧਨ ਕਰਿ ਮੰਦਾ[1] ॥੩੧॥
[1]ਨਮਸਕਾਰ ਕਰਦਾ ਹੈ।
[1]ਨਾਸ਼।

ਸ੍ਵੈਯਾ:
ਆਜ ਕਿਯੋ ਕਿਰਤਾਰਥ ਮੋ ਕਹੁ
ਸ਼੍ਰੀ ਗੁਰੁ ਨਾਨਕ ਭੋ[1] ਗਤਿਦਾਈ!
ਕੂਪ ਵਿਖੈ ਹਮ ਬੂਡਤਿ ਥੇ[1]
ਕਰੁਨਾ ਕਰਿ ਕੇ ਤੁਮ ਲੀਨ ਬਚਾਈ।
ਪੂਰਨ ਰੂਪ ਪਰਾਤਮ[1] ਹੋ
ਨਿਜ ਦਾਸਨ ਕੇ ਨਿਤ ਹੋਤਿ ਸਹਾਈ।'
ਯੌਂ ਕਹਿ ਕੈ ਪਦ ਕੋ ਗਹਿ ਕੈ
ਅਤਿ ਦੀਨਤਿ ਸੋਂ ਤਿਨ ਗ੍ਰੀਵ[1] ਨਿਵਾਈ ॥੩੨॥
[1]ਹੇ।
[1]ਡੁਬਦੇ ਸੀ।
[1]ਪਰਮਾਤਮਾ।
[1]ਗਿੱਚੀ।

ਊਪਰ ਸੀਸ ਉਠਾਵਹਿ ਨਾ
ਜਬ ਸ੍ਰੀ ਗੁਰੁ ਹਾਥ ਧਰਾ ਸਿਰ ਤਾਂਹੀ।
ਛੂਵਤਿ ਹਾਥ ਕਪਾਟ[1]† ਖੁਲੇ
[1]ਤਖਤੇ, ਪਰਦੇ, ਛੌੜ। †ਮਾਨੁੱਖ ਤੇ ਸਾਈਂ ਦੇ ਵਿਚਕਾਰ ਜੋ ਪੜ੍ਹਦੇ ਹਨ ਉਹੋ ਤਖਤੇ ਹਨ, ਗੁਰਬਾਣੀ ਵਿਚ ਉਨ੍ਹਾਂ ਦਾ ਨਾਮੁ ਆਸਾ ਤੇ

ਅੰਦੇਸਾ ਹੈ। ਯਥਾ: 'ਆਸਾ ਅੰਦੇਸਾ ਦੁਇ ਪਟ ਜੜੇ ॥' [ਰਾਮਕਲੀ ਮ: ੨

ਤਿਹੁਂ ਲੋਕਨ ਕੀ ਸੁਧਿ ਭੀ ਮਨ ਮਾਂਹੀ।
ਪੰਕਜ ਪਾਨ[1] ਮੁਕੰਦ[2] ਕੇ ਲਾਗਤਿ — [1]ਕਵਲ ਹਥ। [2]ਗੁਰੂ ਜੀ ਦੇ।
ਭਾ ਜੁ ਅਨੰਦ[1] ਨ ਜਾਇ ਸੁ ਪ੍ਰਾਹੀ[2]। — [1]ਜੋ ਹੋਯਾ ਅਨੰਦ। [2]ਉਹ ਕਿਹਾ ਨਹੀਂ ਜਾਂਦਾ।
ਪੂਰਨ ਸੋਂ ਮਿਲ ਪੂਰਨ ਭਾ
ਭਵ[1] ਪੂਰਨ ਆਤਮ ਹੀ ਦਰਸਾਈ[2] ॥੩੩॥ — [1]ਸੰਸਾਰ ਵਿਚ। [2]ਦਿਸਦਾ ਹੈ।

ਦਿਨ ਤੀਨ ਰਹੇ ਤਿਹ ਭੌਨ ਵਿਖੈ
ਭਲਿ ਭਾਂਤਿ ਦਲੇ ਦੁਖ, ਕੀਨ ਨਿਹਾਲਾ।
ਮਨ ਚੀਨ ਲਈ ਮਹਿਮਾ ਗੁਰ ਕੀ
ਪਦ ਪੰਕਜ ਸੇਵ ਕਰੰਤਿ ਬਿਸਾਲਾ।
ਲਿਵ ਲਾਗਿ ਅਨਾਹਦ ਕੀ ਧੁਨਿ† ਸੋਂ
ਬਿਨਸੇ ਭਵਬੰਧਨ ਔ ਜਮਜਾਲਾ।

†ਉਹ ਧੁਨ (ਲਗਾਉ) ਜਿਸਦੀ ਹੱਦ ਨਹੀਂ ਹੈ, ਲਗਾਤਾਰ ਨਾ ਮੁੱਕਣ ਵਾਲਾ ਲਗਾਉ। ਅਨਾਹਦ ਧੁਨ ਦਾ ਮਤਲਬ ਕੰਨਾਂ ਦੀ ਘੁੰ ਘੁੰ ਤੋਂ ਨਹੀਂ ਹੈ, ਕਿਉਂਕਿ ਇੱਥੇ ਅਨਾਹਦ ਦਾ ਫਲ ਭਵ ਬੰਧਨ ਦਾ ਟੁੱਟਣਾ ਤੇ ਜਮਜਾਲ ਦਾ ਕੱਟੇ ਜਾਣਾ ਕਵੀ ਜੀ ਲਿਖ ਰਹੇ ਹਨ। ਕੰਨਾਂ ਵਿਚ ਸੁਣੀ ਜਾਣ ਵਾਲੀ ਅਵਾਜ਼ ਅਕਾਸ਼ ਦਾ ਗੁਣ ਹੈ, ਉਹ ਭਵ ਬੰਧਨ ਵਿਚ ਹੈ। ਅਨਹਦ ਦਾ ਗੁਣ ਗੁਰੂ ਜੀ ਬੀ ਲਿਖਦੇ ਹਨ: ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥

ਪੁਨਿ ਆਨ ਸਥਾਨਹਿਂ[1] ਜਾਵਨ ਕੀ — [1]ਹੋਰ ਜਗ੍ਹਾ।
ਮਨ ਮਾਹਿ[1] ਠਟੀ[2] ਬਿਧਿ ਰੂਪ ਕ੍ਰਿਪਾਲਾ[3] ॥੩੪॥ — [1]ਵਿਚ। [2]ਧਾਰੀ। [3]ਗੁਰੂ ਜੀ ਨੇ।

ਦੋਹਰਾ:
ਮਰਦਾਨੇ ਸੋ ਬੂਝਹੀ,
'ਕਿਤ ਚਲਿਬੇ ਕੀ ਚਾਹਿ?
ਹੇਤ ਭਗਤਿ ਵਿਸਤਾਰ ਕੋ[1], — [1]ਫੈਲਾਉਣ ਲਈ।
ਆਨ ਕਾਜ ਕਛੁ ਨਾਂਹਿ' ॥੩੫॥

ਸ੍ਵੈਯਾ: — [1]ਮਰਦਾਨੇ ਕਿਹਾ।
[1]'ਭੋ ਪ੍ਰਭੁ ਜੀ! ਤੁਮ ਅੰਤਰ ਕੀ ਗਤਿ
ਜਾਣਨਹਾਰ ਅਹੋ ਮਮਰਾਈ[1]। — [1]ਮੇਰੇ ਸਵਾਮੀ।
ਬੂਝ ਲਯੋ ਮਨ ਮੋਰ ਮਨੋਰਥ
ਹੈ ਜਿਤ ਚਾਹਿ ਚਲੋ, ਤਿਹ ਜਾਈ।
ਨਿੰਦ ਕਰੈਂ ਬਿਨ ਬਿੰਦ[1] ਇਹਾਂ, — [1]ਬਿਨਾਂ ਜਾਣੇ।

ਨਰ ਮੰਦਮਤੀ ਗਤਿ ਪੰਧ ਭੁਲਾਈ।[1] — [1]ਮੁਕਤੀ ਦੇ ਰਾਹ ਤੋਂ ਭੁੱਲੇ ਹੋਏ।
ਜੋ ਤੁਮਰੇ ਉਰ ਸੋ ਤੁਮ ਜਾਨਹੁ
ਮੋ ਉਰ ਲਾਗਤਿ ਹੈ ਦੁਖਦਾਈ’
॥੩੬॥
ਸ਼੍ਰੀ ਮੁਖ ਤੇ ਪੁਨਿ ਬੈਨ ਭਨੇ
‘ਅਬਿ ਲੇਯ ਬਿਦਾ ਗਵਨੈ ਮਰਦਾਨਾ।
ਹੋਤਿ ਭਲੋ ਰਹਿਬੋ ਤਹਿਂਹੀ
ਸਤਿਸੰਗਤਿ ਕੋ ਮਿਲਬੋ ਜਿਹ ਥਾਨਾ।[1] — [1]ਜਿਸ ਜਗ੍ਹਾ।
ਮਾਨਵ ਦੇਖਿ ਦੁਖੈਂ ਦੁਸ਼ਟਾਤਮ
ਧਾਮ ਰਹੇ ਸਿਖ ਜਾਨ ਸੁਜਾਨਾ।[1] — [1]ਸੁਜਾਨ ਸਿੱਖ (ਲਾਲੋ) ਦੇ ਘਰ ਰਿਹਾਂ।
ਦੇਸ਼ ਬਿਦੇਸ਼ਹਿਂ ਸੈਲ ਕਰੈਂ
ਦਰਵੇਸ਼ਿ ਕੇ ਬੇਸ’ ਭਨੈ ਸੁਖਦਾਨਾ[1] — [1]ਆਖਿਆ ਸੁਖਦਾਤੇ ਨੇ।
॥੩੭॥
ਦੁਵੱਯਾ ਛੰਦ: — †ਪਾ:-ਪਰਿਪ। ਪਰਿਪ ਗਲੀ।
ਕਹਿ ਮਰਦਾਨਾ ‘ਜਾਵੋਂ ਦਿਸ† ਜਿਂਹ
ਮੁਝ ਪਿਖ ਇਉਂ ਨਰ ਪ੍ਰਾਹੀ।[1] — [1]ਆਖਦੇ ਹਨ।
-ਇਹ ਆਵਤਿ ਹੈ ਡੂਮ ਤਿਸੀ ਕੋ
ਜੋ ਜਗ ਭਯੋ ਕੁਰਾਹੀ-।
ਸੁਨਿ ਕਰਿ ਰਿਸ ਆਵਤਿ ਹੈ ਮਨ ਮੈਂ
ਰਹੋ ਨ, ਕਰਹੁ ਪਯਾਨਾ[1]।’ — [1]ਚਲੇ ਚਲੋ।
ਬਿਕਸ ਕਪੋਲਨ ਤੇ ਇਉਂ ਭਾਖੀ[1] — [1]ਕਹੀ।
‘ਪ੍ਰਾਤ[1] ਚਲੈਂ ਮਰਦਾਨਾ!’ ॥੩੮॥ — [1]ਸਵੇਰੇ।
ਦੋਹਰਾ:
ਭਈ ਭੋਰ ਗੁਰ ਬਚ ਕਹੈਂ,
‘ਲਾਲੋ ਚਿਤ ਕਰਤਾਰ!
ਅਨਤ[1] ਦੇਸ਼ ਕੋ ਰਮਤਿ[2] ਹੈਂ, — [1]ਹੋਰ। [2]ਜਾਂਦੇ ਹਾਂ।
ਹੇਰਨ ਹੇਤ ਹਮਾਰ[1]’ ॥੩੯॥ — [1]ਸ਼ੌਕ ਹੈ ਸਾਡਾ।
ਸ੍ਵੈਯਾ:
‘ਔਗੁਨ ਕੌਨ ਭਯੋ? ਤਜਿ ਭੌਨਕੋ
ਗੌਨ[1] ਕਰੋ ਦ੍ਰੁਤਿ[2], ਕਯੋਂ ਨ ਰਹੋ? — [1]ਤੁਰਨਾ। [2]ਛੇਤੀ।
ਜਾਨਹੁ ਦਾਸ ਮੁਝੈ ਸੁਖ ਰਾਸ!
ਉਦਾਸ ਭਏ ਕਿਵ? ਵਾਕ ਕਹੋ।’

ਸ੍ਰੀ ਪ੍ਰਭੁ ਭਾਖਤਿ 'ਔਗੁਨ ਤੋਰ ਨ
ਮਾਨਵ ਮੂਢ ਖਿਝੰਤਿ ਲਹੋ।[1] — [1]ਵੇਖਕੇ।
ਹ੍ਵੈ ਸਤਿਸੰਗ ਰਹੰਨ ਭਲੋ ਤਹਿਂ
ਬਾਸੁਰ ਰੈਨ ਅਨੰਦ ਅਹੋ' ॥੪੦॥
'ਸੰਤ ਮਤੋ ਪਰਮੇਸ਼ੁਰ ਅੰਗ[1] — [1]ਸੰਤ ਮਤਾ ਹੈ ਤੁਸਾਂ ਦਾ, ਰੱਬ ਤੁਹਾਡੇ ਪੱਖ ਵਿਚ ਹੈ।
ਬਿਲੋਕ ਤੁਮੈਂ ਖਿਝ ਕਜੋਂ ਦੁਖ ਪਾਵੈਂ।
ਕਾਜ ਨਹੀਂ ਕਿਹ ਸੰਗਿ ਤੁਮਾਰ
ਪਚੀ[1] ਭਵ ਮਾਂਹਿ ਜੋਊ ਬਿਲਲਾਵੈਂ। — [1]ਫਸੇ ਹੋਏ, (ਅ) ਸੜੇ ਹੋਏ, (ੲ) ਸ਼ਰਮਿੰਦੇ।
ਸੰਤਨ ਸੋਂ ਮਿਲ ਬੋਲਨ ਬੈਸਨ
ਹੇਰਤਿ[1] ਹੀ ਹਿਰਦਾ ਹੁਲਸਾਵੈਂ। — [1]ਵੇਖਕੇ।
ਕੋਇਕ ਬਾਸੁਰ[1] ਮੋਹਿ ਅਵਾਸ[2] — [1]ਕੁਝ ਕੁ ਦਿਨ। [2]ਘਰ।
ਰਹੋ ਸੁਖਰਾਸ! ਭਲੇ ਤੁਮ ਭਾਵੈ'
॥੪੧॥
ਸ਼੍ਰੋਨ ਸੁਨੇ ਬਚ ਫੇਰ ਕਹ੍ਯੋ ਤਿਹ
'ਸਾਚ ਕਹੌਂ ਇਹ ਕੂਰ ਨ ਰਾਈ।
ਹੈ ਬਿਕਰਾਲ[1] ਸੰਸਾਰ ਬਿਆਕੁਲ — [1]ਭਜਾਨਕ।
ਆਗਲ[1] ਸੁੱਧ[2] ਨ ਜਾਨਤਿ ਕਾਈ। — [1]ਅੱਗੇ ਦੀ। [2]ਖਬਰ।
ਬੈਠਤਿ, ਉਠਤਿ, ਤੂਸ਼ਨ[1], ਬੋਲਤਿ — [1]ਚੁਪ।
ਚਾਲਤਿ ਨਾਂਹਿਨ ਮੇਵਹਿ[1] ਭਾਈ। — [1]ਮੇਵਿਆਂ ਨਹੀਂ ਜਾਂਦਾ ਇਨ੍ਹਾਂ ਨਾਲ (ਭਾਵ ਹਰ ਗਲੇ ਨੁਕਤਾਚੀਨੀ ਕਰਦੇ ਹਨ)।
ਨਾ ਗੁਜਰੈ ਇਹ ਨਾਲ ਭਲੇ
ਕਿਵ ਹੀ[1] ਇਸ ਬੀਚ[2] ਨਹੀਂ ਬਨਿ ਆਈ ॥੪੨॥ — [1]ਕਿਸੇ ਤਰ੍ਹਾਂ ਬੀ। [2]ਭਾਵ ਜਗਤ ਵਿਚ (ਭਗਤਾਂ ਦੀ)।

†ਸ੍ਰੀ ਮੁਖਵਾਕ॥
ਏਸ ਕਲੀਓ ਪੰਜ ਭੀਤੀਓ ਕਿਉ ਕਰਿ ਰਖਾ ਪਤਿ।
ਜੇ ਬੋਲਾਂ ਤਾਂ ਆਖੀਐ ਬੜ ਬੜ ਕਰੈ ਬਹੁਤ।
ਚੁਪ ਕਰਾਂ ਤਾਂ ਆਖੀਐ ਇਤ ਘਟਿ ਨਾਹੀ ਮਤਿ।
ਜੇ ਬਹਿ ਰਹਾਂ ਤਾ ਆਖੀਐ ਬੈਠਾ ਸਥਰ ਘਤ।
ਉਠ ਜਾਈ ਤਾਂ ਆਖੀਐ ਛਾਰੁ ਗਇਆ ਸਿਰ ਘਤਿ।
ਜੇ ਕਰਿ ਨਿਵਾਂ ਤਾਂ ਆਖੀਐ ਡਰਦਾ ਕਰੇ ਭਗਤ।
ਕਾਈ ਗਲੀ ਨ ਮੇਵਨੀ ਜਿਥੇ ਕਢਾ ਝਤਿ।
ਏਤੇ ਓਥੈ ਨਾਨਕਾ ਕਰਤਾ ਰਖੈ ਪਤਿ ॥੧॥

†ਇਹ ਸ਼ਬਦ ਭਾ: ਬੰਨੋ ਜੀ ਦੀ ਬੀੜ ਦਾ ਹੈ।

ਦੋਹਰਾ:

ਸੁਨਿ ਲਾਲੋ ! ਸੰਸਾਰ ਤੇ,
ਜੇ ਰਾਖਹਿ ਕਰਤਾਰ।
ਤੋ ਰਹਿਬੋ ਇਹ ਤੇ ਬਨੈ,
ਹੈ ਇਹ ਗਰਤ[1] ਅਪਾਰ ॥੪੩॥ [1]ਖਾਤਾ।

ਦੁਵੱਯਾ ਛੰਦ:

ਪੁਨ ਉਦਾਸ ਉਰ ਮਹਿਂ ਮਰਦਾਨਾ
ਦੇਖਿ ਦੁਖੈ ਮਤਿ ਮੰਦੇ।'
ਸੁਨਿ ਲਾਲੋ ਮਨ ਦੀਨ ਭਯੋ ਬਹੁ
ਪੁਨ ਪੁਨ ਪਦ ਪਰ ਬੰਦੇ।
'ਏਕ ਮਾਸ[1] ਮੁਝ ਰਹਹੁ ਅਵਾਸੁ[2] [1]ਮਹੀਨਾ। [2]ਘਰ।
ਬਿਨੈ ਬਿਲੋਕਹੁ ਸੁਆਮੀ।
ਪੁਨਿ ਗਵਨਹੁ ਜਿਤ ਇੱਛਾ ਹੋਵਹਿ
ਸ੍ਰੀ ਗੁਰੁ ਅੰਤਰਜਾਮੀ!' ॥੪੪॥
ਦੇਖ ਦੀਨਤਾ ਦਾਸ ਈਠ[1] ਕੀ [1]ਪਿਆਰੇ।
ਮਾਨ ਲਏ ਤਿਹ ਬੈਨਾ[1]। [1]ਬਚਨ।
'ਲਾਲੋ ਬਚਨ ਨ ਮੇਟਜਾ ਜਾਈ'
ਭਨਤਿ ਭਏ ਗੁਨ ਐਨਾ।
'ਏਕ ਮਾਸ ਰਹਿਯੇ ਮਰਦਾਨਾ!
ਬਹੁਰੋ ਕਰਹਿਂ ਪਯਾਨਾ[1]। [1]ਤੁਰਨਾ।
ਤ੍ਰਿੱਸਕਾਰ[1] ਇਸ ਕੋ ਕਰਿ ਕੈਸੇ [1]ਨਿਰਾਦਰ।
ਜਾਹਿਂ ਆਨ[1] ਅਸਥਾਨਾ[2]' ॥੪੫॥ [1]ਹੋਰ। [2]ਜਗ੍ਹਾ।
ਰਹੇ ਦਯਾਲੁ ਏਮਨਾਵਾਦੂ
ਬਾਸੁਰ[1] ਦੋਇ ਬਿਤੀਤੇ। [1]ਦਿਨ।
ਜਿਸ ਕਰੁਨਾ ਤੇ ਜਨਮ ਮਰਨ ਗਤਿ[1] [1]ਛੁਟੀਦਾ ਹੈ।
ਨਾਮ ਜਪੇ ਜਮ ਭੀਤੇ।[1] [1]ਡਰ ਹੈ।
ਆਸਨ ਪੈ ਆਸੀਨ[1] ਕ੍ਰਿਪਾਲਾ [1]ਬਿਰਾਜੇ।
ਪੈਰ ਪਲੋਟਤਿ[1] ਲਾਲੋ। [1]ਮਲਦਾ ਹੈ।
ਜਿਹਕੋ ਮੁਨਿ ਜਨ ਧਜਾਨ ਧਰਤਿ ਹੈਂ
ਬਸਹਿਂ ਜਿ ਉਰ[1] ਨਹਿਂ ਕਾਲੋ[2] ॥੪੬॥ [1]ਜਿਸਦੇ ਰਿਦੇ ਵਿਚ। [2]ਮੌਤ ਨਹੀਂ (ਉਸਨੂੰ)।
ਬੈਸਜੋ ਨਿਕਟ ਭਨਤਿ ਮਰਦਾਨਾ

'ਤੁਮ ਹਯਾਂ[1] ਬਹੁ ਦਿਨ ਰਹਿਨਾ। — [1]ਇਥੇ
ਦੇਹੁ ਨਿਦੇਸ[1] ਜਾਉ ਤਲਵੰਡੀ — [1]ਆਗਜਾ।
ਕਹਹੁ ਤਹਾਂ ਜੋ ਕਹਿਨਾ।
ਤੂਰਨ ਤਹਿਂ ਤੇ ਆਵੋਂ ਤੁਮ ਢਿਗ
ਬਿਲਮ[1] ਨ ਕਹੂੰ ਲਗਾਵੋਂ। — [1]ਦੇਰ।
ਨਿਜ ਪਰਵਾਰਹਿ ਦੇਯ ਖਬਰ ਸਭਿ
-ਹੌਂ ਨਾਨਕ ਸੰਗ ਜਾਵੋਂ-' ॥੪੭॥
[1] 'ਘਰ ਮਹਿਂ ਜੀਉ ਬਸਤਿ ਹੈ ਤੇਰੋ — [1]ਗੁਰੂ ਜੀ ਬੋਲੇ।
ਜਾਹੁ, ਦੂੱਤਿ[1] ਪੁਨ ਅੱਯੈ। — [1]ਛੇਤੀ।
ਹਮਰੀ ਸੁਧ[1] ਜਿਹ ਬਿਧਿ ਕੀ ਦੇਖਹੁ — [1]ਖਬਰ।
ਤੈਸੀ ਤਿਹ ਠਾਂ ਦਯੈ।'
ਲੇ ਰਜਾਇ ਮਰਦਾਨਾ ਗਵਨਜੋ
ਮਿਲਜੋ ਜਾਇ ਪਰਵਾਰੂ।
ਤਿਂਹ ਪਸ਼ਚਾਤ ਦਾਸ ਦੁਖਖੰਡਨ[1] — [1]ਭਾਵ ਗੁਰੂ ਜੀ।
ਰਾਜਤਿ[1] ਨਗਰ ਉਦਾਰੂ ॥੪੮॥ — [1]ਬਿਰਾਜੇ।
ਬਾਸੁਰ ਬਨ ਮਹਿਂ ਜਾਇ ਬਿਰਾਜਹਿ
ਕਮਲ ਬਦਨ ਦੁਖ ਕਦਨਾ।
ਜਬਹਿ ਬਿਭਾਵਰ[1] ਹੋਵਹਿ ਲਖਿਹੀਂ — [1]ਸੰਧਯਾ।
ਆਵਹਿਂ ਲਾਲੋ ਸਦਨਾ।
ਕਰਤਿ ਪ੍ਰੀਤਿ ਸੋਂ ਅਸਨ[1] ਤਿਆਰਾ — [1]ਭੋਜਨ।
ਬਿਨੈ ਭਾਖਿ ਅਚਵਾਵੈ।[1] — [1]ਛਕਾਵੇ।
ਭਗਤ ਵੱਛਲ ਬਹੁ ਭਗਤਿ ਦੇਖਿ ਕੈ
ਭੋਜਨ ਤਿਹ ਘਰ ਪਾਵੈਂ ॥੪੯॥
ਸਦਾ ਅਧੀਨ ਦਾਸ ਕੇ ਜੋਊ
ਜਾਤਿ ਕੁਜਾਤਿ ਨ ਜਾਨੈ।
ਗੁਣ ਚਤੁਰਾਈ ਰੀਝਹਿਂ ਨਾਂਹੀ
ਭਾਉ ਭਗਤਿ ਪਹਿਚਾਨੈ।
ਦਿਜ[1], ਖੱਤ੍ਰੀ, ਤਜਿ ਬੈਸ[2] ਤਹਾਂ ਕੇ — [1]ਬ੍ਰਾਹਮਣ। [2]ਵੈਸ਼ ਛੱਡਕੇ।
ਸ਼ੂਦਰ ਹੁਤੋ ਤਿਖਾਨਾ।
ਖਾਇਂ ਸਾਦ ਸੋਂ ਭੋਜਨ ਤਾਂ ਕੋ
ਕੇਵਲ ਪ੍ਰੇਮ ਮਾਨਾ ॥੫੦॥

ਚਾਂਪਤਿ ਪਾਉਂ, ਹਾਂਕਤੇ ਪੌਨਾ[1]
[1]ਝਲਦਾ ਹੋਯਾ (ਪੱਖਾ)।
ਰਿਦੇ ਅਨੰਦ ਨ ਮਾਵੈ।
ਦਿਨ ਮਹਿਂ ਕ੍ਰਿੱਤ ਕਰਤਿ ਸਭਿ ਅਪਨੀ
ਨਿਸਿ[1] ਸੇਵਾ ਚਿਤ ਲਾਵੈ।
[1]ਰਾਤ੍ਰੀ ਨੂੰ।
ਆਤਮ ਕੋ ਅੱਭਜਾਸ ਭਨਹਿਂ ਗੁਰ
'ਤੂੰ ਸਤਿ ਚਿਤ[1] ਆਨੰਦਾ।
[1]ਚੇਤਨ।
ਰਾਗ ਦ੍ਵੈਖ ਤੇ ਹੀਨ ਸਰੂਪਾ
ਭਵ[1] ਮ੍ਰਿਤੁ[2] ਬਿਨ, ਸੁਖਕੰਦਾ ॥੫੧॥
[1]ਜਨਮ। [2]ਮਰਨ।
ਅੱਕ੍ਰਯ[1] ਏਕ ਪ੍ਰਮਾਤਮ ਪੂਰਨ
[1]ਕ੍ਰਿਯਾ ਤੋਂ ਰਹਿਤ।
ਜਿਹ ਬਿਨ ਜੜ ਹੈ ਮਾਯਾ।'
ਸ੍ਰੀ ਗੁਰੁ ਕੇ ਬਚ ਸੁਨਿ ਅਸ ਲਾਲੋ
ਸਭਿ ਅਗਜਾਨ ਗਵਾਯਾ।
ਬੀਤੀ ਹੁਤੀ ਬਾਸ਼ਨਾ ਮਨ ਮਹਿਂ
ਭਯੋ ਤੱਤ ਕੋ ਬੇਤਾ[1]।
[1]ਜਾਣੂੰ।
ਅਸ[1] ਬਿਧਿ[2] ਦਿਵਸ ਬਿਤਾਏ ਕਛੁ ਤਹਿਂ
[1]ਇਸ। [2]ਤਰ੍ਹਾਂ।
ਸ੍ਰੀ ਬੇਦੀ ਕੁਲਕੇਤਾ ॥੫੨॥

ਦੋਹਰਾ:
ਸੁਨਿ ਸ਼੍ਰੋਤਾ ਚਿਤ ਲਾਇ ਕੈ, ਸਿੱਖੀ ਪ੍ਰਾਪਤਿ ਹੋਇ।
ਸਿੱਖੀ ਕੀ ਪਦਵੀ ਅਧਿਕ, ਮਹਿਮਾ ਜਾਨਹਿ ਕੋਇ ॥੫੩॥

ਚੌਪਈ:
[1]ਸਤਿਗੁਰ ਦੇ ਸਿੱਖ ਨੂੰ।
ਸਤਿਗੁਰੁ ਸਿਖ ਕੋ[1] ਜਮ ਨਹਿਂ ਫੰਦੂ।
ਜਿਉਂ ਬਾਸੁਰ ਮਹਿਂ[1] ਜੌਨ ਨ ਚੰਦੂ[2]।
[1]ਦਿਨ ਵਿਚ। [2]ਚੰਦ ਦੀ ਚਾਂਦਨੀ ਨਹੀਂ।
ਚਰਨ ਕਮਲ ਰਤਿ ਭਾਨੁ ਪ੍ਰਕਾਸੂ[1]।
[1]ਚਰਨ ਕਵਲਾਂ ਦਾ ਪ੍ਰੇਮ ਸੂਰਜ ਦਾ ਪ੍ਰਕਾਸ਼ ਹੈ।
ਕਿਉਂ ਦੀਸਹਿਂ ਸ਼ਸ਼ਿ[1] ਤਮ[2] ਨਹਿਂ ਪਾਸੂ[3] ॥੫੪॥
[1]ਚੰਦ੍ਰਮਾਂ। [2]ਅਨ੍ਹੇਰਾ। [3]ਪਾਸ ਨਹੀਂ ਹੈ।
ਸ਼ਰਧਾ ਆਤਪ[1] ਦੀਪਤਿ[2] ਜਹਿਂਵਾ[3]।
[1]ਸ਼ਰਧਾ (ਰੂਪੀ) ਧੁਪ। [2]ਚਮਕਦੀ ਹੈ। [3]ਜਿਥੇ।
ਭਰਮ ਤਿਮਰ[1] ਕਿਉਂ ਹੋਵਹਿ ਤਹਿਂਵਾ[2]।
[1]ਅਨ੍ਹੇਰਾ। [2]ਉਥੇ।
ਉਡਗਨ ਕਿਲਵਿਖ[1] ਨਹੀਂ ਪ੍ਰਕਾਸ਼ਤਿ।
[1]ਪਾਪਾਂ (ਰੂਪੀ) ਤਾਰੇ।
ਬੇਮੁਖਤਾ ਨਿਸ[1] ਜਹਿਂ ਭੀ ਨਾਸਤਿ
[1]ਬੇਮੁਖਤਾ (ਰੂਪੀ) ਰਾਤ।

॥੫੫॥

ਕਵਿ ਕਰ ਬੰਦ ਗੁਰੂ ਪਦ ਬੰਦੇ।
ਸਿਖੀ ਜਾਚਹਿ ਆਨੰਦ ਕੰਦੇ।
ਏਕ ਆਸ ਨਾਸੀ ਅਬ ਔਰੀ।
ਦਰਸਨ ਦੇਹੁ ਲਾਲਸਾ ਮੋਰੀ† ॥੫੬॥

†ਕਵਿ ਜੀ ਦੀ ਇਸ਼ਟਾਪਤੀ ਵੇਖਣ ਯੋਗ ਹੈ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਲਾਲੋ ਪ੍ਰਸੰਗ' ਬਰਨਨੰ ਨਾਮ ਅਠੱਤੀਸਮੋਂ ਅਧਯਾਯ ॥੩੮॥

## ੩੯. [ਗੁਰਚਰਣ ਮੰਗਲ। ਮਲਕ ਭਾਗੋ ਆਦਿ]

੩੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੦



ਦੋਹਰਾ:

ਸ਼੍ਰੀ ਗੁਰੁ ਚਰਨ ਸਰੋਜ ਕੀ ਰਜ ਸ਼੍ਰਿੰਖਲ ਗਲ† ਪਾਇ।

ਸਰੋਜ=ਕਮਲ। ਸ਼੍ਰਿੰਖਲ=ਸੰਗਲ। [ਸੰਸ. ਸ਼੍ਰਿੰਖਲ] ਗਲ=ਛਾਪੇ ਦੇ ਦੋ ਗ੍ਰੰਥਾਂ ਵਿਚ ਪਾਠ-ਸਰ-ਹੈ, ਲਿਖਤ ਦੇ ਇਕ ਵਿਚ ਪਾਠ-ਗਲ- ਹੈ। ਅਸਾਂ ਗਲ ਨੂੰ ਵਧੇਰੇ ਸ਼ੁੱਧ ਸਮਝਿਆ ਹੈ।

†ਪਾ:-ਸਰ ਤੁੱਲ। ਵਾ, ਸਿਰ।

ਮਨ ਗੋਇੰਦ ਕੋ ਰੋਕ ਕਰਿ ਕਹੋਂ ਕਥਾ ਗਤਿਦਾਇ ॥੧॥

ਗਇੰਦ=ਹਾਥੀ। [ਸੰਸ. ਗਜੇਂਦ੍ਰ]

ਅਰਥ:

ਸ਼੍ਰੀ ਗੁਰੂ ਜੀ ਦੇ ਚਰਨ ਕਮਲਾਂ ਦੀ ਧੂੜੀ (ਰੂਪੀ) ਸੰਗਲ ਨੂੰ ਮਨ ਰੂਪੀ ਹਾਥੀ ਦੇ ਗਲ ਪਾ ਕੇ (ਤੇ ਇਸਨੂੰ ਇਸ ਤਰ੍ਹਾਂ) ਰੋਕ ਕੇ (ਹੁਣ ਮੈਂ) ਮੁਕਤ ਦਾਇਨੀ ਕਥਾ ਕਹਿੰਦਾ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਇਹ ਬਿਧਿ ਨਗਰ ਏਮਨਾਵਾਦੂ।
ਰਹੇ ਹੇਤ ਲਾਲੋ ਅਹਿਲਾਦੂ[1]। [1]ਦੀ ਖੁਸ਼ੀ ਵਾਸਤੇ।
ਪੰਦ੍ਰਹ ਬਾਸੁਰ[1] ਜਬਹਿ ਬਿਤੀਤੇ। [1]ਪੰਦ੍ਰਾਂ ਦਿਨ।
ਸੇਵਹਿ ਚਰਨ ਕਮਲ ਉਰ ਪ੍ਰੀਤੇ ॥੨॥
ਹੁਤੋ ਪਠਾਨ ਤਹਾਂ ਕੋ ਰਾਜਾ।
ਨਿਕਟਿ[1] ਸਭਾ ਜਿਹ ਦੁਸ਼ਟ ਸਮਾਜਾ। [1]ਪਾਸ।
ਤਿਹ ਮੰਤ੍ਰੀ ਥੋ ਖੱਤ੍ਰੀ ਏਕੂ।
ਨਾਮ ਮਲਕ ਭਾਗੋ ਅਵਿਵੇਕੂ[1] ॥੩॥ [1]ਅਗਜਾਨੀ

{ਮਲਿਕ ਭਾਗੋ}

ਹੁਤੋ ਪਾਸ ਤਿੰਹ ਕੇ ਬਹੁ ਦਰਬਾ।[1] [1]ਧਨ।
ਕਰਿ ਕਲਿਮਲ[1] ਸੋ ਸੰਚਜੋ[2] ਸਰਬਾ। [1]ਪਾਪ। [2]ਕੱਠਾ ਕੀਤਾ ਸੀ।
ਕਰਨ ਸੁਜਸ ਅਪਨੋ ਨਰ ਮਾਂਹੀ।
ਬ੍ਰਹਮ ਭੋਜ ਕੀਨੋ ਪੁਰਿ ਤਾਂਹੀ[1] ॥੪॥ [1]ਉਸਨੇ ਸ਼ਹਿਰ ਵਿੱਚ।
ਦਿਜ, ਖੱਤ੍ਰੀ ਬਿਟ[1]†, ਸ਼ੂਦਰ ਚਾਰੀ[2]। [1]ਵੈਸ਼ਜ। [2]ਚਾਰੋਂ ਨੂੰ। †ਪਾਠਾਂਤ੍ਰ ਬਟ ਬ੍ਰਹਮਚਾਰੀ।
ਸਭਿ ਕੋ ਦਯੋ ਅੰਮਤੁ[1] ਪੁਕਾਰੀ। [1]ਨਿਉਂਦਾ।
ਜਿਤੇ ਫਕੀਰਨ ਕੇ ਅਸਥਾਨਾ।
ਪਠਿ ਨਰ[1] ਸਭਿਨਿ ਅਸਨ ਬਰਜਾਨਾ[2] [1]ਆਦਮੀ ਭੇਜਕੇ। [2]ਸਭ ਦਾ ਭੋਜਨ ਵਰਜਿਆ।

॥੫॥

ਦੋਹਰਾ:

ਤਿਹ ਖੱਤ੍ਰੀ ਕੋ ਦਿਜ ਨਗਰ, ਫਿਰਿਤ ਅਮੰਤ੍ਰ ਦੇਤਿ[1]।
ਜਾਵਤਿ ਥੇ ਉਦਿਆਨ ਕੋ, ਤਬ ਬੇਦੀ ਕੁਲਿਕੇਤੁ[1] ॥੬॥

[1]ਨਿਉਂਦਾ ਦੇਂਦਾ ਫਿਰਦਾ ਸੀ (ਜਿਸ ਵੇਲੇ)।
[1]ਭਾਵ ਗੁਰੂ ਜੀ।

ਚੌਪਈ:

ਬਿੱਪ੍ਰ[1] ਬਿਲੋਕਤਿ ਬਚਨ ਅਲਾਏ।
'ਕਿਤ ਕੋ ਨਾਨਕ ਤਪਾ ਸਿਧਾਏ?
ਅਹੈ ਅਮੰਤ੍ਰ[1], ਨ ਕਰਹੁ ਅਹਾਰਾ।'
ਸੁਨਿ ਕੈ ਸ਼੍ਰੀ ਮੁਖ ਬਚਨ ਉਚਾਰਾ ॥੭॥

[1]ਬ੍ਰਾਹਮਣ ਨੇ।
[1]ਨਿਉਂਦਾ ਹੈ (ਤੁਹਾਨੂੰ)।

'ਕੈਸ ਅਮੰਤ੍ਰ ਬਿੱਪ੍ਰ ਤੁਮਾਰੇ?
ਨਿਜ[1] ਬਿਰਤਾਂਤ[2] ਬਤਾਉ ਵਿਚਾਰੇ?'
ਕਹਿ ਦਿਜ, ਭਾਗੋ ਖੱਤ੍ਰੀ ਜੋਊ।
'ਚਤੁਰ ਬਰਨ ਨਿਉਤੇ ਸਭਿ ਕੋਊ ॥੮॥

[1]ਆਪਨਾ। [2]ਹਾਲ।

ਬ੍ਰਹਮ ਭੋਜ ਤਿਨ ਕੀਨ ਬਿਸਾਲਾ।
ਆਜ ਜਾਹਿ ਨਰ ਸਭਿ ਤਿਹ ਸ਼ਾਲਾ[1]।'
ਕਹਜੋ ਗੁਰੂ 'ਹਮ ਕਿਨਕੇ ਮਾਂਹੀ।
ਹੈਂ ਦਰਵੇਸ਼ ਬਰਨ ਕੌ ਨਾਂਹੀ†' ॥੯॥

[1]ਉਸਦੇ ਘਰ।

† 'ਵਰਨ ਕੋਈ ਨਹੀਂ' ਆਪ ਕਹਿ ਰਹੇ ਹਨ। ਪਿੱਛੇ ਜੋ ਜੰਞੂ ਲਾਲੋ ਦੀ ਰੋਟੀ ਵੇਲੇ ਦੱਸਿਆ ਹੈ ਸੋ ਸਿੱਧ ਹੋਯਾ ਕਿ ਕੋਈ ਨਹੀਂ ਸੀ, ਜੇ ਉਹ ਸੀ ਤਾਂ ਹੁਣ 'ਵਰਨ ਕੋਈ ਨਹੀਂ' ਕਿਵੇਂ ਕਹਿ ਸਕਦੇ ਸਨ। ਕਿਉਂਕਿ ਜੰਞੂ ਵਰਣਾਸ਼੍ਰਮ ਦੀ ਮਰਯਾਦਾ ਦਾ ਚਿੰਨ੍ਹ ਹੈ।

ਦੋਹਰਾ:

ਸੁਨਿ ਸ਼੍ਰੋਨਨ ਮੈਂ ਬਿੱਪ੍ਰ ਸੋ, ਬਿਗਸਜੋ ਬਚਨ ਅਲਾਇ।
'ਨਾਮ ਕੁਰਾਹੀ ਤੋਹਿ ਕੋ, ਇਨ ਬਾਤਨ[1] ਬਨਿ ਆਇ ॥੧੦॥

[1]ਇਨ੍ਹਾਂ ਗਲਾਂ ਤੋਂ।

ਚੌਪਈ:

ਛੋਰੀ ਲੋਕ ਰੀਤਿ ਜਗ ਮਾਂਹੀ।
ਭਯੋ ਨਾਮ ਇਉਂ ਤੋਹਿ ਕੁਰਾਹੀ।

ਬ੍ਰਹਮਭੋਜ ਮਹਿਂ ਜੇ ਨਹਿਂ ਆਵਹਿਂ।
ਮਲਕ ਕ੍ਰੋਧ ਹਿਰਦੇ ਉਪਜਾਵਹਿ ॥੧੧॥
ਨਗਰ ਵਿਖੇ ਤੇ ਦੇ ਨਿਕਸਾਈ[1]। [1]ਕੱਢ ਦੇਵੇਗਾ।
ਤੁਮ ਜਾਣਹੁ, ਮੈਂ ਕਹ੍ਯੋ ਸੁਨਾਈ।'
ਇਹ ਬਿਧਿ ਕਹਿ ਕਰਿ ਦਿਜ ਤਬ ਗਵਨਾ।
ਤੂਸ਼ਨ ਕਰੀ ਖਿਮਾ ਕੇ ਭਵਨਾ ॥੧੨॥
ਬ੍ਰਹਮਭੋਜ ਤਿਨ ਅਧਿਕ[†] ਬਨਾਵਾ। [†]ਪਾ-ਅਨਿਕ।
ਊਚ ਨੀਚ ਸਭਿ ਸਦਨ ਅਲਾਵਾ।
ਕਰ੍ਯੋ ਜਾਇ ਕਰਿ ਖਾਨ[1] ਅਹਾਰਾ। [1]ਖਾਣਾ ਕੀਤਾ।
ਅਨਿਕ ਭਾਂਤਿ ਕਰਿ ਜੁਊ ਸਵਾਰਾ ॥੧੩॥
ਤ੍ਰਿਪਤਿ ਹੋਇ ਬਹੁ ਸੁਜਸ ਬਖਾਨਹਿਂ।
ਪੁੰਨਵਾਨ ਤਾਂ ਕੋ ਅਤਿ ਮਾਨਹਿਂ।
ਝੂਠੇ ਲਖਹਿਂ ਨ ਇਹ ਪਰਪੰਚੀ[1]। [1]ਛਲੀਆ।
ਜਿਨ ਵਡ ਅਘ[1] ਕਰਿ ਮਾਯਾ ਸੰਚੀ ॥੧੪॥ [1]ਪਾਪ।

ਦੋਹਰਾ: [1]ਘਰ। [2]ਬਨ ਵਿੱਚ।
ਤਿਂਹ ਗ੍ਰਿਹ[1] ਨਹਿਂ ਸ੍ਰੀ ਗੁਰੁ ਗਏ, ਦਿਨ ਬਿਤਾਇ ਉਦਿਆਨ[2]।
ਲਾਲੋ ਆਲਯ ਆਨਿ ਕੈ, ਰਾਜਤਿ[1] ਮਯਾ ਨਿਧਾਨ ॥੧੫॥ [1]ਟਿਕੇ।

ਚੌਪਈ: [1]ਉਸ ਬ੍ਰਾਹਮਣ ਨੇ।
ਤਪਾ ਨ ਆਯੋ ਦਿਜ ਤਿਂਹ[1] ਜਾਨੀ।
ਦੂਤੀ[1] ਭਾਗੋ ਨਿਕਟਿ ਬਖਾਨੀ। [1]ਚੁਗਲੀ।
ਕਰਤਿ ਹੁਤੇ ਸੁ ਅਸੂਯਾ[1] ਆਗੇ। [1]ਰਖਾ।
ਯਾਂ ਤੇ ਦੁਸ਼ਟੀ[1] ਸੋਂ ਅਨੁਰਾਗੇ ॥੧੬॥ [1]ਦੋਸ਼ ਲਗਾਉਣ ਤੇ ਚੁਗਲੀ ਕਰਨ ਵਿਚ।
'ਦੇਖਹੁ ਮਲਕ! ਨ ਤੁਮਰੇ ਆਯੋ।
ਖੱਤ੍ਰੀ ਨਾਨਕ ਤਪਾ ਕਹਾਯੋ।
ਤੁਮ ਤੇ ਅਧਿਕ ਆਪ ਕੋ ਜਾਨਾ।

ਅਚਜੋ ਅਹਾਰ ਨ ਤੁਮ ਘਰ ਆਨਾ[1] ॥੧੭॥ [1]ਆਕੇ।

ਆਂਖ ਤਰੈ ਨਹਿਂ ਆਨਤਿ ਕਾਹੂ[1]। [1]ਲਿਆਉਂਦਾ ਨਹੀਂ ਕਿਸੇ ਨੂੰ।
ਤਜੀ ਰੀਤਿ, ਪਗ ਧਰਤਿ ਕੁਰਾਹੂ।
ਸ਼ੂਦਰ ਕੇ ਘਰ ਭੋਜਨ ਕਰਿਹੀ।
ਆਵਾ ਇਹਾਂ ਨ ਉਰ ਮਹਿਂ ਡਰਿਹੀ' ॥੧੮॥

ਦੋਹਰਾ:

ਸੁਨਿ ਭਾਗੋ ਪੁਨ[1] ਬੂਝਹੀ[2], 'ਦਯੋ ਅਮੰਤੁ ਕਿ ਨਾਂਹਿ?' [1]ਫੇਰ। [2]ਪੁੱਛਿਆ।
ਕਹਿ ਦਿਜ 'ਕੀਨਿ ਤਗੀਦ ਮੈਂ, ਬਹੁਤ ਬਾਰ ਬਚ[1] ਪ੍ਰਾਹਿ[2]' ॥੧੯॥ [1]ਬਚਨ। [2]ਆਖਕੇ।

ਚੌਪਈ:

ਸੁਨਤਿ ਮਲਕ ਮਨ ਕ੍ਰੋਧਹਿ ਆਯੋ।
ਮਨਹੁ ਸਿੰਘ ਧਰ[1] ਮਸ਼ਕ[2] ਰਿਸਾਯੋ[3]। [1]ਸ਼ੇਰ ਉੱਤੇ। [2]ਮੱਛਰ। [3]ਗੁੱਸੇ ਹੋਇਆ।
'ਜਾਵਹੁ ਦਿਜ! ਤਿਹ ਆਨ ਬੁਲਾਈ।
ਦੇਖਿ ਲੇਹਿਂ ਤਿਨ ਕੀ ਮਨੁਸ਼ਾਈ[1] ॥੨੦॥ [1]ਮਰਦਾਨਗੀ, ਪ੍ਰਾਕ੍ਰਮ। (ਅ) ਮਰਜ਼ੀ।

ਕੇਤਿਕ ਜੋਰ ਐਂਠ[1] ਸੋ ਕਰਿਹੀ। [1]ਆਕੜ।
ਆਵਾ ਖਾਨਿ ਨ ਉਰ ਮਹਿਂ ਡਰਿਹੀ।'
ਸੁਨਿ ਦਿਜ ਹਰਖਤਿ ਤੂਰਨ ਗਵਨਾ।
ਹੁਤੋ ਜਹਾਂ ਲਾਲੋ ਕੋ ਭਵਨਾ ॥੨੧॥
ਦਰ[1] ਠਾਂਢੋ ਊਚੋ ਬਚ ਪ੍ਰਾਹੀ[2]। [1]ਦਰਵਾਜੇ ਤੇ। [2]ਆਵਾਜ਼ ਦਿੱਤੀ।
'ਲਾਲੋ! ਨਾਨਕ ਤਪਾ ਇਹਾਂ ਹੀ?'
ਕਹਿ ਲਾਲੋ 'ਬੈਸੇ ਹੈਂ ਅੰਤਰ।
ਕਾਜ ਕੌਨ ਤੇ? ਕਹੋ ਨਿਰੰਤਰ[1] ॥੨੨॥ [1]ਪੜਦੇ ਬਿਨਾਂ।

ਦੋਹਰਾ:

ਕਹਿ ਦਿਜ 'ਪਠਵਹੁ ਵਹਿਰ ਕੋ', ਸ਼੍ਰੀ ਗੁਰੁ ਆਪੇ ਆਇ।
'ਕਜਾ ਪਾਧਾ ਤੁਮ ਕਹਤਿ ਹੋ, ਕਾਰਜ ਦੇਹੁ ਸੁਨਾਇ?' ॥੨੩॥

ਚੌਪਈ:
'ਚਲਿਯੇ ਤੁਰਨ ਮਲਕ ਬੁਲਾਵੈ।
ਨਤੁ[1] ਮਾਨਵ ਕੋ ਅਵਰ ਪਠਾਵੈ[2]।' [1]ਨਹੀਂ ਤਾਂ। [2]ਭੇਜੇਗਾ।
ਬੋਲੇ ਸ੍ਰੀ ਗੁਰੁ ਸਭਿ ਸੁਖਧਾਮਾ।[1] [1]ਸਾਰੇ ਸੁਖਾਂ ਦੇ ਘਰ।
'ਮਲਕ ਸੰਗ ਕਜਾ ਹਮਰੋ ਕਾਮਾ ॥੨੪॥
ਕੌਨ ਮਲਕ? ਹੌਂ ਜਾਨਤਿ ਨਾਂਹੀ।
ਕਬਿ ਨ ਬਿਲੋਕਯੋ ਕਹਾਂ ਬਸਾਹੀ।[1] [1]ਕਿੱਥੇ ਵਸਦਾ ਹੈ।
ਲੇਨਿ ਦੇਨਿ ਕੋ ਕਾਜ ਨ ਕੋਊ।
ਕਿਉਂ ਆਇਸ ਕਰਿ ਭੇਜਤਿ ਸੋਊ' ॥੨੫॥
ਹਟਿ ਦੂਜੀ ਦੂਤੀ[1] ਦਿਜ[2] ਕੀਨੀ। [1]ਚੁਗਲੀ। [2]ਬ੍ਰਾਹਮਣ ਨੇ।
ਭੇਵ ਨ ਸਮਝਹਿ ਜਿਹ ਮਤਿ ਹੀਨੀ।
'ਸੁਨਹੁ ਮਲਕ! ਜੋ ਆਇਸ ਤੋਰੀ।
ਰਿਦੇ ਨ ਆਨਤਿ, ਦੀਨ ਬਹੋਰੀ[1] ॥੨੬॥ [1]ਮੋੜ ਦਿੱਤੀ ਹੈ।

ਦੋਹਰਾ:
ਕਹੈ, -ਨ ਜਾਨੋਂ ਮਲਕ ਮੈਂ, ਕੋ ਹੈ ਕਹਾਂ ਬਸਾਇ? -।
ਵਡੋ ਢੀਠ ਨਿਸ਼ਠੁਰ[1] ਬਚਨ, ਤੁਮ ਕੋ ਕਹੇ ਬਨਾਇ ॥੨੭॥ [1]ਕਠੋਰ।

ਚੌਪਈ:
ਨਹੀਂ ਬੁਲਾਯੋ ਇਹ ਠਾਂ ਆਵੈ।
ਕਰਹੁ ਅਬਹਿ ਜਿਉਂ ਹਿਰਦੈ ਭਾਵੈ।
ਤਵ ਭੋਜਨ ਕੀ ਕਰਿ ਹੈ ਨਿੰਦਾ।
ਖਾਵਹਿ ਘਰ ਸ਼ੂਦਰ ਜੋ ਮੰਦਾ ॥੨੮॥
ਖੱਤ੍ਰੀ ਜਾਤਿ ਨ ਲੱਜਾ ਕਰਿਈ।
ਲੋਕ ਰੀਤਿ ਉਰ ਤੇ ਪਰਿਹਰਿਈ[1]।' [1]ਛੱਡ ਦਿੱਤੀ ਹੈ।
ਆਗੈ ਪਾਵਕ ਰੋਸ ਬਹੂਤੀ[1]। [1]ਗੁੱਸਾ ਰੁਪੀ ਅਗਨੀ ਬਹੁਤੀ ਸੀ।
ਬਚਨ ਘ੍ਰਿੱਤ ਜਨੁ ਦੀਨਿ ਅਹੂਤੀ[1] ॥੨੯॥ [1]ਚੁਗਲੀ ਦੇ ਵਾਕ ਘਿਉ ਦੀ ਅਹੂਤੀ ਮਿਲ ਗਏ।
ਅਰੁਨਬੇਖ[1] ਕਰਿ ਮਲਕ ਅਲਾਵੈ[2]। [1]ਲਾਲ ਸਰੂਪ (ਚਿਹਰਾ)। [2]ਕਿਹਾ।

'ਅਬਹਿ ਬੁਲਾਏ, ਜੇ ਨਹਿਂ ਆਵੈ।
ਬਹੁ ਨਰ ਜਾਵਹੁ ਗਹਿ ਆਨੀਜੈ[1†]। [1]ਫੜ ਲਿਆਓ। [†]ਾ:-ਬਹੁਰ ਨ ਆਵੈ ਗਹਿ ਆਨੀਜੈ।
ਦਿਜ ਕੇ ਸੰਗ, ਬਿਲਮ ਨਹਿਂ ਕੀਜੈ'
॥੩੦॥
ਦੋਹਰਾ: [1]ਪੰਜ।
ਲੇ ਕਰਿ ਪਾਂਚ ਕ[1] ਮਨੁਜ ਪੁਨ, ਦਿਜ
ਤਬ ਗਯੋ ਰਿਸਾਇ।
ਉਚੇ ਬਚਨ ਉਚਾਰਿ ਕੈ, ਨਾਨਕ ਲਏ
ਬੁਲਾਇ ॥੩੧॥
ਚੌਪਈ:
'ਮਲਕ ਰੋਸ ਤੁਝ ਪਰ ਬਹੁ ਕੀਨੋ।
ਚਲਹੁ ਸੰਗ ਭਲਿ ਬਿਧਿ[1] ਮਨ ਚੀਨੋ[2]। [1]ਚੰਗੀ ਤਰ੍ਹਾਂ। [2]ਸਮਝ ਲਓ।
ਨਾਤੁਰ ਤੁਮ ਕੋ ਗਹਿ ਲੇ ਜਾਵਹਿਂ।
ਹੇਰਹੁ ਨਰ[1] ਨਹਿਂ ਬਿਲਮ ਲਗਾਵਹਿਂ[2]' [1]ਦੇਖਦੇ ਹੋ ਮਨੁਖ। [2]ਏਹ ਦੇਰ ਨਹੀਂ ਲਾਣਗੇ।
॥੩੨॥
ਬਿਗਸੇ[1] ਸ਼੍ਰੀ ਪ੍ਰਭੁ ਸੁਨਿ ਬਚ ਐਸਾ। [1]ਹੱਸੇ।
ਚਲੇ ਸੰਗ ਜਹਿਂ ਭਾਗੋ ਬੈਸਾ।
ਮਤਿ ਮੰਦਨ ਕੋ ਲੱਜਤਿ ਕਰਨੇ।
ਸਰਬ ਗਰਬ ਤਿਂਹ ਉਰ ਕੋ ਹਰਨੇ[1] [1]ਦੂਰ ਕਰਨ ਲਈ।
॥੩੩॥
ਸ਼੍ਰੀ ਗੁਰੂ ਗਵਨੇ ਜਾਇਂ[1] ਅਗਾਰੀ[2]। [1]ਟੁਰੇ ਜਾਂਦੇ ਹਨ। [2]ਅੱਗੇ।
ਲਾਲੋ ਚਲ੍ਯੋ ਸਸ਼ੰਕ[1] ਪਿਛਾਰੀ[2]। [1]ਸੰਸੇ ਨਾਲ, ਡਰਦਾ ਹੋਯਾ। [2]ਪਿੱਛੇ।
ਦਿਜ ਅਰ ਮਨੁਜ ਜਾਹਿਂ ਸੰਗ ਲਾਗੇ।
ਪਗ ਨਹਿਂ ਲਾਗਹਿਂ ਦੁਸ਼ਟ ਅਭਾਗੇ[1] [1]ਅਭਾਗੇ ਚਰਨੀ ਨਹੀਂ ਲਗਦੇ (ਗੁਰੂ ਜੀ ਦੇ)।
॥੩੪॥
ਦੋਹਰਾ:
ਸੁਨੀ ਨਗਰ ਮਹਿਂ ਜਹਿਂ ਤਹਾਂ -ਸ਼੍ਰੀ
ਗੁਰੂ ਗਹਿ ਮੰਗਵਾਇ-।
ਧਾਇ ਧਾਇ ਹਿਤ ਹੇਰਨੇ, ਸੰਗ[1] ਚਲੇ [1]ਨਾਲ।
ਸਭਿ ਜਾਇਂ ॥੩੫॥
ਚੌਪਈ:

ਜਾਇ ਮਲਕ ਢਿਗ, ਬਚਨ ਅਲਾਯੋ।
'ਅਬ ਨਾਨਕ ਤੁਮਰੇ ਪਹਿ ਆਯੋ।'
ਮਲਕ ਕਹੈ 'ਆਨਹੁ ਮਮ ਪਾਸਾ।'
ਸ਼੍ਰੀ ਗੁਰੁ ਅੰਤਰ ਗਏ ਅਵਾਸਾ[1] ॥੩੬॥ [1]ਘਰ ਦੇ ਅੰਦਰ ਗਏ।
ਕਹਯੋ ਜਾਇ 'ਮੁਝ ਕਿਉਂ ਬੁਲਿਵਾਯੋ?
ਬਾਰ ਬਾਰ ਨਿਜ ਮਨੁਜ ਪਠਾਯੋ।
ਕੌਨ ਕਾਜ ਤੇਰੋ ਮਮ ਸੰਗਾ?
ਭੇਜਹਿਂ ਆਇਸ ਹੋਇ ਨਿਸੰਗਾ' ॥੩੭॥
ਸੁਣਿ ਕਰਿ ਭਾਗੋ ਬਚਨ ਅਲਾਯੋ।
'ਬ੍ਰਹਮ ਭੋਜ ਮਮ[1] ਕਿਉਂ ਆਯੋ? [1]ਮੇਰੇ ਤੇ।
ਦਿਜ ਨੈ ਤੁਝੈ ਅਮੰਤ੍ਰ ਦੀਨੋ।[1] [1]ਨੇਉਂਦਾ ਦਿੱਤਾ ਸੀ।
ਆਨਿ ਅਹਾਰ ਨ ਖਾਵਨ ਕੀਨੋ ॥੩੮॥
ਬ੍ਰਹਮਭੋਜ ਮੈਂ ਦੋਖੁ ਕਵਨਾ?
ਜਿਹ ਪਿਖਿ ਨਹਿਂ ਆਵਾ ਮੁਝ ਭਵਨਾ।'
[1] 'ਹਮ ਫਕੀਰ ਸਭਿ ਤੇ ਸੁ ਬਿਦਾਵੈ[2]। [1]ਗੁਰੂ ਜੀ ਬੋਲੇ। [2]ਦਾਵਾ ਨਹੀਂ ਰਖਦੇ (ਕਿਸੇ ਨਾਲ)।
ਜਹਿਂ ਗੁਜਰੈ ਤਹਿਂ ਹੀ ਗੁਜਰਾਵੈਂ ॥੩੯॥
ਦੋਹਰਾ: [1]ਛਕ ਲਈ।
ਜਹਾਂ ਬਨੀ ਅਚਵੀ[1] ਤਹੀਂ, ਲਾਲਚ ਅਚਵਨ ਨਾਂਹਿ।
ਜੈਸੇ ਦੇਵਹਿ ਆਨਿ ਕੋ, ਉਰ ਕਰਿ ਹਰਖ ਸੁ ਖਾਂਹਿ' ॥੪੦॥
ਚੌਪਈ:
ਸੁਨਿ ਕਰਿ ਮਲਕ ਕਹੈ ਰਿਸ ਬੈਨਾ।
'ਭਾ ਬਿਪਰੀਤਿ[1], ਰਿਦੇ ਤੁਝ ਭੈ ਨਾ। [1]ਉਲਟ।
ਸੁਨੀ ਹਮਹਿਂ ਤਵ ਖੱਤ੍ਰੀ ਜਾਤਾ।
ਸ਼ੂਦ੍ਰਨ ਸਦਨ ਅਸਨ[1] ਨਿਤ ਖਾਤਾ ॥੪੧॥ [1]ਭੋਜਨ।

ਤਪਾ ਰਖਾਯੋ ਆਖ੍ਯ ਤੋਹੀ[1]। — [1]ਨਾਮ ਆਪਣਾ।
ਦੇਖਤਿ ਹੀ ਰਿਸ ਉਪਜਹਿ ਮੋਹੀ।
ਬ੍ਰਹਮਭੋਜ ਕੋ ਨਾਮ ਰਖੇਈ[1]। — [1]ਨਾਮ ਧਰਨਾ ਐਬ ਲਾਣਾ।
ਅੰਨ ਪਾਕ[1] ਘਰ ਨੀਚ[2] ਅਚੇਈ[3] ॥੪੨॥ — [1]ਰਸੋਈ ਦਾ। [2]ਨੀਚ ਦੇ ਘਰ ਦਾ। [3]ਛਕਦਾ ਹੈਂ।
ਰਹੇ ਬੁਲਾਇ, ਨ ਹਮ ਘਰ ਆਵਾ।
ਕਿਹ ਕੋ ਕਹਨਿ ਨ ਮਨ ਮਹਿਂ ਲਜਾਵਾ।
ਦਿਜ, ਖੱਤ੍ਰੀ, ਬੈਸਨ ਸਭਿ ਖਾਯੋ।
ਸੋ ਨਹਿਂ ਇਹ ਕੇ ਹਿਰਦੇ ਭਾਯੋ' ॥੪੩॥

ਦੋਹਰਾ: — [1]ਲਿਆਓ।
ਸੁਨਿ ਸ਼੍ਰੋਨਨ ਸ਼੍ਰੀ ਗੁਰੂ ਭਨੈ, 'ਆਨਹੁ[1] ਅਬਹਿ ਅਹਾਰ।
ਬ੍ਰਹਮ ਭੋਜ ਮਹਿਂ ਜੋ ਕਰਯੋ, ਰਹੇ ਨ ਚਾਹਿ ਤੁਮਾਰ' ॥੪੪॥

ਚੌਪਈ: — [1]ਕਿਹਾ।
ਤਿਹ ਸੋਂ ਕਹਿ, ਲਾਲੋ ਸੋਂ ਭਾਖਾ।[1]
'ਆਨਹੁ ਅਸਨ[1] ਹੋਇ ਕੁਛ ਰਾਖਾ।' — [1]ਭੋਜਨ।
ਲਾਲੋ ਨਿਜ ਘਰ ਆਵਾ ਦੌਰਾ।
ਲੀਨ ਕੋਧਰੇ ਕੋ ਟੁਕ[1] ਟੋਰਾ[2] ॥੪੫॥ — [1]ਟੁੱਕਰ। [2]ਟੋਲਕੇ (ਅ) ਟੁਕਰ ਟੋਰ।
ਮਲਕ ਅਸਨ ਸੰਨਿਗਧ[1] ਮੰਗਾਵਾ। — [1]ਘਿਉ ਵਾਲਾ।
ਬ੍ਰਹਮਭੋਜ ਮਹਿਂ ਜੋ ਕਰਿਵਾਵਾ।
ਪੂਪ[1] ਪੂਰਿਕਾ[2] ਬਹੁਰ ਤਿਹਾਵਲ[3]। — [1]ਪੂੜੇ। [2]ਪੂੜੀ। [3]ਕੜਾਹ।
ਬਿਬਿਧ[1] ਅਹਾਰ ਮੰਗਾਇ ਉਤਾਵਲ[2] ॥੪੬॥ — [1]ਤਰ੍ਹਾਂ ਤਰ੍ਹਾਂ ਦੇ। [2]ਛੇਤੀ।
ਆਗੇ ਸ਼੍ਰੀ ਨਾਨਕ ਕੇ ਰਾਖੇ।
'ਖਾਹੁ ਚਾਹੁ ਸੋਂ' ਇਉਂ ਮੁਖ ਭਾਖੇ।[1] — [1]ਕਿਹਾ।
ਲਾਲੋ ਕੀ ਦਿਸ਼ਿ ਦੇਖਿ ਦਯਾਲਾ।
ਲੀਨਿ ਕੋਧਰੇ ਟੁਕ ਤਤਕਾਲਾ ॥੪੭॥

ਦੋਹਰਾ: — [1]ਖੱਬੇ ਹੱਥ। [2]ਪੂੜੇ। [3]ਸੱਜੇ।
ਬਾਂਵੇਂ ਕਰ[1] ਮਹਿਂ ਪੂਪ[2] ਲੈ, ਦਾਹਨ[3] ਟੁਕਰਾ ਧਾਰਿ।

ਹਾਥ ਝਪੀੜੇ ਜੁਗਲ[1] ਜਬ, ਹੇਰਤਿ ਲੋਕ ਅਪਾਰ ॥੪੮॥ — [1]ਦੋਵੇਂ।

ਚੌਪਈ:

ਦੁਹੂੰ ਹਾਥ ਤੇ ਨਿਕਸੀ ਧਾਰਾ।
ਬਹੁ ਲੋਕਨ ਕੀ ਸਭਾ ਮਝਾਰਾ।

{ਭਾਗੋ ਦਾ ਪਰਦਾ ਫਾਸ਼}

ਇਕ ਤੇ ਦੂਧ, ਰਕਤ[1] ਇਕ[2] ਨਿਸਰੀ।[3] — [1]ਲਹੂ। [2]ਇਕ ਤੋਂ। [3]ਚੋਈ।
ਗੰਗ[1] ਸਰਸੁਤੀ[2] ਸੀ ਤਹਿਂ ਪਸਰੀ[3] ॥੪੯॥ — [1]ਗੰਗਾ ਚਿੱਟੀ ਹੈ। [2]ਸਰਸੁਤੀ ਲਾਲ ਹੈ। [3]ਫੈਲੀ, ਵੱਗੀ।

ਇਕ ਦਿਸ ਦੂਧ ਪਰਤਿ ਧਰ ਮਾਂਹੀ।
ਇਕ ਦਿਸ ਸ੍ਰੋਣਿਤ[1] ਨਿਚੁਰਤਿ ਤਾਂਹੀ। — [1]ਲਹੂ।
ਹਾਥ ਝਪੀੜਹਿਂ ਸ਼੍ਰੀ ਗੁਰੁ ਜਿਉਂ ਜਿਉਂ।
ਨਿਕਸਹਿ ਤਿਨ ਤੇ ਅਧਿਕਹਿ ਤਿਉਂ ਤਿਉਂ ॥੫੦॥

ਚੱਕ੍ਰਿਤ ਭਏ ਸਭਾ ਨਰ ਸਾਰੇ।
-ਇਹ ਅਚਰਜ ਕਬਿ ਨਹੀਂ ਨਿਹਾਰੇ।
ਅਸਨ ਵਿਖੈ ਤੇ ਰਕਤ ਨਿਕਾਸਾ[1]। — [1]ਕਢਿਆ।
ਕੀਨੋ ਇਕ ਤੇ ਦੂਧ ਪ੍ਰਕਾਸ਼ਾ- ॥੫੧॥

ਦੋਹਰਾ:

ਭੀਰ ਭੂਰ ਭੌਨੰ[1] ਭਰਜੋ, ਹੇਰਤਿ ਅਚਰਜ ਬਾਤ। — [1]ਘਰ।
ਕੋ ਬਿਧਿ ਸਮਝ ਨ ਆਵਈ, ਦੀਸਤਿ ਹੈ ਬਖ਼ਜਾਤ[1] ॥੫੨॥ — [1]ਪ੍ਰਗਟ।

ਚੌਪਈ:

ਸ਼੍ਰੀ ਗੁਰੁ ਧਰਮ ਮੂਲ ਸੋਂ ਸਾਨੀ[1]। — [1]ਮਿਲੀ ਹੋਈ।
ਬੋਲੇ ਪਰਮ ਮਨੋਹਰ ਬਾਨੀ।
'ਬਹੁਤ ਨਰਨ ਕੋ ਸ਼੍ਰੋਣਤਿ[1] ਲੀਨਾ। — [1]ਲਹੂ।
ਤਿਹਂ ਕੋ ਬ੍ਰਹਮ ਭੋਜ ਤੈਂ ਕੀਨਾ ॥੫੩॥

ਇਹ ਕੇ ਅਚਵਤ[1] ਪੁੰਨ ਪਲਾਈ[2]। — [1]ਛਕਿਆਂ। [2]ਪੁੰਨ ਨਾਸ਼ ਹੁੰਦੇ ਹਨ।
ਕਲਿਮਲ ਸੋਂ[1] ਧਨ ਕਿਯ ਇਕਠਾਈ[2]। — [1]ਪਾਪਾਂ ਨਾਲ। [2]ਇਕੱਠਾ ਕੀਤਾ ਹੈ।
ਸੁਨਹੁ ਮਲਕ! ਜਿਹ ਕੋ ਸੁਧ ਨਾਂਹੀ।

ਸੋ ਇਹ ਸ਼੍ਰੋਣਤਿ ਹਿਤ ਕਰਿ ਖ਼ਾਹੀ ॥੫੪॥
ਤਪਿਯਨ ਤਪ ਛੀਜਹਿ[1] ਇਹ ਖਾਏ। — [1]ਨਾਸ਼ ਹੁੰਦਾ ਹੈ।
ਧਯਾਨੀ[1] ਧ੍ਯਾਨ ਨ ਲਗਹਿ ਲਗਾਏ[2]। — [1]ਧ੍ਯਾਨੀਆਂ ਦਾ। [2]ਲਾਯਾਂ ਨਹੀਂ ਲਗਦਾ।
ਖਾਵਤਿ ਮਨ ਕੋ ਕਰਤਿ ਮਲੀਨਾ।
ਹਰਿ ਜਸੁ ਰੰਗ ਨ ਚਢਹਿ ਨਵੀਨਾ[1] ॥੫੫॥ — [1]ਨਵਾਂ।

ਦੋਹਰਾ:
ਸੁਧ[1] ਜਿਨ ਕੇ ਹਿਰਦੇ ਵਿਖੈ, ਸੋ ਕਿਉਂ ਸ਼੍ਰੋਣਿਤ ਪੀਅ। — [1]ਖਬਰ ਹੈ।
ਪੁੰਨਹੀਨ[1] ਨਿਜ[2] ਕਿਉਂ ਕਰੈਂ, ਸਮਝ ਦੇਖਿਯੇ ਹੀਯ[3] ॥੫੬॥ — [1]ਪੁੰਨ ਰਹਿਤ। [2]ਆਪਨੂੰ। [3]ਦਿਲ ਵਿਚ।

ਚੌਪਈ:
ਅਸਨ ਬਿਲੋਕਹੁ ਸ਼ੂਦਰ ਧਾਮੁ[1]। — [1]ਸ਼ੂਦਰ ਦੇ ਘਰ ਦਾ।
ਨਿਕਸਤਿ ਪੈ[1] ਜਿਹਤੇ ਅਭਿਰਾਮੁ[2]। — [1]ਦੁੱਧ। [2]ਸੁੰਦਰ।
ਬ੍ਰਹਮ ਭੋਜ ਹੋਵਤਿ ਨਿਤ ਇਨ ਕੇ।
ਕਰੋਂ ਅਹਾਰ ਸਦਨ[1] ਹੌਂ ਜਿਨ ਕੇ ॥੫੭॥ — [1]ਘਰ।
ਨਿਜ ਕਰ ਟਹਿਲ ਦਿਵਸ ਮਹਿਂ ਕਰਿਹੀ।
ਬ੍ਰਿੱਤਿ[1] ਨ ਕਲਿਮਲ[2] ਕੀ ਉਰ ਧਰਿਹੀ। — [1]ਉਪਜੀਵਕਾ। [2]ਪਾਪਾਂ ਦੀ।
ਕਰਿ ਮਿਹਨਤ ਸੋਂ ਹਾਥ ਕਮਾਈ।
ਬਹੁਰ ਅਥਿਤ ਕੋ ਦੇਯ ਤ ਖਾਈ[†] ॥੫੮॥ — [†]ਪਾ:-ਦੇਤ ਖਵਾਈ।
ਇਸ ਅਚਵੇ[1] ਉਰ[2] ਨਿਰਮਲ ਹੋਵਹਿ। — [1]ਖਾਧੇ। [2]ਰਿਦਾ।
ਜਨਮ ਜਨਮ ਮਲ ਜਲ ਸਮ ਧੋਵਹਿ।
ਕਰਿ ਤੈਂ[1] ਇਕਠੀ ਕਲਖੁ[2] ਕਮਾਈ। — [1]ਪਰ) ਤੂੰ ਕਰਕੇ। [2]ਪਾਪਾਂ ਦੀ।
ਕੀਰਤਿ ਕਾਰਣ[1] ਨਰਨ[2] ਖੁਵਾਈ ॥੫੯॥ — [1]ਅਪਨੀ) ਮਹਿਮਾਂ ਵਾਸਤੇ। [2]ਮਨੁਖਾਂ ਨੂੰ।
ਪਾਪ ਛਪਾਵਤਿ ਨਿਜ ਮਨ ਮਾਂਹੀ।
ਨਹਿਨ ਸੁਨਾਇ ਦਿਖਾਵਹਿਂ ਕਾਹੀ[1]। — [1]ਕਿਸੇ ਨੂੰ।
ਕਿਕਰ ਬੀਜ ਜਿਉਂ ਧਰਤਿ ਮਝਾਰੀ।

ਉਗ[1] ਲਗਿ[2] ਕੰਟਕ[3], ਦੇਂ ਦੁਖਭਾਰੀ ॥੬੦॥ [1]ਉਗਿਆਂ। [2]ਲੱਗਣਗੇ। [3]ਕੰਡੇ।
ਇਹ ਜੁ ਪੁੰਨ ਕਰਿ ਸਭਿਨਿ ਦਿਖਾਵਾ।
ਸੁਜਸ ਪਾਇ ਹਿਰਦੇ ਗਰਬਾਵਾ[1]। [1]ਹੰਕਾਰ ਕੀਤਾ।
ਧਰਤਿ ਵਹਿਰ ਜਿਉਂ ਬੀਜ ਰਸਾਲਾ।[1] [1]ਧਰਤੀ ਦੇ ਬਾਹਰ (ਉੱਤੇ ਰਖਿਆਂ) ਸੁਹਣਾ ਬੀਜ ਬੀ ਨਹੀਂ ਉਗਦਾ।
ਉਗਹਿ ਨ, ਕਿਉਂ ਫਲ ਦੇਹਿ ਬਿਸਾਲਾ[1] ॥੬੧॥ [1]ਬਹੁਤਾ ਫਲ ਕੀਕੂੰ ਦੇਵੇਗਾ।
ਹੁਇ ਜੁ ਛਪਾਯੋ ਉਗਵਹਿ ਸੋਊ।
ਯਹੀ ਰੀਤਿ ਜਾਨਹਿ ਸਭਿ ਕੋਊ।
ਤੁਝ ਕੋ ਹ੍ਵੈ ਦੋਨੋ ਬਿਪਰੀਤਾ।
ਤਬ ਜਾਨਹੁ ਜਬ ਦੇ ਜਮ ਭੀਤਾ[1]' ॥੬੨॥ [1]ਡਰ।

ਦੋਹਰਾ:

ਮਹਿਮਾ ਪਾਵਕ[1] ਸੀ ਨਿਰਖਿ[2], [1]ਅੱਗ ਵਰਗੀ, ਤੇਜਮਯ। [2]ਵੇਖਕੇ।
ਨਿਜ ਮਨ ਕਰਿ ਲਘੁ ਦਾਰ[1]। [1]ਛੋਟੀ ਲਕੜੀ ਕਰਕੇ।
ਜਰਬਰਿ[1] ਕੇ ਜਢ[2] ਭਸਮ ਭਾ[3], [1]ਸੜ ਬਲ। [2]ਮੂਰਖ। [3]ਸੁਆਹ ਹੋ ਗਿਆ।
ਸਮਝਤਿ ਨਹੀਂ ਗਵਾਰ ॥੬੩॥

ਚੌਪਈ:

ਬਹੁਰੋ ਬਚਨ ਘ੍ਰਿੱਤ ਕੇ ਪਰਸੇ।
ਪਾਵਕ[1] ਭਯੋ ਜਾਂਹਿ ਤੇ ਸਰਸੇ[2]। [1]ਅੱਗ। [2]ਵੱਧ।
ਉਰ ਮਹਿਂ ਰਿਸਿ[1] ਅਤਿ ਕਛੁ ਨ ਬਸਾਈ[2]। [1]ਗੁੱਸਾ। [2]ਪਰ) ਪੇਸ਼ ਨਹੀਂ ਜਾਂਦੀ।
ਲੱਜਤਿ ਹੋ ਕਰਿ ਗ੍ਰੀਵ ਨਿਵਾਈ ॥੬੪॥
ਬੋਲ ਨ ਆਵ ਬਿਕੁਲ ਸਾ ਭਯੋ।
ਜਿਉਂ ਕਿਰਪਨ ਕਾ ਧਨ ਕਿਤਿ ਗਯੋ।
ਕਿਧੌਂ ਜੂਪ ਮੈਂ[1] ਦਰਬ ਹਿਰਾਯੋ। [1]ਜੂਏ ਵਿਚ।
ਚੋਰ ਜਾਰਿ ਜਿਉਂ ਬੋਲ ਨ ਆਯੋ ॥੬੫॥
ਊਚ ਨੀਚ ਹੇਰਹਿਂ ਨਰ ਠਾਂਢੇ।
ਚਿਤ ਮਹਿਂ ਅਧਿਕ ਬਿਸਮਤਾ ਬਾਢੇ।[1] [1]ਵਧੀ।

ਸ੍ਰੀ ਨਾਨਕ ਉਠਿ ਬਾਹਰ ਆਏ।
ਮਨਹੁ ਗਜਾਨ ਕੋ ਤਰਨਿ ਸੁਹਾਏ[1] ॥੬੬॥

[1]ਗਜਾਨ ਦਾ ਸੂਰਜ ਸ਼ੋਭ ਰਹੇ ਹਨ।

ਦੋਹਰਾ:
ਲਾਲੋ ਜਿਨ ਕੇ ਸੰਗ ਹੈ, ਅੰਗ ਉਮੰਗਤਿ[1] ਭਾ ਜੁ।[2]
ਰਦਨ[1] ਕੁੰਦ[2] ਕਰੁਨਾ ਸਦਨ, ਬਦਨ[3] ਸੁ ਉਡਗਨ ਰਾਜ[4] ॥੬੭॥

[1]ਅੰਗਾਂ ਵਿਚ ਉਤਸਾਹੀ। [2]ਹੋਇਆ ਹੈ ਜੇਹੜਾ।

[1]ਦੰਦ। [2]ਮਰਤਬਾਨ ਦੇ ਫੁਲ ਵਤ। [3]ਮੁਖੜਾ। [4]ਫੈਲ ਗਿਆ।

ਚੌਪਈ:
ਆਨਿ ਸਦਨ ਮਹਿਂ ਪ੍ਰਭੂ ਬਿਰਾਜੇ।
ਜਿਹ ਕੀ ਕਰੁਨਾ ਯਮ ਦੁਖ ਭਾਗੇ।
ਪੁਰਿ ਮਹਿਂ ਬਿਸਤਰਯੋ[1] ਬਿਰਤਾਂਤਾ।
ਮਿਲਿ ਮਿਲਿ ਕਰਹਿਂ ਪਰਸਪਰ ਬਾਤਾ ॥੬੮॥

[1]ਚੰਦ੍ਰਮਾਂ (ਵਰਗਾ ਹੈ)।

ਮਲਕ ਭਯੋ ਲੱਜਤਿ ਮਨ ਮਾਨੀ।[1]
ਗਿਰਾ ਨ ਸਨਮੁਖ ਕਛੁ ਬਖਾਨੀ।
ਜੋ ਨਰ ਹੁਤੇ ਚਤੁਰ ਮਤਿਵਾਨਾ।
ਮਾਨੀ ਮਹਿੰਮਾ ਮਨਹਿਂ[1] ਮਹਾਨਾ ॥੬੯॥

[1]ਮਨ ਦਾ ਹੰਕਾਰੀ (ਸੀ ਮਲਕ)।

[1]ਮਨ ਵਿਚ।

ਜਿਹ ਠਾਂ ਮਿਲਹਿਂ ਕਰਹਿਂ ਪਦ ਬੰਦਨ।[1]
ਜਿਸ ਦਰਸ਼ਨ ਤ੍ਰੈ ਤਾਪ ਨਿਕੰਦਨ।
ਲਖਯੋ ਸੁ ਕਲਾਵਾਨ ਇਹ ਕੇਈ।[1]
ਨਿੰਦਾ ਯਾਂਕੀ ਬਹੁ ਦੁਖ ਦੇਈ ॥੭੦॥

[1]ਨਮਸਕਾਰ।

[1]ਕੇਈਆਂ ਨੇ।

ਸੰਤ ਲੋਕ ਸ਼ੁਭ ਮਤੋ ਨਿਰਾਲਾ।
ਜਿਹ ਮਹਿਂ ਅਜ਼ਮਤਿ[1] ਅਜਿਤ[2] ਬਿਸਾਲਾ।
ਜੇ ਮਤਿਮੰਦ ਮੂਢ ਅਗਜਾਨੀ।
ਤਿਨਹਿਂ ਨ ਮਹਿਮਾ ਕਛੁ ਪਛਾਨੀ ॥੭੧॥

[1]ਕਰਾਮਾਤ। [2]ਨਾ ਜਿੱਤੀ ਜਾਣ ਵਾਲੀ।

ਜਿਉਂ ਚਿੰਤਾਮਨਿ ਕਪਿ ਕਰ[1] ਆਈ।
ਨਹਿਂ ਜਾਨਹਿ ਤਿਹ ਕੀਮਤਿ ਕਾਈ†।

[1]ਬੰਦਰ ਦੇ ਹੱਥ।

†ਪਾ:-ਭਾਈ।

ਕਹਹਿ 'ਕਿ ਨਦਰਬੰਦ ਸਾ ਕੀਨਾ।[1]
ਜਾਨਯੋ ਗਯੋ ਨ ਕਜਾ ਕਰਿ ਦੀਨਾ'
॥੭੨॥

[1]ਗੁਰੂ ਜੀ ਨੇ) ਨਜ਼ਰ ਬੰਨ੍ਹ ਦਿੱਤੀ ਸੀ।

ਦੋਹਰਾ:
ਮਲਕ ਮੰਦਮਤਿ ਮੂਢ ਮਨ, ਕਲਿਮਲ[1]
ਬਲਿਤ[2] ਮਲੀਨ।
ਮਹਿਮਾ ਮਾਨਿ ਨ ਪਦ ਪਰਜੋ, ਬਹੁਰੋ
ਮਤਸਰ ਕੀਨਿ ॥੭੩॥

[1]ਪਾਪਾਂ ਨਾਲ। [2]ਵੇੜ੍ਹਿਆ।

ਚੌਪਈ:
ਰਿਦੈ ਵਿਚਾਰਹਿ ਅਸ ਅਗਜਾਨਾ।
-ਬੈਰ ਲੇਉਂ ਤੋਂ ਸੁਖ ਸਮ ਪ੍ਰਾਨਾ।
ਲੱਜਤਿ ਕੀਨੋ ਮੁਹਿ[1] ਬਹੁ ਮਾਂਹੀ।
ਖ਼ਾਨ[1] ਨਿਕਟਿ ਗਹਿਵਾਵੌਂ[2] ਤਾਂਹੀ[3]-
॥੭੪॥

[1]ਮੈਨੂੰ।

[1]ਹਾਕਮ ਤੋਂ। [2]ਫੜਵਾਵਾਂਗਾ। [3]ਇਸਨੂੰ।

ਜਿਹਤੇ ਦੁਖ ਪਾਵਹਿ ਜਢ ਸੋਊ।
ਕਰਤਿ[1] ਉਪਾਵ ਲੋਕ ਯੁਗ[2] ਖੋਊ।[3]
ਭੋਰ ਭਈ ਤਜਿ ਭੌਨ ਪਧਾਰਾ।
ਗਯੋ ਖ਼ਾਨ ਕੀ ਸਭਾ ਮਝਾਰਾ ॥੭੫॥

[1]ਕਰਦਾ ਹੈ। [2]ਦੋਵੇਂ ਲੋਕ। [3]ਗੁਵਾਏ ਜਾਣ ਦੇ।

ਇਕ ਤਿਹਂ[1] ਤਾਤ[2] ਤਰੁਨ[3] ਜਿਹ
ਬੈਸਾ[4]।
ਭਯੋ ਆਮ[1] ਮੈਂ ਮ੍ਰਿੱਤਕ[2] ਜੈਸਾ।
ਕਰਿ ਉਪਚਾਰ[1] ਥਕੇ ਸਮੁਦਾਈ।[2]
ਤਿਹ ਕੋ ਰੋਗ ਨ ਸਕੇ ਗਵਾਈ ॥੭੬॥

[1]ਉਸ (ਖ਼ਾਨ) ਦਾ। [2]ਪੁਤ੍ਰ ਸੀ। [3]ਜੁਵਾਨ। [4]ਜੁਵਾਨ ਜਿਸਦੀ ਉਮਰ ਸੀ।

[1]ਬੀਮਾਰੀ ਵਿਚ। [2]ਮੁਰਦੇ।

[1]ਦਵਾ ਦਾਰੂ, ਇਲਾਜ। [2]ਸਾਰੇ (ਵੈਦ ਆਦਿ)।

ਦੋਹਰਾ:
ਮਲਕ ਨਿਕਟਿ[1] ਬੂਝਯੋ[2] ਨ੍ਰਿਪਤਿ[3],
'ਸੁਤ ਨਹਿਂ ਹੋਇ ਅਰਾਮ।
ਕੋ ਉਪਚਾਰ ਨ ਲਾਗਈ, ਕਰੌਂ ਕੌਨ
ਅਬ ਕਾਮ? ॥੭੭॥

[1]ਪਾਸੋਂ। [2]ਪੁੱਛਿਆ। [3]ਖਾਂ ਨੇ।

ਚੌਪਈ:
ਭੇਖਜ[1] ਨਾਨ ਭਾਂਤਿ ਕਰਾਏ।
ਗੌਂਸ ਪੀਰ ਮੈਂ, ਸਭੈ ਮਨਾਏ।
ਜੋ ਬਿਧਿ ਮੁਝ ਕਿਨ ਆਨਿ ਬਖਾਨੀ।

[1]ਦੁਵਾਵਾਂ।

ਸੋ ਮੈਂ ਕਰੀ ਰਿਦੈ ਪਰਮਾਨੀ[1]' ॥੭੮॥

[1]ਚੰਗੀ ਤਰ੍ਹਾਂ ਮੰਨ ਕੇ।

ਸੁਨਿ ਕਰਿ ਭਾਗੋ ਮਨ ਮਹਿਂ ਗੁਨਿਯਾ।
-ਜੋ ਚਾਹਤਿ ਸੋ ਕਾਰਜ ਬਨਿਯਾ-।
ਬੋਲਯੋ ਦੁਸ਼ਟ ਮੰਦਮਤਿ ਮਾਨੀ[1]।

[1]ਹੰਕਾਰੀ।

ਜਿਹ ਤੇ ਨਰਕ ਪਾਇ[1] ਦੁਖ ਖਾਨੀ ॥੭੯॥

[1]ਪ੍ਰਾਪਤ ਹੋਵੇ(ਭਾਗੋ ਨੂੰ)।

'ਗਹੋ ਫਕੀਰ ਕਾਮਲਹਿ ਕੋਊ।
ਤੁਮ ਸੁਤ ਬੇਦਨ[1] ਖੋਵਹਿ ਸੋਊ।

[1]ਪੀੜਾ।

ਤਿਨ ਬਿਨ ਰੁਜ ਤਨੁ[1] ਜਾਇ ਨ ਕੈਸੇ।

[1]ਰੋਗ ਸਰੀਰ ਦਾ।

ਨਿਜ ਭੁਜ ਬਲ ਬਿਨ ਸ਼ੱਤ੍ਰੂ ਜੈਸੇ' ॥੮੦॥

ਸੁਨਿ ਸ਼੍ਰੋਨਨ ਭਨੈ† ਅਤੇ ਖਾਨਾ।[1]

[1]ਨਾਮ ਨਬਾਬ ਦਾ। †ਪਾ:-ਭਨਹੀ।

'ਕੋ ਕਾਮਲ ਮੁਝ ਨਹੀਂ ਪਛਾਨਾ।'
ਕਹਤਿ ਮਲਕ 'ਇਕ ਨਾਨਕ ਨਾਮੂ।
ਸੋ ਕਾਮਲ ਸਮਝਹੁ ਅਭਿਰਾਮੂ' ॥੮੧॥

ਦੋਹਰਾ:

[1]ਕਵਿ ਜੀ ਨਸੀਹਤ ਕਰਦੇ ਹਨ।

[1]ਬਹੁ ਨਰ ਸੁਨਹਿਂ ਨ ਗਨਹਿਂ ਮਨ,
ਔਗੁਨ ਕੈ ਗੁਨ ਰੀਤਿ[1]।

[1]ਗੁਣ ਔਗੁਣ ਦੀ ਰੀਤ ਨਹੀਂ ਸਮਝਦੇ।

ਸੰਤ ਗਹੇ ਤੇ ਰੀਝਈ,
ਕਿਧੌਂ[1] ਸੇਵ ਸਹਿ† ਪ੍ਰੀਤ[2] ॥੮੨॥

[1]ਜਾਂ। [2]ਸੰਤ ਯਾ ਸਾਈਂ) ਸੰਤਾਂ ਨੂੰ ਫੜਿਆ ਰੀਝਦਾ ਹੈ ਕਿ ਪ੍ਰੀਤ ਨਾਲ ਸੇਵਾ ਕੀਤਿਆਂ?। †ਪਾ:-ਯੁਤ।

ਚੌਪਈ:

ਸੁਨਿ ਪਠਾਨ ਨੇ ਮਨੁਜ ਪਠਾਏ।
ਲਾਲੋ ਸਦਨ ਦਿਸ਼ਾ ਸੋ ਆਏ।
ਗਵਨੇ ਹੁਤੇ ਤਬਹਿ ਉਦਿਆਨਾ।
ਕਮਲ ਨੈਨ ਸ਼੍ਰੀ ਗੁਰੁ ਗਤਿਦਾਨਾ† ॥੮੩॥

†ਪਾ:-ਆਨ ਪਹੁਦੇ ਮਨੁਜ ਰਜਾਨਾ।

ਕਹੈਂ ਕਿ 'ਚਲਹੁ ਭੁਵਾਲ[1] ਬੁਲਾਏ।

[1]ਰਾਜਾ ਨੇ।

ਕਰਹੁ ਨਾਂਹਿ[1] ਤੌ ਗਹਿ ਲੇ ਜਾਏਂ।'

[1]ਜੇ 'ਨਾਂਹ' ਕਰੋਗੇ।

ਕਮਲ ਬਦਨ ਸੁਨ ਕਰਿ ਤਿਨ ਬਾਨੀ।

ਗਵਨੇ ਸੰਗ ਨ੍ਰਿਪਤਿ ਇਸਥਾਨੀ[1] ॥੮੪॥ — [1]ਖ਼ਾਂ ਦੇ ਟਿਕਾਣੇ।

ਬੈਸੇ ਨਿਕਟਿ ਜਾਇ ਜਗਤੇਸ਼ਾ।
ਬੋਲਯੋ ਦਰਸ ਬਿਲੋਕਿ ਨਰੇਸ਼ਾ।
ਭੋ ਫਕੀਰ ਮਮ ਸੁਤ ਕੋ ਰੋਗੂ।
ਦੇਹੁ ਗਵਾਇ ਕਰਹੁ ਨਿਹਸੋਗੂ[1] ॥੮੫॥ — [1]ਚਿੰਤਾ ਰਹਿਤ ਕਰੋ (ਮੈਨੂੰ)।

ਨਤੁ[1] ਰਾਖੋਂ ਮੈਂ ਕੈਦ ਮਝਾਰਾ। — [1]ਨਹੀਂ ਤਾਂ
ਨਹਿਂ ਛੋਡੌਂ ਨਹਿਂ ਦੇਉਂ ਅਹਾਰਾ।'
ਸੁਨਿ ਬੋਲੇ ਸ਼੍ਰੀ ਨਾਨਕ ਬਚਨਾ।
'ਤੂੰ ਭਾ ਮੋਹ ਬੰਧ ਮੈਂ ਪਚਨਾ ॥੮੬॥
ਜਿਸ ਕੋ ਹਤਨ ਚਹਿਤਿ[1] ਹੋ ਰੋਗੂ। — [1]ਜਿਸਦਾ ਹਟਾਉਣਾਂ ਚਾਹੁੰਦਾ ਹੈਂ।
ਸੋ ਤੋ ਪਹੁੰਚਤਿ ਭਾ ਯਮ ਲੋਗੂ।

{ਖਾਨ ਦਾ ਪੁਤ੍ਰ ਮਰਨਾ}

ਸੁਧਿ ਨਿਕੇਤ ਕੀ[1] ਲੇਹੁ ਮੰਗਾਈ। — [1]ਘਰ ਦੀ ਖਬਰ।
ਨਿਕਟਿ[1] ਬੈਠ, ਕਿਉਂ ਗਾਲ ਬਜਾਈ[2]' ॥੮੭॥ — [1]ਪਾਸ। [2]ਭਾਵ ਡੀਂਗਾਂ ਮਾਰਦਾ ਹੈਂ।

ਸੁਨਿ ਬਿਸਮਤਿ ਘਰ ਨਰ ਕੋ ਭੇਜਾ।
ਰਿਦੈ ਪੀਰ ਜਨੁ ਫਟਤਿ ਕਰੇਜਾ।[1] — [1]ਕਲੇਜਾ।
ਇਤਨੇ ਮਹਿਂ ਮਾਨਵ ਤਹਿਂ[1] ਆਵਾ। — [1]ਓਥੇ।
ਮ੍ਰਿਤਕ ਭਏ ਕੌ ਬਚਨ ਸੁਨਾਵਾ ॥੮੮॥
ਸੁਨਤਿ ਭਯੋ ਸੋ ਬਿਕੁਲ[1] ਨਰੇਸ਼ਾ। — [1]ਵਿਆਕੁਲ।
ਉਠਿ ਆਏ ਸ਼੍ਰੀ ਪ੍ਰਭੁ ਜਗਤੇਸ਼ਾ।
ਸਹਿਜ ਸੁਭਾਇ ਗਏ ਉਦਿਆਨਾ।
ਕਿਯੋ ਹਾਨ[1] ਜਿਨ ਮਾਨੀ ਮਾਨਾ[2] ॥੮੯॥ — [1]ਨਾਸ਼ ਕੀਤਾ। [2]ਹੰਕਾਰੀ ਦਾ ਹੰਕਾਰ।

ਅਸ ਪ੍ਰਕਾਰ ਤਹਿਂ ਸਮਾਂ ਬਿਤਾਵਾ।
ਜਨ ਦੁਖ ਬਨ ਕੋ ਜੋ ਗੁਰੁ ਦਾਵਾ[1]। — [1]ਜਨਾਂ ਦੇ ਦੁਖ ਰੂਪੀ ਬਨ ਨੂੰ ਜੋ ਗੁਰੂ ਜੀ ਬਨ ਦੀ ਅੱਗ ਵਤ ਹਨ।
ਲਾਲੋ ਆਲਯ ਰੈਨ ਗੁਜ਼ਾਰੈਂ।
ਭੋਰ ਹੋਤਿ ਉਦਿਆਨ ਪਧਾਰੈਂ ॥੯੦॥

## ੪੦. [ਚਰਣ ਰਜ ਮੰਗਲ। ਤਿਲਵੰਡੀ ਜਾਣਾ]

੩੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੧

{ਰਾਇ ਬੁਲਾਰ ਦਾ ਮਰਦਾਨੇ ਅੱਗੇ ਤਰਲਾ} ॥੪੦..॥

{ਚੰਦ੍ਰਭਾਨ ਦਾ ਖੂਹ} ॥੬੬॥

ਦੋਹਰਾ:

ਪਦ ਪੰਕਜ ਕੀ ਪਾਸੁ ਬਰ, ਪਰਮ ਮਨੋਗ ਪਰਾਗ।

ਪੰਕਜ=ਕਮਲ। ਪਾਸੁ=ਧੂੜੀ, ਦੇਖੋ ਅਧ੍ਯਾਯ ੧ ਦੇ ਛੰਦ ੮ ਦੇ ਪਦ ਅਰਥ। ਮਨੋਗ=ਮਨ ਨੂੰ ਪਿਆਰੀ ਲੱਗਣ ਵਾਲੀ, ਸੁੰਦਰ। ਪਰਾਗ=ਧੂੜੀ ਜੋ ਫੁੱਲਾਂ ਦੇ ਅੰਦਰ ਤੁਰੀਆਂ ਉੱਤੇ ਹੁੰਦੀ ਹੈ।

ਨਿਜ ਮਨ ਮਧੁਪ ਲੁਭਾਇ ਕੈ, ਕਹੋਂ ਕਥਾ ਅਨੁਰਾਗ ॥੧॥

ਮਧੁਪ=ਭਉਰਾ। ਮਧੁ+ਪ=ਜੋ ਸ਼ਹਦ ਪੀਏ। ਅਨੁਰਾਗ=ਪ੍ਰੇਮਮਈ, ਪ੍ਰੇਮ ਵਾਲੀ।

ਅਰਥ:

(ਸ੍ਰੀ ਗੁਰੂ ਜੀ ਦੇ) ਚਰਣਾਂ ਕਮਲਾਂ ਦੀ ਸ੍ਰੇਸ਼ਟ ਧੂੜੀ (ਮਾਨੋਂ) ਡਾਢੀ ਸੁੰਦਰ ਪਿਰਾਗ ਹੈ, (ਇਸ ਉਪਰ) ਆਪਣੇ ਭਉਰੇ (ਵਰਗੇ) ਮਨ ਨੂੰ ਲੁਭਾਇਮਾਨ ਕਰਕੇ ਮੈਂ ਹੁਣ ਪ੍ਰੇਮ ਮਈ ਕਥਾ (ਅੱਗੋਂ) ਆਖਦਾ ਹਾਂ।

ਭਾਵ:

ਹਰ ਅਧ੍ਯਾਯ ਦੇ ਅਰੰਭ ਵਿਚ ਹੁਣ ਅੱਡ ਅੱਡ ਸੁੰਦਰਤਾਈ ਨਾਲ ਸਤਿਗੁਰ ਜੀ ਦੇ ਚਰਣਾਂ ਦੀ ਟੇਕ ਨੂੰ ਆਪਣੀ ਕਥਾ ਦਾ ਆਸਰਾ ਵਰਣਨ ਕਰਦੇ ਜਾ ਰਹੇ ਹਨ।

ਚੌਪਈ:

ਬਾਲਾ ਕਹਿਤਿ ਸੁਨਤਿ ਸ੍ਰੀ ਅੰਗਦ।
ਸ੍ਰੀ ਗੁਰੁ ਕਥਾ ਦੈਵ ਦੈ ਸੰਪਦ।[1]
ਤ੍ਰਿਪਤ ਨ ਹੋਤਿ ਸ੍ਰਵਨ ਪੁਟ[1] ਪੀਏ।[2]
ਜੇ ਨਾਨਕ ਅਸਥਾਨੀ[1] ਥੀਏ ॥੨॥

[1]ਦੈਵੀ ਸੰਪਦਾ (ਸ਼ੁਭ ਗੁਣਾਂ ਦੇ) ਦੇਣ ਵਾਲੀ ਹੈ।
[1]ਕੰਨਾਂ ਦੇ ਡੋਨੇ। [2]ਪੀਂਦੇ ਹੋਏ।
[1]ਭਾਵ ਸ੍ਰੀ ਗੁਰੂ ਅੰਗਦ ਦੇਵ ਜੀ।

ਬਿਦਤ ਨ ਕਰਤਿ ਕਲਾ ਜਿਨ ਗੋਈ।[1]
ਸੁਨਹਿਂ ਅਜਾਨ ਸਮਾਨੰ ਸੋਈ।
ਤ੍ਰਿਕਾਲੱਗ ਦਰਸ਼ੀ[1] ਸਭਿ ਜਾਨੈਂ।
ਗੁਪਤ ਬਿਦਤ[1] ਨਿਜ ਰਿਦੈ ਪਛਾਨੈਂ ॥੩॥

[1]ਛੁਪਾਈ ਹੈ।
[1]ਤਿੰਨਾਂ ਕਾਲਾਂ ਦੇ ਗਿਆਤਾ ਤੇ ਸਾਖੀ।
[1]ਪ੍ਰਗਟ।

ਜਿਉਂ ਸਾਂਗੀ ਬਹੁ ਬੇਖ ਕਰੇਈ।
ਏਕ ਜੋਤਿ ਦਸ ਰੂਪ ਧਰੇਈ।
ਅਪਨਾ ਆਪ ਨ ਕਬਹਿ ਜਨਾਯੋ।
ਭਗਤਿ ਰੂਪ ਧਰਿ ਭਗਤਿ ਕਹਾਯੋ ॥੪॥

ਦੋਹਰਾ:

ਸਾਂਗੀ ਪਾਛਲ[1] ਬੇਖ ਕੋ,

[1]ਪਿਛਲੇ।

ਕਬਿ ਨ ਬਤਾਵਹਿ ਸੋਇ।
ਬੇਖ ਧਰੇ ਜਸ[1] ਕ੍ਰਿੱਤ[2] ਤਸ[3],
ਇਹ ਜਾਨਹਿ ਸਭਿ ਕੋਇ ॥੫॥
ਸ੍ਰੀ ਬਾਲਾ ਸੰਧੁਰੁ ਵਾਚ ॥
ਦੋਹਰਾ:
ਭਈ ਏਮਨਾਵਾਦ ਮਹਿਂ,
ਇਹ ਬਿਧਿ ਕਥਾ ਸੁਜਾਨ।
ਅਬ ਤਲਵੰਡੀ ਕੀ ਕਹੋਂ,
ਸੁਨਿਯੈ ਦਯਾ ਨਿਧਾਨ[1]! ॥੬॥
ਚੌਪਈ:
ਬਾਲਾ ਧਰਿ ਧਯਾਨ[†] ਸੁਖਰਾਸੂ।[1]
ਉਚਰਨ ਲੱਗਾ ਬਹੁਰ ਇਤਿਹਾਸੂ।
ਪੂਰਬ ਤਲਵੰਡੀ ਹੌਂ ਆਯੋ।
ਕਾਲੂ ਕੋ ਕਿਹ[1] ਜਾਇ ਸੁਨਾਯੋ ॥੭॥
ਸੁਨਿ ਕਰਿ ਤੂਰਨ ਆਵਾ ਧਾਈ।
ਬੂਝਨ ਲਗਾ ਕੁਸ਼ਲ ਮੁਝ ਤਾਂਈ।
ਦੇ ਕਰਿ ਕੁਸ਼ਲ ਨਾਨਕੀ ਕੀ ਤਬ।
ਪੁਨ ਨਾਨਕ ਬਿਰਤਾਂਤ ਭਨਜੋ ਸਭਿ ॥੮॥
'ਰਹੇ ਤੀਨ ਦਿਨ ਸਰਿਤਾ[1] ਮਾਂਹੀ।
ਨਿਕਸੇ ਬਹੁਰ ਕਰੀ ਕ੍ਰਿਤ ਨਾਂਹੀ।
ਆਪਨ ਕੋ[1] ਸਭਿ ਦਰਬ ਲੁਟਾਯਾ।
ਤਬਹਿ ਨਿਬਾਬ ਹਿਸਾਬ ਕਰਾਯਾ ॥੯॥
ਦੋਹਰਾ:
ਨਿਕਸੇ ਬਾਕੀ ਸਾਤ ਸੈ, ਸਾਠ ਰਜਤਪਣ ਔਰ।
ਅਰਧ ਲਏ ਮੂਲੇ ਤਬੇ, ਕਰਿ ਪੁਕਾਰ ਤਿਹਂ ਠੌਰ ॥੧੦॥
ਚੌਪਈ:
ਰਹਯੋ ਸ੍ਰੀ ਚੰਦ ਪੁਰਿ ਸੁਲਤਾਨਾ।
ਮੂਲਾ ਲੇ ਕਰਿ ਸੁਤਾ ਪਯਾਨਾ[1]।'
ਪੁਨਿ ਮਸੀਤ ਮਹਿਂ ਜੈਸੇ ਹੋਈ।

[1]ਜੈਸਾ। [2]ਕਰਤਬ ਕਰਦਾ ਹੈ। [3]ਤੈਸਾ।

[1]ਭਾਵ, ਹੇ ਸ੍ਰੀ ਗੁਰੂ ਅੰਗਦ ਦੇਵ ਜੀ।

[1]ਸੁਖਾਂ ਦੀ ਖਾਣ (ਸਤਿਗੁਰੂ ਨਾਨਕ ਦੇਵ ਜੀ) ਦਾ।
[†]ਪਾ:-ਧਰੇ ਧਜ਼ਾਨ।

[1]ਕਿਸੇ ਨੇ।

[1]ਨਦੀ।

[1]ਹੱਟੀ ਦਾ।

[1]ਚਲਾ ਗਿਆ ਹੈ।

ਕਾਲੂ ਢਿਗ ਮੈਂ ਭਾਖੀ ਸੋਈ ॥੧੧॥
'ਸ਼੍ਰੀ ਨਾਨਕ ਲਖਿ ਹਰਿ ਅਵਤਾਰਾ।
ਕੁਲ ਤੁਮਰੀ ਮਹਿਂ ਭਯੋ ਉਜਾਰਾ[1]। [1]ਚਾਨਣਾ।
ਬੈਸੇ ਵਹਿਰ ਅਬਹਿ ਉਦਿਆਨਾ।
ਕਬਿ ਕਬਿ ਆਵਹਿਂ ਸੁਸਾ ਸਥਾਨਾ[1]' ॥੧੨॥ [1]ਬੇਬੇ ਦੇ ਘਰ।
ਸੁਨਿ ਕਰਿ ਕਾਲੂ ਰਿਸ ਉਪਜਾਈ।
ਬਹੁ ਬਿਧਿ ਮੁਝ ਸੋਂ ਕੀਨਿ ਲਰਾਈ।
'ਨਾਨਕ ਕਰਤੋ ਬਹੁਤ ਕਮਾਈ।
ਸੋ ਬਾਲੇ ਤੈਂ ਦੀਨਿ ਗਵਾਈ ॥੧੩॥

ਦੋਹਰਾ:
ਮੋਦੀ ਕ੍ਰਿਤ ਮਹਿਂ ਦਰਬ ਬਹੁ, ਵਧਤਿ ਆਵਤੋ ਹਾਥ।
ਸੋ ਬਾਲੇ ਤੈਂ ਖੋਇ ਕਰ, ਦੀਨ ਫਕੀਰਨ ਸਾਥ ॥੧੪॥

ਚੌਪਈ:
ਤਾਂਹਿ[1] ਰਲਾਇ ਫਕੀਰਨ ਮਾਂਹੀ। [1]ਭਾਵ ਗੁਰ ਨਾਨਕ ਜੀ ਨੂੰ।
-ਕੁਲ ਉਧਰੀ- ਤਬ ਮੁਝ ਸੋਂ ਪ੍ਰਾਹੀ।[1] [1]ਆਖਦਾ ਹੈਂ।
ਸੁਖ ਸੋਂ ਆਪ ਆਨਿ ਘਰ ਬੈਸਾ।
ਦਰਬ ਲੁਟਾਵਤਿ ਨਹੀਂ ਰਖੇਸਾ ॥੧੫॥
ਇਕਠੋ ਦਰਬ ਨ ਕਛੁ ਕਰਿਵਾਯੋ।
ਜੋ ਆਵਤਿ ਸਭਿ ਬਾਦ ਲੁਟਾਯੋ।
ਖਾਵਤਿ ਖਰਚਤਿ ਇਕਸੀ[1] ਜੋਰੀ।[2] [1]ਇਕੋ ਜੇਹੀ। [2]ਜੋੜੀ (ਤੁਸੀਂ ਦੋਵੇਂ)।
ਧਨ ਕੀ ਗਮੀ ਨ ਮਨ ਮੈਂ ਥੋਰੀ' ॥੧੬॥
ਸੁਨਿ ਕਰਿ ਮੈਂ ਪੁਨ ਬਚਨ ਅਲਾਏ।
'ਸੁਤਾ[1] ਸੁਤਾਪਤਿ[2] ਬੂਝਹੁ[3] ਜਾਏ। [1]ਪੁੱਤ੍ਰੀ। [2]ਭਾਈ ਜੈਰਾਮ ਜੀ ਨੂੰ। [3]ਪੁੱਛਹੁ।
ਬਿਨਾ ਲਖੇ ਕਿਉਂ ਕਰਿਹੋ ਰੋਸੂ।
ਤਿਨਹਿਂ ਬੂਝਿ[1], ਮੁਝ ਦੀਜੈ ਦੋਸ਼ੂ ॥੧੭॥ [1]ਪੁੱਛਕੇ।

ਦੋਹਰਾ:
ਬਹੁਤ ਬਰਖ ਮੈਂ ਆਪਨੀ, ਦਈ ਕਮਾਈ

ਖੋਇ।
ਸ਼੍ਰੀ ਨਾਨਕ ਸੰਗ ਰਹਤਿਓ, ਜਾਨਤਿ ਹੈ
ਸਭਿ ਕੋਇ ॥੧੮॥

ਚੌਪਈ:
ਧਨ ਕੀ ਮੁਝ ਕੋ ਰੰਚ ਨ ਚਾਹੀ।
ਜਨਮ ਸੁਧਾਰ ਲਖੋਂ[1] ਭਵ ਮਾਂਹੀ।[2] — [1]ਜਾਣਦਾ ਹਾਂ। [2]ਸੰਸਾਰ ਵਿਚ।
ਮੋਂ ਸੰਗ ਕਿਉਂ ਝਗਰਹੁ ਤੁਮ ਐਸੇ।
ਬੂਝਹੁ ਸੁਤਾ[1] ਭਈ ਬਿਧਿ ਜੈਸੇ' — [1]ਬੀਬੀ ਜੀ ਨੂੰ।
॥੧੯॥
ਇਹ ਬਿਧਿ ਸੁਨਿ ਕਾਲੂ ਤਹਿਂ ਗਯੋ।
ਕਾਲ ਬਿਤੀਤ ਕੁਛਕ ਤਹਿਂ ਭਯੋ।
ਆਵਾ ਤਲਵੰਡੀ ਮਰਦਾਨਾ।
ਨਿਜ ਪਰਵਾਰ ਮਿਲਜੋ ਸੁਖ ਮਾਨਾ
॥੨੦॥
ਸੁਨਿ ਕਾਲੂ ਪੁਨ ਲਯੋ ਬੁਲਾਈ।
'ਕਹੁ ਸੁਧਿ ਨਾਨਕ, ਹੈ ਕਿਹ ਥਾਂਈ।
ਅਵਿਲੋਕਜੋ ਕੋ ਬਿਧਿ ਤਿਹਂ ਜਾਹੀ।
ਰਹਜੋ ਬਾਵਰਾ ਕੈ ਸੁਧਿ ਪਾਈ[1]?' — [1]ਹੋਸ਼ ਵਿਚ ਹੈ।
॥੨੧॥

ਦੋਹਰਾ:
'ਸੁਧ ਨਾਨਕ ਕੀ ਲੇਹੁ ਤੁਮ,
ਸੁਨਹੁ ਕਾਨ ਜਜਮਾਨ!
ਗਣੀ[1] ਨ ਗੁਨਿਯੇ, ਤਿਨ ਕਰਜੋ, — [1]ਗਿਣਤੀ।
ਸਭਿ ਕੁਲਿ ਕਾ ਕਲਜਾਨ ॥੨੨॥

ਚੌਪਈ:
ਪਰਮ ਰੂਪ ਪਰਮੇਸ਼੍ਵਰ ਪਰਾ।[1] — [1]ਜੋ ਸਭ ਤੋਂ ਪਰੇ ਹੈ।
ਸੋ ਤੁਮ ਘਰ ਤਨ ਧਰਿ ਅਵਤਰਾ।[1] — [1]ਪ੍ਰਗਟਿਆ ਹੈ।
ਮੰਦਮਤੀ ਕਲਿਕਾਲ ਬਿਸਾਲਾ[1]। — [1]ਬੜਾ।
ਛੁਟਵਾਵਹਿ ਬਹੁ ਨਰ ਜਮਜਾਲਾ[1] — [1]ਜਮਫਾਸ ਤੋਂ।
॥੨੩॥
ਭੇਵ ਨ ਤਿਨ ਕੋ ਜਾਨਯੋ ਜਾਵਹਿ।
ਕਰਮ ਹੇਰਿ ਅਚਰਜ ਉਰ ਆਵਹਿ।

ਪੀਰ ਮੀਰ ਨਹਿਂ ਸਮਸਰ[1] ਕੋਈ। [1]ਉਸਦੇ) ਤੁੱਲ।
ਕਲਾ ਬਿਸਾਲ ਰਖੀ ਜਿਨ ਗੋਈ[1] ॥੨੪॥ [1]ਛਿਪਾ ਕੇ।
ਕਿਯੋ ਏਮਨਾਵਾਦ ਪਯਾਨਾ।
ਹੌਂ ਭੀ ਗਯੋ ਸੰਗ ਤਿੰਹ ਥਾਨਾ।
ਟਿਕੇ ਤਹਾਂ ਮੈਂ ਅਯੋ ਅਵਾਸਾ[1]। [1]ਘਰ।
ਮਿਲਿ ਕਰਿ ਬਹੁਰ ਜਾਉਂ ਤਿਨ ਪਾਸਾ' ॥੨੫॥

ਦੋਹਰਾ:
ਸੁਨਿ ਸ਼੍ਰੋਨਨ ਮੈਂ ਬਚਨ ਇਹ,
ਕਾਲੂ ਰਿਸਿ ਅਧਿਕਾਇ।
ਭੇਦ ਨ ਸੁਤ ਕੋ ਜਾਨਿ ਹੀ,
ਤਿਹ ਪ੍ਰਤਿ ਪਰੁਖ ਅਲਾਇ[1] ॥੨੬॥ [1]ਕਠੋਰ ਵਚਨ ਕਹੇ।

ਚੌਪਈ:
'ਕਯਾ ਬੋਲਤਿ ਮੂਰਖ! ਮੁਖਬਾਤੀ।
ਮੰਦ ਮਤੀ ਹੈ ਡੂਮ ਕੁਜਾਤੀ।
ਮੁਝ ਕੋ ਕਹੈ -ਭਯੋ ਅਵਤਾਰਾ-।
ਜਿਨ ਸਗਰੋ ਮਮ ਸਦਨ ਉਜਾਰਾ ॥੨੭॥
ਗਯੋ ਹਮਾਰੈ ਤੇ, ਮੈਂ ਜਾਨੀ।
ਜਿਸ ਨੈ ਰੀਤਿ ਫਕੀਰੀ† ਠਾਨੀ।' †ਪਾ:-ਫਕੀਰਨ।
ਇਉਂ ਕਹਿ ਮੋਚਤਿ[1] ਲੋਚਨ ਨੀਰੂ। [1]ਛੱਡਦਾ ਹੈ।
ਸੁਤ ਕੇ ਦੁਖ ਮੈਂ ਭਯੋ ਅਧੀਰੂ[1] ॥੨੮॥ [1]ਬੇਹੌਸਲਾ।
ਰਾਇ ਨਿਕਟਿ ਕਿਹ[1] ਜਾਇ ਸੁਨਾਵਾ। [1]ਕਿਸੇ ਨੇ।
'ਸੁਧਿ ਲੇ ਕਰਿ ਮਰਦਾਨਾ ਆਵਾ।'
ਹਰਖ ਅਧਿਕ ਕਰਿ ਨਿਕਟਿ ਬੁਲਾਵਾ।
ਬੂਝਨ ਹਿਤ ਸੁਖ ਬਚਨ ਅਲਾਵਾ ॥੨੯॥

ਦੋਹਰਾ:
'ਸ਼੍ਰੀ ਨਾਨਕ ਸੁਧਿ ਦੀਜਿਯੇ,
ਕੈਸੇ ਕੀਨੋ ਰੰਗ।

ਕੌਨ ਬੇਖ ਤਨ ਮੈਂ ਧਰਜੋ?
ਕਜੋਂ ਤੈਂ ਤਜਜੋ ਸੁ ਸੰਗ' ॥੩੦॥

ਚੌਪਈ:

ਕਹਿ ਮਰਦਾਨਾ 'ਸੁਨਿਯੇ ਰਾਇ!
ਨਾਨਕ ਧਾਰਜੋ ਰੂਪ ਖੁਦਾਇ।
ਕਿਹ ਕੀ ਉਪਮਾ ਦੇਵੋਂ ਤਾਂਹੀ।
ਤਿਨ ਕੀ ਸਮ ਕੋ ਦੀਸਤਿ ਨਾਹੀ ॥੩੧॥
ਨਰ ਮਹਿਂ ਐਸੇ ਕਰਮ ਨ ਕੋਊ।
ਜਿਹ ਬਿਧਿ ਕੇ ਜਗ ਕਰਿਹੀ ਸੋਊ।
ਪੀਰਨ ਕੇ ਸਿਰ ਰਾਜਤਿ ਪੀਰਾ।
ਮੀਰਨ ਕੇ ਸਿਰ ਮੀਰ ਗੰਭੀਰਾ ॥੩੨॥
ਦੂਖ ਨ ਭੂਖ ਨ ਵਜਾਪਹਿ[1] ਕੋਊ। — [1]ਨਹੀਂ ਲਗਦੀ ਹੈ।
ਕਲਾਵਾਨ ਚਾਹੈ ਕਰਿ ਸੋਊ[1]।' — [1]ਜੋ ਚਾਹੇ ਕਰਦਾ ਹੈ।
'ਸਾਧੁ ਸੁਧ[1]' ਸੁਨਿ ਭਾਖਤਿ[2] ਰਾਊ। — [1]ਸ਼ਾਬਾਸ਼ (ਅ) ਚੰਗਾ (ੲ) ਸੰਤ ਹੈ। [2]ਆਖਦਾ ਹੈ।
'ਜਸੁ[1] ਅਸੁ ਹੀ[2], ਜਸ[3] ਕੀਨੋ[4] ਗਾਊ[5] ॥੩੩॥ — [1]ਯਸ਼। [2]ਐਸਾ ਹੀ ਹੈ। [3]ਜੈਸਾ। [4]ਕੀਤਾ ਹੈ। [5]ਤੈਂਨੇ) ਗਾਉਣਾ।

ਦੋਹਰਾ:

ਬਿਰਧਿ ਭਈ ਮਮ[1] ਦੇਹਿ ਅਬ, — [1]ਮੇਰੀ।
ਮਰਦਾਨਾ! ਸੁਨਿ ਬੈਨ।
ਕੈਸੇ ਦਰਸ਼ਨ ਹੌਂ ਕਰੋਂ, ਸ੍ਰੀ ਮੁਖ ਕਰੁਨਾਐਨ[1] ॥੩੪॥ — [1]ਭਾਵ ਗੁਰੂ ਜੀ ਦਾ।

ਚੌਪਈ:

ਚਿਤ ਚਕੋਰ ਕੋ ਚਾਹਿ ਬਿਸਾਲਾ।
ਰਾਂਕਾ ਸ਼ਸ਼ਿ[1] ਸੋਂ ਦਰਸ ਦਯਾਲਾ। — [1]ਪੂਰਨਮਾਸ਼ੀ ਦੇ ਚੰਦ੍ਰਮਾਂ।
ਚਿਤ ਚਾਤ੍ਰਿਕ ਕੋ ਸ੍ਵਾਂਤਿ ਸਰੂਪਾ।
ਮਨ ਮਲਿੰਦ[1] ਪਦ ਕੰਜ ਅਨੂਪਾ[2] ॥੩੫॥ — [1]ਭੌਂਰਾ ਹੈ। [2]ਸੁਹਣੇ ਚਰਣਾਂ ਕਵਲਾਂ ਦਾ।
ਕਰਿ ਮਰਦਾਨੇ! ਕਾਰਜ ਮੇਰਾ।
ਹੋਵੋਂ ਰਿਣੀ ਸਦਾ ਮੈਂ ਤੇਰਾ।

{ਰਾਇ ਬੁਲਾਰ ਦਾ ਮਰਦਾਨੇ ਅੱਗੇ ਤਰਲਾ}

ਤਵ ਅਸਾਨ[1] ਕਬਿ ਮਨ ਨ ਭੁਲਾਊਂ। [1]ਅਹਿਸਾਨ।
ਜੇ ਦਰਸ਼ਨ ਨਾਨਕ ਅਬ ਪਾਊਂ† ॥੩੬॥ †ਪਾ:-ਜੇ ਦਰਸ਼ਨ ਸ੍ਰੀ ਨਾਨਕ ਪਾਊਂ।
ਕਰਿ ਮੁਝ ਪਰ ਇਹ ਪਰਉਪਕਾਰਾ†। †ਪਾ:-ਭਲ ਉਪਕਾਰਾ।
ਦਰਸਾਵਹੁ ਦਰਸ਼ਨ ਇਕ ਬਾਰਾ।
ਜਿਉਂ ਰੰਕਹਿ ਕੋ ਪਾਰਸ ਦੇਈ।
ਜਸ ਆਮੀ ਕੋ[1] ਆਮ ਮਿਟੇਈ[2]' ॥੩੭॥ [1]ਜਿਵੇਂ ਰੋਗੀ ਦਾ। [2]ਰੋਗ ਦੂਰ ਕਰੇ।

ਦੋਹਰਾ:
ਬੋਲਯੋ ਮਰਦਾਨਾ ਬਚਨ,
'ਤੁਮਰਾ ਕਾਰਜ ਰਾਇ!
ਕਿਉਂ ਨ ਕਰੋਂ ਮੈਂ ਬੇਗ[1] ਸੋਂ, [1]ਛੇਤੀ।
ਜਿਹ ਤੇ ਸਭਿ ਸੁਖ ਪਾਇ ॥੩੮॥

ਚੌਪਈ: [1]ਮੇਰੇ। [2]ਹੱਥ ਵਿਚ।
ਪੁਨਿ ਨਾਨਕ ਮਮ[1] ਪਾਨਹਿਂ[2] ਨਾਂਹੀ।
ਹੇਰਨ ਚਾਹਿ ਜਿ ਤੁਮ ਮਨ ਮਾਂਹੀ।
ਬਾਲੇ ਕੋ ਬੁਲਾਇ ਦਿਹੁ ਸੰਗਾ।
ਦੋਨੋ ਗਮਨੈਂ ਸਹਿਤ ਉਮੰਗਾ ॥੩੯॥
ਜਾਇ ਅਗਾਰੀ ਬਿਨਤੀ ਕਰਿਹੀਂ।
ਤੁਮ ਆਇਸ ਕੋ ਸਿਰ ਪਰ ਧਰਿਹੀਂ।
ਜਬ ਹੀ ਸੁਨੈਂ ਸੰਦੇਸ਼[1] ਤੁਮਾਰੇ। [1]ਸੁਨੇਹੇ।
ਆਵਹਿੰਗੇ ਤਬ ਲੇਹੁ ਨਿਹਾਰੇ[1] ॥੪੦॥ [1]ਦਰਸ਼ਨ ਕਰ ਲੈਣਾ।
ਅਬਹਿ ਏਮਨਾਵਾਦ ਟਿਕੇਈ।
ਆਨਹਿਂ[1] ਜਾਇ, ਨ ਅਨਤ ਸਿਧੇਈ[2]।' [1]ਲੈਆਵੀਏ। [2]ਕਿਤੇ ਹੋਰਥੇ ਨਾਂ ਚਲੇ ਜਾਣ (ਅ) ਜੇ ਨਹੀਂ ਚਲੇ ਗਏ।
ਹਰਖਯੋ ਰਾਇ ਬਚਨ ਤਿਹ ਮਾਨੇ।
'ਸਤਿ ਕਹਤਿ ਹੈ ਤੂੰ ਮਰਦਾਨੇ' ॥੪੧॥

ਦੋਹਰਾ:
ਭਨਤਿ ਭਯੋ ਬਾਲਾ ਸੁਨਹੁ, ਸ੍ਰੀ ਅੰਗਦ ਗਤਿਦਾਇ!

ਭੇਜਜੋ ਮਾਨਵ ਨਿਕਟ ਮੁਝ, ਲੀਨੋ ਬੇਗ
ਬੁਲਾਇ ॥੪੨॥

ਚੌਪਈ:

[1] 'ਕਰਿ ਕਾਰਜ ਬਾਲੇ ਮੁਝ ਮੀਤਾ!
ਸ੍ਰੀ ਨਾਨਕ ਕੀ ਤੁਝ ਬਹੁ ਪ੍ਰੀਤਾ।
ਮਰਦਾਨੇ ਕੇ ਸੰਗ ਸਿਧਾਵਹੁ।
ਕਰਹੁ ਕ੍ਰਿਤਾਰਥ ਨਾਨਕ ਲਜਾਵਹੁ
॥੪੩॥
ਜੇਕਰਿ ਨਹਿਂ ਆਵਹਿ ਤੁਮ ਕਹੇ।
ਮਮ ਬਿਨਤੀ ਭਨਿਯੇ ਪਦ ਗਹੇ।
-ਏਕਵਾਰ ਚਲਿ ਦਰਸ਼ਨ ਦੀਜੈ-।
ਕਹਿਯੇ ਤਿਨ ਕੋ -ਕਰੁਨਾ[1] ਕੀਜੈ-'
॥੪੪॥
ਮੈਂ ਬੋਲਯੋ 'ਭੋ ਰਾਇ ਬੁਲਾਰੂ!
ਤੁਮਰੇ ਕਹੇ ਜਾਉਂ ਸਤਿ ਵਾਰੂ[1]।
ਸ੍ਰੀ ਨਾਨਕ ਸੋਂ ਹੇਤ ਤੁਮਾਰਾ।
ਆਵਹਿੰਗੇ ਨਹਿਂ ਲਾਇਂ ਅਵਾਰਾ[1]
॥੪੫॥
ਭਗਤਿ ਵਛਲਤਾ ਤਿਨ ਕੋ ਬਿਰਦਾ।
ਜਿਨਕੇ ਧਯਾਨ ਬਿਨਾਸਹਿ ਪਰਦਾ।[1]
ਚੇਤਹਿਂ[1] ਬਾਰਿ ਬਾਰਿ ਤੁਮ ਤਾਂਈ।
ਦੀਨਬੰਧੁ ਸ੍ਰੀ ਪ੍ਰਭੁ ਜਗਸਾਂਈਂ' ॥੪੬॥

ਦੋਹਰਾ:

ਸੁਨਿ ਕਰਿ ਹਰਖਜੋ ਰਾਇ ਉਰ,
'ਸ੍ਰੀ ਨਾਨਕ ਢਿਗ ਆਨਿ[1]।
ਕਰਿ ਹੈ ਭਲਾ ਖੁਦਾਇ ਤੁਝ,
ਪਰਉਪਕਾਰ ਪਛਾਨ' ॥੪੭॥

ਚੌਪਈ:

ਬਾਲਾ ਅਰ ਮਰਦਾਨਾ ਦੋਊ।
ਭਏ ਤਯਾਰ ਚਲਨ ਕੋ ਸੋਊ।
ਤੂਰਨ ਗਏ ਨ ਕਰੀ ਅਵਾਰੂ।[1]
ਨਗਰ[†] ਏਮਨਾਬਾਦ ਮਝਾਰੂ[1] ॥੪੮॥

[1]ਰਾਇ ਬੋਲਿਆ
[1]ਕ੍ਰਿਪਾ
[1]ਸੌ ਵੇਰੀ।
[1]ਦੇਰੀ।
[1]ਹੌਮੈ ਦਾ) ਪਰਦਾ।
[1]ਯਾਦ ਕਰਦੇ ਹਨ।
[1]ਲੈ ਆਓ (ਏਥੇ)।
[1]ਦੇਰੀ ਨ ਲਾਈ।
[1]ਵਿਚ। [†]ਪਾ:-ਗਮਨੇ।

ਜਹਿਂ ਬੈਸੇ ਅਘ[1] ਓਘ[2] ਨਿਕੰਦਨ[3]। [1]ਪਾਪਾਂ ਦੇ। [2]ਸਮੂਹ ਨੂੰ। [3]ਨਾਸ਼ ਕਰਨ ਵਾਲੇ।
ਜਾਇ ਕਰੀ ਜੁਗ[1] ਪਦ[2] ਪਰ ਬੰਦਨ। [1]ਦੋਹਾਂ ਨੇ। [2]ਚਰਨਾਂ ਤੇ।
'ਚਿਤ ਮਹਿਂ ਚਿੱਤ[1] ਨਿੰਤ ਕਰਤਾਰੇ।' [1]ਚੇਤੇ।
ਬੂਝੀ[1] ਕੁਸ਼ਲ ਛੇਮ ਸਤਿਕਾਰੇ ॥੪੯॥ [1]ਪੁੱਛੀ।
'ਖੁਸ਼ੀ ਸਕਲ ਹੈ ਰਾਇ ਸਰੀਰੂ।'
ਸੁਨਿ ਬਾਲਾ ਬੋਲਯੋ ਉਰ ਧੀਰੂ॥
'ਤੁਮਨੈ ਸਭਿਹਿ ਕੁਸ਼ਲ ਕਰਿ ਦੀਨੀ।
ਰਾਇ ਬਿਨੈ ਰਾਵਰ ਸੋਂ[1] ਕੀਨੀ ॥੫੦॥ [1]ਆਪ ਅੱਗੇ।

ਦੋਹਰਾ:
ਕਰ ਬੰਦੇ ਬੰਦਨ ਕਰੀ, ਰਿਦੈ ਭਯੋ ਅਤਿ ਦੀਨ।
ਤੁਮ ਦਰਸ਼ਨ ਕੀ ਲਾਲਸਾ, ਕਮਲ[1] ਅਰਕ ਜਿਉਂ ਹੀਨ[2] ॥੫੧॥ [1]ਜਿਵੇਂ) ਕਮਲ। [2]ਦੀ (ਹੁੰਦੀ ਹੈ) ਸੂਰਜ ਬਿਨਾਂ।

ਚੌਪਈ:
ਕਰਹੁ ਮਨੋਰਥ ਪੂਰਨ ਤਿਸ ਕੋ।
ਪਦ[1] ਪੰਕਜ ਮਹਿਂ ਪ੍ਰੇਮ ਜਿਸ ਕੋ। [1]ਚਰਣ।
ਜਿਉਂ ਸੁਕਤਾ[1] ਸਾਗਰ ਪਰ ਤਰਿਹੀ। [1]ਸਿੱਪੀ।
ਸ੍ਵਾਂਤਿ ਬੂੰਦ ਤਿਹ ਮੁਖ ਮਹਿਂ ਪਰਿਹੀ ॥੫੨॥
ਤਿਉਂ ਤੁਮ ਅਪਨਾ ਬਿਰਦ ਸੰਭਾਰੀ।
ਚਲਿ ਕਰਿ ਦਰਸ਼ਨ ਦਿਹੁ ਇਕਵਾਰੀ।'
ਸੁਨਿ ਕਰਿ ਸ਼੍ਰੀ ਮੁਖ ਬਚਨ ਉਚਾਰੇ।
'ਕਾਲੂ ਕਰਿਹੀ ਕਲਹਿ[1] ਨਿਹਾਰੇ[2] ॥੫੩॥ [1]ਕਰੇਗਾ ਲੜਾਈ। [2]ਵੇਖਕੇ।
ਮਿਲਨਾ ਰਾਇ ਜਰੂਰਹਿ ਜਾਈ।'
ਸੋਚ ਬਿਮੋਚਹਿ ਸੋਚਹਿਂ[1] ਆਈ[2]। [1]ਚਿੰਤਾ ਹਰਨ ਵਾਲੇ ਨੂੰ ਸੋਚਾਂ। [2]ਆਈ ਆਂ।
'ਕਿਹ ਬਿਧਿ ਕਰਹਿਂ? ਰਾਇ ਉਰ ਪ੍ਰੀਤਾ।
ਤਿਹ ਬਚ ਕਰਿ ਨ ਜਾਇ ਬਿਪਰੀਤਾ[1]' ॥੫੪॥ [1]ਮੋੜਿਆ ਨਹੀਂ ਜਾ ਸਕਦਾ।

ਦੋਹਰਾ:
ਮੈਂ ਪੁਨਿ ਬੋਲਯੋ 'ਇਵ ਕਹਯੋ, ਤੁਮ

ਸੋਂ, ਰਾਇ ਬੁਲਾਰ।
ਜੇ ਹੋਵਹਿ ਬਲ ਤਨ ਵਿਖੈ, ਆਵੋਂ ਸਿਰ ਕੇ ਭਾਰ ॥੫੫॥

ਚੌਪਈ:

ਬੈਸ ਬਿਰਧ, ਬਿਹਬਲ[1] ਭੀ ਦੇਹੀ।
ਲੋਚਨ ਗੋਚਰ ਹੀਨ[1], ਸਨੇਹੀ।[2]

[1]ਸਿਥਿਲ।

[1]ਤੁਸੀਂ) ਲੋਚਨ ਗੋਚਰੇ ਨਹੀਂ ਹੋ ਹੇ ਪਿਆਰੇ!। [ਸੰਸ. ਲੋਚਨ ਗੋਚਰਮ ਦ੍ਰਿਸ਼ਟੀ ਦੇ ਘੇਰੇ ਵਿਚ। ਲੋਚਨ ਗੋਚਰ ਹੀਨ ਦ੍ਰਿਸ਼ਟਿ ਅਗੋਚਰ।] (ਅ) ਨੇਤ੍ਰਾਂ ਤੋਂ ਘੱਟ ਦਿੱਸਦਾ ਹੈ। [2]ਤੁਸੀਂ) ਲੋਚਨ ਗੋਚਰੇ ਨਹੀਂ ਹੋ ਹੇ ਪਿਆਰੇ!। [ਸੰਸ. ਲੋਚਨ ਗੋਚਰਮ ਦ੍ਰਿਸ਼ਟੀ ਦੇ ਘੇਰੇ ਵਿਚ। ਲੋਚਨ ਗੋਚਰ ਹੀਨ ਦ੍ਰਿਸ਼ਟਿ ਅਗੋਚਰ।॥ (ਅ) ਨੇਤ੍ਰਾਂ ਤੋਂ ਘੱਟ ਦਿੱਸਦਾ ਹੈ।

ਦਰਸ਼ਨ ਦਾਨ ਆਨਿ ਗਤਿ ਦਾਨਾ[1]।
ਦੇਵਹਿਂ, ਸਫਲ ਜਨਮ ਤਬ ਮਾਨਾ ॥੫੬॥

[1]ਮੁਕਤੀ ਦਾਤੇ।

ਜਿਉਂ ਸਰਿਤਾ ਨਿਸ਼ਫਲ ਬਿਨ ਬਾਰੀ।[1]

[1]ਜਲ ਤੋਂ ਬਿਨਾਂ।

ਹੀਨ ਮਯੰਕ[1] ਸਰਬਰੀ[2] ਕਾਰੀ।[3]

[1]ਬਿਨਾਂ ਚੰਦ੍ਰਮਾਂ ਦੇ। [2]ਰਾਤ। [3]ਕਾਲੀ ਹੁੰਦੀ ਹੈ।

ਜਿਉਂ ਅਨਾਥ ਬਿਨ ਭਰਤਾ[1] ਨਾਰੀ।

[1]ਪਤੀ ਬਿਨਾਂ।

ਤਿਉਂ ਤੁਮ ਮਯ ਬਿਨ[†1] ਦੇਹ ਹਮਾਰੀ' ॥੫੭॥

[1]ਕ੍ਰਿਪਾ ਬਿਨਾਂ। [†]ਪਾ:-ਜਾਨੋ ਮਯਾ ਨ।

ਸ੍ਰੀ ਮੁਖ ਕਹਿ 'ਜੋ ਰਾਇ ਉਚਾਰਾ।
ਤਿਸਕਾ ਹੈ ਹਮਰੇ ਸਿਰ ਭਾਰਾ।
ਚਲਿ ਉਤਾਰ ਆਵਹਿਂ ਅਬ ਬਾਲਾ!'
ਲਾਲੋ ਸੋਂ, ਬੋਲੇ ਤਿਹ ਕਾਲਾ ॥੫੮॥

ਦੋਹਰਾ:

'ਤਲਵੰਡੀ ਤੁਝ ਸਾਰਖਾ[1], ਮੋ[†] ਪ੍ਰੀਤਮ ਹੈ ਈਠ।[2]

[1]ਤੇਰੇ ਜਿਹਾ। [2]ਪਿਆਰਾ। [†]ਪਾ:-ਭੋ।

ਸੋ ਚਾਹਤਿ ਹੈ ਰਿਦੈ ਮਹਿਂ, ਹਮਰੋ ਦਰਸ਼ਨ ਡੀਠ[1] ॥੫੯॥

[1]ਦੇਖਣਾ।

ਚੌਪਈ:

ਲੈ ਸੰਦੇਸ਼ਾ[1] ਤਿਹ ਕੋ ਆਏ।

[1]ਸੁਨੇਹਾ।

ਬਹੁਤ ਪ੍ਰੇਮ ਕਰਿ ਬੋਲ ਪਠਾਏ।[1]

[1]ਸੱਦ ਘੱਲਿਆ ਹੈ।

ਜਾਵਨ ਹਮਹਿਂ ਜ਼ਰੂਰ ਬਿਸਾਲਾ।
ਦੇਹੁ ਖੁਸ਼ੀ ਪਹੁਚਹਿਂ ਤਤਕਾਲਾ' ॥੬੦॥

[1] 'ਅਬ ਲੌ ਭਯੋ ਨ ਪੂਰਨ ਮਾਸੂ। — [1]ਲਾਲੋ ਬੋਲਿਆ।
ਕਿਉਂ ਤਜਿ ਕਰਿ ਮਮ ਚਲੇ ਅਵਾਸੂ।
ਕੈ ਕਛੁ ਅਵਗੁਨ ਹਮ ਤੇ ਭਯੋ।
ਕਿਉਂ ਉਦਾਸ ਨਿਜ ਹਿਰਦਾ ਕਯੋ? ॥੬੧॥

ਕਿਧੌਂ ਨ ਮੋ ਤੇ ਹੋਵੀ ਸੇਵਾ॥
ਰੰਕ[1] ਹੀਨ ਧਨ[2] ਸ਼੍ਰੀ ਗੁਰ ਦੇਵਾ! — [1]ਕੰਗਾਲ। [2]ਧਨ ਹੀਨ ਹਾਂ।
ਤੂਰਨ ਕੀਨੀ ਗਵਨ ਤਯਾਰੀ।
ਮੈਂ ਜਾਚੋਂ ਨਿਜ ਮਯਾ ਤੁਮਾਰੀ' ॥੬੨॥

ਦੋਹਰਾ:

'ਦਜੋਸ ਪਚੀਸ ਅਵਾਸ ਹਮ, ਲਾਲੋ! ਰਹੇ ਤੁਮਾਰ।
ਬਾਸੁਰ ਬਹੁਰੋ ਪੰਚ ਜੇ, ਆਵਹਿਂ ਤੋਰ ਅਗਾਰ' ॥੬੩॥

ਚੌਪਈ:

ਅਸ ਕਹਿ ਚਲੇ ਸਕਲ ਗੁਨ ਖਾਨੀ।
ਤਬ ਲਾਲੋ ਪਦ ਬੰਦਨ ਠਾਨੀ।
ਮੰਦ ਮੰਦ ਪਦ ਆਨੰਦ ਕੰਦਾ।
ਪਦਵੀ[1] ਧਰਤਿ ਜੁ ਦਾਸ ਮੁਕੰਦਾ ॥੬੪॥ — [1]ਰਸਤੇ ਵਿਖੇ।

ਸਪਤ ਸਰਬਰੀ[1] ਪੰਥ[2] ਬਿਤਾਈ। — [1]ਸੱਤ ਰਾਤਾਂ। [2]ਰਾਹ ਵਿਚ।
ਚਲਤਜੋ ਤਲਵੰਡੀ ਨਿਯਰਾਈ।
ਬਾਹਰ ਬੈਸ ਗਏ ਗਤਿ ਦਾਨਾ।
ਚੰਦ੍ਰਭਾਨ ਕੇ ਕੂਪ ਸਥਾਨਾ ॥੬੫॥

{ਚੰਦ੍ਰਭਾਨ ਦਾ ਖੂਹ}

ਬਾਲੇ ਕੇ ਪਿਤ ਕੋ ਇਹ ਨਾਮੂ।
ਆਸਨ ਪਰ ਅਸੀਨ[1] ਸੁਖਧਾਮੂ। — [1]ਬੈਠੇ।
ਅੱਗ੍ਰਜ ਬੈਸਿ ਗਯੋ ਮਰਦਾਨਾ।
ਮੈਂ ਪਾਛੇ, ਮਧ[1] ਮਯਾਨਿਧਾਨਾ[2] ॥੬੬॥ — [1]ਵਿਚਾਲੇ। [2]ਸਤਿਗੁਰ ਜੀ।

## ੪੧. [ਗੁਰਚਰਨ ਮੰਗਲ। ਤਲਵੰਡੀ ਆਉਣਾ।]

੪੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੨

{ਗੁਰੂ ਜੀ ਦਾ ਪ੍ਰਵਾਰ-ਗਿਆਨ ਪੁਤ੍ਰ ਵਾਲਾ} ॥੩੦..॥

{ਰਾਇ ਬੁਲਾਰ ਦਾ ਪ੍ਰੇਮ} ॥੩੮..॥

ਦੋਹਰਾ:

ਸ਼੍ਰੀ ਗੁਰੁ ਪਦ ਨਖ ਕਾਂਤਿ ਜੋ, ਕਵਿਕਾ ਕੇ ਸਮ ਜਾਨਿ।

ਨਖ=ਨਹੁੰ। ਕਾਂਤਿ=ਸੁੰਦਰਤਾ। ਕਵਿਕਾ=ਲਗਾਮ। [ਸੰਸ. ਕਵਿਕ:]

ਤਰਲ ਤੁਰੰਗ ਮਨ ਦੇਯ ਮੁਖ, ਕਹੋਂ ਕਥਾ ਗਤਿਦਾਨ ॥੧॥

ਅਰਥ:

ਸ੍ਰੀ ਗੁਰੂ ਜੀ ਦੇ ਚਰਨਾਂ ਦੇ ਨਹੁੰਆਂ ਦੀ ਜੋ ਸੁੰਦਰਤਾ ਹੈ (ਉਸਨੂੰ) ਲਗਾਮ ਦੇ ਤੁੱਲ ਜਾਣਕੇ ਮਨ ਰੂਪੀ ਚੰਚਲ ਘੋੜੇ ਦੇ ਮੂੰਹ ਵਿਚ ਦੇ ਕੇ ਮੈਂ ਮੁਕਤ ਦਾਇਨੀ ਕਥਾ ਕਹਿੰਦਾ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਬੈਸੇ ਸ਼੍ਰੀ ਗੁਰੁ ਰੂਪ ਅਨੂਪਾ।
ਮੋਰ ਪਿਤਾ ਕੋ ਹੁਤੋ ਜੁ ਕੂਪਾ।
ਤਹਿਂ ਬਿਲੋਕ ਇਕ ਨਰ ਗਾ[1] ਨਗਰੀ। [1]ਮਨੁੱਖ ਗਿਆ।
ਘਰ ਕਾਲੂ ਕੇ ਸੁਧਿ ਦਿਯ ਸਗਰੀ ॥੨॥
ਸੁਨਜੋ ਸ਼੍ਰੋਨ ਜਬ ਕਾਲੂ ਲਾਲੂ।
ਉਠਿ ਕਰਿ ਗਵਨ ਕਿਯੋ[1] ਤਤਕਾਲੂ। [1]ਚਲੇ ਆਏ।
ਮਨਹੁ ਹੁਤੇ ਬਹੁ ਦਿਨ ਕੇ ਪਯਾਸੇ।
ਜਲ ਕੋ ਸੁਨਿ ਦੌਰੇ ਤਿਹਂ ਪਾਸੇ ॥੩॥

ਦੋਹਰਾ:

ਸ਼੍ਰੋਨਨ ਸੁਨਿ ਜਨਨੀ[1] ਮਨੰ[2] [1]ਮਾਤਾ ਜੀ। [2]ਮਨ ਵਿਚ।
ਅਰਨਵ[1] ਮਨਹੁ[2] ਸਮਾਨ। [1]ਸਮੁੰਦਰ ਵਾਂਗੂੰ। [2]ਮਾਨੋਂ।
ਬੀਚੀ[1] ਜਿਉਂ ਉਮਗਤਿ[2] ਚਲੀ [1]ਲਹਿਰ। [2]ਉੱਛਲਦੀ।
ਸੁਤ[1] ਰਾਂਕੇਸ਼ ਪ੍ਰਮਾਨ[2] ॥੪॥ [1]ਪੁੱਤ੍ਰ। [2]ਪੂੰਨਯਾ ਦੇ ਚੰਦ ਜਹੇ (ਵੱਲ)।

ਚੌਪਈ:

ਬਤਸ[1] ਬਿਲੋਕ ਨ[2] ਬਹੁਤੇ ਬਾਸੁਰ।[3] [1]ਪੁੱਤ੍ਰ। [2]ਨਹੀਂ ਦੇਖਿਆ। [3]ਬਹੁਤੇ ਦਿਨਾਂ ਤੋਂ।
ਬਛ[1] ਬਿਛੋਭ ਨਹ[2] ਛਕ[3] ਆਤੁਰ।[4] [1]ਰਿਦਾ। [2]ਪ੍ਰੇਮ ਨਾਲ ਕਾਂਗਾਂ ਵਿਚ। [3]ਪੂਰਨ ਹੈ। [4]ਤੇ ਦੁਖੀ ਹੈ।
ਚਲੀ ਧਾਇ[1], ਅਟਪਟ[2] ਪਗ ਪਾਵਹਿ[3]। [1]ਦੌੜਕੇ। [2]ਬੇਥਵੇ (ਅ) ਅੱਗੇ ਪਿੱਛੇ। [3]ਚਰਨ ਪੈਂਦੇ ਹਨ।
-ਮਿਲੋਂ ਉਤਾਇਲ- ਅਸ ਮਨ

ਲਜਾਵਹਿ ॥੫॥
ਸੁਨਿ ਸੁਨਿ ਸਭਿ ਕੁਟੰਬ ਕਿਯ ਗਵਨਾ।
ਤਹਾਂ ਗਏ ਜਹਿਂ ਥੇ ਗੁਨ ਭਵਨਾ[1]। [1]ਗੁਰੂ ਜੀ।
ਜਨਨਿ ਜਨਕ ਆਵਤਿ ਜਬ ਹੇਰੇ।
ਕਮਲਾਨਨ ਉਠਿ ਕਰਿ ਬਿਨ ਦੇਰੇ ॥੬॥
ਸਭਿਨਿ ਪਦਨ ਪਰ ਬੰਦਨ ਕੀਨੀ।
ਜਨਨੀ ਹਰਖ ਆਸ਼ਿਖਾ[1] ਦੀਨੀ। [1]ਅਸੀਸਾਂ।
ਗਰ ਸੋਂ ਲਾਇ ਨੀਰ ਦ੍ਰਿਗ[1] ਜਾਈ। [1]ਅੱਖਾਂ ਤੋਂ।
ਮਹਾਂ ਮੋਹ ਮਾਤਾ ਬਿਰਮਾਈ[1] ॥੭॥ [1]ਮੋਹ ਵਿਚ ਰਹਿ ਰਹੀ ਹੈ।
ਤਜਿ ਨ ਸਕਤਿ ਸੁਤ ਕੋ ਨਿਜ ਅੰਕਾ।[1] [1]ਜੱਫੀ ਤੋਂ।
ਜਿਉਂ ਪਾਵਹਿ ਪਾਰਸ ਕਿਤਿ[1] ਰੰਕਾ।[2] [1]ਕਿਤੋਂ। [2]ਗਰੀਬ।
ਅਸ਼੍ਰੁਪਾਤ[1] ਸੋਂ, ਭੀਗੇ[2] ਅੰਗਾ। [1]ਹੰਝੂ ਡਿੱਗਣ ਨਾਲ। [2]ਭਿਜੇ।
ਮਨਹੁ ਪ੍ਰੇਮ ਪਰਵਾਹਿ ਉਮੰਗਾ ॥੮॥

ਦੋਹਰਾ:
ਬੇਖ ਗੁਰੂ ਕੋ ਦੇਖਿ ਕਰਿ, ਪਿਤ ਵਿਸ਼ੇਖ ਰਿਸ ਮਾਨ।
ਕਟ[1] ਕੁਪੀਨ, ਇਕ ਨੁਕਤ[2] ਕਰ[3], ਦੋ ਦੁਪਟੇ ਸੰਬਜਾਨ[4] ॥੯॥ [1]ਲਕ। [2]ਸਾਫਾ। [3]ਹੱਥ ਵਿਚ। [4]ਦੋ ਪੱਟਾਂ ਵਾਲੇ ਦੋ ਚਾਦਰੇ।

ਚੌਪਈ: [1]ਲੱਕ ਨਾਲ। [2]ਚਾਦਰਾ।
ਕਟਹਿ[1] ਲਪੇਟਜੋ ਇਕ ਸੰਭਜਾਨਾ[2]।
ਦੂਜੋ ਤਨ ਪਰ[1] ਮਯਾ ਨਿਧਾਨਾ।[2] [1]ਉੱਤੇ ਲੀਤਾ ਹੋਯਾ। [2]ਭਾਵ, ਗੁਰੂ ਜੀ ਦੇ।
ਏਕ ਨੁਕਤ[1] ਸਿਰ ਊਪਰ ਸੋਹੈ। [1]ਸਾਫਾ।
ਮਿਨਤੀ ਜੁਗਲ ਗਜਨ[1] ਕਾ ਜੋ ਹੈ ॥੧੦॥ [1]ਦੋ ਗਜ਼ਾਂ ਦਾ।
ਐਸੋ ਧਜਾਨ ਧਰਤਿ ਸਿਖ ਜੇਊ।
ਮਨ ਬਾਂਛਤ ਫਲ ਪਾਵਹਿਂ ਤੇਊ।
ਜਬ ਕਾਲੂ ਪਿਖਿ ਰਿਸ ਮਨ ਕੀਨੀ।
ਲਾਲੂ ਸਭਿ ਬਿਧਿ ਮਨ ਮਹਿਂ ਚੀਨੀ ॥੧੧॥
ਸਰਬ ਬਿਧਿਨਿ ਸੁ ਅਧਿਕ ਬੁਧਿਵਾਨਾ।

ਕਰਿ ਵਿਚਾਰ ਤਿਨ ਬਚਨ ਬਖਾਨਾ।
'ਹੁਮਰੀ ਤੁਮਰੀ ਏਕਹਿ ਲਾਜਾ।
ਜਸ ਅਪਜਸ ਕੋ ਕਾਜ ਕੁਕਾਜਾ ॥੧੨॥

ਦੋਹਰਾ:

ਇਕ ਬਨਾਰਸੀ ਮਾਤ ਹਮ, ਪਿਤਾ ਏਕ ਸ਼ਿਵਰਾਮ।
ਹਮਰਾ ਤੁਮਰਾ ਭੇਦ ਨਹਿਂ, ਹੈ ਏਕੋ ਸਭਿ ਧਾਮ ॥੧੩॥

ਚੌਪਈ:

ਮਾਨਹੁ ਬਚਨ ਕਹਜੋ ਅਬ ਮੇਰਾ।
ਕਠਨਿ ਸੁਭਾਇ ਅਧਿਕ ਹੈ ਤੇਰਾ।
ਨਹਿਂ ਦੁਰਬਾਕ[1] ਬਖਾਨਹੁ ਕੋਊ। — [1]ਮਾੜਾ ਵਾਕ।
ਰੋਸ ਨਿਵਾਰਹੁ, ਹਿਰਦੇ ਜੋਊ ॥੧੪॥
ਆਨਨ ਉਚਰ ਮਧੁਰ ਬਰ ਬੈਨਾ।
ਏਕ ਬਾਰ ਲੇ ਚਲੀਏ ਐਨਾ।'
ਅਸ ਸੁਨਿ ਕਾਲੂ ਤੂਸ਼ਨ ਰਹਜੋ।
ਕਰਿ ਵਿਚਾਰ ਨਹਿਂ ਬਚ ਕਛੁ ਕਹਜੋ ॥੧੫॥
ਲਾਲੂ ਢਿਗ ਹ੍ਵੈ ਬਚਨ ਉਬਾਚਾ।[1] — [1]ਕਿਹਾ।
'ਸੁਨਿ ਨਾਨਕ! ਮੈਂ ਤੁਮਰੋ ਚਾਚਾ।
ਅੰਤਰ ਤਨਕ ਤੋਰ ਮਮ ਬੈਸਾ।[1] — [1]ਫਰਕ ਤੇਰੇ (ਪਿਤਾ ਦੀ ਤੇ) ਮੇਰੀ ਉਮਰ ਦਾ ਥੋੜਾ ਹੈ।
ਮੈ ਹੋਂ ਤੁਮਰੇ ਤਾਤਹਿਂ ਜੈਸਾ[1] ॥੧੬॥ — [1]ਪਿਤਾ ਵਰਗਾ।

ਦੋਹਰਾ:

ਜਬ ਬਿਦੇਸ ਉਠਿ ਕਰਿ ਚਲੇ, ਰੁਦਨ ਕਰਤਿ ਤਵ ਮਾਤ।
ਸੁਤ ਕੋ ਬਿਰਹਿ[1] ਬਿਚਾਰਿ ਕੈ, ਬਿਲਪਤ[2] ਬਾਸੁਰ ਰਾਤ ॥੧੭॥ — [1]ਵਿਛੋੜਾ। [2]ਵਿਲਕਦੀ ਹੈ।

ਚੌਪਈ:

ਕਾਲੂ ਤੁਮਹਿਂ ਕੁਵਾਕ ਉਚਾਰੇ।
ਚੇਤ ਨ ਕਰਿ, ਚਿਤ ਦੇਹੁ ਵਿਸਾਰੇ।

ਨਿਜ ਜਨਨੀ ਦਿਸ਼ ਦੇਖ ਦਯਾ ਕਰਿ।
ਗਵਨਹੁ[1] ਨਹਿਂ ਬਿਦੇਸ਼[2] ਰਹੁ ਨਿਜ ਘਰ ॥੧੮॥ — [1]ਜਾਵੋ ਨਾ। [2]ਪਰਦੇਸ਼।
ਮਨ ਸਨੇਹ[1] ਮਹਿਂ ਮਗਨ ਰਹੈ ਨਿਤ। — [1]ਮੋਹ।
-ਗਯੋ ਬਿਦੇਸ਼ ਹੁਤੋ ਮੁਝ ਇਕ ਸੁਤ[1]-। — [1]ਪੁੱਤ੍ਰ।
ਯਾਂ ਤੇ ਕਰਤਿ ਬਿਲਾਪ[1] ਕਲਾਪਾ[2]†। — [1]ਵਿਰਲਾਪ। [2]ਬੜਾ। †ਪਾ:-ਯਾਂ ਤੇ ਕਰਤ ਰਹਤ ਬਿਰਲਾਪਾ।
ਸੁਤ ਬਿਰਹਾ ਤੇ ਤਨ ਪਰ ਤਾਪਾ[1] ॥੧੯॥ — [1]ਸਰੀਰ ਪੀੜਿਤ ਹੁੰਦਾ ਹੈ।
ਸੁਨਤਿ ਸ਼੍ਰੋਤ ਸਦਨਹਿਂ ਤੇ ਧਾਈ[1]। — [1]ਘਰੋਂ ਭੱਜੀ ਆਈ ਹੈ।
ਬਦਨ ਬਿਲੋਕਨ ਹਿਤ[1] ਦ੍ਰੁਤਿ[2] ਆਈ। — [1]ਵੇਖਣ ਵਾਸਤੇ। [2]ਛੇਤੀ।
ਵਡੋ ਭ੍ਰਾਤ ਹੌਂ ਪਿਤ ਸਮ ਜਾਨੋਂ[1]। — [1]ਭਾਵ) ਵਡੇ ਭਰਾ ਕਾਲੂ ਨੂੰ (ਮੈਂ) ਪਿਤਾ ਥਣੀਕ ਜਾਣਦਾ ਹਾਂ।
ਸਨਮੁਖ ਨਹਿਂ ਕਬਿ ਬਚਨ ਬਖਾਨੋਂ ॥੨੦॥

ਦੋਹਰਾ:
ਨਿਜ ਨਿਕੇਤ ਚਲਿਯੇ ਅਬੈ, ਰਹੋ, ਨ ਜਾਉ ਬਿਦੇਸ।
ਮਾਤ ਪਿਤਾ ਸੁਖ ਦੀਜਿਯੇ, ਦੂਰ ਕਰਹੁ ਇਹ ਬੇਸ[1]' ॥੨੧॥ — [1]ਇਹ ਭੇਸ ਤਜ ਦਿਓ।

ਚੌਪਈ:
ਗਯਾਨ ਸਾਨ[1] ਸ੍ਰੀ ਨਾਨਕ ਬਾਨੀ। — [1]ਗਿਆਨ ਵਾਲੀ।
ਆਨਨ[1] ਭਨੈ ਅਨਿਕ ਗੁਨ ਖਾਨੀ। — [1]ਮੁਖੋਂ।
'ਇਕ ਨਿਕੇਤ ਰੋਕਯੋ[1] ਕਰਿ ਦਾਵਾ। — [1]ਮੱਲਿਆ ਹੈ।
ਜਿਹਤੇ ਕਬਹਿ ਨ ਹੋਤਿ ਚਲਾਵਾ ॥੨੨॥
ਕੂਰ ਨਿਕੇਤ ਔਰ ਸਭਿ ਜਾਨੇ।
ਤਿਹ ਨਿਕੇਤ ਸੋਂ ਜਬ ਮਨ ਮਾਨੇ।
ਬਿਨਸ ਜਾਇ ਇਹ ਕੂਰ ਪਸਾਰਾ।
ਫਸਹਿਂ ਬਾਦ ਨਰ ਜਗ ਜੰਜਾਰਾ ॥੨੩॥
ਬੈਸ ਬਿਹਾਵਹਿ ਵਿਸਰੇ[1] ਸਾਰੀ। — [1](ਸਾਈਂ ਤੋਂ) ਵਿਸਰਿਆਂ।

ਗਮਨਹਿਂ ਅੰਤ ਸਮੇਂ ਕਰ ਝਾਰੀ।[1] — [1]ਹੱਥ ਝਾੜਕੇ।
ਭੂਰ ਬਿਸੂਰਹਿਂ ਆਗੇ ਜਾਈ।
ਫਸੇ ਕੂਰ ਮਹਿਂ ਬੈਸ ਬਿਹਾਈ'
॥੨੪॥

ਦੋਹਰਾ:
ਲਾਲੂ ਭਾਖੈ 'ਤਾਤ ਸੁਨਿ! ਆਈ ਹੈ ਤੁਝ ਮਾਤ।
ਬਹੁਤ ਦਿਵਸ ਕੀ ਦਰਸ ਕੋ, ਅਭਿਲਾਖਾ ਅਧਿਕਾਤ[1] ॥੨੫॥ — [1]ਬਹੁਤ।

ਚੌਪਈ:
ਹੌਂ ਚਾਚਾ, ਕਾਲੂ ਪਿਤ ਤੁਮਰਾ।
ਪ੍ਰੇਮ ਕਰਤਿ ਪਰਵਾਰਹਿ ਸਗਰਾ।
ਚਲਹੁ ਕੁਟੰਬ ਵਿਖੈ ਨਿਜ ਰਹਿਯੈ।
ਆਨ[1] ਜਾਨਿ ਕੋ ਨਾਮ ਨ ਕਹਿਯੈ ॥੨੬॥ — [1]ਹੋਰਥੇ।
ਬਾਂਧਵ ਮਹਿਂ ਪਤਿ[1] ਹ੍ਵੈ ਅਧਿਕਾਈ। — [1]ਇੱਜ਼ਤ।
ਲਖਿ ਹੈਂ ਲਾਇਕ ਕੌ ਸਭਿ ਭਾਈ।
ਬੇਖ ਫਕੀਰੀ ਜੋ ਤੁਮ ਕੀਨੋ।
ਸਭਿਹਿ ਸ਼ਰੀਕਨ ਇਉਂ ਮਨ ਚੀਨੋ[1] ॥੨੭॥ — [1]ਜਾਣਿਆਂ ਹੈ।
-ਭਯੋ ਨਿਲਾਯਕ, ਆਯ ਨ ਕਾਜਾ।[1] — [1]ਕੰਮ ਨਹੀਂ ਹੋ ਆਇਆ।
ਤਨ ਮੈਂ ਬੇਖ ਫਕੀਰੀ ਸਾਜਾ[1] -। — [1]ਬਣਾਇਆ ਹੈ।
ਚਲਹੁ ਬਸਹੁ ਨਿਜ ਬਾਂਧਵ ਮਾਂਹੀ[1]। — [1]ਆਪਣੇ ਸਾਕਾਂ ਵਿਚ।
ਮਾਨਹੁ ਬਚ ਮਮ, ਫੇਰਹੁ ਨਾਂਹੀ'
॥੨੭॥ ⚐

⚐ਲਿਖਤ ਦੇ ਦੋ ਨੁਸਖਿਆਂ ਵਿਚ ਤੇ ਛਾਪੇ ਦੇ ਇਕ ਨੁਸਖੇ ਵਿਚ ਏਥੇ ਹੋਰ ਪਾਠ ਕੋਈ ਨਹੀਂ ਹੈ, ਪਰ ਛਾਪੇ ਦੇ ਦੋ ਨੁਸਖਿਆਂ ਵਿਚ ਏਥੇ ਇਕ ਸ਼ਬਦ ਦਿੱਤਾ ਹੈ ਜੋ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਹੀਂ ਹੈ। ਇਸ ਸ਼ਬਦ ਵਿਚ ਗਿਣਿਆਂ ਪਰਵਾਰ ਉਸ ਗਿਣਤੀ ਨਾਲ ਨਹੀਂ ਮਿਲਦਾ ਜੋ ਕਵਿ ਜੀ ਨੇ ਏਥੇ ਅੰਕ ੨੮ ਤੋਂ ਅੰਕ ੩੨ ਤਕ ਗਿਣਿਆ ਹੈ। ਜੇ ਕਦੇ ਕਵਿ ਜੀ ਇਹ ਸ਼ਬਦ ਆਪ ਅੰਕ ੨੮ ਦੇ ਅੱਗੇ ਲਿਖਦੇ ਤਾਂ ੨੯ ਤੋਂ ੩੨ ਤਕ ਦੇ ਛੰਦਾਂ ਵਿਚ ਉਸ ਦੀ ਟੀਕਾ ਕਰਦੇ ਤੇ ਮੂਲ ਤੇ ਟੀਕਾ ਵਿਚ ਵਿਰੋਧ ਨਾ ਹੁੰਦਾ। ਇਸ ਤੋਂ ਸੰਸਾ ਹੁੰਦਾ ਹੈ ਕਿ ਇਹ ਸ਼ਬਦ ਕਿਸੇ ਨੇ ਪਿਛੋਂ ਪਾਯਾ ਹੈ।
ਖਿਮਾ ਹਮਾਰੀ ਮਾਤਾ ਕਹੀਐ ਸੰਤੋਖ ਹਮਾਰਾ ਪਿਤਾ ॥
ਸਤ ਹਮਾਰਾ ਚਾਚਾ ਕਹੀਐ ਜਿਸ ਸੰਗ ਮਨੂਆ ਜਿਤਾ ॥੧॥

ਸੁਣ ਲਾਲੁ ਗੁਣ ਐਸਾ॥
ਸਗਲ ਲੋਕ ਬੰਧਨ ਕੇ ਬਾਂਧੇ ਸੋ ਗੁਣ ਕਹੀਐ ਕੈਸਾ ॥੧ ॥ਰਹਾਉ॥
ਭਾਉ ਭਾਈ ਸੰਗ ਹਮਾਰੇ ਪ੍ਰੇਮ ਪੂਤ ਸੋ ਸਾਚਾ॥
ਧੀ ਹਮਾਰੇ ਧੀਰਜ ਬਣੀਐ ਐਸੇ ਸੰਗ ਹਮ ਰਾਚਾ ॥੨॥
ਸਾਂਤ ਹਮਾਰੇ ਸੰਗ ਸਹੇਲੀ ਮਤਿ ਹਮਾਰੇ ਚੇਲੀ ॥
ਏਹ ਕੁਟੰਬ ਹਮਾਰਾ ਕਹੀਐ ਸਾਸ ਸਾਸ ਸੰਗ ਖੇਲੀ ॥੩॥
ਏਕੰਕਾਰ ਹਮਾਰਾ ਖਾਵੰਦ ਜਿਨ ਹਮ ਬਣਤ ਬਣਾਏ ॥
ਉਸ ਕੋ ਤਿਆਗ ਅਵਰ ਕੌ ਲਾਗੇ ਨਾਨਕ ਸੋ ਦੁਖ ਪਾਏ ॥੪॥

ਜੇ ਕਦੇ ਅਸਾਂ ਇਸ ਭਾਵ ਨਾਲ ਕੁਛ ਮਿਲਦਾ ਸ਼ਬਦ ਗੁਰਬਾਣੀ ਦਾ ਸ੍ਰੀ ਮੁਖ ਵਾਕ ਅਸਲੀ ਲੱਭਣਾ ਹੋਵੇ ਤਾਂ ਇਹ ਹੈ:-

ਗਉੜੀ ਮਹਲਾ ੧ ॥
ਮਾਤਾ ਮਤਿ ਪਿਤਾ ਸੰਤੋਖੁ ॥ ਸਤੁ ਭਾਈ ਕਰਿ ਏਹੁ ਵਿਸੇਖ ॥੧॥
ਕਹਣਾ ਹੈ ਕਿਛੁ ਕਹਣੁ ਨ ਜਾਇ ॥ ਤਉ ਕੁਦਰਤਿ ਕੀਮਤਿ ਨਹੀ ਪਾਇ ॥੧॥ਰਹਾਉ॥
ਸਰਮ ਸੁਰਤਿ ਦੁਇ ਸਸੁਰ ਭਏ ॥ ਕਰਣੀ ਕਾਮਣਿ ਕਰਿ ਮਨ ਲਏ ॥੨॥
ਸਾਹਾ ਸੰਜੋਗੁ ਵਿਆਹੁ ਵਿਜੋਗੁ ॥ ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥

ਦੋਹਰਾ:

ਸ਼੍ਰੀ ਨਾਨਕ ਆਨਨ ਭਨੈ, 'ਹੈ ਬਹੁ ਮਮ ਪਰਵਾਰ।
ਬਸੋਂ ਰੈਨ ਦਿਨ ਤਿਨਹਿ ਮਹਿਂ, ਪਤਿ ਜਹਿਂ ਅਪਾਰ ॥੨੯॥

ਚੌਪਈ:

ਪ੍ਰੇਮ ਪਿਤਾ ਬਰ, ਸੁਮਤਿ ਸੁ ਮਾਤਾ।

{ਗੁਰੂ ਜੀ ਦਾ ਪ੍ਰਵਾਰ-ਗਿਆਨ ਪੁਤ੍ਰ ਵਾਲਾ}

ਧਾਇ[1] ਦੁਲਾਰਹਿ ਕਰਿ ਹਿਤ ਸ਼ਾਂਤਾ।[2] — [1]ਦਾਈ। [2]ਸ਼ਾਂਤੀ।
ਭਯੋ ਸੰਤੋਖ ਭਲੋ ਸੋ ਦਾਯਾ।[1] — [1]ਖਿਡਾਵਾ।
ਨਿਸ ਬਾਸੁਰ ਲੇ ਅੰਕ[1] ਖਿਲਾਯਾ ॥੩੦॥ — [1]ਗੋਦੀ ਵਿਚ
ਖਿਮਾ ਭਗਨਿ, ਬੈਰਾਗ ਸੁਭਾਈ।
ਸਤਿ ਚਾਚਾ ਹਿਰਦੈ[†] ਹਿਤ ਲਾਈ। — [†]ਪਾ:-ਹੇਰੇ।
ਗਜਾਨ ਸਪੂਤ ਉਪਜ ਸੁਖਪਾਯਾ।
ਸਭਿ ਬਾਧਵ ਮਹਿਂ ਨਾਮ ਵਧਾਯਾ ॥੩੧॥
ਤਿਹਂ ਕੋ ਸੁਤ ਬਿਗਜਾਨ ਪ੍ਰਕਾਸ਼ਾ।
ਜਿਨ ਦਾਰਿਦ ਅੱਗਜਾਨ ਬਿਨਾਸ਼ਾ।

ਇਹ ਪਰਵਾਰ ਸਰਸ[1] ਸੁਖਰਾਸੂ।
ਜਿਸ ਮਹਿਂ ਹੌਂ ਨਿਤ ਕਰਤਿ ਬਿਲਾਸੂ ॥੩੨॥

[1]ਵਧੀਕ।

ਦੋਹਰਾ:
ਇਸ ਕੁਟੰਬ ਕੌ ਛੋਡਿ ਜੇ, ਅਨਤ ਬਸਹਿਂ ਅਨਜਾਨ।
ਪਤਿ ਸਦੀਵ ਆਗੈ ਇਹਾਂ, ਜਿਸ ਤੇ ਹੋਇ ਨ ਹਾਨ[1]' ॥੩੩॥

[1]ਪਤ ਨਾਸ਼ ਨਹੀਂ ਹੁੰਦੀ।

ਚੌਪਈ:
ਇਹ ਬਿਧਿ ਕਮਲ ਬਦਨ ਤੈ ਬਦਿ ਕਰਿ†।
ਤੂਸ਼ਨ ਹੋਇ ਰਹੇ ਪੁਨਿ ਜਗ ਗੁਰ।
ਲਾਲੂ ਤਬ ਕਾਲੂ ਸੋਂ ਕਹਯੋ।
'ਹਮ ਅਵਾਸ ਤੇ ਨਾਨਕ ਰਹਯੋ ॥੩੪॥

†ਪਾ:-ਬਚ ਕਰ।

ਕਿਹ ਬਿਧਿ ਲੇਯ ਚਲਹੁ ਢਿਗ ਰਾਇ[1]।
ਜੋ ਦੇਵਹਿ ਇਹ ਕੋ ਸਮਝਾਇ।'
ਸ੍ਰੀ ਗੁਰ ਸੋਂ ਬੋਲਯੋ ਪੁਨਿ ਬੈਨਾ।
'ਰਾਇ ਨਿਕਟ ਚਲੀਅਹਿ ਸੁਖਦੈਨਾ!' ॥੩੫॥

[1]ਰਾਇ ਬੁਲਾਰ ਦੇ।

ਸੁਨਿ ਕਰਿ ਰਾਇ ਨਾਮ ਕੋ ਦਜਾਲਾ।
ਉਠਿ ਕਰਿ ਚਲੇ ਸੰਗ ਤਤਕਾਲਾ।
ਮਾਨਵ ਔਰ ਬਹੁਤ ਭੇ ਸਾਥੂ।
ਮਿਲਤਿ ਨਿਵਾਵਤਿ ਹੈਂ ਨਿਜ ਮਾਥੂ[1] ॥੩੬॥

[1]ਮੱਥਾ।

ਦੋਹਰਾ:
ਸ੍ਰੀ ਨਾਨਕ ਕੇ ਨਾਮ ਕੀ, ਲਿਵ ਮਨ[1] ਦਰਸ ਪਿਆਸ।
ਰਿਦੈ ਉਡੀਕ ਸਦੀਵ ਹੀ, ਕਬਿ ਆਵਹਿਂ ਮਮ ਪਾਸ ॥੩੭॥

[1]ਰਾਇ ਬੁਲਾਰ (ਦੇ) ਮਨ ਵਿਚ।

ਚੌਪਈ:
ਇਕ ਨਰ ਦੌਰ ਕਹੀ ਸੁਧਿ ਤਾਂ ਕੋ।

'ਆਵਤਿ ਨਾਨਕ ਚਾਹਤਿ ਜਾਂ ਕੋ।'

{ਰਾਇ ਬੁਲਾਰ ਦਾ ਪ੍ਰੇਮ}

ਸੁਨਿ ਕਰਿ ਗਿਰਾ ਬਿਸਾਲ ਹੁਲਾਸੇ।[1] — [1]ਬੜਾ ਖੁਸ਼ ਹੋਇਆ।
ਮਨਹੁ ਮਿਲ੍ਯੋ ਜਲ ਬਿਕੁਲ[1] ਪਿਆਸੇ[2] ॥੩੮॥ — [1]ਵਿਆਕੁਲ ਹੋਏ। [2]ਤਿਹਾਏ ਨੂੰ।
ਆਵਤਿ ਦੇਖਿ ਦੂਰ[1] ਰਵਿ ਦਯਾਲਾ। — [1]ਦੂਰੋਂ।
ਬਦਨ ਕਮਲ ਸਾ ਖਿਰਾ[1] ਬਿਸਾਲਾ। — [1]ਖਿੜਿਆ।
ਚੰਦ੍ਰਬਦਨ ਪ੍ਰੀਤਮ ਕੋ ਹੇਰਾ।
ਚਖ ਚਕੋਰ[1] ਭਾ ਅਨੰਦ ਘਨੇਰਾ ॥੩੯॥ — [1]ਨੇਤਰਾਂ ਰੂਪੀ ਚਕੋਰਾਂ ਨੂੰ।
ਬਿਨ ਬਲ ਬਪੁਖ[1], ਬਿਰਧ, ਵਡ ਬੈਸਾ। — [1]ਨਿਰਬਲ ਸਰੀਰ।
ਹੁਤੋ ਮੰਚ[1] ਪਰ ਤਿਹ ਛਿਨ ਬੈਸਾ। — [1]ਪਲੰਘ।
ਉਠਨ ਲਗ੍ਯੋ ਪਗ ਧਰਨੀ ਧਰੇ।
ਸ਼੍ਰੀ ਗੁਰੁ ਜਾਇ ਨਿਵਾਰਨ[1] ਕਰੇ ॥੪੦॥ — [1]ਰੋਕਿਆ।

ਦੋਹਰਾ:
ਪ੍ਰੇਮ ਸੰਗਿ ਗਦਗਦ ਗਿਰਾ, ਨੈਨ ਅਨੰਦ ਕੋ ਨੀਰ।
ਮਾਨਹੁ ਗਯਾਨ ਸਨੇਹ ਦੋ†, ਧਰਿ ਕੇ ਮਿਲੇ ਸਰੀਰ ॥੪੧॥ — † 'ਗ੍ਯਾਨ ਮੂਰਤੀ' ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੇ ਸਨੇਹ 'ਪ੍ਰੇਮ ਸ੍ਵਰੂਪ' ਰਾਇ ਬੁਲਾਰ ਜੀ।

ਚੌਪਈ:
ਭਯੋ ਨਿਮਗਨ ਪ੍ਰੇਮ ਅਸਗਾਹੂ।
ਪੈਰਨ[1] ਪਾਰ ਨ ਪਾਵਹਿ ਬਾਹੂ[2]। — [1]ਤਰਕੇ। [2]ਬਾਹਾਂ ਨਾਲ।
ਲੋਚਨ ਤੇ ਮੋਚਤਿ[1] ਜਲਧਾਰਾ। — [1]ਕੇਰਦਾ ਹੈ।
ਪੁਲਕਤਿ[1] ਦੇਹਿ ਨ ਬੋਲ ਉਚਾਰਾ ॥੪੨॥ — [1]ਰੋਮ ਖੜੇ।
ਕਿਤਕ ਬਾਰ ਭਰਿ ਕਰਿ ਨਿਜ ਅੰਕਾ[1]। — [1]ਜੱਫੀ ਵਿਚ।
ਬਹੁਰੋ ਛੋਰੇ ਬਦਨ ਮਯੰਕਾ[1]। — [1]ਭਾਵ ਗੁਰੂ ਜੀ।
ਪਗ ਪਰ ਸ਼੍ਰੀ ਗੁਰੁ ਯੁਗ ਕਰ ਰਾਖੇ।
ਔਗੁਨ ਜਾਨ ਬਦਨ ਬਚ ਭਾਖੇ[1] ॥੪੩॥ — [1]ਰਾਇ ਨੇ ਕਹੇ।
'ਕਹਿਰ ਕਰ੍ਯੋ ਸ਼੍ਰੀ ਨਾਨਕ ਤੋਹੀ।

ਜੀਵਤਿ ਮਿਰਤਕ† ਕੀਨੋ ਮੋਹੀ।
ਬੰਦਨ ਪੂਜਨ ਤੁਮਹਿਂ ਬੁਲਾਯੋ।
ਮਮ ਮਨ ਦਰਸ਼ਨ ਕੋ ਲਲਚਾਯੋ ॥੪੪॥
ਪਗ ਪਰ ਧਰਿ ਕਰਿ ਮੁਝ ਦੁਖ ਦੀਨੋ।
ਵਡ ਬਿਪਰੀਤਿ ਬਾਤ ਇਹ ਕੀਨੋ।
ਕਿਹ ਬਿਧਿ ਔਗੁਨ ਏਹ ਉਤਾਰੋਂ।
ਕੋ ਉਪਚਾਰ ਨ ਰਿਦੈ ਬਿਚਾਰੋਂ' ॥੪੫॥

†ਪਾ:-ਮ੍ਰਿੱਤਕਿਨ।

ਦੋਹਰਾ:
ਸ਼੍ਰੀ ਨਾਨਕ ਕਹਿਂ 'ਵਡੇ ਤੁਮ, ਪ੍ਰੇਮੀ ਬਹੁਰ ਖ਼ੁਦਾਇ।
ਭ੍ਰਿੱਤਨ[1] ਸਮ ਜਾਨਹੁ ਹਮੈ, ਬੰਦਨ ਹੀ ਬਨਿ ਆਇ' ॥੪੬॥

[1]ਦਾਸਾਂ।

ਚੌਪਈ:
'ਭਗਤਨ ਕੋ ਨਿਜ ਤੇ ਅਧਿਕਾਈ।[1]
ਦੇਤਿ ਦਾਸ ਕੋ ਵਡ ਵਡਿਆਈ।
ਜਾਨਤਿ ਹੈ ਜਗ ਨਈ ਨ ਰੀਤੀ।
ਅਹੈ ਸਨਾਤਨ ਸਭਿ ਜੁਗ ਕੀਤੀ ॥੪੭॥

[1]ਉੱਚਾ ਪਨ।

ਪਾਂਡਵ ਹੁਤੋ ਜੁਧਿਸ਼ਟਰ ਰਾਊ।
ਕ੍ਰਿਸ਼ਨ ਕਿਯੇ ਬਸਿ ਭਗਤਿ ਪ੍ਰਭਾਊ।
ਆਇਸ[1] ਮਾਨ ਕਰਹਿਂ ਪਦ ਬੰਦਨ।
ਰਹਹਿਂ ਦਾਸ ਜਿਉਂ ਦੋਖ ਨਿਕੰਦਨ ॥੪੮॥

[1]ਆਗਜਾ।

ਸਦਾ ਅਧੀਨ ਭਗਤਿ ਕਰਤਾਰਾ।
ਇਹ ਬਿਧਿ ਹਿਰਦੈ ਬਿਰਦ ਮੁਰਾਰਾ।
ਬਸੀ ਬਿਸ੍ਵ ਜਿਸ ਬਿਸ਼ਨ ਬਿਆਪੂ[1]†।
ਸੋ ਬਸ ਤਿਨ ਕੇ[1] ਭਗਤਿ ਪ੍ਰਤਾਪੂ' ॥੪੯॥

[1]ਵਸ ਹੈ ਜਗਤ ਜਿਸ ਵਿਆਪਕ ਵਿਸ਼ਨੂੰ ਦੇ।
†ਪਾ:-ਬਿਸ੍ਵ ਬਿਵਸ ਜਿਸ ਬਿਸ਼ਨ ਬਿਆਪੂ-ਵਾ-ਬਸਬ ਬਿਸ੍ਵ...।
[1]ਭਾਵ ਭਗਤਾਂ ਦੇ।

ਦੋਹਰਾ:
ਬਿਨੈ[1] ਬਖਾਨਤਿ[2] ਦੀਨ ਮਨ, ਹਾਥ ਬੰਦਿ ਕਰਿ ਰਾਉ।[3]
'ਜਗਤਜੋਨਿ, ਜਲਜਾਨਨੰ, ਜਲਜੰਘ੍ਰੀ ਜਜਵਾਉ[1] ॥੫੦॥

[1]ਬੇਨਤੀ। [2]ਆਖਦਾ ਹੈ। [3]ਰਾਇ ਬੁਲਾਰ।
[1]ਭਾਵ ਤੁਸੀਂ ਜਗਤ ਦਾ ਕਾਰਨ ਹੋ, ਕਵਲ ਮੁਖ ਹੋ, (ਮੈਥੋਂ ਆਪਣੇ) ਜਲਜ ਅੰਘ੍ਰੀ ਚਰਨ ਕਮਲ, ਪੁਜਵਾਓ।

ਚੌਪਈ:
ਪਰਮੇਸ਼ੁਰ ਤੂੰ ਪੁਰਖ ਪੁਰਾਤਨ।
ਪਾਰਬ੍ਰਹਮ ਕਿਰਪਾਲ ਸਨਾਤਨ।[1]
ਜੋਤੀ ਰੂਪ ਅਨੂਪ ਸਰੂਪਾ।
ਸ਼ਾਹਿਨਸ਼ਾਹ ਭੂਪ ਕੋ ਭੂਪਾ[1] ॥੫੧॥
ਕਰੁਨਾ ਕਰਿ ਬਖਸ਼ਹੁ ਮੁਝ ਸ੍ਵਾਮੀ!
ਦੀਨਬੰਧੁ ਸਭਿ ਅੰਤਰਜਾਮੀ।
ਭਵ ਬੰਧਨ ਤੇ ਕਰਿ ਛੁਟਕਾਰਾ।
ਪਤਿਤ ਉਧਾਰਨ ਬਿਰਦ ਤੁਮਾਰਾ' ॥੫੨॥
ਜਿਉਂ ਜਿਉਂ ਬਿਨੈ ਦੀਨ ਹੁਇ ਕਰਿਈ।
ਤਿਉਂ ਤਿਉਂ ਰਾਇ ਮੋਹ ਤਮ[1] ਟਰਿਈ।
ਦੇਖ ਦੀਨਤਾ ਅਧਿਕ ਦਯਾਲਾ।
ਰਿਦੈ ਪ੍ਰਸੀਦਤਿ[1] ਭਯੇ ਬਿਸਾਲਾ ॥੫੩॥

[1]ਅਨਾਦੀ।
[1]ਰਾਜਿਆਂ ਦਾ ਰਾਜਾ।
[1]ਮੋਹ ਰੂਪੀ ਹਨੇਰਾ।
[1]ਪ੍ਰਸੰਨ (ਅ) ਪੰਘਰੇ।

ਦੋਹਰਾ:
'ਬਖਸ਼ੇ ਪ੍ਰਥਮ ਖ਼ੁਦਾਇ ਤੁਮ, ਨਿਸ਼ਚਾ ਰਿਦੈ ਅਡੋਲ।
ਆਪ ਰਹਹੁਗੇ ਸੰਗ ਮੁਝ, ਪਾਵਹੁ ਅਨਦ ਅਮੋਲ' ॥੫੪॥

ਚੌਪਈ:
ਸੁਨਿ ਸ਼੍ਰੋਨਨ ਪੁਨਿ ਬੋਲਯੋ[†] ਰਾਉ।
'ਜਬ ਮਾਨਹੁਗੇ ਮੈਂ ਜੁ ਅਲਾਊਂ।[1]
ਤਬ ਜਾਨੋਂਗੋ ਕਰੁਨਾ ਕਰੀ।
ਯੌਂ ਨ ਪ੍ਰਤੀਤਿ ਆਇ, ਨਰਹਰੀ[1]! ॥੫੫॥

[†]ਪਾ:-ਪੁਲਕਯੋ।
[1]ਆਖਾਂ।
[1]ਭਾਵ ਹੇ ਰੱਬ ਜੀ।

ਪਦ ਅਰਬਿੰਦ ਅਨੰਦ ਕੰਦ ਜੇ।

ਜਜਿ ਕਰਿ†[1] ਬੰਦੋਂ[2] ਹਾਥ ਬੰਦ[3] ਜੇ। [1]ਪੂਜਨ ਕਰਕੇ। [2]ਮੱਥਾ ਟੇਕਾਂ। [3]ਹੱਥ ਜੋੜਕੇ। †ਪਾ:-ਜੁਗ ਕਰ।

ਤਬ ਤ੍ਰਿਪਤਹਿ ਚਿਤ, ਤਰਨ ਤਰੰਨਾ[1]! [1]ਹੇ ਤਾਰਨ ਹਾਰ ਜਹਾਜ ਰੂਪ (ਅ) ਹੇ ਸੂਰਜਾਂ ਦੇ ਸੂਰਜ।

ਅਸ ਬਿਧਿ ਬਿਨ ਮਨ† ਨਹੀਂ ਅਮੰਨਾ[1] ॥੫੬॥ [1]ਮਨ ਨਹੀਂ ਪਤੀਜਦਾ। †ਪਾ:-ਮਮ।

ਹੁਇ ਜਾਊਂ ਮੈਂ ਤਬਹਿ ਨਿਹਾਲੂ[1]। [1]ਤਦੋਂ ਨਿਹਾਲ ਹੋ ਜਾਸਾਂ (ਜਦੋਂ ਤੁਸੀਂ ਚਰਨੀਂ ਹੱਥ ਲੁਆ ਲਓ)।

ਛੂਟਹਿ ਜਗਤ ਜੋਨਿ ਜਮ ਜਾਲੂ।

ਬਿਨੈ ਮਾਨਿਯੇ ਦੀਨ ਦਯਾਲਾ।

ਪਰਨਾ ਚਰਨਹਿਂ ਸ਼ਰਨ[1] ਬਿਸਾਲਾ' ॥੫੭॥ [1]ਚਰਨਾਂ ਦੀ ਸ਼ਰਣ ਦਾ ਆਸਰਾ।

ਦੋਹਰਾ:

ਪ੍ਰੇਮਾਤੁਰ ਅਵਿਲੋਕ ਗੁਰ ਕ

ਹਤਿ 'ਲਾਲਸਾ ਜੋਇ।

ਬਚਨ ਬਹੋਰਯੋ[1] ਜਾਤਿ ਨਹਿਂ, [1]ਮੋੜਿਆ।

ਕਰੀਯੇ ਤਸ ਬਿਧਿ[1] ਸੋਇ[2]' ॥੫੮॥ [1]ਓਸੇ ਤਰ੍ਹਾਂ। [2]ਓਹੋ ਗਲ।

ਚੌਪਈ: [1]ਚਾਰ ਘੜੀਆਂ। [2]ਪਰਵਾਰ, (ਓਥੇ ਰਿਹਾ)।

ਘਟਿਕਾ ਚਤੁਰ[1] ਸਰਬ ਪਰਵਾਰਾ।[2]

ਕਹਜੋ ਰਾਇ, ਪੁਨ ਗਏ ਅਗਾਰਾ।[1] [1]ਗਏ ਘਰ (ਆਪਣੇ)।

ਉਰ ਕਰਿ ਹਰਖ ਬੁਲਾਰ ਬਿਚਾਰਾ।

-ਪੂਰਬ ਪਾਕ ਕਰਾਉਂ[1] ਅਹਾਰਾ- ॥੫੯॥ [1]ਪਕਵਾਵਾਂ ਭੋਜਨ (ਅ) ਪਵਿੱਤ੍ਰ ਅਹਾਰ।

ਦਾਸ ਪਠਯੋ[1], ਦਿਜ ਦੂੱਤ ਬੁਲਾਯੋ। [1]ਭੇਜਿਆ।

ਹੋਇ ਪ੍ਰੇਮ ਮੈਂ ਬਚਨ ਅਲਾਯੋ।

'ਮਿਲਯੋ ਆਨਿ ਕਰਿ ਮੋਹਿ ਖੁਦਾਇ।

ਕਰਹੁ ਰਸੋਈ ਦਿਜ ਅਬ ਨ੍ਹਾਇ ॥੬੦॥

ਮਮ ਹਦੂਰ ਸ਼ੁਭ ਪਰਮ ਅਹਾਰਾ।

ਅਚਵਾਵਹੁ, ਨਹਿਂ ਕਰਹੁ ਅਵਾਰਾ।[1] [1]ਡੇਰ।

ਸੁਚ ਸੋਂ ਲੇ ਜਲ ਕੁੰਭ[1] ਨਵੀਨਾ। [1]ਘੜਾ।

ਰੁਚਿ ਸੋਂ ਕਰਹੁ ਪਾਕ[1], ਪਰਬੀਨਾ[2]' [1]ਰਸੋਈ। [2]ਹੇ ਸਿਆਣੇ।

॥੬੧॥

ਬਿੰਜਨ[1], ਮਧੁਰ ਰੁਚਿਰ ਕਰਿਵਾਏ। — [1]ਭੋਜਨ।
ਮੇਵੇ ਪਾਇਸੁ[1] ਮਾਂਹਿ ਮਿਲਾਏ। — [1]ਖੀਰ।
ਸੂਖਮ[1] ਚਾਵਰ[2] ਘ੍ਰਿੱਤ[3] ਭੁੰਞਾਏ।[4] — [1]ਬਰੀਕ। [2]ਚਾਵਲ। [3]ਘਿਉ ਵਿਚ। [4]ਤੜਕੇ।
ਨਾਨਾ ਭਾਂਤਿ ਸਲਵਨ[1] ਬਨਾਏ ॥੬੨॥ — [1]ਸਲੂਣੇ।

ਦੋਹਰਾ: — [1]ਜਲ। [2]ਚਰਨ ਧੋਣ।
ਆਪ ਉਠਯੋ ਲੇ ਆਬ[1] ਕੋ, ਪਾਦ ਪਖਾਲਨ[2] ਹੇਤ।
ਬੈਸੇ ਬਰ ਪਰਯੰਕ ਪਰ, ਸ਼੍ਰੀ ਬੇਦੀ ਕੁਲਿਕੇਤ ॥੬੩॥

ਚੌਪਈ: — [1]ਜਮੀਨ ਤੇ। [2]ਬੈਠਕੇ। (ਰਾਇ ਬੁਲਾਰ ਨੇ)।
ਅਵਨੀ[1] ਆਸਨ ਹੀਨ ਅਸੀਨਾ[2]।
ਅਤਿ ਸਤਿਕਾਰਤਿ ਪ੍ਰੀਤਹਿਂ ਲੀਨਾ।
ਗਹੇ ਚਰਨ ਕਰ[1] ਨੀਰ ਪਖਾਰੇ।[2] — [1]ਹੱਥਾਂ ਨਾਲ। [2]ਧੋਤੇ।
ਚਰਨੋਦਿਕ[1] ਲੇ ਸਿਰ ਪਰ ਧਾਰੇ ॥੬੪॥ — [1]ਚਰਣਾਂਮ੍ਰਿਤ।
ਪਾਇ ਬਦਨ ਮਹਿਂ, ਨੈਨ ਸਲੋਸੇ[1]। — [1]ਛਿੜਕਿਆ (ਅ) ਨੈਣ ਗਿੱਲੇ ਕੀਤੇ (ਸਲ ਪਾਣੀ, ਓਸਨਾ ਵਸਾਉਣਾ)।
ਪੁਨ ਪਟ[1] ਸੋਂ ਪਦ[2] ਪੋਂਛਿ[3] ਪਲੋ ਸੇ[4]। — [1]ਕਪੜੇ। [2]ਚਰਣ। [3]ਪੂੰਝਕੇ। [4]ਹੱਥਾਂ ਨਾਲ) ਮਲੇ।
ਧਰਿ ਮਾਥੇ ਪਰ ਪ੍ਰੇਮ ਮਰੀਨਾ।
ਬਿਹਬਲ ਬੱਕ੍ਰਤ[1] ਬੋਲ ਅਵੈ ਨਾ[2] ॥੬੫॥ — [1]ਮੂੰਹੋਂ। [ਸੰਸ. ਵਕ੍ਤ੍ਰੰ]। [2]ਆਉਂਦਾ ਨਹੀਂ।
ਭਾ ਅਨੰਦ ਉਰ ਬਰਨ ਨ ਜਾਈ।
ਕੋ ਕਵਿ ਪ੍ਰੇਮ ਗਾਥ ਜੋ ਗਾਈ?
ਪ੍ਰੇਮ ਸਾਦ ਗੂੰਗੇ ਮਿਠਿਆਈ।
ਕਹਯੋ ਨ ਜਾਇ, ਰਹਤਿ ਅਰਗਾਈ[1] ॥੬੬॥ — [1]ਚੁੱਪ।

ਦੋਹਰਾ: — [1]ਹੱਥਾਂ ਨਾ'ਲ। [2]ਛੋਹਕੇ। [3]ਭੋਜਨ ਦੀ ਖਬਰ ਮੰਗਾਈ।
ਪਾਨ[1] ਪਰਸ[2] ਪਦ ਪੰਕਜੰ, ਪਾਕਹਿਂ ਸੁਧਿ ਮੰਗਵਾਇ।[3]
ਪਾਕਸਾਲ[1] ਮਹਿਂ ਲੇਗਯੋ, ਪ੍ਰੇਮ ਵਧਿਤਿ ਅਧਿਕਾਇ ॥੬੭॥ — [1]ਰਸੋਈ।

ਚੌਪਈ:

ਨਿਜ ਹਦੂਰ[1] ਬੈਸਾਇ ਕ੍ਰਿਪਾਲਾ[2]।
ਦਿਜ ਸੋਂ ਬਚਨ ਭਨੇ ਤਿਹਂ ਕਾਲਾ।
'ਰੁਚਿ ਅਨੁਸਾਰਹਿ ਦੇਹੁ ਅਹਾਰਾ।
ਪਾਤਰ[1] ਧਰਿ ਕਰਿ ਬਿਬਿਧ[2] ਪ੍ਰਕਾਰਾ ॥੬੮॥

[1]ਸਾਹਮਣੇ। [2]ਗੁਰੂ ਜੀ ਨੂੰ।
[1]ਭਾਂਡੇ। [2]ਅਨੇਕ।

ਪੂਰਬ ਮਧੁਰ[1] ਪਰੋਸਿ[2] ਅਹਾਰੂ।
ਪੀਛੇ ਤੇ ਤੁਰਸ਼ੰ[1], ਲਵਨਾਰੂ[2]।
ਰੁਚਿ[1] ਸੋਂ ਅਸਨ ਅਚਹਿੰਗੇ[2] ਜਬ ਹੀ।
ਜਨਮ ਕ੍ਰਿਤਾਰਥ ਹ੍ਵੈ ਹਮ ਤਬ ਹੀ' ॥੬੯॥

[1]ਮਿੱਠੇ। [2]ਪਰੋਸ ਕੇ।
[1]ਖੱਟੇ। [2]ਸਲੂਣੇ।
[1]ਸੁਆਦ ਨਾਲ। [2]ਛਕਣਗੇ।

ਸੁਨੇ ਰਾਇ ਕੇ ਬੈਨ ਉਦਾਰਾ[1]।
ਸੁਖਸਾਗਰ ਮੁਖ ਬਚਨ ਉਚਾਰਾ।
ਭੋਜਨ ਕੀ ਬਿਧਿ ਦੀਨਿ ਬਤਾਈ।
ਜਿਹ ਤੇ ਸ਼ੁਭ ਪਦਵੀ ਨਰ ਪਾਈ[1] ॥੭੦॥

[1]ਸ੍ਰੇਸ਼ਟ।
[1]ਪ੍ਰਾਪਤ ਹੋਵੇ।

ਮਾਰੂ ਮਹਲਾ ੧ ॥[†]
ਮਿਠਾ ਮਰਮ ਸਲੂਣਾ ਸੰਜਮ ਖਟਾ ਖਰਾ ਧਿਆਨ ॥
ਐਸਾ ਭੋਜਨ ਜੋ ਜਨ ਅਚਵੈ ਸੋ ਮਾਣਸ ਪਰਧਾਨ ॥੧॥
ਰਾਇ ਜੀ ਭੋਜਨ ਐਸਾ ਕਰੀਐ ॥
ਔਰ ਸਕਲ ਪਰਹਰੀਐ ॥੧॥ ਰਹਾਉ ॥
ਮੇਵਾ ਮਗਨ ਲਗਾ ਸਚੁ ਸੇਤੀ ਜਿਸ ਖਾਧੇ ਤ੍ਰਿਪਤਾਵੈ ॥
ਸਤਿਗੁਰੁ ਬਿਰਖ ਫਲਿਆ ਸਣਿ ਡਾਲੀ ਸੋ ਫਲ ਚੁਗ ਚੁਗ ਖਾਵੈ ॥੨॥
ਅੰਮ੍ਰਿਤ ਫਲ ਰਸ ਨਾਮ ਧਨੀ ਕਾ ਸੋ ਪੀਵੈ ਜਿਸੁ ਦੇਵੈ ॥
ਸਫਲ ਦਰਸ ਅਕਾਲ ਮੂਰਤਿ ਹੈ ਜਾਂ ਕੇ ਰਿਦੈ ਸਮੇਵੈ ॥੩॥
ਕਹੁ ਨਾਨਕ ਸੋ ਖਰਾ ਸੁਆਦੀ ਏਕੰਕਾਰ ਰਸੁ ਲੀਆ ॥
ਅਵਰ ਸੁਆਦ ਸਭ ਫੀਕੇ ਲਾਗੇ ਜਬ ਸਚੁ ਨਾਮ ਮੁਖ ਦੀਆ ॥੪॥

[†]ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਹ ਸ਼ਬਦ ਨਹੀਂ ਹੈ, ਤਾਂਤੇ ਸ਼੍ਰੀ ਮੁਖਵਾਕ ਨਹੀਂ।

ਦੋਹਰਾ:

ਸੁਨਿ ਸ਼੍ਰੋਨਨ ਮੈਂ ਰਾਇ ਕਹਿ 'ਕਰਨ ਕਰਾਵਨ ਆਪ।
ਜਿਸ ਪਰ ਤੁਮ ਕਰੁਨਾ ਕਰਹੁ ਦੇਹੁ ਨਾਮ ਕੋ ਜਾਪ' ॥੭੧॥

ਚੌਪਈ:

ਪੂਰਬ ਮਧੁਰ ਪਰੋਸਯੋ ਦਿਜ ਕਰ।[1]
ਲਵਨ ਸਹਿਤ ਪੁਨਿ ਤੁਰਸ਼ ਸਾਦ ਬਰ।
ਜਿਉਂ ਜਿਉਂ ਕੌਰ[1] ਬਦਨ ਮਹਿਂ ਪਾਵਹਿਂ।
ਤਿਉਂ ਤਿਉਂ ਰਾਇ ਅਨੰਦ ਨ ਮਾਵਹਿਂ† ॥੨੨॥

[1]ਬ੍ਰਾਹਮਨ ਨੇ ਹੱਥੀਂ।
[1]ਬੁਰਕੀ, ਗ੍ਰਾਹੀ।
†ਪਾ:-ਅਨੰਦ ਮਨਾਵਹਿ।

ਬਦਨ ਚੰਦ ਕੀ ਦਿਸ਼[1] ਹ੍ਵੈ ਕੋਕਾ।[2]
ਲੋਚਨ ਲਾਇ ਬਿਲੋਕ ਅਸ਼ੋਕਾ[1]।
ਉਠੇ ਅਚਵ ਕਰਿ ਬਿਬਿਧ ਅਹਾਰਾ।
ਰਾਇ ਜੋਰਿ ਕਰ ਬਚਨ ਉਚਾਰਾ ॥੨੩॥

[1]ਗੁਰੂ ਜੀ ਦੇ ਚੰਦ ਮੁਖ ਵਲ। [2]ਚਕੋਰ ਹੋ ਕੇ।
[1]ਵੇਖਦਾ ਹੈ ਅਨੰਦ ਨਾਲ।

'ਸਫਲ ਮਨੋਰਥ ਕੀਨ ਹਮਾਰਾ।
ਮਨ ਜਾਨਯੋ ਅਬ ਭਾ[1]ਨਿਸਤਾਰਾ।'
ਬੈਸੇ ਬਹੁਰ ਆਨ ਪਰਯੰਕਾ।
ਸੋਹਤਿ ਬਦਨ[1] ਅਨੰਕ† ਮਯੰਕਾ[2] ॥੨੪॥

[1]ਹੋ ਗਿਆ।
[1]ਮੁਖ। [2]ਕਲੰਕ ਤੋਂ ਬਿਨਾਂ ਚੰਦ੍ਰਮਾ। †ਪਾ:- ਅਕਲੰਕ।

ਪ੍ਰੇਮਾਤੁਰ ਚਿਤ ਰਾਇ ਬੁਲਾਰੂ।
ਮਧੁਰ ਸ਼੍ਰੇਯ[1] ਯੁਤ ਕੀਨ ਉਚਾਰੂ।
'ਕੀਨ ਭਲੋ ਬਾਲੇ ਮਰਦਾਨੇ।
ਮੋ ਪਰ ਭਾ ਉਪਕਾਰ ਮਹਾਨੇ ॥੨੫॥

[1]ਖੁਸ਼ੀ, ਸ਼ਰਧਾ।

ਬਿਨ ਦਾਨੋ ਪਰਬੇ ਜਿਮ ਖੇਤੀ।
ਜਲ ਬਿਨ ਸੁਸਕਤਿ ਤਪਤ ਸਮੇਤੀ॥
ਤਿਸ ਪਰ ਜਲਧਰ[1] ਬਹੁ ਬਰਖੰਤਾ।
ਤਿਮ ਮੋ ਕਉ ਤੁਮ ਭੇ ਸੁਖਵੰਤਾ'† ॥੨੬॥

[1]ਬੱਦਲ।
†ਅੰਕ ੨੫ ਤੇ ੨੬ ਦੀਆਂ ਚੌਪਈ ਆਂ ਛਾਪੇ ਦੇ ਨੁਸਖਿਆਂ ਵਿਚ ਨਹੀਂ ਹਨ, ਪਰ ਦੋ ਕਲਮੀ ਨੁਸਖਿਆਂ ਵਿਚ ਹਨ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਤਲਵੰਡੀ ਆਵਨ' ਪ੍ਰਸੰਗ ਬਰਨਨੰ ਨਾਮ ਇਕਤਾਲੀਸਮੋਂ ਧਜਾਇ ॥੪੧॥

## ੪੨. [ਚਰਣ ਰਜ ਮੰਗਲ-ਤਲਵੰਡੀ ਪ੍ਰਸੰਗ]

੪੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੩

ਦੋਹਰਾ:

ਚੂਰਨ ਸ੍ਰੀ ਗੁਰੁ ਚਰਨ ਰਜ, ਰਾਗ ਦ੍ਵੈਖ ਮਨ ਰੋਗ।

ਚੂਰਨ=ਪੀਸੀ ਹੋਈ ਸ਼ੈ, ਕੋਈ ਦਵਾਈ ਜੋ ਧੂੜੇ ਵਾਂਗੂ ਹੋਵੇ, ਹਾਜ਼ਮੇ ਦੀ ਦਵਾਈ, ਕੋਈ ਦਵਾਈ। [ਸੰਸ. ਚੂਰ੍ਣ]

ਕਰਿ ਕੈ ਤਾਂਹਿ ਅਨਾਮ ਹੌਂ, ਕਹੌਂ ਕਥਾ ਨਿਰਸੋਗ† ॥੧॥

ਅਨਾਮ=ਅਰੋਗ। [ਸੰਸ. ਅਨਾਮਯ, ਅਨ+ਆਮਯ=ਰੋਗ] ਨਿਰਸੋਗ=ਐਸੀ ਕਥਾ ਜੋ ਸੋਗ ਤੋਂ ਨਿਰਸੋਗ ਕਰੇ। ਖੁਸ਼ੀ ਦੇਣ ਵਾਲੀ।

ਅਰਥ:

ਰਾਗ ਤੇ ਦ੍ਵੈਖ ਮਨ ਦੇ (ਦੋ) ਰੋਗ ਹਨ, ਸ਼੍ਰੀ ਗੁਰੂ ਜੀ ਦੇ ਚਰਨਾਂ ਦੀ ਰਜ (ਦੋਹਾਂ ਦੀ) ਦਵਾਈ ਹੈ। (ਇਸ ਦਵਾਈ ਨਾਲ) ਇਸ (ਮਨ) ਨੂੰ ਅਰੋਗ ਕਰਕੇ ਮੈਂ ਖੁਸ਼ੀ ਦੇਣ ਹਾਰੀ ਕਥਾ (ਅਗੋਂ) ਕਹਿੰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਅਸਨ ਅਚਵ ਕਰਿ ਮ੍ਰਿਦੁਲ ਸੁਭਾਊ।
ਬੈਸੇ ਨਿਕਟ ਬਿਰਾਜਤਿ ਰਾਊ।[1] — [1]ਜਿਥੇ ਬਿਰਾਜਦਾ ਹੈ ਰਾਇ ਬੁਲਾਰ।
ਤਬ ਤ੍ਰਿਪਤਾ ਬਿਰਹਾਤੁਰ[1] ਆਈ। — [1]ਵਿਛੋੜੇ ਕਰ ਦੁਖੀ।
ਸੁਤ ਰਾਖਨ ਕੋ ਮਨ ਲਲਚਾਈ ॥੨॥
ਘੁੰਡ ਕਰੇ ਮੁਖ ਬੈਠਿ ਸਮੀਪਾ।
ਬੋਲੀ ਬਚਨ ਸੰਗ ਅਵਨੀਪਾ।[1] — [1]ਰਾਜੇ ਨਾਲ।
ਬੰਦਿ ਹਾਥ ਦ੍ਵੈ ਦੀਨ ਭਵੰਤੀ।[1] — [1]ਹੁੰਦੀ ਹੈ।
'ਸੁਨਹੁ ਰਾਇ ਜੀ! ਮੋਰ ਬਿਨੰਤੀ ॥੩॥
ਕਰਹੁ ਆਪ ਇਹ ਵਡ ਉਪਕਾਰਾ।
ਮਮ ਸੁਤ ਕੋ ਕਿਵ ਰਖਹੁ ਅਗਾਰਾ[1]।' — [1]ਘਰ।
ਅਸ ਪ੍ਰਕਾਰ ਕਹਿ ਕਰਿ ਗੁਰੁ ਮਾਤਾ।
ਰੋਦਤਿ[1] ਲੋਚਨ ਤੇ ਜਲ ਜਾਤਾ ॥੪॥ — [1]ਰੋਂਦੀ ਹੈ।
ਸੁਨਤਿ ਰਾਇ ਕੋ ਗਰ[1]† ਭਰਿ ਆਵਾ। — [1]ਗਲਾ। †ਪਾ:-ਉਰ।
ਧਰਿ ਧੀਰਜ ਪੁਨਿ ਬਚਨ ਅਲਾਵਾ।
'ਕਮਲ ਬਦਨ ਗੁਨ ਸਦਨ ਪੁਨੀਤਾ[1]! — [1]ਭਾਵ ਹੇ ਗੁਰੂ ਜੀ।
ਜਾਨਤਿ ਆਪ ਸਰਬ ਸ਼ੁਭ ਰੀਤਾ ॥੫॥
ਤਦਪਿ ਚਹੋਂ ਕਛੁ ਕਹਿ ਤੁਮ ਸੰਗਾ।

ਬਿਨ ਰਜਾਇ ਕਿਉਂ ਕਹੋਂ ਨਿਸੰਗਾ[1]।'
ਕਾਲੂ ਲਾਲੂ ਪੁਨਿ ਚਲਿ ਆਵਾ।
ਨ੍ਰਿਪ ਢਿਗ ਬੈਠਿ ਭਰਜੋ ਦੁਖ ਹਾਵਾ ॥੬॥

[1]ਨਿਸੰਗ ਹੋਕੇ।

ਤਬ ਬੋਲੇ ਸ਼੍ਰੀ ਬਦਨ ਮਯੰਕਾ।
'ਕਹਹੁ ਰਾਇ ਜੀ ਹੋਇ ਨਿਸ਼ੰਕਾ।'
ਆਇਸ ਦਿਯ ਜਬ ਅਸ ਸੁਖਦਾਨੀ।
ਬੋਲਜੋ ਤਬ ਨਰੇਸ਼ ਮੁਖ ਬਾਨੀ ॥੭॥

ਕੁੰਡਲੀਆ ਛੰਦ:

'ਨਿਜ ਖੇਤੀ ਕਰਵਾਇਯੇ, ਕਾਮੇਂ ਦੇਉਂ ਰਖਾਇ।
ਨਹਿਂ ਹਾਲਾ ਲੇਵੈਂ ਕਛ, ਸਭਿਹਿ ਇਨਾਮ[1] ਕਰਾਇ।

[1]ਮਾਮਲੇ ਤੋਂ ਮਾਫੀ ਵਾਲੀ ਜ਼ਮੀਨ।

ਸਭਿਹਿ ਇਨਾਮ ਕਰਾਇ, ਸਦਨ ਨਿਜ ਰਹੁ ਦੁਖ ਕਦਨਾ!
ਮਾਤਾ ਬਿਰਹਿ ਅਧੀਨ ਹੋਤਿ, ਨਹਿਂ ਪੇਖਤਿ ਬਦਨਾ[1]।'

[1]ਮੁਖੜੇ ਨੂੰ ਨਾ ਦੇਖਕੇ।

ਸੁਨਿ ਬੁਲਾਰ ਕੇ ਬਚਨ ਕੋ, ਦੀਨਾ ਨਾਥ ਸੁਭਾਇ।
ਸ਼੍ਰੀ ਮੁਖ ਖੇਤੀ ਬਿਧਿ ਕਹੀ, ਸੋਰਠ ਰਾਗ ਉਠਾਇ ॥੮॥

ਸ੍ਰੀ ਮੁਖਵਾਕ ॥
ਸੋਰਠਿ ਮਹਲਾ ੧ ਘਰੁ ੧ ॥
ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥
ਬਾਬਾ ਮਾਇਆ ਸਾਥਿ ਨ ਹੋਇ ॥
ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥

ਦੁਵੈਯਾ ਛੰਦ:

ਪੁਨ ਲਾਲੂ ਬੋਲਜੋ ਮੁਖ ਬਚਨਾ
'ਤਲਵੰਡੀ ਹਟ ਕਰੀਏ।
ਰਹੋ ਸਦਨ ਨਿਜ, ਬਨਜਹੁ ਬਨਜਾ

ਮਮ ਬਚ[1] ਉਰ ਮਹਿਂ ਧਰੀਏ। [1]ਬਚਨ।
ਤੁਝ ਪਸ਼ਚਾਤ ਕਰਤਿ ਨਿਤ ਰੋਦਨ[1] [1]ਰੋਣਾ।
ਹੇਰਹੁ ਜਨਨੀ[1] ਘਾ ਤੇ[2]।' [1]ਮਾਤਾ। [2]ਵੱਲ।
ਸੁਨਿ ਦੂਸਰਿ ਪਦ ਸ਼੍ਰੀ ਮੁਖ ਭਾਖੈਂ
ਸ਼ੁਭ ਗਤਿ ਪ੍ਰਾਪਤ ਜਾਂ ਤੇ[1] ॥੯॥ [1]ਜਿਸ ਤੋਂ।

ਸ੍ਰੀ ਮੁਖਵਾਕ ॥
ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥

ਕੁੰਡਲੀਆ ਛੰਦ:
ਤਬ ਲਾਲੂ ਕਹਿਵਾਇਓ, ਰਾਇ ਬੁਲਾਰੂ ਪਾਸ।
'ਨਾਨਕ! ਜੇ ਮਨ ਫਿਰਨ ਪਰ, ਘਰ ਤੇ ਭਯੋ ਉਦਾਸ।
ਘਰ ਤੇ ਭਯੋ ਉਦਾਸ, ਮੋਲ ਲੀਜੈ ਕਿੰਕਾਨਾ।[1] [1]ਘੋੜੇ।
ਕਰਿਯੇ ਤਿਨ ਕੋ ਵਣਜ, ਫਿਰਉ ਦੇਸ਼ਨ ਜਹਿਂ ਜਾਨਾ।
ਤਵ ਜਨਨੀ ਧੀਰਜ ਧਰੈ, ਸੁਤ ਆਵਹਿ ਫਿਰ ਧਾਮ।'
ਸੁਨਿ ਸ਼੍ਰੋਨਨ ਸ਼੍ਰੀ ਮੁਖ ਭਨੈਂ, ਤ੍ਰਿਤੀਯਾ ਪਦ[1] ਅਭਿਰਾਮ ॥੧੦॥ [1]ਤੀਜੀ ਪੌੜੀ।

ਸ੍ਰੀ ਮੁਖਵਾਕ ॥
ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥

ਦੋਹਰਾ: [1]ਵੈਰਾਗ।
ਕਹੇ ਨਿਬ੍ਰਿਤਿ[1] ਕੇ ਬਚਨ ਜੇ, ਨਹਿਂ ਸਮਝਤਿ ਮਨ ਮਾਂਹਿ।
ਬਹੁਰ ਬਹੁਰ ਪਰਬ੍ਰਿੱਤਿ ਕੇ[1], ਕਮਲ ਬਦਨ[2] ਸੋਂ ਪ੍ਰਾਹਿਂ[3] ॥੧੧॥ [1]ਗ੍ਰਿਹਸਤ ਮਾਰਗ ਦੇ। [2]ਗੁਰੂ ਜੀ ਨੂੰ। [3]ਆਖਣ।

ਦੁਵੱਯਾ ਛੰਦ:
ਸੁਨਿ ਕਾਲੂ ਪੁਨਿ ਬਚਨ ਬਖਾਨੇ

'ਜੌ ਤੁਮ ਇਹ ਨਹਿਂ ਕਰਨਾ।
ਕਰਹੁ ਚਾਕਰੀ ਭੂਪਤਿ ਕਿਹਂ ਕੀ
ਹੋਵਹੁ ਚਾਕਰ ਬਰਨਾ[1]। [1]ਨੌਕਰੀ ਪੇਸ਼ਾ, ਜਾਂ ਸ੍ਰੇਸ਼ਟ ਨੌਕਰ।
ਮੁਝ ਬਚ ਮਾਨਿ, ਕਰਹੁ ਯਿਹ ਕਾਜਾ
ਤਜਹੁ ਫਕੀਰੀ ਬੇਸਾ।'
ਸੁਨਿ ਕਰਿ ਚਤੁਰਥ ਪਦ ਕੋ
ਬਦਤੰ[1] ਸ੍ਰੀ ਨਾਨਕ ਜਗਤੇਸ਼ਾ ॥੧੨॥ [1]ਬੋਲੇ।

ਸ੍ਰੀ ਮੁਖਵਾਕ॥
ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥

ਸ੍ਵੈਯਾ:
ਸ਼੍ਰੋਨ ਸੁਨੇ ਇਵ, ਤੂਸ਼ਨ ਕੀਨਿ
ਅਧੀਨ[1] ਭੇ ਜਨਨੀ ਜਨਕੰ ਸੋ।[2] [1]ਮੋਹ ਦੇ) ਅਧੀਨ। [2]ਉਹ (ਗੁਰੂ ਜੀ ਦੇ) ਮਾਤਾ ਪਿਤਾ।
-ਕੌਨ ਉਪਾਇ ਨਿਕੇਤ ਰਹੈ-
ਬਿਰਹਾਤੁਰ ਹੋਇ ਵਿਚਾਰ ਉਰੰ ਸੋ।[1] [1]ਵਿਚਾਰਦੇ ਹਨ ਓਹ ਰਿਦੇ ਵਿਚ।
ਏਕ ਤਨੂਜਯੋ[1] ਹੋਇ ਫਕੀਰ [1]ਪੁਤਰ।
ਬਿਦੇਸ਼ ਗਵੈ, ਕਿਵ ਧੀਰ ਧਰੰ ਸੋ।[1] [1]ਕਿਵੇਂ ਧੀਰਜ ਧਾਰਨ ਓਹ (ਮਾਤਾ ਪਿਤਾ)।
ਤਾਤ ਕੋ ਮੋਹ, ਨ ਭੇਦ ਪਛਾਨਹਿ
ਜਾਨਹਿਂ[1] ਮਾਨਵ ਆਨ ਸਮੰ ਸੋ[2] ॥੧੩॥ [1]ਜਾਣਦੇ ਹਨ। [2]ਹੋਰਨਾਂ ਮਨੁੱਖਾਂ ਜੇਹਾ ਉਸ (ਗੁਰੂ ਜੀ ਨੂੰ)।
ਰਾਇ ਕਹੈ 'ਫੁਰਮਾਇਸ਼[1] ਕੀ [1]ਆਪਣੇ ਹੁਕਮ ਦੀ।
ਨਿਜ ਆਇਸ ਦੇਵਹੁ[1] ਜੋ ਉਰ ਹੋਈ। [1]ਆਗਯਾ ਦਿਓ।
ਮੋ[1] ਕਰ[2] ਤੇ ਤੁਮ ਸੇਵ ਬਨੈ [1]ਮੇਰੇ। [2]ਹੱਥੋਂ।
ਸਫਲਾ ਸ਼ੁਭ ਬਾਸੁਰ ਜਾਨਹੁਂ ਸੋਈ।
ਲੇਹੁ ਪਦਾਰਥ ਤੌਂ ਕਿਰਤਾਰਥ
ਹੋਇ ਸੁਆਰਥ[1] ਲੋਕਨ ਦੋਈ[2]।' [1]ਮੇਰਾ ਮਤਲਬ, ਮੇਰਾ ਸੁਖ। [2]ਦੋਹਾਂ ਲੋਕਾਂ ਵਿਚ।
ਸ਼੍ਰੀ ਗੁਰੁ ਯੌਂ ਸੁਨਿ ਕੈ ਤਿਹ ਤੇ
ਕਹਿ ਬਾਨੀ ਬੈਰਾਗ ਕੈ ਸੰਗ ਭਿਗੋਈ[1] ॥੧੪॥ [1]ਭਿੱਜੀ ਹੋਈ।
'ਸ਼੍ਰੀ ਕਰਤਾਰ ਉਦਾਰ ਮਹਾਂ

ਤਿਹ ਊਪਰ ਹੈ ਫੁਰਮਾਇਸ਼ ਮੇਰੀ।
ਪਾਲਤਿ ਜੋ ਜਲ ਮੈਂ ਥਲ ਮੈਂ ਸੁ
ਚਲਾਚਲ[1] ਕੋ ਸਭਿ ਕਾਲ[2] ਅਦੇਰੀ।[3] — [1]ਚੇਤਨ ਜੜ੍ਹ। [2]ਸਭ ਸਮੇਂ। [3]ਦੇਰੀ ਬਿਨਾਂ।
ਹੈਂ ਜਿ ਪਦਾਰਥ ਨਾਂਹਿ ਰਹੈਂ ਥਿਰ[1] — [1]ਕਾਇਮ।
ਹੋਤਿ ਬਿਨਾਸ਼ ਨ ਲਾਵਹਿਂ ਦੇਰੀ।
ਛੋਰਿ ਗਏ ਦਿਸ ਚਾਰ ਕੋ ਜੈ ਕਰ[1] — [1]ਜੋ ਜਿੱਤਕੇ।
ਸੰਗ ਕਿਸੈ ਨਹਿਂ ਜਾਵਤਿ ਹੇਰੀ[1] ॥੧੫॥ — [1]ਕਿਸੇ ਨਾਲ ਜਾਂਦੀ ਨਹੀਂ ਡਿੱਠੀ।
ਜੀਤ ਦਸੋ ਦਿਸ਼ ਦ੍ਰੁਤਿ[1] ਲਈ ਜਿਨ — [1]ਛੇਤੀ।
ਭੂਪਨ ਤੇ[1] ਨਿਜ ਸੇਵ ਕਰਾਏ। — [1]ਰਾਜਿਆਂ ਤੋਂ ਜਿਨ੍ਹਾਂ।
ਪੁੰਜ ਕੀਏ[1] ਧਨ ਹੈਵਰ[2] ਗੈਵਰ[3] — [1]ਕੱਠੇ ਕੀਤੇ। [2]ਅਛੇ ਘੋੜੇ। [3]ਚੰਗੇ ਹਾਥੀ।
ਜੋਰਿ ਚਮੂੰ[1] ਚਤੁਰੰਗ[2] ਬਨਾਏ। — [1]ਫੌਜ। [2]ਚਾਰ ਤਰ੍ਹਾਂ ਦੀ ਫੌਜ-ਹਾਥੀ ਸਵਾਰ, ਰਥ ਸਵਾਰ, ਘੋੜ ਚੜ੍ਹੇ ਤੇ ਪੈਦਲ।
ਜੌਨ ਸਮੈਂ ਕਰ ਕਾਹਿ ਨ ਜਾਨਤਿ[1] — [1]ਜਿਸ (ਪ੍ਰਤਾਪ ਦੇ) ਸਮੇਂ ਕਿਸੇ ਨੂੰ ਕੁਝ ਕਰਕੇ ਨਹੀਂ ਸਨ ਜਾਣਦੇ।
ਅੰਤ ਸਮੈਂ ਪਗ ਨੰਗ ਸਿਧਾਏ[1]। — [1]ਨੰਗੇ ਪੈਰੀਂ ਅੰਤ ਵੇਲੇ ਤੁਰ ਗਏ।
ਜੋ ਕਛੁ ਸਾਜ ਸਮਾਜ ਹੁਤੋ
ਸਭਿ ਛੋਰ ਗਏ, ਨਹਿਂ ਪਾਰ ਬਸਾਏ[1] ॥੧੬॥ — [1]ਚਾਰਾ ਨਾਂ ਚਲਿਆ।
ਕੂਰ ਪਸਾਰ ਰਚਯੋ ਕਰਤਾਰ ਨੈ
ਤਾਨ ਕਨਾਤ ਦਈ ਇਹ ਮਾਯਾ।
ਰੰਗ ਅਨੇਕਨ ਕੀ ਜੁ ਬਨੀ
ਜਿਨ ਮਾਨਵ ਕੋ ਨਿਜ ਗਯਾਨ[1] ਭੁਲਾਯਾ। — [1]ਆਪਣੇ ਆਪ ਦਾ ਗਯਾਨ।
ਪਯਾਰ ਪਦਾਰਥ, ਕੂਰ ਸੁਆਰਥ[1] — [1]ਖ਼ੁਦਗਰਜ਼ੀ।
ਬੀਚ ਫਸੇ ਸਭਿ ਬੈਸ[1] ਬਿਹਾਯਾ। — [1]ਉਮਰ।
ਆਦਿ ਸਰੂਪ ਅਨਾਦਿ ਲਖਯੋ ਨਹਿਂ
ਤੌਂ ਲਖਿਹੀਂ ਜਿ ਕਰੈ ਹਰਿ ਦਾਯਾ' ॥੧੭॥
ਰਾਇ ਬੁਲਾਰ ਉਚਾਰਤਿ ਵਾਕ
'ਕਹੋਂ ਸਤਿ ਬਾਤ ਨ ਕੂਰ, ਦਯਾਲਾ!
ਮਾਤਾ ਪਿਤਾ ਤੁਮਰੇ ਬਿਰਹਾਤੁਰ

ਨਾ ਗਵਨੋ ਰਹਿਯੇ ਨਿਜ ਸ਼ਾਲਾ[1]। — [1]ਆਪਣੇ ਘਰ।
ਤੀਨ ਸੁ ਕੂਪ ਕੀ[1] ਲੇਹੁ ਕ੍ਰਿਖੀ[2] — [1]ਤਿੰਨ ਖੂਹਾਂ ਦੀ। [2]ਖੇਤੀ (ਜ਼ਿਮੀਂ)।
ਕਰਿ ਦੇਗਹਿਂ[1] ਦੀਨ[2] ਖੁਵਾਉ ਬਿਸਾਲਾ। — [1]ਲੰਗਰ। [2]ਗਰੀਬਾਂ ਨੂੰ।
ਦੀਨਨ ਕੋ ਦੁਖ ਦੇਖ ਸਕੌ ਨਹਿਂ
ਯੌਂ, ਕਰਿਯੇ ਘਰ ਬੈਸ, ਕ੍ਰਿਪਾਲਾ!'
॥੧੮॥

[1] 'ਏਕ ਕੀ ਦੇਗ ਅਖੰਡ ਚਲੈ — [1]ਗੁਰੂ ਜੀ ਨੇ ਉੱਤਰ ਦਿੱਤਾ।
ਬ੍ਰਹਮੰਡ ਹੀ ਮਾਂਗਤਿ ਹੈ ਜਿਸ ਪਾਹੀਂ।
ਆਦਿ ਨ ਅੰਤ ਬਿਅੰਤ ਲਖੋ
ਜਗ ਕੰਤ ਦਤਾਰ ਸਮਾਨ ਕੋ ਨਾਂਹੀ।
ਪ੍ਰਾਨ ਸ਼ਰੀਰ ਰਚਯੋ ਧਨ ਧਾਨ[1] — [1]ਦੌਲਤ ਤੇ ਅੰਨ।
ਸਦਾ ਭਜਿਯੇ ਕਰਤਾ ਮਨ ਮਾਂਹੀ।
ਆਨ ਕੀ ਦੇਗ ਨਹੀਂ ਜਗ ਮੈਂ
ਥਿਰ ਭੂਪਤਿ ਹੋਇ ਕਿ ਸ਼ਾਹਨਿਸ਼ਾਹੀ'
॥੧੯॥

ਦੋਹਰਾ:
ਸੁਨਿ ਸ਼੍ਰੋਨਨ ਮਹਿਂ ਸਮਝਿਆ, ਹਿਰਦੈ
ਅਸ ਬਿਧਿ ਰਾਇ।
-ਰਹੈਂ ਨ ਕੈਸੇ ਸਦਨ ਮਹਿਂ ਕਰਹਿਂ[†] — [†]ਪਾ:-ਕਰੀਏ।
ਜਿ ਅਨਿਕ ਉਪਾਇ- ॥੨੦॥

ਕਬਿੱਤ:
ਉਰ ਇਉਂ ਬਿਚਾਰ ਰਾਇ ਕਾਲੂ ਸੋਂ
ਅਲਾਇ ਗਿਰਾ
'ਰੂਪ ਸੁਖਦਾਇ ਨਹਿਂ ਕਾਂ ਕੇ[1] ਕਰ — [1]ਕਿਸੇ ਦੇ।
ਮਾਂਹਿ ਹੈ।
ਮਨ ਨ ਡੁਲਾਇ, ਅਬ ਬੈਠ ਘਰ ਜਾਇ
ਨਿਜ
ਚਿੰਤ ਕੋ ਬਿਲਾਇ[1] ਸੁਤ ਤੇਰੋ ਦੁਖ — [1]ਦੂਰ ਕਰ। [2]ਨਾਸ਼ ਕਰਤਾ ਹੈ।
ਦਾਹਿ ਹੈ।[2]
ਧਰਜੋ ਹੈ ਖੁਦਾਇ ਤਨ, ਇਨ ਕੀ
ਰਜਾਇ
ਸਕੈ ਕੌਨ ਉਲਟਾਇ, ਜਹਿਂ ਇੱਛਾ

ਤਹਿਂ ਜਾਹਿਂ ਹੈਂ।

ਦਾਨਦਾ[1] ਅਨੰਦ ਸੁਖ ਕੰਦ[2] ਜਗ ਬੰਦ ਯੋਗ[3]

[1]ਦੇਨ ਵਾਲੇ। [2]ਸੁਖਦਾਤੇ। [3]ਜਗਤ ਦੇ ਬੰਦਨ ਜੋਗ।

ਦੰਭਨ[1] ਕੋ ਮੰਦ[2] ਅਵਤਾਰ ਵਾਹਿ ਵਾਹਿ[3] ਹੈ' ॥੨੧॥

[1]ਪਖੰਡਾਂ ਨੂੰ। [2]ਦੂਰ ਕਰਤਾ। [3]ਧੰਨ ਹੈ ਇਹ ਅਵਤਾਰ (ਅ) ਵਾਹਿ ਵਾਹਿਗੁਰੂ ਦਾ ਅਵਤਾਰ ਵਾਹਿ ਧੰਨ ਹੈ।

ਕਾਲੂ ਸੁਨਿ ਬਾਤ ਮਨ ਮਾਂਹਿ ਪਛੁਤਾਤੁ ਅਤਿ

ਜਾਨ ਨਿਜ ਤਾਤ, ਨਹਿਂ ਭੇਵ ਕੋ ਪਛਾਨ ਹੀ।

ਗਵਨਯੋ ਅਵਾਸ, ਬਹੁ ਲੇਤਿ ਸੀਤ[1] ਸ੍ਵਾਸ ਤਬ

[1]ਠੰਢੇ।

ਹੋਤਿ ਸੁਖ ਜੋਊ ਤਾਂ ਕੋ ਦੂਖ ਪਰਮਾਨਹੀ।[1]

[1]ਭਾਵ, ਸੁਖ ਨੂੰ ਦੁਖ ਮੰਨ ਰਿਹਾ ਹੈ।

ਸੁਧਾਸਿੰਧੁ[1] ਤਯਾਗ, ਅਨੁਰਾਗ ਮ੍ਰਿਗ-ਤ੍ਰਿਖਾ[2] ਨੀਰ

[1]ਅੰਮ੍ਰਿਤ ਦਾ ਸਮੁੰਦਰ। [2]ਮ੍ਰਿਗ ਤ੍ਰਿਸ਼ਨਾ ਦੇ ਜਲ ਨਾਲ ਪ੍ਰੇਮ ਕਰਦਾ ਹੈ।

ਸ਼੍ਰਧਾ ਧਾਰਿ ਲੇਤਿ ਨ ਗਯਾਨ ਗਤਿਦਾਨ ਹੀ[1]।

[1]ਗੁਰੂ ਜੀ ਪਾਸੋਂ।

ਲਾਲੂ ਜਾਤਿ ਸਾਥ, ਸਮਝਾਇਬੇ ਕਥਤਿ ਗਾਥ[1]

[1]ਗੱਲ।

'ਧਾਰਹੁ ਸਰੀਰ ਧੀਰ[1], ਕਯੋਂ ਤੂੰ ਪੀਰ ਮਾਨਿਹੀਂ[2]' ॥੨੨॥

[1]ਤਨ ਵਿਚ ਧੀਰਜ ਧਾਰੋ। [2]ਕਿਉਂ ਪੀੜ ਮੰਨਦਾ ਹੈਂ।

ਮਾਤ ਘਰ ਜਾਤਿ ਬਿਲਖਾਤਿ ਬਿਰਹਾਤੁਰੀ ਤੇ[1]

[1]ਬਿਰਹ ਦੇ ਦੁਖ ਕਰਕੇ।

'ਹੁਤੋ ਏਕ ਤਾਤ, ਸੋ ਬਿਦੇਸ਼ ਜਾਨਿ ਠਾਨਿਹੀ[1]।

[1]ਠਾਣ ਲਈ ਹੈ।

ਰਾਇ ਸਮਝਾਯੋ, ਨਹਿਂ ਵਾਕ ਮਨ ਭਾਯੋ ਕੋਊ

ਉਦਾਸੀਨ ਭਯੋ, ਨ ਅਵਾਸ ਹਿਤ[1] ਜਾਨਿ ਹੀ।'

[1]ਘਰ ਦਾ ਮੋਹ।

ਬੇਦੀ ਕੁਲਕੇਤ ਰਹੇ ਰਾਇ ਕੇ ਨਿਕੇਤ ਨਿਸਿ

ਭੋਰ ਜਬ ਭਈ ਜਾਇ ਬੈਸੇ ਉਦਿਆਨ ਹੀ।
ਬਾਸੁਰ ਗੁਜਾਰਿ ਕਰਿ ਅਪਨੇ ਅਗਾਰ ਆਏ
ਮੋਖ ਕੇ ਉਦਾਰ[1], ਕਰਤਾਰ ਗੁਨਖਾਨ ਹੀ ॥੨੩॥ [1]ਮੋਖ ਦੇ ਦਾਤਾ।
ਮਾਤ ਹਰਖਾਇ ਉਰ, ਆਨਦ ਨ ਮਾਇ
ਸੁਤ ਨੇਹ ਅਧਿਕਾਇ, ਬਹੁ ਬਿਧਿ ਸਮਝਾਵਈ।
'ਤਾਤ! ਕੋਊ ਕਾਜ ਨਹਿਂ, ਰਹੋ ਘਰ ਮਾਂਹਿ ਬੈਸੇ
ਕੋਊ ਨ ਕਹੈ ਕਛੁ, ਕਰੋ ਮਨ ਭਾਵਈ।
ਆਂਖ ਤੈ ਨ ਹੋਵੋ ਦੂਰ, ਰਹਿਯੇ ਹਦੂਰ[1] ਸੁਤ! [1]ਸਾਹਮਣੇ।
ਫਿਕਰ ਕੋ ਜ਼ਿਕਰ[1] ਨ ਤੁਮ ਤਕ ਆਵਈ। [1]ਗਲ ਬਾਤ।
ਪੋਸ਼ਿਸ਼[1] ਕੋ ਪਾਵੋ, ਉਰ ਇੱਛਾ ਸੋਊ ਖਾਵੋ [1]ਪੁਸ਼ਾਕ।
ਬੈਸੇ ਹਰਿ ਗੁਨ ਗਾਵੋ, ਤੁਮੈਂ, ਕੋਊ ਨ ਹਟਾਵਈ[1]' ॥੨੪॥ [1]ਕੋਈ ਹਟਾਏਗਾ ਨਹੀਂ।
ਕਾਲੂ ਢਿਗ ਆਯੋ ਬੈਠਿ ਬਚਨ ਅਲਾਯੋ
'ਮੋਦੀ ਕ੍ਰਿੱਤ ਕੋ ਹਟਾਯੋ, ਭਲੀ ਬਾਤ ਨ ਵਿਚਾਰੀਆ।
ਆਵਤਿ ਅਪਾਰ ਬਿਤ[1], ਖਾਤਿ ਖਰਚੰਤਿ ਨਿਤ [1]ਧਨ।
ਇਕਠੋ ਨ ਕੀਨੋ ਸਭਿ ਬਾਦ ਕਰਜੋ ਖ਼ੁਆਰੀਆ।[1] [1]ਬਿਰਥਾ ਜ਼ਾਯਾ ਕੀਤਾ।
ਆਪਨ[1] ਕੀ ਸੌਂਜ[2] ਸਭਿ ਦੀਨੀ ਹੈ ਲੁਟਾਇ ਤੁਮ [1]ਹੱਟ। [2]ਸਾਮਾਨ।
ਸੁਨਜੋ ਹਮ ਕਾਨ ਧਨ ਸ਼ੇਖ਼ ਬਹੁ ਥਾਰੀਆ।[1] [1]ਆਪਦਾ ਸੀ।
ਸੋ ਭੀ ਨਹਿਂ ਲਯੋ, ਸਭਿ ਰੰਕਨ ਕੋ ਦਯੋ [1]ਕਹਿਕੇ।

ਕਹਿ[1]
ਸਾਧ ਬੇਖ ਭਯੋ ਕੀਨੋ ਕੁਜਸ[1] ਹਮਾਰੀਆ ॥੨੫॥ [1]ਅਪਜਸ।
ਜਬ ਕੋ ਜਨਮ ਭਯੋ, ਤਬ ਕੋ ਨ ਸੁਖ ਦਯੋ
ਭੂਰ ਸਮਝਾਯੋ, ਏਕ ਬਾਤ ਨਹਿਂ ਮਾਨੀਆ।
ਭਾਖੈਂਗੇ ਸ਼ਰੀਕ -ਸੁਤ ਕਾਲੂ ਕੋ ਫਕੀਰ ਭਯੋ-
ਜਾਤਿ ਕੀ ਨ ਗੋਤ ਲਾਜ ਰਿਦੇ ਇਕ ਜਾਨੀਆ।
ਤਜੋ ਤਨ ਬੇਖ, ਪਤਿ[1] ਹਤੋ ਨ[2] ਵਿਸ਼ੇਖ[3] ਮੇਰੀ [1]ਇੱਜ਼ਤ। [2]ਨਾਸ਼ ਨਾ ਕਰੋ। [3]ਹੋਰ।
ਦੇਨੋ ਸੁਖ ਰਹਜੋ, ਸਦਾ ਭਯੋ ਦੁਖਦਾਨੀਆ।[1] [1]ਦੁਖ ਦਾਤਾ।
ਰਹੋ ਨਿਜ ਧਾਮ, ਨਹਿਂ ਕਹੈਂ ਕਰੋ ਕਾਜ ਕੁਛ
ਕੌਨ ਭੀਰ[1] ਪਰੀ ਤੇ ਫਕੀਰੀ ਰੀਤਿ ਠਾਨੀਆ' ॥੨੬॥ [1]ਮੁਸ਼ਕਲ।
ਜਨਕ ਕੀ ਬਾਤੇਂ ਸੁਨਿ ਤੂਸ਼ਨ ਹੀ ਰਹੇ ਗੁਰੁ
ਵਾਕ ਨ ਬਖਾਨਜੋ ਸੁ ਕਲਯਾਨ ਕੋ ਜੁ ਦਾਨੀਆ[1]। [1]ਕਲਯਾਨ ਦਾਤੇ ਨੇ।
ਕਮਲ ਬਦਨ[1] ਤੇ ਨਿਕਾਸੀ ਨ ਅਲਿਨ[2] ਗਿਰਾ[3] [1]ਕੌਲ ਵਰਗੇ ਮੁਖੋਂ। [2]ਭੌਰੀ (ਰੂਪ)। [3]ਬਾਣੀ।
ਤਾਤ[1] ਕੀ ਜਿਠਾਈ[2] ਨਿਸ ਸਾਮਹੀ[3] ਪ੍ਰਮਾਨੀਆ†। [1]ਪਿਤਾ ਦੀ। [2]ਵਡਿਆਈ। [3]ਰਾਤ ਵਰਗੀ।

†ਕੌਲ ਫੁਲ ਵਿਚ ਬੈਠੀ ਭੌਰੀ ਰਾਤ ਪੈਣ ਤੇ ਫੁਲ ਮਿਟਣ ਤੇ ਅੰਦਰੇ ਹੀ ਰਹਿ ਜਾਂਦੀ ਹੈ, ਇਸ ਤਰ੍ਹਾਂ ਸਤਿਗੁਰੂ ਜੀ ਦੇ ਮੁਖ ਕਵਲ ਤੋਂ ਬਾਣੀ ਰੂਪੀ ਭੌਰੀ ਪਿਤਾ ਦੀ ਵਡਯਾਈ ਰੂਪ ਰਾਤ ਕਰਕੇ ਨਾ ਨਿਕਲੀ। ਭਾਵ ਸ਼੍ਰੀ ਗੁਰੂ ਜੀ ਨੇ ਵਡਿਆਂ ਅੱਗੇ ਉੱਤਰ ਦੇਵਣਾ ਯੋਗ ਨਾ ਜਾਤਾ।

ਮਾਨਸ[1] ਮੈਂ ਹੰਸਨੀ ਸੀ[2] ਤਹਾਂ ਹੀ[3] ਬਿਰਾਜ ਰਹੀ [1]ਮਾਨ ਸਰੋਵਰ। [2]ਭਾਵ ਹੰਸਨੀ ਰੂਪੀ ਬਾਣੀ। [3]ਭਾਵ, ਗੁਰੂ ਜੀ ਦੇ ਹਿਰਦੇ ਅੰਦਰੇ।

ਹੁਤੀ ਜੁ ਬਿਗਯਾਨ ਕੇ ਅਨੰਦ ਮੈਂ ਸਮਾਨੀਆ।
ਹਿਤ ਸੋਂ ਬੁਲਾਇ ਮਾਤਾ ਭੋਜਨ ਅਚਾਯੋ
ਪੁਨ ਪਾਨ ਪੈ[1] ਕਰਾਯੋ, ਪਰਯੰਕ ਪੌਢੇ[2] ਆਨੀਆ[3] ॥੨੭॥

[1]ਦੁੱਧ। [2]ਲੇਟੇ। [3]ਆ ਕੇ।

ਸ੍ਵੈਯਾ:

[1]ਕਵਲ ਖਿੜੇ।

ਭੋਰ ਭਈ, ਅਰਬਿੰਦ ਖਿਰੇ[1]
ਅਰਣੋਦਯ[1] ਤੇ ਚਕਵੇ ਹਰਿਖਾਏ।

[1]ਸੂਰਜ ਉਦੇ ਤੇ।

ਜਯੋ, ਗੁਰੂ ਕੀ ਕਰੁਨਾ ਬਿਕਸੇ ਉਰ
ਮੇਲ ਸੁਖੰ, ਸੁਮਤੀ ਮਨ ਪਾਏ।[1]

[1]ਜਿਵੇਂ ਗੁਰੂ ਜੀ ਦੀ ਕ੍ਰਿਪਾ ਨਾਲ (ਸਿੱਖ ਦਾ) ਮਨ ਖਿੜਦਾ, ਮੇਲ ਦਾ ਸੁਖ ਹੁੰਦਾ ਤੇ ਸ੍ਰੇਸ਼ਟ ਬੁਧ ਪ੍ਰਾਪਤ ਹੁੰਦੀ ਹੈ।

ਤਾਰੇ ਛਪੇ ਜਯੋਂ ਬਿਕਾਰ ਨਸੇ
ਜਨੁ ਮੋਹ ਤਮੰ[1] ਨਹਿਂ ਦੀਸਨ ਪਾਏ।[2]

[1]ਅਨ੍ਹੇਰਾ। [2]ਤਾਰੇ ਛਪੇ ਮਾਨੋ ਵਿਕਾਰ ਨੱਸੇ, ਜਿਵੇਂ ਤਾਰੇ ਛਪਯਾਂ ਹਨੇਰਾ ਨਹੀਂ, ਤਿਵੇਂ ਵਿਕਾਰਾਂ ਦੇ ਦੂਰ ਹੋਇਆਂ ਮੋਹ ਨਹੀਂ ਦਿੱਸਦਾ (ਗਯਾਨੀ ਵਿਚ)।

ਕੀਨ ਸ਼ਨਾਨ ਗਏ ਉਦਿਆਨ
ਇਕੰਤ ਸਥਾਨ ਮੈ, ਬੈਸ ਸੁਹਾਏ ॥੨੮॥

ਦੋਹਰਾ:

ਰਜਨੀ ਰਹੈਂ ਨਿਕੇਤ ਮਹਿਂ, ਬਾਸੁਰ ਮਹਿਂ ਉਦਿਆਨ।
ਦਿਵਸ ਬਿਤਾਏ ਤਹਿਂ ਕਛੂ, ਸ੍ਰੀ ਨਾਨਕ ਗੁਨ ਖਾਨ[†] ॥੨੯॥

[†]ਪਾ:-ਗਤਿ ਦਾਨ।

ਚੌਪਈ:

ਕਬਹਿ ਬੁਲਾਵਹਿ ਰਾਇ ਬੁਲਾਰੂ।
ਦਰਸ਼ਨ ਬਦਨ[1] ਬਿਲੋਕਤਿ ਚਾਰੂ।

[1]ਮੁਖ ਦਾ।

ਭੋਜਨ ਦਿਜ ਤੇ ਰੁਚਿਰ ਕਰਾਵੈ।
ਪੁਨਿ ਪਨ ਬਿਨੈ ਭਨਹਿ ਅਚਵਾਵੈ ॥੩੦॥
ਪ੍ਰੇਮ ਬਿਲੋਕਿ ਰਾਇਕੋ ਪੂਰਾ।
ਨਹਿਂ ਸ਼ਰਧਾ ਤੇ ਜਿਹਂ ਉਰ ਊਰਾ।[1]

[1]ਊਣਾ।

ਸ੍ਰੀ ਗੁਰੁ ਬਚਨ ਬਹੋਰਹਿਂ ਨਾਂਹੀ[1]। — [1]ਮੋੜਦੇ ਨਹੀਂ ਸਨ।
ਜਬਹਿ ਬੁਲਾਇ ਨਿਕਟਿ ਤਬ ਜਾਂਹੀਂ ॥੩੧॥

ਲੇਵਨ ਹੇਤ ਗਯਾਨ ਉਪਦੇਸ਼ਾ।
ਉਰ ਅਭਿਲਾਖਾ ਅਧਿਕ ਨਰੇਸ਼ਾ[1]। — [1]ਰਾਜੇ ਦੇ ਮਨ ਵਿਚ।
ਬਿਬਿਧਿ ਭਾਂਤਿ ਕੀ[1] ਕਰਹਿ ਸੁ ਸੇਵਾ। — [1]ਕਈ ਤਰ੍ਹਾਂ ਦੀ।
ਨਿਸਦਿਨ ਧਯਾਨ ਧਰਹਿ ਗੁਰੁ ਦੇਵਾ[1] ॥੩੨॥ — [1]ਗੁਰੂ ਜੀ ਦਾ।

ਆਯੁ ਬ੍ਰਿੱਧਿ ਜਿਹਿ ਜੀਵਨ ਥੋਰਾ[1]। — [1]ਬਾਕੀ) ਜੀਵਨ ਥੋੜਾ ਹੈ।
ਚਹਿਤਿ ਕਿ -ਸਫਲ ਜਨਮ ਹ੍ਵੈ ਮੋਰਾ-।
ਅਸ਼ਟਜਾਮ[1] ਮਨ ਮੈਂ ਲਿਵਲਾਗੀ। — [1]ਅੱਠੇ ਪਹਿਰ।
ਸ੍ਰੀ ਗੁਰੂ ਚਰਨ ਕਮਲ ਅਨੁਰਾਗੀ ॥੩੩॥

ਇਕ ਬਾਸੁਰ ਨਰ ਪਠਿ[1] ਅਵਨੀਪਾ।[2] — [1]ਭੇਜਕੇ। [2]ਰਾਇ ਬੁਲਾਰ ਨੇ।
ਕਮਲ ਬਦਨ ਬੁਲਵਾਇ ਸਮੀਪਾ।
ਦ੍ਵੈ ਕਰ ਬੰਦੇ[1] ਬਿਨੈ ਬਖਾਨੀ। — [1]ਹਥ ਜੋੜੇ।
'ਦੀਨ ਦਯਾਲ! ਦਾਸਨ ਗਤਿਦਾਨੀ! ॥੩੪॥

ਮਮ ਸਰੂਪ ਕੋ[1] ਦੇਹੁ ਬੁਝਾਈ।[2] — [1]ਮੇਰੇ ਸਰੂਪ ਨੂੰ (ਮੈਨੂੰ)। [2]ਲਖਾ ਦਿਓ।
ਭੂਲ ਰਹਯੋ ਜਿਹ ਸੁਧ ਨਹਿਂ ਕਾਈ।
ਕੋ ਮੈਂ ਹੋਂ? ਕਛੁ ਜਾਇ ਨ ਜਾਨਾ।
ਬਢਯੋ ਵਿਸ਼ੇਖ਼ ਰਿਦੈ ਅਗਯਾਨਾ ॥੩੫॥

ਸੁਮਤਿ[1] ਕਹਤਿ-ਤਮਸਾ ਅਗਯਾਨਾ।[2] — [1]ਬੁੱਧੀਵਾਨ। [2]ਅਗਜਾਨ ਹਨੇਰੇ ਵਰਗਾ ਹੈ।
ਮੈਂ ਨਹਿਂ ਜਾਨੋ ਤਾਂਹਿ ਸਮਾਨਾ।
ਤਿਮਰ ਵਿਖੈ ਤਨ ਸੁਧ ਸਭਿ ਭਾਨੇ।[1] — [1]ਹਨੇਰੇ ਵਿਚ ਆਪਣੇ ਤਨ ਦੀ ਸਾਰੀ ਸੋਝੀ ਭਾਨ ਹੁੰਦੀ ਰਹਿੰਦੀ ਹੈ।
ਅਨਤ ਪਦਾਰਥ ਜਾਇਂ ਨ ਜਾਨੇ[1] ॥੩੬॥ — [1]ਭਾਵੇਂ ਹੋਰ ਪਦਾਰਥ ਨਹੀਂ ਦਿਸਦੇ।

ਸੁਧ ਅਗਿਆਨਹਿ ਸਰਬ ਗਵਾਈ।[1] — [1]ਪਰ ਅਗਜਾਨ ਸਾਰੀ ਸੁੱਧ (ਐਉਂ) ਗਵਾਉਂਦਾ ਹੈ ਕਿ।
ਅਪਨੋ ਆਪ ਨ ਜਾਨਯੋ ਜਾਈ[1]। — [1]ਆਪਣਾ ਆਪ ਹੀ ਨਹੀਂ ਲਖ ਸਕਦਾ।

ਯਾਂ ਤੇ ਤਮ[1] ਜੋ ਸਮ ਨਹਿਂ[2] ਤਾਂ ਕੇ।[3] — [1]ਅਨ੍ਹੇਰਾ। [2]ਬਰੋਬਰ ਨਹੀਂ। [3]ਉਸ (ਅਗਜਾਨ) ਦੇ।

ਸਰਬ ਜੀਵ ਦੁਖੀਆ ਬਸਿ ਜਾਂ ਕੇ[1] ॥੩੭॥ — [1]ਭਾਵ ਅਗਜਾਨ ਦੇ।

ਉਪਦੇਸ਼ਕ ਪ੍ਰਭੁ ਤੋਹਿ ਸਮਾਨਾ।
ਅਵਨੀ ਬਿਖੈ ਨ ਜਾਨੋਂ ਆਨਾ।
ਕ੍ਰਿਪਾ ਸਿੰਧੁ ! ਕਰੁਨਾ ਅਬ ਕੀਜੈ।
ਮਮ ਸਰੂਪ ਸਮਝਾਇ ਸੁ ਦੀਜੈ ॥੩੮॥

ਤੁਮ ਕਰੁਨਾ ਤੇ ਮੁਝ ਜਗਯਾਸਾ।[1] — [1]ਚਾਹ।
ਵਧੀ ਰਿਦੇ ਮਹਿਂ ਅਧਿਕ ਪਿਆਸਾ।
ਲਖਿ ਅਧਿਕਾਰਿ[1] ਗਯਾਨ ਕੋ ਦਾਨਾ।[2] — [1]ਜੇ) ਅਧਿਕਾਰੀ ਮੈਨੂੰ ਲਖੋ ਤਾਂ। [2]ਗਿਆਨ ਦਾ ਦਾਨ।
ਦੇ ਕਰਿ, ਕਰਹੁ ਮੋਰ ਕਲਯਾਨਾ’ ॥੩੯॥

ਅਸ ਪ੍ਰਕਾਰ ਕੀ ਸੁਨਿ ਕਰਿ ਬਾਨੀ।
ਬਿਨੈ ਦੀਨਤਾ ਮਹਿਂ ਜੋ ਸਾਨੀ।
ਦੇਨਿ ਗਯਾਨ ਕੀ ਮਤਿ ਤਿਹਂ ਤਾਂਈਂ।
ਉਦਿਤ ਭਏ[1] ਸ਼੍ਰੀ ਗੁਰੁ ਜਗ ਸਾਈਂ ॥੪੦॥ — [1]ਤਿਆਰ ਹੋਏ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ ‘ਤਲਵੰਡੀ ਪ੍ਰਸੰਗ’ ਬਰਨਨੰ ਨਾਮ ਬੈਤਾਲੀਸਮੋਂ ਅਧਯਾਯ ॥੪੨॥

## ੪੩. [ਚਰਣ ਕਮਲ ਮੰਗਲ। ਗਯਾਨ ਉਪਦੇਸ਼। ਤੁਲਸਾਂ]

੪੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੪



ਦੋਹਰਾ:

ਸ੍ਰੀ ਗੁਰੂ ਪਗ ਸ਼ੋਭਾ ਬਿਮਲ, ਪਿੰਜਰ ਸਰ ਪਹਿਚਾਨ।

ਬਿਮਲ=ਨਿਰਮਲ, ਉੱਜਲ। ਪਿੰਜਰ=ਪਿੰਜਰਾ। ਸਰ=ਰੱਸੀ, ਲੜੀ। ਸਰੀ, ਮੋਤੀਆਂ ਦੀ ਮਾਲਾ। (ਅ) ਸਦਰਸ਼, ਤੁੱਲ।

ਮਨ ਖੰਜਨ ਤਹਿਂ ਪਾਇਕੈ, ਕਹੋਂ ਕਥਾ ਗੁਨਖਾਨਿ† ॥੧॥

ਖੰਜਨ=ਇਕ ਪੰਛੀ ਜਿਸਨੂੰ ਮਮੋਲਾ ਕਹਿੰਦੇ ਹਨ, ਏਹ ਬਹੁਤ ਚੰਚਲ ਹੁੰਦਾ ਹੈ, ਇਸ ਕਰਕੇ ਕਵਿ ਜੀ ਨੇ ਮਨ ਨਾਲ ਉਪਮਾਂ ਦਿੱਤੀ ਹੈ, ਇਹ ਪਿੰਜਰੇ ਭੀ ਥਖਾ ਹੀ ਪੈਂਦਾ ਹੈ, ਪੈ ਜਾਏ ਤਾਂ ਮਰ ਜਾਂਦਾ ਹੈ। ਇਹੋ ਕਵਿ ਜੀ ਦਾ ਕਟਾਖ ਹੈ ਕਿ ਮਨ ਜੇ ਪਿੰਜਰੇ ਪੈ ਗਿਆ ਤਾਂ ਏਹ ਆਪਾ ਪਲਟਕੇ ਸ਼ੁੱਧ ਹੋ ਜਾਏਗਾ।

ਅਰਥ:

ਸ਼੍ਰੀ ਗੁਰੂ ਜੀ ਦੇ ਚਰਨਾਂ ਦੀ ਉੱਜਲ ਸ਼ੋਭਾ (ਮਾਨੋਂ) ਮੋਤੀ ਮਾਲਾ ਦਾ ਪਿੰਜਰਾ ਹੈ, (ਮੈਂ ਆਪਣੇ) ਮਨ ਰੂਪੀ ਮਮੋਲੇ ਨੂੰ ਉਸ ਵਿਚ ਪਾ ਕੇ (ਹੁਣ ਹੋਰ) ਕਥਾ (ਜੋ) ਗੁਣਾਂ ਦੀ ਖਾਣ ਹੈ, ਕਹਿੰਦਾ ਹਾਂ। ਅਥਵਾ ਗੁਣਾਂ ਦੀ ਖਾਣ ਗੁਰ ਨਾਨਕ (ਦੇਵ ਜੀ ਦੀ ਹੋਰ) ਕਥਾ ਵਰਣਨ ਕਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਤਿ ਬੇਨਤੀ ਕਰੀ ਜੁ ਰਾਊ।[1] — [1]ਰਾਏ ਨੇ।

{ਰਾਇ ਪ੍ਰਤਿ ਗ੍ਯਾਨ ਉਪਦੇਸ਼}

ਬੋਲੇ ਸ਼੍ਰੀ ਗੁਰੁ ਮ੍ਰਿਦੁਲ ਸੁਭਾਊ।
'ਭੋ ਭੂਪਤਿ! ਤੁਮ[1] ਆਪਨ[2] ਹੰਤਾ।[3] — [1]ਤੁਸਾਂ। [2]ਅਪਨੀ। [3]ਹੰਗਤਾ (ਮੈਂ ਪਨਾ)।
ਕਿਹ ਮਹਿਂ ਧਰੀ? ਕਹਹੁ ਬਿਰਤੰਤਾ' ॥੨॥

'ਤੁਰਕ ਜਨਮ ਮਮ[1], ਦੀਨ ਦਯਾਲਾ! — [1]ਮੇਰਾ।
ਆਰਬਲਾ[1] ਬ੍ਰਿਧ, ਮਮ[2] ਸਿਤ[3] ਬਾਲਾ।[4] — [1]ਆਯੂ। [2]ਮੇਰੇ। [3]ਚਿੱਟੇ। [4]ਵਾਲ ਹਨ।
ਚਰਮ[1] ਸਿਥਲ[2], ਮੈਂ ਨਿਰਬਲ ਹੋਯੋ। — [1]ਚਮੜਾ। [2]ਢਿੱਲਾ ਹੈ।
ਕੰਪਤ ਸਿਰ ਮੈਂ ਬਿਸ਼ਿਯਨ ਭੋਯੋ[1] ॥੩॥ — [1]ਮਿਲਿਆ ਹੋਇਆ ਹੈ।

ਮਮ ਬਨਿਤਾ[1], ਮੇਰੇ ਸੁਤ ਨਾਤੀ[2]। — [1]ਮੇਰੀ ਇਸਤ੍ਰੀ। [2]ਮੇਰੇ ਪੁਤ ਪੋਤਰੇ।
ਮਮ ਸੋਦਰ[1], ਇਹ ਮੇਰੇ ਗਯਾਤੀ[2]। — [1]ਮੇਰੇ ਭਾਈ। [2]ਮੇਰੇ ਸ਼ਰੀਕ ਭਰਾ।
ਨਾਮ ਬੁਲਾਰ ਵਿਖੈ ਮਮ ਹੰਤਾ[1]। — [1]ਹੰਕਾਰ (ਮੈਂ ਪਨਾ)

ਸੰਬੰਧਨ ਮਹਿਂ ਲਖਹੁਂ[1] ਇਦੰਤਾ[2]' ॥੪॥
[1]ਜਾਣਦਾ ਹਾਂ। [2]ਇਸ ਪ੍ਰਕਾਰ।

'ਹੇ ਭੂਪਤਿ! ਇਹ ਤਨ[1] ਕੇ ਧਰਮਾ।
[1]ਸਰੀਰ।

ਆਪ ਅਰੋਪੇ[1], ਭਾ ਉਰ ਭਰਮਾ।[2]
[1]ਆਪ ਲਾਏ ਹਨ। [2]ਦਿਲ ਨੂੰ ਭਰਮ ਹੋਯਾ ਹੈ।

ਜਨਮ ਮਰਨ ਦੁਖ ਤਨ ਕੇ ਮਾਂਹੀ।

ਬਾਲਿਕ, ਤਰੁਨ[1], ਬ੍ਰਿੱਧ ਤੂੰ ਨਾਂਹੀ ॥੫॥
[1]ਜਵਾਨ।

ਖਾਕ[1] ਬਾਦ[2] ਆਤਸ਼ਹਿ[3] ਆਬ[4] ਨਭ[5]।
[1]ਮਿੱਟੀ। [2]ਵਾਯੂ। [3]ਅਗਨੀ। [4]ਪਾਣੀ। [5]ਅਕਾਸ਼।

ਪੰਚ ਭੂਤ ਏ ਜੜ ਜਾਨਹੁ ਸਭਿ।

ਤਿਨ ਕੀ ਦੇਹਿ ਰਚੀ ਜੜ੍ਹ ਸੋਊ।[1]
[1]ਓਹ ਬੀ ਜੜ ਹੈ।

ਜਸ ਕਾਰਨ ਤਸ ਕਾਰਜ ਹੋਊ[1] ॥੬॥
[1]ਜੈਸਾ ਕਾਰਣ ਹੋਵੇ ਤੈਸਾ ਹੀ ਕਾਰਜ ਹੁੰਦਾ ਹੈ।

ਤੂੰ ਸਦੀਵ ਚੇਤਨ, ਸੁਖ ਸੰਗਾ।

ਜਨਮ ਮਰਨ ਤੇ ਰਹਿਤ, ਅਭੰਗਾ।[1]
[1]ਜੋ ਭੰਗ ਨ ਹੋਵੇ।

ਨਾਮ, ਰੂਪ, ਪੁਨ ਬਰਨ[1] ਬਿਹੀਨਾ।[2]
[1]ਰੰਗ, ਜਾਤੀ। [2]ਬਿਨਾ।

ਸਦਾ ਏਕਰਸ, ਦੁਖ ਸਭਿ ਹੀਨਾ ॥੭॥

ਸੋ[1] ਤਜਿ ਕਰਿ ਜਬ ਜਾਵਤਿ ਦੇਹੀ।[2]
[1]ਉਹ, ਭਾਵ ਚੇਤਨ। [2]ਦੇਹ ਨੂੰ।

ਘਰ ਤੇ ਕਾਢਹਿਂ ਵਹਿਰ ਸਨੇਹੀ।[1]
[1]ਪਿਆਰ ਵਾਲੇ।

ਜਿਸ ਬਿਹੀਨ ਤਨ ਮ੍ਰਿਤ[1] ਅਪਵਿੱਤ੍ਰਾ।
[1]ਮੁਰਦਾ।

ਸੋ ਤੂੰ ਲਖਿਯੇ[1] ਪ੍ਰਿਥਕ ਪਵਿੱਤ੍ਰਾ[2] ॥੮॥
[1]ਉਸਨੂੰ ਲਖੋ ਤੁਸੀਂ। [2]ਵੱਖਰਾ ਤੇ ਪਵਿੱਤ੍ਰ।

ਜਾਤਿ ਬਰਨ ਤੇ ਲਖਿ ਕਰਿ ਨਯਾਰੋ।

ਨਿਜ ਸਰੂਪ[1] ਕਰਿਯੇ ਨਿਰਧਾਰੋ।[2]
[1]ਉਸਨੂੰ) ਅਪਣਾ ਸਰੂਪ। [2]ਨਿਸ਼ਚੇ ਕਰੋ।

ਅਰ ਪੁਨ ਜਹਿਂ ਜਹਿਂ ਮਮਤਾ[1] ਥਾਪੀ।
[1]ਮਮਤ੍ਵ) ਮੇਰਾ ਪਨ।

ਦੁਖ ਮੈਂ ਸੰਗੀ ਹ੍ਵੈਂ ਨ ਕਦਾਪੀ[1] ॥੯॥
[1]ਕਦੇ ਭੀ।

ਧਨ ਆਦਿਕ ਜੇ ਪਿਖੋ ਪਦਾਰਥ।

ਸਭਿ ਜੀਵਤਿ ਲੌਂ, ਮੁਏ ਅਕਾਰਥ।

ਜੇ ਗਯਾਤੀ[1], ਬਨਿਤਾ ਸੁਤ, ਨਾਤੀ[2],
[1]ਸਜਾਤੀ, ਸੰਬੰਧੀ। [2]ਪੋਤ੍ਰੇ।

ਤਨ ਤਯਾਗੇ ਤੇ ਕੋ ਨ ਸੰਗਾਤੀ[1] ॥੧੦॥
[1]ਸਾਥੀ ਨਹੀਂ।

ਦੋਹਰਾ:

ਬਸਤ੍ਰ ਸਮਾਨ ਸਰੀਰ ਸੋ, ਜੀਰਣ[1] ਹ੍ਵੈ
[1]ਪੁਰਾਣਾ। [2]ਆਤਮਾ) ਛੱਡ ਜਾਂਦਾ ਹੈ ਸਰੀਰ ਨੂੰ।

ਤਜਿ ਜਾਹਿ[2]।
ਯਾਂ ਤੇ ਨਯਾਰੋ ਆਤਮਾ, ਲਖਹੁ ਰਿਦੇ, ਨਰਨਾਹਿ![1]' ॥੧੧॥ — [1]ਹੇ ਰਾਜਾ।

ਚੌਪਈ: — [1]ਤਨ ਦਾ ਹੰਕਾਰ। [2]ਰਾਜੇ ਨੇ।

ਸੁਨਿ ਤਨੁ ਮਾਨ[1] ਵਿਸਾਰਯੋ ਰਾਈ।[2]
ਸ਼੍ਰੀ ਗੁਰੂ ਸੋਂ ਪੁਨ ਗਿਰਾ ਅਲਾਈ।
'ਤਨ ਮੈਂ ਨਹੀਂ, ਬਤਾਈ ਸਾਚੀ।
ਇੰਦ੍ਰਯ ਮੈਂ ਹੰਤਾ[1] ਰੁਚਿ ਰਾਚੀ ॥੧੨॥ — [1]ਹੰਕਾਰ।

ਜਾਂ ਤੇ ਮੈਂ ਦੇਖੋਂ, ਮੈਂ, ਸੁਨਿ ਹੌਂ।
ਮੈਂ ਚਲਿਹੌਂ[1] ਮੈਂ ਗਹੌਂ[2] ਬਖਨ ਹੌਂ।[3] — [1]ਮੈਂ ਚਲਦਾ ਹਾਂ। [2]ਮੈਂ ਫੜਦਾ ਹਾਂ। [3]ਮੈਂ ਕਹਿੰਦਾ ਹਾਂ।

ਮੈਂ ਸੂੰਘੋਂ, ਮੈਂ ਕਰੋਂ ਸਪਰਸਾ।
ਲੇਉਂ ਸਾਦ ਅਸ ਹੰਤਾ[1] ਧਰਿਸਾ[2] ॥੧੩॥ — [1]ਐਸੀ ਅਹੰਗਤਾ। [2]ਧਾਰਦਾ ਹਾਂ।

ਤਾਂ ਤੇ ਤਨ ਤੇ ਅਨਯ[1] ਰਿਖੀਕਾ।[2] — [1]ਭਿੰਨ। [2]ਇੰਦ੍ਰੀਆਂ।
ਸੋ ਸਰੂਪ ਮੈਂ ਮਾਨਜੋ ਨੀਕਾ।'
'ਭੋ ਰਾਜਨ! ਤੂੰ ਇੰਦ੍ਰਯ ਨਾਂਹੀ।
ਸੁਨਹੁ ਜੁਕਤਿ[1] ਯਾ ਪਰ[2] ਸ੍ਰੁਤਿ[†] ਮਾਂਹੀ[3] ॥੧੪॥ — [1]ਦਲੀਲ। [2]ਇਸ ਉੱਤੇ। [3]ਕੰਨਾਂ ਵਿਚ। [†]ਪਾ:- ਸਤ-ਬੀ ਹੈ।

ਜਿਉਂ ਤਿਖਾਨ ਕੇ ਹਾਥਨ ਮਾਂਹੀ।
ਬਿਨਾ ਕੁਠਾਰੋ[1] ਕ੍ਰਿੱਤਿ[2] ਹੈ ਨਾਂਹੀ। — [1]ਕੁਹਾੜੇ। [2]ਕੰਮ।
ਤਿਉਂ ਸਾਧਨ ਹੈਂ ਇੰਦ੍ਰਯ ਬ੍ਰਿੰਦਾ।[1] — [1]ਸਾਰੇ ਇੰਦ੍ਰੇ।
ਇਨ ਤੇ ਆਤਮ ਪ੍ਰਿਥਕ[1] ਅਨੰਦਾ[2] ॥੧੫॥ — [1]ਵੱਖ। [2]ਤੇ) ਅਨੰਦ ਸਰੂਪ ਹੈ।

ਨਾਨਾ ਇੰਦ੍ਰਯ ਤਾ[1] ਮਤਿ[2] ਨਾਨਾ[†]। — [1]ਉਨ੍ਹਾਂ ਦੇ। [2]ਮਤੇ। [†]ਪਾ:-ਮਤ ਜਾਨਾ। ਵਾ-ਤਨ ਨਾਨਾ ਕਈ ਸਰੂਪ।
ਕੈਸੇ ਨਿਜ ਸਰੂਪ ਅਨੁਮਾਨਾ[1]। — [1]ਸਮਝਿਆ ਹੈਂ (ਤੂੰ)।
ਸਦਾ ਏਕ ਤੂੰ ਚੈਤਨ ਨੀਕਾ।
ਜਿਹ ਬਿਨ ਜੜ੍ਹ ਹੈਂ ਬ੍ਰਿੰਦ ਰਿਖੀਕਾ[1] ॥੧੬॥ — [1]ਸਾਰੀਆਂ ਇੰਦ੍ਰੀਆਂ।

ਅੰਧ[1], ਮੂਕ[2], ਗੁੰਗੇ ਪੁਨ ਜੇਈ। — [1]ਅੰਨ੍ਹੇ। [2]ਡੋਰੇ।
ਜੀਵਤਿ ਜਗਤ ਰਹਤਿ ਹੈਂ ਤੇਈ।

ਇਨ ਤੇ ਆਤਮ ਲਖਿਯੇ ਨਯਾਰੋ।

ਇੰਦ੍ਰਯ ਤਨ ਕੇ ਜੌਨ ਅਧਾਰੋ[1] ॥੧੭॥ — [1]ਆਸਰੇ।

ਨਿਜ ਤਤ ਕੋ ਰਿਖੀਕ ਗੁਣ ਗ੍ਰਾਹੀ[1]। — [1]ਇੰਦ੍ਰੀਆਂ ਆਪੋ ਆਪਣੇ ਤੱਤਾਂ ਦੇ ਗੁਣ ਗ੍ਰਹਣ ਕਰਦੀਆਂ ਹਨ

ਨਭ ਕੋ ਸ਼ਬਦ ਸ਼੍ਰਵਣ ਗਹਿ ਤਾਂਹੀ[1]। — [1]ਅਕਾਸ਼ ਦਾ ਗੁਣ ਹੈ ਸ਼ਬਦ, ਉਸ ਨੂੰ ਕੰਨ ਗ੍ਰਹਣ ਕਰਦੇ ਹਨ।

ਤੁਚਾ ਵਾਉ ਕੀ ਇੰਦ੍ਰਯ[1] ਜਾਨਿ। — [1]ਵਾਉ ਦਾ ਤ੍ਵਚਾ।

ਤਿਹ ਕੋ ਬਿਸ਼ੈ ਸਪਰਸ਼ ਪਛਾਨ[1] ॥੧੮॥ — [1]ਵਿਸ਼ਾ ਸਪਰਸ਼ (ਛੂਹ) ਪਛਾਣ ਲੈ।

ਜਿਹ ਸੁਭਾਉ ਤਾਂ ਕੋ, ਸੋ ਗਹਿਈ[1]। — [1]ਫੜਦਾ ਹੈ (ਇੰਦ੍ਰਯ)।

ਬਾਦ[1] ਅਹੰਤਾ[2] ਤੂੰ ਕਿਉਂ ਲਹਿਈ। — [1]ਵਿਅਰਥ। [2]ਹੰਗਤਾ।

ਚਖ[1] ਅਗਨੀ ਕੀ[2], ਗੁਨ ਤਿਹ ਰੂਪਾ[3]। — [1]ਅੱਖਾਂ। [2]ਅੱਗ ਦਾ (ਇੰਦ੍ਰੇ ਹਨ)। [3]ਉਨ੍ਹਾਂ ਦਾ ਗੁਣ ਰੂਪ ਹੈ।

ਸੋ ਤਿਹਂ ਗਹੈ, ਸਮਝਿਯੇ ਭੂਪਾ! ॥੧੯॥

ਜਲ ਕੀ ਜੀਹ[1], ਸੁ ਰਸ ਗੁਣ ਤਾਂਹੀ[2]। — [1]ਜੀਭ। [2]ਉਸ ਦਾ ਗੁਣ ਰਸ ਹੈ।

ਜਾਨਹੁ ਬਿਸ਼ੈ ਸਾਦ ਕੋ ਗ੍ਰਾਹੀ[1]। — [1]ਉਸ ਦਾ ਵਿਸ਼ਾ ਜਾਣੋਂ ਸਵਾਦ ਨੂੰ ਗ੍ਰਹਣ ਕਰਨਾ।

ਛਿਤ ਕੀ[1] ਘ੍ਰਾਣ[2], ਗੰਧ ਗੁਣ[3] ਜਾਨ। — [1]ਪ੍ਰਿਥਵੀ (ਦਾ ਇੰਦ੍ਰੇ)। [2]ਨੱਕ। [3]ਉਸ ਦਾ ਗੁਣ 'ਗੰਧ' ਜਾਣ।

ਗਹੇ ਸੁ ਤਾਂ ਕੇ ਲੇਹੁ ਪਛਾਨ ॥੨੦॥

ਅਸ[1] ਇਨ[2] ਸਹਿਜ ਸੁਭਾਇ ਵਿਚਾਰੋ। — [1]ਇਸ ਤਰ੍ਹਾਂ। [2]ਇਨ੍ਹਾਂ ਦਾ।

ਅਪਨਿ ਅਹੰਤਾ[1] ਕਿਉਂ ਤੁਮ ਧਾਰੋ। — [1]ਹੰਗਤਾ।

ਸਭਿ ਰਿਖੀਕ[1] ਲਖਿਯੇ ਦੁਖ ਕੂਪਾ[2]। — [1]ਇੰਦ੍ਰੀਆਂ। [2]ਦੁਖਾਂ ਦੇ ਖੂਹ।

ਤੋਰ ਸਰੂਪ ਅਨੰਦ ਅਨੂਪਾ' ॥੨੧॥

ਸੁਨਿ ਗੋ ਅਹੰ[1] ਬੁਲਾਰ ਬਿਸਾਰੀ। — [1]ਇੰਦ੍ਰੀਆਂ ਦੀ ਅਹੰਗਤਾ।

ਪੁਨ ਸ਼੍ਰੀ ਗੁਰ ਸੋਂ ਗਿਰਾ ਉਚਾਰੀ।

'ਨਹਿਂ ਰਿਖੀਕ ਹੈਂ ਮੋਰ ਸਰੂਪਾ।

ਜਾਨੋਂ ਮੈਂ ਹੌਂ ਪ੍ਰਾਨ ਅਨੂਪਾ ॥੨੨॥

ਜਬ ਲੌ ਪ੍ਰਾਣ ਰਹੈਂ, ਤਨ ਜੀਵਤਿ।

ਨਿਕਸ ਜਾਇਂ, ਤਬ ਮ੍ਰਿਤੁ ਪੁਨ ਥੀਵਤਿ।

ਜੀਵਤਿ ਮਰਨਾ ਪ੍ਰਾਣ ਅਧੀਨਾ।[1] — [1]ਪ੍ਰਾਣਾਂ ਦੇ ਵੱਸ ਵਿਚ ਹੈ।

ਯਾਂ ਤੇ ਸੋ ਸਰੂਪ ਨਿਜ ਚੀਨਾ[1] ॥੨੩॥ — [1]ਮੈਂ ਪਛਾਣਿਆਂ ਹੈ ਆਪਣਾ।

ਦੁਖ ਸੁਖ ਕੋ ਅਨੁਭਵ ਜਿਸ ਮਾਂਹੀ।
ਤਨ ਰਿਖੀਕ ਜਿਹ ਬਿਨ ਥਿਰ ਨਾਂਹੀ।
ਖਾਉਂ ਅਸਨ, ਮੈਂ, ਪੀਵੌਂ ਪਾਨਾ।
ਤਾਂ ਤੇ ਮਮ ਸਰੂਪ ਹੈ ਪ੍ਰਾਨਾ[1] ‘ ॥੨੪॥ — [1]ਪ੍ਰਾਣ ਮੇਰਾ ਸਰੂਪ ਹੈ।

‘ਹੇ ਰਾਜਨ ਜੇ ਪ੍ਰਾਣ ਅਨੂਪਾ।
ਸੋਪਿ[1†] ਨਹੀਂ ਹੈ ਤੋਰ[2] ਸਰੂਪਾ। — [1]ਉਹ ਬੀ। [2]ਤੇਰਾ। [†]ਪਾ:-ਸੋ ਬਿ।
ਜਾਗ੍ਰਤ, ਸੁਪਨ, ਸੁਖੋਪਤ ਮਾਂਹੀ।
ਤਿਨਹਿਂ ਸਥਿਰਤਾ ਕਬਹੂੰ ਨਾਂਹੀ ॥੨੫॥

ਇਨ ਸਮਾਂਨ ਨਹਿਂ ਤੇਰੀ ਰੀਤਾ।
ਇਨਤੇ ਆਪ ਲਖਹੁ ਵਿੱਪ੍ਰੀਤਾ।
ਜਾਗ੍ਰਤ, ਸੁਪਨ, ਭੋਗ ਸ਼੍ਰਮ[1] ਪਾਵਾ। — [1]ਥਕੇਵਾਂ।
ਬਹੁਰ ਸਖੋਪਤਿ ਮਾਂਹਿ ਸਿਧਾਵਾ[1] ॥੨੬॥ — [1]ਚਲਾ ਜਾਂਦਾ ਹੈ।

ਘਨਾਨੰਦ[1] ਕੇ ਬੀਚ ਸਮਾਵੈ। — [1]ਡੂੰਘੇ ਆਨੰਦ।
ਬ੍ਰਿਤਿ ਬਿਹੀਨ[1], ਨ ਆਵੈ ਜਾਵੈ। — [1]ਬ੍ਰਿਤੀ ਰਹਿਤ।
ਜੋ ਹੈ ਸਦਾ ਅਚੱਲ ਅਨੂਪਾ।
ਸੋ ਉਰ ਲਖਿਯੇ ਅਪਨ ਸਰੂਪਾ ॥੨੭॥

ਤੈਂ ਜੋ ਭਾਖੇ ਪ੍ਰਾਨ ਬਿਹੀਨਾ।
ਦੇਹੀ ਇੰਦ੍ਰਯ ਥਿਰ ਨਹਿਂ ਚੀਨਾ।
ਯਾਂ ਕੋ ਉੱਤਰ ਸੁਨਹੁ ਉਮੰਗਾ।[1] — [1]ਉਤਸਾਹ ਸਹਿਤ।
ਅਹੈ ਜੀਵ ਕੋ ਪ੍ਰਾਨ[1] ਤੁਰੰਗਾ[2] ॥੨੮॥ — [1]ਪ੍ਰਾਣ ਜੀਵ ਦਾ। [2]ਘੋੜਾ ਹੈ।

ਤਾਂ ਪਰ ਹ੍ਵੈ ਆਰੂਢ[1] ਪ੍ਰਲੋਕਾ। — [1]ਅਸਵਾਰ ਹੋ ਕੇ।
ਜਾਇ, ਸਬੰਧੀ ਹੋਤਿ ਸਸ਼ੋਕਾ।[1] — [1]ਸ਼ੋਕ ਵਾਲੇ।
ਯਾਂ ਤੇ ਅਨਤ ਸਰੂਪ ਪਛਾਨੋ।
ਜਿਹ ਜਾਨੇ ਸਭਿ ਸੰਕਟ ਹਾਨੋ[1]’ ॥੨੯॥ — [1]ਨਾਸ਼ ਹੁੰਦੇ ਹਨ।

ਸੁਨਿ ਕਰਿ ਰਾਇ ਸ਼੍ਰੋਨ[1] ਅਸ ਬਚਨਾਂ। — [1]ਕੰਨੀ।
ਤਯਾਗੀ ਪ੍ਰਾਣ ਅਹੰ[1] ਕੀ ਰਚਨਾ। — [1]ਪ੍ਰਾਣ ਮੈਂ ਹਾਂ, ਪ੍ਰਾਣਾਂ ਦੀ ਹੰਗਤਾ।

ਬੋਲਯੋ 'ਜਗਤ ਲਖਯੋ ਸਭਿ ਕਾਚਾ।
ਪ੍ਰਾਨ ਨਹੀਂ ਮੈਂ ਸਾਚ ਉਬਾਚਾ ॥੩੦॥
ਮਨ ਸਰੂਪ ਮੈਂ ਅਪਨਾ ਜਾਨਾ।
ਜਾਂ ਕੇ ਹੈ ਅਧੀਨ[1] ਸਭਿ ਗਯਾਨਾ। [1]ਵੱਸ।
ਸਾਵਧਾਨ ਮਨ ਹੋਇ ਨ ਜੌ ਲੌ।[1] [1]ਜਦ ਤਕ।
ਗਯਾਨ ਉਪਾਵੈ ਕੋਇ ਨ ਤੌ ਲੌ[1] ॥੩੧॥ [1]ਤਦ ਤਕ।
ਮੈਂ ਸੰਕਲਪ ਕਿਯੋ ਅਸ ਭਾਂਤੀ[1]। [1]ਇਸ ਪ੍ਰਕਾਰ।
ਜਾਂ ਤੇ ਜੀਤੋਂ, ਸਕਲ ਅਰਾਤੀ[1]। [1]ਵੈਰੀ।
ਮਨ ਕੋ ਧਰਮ ਸੰਕਲਪ ਉਠਾਵਤਿ।
ਸੋ ਸਭਿ ਆਪਨ ਮੈਂ ਲਖਿ ਪਾਵਤਿ ॥੩੨॥
ਤਾਂ ਤੇ ਮਨ ਸਰੂਪ ਹੈ ਮੇਰੋ।
ਯਾਂ ਤੇ ਅਨਤ[1] ਔਰ ਨਹਿਂ ਹੇਰੋਂ[2]।' [1]ਵੱਖਰਾ, ਹੋਰ। [2]ਨਹੀਂ ਦੇਖਦਾ।
'ਭੋ ਰਾਜਨ! ਤੂੰ ਮਨ ਭੀ ਨਾਂਹੀ।
ਹੋਨਿ ਵਿਕਾਰ, ਹੇਤ ਤਿਹ ਮਾਂਹੀ[1] ॥੩੩॥ [1]ਇਸ ਕਾਰਣ ਕਿ ਉਸ (ਮਨ) ਵਿੱਚ ਹੁੰਦੇ ਹਨ ਵਿਕਾਰ।
ਬਿਨਾ ਵਿਕਾਰ ਰੂਪ ਹੈ ਤੇਰੋ।
ਤਾਂ ਕੋ ਅਬ ਨੀਕੀ ਬਿਧਿ ਹੇਰੋ।
ਜਿਹਨੈ ਇਸ ਮਨ ਕੋ ਉਪਜਾਵਾ।[1] [1]ਉਤਪਤ ਕੀਤਾ।
ਸੋ ਸਰੂਪ ਤੂੰ ਸਦਾ ਸੁਹਾਵਾ ॥੩੪॥
ਉਪਜਨ ਬਿਨਸਨ ਮਹਿਂ ਤੂੰ ਨਾਂਹੀ।
ਨਿੱਤਯ ਏਕ ਰਸ ਲਖਿ ਉਰ ਮਾਂਹੀ।
ਕਹਤਿ ਜੌਨ[1] -ਮੇਰੇ ਮਨ ਆਈ। [1]ਜੇਹੜਾ।
ਸ਼ੱਤ੍ਰੂ[1] ਜੀਤੌਂ, ਕਰੌਂ ਲਰਾਈ- ॥੩੫॥ [1]ਵੈਰੀ।
ਜੋ[1] ਭਾਖਤਿ ਮਨ ਕੋ -ਮਨ ਮੇਰੋ-। [1]ਜੇਹੜਾ।
ਸੋ ਸਰੂਪ ਅਪਨੋ ਤੁਮ ਹੇਰੋ।
ਮਨ ਕੀ ਗਤਾਗਤੀ[1] ਜੋ ਜਾਨੈ। [1]ਔਣਾ ਜਾਣਾ।
ਸ੍ਵਯੰ ਪ੍ਰਕਾਸ਼ ਸਦਾ ਸੋ ਭਾਨੈ[1] ॥੩੬॥ [1]ਅਪਣੇ ਪ੍ਰਕਾਸ਼ ਤੋਂ ਆਪ ਪ੍ਰਕਾਸ਼ਣ ਵਾਲਾ ਉਹ ਪ੍ਰਤੀਤ ਹੁੰਦਾ ਹੈ।
ਸਾਧਨ ਜਿਉਂ ਨੈਨਾਦਿ ਰਿਖੀਕਾ।[1] [1]ਨੇਤ੍ਰਾਦਿਕ ਇੰਦ੍ਰੀਆਂ, ਜਿਵੇਂ ਸਾਧਨ ਮਾਤ੍ਰ ਹਨ।

ਤਿਉਂ ਮਨ ਸਾਧਨ ਜਾਨਹੁ ਨੀਕਾ।
*ਪਿਖਨ[1] ਸੁਨਨ[2], ਚਖ[3] ਸ਼੍ਰੁਤ[4] ਬਿਨ ਨਾਂਹੀ।* [1]ਦੇਖਣਾ। [2]ਸੁਣਨਾ। [3]ਅੱਖਾਂ। [4]ਕੰਨ।
*ਮਨ ਬਿਹੀਨ ਤਿਉਂ ਬ੍ਰਿੱਤਿ[1] ਨ ਕਾਹੀ' ॥੩੭॥* [1]ਬਿਰਤੀ।
ਅਸ ਪ੍ਰਕਾਰ ਕੀ ਸੁਨਿ ਕਰਿ ਬਾਨੀ।
ਰਾਇ ਤਬਹਿ ਹੰਤਾ[1] ਮਨ ਹਾਨੀ[2]। [1]ਹੰਕਾਰ। [2]ਨਾਸ਼ ਕੀਤਾ।
ਕਰਿ ਵਿਚਾਰ ਪੁਨ ਬਚਨ ਉਚਾਰਾ।
'ਮਨ ਨਹਿਂ ਮੇਰੋ ਰੂਪ ਉਦਾਰਾ[1] ॥੩੮॥ [1]ਸ੍ਰੇਸ਼ਟ।
ਇਸ ਤੇ ਪਰੈ ਬੁੱਧਿ ਹੈ ਜੋਈ।
ਨਿਜ ਸਰੂਪ ਮੈਂ ਮਾਨਯੋ† ਸੋਈ। †ਪਾ:-ਦਾਨਜੋ।
ਨਿਸ਼ਚਾ ਕਰਨ ਧਰਮ ਬੁਧਿ ਕੇਰਾ[1]। [1]ਬੁਧਿ ਦਾ ਧਰਮ ਹੈ 'ਨਿਸ਼ਚੇ' ਕਰਨਾ।
ਆਪਨ ਹੰਤਾ ਤਾ ਮਹਿਂ ਹੇਰਾ ॥੩੯॥
ਯਾਂ ਤੇ ਪਰੈ ਨ ਜਾਨਯੋ ਜਾਈ।
ਅਹੈ ਪਰੇ ਤੌਂ ਦੇਹੁ ਬੁਝਾਈ[1]।' [1]ਸਮਝਾ ਦਿਓ।
ਸੁਨਿ ਬੋਲੇ ਸ਼੍ਰੀ ਪੰਕਜ ਬਦਨਾ।
'ਭੋ ਰਾਜਨ ਕਰਿ ਅਹੰ ਨਿਕਦਨਾ[1] ॥੪੦॥ [1]ਹੰਗਤਾ ਨੂੰ ਨਾਸ਼ ਕਰ।
ਨਹੀਂ ਬੁੱਧਿ, ਤੂੰ ਦੇਖਿ ਵਿਚਾਰਾ।
ਮਿਲ ਯਾ ਸੋਂ[1] ਭਾ ਜੀਵ ਦੁਖਾਰਾ। [1]ਇਸ ਨਾਲ ਮਿਲ ਕੇ।
ਪੰਚ ਭੂਤ ਮੈਂ ਤਮ ਗੁਨ[1] ਜੋਈ। [1]ਤਮੋ ਗੁਣ।
ਤਿਹ ਤੇ ਬਨਯੋ ਥੂਲ[1] ਸਭਿ† ਕੋਈ ॥੪੧॥ [1]ਅਸਥੂਲ। †ਪਾ:-ਥੂਲ ਗੁਨ।
ਤਿਨ ਮਹਿਂ ਅੰਸੁ ਜੁ ਰਜ ਗੁਨ[1] ਨੀਕਾ[2]। [1]ਰਜੋ ਗੁਣ ਦੀ ਹੈ। [2]ਚੰਗੀ।
ਤਿਹ ਨਿਰਮਾਈ[1] ਸਰਬ ਰਿਖੀਕਾ[2]। [1]ਪੈਦਾ ਕੀਤੀਆਂ। [2]ਸਾਰੀਆਂ ਇੰਦ੍ਰੀਆਂ।
ਤਾਂ ਮਹਿ ਸਤ ਗੁਨ[1] ਅੰਸ ਸੁਹਾਵਾ। [1]ਸਤੋ ਗੁਣ।
ਤਿਹ ਤੇ ਅੰਤਹਿਕਰਣ ਬਨਾਵਾ ॥੪੨॥
ਚਤੁਰ ਪ੍ਰਕਾਰ ਭਯੋ ਸੋ[1] ਜਾਨੋ। [1]ਭਾਵ, ਅੰਤਹਕਰਣ।
ਮਨ, ਬੁਧਿ, ਚਿਤ†, ਅਹੰਕਾਰ ਪਛਾਨੋ। †ਇਹ ਉਹ 'ਚਿਤ' ਨਹੀਂ ਜੋ 'ਸਤ ਚਿਤ ਆਨੰਦ' ਵਿਚ ਪਦ 'ਚਿਤ' ਹੈ।
ਇਨ ਕੀ ਬਿਧਿ ਸਭਿ ਜਾਨਹੁ ਐਸੇ।

ਤਵ ਸਰੂਪ ਕੈ ਆਸ਼੍ਰੈ ਜੈਸੇ ॥੪੩॥
ਰਥ ਰੂਪੀ ਜੋ ਅਹੈ ਸਰੀਰਾ।

{ਰਾਇ ਨੂੰ ਦਿੱਤੇ ਉਪਦੇਸ਼ ਦਾ ਨਿਚੋੜ}

ਤਿਹ[1] ਤੁਰੰਗ[2] ਇੰਦ੍ਰੀ ਲਖਿ ਧੀਰਾ[3]! — [1]ਤਿਸ ਸਰੀਰ ਦੇ। [2]ਘੋੜੇ। [3]ਇੰਦ੍ਰੀਆਂ ਨੂੰ ਜਾਣ, ਹੇ ਧੀਰਜੀ।
ਮਨ ਡੋਰੀ ਕੇ ਸਮ ਪਹਿਚਾਨਹੁ।
ਬੁੱਧਿ ਸਾਰਥੀ[1] ਤਿਨਹਿਂ ਪ੍ਰਮਾਨਹੁ ॥੪੪॥ — [1]ਰਥ ਹੱਕਣ ਵਾਲਾ।
ਰਥੀ[1] ਆਤਮਾ ਰੂਪ ਸੁ ਤੇਰੋ।[2] — [1]ਰਥ ਦਾ ਮਾਲਕ। [2]ਆਤਮਾ ਹੈ ਸੋ ਤੇਰਾ ਰੂਪ ਹੈ।
ਜਾਂ ਕੋ ਹਰਖ ਸ਼ੋਕ ਨਹਿਂ ਹੇਰੋ†। — †ਪਾ:-ਮੇਰੋ।
ਤਾਂ ਕੋ ਤੂੰ ਨੀਕੈ ਲਖਿ ਲੀਜੈ।
ਅਪਰ ਅਹੰਤਾ ਤਯਾਗਨ ਕੀਜੈ ॥੪੫॥
ਜਿਹਕੋ ਸਕੈ ਨ ਅਗਨਿ ਜਰਾਈ।[1] — [1]ਸਾੜ ਨਹੀਂ ਸਕਦੀ।
ਨੀਰ ਨ ਤਾਂ ਕੋ ਕਬਹਿ ਗਰਾਈ।[1] — [1]ਗਾਲ।
ਨਹਿਂ ਸ਼ਸਤ੍ਰਨ ਸੋਂ, ਛੇਦਯੋ ਜਾਇ।
ਪੌਨ ਨ ਤਾਂ ਕੋ ਸਕੈ ਉਡਾਇ ॥੪੬॥
ਬਾਲਕ ਬੂਢਾ ਜੋ ਨਹਿਂ ਤਰੁਨਾ[1]। — [1]ਜਵਾਨ।
ਜਾਹਿਂ ਕਦਾਚਿਤ ਜਨਮ ਨ ਮਰਨਾ।
ਜਾਂ ਕੋ ਭੂਖ ਪਿਆਸ ਨ ਥੋਰੀ।
ਜਿਹ ਬਿਸਰੇ ਤੇ ਹ੍ਵੈ ਦੁਖ ਘੋਰੀ' ॥੪੭॥
ਸੁਨਿ ਬੁਲਾਰ ਇਸ ਬਿਧਿ ਕੇ ਬੈਨਾ।
ਨਿਜ ਸਰੂਪ ਜਾਨਯੋ ਸੁਖ ਐਨਾ।
ਭਯੋ ਨਿਮਗਨ[1] ਅਥਾਹਿ ਅਨੰਦਾ। — [1]ਮਸਤ।
ਛੂਟ ਗਏ ਜਗ ਕੇ ਸਭਿ ਫੰਦਾ ॥੪੮॥
ਹਾਥ ਬੰਦਿ ਪਦ ਬੰਦਨ ਧਾਰੀ।
ਉਸਤਤਿ ਪਦ ਕੀ ਗਿਰਾ ਉਚਾਰੀ।
'ਧੰਨ ਧੰਨ ਪੂਰਨ ਗੁਰਦੇਵਾ!
ਕ੍ਰਿਪਾ ਤੁਮਾਰਿ ਲਖਯੋ ਅਸ ਭੇਵਾ ॥੪੯॥
ਰਾਗ ਦ੍ਵੈਖ ਦ੍ਵੈ ਸਿੰਘ ਸਮਾਨਾ।
ਇਨਕੇ ਭੈ ਤੇ ਮੁਝਹਿ ਮੁਚਾਨਾ।[1] — [1]ਛੁਡਾਇਆ।

ਗ੍ਰਸਜੋ ਸਰਪ ਦੀਰਘ[1] ਅਹੰਕਾਰਾ।[2] — [1]ਬੜੇ। [2]ਹੰਕਾਰ ਨੇ।
ਦੀਨ ਜਾਨਿ ਤੁਮ ਲੀਨ ਉਬਾਰਾ[1] ॥੫੦॥ — [1]ਬਚਾ ਲਿਆ।
ਅਬ ਮੈਂ ਆਤਮ ਰੂਪ ਪਛਾਨਾ।
ਜਿਹ ਜਾਨੇ ਜਗ ਕੋ ਦੁਖ ਹਾਨਾ।'
ਅਸ ਪ੍ਰਕਾਰ ਕੋ ਸੁਨਿ ਉਪਦੇਸ਼ੂ।
ਜਾਨਯੋ ਸਹਜ ਸਰੂਪ ਨਰੇਸ਼ੂ[1] ॥੫੧॥ — [1]ਰਾਜੇ ਨੇ।
ਏਕ ਆਤਮਾ ਬਜਾਪਕ ਸਾਰੇ।
ਹੁਤੋ ਭੇਦ ਸੋ ਦੂਰ ਨਿਵਾਰੇ।
ਕਰਿ ਬੁਲਾਰ ਕੋ ਭਲੇ ਨਿਹਾਲਾ।
ਪੁਨ ਆਏ ਨਿਜ ਸਦਨ ਕ੍ਰਿਪਾਲਾ ॥੫੨॥
ਮਨਹੁ ਗਯਾਨ ਕੋ ਤਰਨਿ[1] ਬਿਰਾਜੈ। — [1]ਸੂਰਜ।
ਜਿਹ ਕੇ ਦਰਸ਼ਨ ਕਲਿਮਲ ਭਾਜੈਂ।
ਕਿਤਕ ਦਿਵਸ ਇਸ ਭਾਂਤਿ ਬਿਤਾਏ।
ਸ਼ੁਭ ਮਗ ਦੇਨਿ ਜਗਤ ਜੋ ਆਏ ॥੫੩॥
ਕਮਲ ਬਦਨ ਇਕ ਦਿਨ ਨਿਜ ਸਦਨਾ।
ਪੌਢ ਸੈਨ ਕਿਯ, ਦੋਖ ਨਿਕਦਨਾ।
ਤਿਹ ਛਿਨ ਅਸਨ ਹੋਤਿ ਭਾ ਤਯਾਰਾ।
ਸ੍ਵਾਦ ਸਰਸ ਨਾਨਾ ਪਰਕਾਰਾ ॥੫੪॥
ਪਾਕਸ਼ਾਲ[1] ਮਹਿਂ ਤ੍ਰਿਪਤਾ ਮਾਤਾ। — [1]ਰਸੋਈ।
ਬਿੰਜਨ[1] ਕਰਿਵਾਏ ਤਿਹ ਤਾਤਾ।[2] — [1]ਭੋਜਨ। [2]ਵਾਸਤੇ ਪੁੱਤ੍ਰ ਦੇ।
ਇਕ ਦਾਸੀ ਸੋ ਨਿਕਟਿ ਬੁਲਾਈ।
ਕਹੈ ਕਿ 'ਸੁਤ ਕੋ ਆਨਿ ਜਗਾਈ ॥੫੫॥
ਸੀਤਲ ਹੋਇ ਨ ਜਾਇ ਅਹਾਰਾ।
ਜੇਵਹਿ ਆਨ ਅਨੇਕ ਪ੍ਰਕਾਰਾ।'
ਤਬ ਗਵਨੀ ਦਾਸੀ ਸੁਨਿ ਬੈਨਾ।
{ਤੁਲਸਾਂ ਦਾਸੀ}
ਪਹੁਂਚੀ ਜਹਿਂ ਸੈਨੇ[1] ਗੁਨ ਐਨਾ — [1]ਸੁੱਤੇ ਪਏ ਸਨ।

॥ ੫੬ ॥
ਰਿਦੇ ਜਗਾਵਨ ਕੀ ਅਭਿਲਾਖਾ।
ਸੁਮਤਿਵਾਨ ਥੀ, ਬਚਨ ਨ ਭਾਖਾ।
ਵਹਿਰ ਚੀਰ ਤੇ ਚਰਨ ਸੁਹਾਵਾ[1]। [1]ਉਤੇ ਕੀਤੇ) ਕਪੜੇ ਤੋਂ (ਗੁਰੂ ਜੀ ਦਾ) ਚਰਨ ਬਾਹਰ ਸੀ।
ਤਿਹ ਪਰਸਨ ਹਿਤ ਮਨ ਲਲਚਾਵਾ
॥ ੮੭ ॥
ਪਰਮ ਪ੍ਰੇਮ ਜਾਗਯੋ ਮਨ ਮਾਂਹੀ।
ਚਰਨਹਿਂ ਹਾਥ ਛੁਹਾਯੋ ਨਾਹੀ।
ਰਸਨਾ ਸੰਗ ਸੁ ਚਾਟਨ ਲਾਗੀ।
ਜਗ ਮੈਂ ਵਡਭਾਗਨਿ ਅਨੁਰਾਗੀ[1] [1]ਪ੍ਰੇਮ ਵਾਲੀ।
॥ ੫੮ ॥
ਕੀਨਿ ਸਪਰਸ਼ਨ[1] ਰਸਨਾ ਜਬ ਹੀ। [1]ਛੁਹਾਈ।
ਤੀਨ ਲੋਕ ਕੀ ਸੁਧਿ ਭੀ ਤਬ ਹੀ।
ਗ੍ਰਾਮ ਨਗਰ ਕਾਨਨ[1] ਗਿਰ[2] ਭਾਰੀ। [1]ਜੰਗਲ। [2]ਪਰਬਤ।
ਸਭਿ ਸੁਧ ਜਾਨੀ ਸਿੰਧ ਮਝਾਰੀ[1] [1]ਸਮੁੰਦਰ ਵਿਚ ਦੀ।
॥ ੫੯ ॥
ਤਹਿਂ ਇਕ ਕੌਤਕ ਲਖ੍ਯੋ ਅਨੂਪਾ।
ਸ਼੍ਰੀ ਨਾਨਕ ਕੋ ਪਿਖ੍ਯੋ ਸਰੂਪਾ।
ਲਵਪੁਰਿ ਕੋ ਮਨਸੁਖ ਜੋ ਸ਼ਾਹਾ।
ਤਿਹ ਜਹਾਜ ਥੋ ਸਾਗਰ ਮਾਂਹਾ ॥ ੬੦ ॥
ਤਾਂ ਕੋ ਬਿਘਨ ਹੋਨਿ ਕਛੁ ਲਾਗਾ।
ਸਿਮਰਨ ਸ਼੍ਰੀ ਨਾਨਕ ਅਨੁਰਾਗਾ।
'ਹੇ ਪ੍ਰਭੁ ਦੀਨ ਬੰਧੁ ਗੁਰੂ ਪੂਰਨ!
ਕਰਹੁ ਸਹਾਇ ਆਨਿ ਮਮ ਤੂਰਨ[1] [1]ਸ਼ੀਘਰ।
॥ ੬੧ ॥
ਜਹਿਂ ਸਨਬੰਧੀ ਕੋਇ ਨ ਸਾਥਾ।
ਤਹਿਂ ਤੁਮ ਸਾਥ ਹੋਤਿ[†] ਜਗਨਾਥਾ! [†]ਪਾ:-ਹੋਇ।
ਤੀਰ[1] ਸੰਗਲਾਦੀਪ ਪੁਚਾਵਨ। [1]ਕੰਢੇ।
ਕਰਹੁ ਜਹਾਜ, ਭਗਤ ਮਨ ਭਾਵਨਿ[1]' [1]ਹੇ ਭਗਤਾਂ ਦੇ ਮਨ ਭਾਵਨ ਵਾਲੇ।
॥ ੬੨ ॥
ਨਿਜ ਅਰਾਧਨਾ ਲਖਿ ਕਰਿ ਸ੍ਵਾਮੀ।

ਗਏ ਸਿੰਧੁ ਮਹਿਂ ਅੰਤਰਜਾਮੀ।
ਤਿਹ ਜਹਾਜ ਕੋ ਤਟ[1] ਪਹੁੰਚਾਵਾ। [1]ਕੰਢੇ।
ਮਨਸੁਖ ਦੇਖਿ ਰਿਦੇ ਸੁਖ ਪਾਵਾ
॥੬੩॥
ਦਾਸੀ ਸਭਿ ਬਿਲੋਕ ਬਿਰਤਾਂਤਾ।
ਗਈ ਤਬਹਿ ਜਹਿਂ ਥੀ ਗੁਰਮਾਤਾ।
ਕਹੜੋ ਜਾਇ 'ਮੈਂ ਕਿਯ ਨ ਜਗਾਵਨ।
ਸੋ ਤੋ ਕਰਹਿਂ ਜਹਾਜ ਲੰਘਾਵਨਿ
॥੬੪॥
ਜਬ ਨਿਜ ਸਿਖ ਕੋ ਕਰਿ ਹੈਂ, ਕਾਜਾ।[1] [1]ਕੰਮ।
ਦੇਇਂ ਸਮੁੰਦ੍ਰ ਲੰਘਾਇ ਜਹਾਜਾ।
ਤਬ ਮੈਂ ਆਨੋ ਤਿਨਹਿਂ ਜਗਾਈ।
ਕਹੋਂ ਸਾਚ ਬਚ ਕੂਰ ਨ ਰਾਈ'
॥੬੫॥
ਸੁਨਿ ਤ੍ਰਿਪਤਾ ਰਿਸ[1] ਕਛੁ ਕਹਿ ਬੈਨਾ। [1]ਗੁੱਸੇ ਨਾਲ।
ਗਈ ਆਪ ਜਹਿਂ ਕਿਯ ਸੁਤ[1] ਸੈਨਾ[2]। [1]ਪੱਤਰ ਨੇ। [2]ਸੌਣਾ ਕੀਤਾ ਸੀ।
ਤਿਨਹਿਂ ਜਗਾਇ ਅਚਾਇ ਅਹਾਰਾ।
ਪਾਛੇ ਤੇ ਮੁਖ ਬਚਨ ਉਚਾਰਾ ॥੬੬॥
'ਸੁਨਹੁ ਪੁਤ੍ਰ! ਲਖਿ ਦਸ਼ਾ ਤੁਮਾਰੀ।
ਦਾਸੀ ਭੀ ਮੁਝ ਹਸੀ ਉਚਾਰੀ।
ਕਹੈ ਕਿ ਕਰਹਿਂ ਜਹਾਜ ਲੰਘਾਵਨ।
ਨਹਿਂ ਯਾਂ ਤੇ ਮੈਂ ਕਰੋਂ ਜਗਾਵਨ-'
॥੬੭॥
ਮਾਤ ਬਚਨ ਸੁਨਿ ਕਰਿ ਜਗ ਸ੍ਵਾਮੀ।
ਬੋਲੇ ਮੁਖ ਤੇ ਅੰਤਰਜਾਮੀ।
'ਕਮਲੀ ਝਮਲੀ ਕੇ ਬਚ ਐਸੇ।
ਇਸ ਕੇ ਕਹੇ ਨ ਮਾਨਹੁ ਕੈਸੇ'
॥੬੮॥
ਅਸ ਕਹਿ ਕਰਿ ਗਮਨੇ ਉਦਿਆਨਾ।
ਬੈਸੇ ਜਾਇ ਇਕੰਤ ਸਥਾਨਾ।
ਸੋ ਦਾਸੀ ਬਚ ਕਹਿਨੇ ਕਰਿ ਕੈ।

ਭੀ ਕਮਲੀ ਸੁਧ ਗਈ ਬਿਸਰਿਕੈ
॥੬੯॥

ਜੀਵਤਿ ਰਹੀ ਜਗਤ ਮਹਿਂ ਜਾਵਦ[1]। [1]ਜਦ ਤਕ।
ਨਹਿਂ ਆਈ ਸੁਧ ਤਿਹ ਕੋ ਤਾਵਦ[1†]। [1]ਤਦ ਤਕ।

†ਕਮਲੀ ਹੋਣ ਤੋਂ ਮੁਰਾਦ ਸ਼ੁਦਾਈ ਹੋਣ ਦੀ ਨਹੀਂ, ਜਿੰਕੂ ਬੀਮਾਰ ਹੁੰਦੇ ਹਨ, ਪਰੰਤੂ ਮਸਤਾਨੀ ਅਵਸਥਾ ਦੀ ਮੁਰਾਦ ਹੈ, ਕਿ ਉਹ ਅੰਤਰ ਮੁਖ ਸੁਖ ਵਿਚ ਰਹੀ ਤੇ ਬਾਹਰਲੀ ਸੁਧ ਪੂਰੀ ਸਾਵਧਾਨਤਾ ਦੀ ਨਾ ਹੋਈ। ਜੇ ਅੰਤਰ ਮੁਖ ਸੁਰਤ ਏਕਾਗਰ ਤੇ ਨਾਮ ਰਸ ਵਿਚ ਨਾ ਰਹੀ ਹੋਵੇ, ਤਾਂ ਮੁਕਤ ਨਹੀਂ ਹੋ ਸਕਦੀ ਸੀ, ਸੁਧ ਪਰਤੀ ਇਸ ਵਾਸਤੇ ਨਾ ਕਿ ਉਹ ਭਾਂਡਾ ਹਲਕਾ ਸੀ, ਰੱਬੀ ਭੇਤ ਜਰ ਨਹੀਂ ਸਕਦੀ ਸੀ, ਜੇ ਹੋਸ਼ ਪੂਰੀ ਪਰਤਦੀ ਤਾਂ ਡਰ ਸੀ ਕਿ ਉਹ ਰਿਧੀਆਂ ਸਿਧੀਆਂ ਵਿਚ ਪਰਚ ਜਾਂਦੀ ਤੇ ਮੁਕਤ ਨਾ ਹੋ ਸਕਦੀ।

ਜਬ ਹੀ ਤਯਾਗਜੋ ਭੂਤਕ ਦੇਹਾ[1]। [1]ਤੱਤਾਂ ਦੀ ਦੇਹ।
ਭਈ ਮੁਕਤਿ ਗਵਨੀ ਹਰਿ ਗ੍ਰੇਹਾ[1] [1]ਹਰੀ ਦੇ ਘਰ।
॥੭੦॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਰਾਇ ਉਪਦੇਸ਼, ਦਾਸੀ' ਪ੍ਰਸੰਗ ਬਰਨਨੰ ਨਾਮ ਤ੍ਰਿਤਾਲੀਸਮੋਂ ਅਧਯਾਯ ॥੪੩॥

## ੪੪. [ਗੁਰਚਰਣ ਮੰਗਲ। ਸੰਗਲਾਦੀਪ ਜਾਣਾ। ਸ਼ਿਵਨਾਭ]

੪੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੫

{ਕੀਟੀ ਅਤੇ ਬਿਹੰਗਮ ਮਾਰਗ} ॥੧੯..॥

{ਗੁਰਸਿਖ ਦਾ ਸਦਾ ਹੀ ਬ੍ਰਤ} ॥੨੨..॥

{ਪਾਹਨ ਪੂਜਾ ਖੰਡਨ} ॥੩੨॥

ਦੋਹਰਾ:

ਸ਼੍ਰੀ ਗੁਰੁ ਪਗ ਦੀਪਕ ਸਰਸ, ਧਰਿ ਕਰਿ ਰਿਦੇ ਨਿਕੇਤੁ।

ਸਰਸ=ਸਰ+ਸ=ਰਸ ਵਾਲੀ, ਦੀਪਕ ਸਰਸ=ਉਹ ਦੀਵਾ ਜਿਸ ਵਿਚ ਤੇਲ ਵਟੀ ਸੱਭੋ ਕੁਛ ਹੈ। ਭਾਵ, ਪਿਆਰ ਪੂਰਤ। ੨. ਸੁੰਦਰ। ੩. ਜਿਸ ਵਿਚ ਕਵਿਤਾ ਦੇ ਉੱਚੇ ਭਾਵ ਭਰੇ ਹੋਣ। [ਸੰਸ. ਸਰਸ]†।

ਯੁਕਤਿ ਖੋਜ ਉਚਰੋਂ ਕਥਾ, ਸ਼੍ਰੀ ਬੇਦੀ ਕੁਲਕੇਤੁ ॥੧॥

ਨਿਕੇਤ=ਘਰ। ਯੁਕਤਿ=ਯੁਕਤੀ। ਕੇਤੁ=ਨਿਸ਼ਾਨ, ਝੰਡਾ, ਪ੍ਰਕਾਸ਼, ਗਿਆਨ, ਤਾਰਾ।

ਅਰਥ:

ਸ੍ਰੀ ਗੁਰੂ ਜੀ ਦੇ ਚਰਨ ਸਰੱਸ ਦੀਵੇ (ਸਮਾਨ) ਹਨ, (ਉਸ ਦੀਪਕ, ਨੂੰ ਆਪਣੇ) ਹਿਰਦੇ (ਰੂਪੀ) ਘਰ ਵਿਚ ਰੱਖਕੇ ਬੇਦੀਆਂ ਦੀ ਸ਼ੋਭਾ ਵਾਲੀ ਕੁਲ ਦੇ ਕੇਤੁ (ਸ਼੍ਰੀ ਗੁਰੂ ਨਾਨਕ ਦੇਵ ਜੀ) ਦੀ ਕਥਾ ਯੁਕਤੀ ਤੇ ਖੋਜ (ਨਾਲ ਪ੍ਰਾਪਤ ਕਰਕੇ) ਉਚਾਰਨ ਕਰਦਾ ਹਾਂ।

ਭਾਵ:

ਏਥੇ ਕਵਿ ਜੀ ਪਤਾ ਦੇਂਦੇ ਹਨ ਕਿ ਕਥਾ ਓਹ ਐਵੇਂ ਨਹੀਂ ਕਰ ਰਹੇ, ਜਿੰਨੀ ਕਿ ਖੋਜ ਉਨ੍ਹਾਂ ਦੇ ਹਾਲਾਤ ਮੂਜਬ ਓਦੋਂ ਮੁਮਕਿਨ ਸੀ, ਆਪ ਨੇ ਕੀਤੀ ਤੇ ਯੁਕਤੀ ਦੀ ਕਸਵੱਟੀ ਤੇ ਲਾਈ ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਕਛੁਕ ਅਹੈ ਮਨਸੁਖ ਬਿਰਤੰਤੇ।
ਸੋ ਸੁਨਿਯੇ ਸ਼੍ਰੀ ਗੁਰ ਜਸਵੰਤੇ।
ਗਯੋ ਸੰਗਲਾਦੀਪ ਸੁ ਜਹਿਂਵਾ[1]। — [1]ਜਿੱਥੇ।
ਨਗਰ ਸ਼ਿਰੋਮਣਿ[1] ਥੋ ਇਕ ਤਹਿਂਵਾ[2] ॥੨॥ — [1]ਵਡਾ ਨਗਰ। [2]ਤਿਥੇ।

ਧਨੀ ਲੋਕ ਜਹਿਂ ਬਸਤਿ ਅਪਾਰਾ॥
ਬਹੁ ਸੁੰਦਰ ਜਿਹ ਰਚੇ ਬਜਾਰਾ।
ਮਨਸੁਖ ਲੇਯ ਬਨਜ[1] ਨਿਜ ਸਗਰਾ।[2] — [1]ਸੌਦਾ। [2]ਸਾਰਾ।
ਪ੍ਰਾਪਤਿ ਭਯੋ ਜਾਇ ਤਿਹ ਨਗਰਾ ॥੩॥

ਹੁਤੋ ਜਹਾਂ ਸ਼ਿਵਨਾਭ ਭੁਵਾਲਾ[1]। — [1]ਰਾਜਾ।
ਕਰਮ ਧਰਮ ਮਹਿਂ ਚਲਤਿ ਬਿਸਾਲਾ।
ਸਾਲਗਰਾਮ ਉਪਾਸਨ ਰਾਖੈ।
ਬ੍ਰਤ ਇਕਾਦਸ਼ੀ ਕਰਿ ਅਭਿਲਾਖੈ ॥੪॥

ਸਰਬ ਨਗਰ ਨਰ ਰਹਿਤਿ ਅਨਸਨਾ।[1]
ਤਿਹ[†] ਦਿਨ ਕੋਇ ਨ ਕਰਿਹੀ ਅਸਨਾ।
ਭਾਨੁ ਉਦੇ ਤੇ ਕਰਹਿਂ ਸ਼ਨਾਨਾ।
ਤਿਲਕ ਲਗਾਵਹਿਂ ਤਨ ਬਿਧਿ ਨਾਨਾ ॥੫॥

[1]ਬਿਨਾ ਭੋਜਨ। [†]ਪਾ:-ਤਿਸ।

ਅਸ ਪ੍ਰਕਾਰ ਕੀ ਰੀਤਿ ਨਰੇਸ਼ਾ।
ਆਪ ਕਰਹਿ, ਕਿਯ ਦੇਸ਼[1] ਨਿਦੇਸ਼ਾ[2]।
ਤਿਹ ਪੁਰਿ[1] ਪ੍ਰਵਿਸ਼ਜੋ[2] ਮਨਸੁਖ ਜਾਈ।
ਸਰਬ ਬਨਜ ਕੀ ਸੌਜ[1] ਲਵਾਈ[2] ॥੬॥

[1]ਦੇਸ਼ ਨੂੰ ਕੀਤੀ ਹੋਈ ਸੀ। [2]ਆਗਜਾ। [1]ਉਸ ਸ਼ਹਿਰ। [2]ਵੜਿਆ। [1]ਸਮੱਗ੍ਰੀ। [2]ਲੈ ਕੇ।

ਡੇਰਾ ਕੀਨ ਥਾਂਇ ਸ਼ੁਭ ਦੇਖੀ।
ਜਿਸ ਮਹਿਂ ਸਿੱਖੀ ਰੀਤਿ ਵਿਸੇਖੀ।[1]
ਸ਼੍ਰੀ ਨਾਨਕ ਜਿਉਂ ਆਇਸ ਪ੍ਰਾਹੀ।[1]
ਨਿਤਪ੍ਰਤਿ ਕਰਿਹੈ ਤਿਉਂ ਨਿਰਬਾਹੀ ॥੭॥

[1]ਬਹੁਤ। [1]ਆਗਜਾ ਕਹੀ ਸੀ।

ਸਵਾਜਾਮ ਨਿਸਿ[1] ਕਰਹਿ ਸ਼ਨਾਨਾ।
ਇਕ ਮਨ ਕਰਹਿ ਕੀਰਤਨ ਗਾਨਾ।
ਗੁਰ ਕੇ ਸਬਦ ਅਧਿਕ ਲਿਖਿ ਲੀਨੇ।
ਪਢਹਿ ਪ੍ਰੇਮ ਕਰਿ ਚਿਤ ਹਿਤ ਦੀਨੇ ॥੮॥

[1]ਰਾਤ (ਰਹਿੰਦੀ)।

ਭੋਰ ਭਈ ਪੰਚਾਂਮ੍ਰਿਤ[1] ਕਰਿ ਕੈ।
ਕਰਿ ਅਰਦਾਸ ਭਾਉ ਉਰ ਧਰਿ ਕੈ।
ਨਿਕਟਿ ਨਰਨ ਸਭਿ ਹੀ ਕੋ ਦੈ ਕੈ।
ਬਹੁਰੋ ਆਪ ਅਚਹਿ ਕਰ ਲੈ ਕੈ ॥੯॥

[1]ਕੜਾਹ ਪ੍ਰਸ਼ਾਦਿ।

ਅਸ ਪ੍ਰਕਾਰ ਨਿਤ ਨੇਮ ਨਿਬਾਹੈ।
ਬਨਜ ਕਰੈ ਪੁਨਿ ਪਾਵਤਿ ਲਾਹੈ।[1]
ਸੰਧਜਾ ਹੋਇ ਤਬਹਿ ਗੁਰਬਾਨੀ।
ਪਢਹਿ ਪ੍ਰੀਤਿ ਕਰਿ ਕੈ ਸੁਖਸਾਨੀ[1] ॥੧੦॥

[1]ਖੱਟੀ ਖੱਟੇ। [1]ਸੁੱਖਾਂ ਨਾਲ ਮਿਲੀ ਹੋਈ।

ਸ਼੍ਰੀ ਨਾਨਕ ਕੀ ਮੂਰਤਿ ਧਯਾਨਾ।
ਦੋਨੋਂ ਕਾਲ ਧਰਹਿ ਦੁਖਹਾਨਾ।
ਇਸ ਕੀ ਰੀਤਿ ਦੇਖਿ ਨਰ ਪੁਰਿ ਕੇ।

ਤਰਕਤਿ[1] ਮੂਢ ਅਸੂਯਾ[2] ਕਰਿ ਕੈ ॥੧੧॥ [1]ਹੁੱਜਤਾਂ ਕਰਦੇ। [2]ਈ ਰਖਾ।
ਮੁਖ ਸੋਂ ਹਸਹਿਂ ਬਚਨ ਕਹਿ ਨਿੰਦਹਿਂ।
ਸ਼ੁਭ ਮਾਰਗ ਕੀ ਗਤਿ ਨਹਿਂ ਬਿੰਦਹਿ[1]। [1]ਨਹੀਂ ਜਾਣਦੇ।
'ਹਿੰਦੁ ਕਹਾਵੈ ਧਰਮ ਬਿਹੀਨਾ।
ਪੂਜਾ ਬ੍ਰੱਤ ਨੇਮ ਤੇ ਖੀਨਾ[1] ॥੧੨॥ [1]ਖਾਲੀ।
ਸਾਲਗਰਾਮ[1] ਨ ਸੇਵਾ[†] ਕਰਿਹੀ। [1]ਠਾਕਰਾਂ ਦੀ। [†]ਪਾ:-ਪੁਜਾ।
ਮਸਤਕ ਵਿਖੈ ਤਿਲਕ ਨਹਿਂ ਧਰਿਹੀ।'
ਸਗਰੇ ਨਗਰ ਪ੍ਰਗਟ ਸੁਧ ਹੋਈ।
'ਧਰਮ ਭ੍ਰਿਸ਼ਟਿ ਇਹ ਬਨੀਆ ਕੋਈ' ॥੧੩॥
ਭੂਪਤਿ ਕੇ ਢਿਗ ਜਾਇ ਸੁਨਾਯੋ।
ਸਿੰਧੁ ਪਾਰ[1] ਤੇ ਸ਼ਾਹਿ ਇਕ ਆਯੋ। [1]ਸਮੁੰਦਰੋਂ ਪਾਰ।
ਹਿੰਦੂ ਧਰਮ ਨ ਕੋ ਤਿਹ ਮਾਂਹੀ।
ਜਗ ਤੇ ਨਈ ਰੀਤਿ ਕੋ ਰਾਹੀ[1]' ॥੧੪॥ [1]ਪੈਰੋਕਾਰ।
ਸੁਨੀ ਭੂਪ, ਉਰ ਅਚਰਜ ਧਾਰਾ।
ਮਨਸੁਖ ਕੋ ਪਠਿ ਮਨੁਜ[1] ਹਕਾਰਾ।[2] [1]ਭੇਜ ਕੇ ਆਦਮੀ। [2]ਬੁਲਾਯਾ।
ਏਕ ਨਲੇਰ ਰਜਤਪਣ[1] ਸੰਗਾ। [1]ਰੁਪਯਾ।
ਗਯੋ ਸ਼ਾਹੁ[1] ਲੇ ਭੇਟ ਨਿਸੰਗਾ ॥੧੫॥ [1]ਮਨਸੁਖ।
ਦੇ ਭੂਪਤਿ ਕੋ ਬੰਦਨ ਕੀਨਾ।
ਬੈਸਿ ਨਾਮ 'ਸ਼੍ਰੀ ਨਾਨਕ' ਲੀਨਾ।
ਬੂਝਤਿ ਭਾ ਰਾਜਾ ਤਿਹ ਸੰਗਾ।
'ਹਿੰਦੁ ਕਹਾਵੈਂ ਧਰਮਹਿਂ ਭੰਗਾ[1] ॥੧੬॥ [1]ਧਰਮੋਂ ਬਿਹੀਨੇ।
ਮੱਜਨ, ਪੂਜਾ, ਬ੍ਰੱਤ ਨ ਕਰਿਈ।
ਸੰਜਮ ਨੇਮ ਤਿਲਕ ਨਹਿਂ ਧਰਿਈ।
ਕਰਹਿਂ ਆਪਣੀ ਰੀਤਿ ਨਿਰਾਲੀ।
ਇਹ ਕਿਹਂ ਸਿਖਵਨ ਦੀਨਿ ਕੁਚਾਲੀ[1]?' ॥੧੭॥ [1]ਖੋਟੀ।
ਸ਼ਾਹ ਕਹੈ 'ਭੂਪਤਿ! ਸੁਨਿ ਲੀਜੈ।

ਏਕ ਕੁਤਰਕ ਨ ਮਨ ਮੈਂ ਕੀਜੈ।
ਜਗਤ ਤਰੋਵਰ[1] ਕੇ ਸਮ ਜਾਨਹੁ। [1]ਬ੍ਰਿੱਛ।
ਤਿਹ ਕੇ ਸ਼ਿਖਰ[1] ਮੁਕਤਿ ਫਲ ਮਾਨਹੁ ॥੧੮॥ [1]ਚੋਟੀ ਤੇ।
ਤਾਂ ਕੋ ਲੇਨਿ ਹੇਤ ਦ੍ਵੈ ਪੰਥਾ[1]। [1]ਦੋ ਰਾਹ ਹਨ।
{ਕੀਟੀ ਅਤੇ ਬਿਹੰਗਮ ਮਾਰਗ}
ਸਰਬ ਸੰਤ ਭਾਖਤਿ ਪੁਨਿ ਗ੍ਰੰਥਾ।
ਇਕ ਬਿਹੰਗ[1] ਇਕ ਕੀਟੀ ਰੀਤਾ[2]। [1]ਪੰਛੀ ਦੀ। [2]ਕੀੜੀ ਦੀ ਰੀਤੀ ਦਾ।
ਚਲਹਿ ਨਿਰੰਤਰਿ ਪਾਇ ਸਪ੍ਰੀਤਾ[1] ॥੧੯॥ [1]ਸਹਤ ਪ੍ਰੀਤ ਦੇ।
ਜਿਨ ਕੋ ਸਤਿਗੁਰੁ ਮਿਲਹਿ ਕ੍ਰਿਪਾਲਾ।
ਤੇ ਖਗ ਜਿਉਂ[1] ਪਹੁਂਚਹਿਂ ਤਤਕਾਲਾ। [1]ਪੰਛੀ ਵਤ।
ਮਿਲੈਂ ਨ ਸਤਿਗੁਰ ਜਿਨ ਕੋ ਪੂਰੇ।
ਤਿਨ ਕੋ ਫਲ ਲੇਨੋ ਅਤਿ ਦੂਰੇ ॥੨੦॥
ਤਿਨ ਕੀ ਗਤਿ[1] ਕੀਟੀ ਕੀ ਨਜਾਈਂ। [1]ਹਾਲਤ।
ਦੁਸ਼ਤਰ ਪਹੁਂਚਨ ਹੈ ਤਿਹ ਥਾਂਈ।
ਤੁਮ ਇਕਾਦਸ਼ੀ ਬ੍ਰੱਤ ਰਖੰਤੇ।
ਦਿਨ ਪੰਦ੍ਰਵੇਂ ਸੰਯਮ[1] ਕਰੰਤੇ ॥੨੧॥ [1]ਭਾਵ ਅਲਪ ਅਹਾਰ।
ਕਾਮ, ਕ੍ਰੋਧ, ਪੁਨਿ ਖਾਨ, ਰੁ ਪਾਨਾ।[1] [1]ਅਰ ਪੀਣਾ।
ਇਕ ਦਿਨ ਤੁਮ ਨ ਕਰਤਿ ਰਾਜਾਨਾ[1]! [1]ਹੇ ਰਾਜਨ!
ਅਸ ਸੰਜਮ ਮਹਿਂ ਸੰਤ ਸਦੀਵਾ।
{ਗੁਰਸਿਖ ਦਾ ਸਦਾ ਹੀ ਬ੍ਰਤ}
ਵਰਤਤਿ ਹੈਂ ਨਿਜ ਮਨ ਕਰਿ ਨੀਵਾ ॥੨੨॥
ਥੋਰੋ ਖਾਨ, ਸੈਨ ਪੁਨਿ ਥੋਰਾ।
ਤਿਨ ਪਰ ਕਾਮ ਨ ਕ੍ਰੋਧ ਨ† ਜੋਰਾ।[1] [1]ਬਲ ਨਹੀਂ ਕਰਦਾ। †ਪਾ:-ਨਹਿਂ।
ਦਿਵਸ ਪੰਦ੍ਰਵੇਂ ਜਗ ਮੈਂ ਆਵੈ।
ਬ੍ਰਤ ਇਕਾਦਸ਼ੀ ਜੋ ਕਹਿਲਾਵੈ ॥੨੩॥
ਦੋਹਰਾ:
ਸੋ ਇਕਾਦਸ਼ੀ ਸਦਾ ਹੀ, ਸੰਤਨ ਕੇ ਮਨ ਮਾਂਹਿ।

ਮਨ ਅਭਿਲਾਖ ਕਹੌਂ ਸਭਿ ਪਾਛੇ।
ਜਬ ਮੈਂ ਜਾਨਿ ਲੇਉਂ ਬਿਧਿ ਆਛੇ।'
ਸੁਨਿ ਕਰਿ ਸ਼੍ਰੀ ਨਾਨਕ ਜਗ ਸਾਈਂ।
ਸ਼੍ਰੀ ਮੁਖ ਸੋਂ ਸ਼ੁਭ ਗਿਰਾ ਅਲਾਈ
॥੨੦॥

ਸ੍ਰੀ ਮੁਖਵਾਕ ॥
ਮਾਰੂ ਮਹਲਾ ੧ ॥
ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ ॥
ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ ॥੧॥

ਚੌਪਈ:
ਸਮਝ ਭੂਪ ਕਛੁ ਔਰੈ ਰੀਤੀ।
ਬੋਲੵੋ ਬਹੁਰ ਬੂਝਨੇ ਪ੍ਰੀਤੀ[1]। [1]ਪੁੱਛਣ ਵਾਸਤੇ ਪ੍ਰੀਤੀ ਧਾਰਕੇ।
'ਜੋਗੀ ਰੂਪ ਆਪਕੋ ਅਹੈ?'
ਅਸ ਸੁਨਿ ਪੁਨ ਸ੍ਰੀ ਨਾਨਕ ਕਹੈਂ
॥੨੧॥

ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ ॥
ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ ॥੧॥ ਰਹਾਉ ॥

ਚੌਪਈ: [†]ਪਾ:-ਤਬ ਰਾਜਾਨਾ।
ਅਸ ਸੁਨਿ ਬੋਲੵੋ ਬਹੁਰ ਰਜਾਨਾ[†]।
ਸਮਝਤਿ ਕਛੂ ਆਨ ਤੇ ਆਨਾ[1]। [1]ਹੋਰ ਤੋਂ ਹੋਰ।
'ਜੇ ਬ੍ਰਾਹਮਣ ਹੈ ਤੁਮਰੀ ਜਾਤੀ।
ਕਰੁਨਾ ਕਰਿ ਕਹਿਯੇ ਬਖਜਾਤੀ'
॥੨੨॥

ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ ॥
ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ ॥੨॥

ਚੌਪਈ:
ਸੁਨਿ ਕਰਿ ਐਸੇ ਬਚਨ ਅਨੂਪਾ।
ਬਹੁਰੋ ਬੋਲਤਿ ਭਾ ਬਚ[†] ਭੂਪਾ। [†]ਪਾ:-ਤਬ।
'ਜਾਤਿ ਤੁਮਾਰੀ ਖੱਤ੍ਰੀ ਅਹੈ?'
ਸੁਨਿ ਇਉਂ ਕਮਲ ਨੈਨ ਪੁਨਿ ਕਹੈਂ
॥੨੩॥

ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥
ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥੩॥

ਚੌਪਈ:

ਤਦਪਿ ਨ ਨਿਸ਼ਚਾ ਭੂਪਤਿ ਆਵਾ।
ਮਨ ਕੇ ਵਿਖੈ ਅਧਿਕ ਅਕੁਲਾਵਾ।
-ਨਿਰਨੈ ਕਰਿ ਨਹਿਂ ਜਾਤਿ ਬਤਾਵੈਂ।
ਨਹਿਂ ਨਿਜ ਆਨਨ ਨਾਮੁ ਅਲਾਵੈਂ-
॥੨੪॥

ਦੋਹਰਾ:

'ਸਾਧ ਗ੍ਰਿਹਸਤੀ ਜਗਤ ਮੈਂ ਔਰ ਸੇਮੁਖੀ[1] ਸੰਤ[†]।
ਉਭਯ ਮੱਧ[1] ਤੁਮ ਕੌਨ ਹੋ? ਕਹੋ ਸੰਤ ਜੀ ਮੰਤ'[†] ॥੨੫॥

[1]ਬੁਧੀਮਾਨ (ਅ) ਆਜ਼ਾਦ ਵਿਚਰਨ ਵਾਲੇ (ੲ) ਸੁਮੁਖ=ਸੁਹਣੇ। [†]ਪਾ:-ਸੇਮੁਖੀ ਜਾਨਤ ਵੰਤ। ਵਾ-ਸੇਮੁਖ ਜਾਨ ਭਵੰਤਿ।

[1]ਦੋਹਾਂ ਵਿਚੋਂ। [†]ਏਹ ਦੋਹਰਾ ਛਾਪੇ ਦੇ ਨੁਸਖਿਆਂ ਵਿਚ ਨਹੀਂ ਹੈ, ਲਿਖਤੀ ਵਿਚ ਹੈ।

ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ॥
ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥੪॥

ਚੌਪਈ:

ਬਹੁ ਵਿਚਾਰ ਕਰਿ ਸੋਚਨ ਲਾਗਾ।
ਘਟੀ ਬਿਤੈ[1] ਪੁਨ ਕਹਿ ਵਡਭਾਗਾ।
'ਜੇ ਤੁਮ ਗੋਰਖ? ਦੇਹੁ ਬੁਝਾਈ।'
ਸੁਨਿ ਕਰਿ ਸਤਿਗੁਰੁ ਗਿਰਾ ਅਲਾਈ
॥੨੬॥

[1]ਘੜੀ ਬੀਤੀ ਤੇ।

ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ ॥
ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ॥੫॥੧੧॥

ਚੌਪਈ:

ਸੁਨੀ ਜਬਹਿ ਬਾਨੀ ਸੁਖ ਰਾਸੀ।
ਜਾਨਹੁ[1] -ਨਾਨਕ ਭਇਆ ਉਦਾਸੀ-।
ਨਿਸ਼ਚਾ ਦ੍ਰਿੜ੍ਹ ਕੀਨੋ ਮਨ ਰਾਊ।
ਬਹੁਰ ਨ ਕਬਹੂੰ ਭਯੋ ਡੁਲਾਊ ॥੨੭॥
ਪ੍ਰੇਮ ਵਿਖੈ ਭੀ ਗਦਗਦ ਬਾਨੀ।
ਭਨਤਿ ਬਿਨੈ ਉਸਤਤਿ ਪਦ ਸਾਨੀ[1]।
'ਜਨਮ ਧੰਨ ਵਡਭਾਗ ਹਮਾਰਾ।
ਜਾਂ ਤੇ ਦਰਸ਼ਨ ਭਯੋ ਤੁਮਾਰਾ ॥੨੮॥
ਮਨ ਮੇਰੇ ਕੀ ਜਾਨਹੁ ਸ੍ਵਾਮੀ!
ਬਨੈ ਨ ਕਹਿਬੋ, ਅੰਤਰਜਾਮੀ!

[1]ਜਾਣਿਆਂ (ਰਾਜੇ ਨੇ)।

[1]ਪਦਾਂ ਨਾਲ ਮਿਲੀ ਹੋਈ।

ਅਸ ਨ ਮਨੀਖਾ[1] ਤੁਮੈਂ ਪਛਾਨੋਂ। [1]ਐਸੀ ਮੇਰੀ ਬੁੱਧੀ ਨਹੀਂ ਜੋ।
ਰਸਨਾ ਸਕਤਿ ਨ ਨੁਤਹਿ[1] ਬਖਾਨੋ' [1]ਉਸਤਤੀ।
॥੭੯॥
ਕਹਿ ਇਉਂ ਤੀਨ ਪ੍ਰਦੱਖਨਿ ਦੀਨੀ।
ਚਰਨ ਕਮਲ ਪਰ ਬੰਦਨ ਕੀਨੀ।
'ਸਰਬ ਭਾਂਤਿ ਮੁਝ ਦਾਸ ਜਨੀਜੈ।
ਚਲਿ ਕਰਿ ਭਵਨ ਪੁਨੀਤ ਕਰੀਜੈ'
॥੮੦॥
[1] 'ਪੂਰਬ ਧਰਮਸਾਲ ਬਨਿਵਾਵਹੁ। [1]ਗੁਰੂ ਜੀ ਬੋਲੇ।
ਬਹੁਰ ਆਇ ਹਮ ਕੋ ਲੈ ਜਾਵਹੁ।'
ਸੁਨਿ ਕਰਿ ਭੂਪਤਿ ਸਦਨ ਸਿਧਾਯੋ।
ਕਹ੍ਯੋ ਜੁ ਗੁਰੁ ਸੁ ਅਰੰਭ ਕਰਾਯੋ
॥੮੧॥
ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੰਗਲਾਦੀਪ' ਪ੍ਰਸੰਗ ਬਰਨਨੰ ਨਾਮ ਸੈਂਤਾਲੀਸਮੋਂ ਅਧ੍ਯਾਯ ॥੪੭॥

## ੪੮. [ਧਯਾਨ ਮਹਿਮਾ। ਸ਼ਿਵਨਾਭ ਪ੍ਰਤਿ ਉਪਦੇਸ਼। ਯੋਗ]

੪੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੯



ਦੋਹਰਾ:

ਸ੍ਰੀ ਗੁਰੁ ਧਯਾਨ ਸੁ ਭਾਨੁ ਸਮ, ਰਿਦਾ ਕਮਲ ਬਿਗਸਾਇ।

ਭਾਨੁ=ਸੂਰਜ।

ਕਵਿਤਾ ਰਚੌਂ ਜਥਾਮਤੀ, ਕਹੌਂ ਕਥਾ ਸੁਖਦਾਇ ॥੧॥

ਜਥਾਮਤੀ=(ਅਪਨੀ) ਮਤਿ ਅਨੁਸਾਰ, ਬੁੱਧੀ ਅਨੁਸਾਰ।

ਅਰਥ:

ਸ੍ਰੀ ਗੁਰੂ ਜੀ ਦਾ ਧਯਾਨ ਸੂਰਜ ਸਮਾਨ ਹੈ, (ਜੋ) ਹਿਰਦੇ (ਰੂਪੀ) ਕਮਲ ਨੂੰ ਖਿੜਾ ਦਿੰਦਾ ਹੈ (ਇਸ ਖਿੜੇ ਹਿਰਦੇ ਦੀ ਦਸ਼ਾ ਵਿਚ ਮੈਂ ਅਪਨੀ) ਮਤਿ ਅਨੁਸਾਰ ਕਵਿਤਾ ਰਚਕੇ ਸੁਖਦਾਈ ਕਥਾ (ਅੱਗੋਂ) ਕਹਿੰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਬਹੁ ਲੋਕਨ ਬੁਲਿਵਾਇ ਭੁਵਾਲਾ[1]।

ਰਚੀ ਧਰਮਸਾਲਾ ਤਤਕਾਲਾ।

[1]ਰਾਜੇ ਨੇ।

ਮ੍ਰਿਗਮਦ[1] ਚੰਦਨ ਅਗਰ ਕਪੂਰਾ। [1]ਕਸਤੂਰੀ।
ਕੀਨ ਸੁ ਲੇਪਨ ਤਾਂ ਸੋ ਰੂਰਾ ॥੨॥
ਬਹੁ ਸੁੰਦਰ ਤਿਹਂ ਦਰ ਬਨਿਵਾਏ।
ਭਾਂਤਿ ਅਨੇਕ ਵਿਛੌਣਾ ਛਾਏ[1]। [1]ਵਿਛਾਏ।
ਸਰਬ ਗੁਲਾਬ ਕੀਨ ਛਿਰਕਾਵਾ।
ਬਹੁ ਸੁਗੰਧਿ ਜਾਂ ਮਹਿਂ ਮਹਿਕਾਵਾ
॥੩॥
ਤਾਂ ਮਹਿਂ ਏਕ ਪ੍ਰਯੰਕ ਡਸਾਯੋ†। †ਪਾ:-ਵਿਛਾਯੋ।
ਊਪਰ ਰੁਚਿਰ ਬਿਛੌਨ ਬਿਛਾਯੋ†। †ਪਾ:-ਡਸਾਯੋ।
ਅਸ ਪ੍ਰਕਾਰ ਕੀ ਰਚਨਾ ਕਰਿ ਕੈ।
ਗਮਨਯੋ ਭੂਪ ਭਾਉ ਉਰ ਧਰਿ ਕੈ
॥੪॥
ਜਬ ਆਵਾ ਉਪਬਨ ਕੇ ਮਾਂਹੀ।
ਸ੍ਰੀ ਨਾਨਕ ਤਹਿਂ ਦੇਖੇ ਨਾਂਹੀ।
ਪਰਖਨ ਭਾਉ ਭੂਪ[1], ਗਤਿਦਾਨਾ। [1]ਰਾਜੇ ਦਾ ਪ੍ਰੇਮ।
{ਸ਼ਿਵਨਾਭ ਦੇ ਪ੍ਰੇਮ ਦਾ ਪ੍ਰੀਖਿਆ}
ਭਏ ਕਾਲ ਤਿਹਂ ਅੰਤਰ ਧਜਾਨਾ[1] [1]ਗੁਪਤ।
॥੫॥
ਬਿਨਾਂ ਬਿਲੋਕੇ ਬਿਹਬਲ ਰਾਊ[1]। [1]ਰਾਜਾ।
ਧਰਨਿ ਗਿਰਯੋ ਤਨ ਸੁਧ ਨਹਿਂ ਕਾਊ।
ਲਗੀ ਮ੍ਰਿੱਤਕਾ[1] ਅੰਗਨ ਮਾਂਹੀ[2]। [1]ਮਿੱਟੀ। [2]ਵਿਚ।
ਲੀਨ ਉਚਾਇ ਸੇਵਕਨ ਤਾਂਹੀ ॥੬॥
ਪੌਂਛ ਅੰਗ ਕਰਿ ਪੌਨ ਝੁਲਾਈ।
ਚੇਤਨਤਾ ਭੂਪਤਿ ਤਨ ਆਈ।
ਬੋਲਜੋ ਬਾਣੀ ਹੋਇ ਸਸ਼ੋਕਾ।
'ਕਿਤ ਗੇ ਸ੍ਰੀ ਨਾਨਕ ਸੁਖ[1] ਓਕਾ[2]? [1]ਸੁੱਖਾਂ ਦੇ। [2]ਘਰ।
॥੭॥
ਜਿਨ ਕੇ ਦਰਸ਼ਨ ਤੀਨਹੁਂ ਤਾਪਾ।
ਤਨਕ ਬਿਲੋਕਤਿ ਹੋਵਤਿ ਖਾਪਾ[1]। [1]ਨਾਸ਼।
ਕਿਤਕ ਦਿਵਸ ਕੀ ਲਗੀ ਉਡੀਕਾ।
ਅਬ ਪ੍ਰਾਪਤ ਭਾ ਸੁਖ ਮਮ ਜੀ ਕਾ

॥੮॥
ਮੰਦ ਭਾਗ ਭਾ ਮੋਰ ਮਹਾਨਾ[1]। — [1]ਬੜਾ।
ਭਏ ਸਪਦ ਹੀ ਅੰਤਰ ਧਜਾਨਾ।'
ਅਸ ਕਹਿ ਕਾਨਨ[1†] ਕੀ ਦਿਸ਼ ਦੌਰਾ। — [1]ਬਨ। [†]ਪਾ:-ਨਾਨਕ।
ਪ੍ਰੇਮ ਪ੍ਰਬਲ ਨੇ ਕੀਨੋਂ ਬਉਰਾ ॥੯॥
ਆਰਤ ਹੋਇ ਪੁਕਾਰਤਿ ਭਾਰੀ।
'ਪ੍ਰਾਨ ਨਾਥ! ਮਿਲਿਯੇ ਇਕ ਬਾਰੀ।'
ਦੌਰ ਦੌਰ ਸੁਧ ਹੇਤ ਮੁਕੰਦਾ।
ਬੂਝਤਿ[1] ਬਿਟਪ[2] ਬਿਹੰਗਨ[3] ਬ੍ਰਿੰਦਾ[4] ॥੧੦॥ — [1]ਪੁੱਛਦਾ ਹੈ। [2]ਬ੍ਰਿੱਛਾਂ। [3]ਪੰਛੀਆਂ ਨੂੰ। [4]ਸਾਰਿਆਂ ਤੋਂ।
ਗਿਰਵਰ ਸਰਵਰ ਹ੍ਵੈ ਕਰਿ ਤੀਰਾ[1]। — [1]ਕੋਲ।
'ਤੁਮ ਦੇਖਯੋ ਕਿਤ[1] ਗੁਨੀ ਗਹੀਰਾ[2]? — [1]ਕਿਤੇ। [2]ਭਾਵ ਗੁਰੂ ਜੀ ਨੂੰ।
ਬਿਕੁਲ[1] ਬਚਨ ਬੋਲਤਿ ਬਨ[†] ਮਾਂਹੀ। — [1]ਵਯਾਕੁਲ ਹੋਇਆ। [†]ਪਾ:-ਮਨ।
ਕਿਹ ਅਸਥਾਨ ਬਿਲੋਕੇ ਨਾਂਹੀ ॥੧੧॥
ਸ੍ਵੇਦ[1] ਅੰਗ ਪੁਨ ਲੋਚਨ ਨੀਰਾ। — [1]ਮੁੜ੍ਹਕਾ।
ਸਰਬ ਭੀਗ ਗੇ[1] ਚੀਰ[2] ਸਰੀਰਾ। — [1]ਭਿੱਜ ਗਏ। [2]ਕਪੜੇ।
ਗਿਰਯੋ ਧਰਨਿ ਪਰ ਹ੍ਵੈ ਮੁਰਛਾਈ[1]। — [1]ਮੂਰਛਾ।
ਤਬ ਪ੍ਰਗਟੇ ਸ਼੍ਰੀ ਗੁਰ ਜਗ ਸਾਈਂ ॥੧੨॥
ਮੰਦ ਮੰਦ ਕਰਿ ਪਵਨ ਝੁਲਾਵਾ॥
ਪੌਂਛ ਬਦਨ ਕੋ ਨੀਰ ਚੁਵਾਵਾ।
ਭੀ ਤਨ ਕੀ ਸੁਧ ਪੁਨ ਅਵਨੀਪਾ।
ਪ੍ਰੀਤਮ ਦੇਖੇ ਖਰੇ ਸਮੀਪਾ ॥੧੩॥
ਪਾਇਨ ਪਰਯੋ ਉਤਾਇਲ[1] ਕਰਿ ਕੈ। — [1]ਛੇਤੀ।
ਉਮਗ ਅਨੰਦ ਰਹਯੋ ਗਰ[1] ਭਰਿ ਕੈ। — [1]ਗਲ।
'ਧਰਮਸਾਲ ਮੈਂ ਸਿਰਜੀ[1] ਸ੍ਵਾਮੀ! — [1]ਬਣਾਈ।
ਤੁਮ ਕਿਤ ਗਮਨੇ ਅੰਤਰਜਾਮੀ? ॥੧੪॥
ਅਬ ਚਲਿ ਕਰਿਯੇ ਨਗਰ ਪਵਿੱਤ੍ਰਾ।
ਬੈਸ ਰਾਜਿਯੇ ਭਵਨ ਬਚਿੱਤ੍ਰਾ।'
ਬਿਨੈ ਸਨੀ[1] ਸ਼੍ਰੋਨਨ ਸੁਨਿ[†] ਬਾਨੀ। — [1]ਬੇਨਤੀ ਵਾਲੀ ਬਾਣੀ। [†]ਪਾ:-ਸ਼ੁਭ। ਸੁਠ।

ਨ੍ਰਿਪਤ ਸੰਗ ਗਵਨੇ ਗਤਿ ਦਾਨੀ
॥੧੫॥
ਧਰਮਸਾਲ ਮਹਿਂ ਰੁਚਿਰ[1] ਪ੍ਰਯੰਕਾ। [1]ਸੁੰਦਰ।
ਤਹਿਂ ਬੈਸਾਏ ਬਦਨ[1] ਮਯੰਕਾ[2]। [1]ਮੂੰਹ। [2]ਚੰਦਰਮਾਂ (ਵਾਂਙੂ) ਵਾਲੇ।
ਸਗਰੇ ਨਗਰ ਬਢਾਇ ਉਛਾਹਾ।
ਦਰਸ਼ਨ ਹਿਤ ਨਰ ਨਾਰਿ ਉਮਾਹਾ
॥੧੬॥
ਪਾਇਨ[1] ਨਿਕਟ ਉਪਾਇਨ ਧਰਿਹੀਂ। [1]ਚਰਨਾਂ ਦੇ।
ਹਾਥ ਜੋਰਿ ਕੈ ਬੰਦਨ ਕਰਿਹੀਂ।
ਮੰਜੁਲ[1] ਫੂਲਨ ਅੰਜੁਲ[2] ਡਾਰਹਿਂ। [1]ਉੱਜਲ। [2]ਬੁੱਕ ਭਰਕੇ।
ਚਰਚੈਂ[1] ਚੰਦਨ, ਧੂਪ ਧੁਖਾਰਹਿਂ [1]ਛਿੜਕਦੇ ਹਨ।
॥੧੭॥
ਅਤਿ ਉਤਸ਼ਵ ਸੋਂ ਪੁਰਿ[1] ਭਾ ਪੂਰਨ। [1]ਸ਼ਹਿਰ।
ਕੀਰਤਿ ਪਸਰੀ ਪਾਵਨ ਰੂਰਨ[1†]? [1]ਸੁੰਦਰ। †ਪਾ:-ਰੂਰ ਨ।
ਚੰਦਕਲਾ[1] ਲੇ ਰਾਨੀ ਸੰਗਾ। [1]ਰਾਣੀ ਦਾ ਨਾਮ।
{ਸ਼ਿਵਨਾਭ ਦਾ ਰਾਣੀ ਦਾ ਨਾਂ ਚੰਦਕਲਾ}
ਆਵਾ ਭੂਪਤਿ ਹ੍ਰਿਦੇ ਉਮੰਗਾ ॥੧੮॥
ਪੂਜਾ ਕੀਨਿ ਖੋੜਸ[1†] ਪ੍ਰਕਾਰਾ। [1]ਸੋਲਾਂ। †ਪਾ:-ਕੀਨੀ ਖੋੜ ਪ੍ਰਕਾਰ।
ਕੰਚਨ ਥਾਰ ਹਾਥ ਨਿਜ ਧਾਰਾ।
ਬਾਰ[1] ਚੌਮੁਖੇ[2] ਤਾਂ ਮਹਿਂ ਦੀਪਾ[3]। [1]ਬਾਲਕੇ। [2]ਚਾਰ ਮੂੰਹ ਵਾਲੇ। [3]ਦੀਵੇ।
ਕਰੀ ਆਰਤੀ ਪੁਨਿ ਅਵਨੀਪਾ ॥੧੯॥
'ਜੈ ਜੈ' ਧੁਨਿ ਧ੍ਰਮਸਾਲਾ ਪੂਰੀ।
ਹੋਇ ਦੀਨ ਬਿਨਤੀ ਕਹਿ ਰੂਰੀ।
'ਭੋ ਪ੍ਰਭੁ ਮੁਝਹਿ ਸਨਾਥ ਕਰੀਜੈ।
ਚਰਨ ਸ਼ਰਨ ਕੋ ਪਰਨਾ[1] ਦੀਜੈ [1]ਆਸਰਾ।
॥੨੦॥
ਕਰਹੁ ਆਪਨੋ ਬਰ ਉਪਦੇਸ਼ੂ।
ਜਿਹਂ ਤੇ ਮਿਟਿਹੈ ਜਗਤ ਕਲੇਸ਼ੂ।
ਸਰਬ ਦੇਸ਼ ਕੋ ਕਰਹੁ ਕ੍ਰਿਤਾਰਥ।
ਤੁਮ ਬਚਨਨ ਮਹਿਂ ਚਤੁਰ[1] ਪਦਾਰਥ [1]ਚਾਰੋਂ।
॥੨੧॥

ਅਸ ਪ੍ਰਕਾਰ ਕੀ ਬਿਨਤੀ ਸੁਨਿ ਕੈ।
ਬੋਲੇ ਦਯਾਲ ਬਿਰਦ ਨਿਜ ਜਨਿ ਕੈ[1]। [1]ਜਾਣਕੇ।
'ਮਨ ਕੋ ਰੋਕਨ ਨਿਰਮਲ ਕਰਨੋ।
ਯਹੀ ਉਪਾਵ ਕਲੇਸ਼ਨ ਹਰਨੋ ॥੨੨॥
ਤਾਂ ਕੀ ਜਾਨਹੁ ਹੈ ਬਿਧਿ ਦੋਊ।
ਬੇਦ ਸੰਤ ਪੁਨਿ ਭਾਖਤਿ ਸੋਊ।
ਜੋ ਹੋਵਹਿ ਤੁਝ ਪਾਸ ਸੁਖਾਰੋ[1]। [1]ਤੈਥੋਂ ਸੌਖੇ ਹੋ ਸਕੇ।
ਸੋ ਕਰਿਯੇ ਨੀਕੇ ਨਿਰਧਾਰੋ[1]' ॥੨੩॥ [1]ਨਿਸ਼ਚੇ।
ਸੁਨਿ ਸ਼ਿਵਨਾਭ ਬੰਦ ਦ੍ਵੈ ਹਾਥਾ।
ਚਰਨ ਕਮਲ ਪਰ ਧਰਿ ਕਰਿ ਮਾਥਾ।
'ਜੇ ਦ੍ਵੈ ਬਿਧਿ ਕੇ ਕਹੇ ਉਪਾਈ।
ਕਰਿ ਬਿਥਾਰ ਸੋ[†] ਦੇਹੁ ਸੁਨਾਈ' [†]ਪਾ:-ਕਰ ਬਿਸਥਾਰ ਸੁ।
॥੨੪॥
'ਭੋ[1] ਰਾਜਨ ਜੋ ਦ੍ਵੈ ਪਰਕਾਰਾ। [1]ਹੇ!
{ਦੋ ਪ੍ਰਕਾਰ ਦਾ ਜੋਗ}
ਸੋ ਉਚਰਤਿ ਹੌਂ ਕਰਿ ਬਿਸਥਾਰਾ।
ਕਸ਼ਟ ਜੋਗ ਇਕ, ਭਗਤਿ ਜੋਗ ਸੁਨਿ।[⚐]

[⚐]ਕਸ਼ਟ ਯੋਗ ਤੋਂ ਮੁਰਾਦ ਹਠ ਯੋਗ ਦੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪ ਪਰਤਾਵੇ ਮਾਤ੍ਰ ਲਈ ਹਠ ਯੋਗ ਕਰਕੇ ਵੇਖ ਕੇ ਇਸ ਦੀ ਪ੍ਰੋੜ੍ਹਤਾ ਨਹੀਂ ਕੀਤੀ। ਯਥਾ:-
ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ ॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥੧॥।ਪ੍ਰਾ: ਅ: ਮ: ੧
ਇਸ ਵਿਦਯਾ ਦਾ ਪੂਰਾ ਉਸਤਾਦ ਬੀ ਨਹੀਂ ਮਿਲਦਾ। ਇਸਦੇ ਸਾਧਨਾਂ ਵਿਚ ਸਰੀਰ ਤੇ ਐਸੇ ਅਸਰ ਪੈਂਦੇ ਹਨ ਕਿ ਅਕਸਰ ਲੋਕ ਰੋਗੀ ਹੋ ਜਾਂਦੇ ਵੇਖਣ ਵਿਚ ਆਏ ਹਨ। ਸਤਿਗੁਰਾਂ ਨੇ ਇਸ ਕਰਕੇ ਸਹਿਜ ਯੋਗ ਸਿਖਾਯਾ ਹੈ, ਜਿਸਨੂੰ ਪ੍ਰੇਮ ਜੋਗ, ਭਗਤ ਜੋਗ ਆਦਿ ਕਹਿੰਦੇ ਹਨ। ਯਥਾ:-
'ਭਗਤਿ ਜੋਗ ਕੌ ਜੈਤਵਾਰ ਹਰਿ ਜਨਕੁ ਉਪਾਯਉ।' ਸਵ: ਮ: ੫ ਕੇ
ਗੁਰੂ ਜੀ ਨੇ ਨਾਮ ਨਾਲ ਚਿਤ ਦਾ ਜੀਉ ਪੈਣਾ ਤੇ ਸਾਈਂ ਦੇ ਪ੍ਰੇਮ ਵਿਚ ਲਗ ਪੈਣਾ ਸਿਖਾਇਆ ਹੈ, ਜੋ ਗ੍ਰਹਸਤੀ ਬੀ ਕਰ ਸਕਦੇ ਤੇ ਜੀਵਨ ਦਾ ਆਤਮ ਰਸ ਮਾਣ ਸਕਦੇ ਹਨ। ਕਵਿ ਸੰਤੋਖ ਸਿੰਘ ਜੀ ਨੇ ਇਸੇ ਅਧਯਾਯ ਦੇ ਅਖੀਰ ਅੰਕ ੯੧ ਵਿਚ ਇਹੋ ਗੱਲ ਦੱਸੀ ਹੈ:- ਭਗਤ ਜੋਗ ਇਹ ਜਾਨਿਯੇ ਕਲਿ ਮਹਿ ਪੰਥ ਸੁਖੇਨ। ਕਸ਼ਟ ਜੋਗ ਦੁਸ਼ਤਰ ਅਹੈ ਹੋਇ ਨ ਜੇਨੰ ਕੇਨ।

ਇਨ ਦੋਨੋਂ ਤੇ ਹ੍ਵੈ ਨਿਰਮਲ ਤਨ
॥੨੫॥
ਪ੍ਰਥਮ ਕਸ਼ਟ ਜੋ ਜੋਗ ਬਖਾਨਾ।

ਅਸ਼ਟ ਅੰਗ ਤਾਂ ਕੇ ਸੁਨਿ ਕਾਨਾ।
{ਕਸ਼ਟ ਯੋਗ ਦੇ ਅੱਠ ਅੰਗ}
ਯਮ ਅਰ ਨੇਮ, ਇਕੰਤੰ ਦੇਸੂ।
ਆਸਨ, ਪ੍ਰਾਣਾਯਾਮ ਸੁਦੇਸ਼ੂ ॥੨੬॥
ਧਯਾਨ, ਧਾਰਨਾ, ਅਸ਼ਟ[1] ਸਮਾਧਿ[2]।
[1]ਅੱਠਵਾਂ। [2]ਸਮਾਧੀ
ਪਾਇ ਪਰਮਪਦ[1] ਇਨ ਕੋ ਸਾਧਿ[2]।
[1]ਮੁਕਤੀ ਦਾ ਪਦ। [2]ਸਾਧਕੇ।
ਪ੍ਰਿਥਮੇ ਯਮ, ਸੋ ਦਸ ਪਰਕਾਰਾ।
{੧ ਯਮ}
ਲੱਛਨ ਤਿਨ ਕੋ ਕਰੋਂ ਬਿਥਾਰਾ ॥੨੭॥

ਦੋਹਰਾ:
ਏਕ ਅਹਿੰਸਾ[1] ਜਾਨਿਯੇ,
[1]ਜੀਵ ਨਾ ਮਾਰਨੇ।
ਮਨ ਬਚ ਕਾਂਯਾਂ ਤੀਨ।
{ਤਿੰਨ ਪ੍ਰਕਾਰ ਦੀ ਹਿੰਸਾ ੧}
ਪਰ ਕੋ ਬੁਰਾ ਜਿ ਚਿਤਵਨਾ,
ਮਨ ਕੀ ਹਿੰਸਾ ਚੀਨ ॥੨੮॥

ਚੌਪਈ:
ਫਿੱਕਾ ਬੋਲ ਦੁਖਾਇ ਹਨਾਵੈ[1†]।
[1]ਦਿਲ ਢਾਹੇ। [†]ਪਾ:-ਸੁਨਾਵੈ।
ਹਿੰਸਾ ਬਚਨਨ ਕੀ ਕਹਿਲਾਵੈ।
ਤੀਜੀ ਮਾਰਨ ਜੀਵਨ ਕੇਰੀ।
ਤਯਾਗੈ ਇਨ ਕੋ ਹ੍ਵੈ ਬਿਨ ਦੇਰੀ ॥੨੯॥
ਦੁਤਿਯੇ ਸਚ ਉਚਰਨ ਨਿਰਬਹੈ[1]।
[1]ਨਿਬਾਹਵੇ।
{ਸੱਚ ੨}
ਕਬਹੂੰ ਕੂਰ ਨ ਕਿਹ ਬਿਧਿ ਕਹੈ।
ਤੀਜੇ ਹੈ ਦ੍ਵੈ ਭਾਂਤਿ ਸਤੇਈ[1]।
[1]ਚੋਰੀ।
{ਦੋ ਪ੍ਰਕਾਰ ਦੀ ਚੋਰੀ ੩}
ਇਕ ਤਨ ਕੀ, ਇਕ ਮਨ ਕੀ ਸੇਈ ॥੩੦॥
ਪਰ ਕੀ ਵਸਤੁ ਛਪਾਵਨ ਕਰਨੀ।
ਏਹੁ ਸਤੇਈ ਤਨ ਕੀ ਬਰਨੀ।
ਕਰਹਿ ਪਾਪ, ਪੁਨ ਰਾਖਿ ਦੁਰਾਏ।
ਇਹ ਮਨ ਕੀ ਚੋਰੀ ਕਹਿਲਾਏ ॥੩੧॥
ਇਨ ਦ੍ਵੈ ਤਜਿਨ, ਤ੍ਰਿਤਿਯ ਯਮ

ਜਾਨਹੁ।
ਭੂਲ ਨ[1] ਕਹੂੰ ਨ੍ਰਿਪਤ! ਮਨ ਠਾਨਹੁ। [1]ਭੁੱਲਕੇ ਵੀ ਨਾ।
ਚੌਥੇ ਬ੍ਰਹਮਚਰਜ ਸੁਖਸਾਰੂ[1]। [1]ਸ੍ਰੇਸ਼ਟ ਸੁਖ ਦਾਤਾ।
{ਬ੍ਰਹਮਚਰਜ ੪}
ਜੀਤਨ ਕਾਮ ਅਸ਼ਟ ਪਰਕਾਰੂ[1] :- ॥੩੨॥ [1]ਅੱਠ ਤਰ੍ਹਾਂ।
{ਅੱਠ ਪ੍ਰਕਾਰ ਦਾ ਕਾਮ}
ਪ੍ਰਿਥਮੈ ਤ੍ਰਿਯ ਕੀ ਬਾਤੈਂ ਕਰਨੀ।
ਦੂਜੇ ਸੁਨਿ ਸੁਨਿ ਮਨ ਮਹਿਂ ਧਰਨੀ।
ਤੀਜੈ ਤਿਯ ਇਕਾਂਤ ਮਿਲ ਬੈਸਨ॥
ਚੌਥੇ ਹੋਵਤਿ ਅੰਗ ਸਪਰਸ਼ਨ ॥੩੩॥
ਪੰਚਮ ਹਿਤ ਕਰਿ ਦੇਖੈ ਤਿਯ ਕੋ।
ਛਠੇ[1] ਅਲਿੰਗਨ[2] ਕਰੈ ਹੀਯ ਸੋਂ। [1]ਛੀਵੇਂ। [2]ਛੋਹਣਾ।
ਸਪਤ ਚਿਤਵਨੋ[1] ਮਨ ਮਹਿਂ ਨਾਰੀ। [1]ਖਿਆਲ ਕਰਨਾ।
ਅਸ਼ਟਮ ਭੋਗ ਕਰਨ ਬਿਧਿਸਾਰੀ ॥੩੪॥
ਇਨ ਸਭਿਹਿਨਿ ਕੋ ਤਯਾਗੇ ਜੇਈ।
ਬ੍ਰਹਮਚਰਜ ਧਾਰਤਿ ਹੈਂ ਤੇਈ।
ਪੰਚਮ ਯਮ ਹੈ ਧੀਰਜ ਕਰਨੀ।
{ਧੀਰਜ ੫}
ਦੁਖ ਸੁਖ ਸਦਾ ਸਹੇ ਸਮ ਧਰਨੀ ॥੩੫॥
ਆਪਦ[1] ਸੰਪਦ[2], ਆਤਪ[3], ਸੀਤਾ[4]। [1]ਦੁੱਖ ਵਿਚ। [2]ਖੁਸ਼ਹਾਲੀ ਵਿਚ। [3]ਧੁੱਪ ਵਿਚ। [4]ਪਾਲੇ ਵਿਚ।
ਬਿਕੁਲ[1] ਨ ਹੋਇ ਡੁਲਾਵੈ ਚੀਤਾ[2]। [1]ਵਿਆਕੁਲ। [2]ਚਿੱਤ।
ਖਸ਼ਟਮ[1] ਯਮ ਹੈ ਖਿਮਾ[2] ਸੁਹਾਈ[3]। [1]ਛੇਵੇਂ। [2]ਦੂਜੇ ਦੀ ਵਧੀਕੀ ਸਹਿਣੀ। [3]ਸ਼ੋਭਾ ਵਾਲੀ ਹੈ।
{ਖਿਮਾ ੬}
ਮਨ ਮਹਿਂ ਛੋਭ[1] ਨ ਕਬਹੁਂ ਉਠਾਈ ॥੩੬॥ [1]ਰੰਜਗੀ।
ਭਲਾ ਕਿ ਬੁਰਾ ਬਖਾਨੈ ਕੋਇ।
ਸਹਿਨ ਸ਼ੀਲ[1] ਮਨ ਸਭਿ ਤੇ ਹੋਇ। [1]ਸਹਾਰੇ ਦਾ ਸੁਭਾਵ।
ਸਪਤਮ ਦੁਖੀ ਨ ਦੇਖੇ ਕਾਂਹੀ[1]। [1]ਕਿਸੇ ਨੂੰ ਬੀ।
{ਦਯਾ ੭}

ਦਯਾ ਕਰੇ ਸਭਿ ਸੋਂ ਨਿਰਬਾਹੀ
॥੩੭॥
ਅਸ਼ਟਮ ਕੋਮਲ ਹਿਰਦਾ ਰਾਖੈ।
{ਕੋਮਲਤਾ ੮}
ਸ਼ੁਭ ਉਪਦੇਸ਼ ਸਭਨ ਸੋਂ ਭਾਖੈ।
ਨੌਮੋ ਯਮ ਮਿਰਜਾਦ ਅਹਾਰਾ[1]। [1]ਭੋਜਨ ਮਰਯਾਦਾ ਦਾ ਖਾਵੇ।
{ਸ਼ੁੱਧ ਆਹਾਰ ੯}
ਭਲਾ ਬੁਰਾ ਲਖਿ ਕਰੈ ਵਿਚਾਰਾ
॥੩੮॥
ਖਾਵਨ ਕੋ ਅਹਾਰ[1] ਹੈ ਜੇਤੋ। [1]ਭੋਜਨ।
ਚੌਥੇ ਭਾਗ ਖਾਇ ਕਮ[1] ਤੇਤੋ[2]। [1]ਘੱਟ। [2]ਤਿਸ ਤੋਂ।
ਦਸਮੋ ਯਮ ਸੋ ਸ਼ੌਚ[1] ਲਖੀਜੈ। [1]ਪਵਿੱਤ੍ਰ ਹੋਣਾ।
{ਸੌਚ ੧੯}
ਜਲ ਮ੍ਰਿਤਕਾ[1] ਇਸ਼ਨਾਨ ਕਰੀਜੈ [1]ਮਿੱਟੀ।
॥੩੯॥
ਰਾਗ ਦ੍ਵੈਖ ਕੀ ਮਲ ਉਰ ਮਾਂਹੀ।
ਤਜਿ ਕਰਿ ਸ਼ੌਚ[1] ਕਰਤਿ ਹੈ ਤਾਂਹੀ[2]। [1]ਪਵਿੱਤ੍ਰਤਾ। [2]ਤਦੋਂ।
ਯਮ ਦਸ ਇਸੀ ਪ੍ਰਕਾਰ ਅਲਾਏ।
ਦਸ ਅਬ ਨੇਮ ਸੁਨੋ ਮਨ ਲਾਏ:-
॥੪੦॥
{੨ ਨੇਮ}
ਪ੍ਰਥਮੇ ਤਪ ਸੋ ਤੀਨ ਪ੍ਰਕਾਰਾ।
{ਤਿੰਨ ਪ੍ਰਕਾਰ ਦਾ ਤਪ ੧}
ਰਜ ਤਮ ਬਹੁਰ ਸ਼ਾਂਤਕੀ ਸਾਰਾ।
ਛੁਧਾ[1], ਅਗਨ, ਜਲ ਸੋਂ ਤਨ ਤਾਵਾ[2]। [1]ਭੁੱਖ। [2]ਤਪਾਇਆ।
ਇਹੈ ਤਾਮਸੀ ਫਲ ਦਾ[1] ਗਾਵਾ[2] [1]ਫਲ ਦੇਣ ਵਾਲਾ। [2]ਕਿਹਾ ਜਾਂਦਾ ਹੈ।
॥੪੧॥
ਰਿਦੇ ਗਜਾਨ ਇਸ ਤੇ ਨਹਿਂ ਹੋਇ।
ਦੇਤਿ ਫਲਨ[1], ਜੇ ਕਰਿ ਹੈ ਕੋਇ। [1]ਫਲਾਂ ਨੂੰ।
ਰੋਕ ਕੁਕਰਮ[1] ਰਿਖੀਕ[2] ਜੁ[†] ਕਰਨੀ। [1]ਮੰਦੇ ਕੰਮਾਂ ਦੀ। [2]ਇੰਦ੍ਰੀਆਂ ਨੂੰ। [†]ਪਾ:-ਜਿ।
ਰਾਜਸ ਇਹੈ ਸੁਕਰਮਨ ਧਰਨੀ[1†] [1]ਸ੍ਰੇਸ਼ਟ ਕੰਮਾਂ ਦਾ ਧਾਰਨਾ। [†]ਪਾ:-ਕਰਨੀ।
॥੪੨॥
ਦੋਹਰਾ:

ਬਹੁਰ ਸ਼ਾਂਤਕੀ ਤਪ ਇਹੈ,
ਬ੍ਰਿਤ[1] ਟਿਕਾਵਨ ਕੀਨਿ। [1]ਬਿਰਤੀ ਨੂੰ।
ਨੇਮ ਸੰਤੋਖ ਦੂਜੇ ਲਖੋ,
ਦ੍ਵੈ ਪ੍ਰਕਾਰ ਸੋ ਚੀਨ ॥੪੩॥
{ਦੋ ਕਿਸਮ ਦਾ ਸੰਤੋਖ ੨}
ਚੌਪਈ:
ਹਾਥ ਪਦਾਰਥ ਆਵਤਿ ਨਾਂਹੀ।
'ਹੌਂ ਸੰਤੋਖੀ' ਅਸ ਮੁਖ ਪ੍ਰਾਹੀ[1]। [1]ਕਹੇ।
ਤਿਸ ਤੇ ਰਿਦੈ ਹਰਖ ਨਹਿਂ ਹੋਇ।
ਨਿਜ ਕੀਰਤਿ ਕੋ ਚਾਹਤਿ ਸੋਇ ॥੪੪॥
ਦੂਜੇ ਯਥਾ ਲਾਭ ਸੰਤੋਖੁ[1]। [1]ਜੋ ਮਿਲ ਜਾਏ ਉਸ ਤੇ ਸੰਤੋਖ।
ਧਾਰਤਿ ਹੈ ਯੋਗੀ ਬਿਨ ਦੋਖੁ।
ਬਸਤਿ ਨ ਪ੍ਰਾਪਤਿ, ਤੌਂ[1] ਹਰਖਾਈ[2]। [1]ਤਾਂ ਭੀ। [2]ਪਰਸੰਨ ਰਹੇ।
ਜੇ ਪ੍ਰਾਪਤਿ[1] ਹ੍ਵੈ, ਤੌਂ[2] ਸੁਖ ਪਾਈ ॥੪੫॥ [1]ਮਿਲ ਜਾਵੇ। [2]ਤਾਂ ਭੀ।
ਦੋਹਰਾ:
ਵਾਹਿਗੁਰੂ ਕੀ ਰਜਾਇ ਪੈ,
ਹਰਖੈ ਮਨ ਸੁਖ ਪਾਇ[†]। [†]ਪਾ:-ਵਾਹਿਗੁਰੂ ਕਰਿ ਜਾਪਿ ਲੇਹੁ ਰਖੈ ਜਿ ਮਨ ਸੁਖ ਪਾਇ।
ਤੀਸਰ ਆਸਤਕ[1] ਬੁੱਧਿ ਹੈ, [1]ਸ਼ਰਧਾ ਵਾਲੀ।
ਗੁਰੁ ਬਚ[1] ਦ੍ਰਿੜ ਨਿਸ਼ਚਾਇ[2] ॥੪੬॥ [1]ਗੁਰ ਬਚਨਾਂ ਉਤੇ। [2]ਦ੍ਰਿੜ ਨਿਸ਼ਚਾ ਕਰੇ।
{ਆਸਤਿਕ ਬੁੱਧ ੩}
ਚੌਪਈ:
ਚੌਥੇ ਦਾਨ ਦੇਨਿ ਕੋ ਦਾਤਾ।
{ਤਿੰਨ ਪ੍ਰਕਾਰ ਦਾ ਦਾਨ ੪}
ਤਮ, ਰਜ, ਸਤ ਗੁਨ ਤਿੰਹ ਤ੍ਰੈ ਭਾਂਤਾ[1]। [1]ਤਿੰਨ ਤਰ੍ਹਾਂ ਦੇ।
ਕਲਹਿ ਕ੍ਰੋਧ ਸੋਂ ਬਿਨ ਸ਼ੁਭ ਕਾਲਾ।
ਦੇਤਿ ਤਾਮਸੀ ਰੀਤਿ[1] ਬਿਸਾਲਾ ॥੪੭॥ [1]ਇਹ ਤਾਮਸੀ ਰੀਤ ਹੈ।
ਨਿਜ ਜਸ ਹੇਤ ਦੇਤਿ ਜੋ ਦਾਨਾ।
ਅਹੈ ਰਾਜਸੀ, ਫਲ ਲਘੁ[1] ਜਾਨਾ। [1]ਥੋੜਾ।
ਕਰਿ ਕੈ ਬਿਨੈ[1] ਦੇਯ ਨਰ[2] ਦੇਖੀ। [1]ਬੇਨਤੀ। [2]ਭਾਵ ਅਧਿਕਾਰੀ ਪੁਰਖ ਨੂੰ।

ਏਹੁ ਸ਼ਾਂਤਕੀ ਫਲਤਿ[1] ਵਿਸ਼ੇਖੀ ॥੪੮॥ [1]ਫਲਦਾ ਹੈ।

ਦੋਹਰਾ:

ਵਾਹਿਗੁਰੂ ਕੋ ਜਾਨਿ ਕੈ,
ਸਭੈ ਪਦਾਰਥ ਦੇਇ।
ਤਨਕ ਨ ਅਪਨਾ ਮਾਨਈ,
ਤਾਂਹਿ ਅਖੈ[1] ਫਲ ਲੇਇ ॥੪੯॥ [1]ਅਵਿਨਾਸ਼ੀ, ਜੋ ਕਦੇ ਨਾਸ਼ ਨਾ ਹੋਵੇ।

ਚੌਪਈ: [1]ਯਾਂ।

ਦਰਬ ਕਿਧੌਂ[1], ਬਿੱਦਯਾ ਕੌ ਦਾਨਾ।
ਦੇਤਿ ਸ਼ਾਂਤਕੀ ਹ੍ਵੈ ਨਿਰਮਾਨਾ।
ਤਿਹਂ ਕੋ ਫਲ ਹ੍ਵੈ ਅਮਿਤ ਬਿਸਾਲਾ।
ਬੇਦ ਸੰਤ ਭਾਖਤਿ ਇਸ ਢਾਲਾ ॥੫੦॥
ਪੰਚਮ ਪੂਜਾ ਮਨ ਕਰਿ ਕਰਨੀ।
{ਪੂਜਾ ੫}
ਰਿਦੇ ਭਾਵਨੀ ਗੁਰੂ ਮਹਿਂ ਧਰਨੀ।
ਸਫਲੀ ਪੂਜਾ ਹੋਵਤਿ ਤਾਂ ਕੀ।
ਸਦਾ ਭਾਵਨੀ ਸੋਂ ਮਤਿ ਜਾਂ ਕੀ ॥੫੧॥

ਦੋਹਰਾ:

ਛਠਵ ਨੇਮ ਨਿਜ 'ਗੁਰ ਸਬਦ',
ਤਾਂ ਕੇ ਜੇ† ਅਨੁਸਾਰ। †ਪਾ:-ਮਤ।
{ਪਾਠ ੬}
ਤਿਨ ਹੀ ਕੋ ਪਢਿਹੈ[1] ਸੁਨੈ, [1]ਪੜ੍ਹੇ।
ਤਿਨ ਕੋ ਕਰਹਿ ਬਿਚਾਰ ॥੫੨॥

ਚੌਪਈ: [1]ਹੋਰ ਸਿੱਧਾਂਤ ਹਨ।

ਗੁਰੂ ਸਿਧਾਂਤ ਬਿਨਾ ਜੋ ਆਨਾ[1]।
ਤਿਨ ਕੇ ਬਚਨ ਸੁਨੇ ਨਹਿਂ ਕਾਨਾ।
ਸਪਤਮ ਪਢੈ ਸੁਨੈ ਜਿਹਂ ਰੀਤੀ।
{ਪੜ੍ਹੇ ਸੁਣੇ ਉਤੇ ਅਮਲ ੭}
ਵਰਤੈ ਤਿਹ ਅਨੁਸਾਰ ਸਪ੍ਰੀਤੀ ॥੫੩॥
ਬਿਨਾ ਦੰਭ[1] ਗੁਰੁ ਸਬਦ ਕਮਾਵਨ। [1]ਬਿਨਾ ਪਖੰਡ।
ਕਰਹਿ ਸਦਾ ਹ੍ਵੈ ਤਨ ਮਨ ਪਾਵਨ[1]। [1]ਪਵਿੱਤਰ।
ਅਸ਼ਟਮ ਬ੍ਰਿੱਤਿ ਸ਼ਾਂਤਕੀ ਰਾਖੈ।
{ਸ਼ਾਤਕੀ ਬ੍ਰਿਤਿ ੮}

ਨਿਵ ਚਲਣਾ ਮਧੁਰੀ[1] ਮੁਖ ਭਾਖੈ ॥੫੪॥ — [1]ਮਿੱਠੀ।

ਨਵਮੋ ਨੇਮ ਪਾਠ ਜੋ ਕਰਨਾ।

{ਪਾਠ ਵਿਧਿ ੯}

ਤਿਹ ਮਹਿਂ ਅਪਰ[1] ਨ ਬਚਨ ਉਚਰਨਾ। — [1]ਹੋਰ।

ਦਸਵੇਂ[†] ਹੋਮ ਅਗਨਿ ਜੋ ਕਰਿਹੀ[1]। — [1]ਕਰਦੇ ਹਨ। [†]ਪਾ:-ਦਸਮੋਂ।

{ਹੋਮ ੧੦}

ਸੁਰ[1] ਪ੍ਰਸੰਨ ਹਿਤ ਮਨਸਾ ਧਰਿਹੀ[2] ॥੫੫॥ — [1]ਦੇਵਤੇ। [2]ਧਰਦੇ ਹਨ।

ਸਿੱਖ ਛੁਧਾਤੁਰ[1] ਕੇ ਮੁਖ ਪਾਵਨ[2]। — [1]ਭੁੱਖੇ। [2]ਪਾਵੇ।

ਬ੍ਰਹਮ ਹੋਮ[†] ਇਹ ਭਲੋ ਸੁਹਾਵਨ। — [†]ਪਾ:-ਬ੍ਰਹਮ ਭੋਜ।

{ਬ੍ਰਹਮ ਹੋਮ}

ਵਾਹਿਗੁਰੂ ਕੋ ਕਰਹਿ ਉਚਾਰਾ।

ਤਾਂ ਪਾਛੇ ਮੁਖ ਪਾਇ ਅਹਾਰਾ ॥੫੬॥[⚐]

[⚐]ਕਵਿ ਜੀ ਦਸਦੇ ਹਨ ਕਿ ਪਰਮੇਸ਼ੁਰ ਦੇ ਮਾਰਗ ਟੁਰਣ ਵਾਲੇ ਭੁੱਖੇ ਸਿੱਖ ਨੂੰ ਜੋ ਭੋਜਨ ਖਿਲਾਉਣਾ ਹੈ ਇਹ ਦੇਉਤਿਆਂ ਨੂੰ ਪ੍ਰਸੰਨ ਕਰਨ ਨਮਿੱਤ ਅੱਗ ਵਿਚ ਹੋਮ ਕਰਨ ਨਾਲੋਂ ਸ੍ਰੇਸ਼ਟ ਹੈ। ਅੰਗ ੫੭ ਵਿਚ ਦੱਸਦੇ ਹਨ ਕਿ ਅੱਗ ਨੂੰ ਦੇਉਤਿਆਂ ਦਾ ਮੂੰਹ ਤੇ ਜੀਭ ਕਹਿੰਦੇ ਹਨ, ਪਰ ਸਾਰੇ ਦੇਉਤੇ ਬ੍ਰਹਮ ਸਮੇਤ 'ਹਰਿਨਾਮ' ਦਾ ਉਚਾਰਣ ਸੁਣਕੇ ਪ੍ਰਸੰਨ ਹੁੰਦੇ ਹਨ, ਨਾਮ ਜਪਣ ਵਾਲੇ ਛੁਧਾਤੁਰ ਦੇ ਮੂੰਹ ਵਿਚ ਅੰਨ ਪਾਉਣਾ ਇਹ ਬ੍ਰਹਮ ਹੋਮ ਹੈ, ਜਿਸ ਵਿਚ ਅੰਨ ਦੀ ਅਹੁਤੀ ਪੈਂਦੀ ਹੈ ਤੇ ਜੀਭ ਨਾਮ ਉਚਾਰਨ ਵਾਲੀ ਹੋਣ ਕਰਕੇ ਉਹ ਅਹੁਤੀ ਬ੍ਰਹਮ ਨੂੰ ਪਹੁੰਚਦੀ ਹੈ, ਬ੍ਰਹਮ ਦੇ ਪ੍ਰਸੰਨ ਹੋਣ ਨਾਲ ਸਾਰਾ ਬ੍ਰਹਮੰਡ ਪ੍ਰਸੰਨ ਹੁੰਦਾ ਹੈ। ਅੰਗ ੫੮ ਵਿਚ ਤਨ ਹੰਤਾ ਦਾ ਅਰਪਨ ਕਰਨਾ ਕਵਿ ਜੀ ਨੇ ਗਯਾਨ ਰੂਪੀ ਹੋਮ ਲਿਖਿਆ ਹੈ।

ਬਦਨ ਦੇਵਤਾ ਪਾਵਕ ਕਹਿਯੇ[1]। — [1]ਨਾਮ ਵਾਲੇ ਛੁਧਾਤੁਰ) ਦੇ ਮੂੰਹ ਨੂੰ ਅਗਨੀ ਦੇਵਤਾ ਕਹੋ (ਅ) ਅੱਗ ਨੂੰ ਦੇਉਤਿਆਂ ਦਾ ਮੂੰਹ ਕਹਿੰਦੇ ਹਨ।

ਸਰਬ ਸੁਰਨ ਕੀ ਜਿਹਵਾ ਲਹਿਯੇ[1]। — [1]ਅੱਗ ਸਾਰੇ ਦੇਉਤਿਆਂ ਦੀ ਜੀਭ ਸਮਝੋ।

ਬ੍ਰਹਮ ਪ੍ਰਸੰਨ ਸੰਗਿ ਸੁਰ ਸਾਰੇ।

ਤ੍ਰਿਪਤਿ ਹੋਤਿ ਹਰਿਨਾਮ ਉਚਾਰੇ[1] ॥੫੭॥ — [1]ਛੁਧਾਤੁਰ ਦੀ ਜੀਭ ਨੇ ਅਹੁਤੀ ਲਈ ਹੈ ਅੰਨ ਦੀ ਨਾਮ ਉਚਾਰਕੇ) ਹਰਿ ਨਾਮ ਦੇ ਉਚਾਰਨ ਨਾਲ ਬ੍ਰਹਮ ਪ੍ਰਸੰਨ ਹੁੰਦਾ ਹੈ (ਬ੍ਰਹਮ ਪ੍ਰਸੰਨ ਹੋਣ ਨਾਲ) ਸਾਰੇ ਦੇਵਤੇ (ਸੁਤੇ ਹੀ) ਤ੍ਰਿਪਤ ਹੁੰਦੇ ਹਨ।

ਦੋਹਰਾ:

ਤ੍ਰਿਤੀ ਹੋਮ ਹੈ ਗਜਾਨ ਕਾ,

ਰਸ ਰਿਖੀਕ ਕੇ ਦਰਬ[1]। — [1]ਇੰਦ੍ਰੇ ਰਸਾਂ ਦੇ ਵੇਗ। [ਸੰਸ. ਦ੍ਰਵ] (ਅ) ਇੰਦ੍ਰੇ ਰਸਾਂ ਦੇ ਪਦਾਰਥ।

ਗਜਾਨ ਅਗਨਿ ਮੈਂ ਹੋਮਹੀ,
ਤਨ ਹੰਤਾਦਿਕ[1] ਸਰਬ ॥੫੮॥ — [1]ਹੰਕਾਰ ਆਦਿਕ

ਚੌਪਈ:

ਦਸ ਪ੍ਰਕਾਰ ਇਹ ਨੇਮ ਗਿਨਾਵਾ।
ਕਸ਼ਟ ਜੋਗ ਦੁਤਿ[1] ਅੰਗ ਸੁਹਾਵਾ। — [1]ਦੂਜਾ।
ਅੰਗ ਤੀਸਰੇ 'ਦੇਸ਼ ਇਕੰਤੇ'[†]।
{੩ ਇਕੰਤ ਦੇਸ਼}

[†]ਯੋਗ ਦਰਸ਼ਨ ਵਿੱਚ ਇਕ 'ਪ੍ਰਤਜਾਹਾਰ' ਪੰਜਵੇਂ ਥਾਂ ਹੈ ਜੋ ਏਥੇ ਨਹੀਂ, ਉਸਦੀ ਥਾਵੇਂ 'ਇਕੰਤਦੇਸ਼' ਇਕ ਅੰਗ ਆਪ ਨੇ ਏਥੇ ਤੀਸਰੇ ਥਾਂ ਦਿੱਤਾ ਹੈ, ਇਹ ਵੰਡ ਪੌਰਾਣ ਆਦਿ ਯਾ ਹੋਰ ਯੋਗ ਗ੍ਰੰਥਾਂ ਅਨੁਸਾਰ ਹੈ, ਇਸੀ ਤਰ੍ਹਾਂ ਯਮ ਨਿਯਮ ਇੱਥੇ ਦਸ ਦਸ ਵਰਣਨ ਹੋਏ ਹਨ, ਯੋਗ ਦਰਸ਼ਨ ਵਿੱਚ ਪੰਜ ਪੰਜ ਹਨ।

ਨਰ ਬਚ ਸੁਨਿਯ ਨ[1], ਤਹਾਂ ਬਸੰਤੇ ॥੫੯॥ — [1]ਪੁਰਸ਼ਾਂ ਦੇ ਬਚਨ ਸੁਣਾਈ ਨਾ ਦੇਣ।
ਚੌਥੇ ਅੰਗ ਯੋਗ ਕਾ ਆਸਨ।
{੪ ਆਸਣ}
ਬੇਦ ਜੁਗੀਸ਼ਰ ਕਰਿਹੀਂ ਭਾਸ਼ਨ।
ਜੇਤੇ ਜੀਵ ਜਗਤ ਮਹਿਂ ਜਾਨਹੁ।
ਆਸਨ ਤੇਤੇ ਹੀ ਪਰਮਾਨੁਹ[1] ॥੬੦॥ — [1]ਜਾਣੋਂ।
ਤਿਨ ਤੇ ਯੁਗਮ[1] ਸ਼ਿਰੋਮਣ ਬੀਨੇ[2]। — [1]ਦੋ। [2]ਚੁਣੇ।
ਮਹਾਂ ਪੁਰਖ ਹਿਤ ਕਰਿ[1] ਸੋ ਲੀਨੇ। — [1]ਪ੍ਰੇਮ ਨਾਲ।
ਸਿੱਧ ਆਸਨ, ਪਦਮਾਸਨ ਦੋਊ।
ਤਿਨਹਿਂ ਜਿ ਲੱਛਨ ਸੁਨਿਯੇ ਸੋਊ ॥੬੧॥
ਛਿਤਿ[1] ਕਛੁ ਖੋਦ ਮ੍ਰਿਦੁਲ ਤ੍ਰਿਣ[2] ਪਾਏ। — [1]ਧਰਤੀ। [2]ਨਰਮ ਘਾਹ।
{ਸਿੱਧ ਆਸਣ}
ਬੈਸਹਿ ਪੁਨ ਪਟ[1] ਬਿਮਲ[2] ਬਿਛਾਏ। — [1]ਕੱਪੜਾ। [2]ਉੱਜਲ।
ਹ੍ਵੈ ਪਾਵਨ, ਨਹਿਂ ਅੰਗ ਡੁਲਾਏ।
ਬਾਮ[1] ਪੈਰ ਸੋਂ ਗੁਦਾ ਦਬਾਏ ॥੬੨॥ — [1]ਖੱਬੇ।

ਦੋਹਰਾ:

ਇੰਦ੍ਰੀ ਪਰ ਦਹਿਨ[1] ਧਰੈ, — [1]ਸੱਜਾ।
ਅੱਗ੍ਰ[1] ਨਾਸਕਾ[2] ਧਜਾਨ। — [1]ਅੱਗੇ। [2]ਨਾਸਾਂ (ਉੱਤੇ)।
-ਸਿੱਧਿ ਆਸਨ- ਇਹ ਕੋ ਭਨੈ[1], — [1]ਕਹਿੰਦੇ ਹਨ।

ਯੋਗੀ[†] ਕਰਤਿ ਸਜਾਨ[1] ॥੬੩॥

[1]ਚਤੁਰ। [†]ਪਾ:-ਯੌਂ ਨਰ।

ਚੌਪਈ:

ਦਾਏਂ ਪਗ ਪਰ ਧਰਿ ਕਰਿ ਬਾਂਵਾਂ।

{ਪਦਮ ਆਸਣ}

ਬਾਵੇਂ ਪਰ ਕਰ ਦਹਿਨ ਟਿਕਾਵਾ[†]।

[†]ਪਾਠਾਂਤ੍ਰ-ਦਾਂਏ ਪਟ ਪਰ ਧਰ ਪਗ ਬਾਂਵਾਂ। ਬਾਂਵੇਂ ਪਰ ਪਗ ਦਹਿਨ ਟਿਕਾਵਾ।

ਦੋਨੋ ਭੁਜਾ ਕੰਡ ਕਰਿ ਪਾਛੇ।
ਗਹੇ[1] ਅੰਗੂਠੇ ਪਗ[2] ਦਿਢ[3] ਆਛੇ ॥੬੪॥

[1]ਫੜੇ। [2]ਪੈਰਾਂ ਦੇ। [3]ਪੱਕੇ ਕਰਕੇ।

ਭੂ ਕੋ[1] ਕਿਧੋਂ[2] ਨਾਸਕਾ[3] ਧਜਾਨਾ।

[1]ਭਰਵੱਟਿਆਂ ਦੇ ਵਿਚਲੀ ਥਾਂ। [2]ਜਾਂ। [3]ਨਾਸਾਂ।

ਕਰਿ ਬੈਸੇ[1] ਪਦਮਾਸਨ ਜਾਨਾ।

[1]ਬੈਠੇ।

ਅੰਗ ਪੰਚਮੋ ਪ੍ਰਾਣਾਯਾਮ।

{੫ ਪ੍ਰਾਣਾਯਾਮ ਦੇ ਅੰਗ}

ਪੂਰਕ, ਕੁੰਭਕ, ਰੇਚਕ, ਨਾਮ ॥੬੫॥
ਬਾਹਰ ਤੇ ਮਨ ਸੁਰਤਿ ਟਿਕਾਵੇ।
ਦਹਿਨੇ ਸੁਰ ਤੇ ਪ੍ਰਾਣ ਚਢਾਵੈ।
ਖੈਂਚਤਿ ਦ੍ਵਾਦਸ਼[1] ਮਾਤ੍ਰਹਿ[2] ਜੋਇ।

[1]ਬਾਰਾਂ। [2]ਵਾਰੀ।

ਓਅੰਕਾਰ ਜਪੈ ਤਬ ਸੋਇ ॥੬੬॥
ਜਿਤੇ[1] ਪ੍ਰਾਣ ਅੰਤਰ ਠਹਿਰਾਵੈ।

[1]ਜਿਤਨੇ।

'ਕੁੰਭਕ' ਤੇਤੋ[1] ਨਾਮ ਕਹਾਵੈ।

[1]ਤਿਤਨੇ।

ਚੌਬਿਸ ਮਾਤ੍ਰਾ ਓਅੰਕਾਰਾ।
ਜਾਪ ਕਰੈ ਤਿੰਹ ਸਮੈਂ ਉਚਾਰਾ ॥੬੭॥
ਬਾਵੈਂ[1] ਸੁਰ ਸੋਂ ਕਰਹਿ ਉਤਾਰਾ।

[1]ਖੱਬੇ।

ਦ੍ਵਾਦਸ਼ ਮਾਤ੍ਰਾ ਜਪ ਓਅੰਕਾਰਾ।
'ਰੇਚਕ' ਯਾਂਕੋ ਨਾਮ ਕਹੀਜੈ।
ਸਨੈ ਸਨੈ[1] ਜੋ ਛੋਡਨ ਕੀਜੈ ॥੬੮॥

[1]ਹੌਲੇ ਹੌਲੇ।

ਤੈਸੇ ਹੀ ਬਾਏਂ ਤੇ ਦਾਏਂ।
ਦਾਏਂ ਤੇ ਬਾਏਂ ਸੁ ਚਢਾਏ।
ਖੁਲੈ ਰਾਹਿ ਤ੍ਰਿਕੁਟੀ[1] ਇਸ ਢਾਰਾ[2]।

[1]ਭਰਵੱਟਿਆਂ ਵਿਚਕਾਰਲੀ ਥਾਂ ਦਾ। [2]ਇਸ ਤਰ੍ਹਾਂ।

ਠਹਿਰਹਿਂ ਪ੍ਰਾਣ ਜਿ ਦਸਵੇਂ ਦ੍ਵਾਰਾ ॥੬੯॥
ਤਬੈ ਅਨਾਹਦ ਕੀ ਧੁਨਿ ਖੁਲਿ ਹੈ।

ਦਰਸ਼ਨ ਪਰਮਜੋਤਿ ਕੋ ਮਿਲਿਹੈ।
ਝਿਲਮਿਲਕਾਰ ਮਹਾਨ ਪ੍ਰਕਾਸ਼ਾ[1]। [1]ਹਿਲਦਾ ਯਾ ਝਮਕਦਾ ਪ੍ਰਕਾਸ਼।
ਜਿਹਂ ਪਿਖ ਹ੍ਵੈ ਵਿਸ਼ੇਸ਼ ਸੁਖਰਾਸਾ ॥੨੦॥

ਦੋਹਰਾ:
ਜਿਉਂ ਜਿਉਂ ਧਰਿਹੀ ਧਯਾਨ ਕੋ,
ਤਿਉਂ ਤਿਉਂ ਧੁਨਿ ਵਧਿ ਜਾਇ।
ਖਸ਼ਟ[1] ਅੰਗ ਹੈ ਯੋਗ ਕਾ, [1]ਛੇਵਾਂ।
'ਧਯਾਨ' ਧਰਤਿ ਸੁਖ ਪਾਇ ॥੨੧॥

{੬ ਧਿਆਨ}

ਚੌਪਈ:
ਦ੍ਵੈ ਪ੍ਰਕਾਰ ਕੋ ਲਖਹੁ ਸੁ ਧਯਾਨਾ।

{ਦੋ ਪ੍ਰਕਾਰ ਦਾ ਧਿਆਨ}

ਬਾਹਯ ਕਾ, ਅੰਤ੍ਰੀਕ ਬਖਾਨਾ[1]। [1]ਬਾਹਰਲਾ ਤੇ ਅੰਤ੍ਰੀਵ ਕਹਿਆ ਜਾਂਦਾ ਹੈ।
ਬਿਸ਼ਨ ਚਤੁਰਭੁਜ† ਕੋ ਜੋ ਧਯਾਨਾ। †ਸਿਖ ਧਰਮ ਦੇ ਧਯਾਨ ਨਹੀਂ ਕਹਿ ਰਹੇ।
ਸੋ ਬਾਹਰ ਕਾ ਜਾਨ, ਸੁਜਾਨਾ[1]! ॥੨੨॥ [1]ਹੇ ਚਤੁਰ!
ਗੁਰ ਕੇ ਸਬਦ ਵਿਖੈ ਜੋ ਜੋਰਾ[1]। [1]ਜੋੜਿਆ।
ਨਾਭੀ[1], ਰਿਦੈ[2], ਕਿ ਨਾਸਾ† ਓਰਾ[3]। [1]ਧੁੰਨੀ। [2]ਹਿਰਦਾ। [3]ਵੱਲ। †ਪਾ:-ਨਾਸਕਾ।
ਕੈ ਭ੍ਰੂ ਕੇ[1]† ਕੈ ਦਸਵੈਂ ਦ੍ਵਾਰਾ। [1]ਭਰਵੱਟਿਆਂ ਵਿੱਚ। †ਪਾ:-ਭ੍ਰੂ ਭ੍ਰੂ।
ਧਰੈ ਅਨਾਹਦ ਧੁਨਿ ਕੈ ਧਾਰਾ ॥੨੩॥
ਜਬਹਿ ਅਨਾਹਦ ਧੁਨਿ ਖੁਲਿ ਜਾਵਹਿ।
ਕਿਧੌਂ ਜੋਤਿ ਕੋ ਧਯਾਨ ਲਗਾਵਹਿ।
ਇਹ ਅੰਤ੍ਰਿਕ[1] ਮਨ ਮਹਿਂ ਪਹਿਚਾਨਹਿਂ। [1]ਅੰਦਰਲਾ (ਧਿਆਨ)।
ਸਪਤਮ[1] ਅੰਗ ਧਾਰਨਾ† ਮਾਨਹਿ ॥੨੪॥ [1]ਸੱਤਵਾਂ। †ਯੋਗ ਦਰਸ਼ਨ ਵਿਚ ਪਹਿਲਾਂ ਧਾਰਨਾ ਹੈ ਫੇਰ ਧਯਾਨ ਹੈ।

{ਧਾਰਨਾ}

ਤਿਹ ਪ੍ਰਤਿਬੰਧ[1] ਸੰਕਲਪ ਉਠਾਵਨ। [1]ਤਿਸ ਵਿਚ ਰੁਕਾਵਟ ਹੈ।
ਤਿਹਂ ਤੇ ਪੁਨ ਪੁਨ ਮਨਹਿ ਹਟਾਵਨ।
ਧਯਾਨ ਵਿਖੈ ਜੋਰਹਿ[1] ਠਹਿਰਾਵਹਿ। [1]ਜੋਰ ਨਾਲ (ਅ) ਜੋੜ ਕੇ।
ਯਹੀ ਧਾਰਨਾ ਨਾਮ ਕਮਾਵਹਿ ॥੨੫॥
ਜਬ ਮਨ ਠਹਿਰਹਿ ਹੋਇ ਅਡੋਲਾ।

ਤਿੰਹ ਕੋ ਨਾਮ ਸਮਾਧਿ ਅਡੋਲਾ।

{੮ ਸਮਾਧਿ}

ਸੋ ਸਮਾਧਿ ਹੈ ਉਭੈ ਪ੍ਰਕਾਰੀ[1]। [1]ਦੋ ਤਰ੍ਹਾਂ ਦੀ।

ਨਿਰ-ਵਿਕਲਪ ਸਾਕਲਪ ਉਚਾਰੀ ॥੭੬॥

ਦੋਹਰਾ:

ਧ੍ਯਾਤਾ, ਧ੍ਯਾਨ, ਸੁ ਧੇਯ, ਜੋ,
ਪ੍ਰਿਥਕ-ਪ੍ਰਿਥਕ[1] ਇਕ ਜਾਨ। [1]ਅੱਡ ਅੱਡ।
ਸੋ 'ਸਾ-ਵਿਕਲਪ' ਕਹਤਿ ਹੈਂ,
ਜੋਗੀ ਪੁਰਖ ਸੁਜਾਨ ॥੭੭॥

{ਸਾ-ਵਿਕਲਪ ਸਮਾਧਿ}

ਚੌਪਈ:

ਆਪ ਭਿੰਨ[1] ਨਹਿਂ ਭਿੰਨ ਧਿਆਨਾ। [1]ਵੱਖ।
ਧੇ[1] ਸਭਿ ਬ੍ਰਹਮ ਰੂਪ ਕਰਿ ਜਾਨਾ। [1]ਜਿਸ ਦਾ ਧਿਆਨ ਧਰੇ।
'ਨਿਰਵਕਲਪ' ਸੋ ਲਖੌਂ ਸਮਾਧਿ।

{ਨਿਰ-ਵਿਕਲਪ ਸਮਾਧਿ}

ਐਸੇ ਅਸ਼ਟ[1] ਅੰਗ ਤਨ ਸਾਧਿ ॥੭੮॥ [1]ਅੱਠ।

ਬ੍ਰਿੱਤਿ ਅਰੂਢ ਯੋਗ ਮਹਿਂ ਜੌ ਲੌਂ।
ਲੇਯ ਤਾਂਹਿ ਕੋ ਰਸ ਸ਼ੁਭ ਤੌ ਲੋ।
ਉਤਰਹਿ ਬ੍ਰਿੱਤਿ ਯੋਗ ਤੇ ਜਬ ਹੀ।
ਗੁਰੂ ਬਾਣੀ ਸੋਂ ਪਰਚਹਿ ਤਬ ਹੀ ॥੭੯॥

ਐਸੇ ਭੀ ਬਹੁ ਕੋ ਕਲਿਆਨਾ[1]। [1]ਮੁਕਤੀ।
ਭਏ ਜਗਤ ਕੇ ਬੰਧਨ ਹਾਨਾ।
ਦੂਜਾ ਭਗਤਿ ਜੋਗ ਕੋ ਪੰਥਾ[1]। [1]ਰਾਹ।

{ਭਗਤਿ ਯੋਗ ਦੇ ਅੱਠ ਅੰਗ}

ਅਸ਼ਟ ਅੰਗ ਤਿਹਂ[1] ਭਾਖਤਿ[2] ਗ੍ਰੰਥਾ ॥੮੦॥ [1]ਤਿਸਦੇ। [2]ਕਹਿੰਦੇ ਹਨ।

ਪ੍ਰਿਥਮੈ 'ਯਮ' ਮਨ ਰਾਖਨ ਨੀਵਾ।
ਨਿਜ ਗੁਨ ਤੇ ਨਿਰਮਾਨ[1] ਸਦੀਵਾ। [1]ਹੰਕਾਰ ਤੋਂ ਬਿਨਾਂ।
ਦੂਜੋ 'ਨੇਮ' ਜਾਇ ਸਤਿਸੰਗਤਿ।

ਕਥਾ ਕੀਰਤਨ ਸੁਨਿ ਮਿਲ ਪੰਗਤਿ
॥੮੧॥

ਦੋਹਰਾ:
ਪਢਨ ਸ਼ਕਤਿ[1] ਜੇ ਹੋਵਈ,
ਪਢੈ ਨੇਮ ਕਰਿ ਸੋਇ।
ਸੁਣਨਿ ਸ਼ਕਤਿ ਜੇ ਹੋਵਈ,
ਸੁਨੈ ਸੁ ਇਕ ਮਨ ਹੋਇ ॥੮੨॥

[1]ਪੜ੍ਹਨੇ ਦੀ ਤਾਕਤ, ਜਾਚ।

ਚੌਪਈ:
ਤੀਜੋ 'ਦੇਸ਼ ਇਕੰਤ' ਬਖਾਨੈ[1]।
ਸਰਬ ਵਿਖੈ ਇਕ ਗੋਬਿੰਦ ਜਾਨੈ।
ਔਰ ਦੂਸਰਾ ਲਖਈ ਨਾਂਹਿ।
ਏਕੋ ਬਯਾਪਕ[1] ਸਭਿ ਘਟ[2] ਮਾਂਹਿ[3]
॥੮੩॥

[1]ਕਹਿੰਦੇ ਹਨ।

[1]ਪੂਰਨ ਹੈ। [2]ਸਾਰੇ ਹਿਰਦਿਆਂ। [3]ਵਿੱਚ।

ਚੌਥੋ 'ਆਸਨ' ਸਮਝਹੁ ਚਿੱਤ।
ਕਰਹਿ ਗੁਬਿੰਦ ਵਿਖੈ ਥਿਤਿ[1] ਬ੍ਰਿੱਤਿ[2]।
ਪੰਚਮ 'ਪ੍ਰਾਣਾਯਾਮੰ' ਚੀਨਿ।
ਪੂਰਕ[1], ਕੁੰਭਕ[2], ਰੇਚਕ[3] ਤੀਨ
॥੮੪॥

[1]ਇਸਥਿਰ। [2]ਬਿਰਤੀ।

[1]ਸੁਆਸ ਅੰਦਰ ਖਿੱਚਣਾ। [2]ਅੰਦਰ ਠਹਿਰਾਉਣਾ। [3]ਉਤਾਰਨਾ।

ਦੋਹਰਾ:
'ਪੂਰਕ' ਗੁਰੁ ਕੇ ਬਚਨ† ਸੁਨਿ,
ਸਭੈ ਕਰਖ[1]† ਕਰਿ ਲੇਯ।
ਬਚ[1] ਸੁਨਿ ਸਮਝੀ ਵਸਤੁ[2] ਜੋ,
ਰਿਦੇ ਸਦਾ ਥਿਰ ਕੇਯ[1] ॥੮੫॥

†ਪਾ:-ਸ਼ਬਦ।

[1]ਖਿੱਚ। †ਪਾ:-ਕਰਮ।

[1]ਬਚਨ। [2]ਚੀਜ, ਬਾਤ।

[1]ਟਿਕਾਵੇ।

ਚੌਪਈ:
ਕਰ ਅਭਿਆਸ ਨ ਤਿਹਂ ਪਰਿਹਰੈ[1]।
ਸਦ ਠਹਿਰਾਵਨ ਮਨ ਮੈਂ ਕਰੈ।
'ਕੁੰਭਕ' ਦੂਜੋ ਇਸੀ ਪ੍ਰਕਾਰਾ।
ਤੀਜੋ ਰੇਚਕ ਕਰੋਂ ਉਚਾਰਾ ॥੮੬॥

[1]ਦੂਰ ਨਾ ਹਟਾਵੇ।

ਸਤਿਗੁਰੁ ਬਚਨ ਜੁ ਤਜਿਨਾ[1] ਕਹਾ।
ਤਿਹਂ ਤਜਿ ਦੇਯ[1], ਹੋਤਿ ਸੁਖ ਮਹਾਂ[2]।
ਖ਼ਸ਼ਟਮ 'ਧਯਾਨ' ਅੰਗ ਸੁਨਿ ਜੈਸੇ।
ਪਢਨ ਸੁਨਨ ਗੁਰੁ ਬਚ ਜਬ ਬੈਸੇ

[1]ਜੇਹੜੀ ਗੱਲ ਛੱਡਣੀ ਕਹੀ ਹੈ।

[1]ਛੱਡ ਦੇਵੇ। [2]ਬੜਾ।

॥੮੭॥
ਸਬਦ ਅਰਥ ਮਹਿਂ ਰਾਖਹਿ ਧਜਾਨਾ।
ਫੁਰਨ ਦੇਯ ਸੰਕਲਪ ਨ ਆਨਾ।
ਸਪਤਮ ਅਹੈ 'ਧਾਰਨਾ' ਅੰਗਾ।
ਤਿਸ ਸਰੂਪ ਸੁਨਿਯੇ ਰੁਚਿ ਸੰਗਾ[1] ॥੮੮॥ [1]ਪ੍ਰੀਤੀ ਨਾਲ।
ਮਨ ਸੰਕਲਪ ਵਿਖੈ ਜੇ ਜਾਵਹਿ।
ਪੁਨ ਮਨ ਰੋਕਿ[†] ਸ਼ਬਦ ਮਹਿਂ ਲਾਵਹਿ। [†]ਪਾ:-ਮੋਰ।
ਜਬ ਮਨ ਟਿਕਜੋ ਘਟੀ[1] ਦੋ ਚਾਰਾ। [1]ਘੜੀਆਂ।
ਤਿਂਹ ਕੋ ਨਾਮ 'ਸਮਾਧਿ' ਉਚਾਰਾ ॥੮੯॥
ਸ਼ਬਦ ਵਿਖੈ ਜਬ ਲਗੀ ਸਮਾਧਿ।
ਤਿਸਹਿ ਵਧਾਵੈ ਤਨ ਮਨ ਸਾਧਿ।
ਅਸ਼ਟ ਜਾਮ[1] ਮਨ ਸ਼ਬਦ ਵਿਖੈ ਜਬ। [1]ਅੱਠੇ ਪਹਿਰ।
ਪੂਰਨ ਹੋਤਿ ਸਮਾਧਿ ਭਲੇ ਤਬ ॥੯੦॥

ਦੋਹਰਾ:
ਭਗਤਿ ਜੋਗ ਇਹ ਜਾਨਿਯੇ,
ਕਲਿ ਮਹਿਂ ਪੰਥ ਸੁਖੇਨ।
ਕਸ਼ਟ ਜੋਗ ਦੁਸ਼ਤਰ[1] ਅਹੈ, [1]ਕਠਨ।
ਹੋਇ ਨ ਜੇਨੰ ਕੇਨ[1†]' ॥੯੧॥ [1]ਜਿਸ ਕਿਸੇ (ਹਰ ਕਿਸੇ) ਤੋਂ ਨਹੀਂ ਹੋ ਸਕਦਾ। [†]ਦੇਖੋ ਪੰਨਾ ੫੨੯ ਨਿਸ਼ਾਨ ਦੀ ਟੂਕ।

ਚੌਪਈ:
ਸ਼੍ਰੀ ਗੁਰੁ ਮੁਖ ਤੇ ਸੁਨਿ ਉਪਦੇਸ਼ੂ।
ਹਾਥ ਜੋਰਿ ਪਗ ਪਰਯੋ ਨਰੇਸ਼ੂ[1]। [1]ਰਾਜਾ।
ਸੀਖਜੋ ਚਾਹਤਿ ਯੋਗ ਬਹੋਰੀ।
ਰਿਦੇ ਲਾਲਸਾ ਜਾਂਹਿ ਨ ਥੋਰੀ[1] ॥੯੨॥ [1]ਭਾਵ ਬਹੁਤ ਹੈ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸ਼ਿਵਨਾਭ ਉਪਦੇਸ਼' ਪ੍ਰਸੰਗ ਬਰਨਨੰ ਨਾਮ ਅਠਤਾਲੀਸਮੋਂ ਅਧਯਾਯ ॥੪੮॥

## ੪੯. [ਗੁਰ ਪਦ ਨਖ ਮੰਗਲ। ਤ੍ਰਿਯਾ ਰਾਜ ਉਪਦੇਸ਼]

੪੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੦



ਦੋਹਰਾ:

ਸ਼੍ਰੀ ਗੁਰ ਪਦ ਨਖ ਕ੍ਰਾਂਤਿ ਜੋ, ਚਿੰਤਾਮਨਹਿ ਸਮਾਨ।

ਚਿੰਤਾਮਨ=ਇਕ ਕਵਿ ਸੰਕੇਤਕ ਮਣਿ, ਜਿਸ ਤੋਂ ਜੋ ਕੁਝ ਮੰਗੀਏ ਯਾਂ ਚਿਤਵੀਏ ਸੋ ਦੇਂਦੀ ਹੈ। [ਸੰਸ. ਚਿੰਤਾਮਣਿ]

ਚਿਤਵੇ ਮੰਗਲ ਸਰਬਦਾ, ਵਿਘਨ ਦੋਖ ਗਨ ਹਾਨਿ ॥੧॥

ਚਿਤਵੇ=ਚਿਤਵਣ ਨਾਲ, ਇੱਛਾ ਕਰਨ ਨਾਲ। ਸਰਬਦਾ=ਸਾਰੇ ਸਮਿਆਂ ਵਿਚ, ਹਮੇਸ਼। [ਸੰ. ਸਰ੍ਵ੍ਦਾ] ਦੋਖ=ਦੋਸ਼, ਪਾਪ। ਗਨ=ਸਾਰੇ। ਹਾਨ=ਨਾਸ਼ ਹੁੰਦੇ, ਹਾਨੀ ਹੁੰਦੇ।

ਅਰਥ:

ਸ਼੍ਰੀ ਗੁਰੂ ਜੀ ਦੇ ਚਰਨਾਂ ਦੇ ਨਹੁੰਵਾਂ ਦੀ ਜੋ ਕ੍ਰਾਂਤੀ ਹੈ (ਓਹ) ਚਿੰਤਾਮਣੀ ਦੇ ਤੁੱਲ ਹੈ, (ਜਿਸ ਨੂੰ) ਚਿਤਵਨ ਨਾਲ ਸਾਰੇ ਵਿਘਨਾਂ ਤੇ ਪਾਪਾਂ ਦਾ ਨਾਸ਼ ਹੁੰਦਾ ਹੈ (ਅਰ) ਸਦਾ ਮੰਗਲ ਦੀ ਪ੍ਰਾਪਤੀ ਹੁੰਦੀ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਿ ਕਰਿ ਸ਼੍ਰੀ ਗੁਰ ਕੋ ਉਪਦੇਸ਼ਾ।
ਹਾਥ ਬੰਦਿ ਹ੍ਵੈ ਕਹਿਤਿ ਨਰੇਸ਼ਾ।
'ਮਨ ਨਿਰਮਲ ਕੇ ਮਾਰਗ ਦੋਊ।
ਕਰੁਨਾਕਰਿ ਬਖ਼ਸ਼ਹੁ, ਦੁਖ ਖੋਊ!
॥੨॥
ਕਰਹੁ ਸਰਬ ਮਮ ਦੇਸ਼ ਨਿਹਾਲਾ।
ਤੁਮ ਸਮਾਨ ਨਹਿਂ ਆਨ ਕ੍ਰਿਪਾਲਾ।
ਕਰਹੁ ਸਦੀਵ ਬਾਸ ਮੁਝ ਬਦਨਾ।
ਹਰਖੋਂ ਹੇਰਿ ਕਮਲ ਸਮ ਬਦਨਾ ॥੩॥
ਜਿਸ ਪ੍ਰਕਾਰ ਤੁਮ ਕਿਤਨੇ ਕੋਸਾ।
ਚਲਿ ਆਏ ਨਿਜ ਦੇਨਿ ਭਰੋਸਾ।
ਤਿਸੀ ਪ੍ਰਕਾਰ ਰਹਿਨ ਅਬ ਕੀਜੈ।
ਸਰਬ ਦੇਸ਼† ਉਪਦੇਸ਼ਹਿ ਦੀਜੈ' ॥੪॥

†ਪਾਠਾਂਤ੍ਰ-ਸਗਰ ਨਗਰ।

ਪ੍ਰੇਮ ਬਿਨੈ ਸਨ[1] ਬਾਣੀ ਸੁਨਿ ਕੈ। [1]ਪ੍ਰੇਮ ਦੀ ਬੇਨਤੀ ਸੰਯੁਕਤ।

ਪਗ[1] ਪਾਹੁਲ ਦੀਨੀ ਸਿਖ ਗੁਨਿ ਕੈ। [1]ਚਰਣਾਂ ਦੀ।

ਧਰਮਸਾਲ ਮਹਿਂ ਕੀਨ ਬਸੇਰਾ।

ਸਰਬ ਦੇਸ਼ ਹੋਵਤਿ ਭਾ ਚੇਰਾ ॥੫॥

ਭੂਪਤਿ ਯੋਗ ਦੇਨ ਕੇ ਕਾਜਾ।

ਪ੍ਰਾਣ ਸੰਗਲੀ ਗ੍ਰੰਥ ਸੁ ਸਾਜਾ।[⚐]

[⚐]ਜਦ 'ਪ੍ਰਾਣ ਸੰਗਲੀ' ਦੀ ਖੋਜ ਕਰੀਏ ਤਾਂ ਅਖੀਰ ਪੁਰਾਣੀ ਲਿਖਤ, ਪੁਰਾਤਨ ਜਨਮ ਸਾਖੀ ਵਿਚ ਮਿਲਦੀ ਹੈ, ਓਥੇ ਪ੍ਰਾਣ ਸੰਗਲੀ ਦਾ ਨਮੂਨਾ ਦਿੱਤਾ ਹੈ। ਉਸ ਵਿਚ ਉਨਮਨੀ ਅਵਸਥਾ ਦਾ ਜ਼ਿਕਰ ਹੈ, ਜਿਸ ਦਾ ਮਤਲਬ ਮਨ ਦੀ ਉਹ ਦਸ਼ਾ ਹੈ ਜਦ ਮਨ ਆਸ ਅੰਦੇਸੇ ਤੋਂ ਨਿਕਲਕੇ ਉੱਚਾ ਹੋ ਕੇ ਜਿਸ ਉੱਚੀ ਅਵਸਥਾ ਵਿਚ ਰਹਿੰਦਾ ਹੈ। ਚੜ੍ਹੀ ਹੋਈ ਸੁਰਤ ਦੀ ਦਸ਼ਾ। ਨਮੂਨਾ ਇਹ ਹੈ:-

ਉਨਮਨਿ ਸੁੰਨ ਸੁੰਨ ਸਭ ਕਹੀਐ ॥ ਉਨਿਮਨਿ ਹਰਖ ਸੋਗ ਨਹੀ ਰਹੀਐ ॥
ਉਨਮਨਿ ਆਸ ਅੰਦੇਸਾ ਨਹੀਂ ਬਿਆਪਤ ॥ ਉਨਮਨਿ ਵਰਨ ਚਿਹਨ ਨਹੀ ਜਾਪਤ ॥
ਉਨਮਨਿ ਕਥਾ ਕੀਰਤ ਨਹੀ ਬਾਨੀ ॥ ਉਨਮਨਿ ਰਹਤਾ ਸੁੰਨ ਧਿਆਨੀ ॥
ਉਨਮਨਿ ਅਪਨਾ ਆਪ ਨ ਜਾਨਿਆ ॥ ਨਾਨਕ ਉਨਮਨਿ ਸਿਉ ਮਨਿ ਮਾਨਿਆ ॥੧॥
ਉਨਮਨਿ ਮਾਤਾ ਪਿਤਾ ਨਹੀਂ ਕੋਈ ॥ ਉਨਮਨਿ ਸੁਰਤਿ ਸੁਧ ਨਹੀ ਲੋਈ ॥
ਉਨਮਨਿ ਮਾਇਆ ਮਮਤਾ ਨਾ ਹੋਤੀ ॥ ਉਨਮਨਿ ਸੁੰਨ ਦੇਹੁਰੀ ਨਹੀ ਹੋਤੀ ॥
ਉਨਮਨਿ ਗਿਆਨ ਧਿਆਨ ਨ ਬੀਚਾਰੇ ॥ ਉਨ ਮਨਿ ਮੁਕਤਿ ਬੈਕੁੰਠ ਨ ਉਤਾਰੇ ॥
ਉਨਮਨਿ ਭਾਉ ਭਗਤਿ ਨਹੀਂ ਕਾਈ ॥ ਨਾਨਕ ਉਨਮਨਿ ਸਿਉ ਉਨਹੂੰ ਬਨਿ ਆਈ ॥੨॥

ਸਭ ਤੋਂ ਪੁਰਾਣੀ ਪ੍ਰਾਣ ਸੰਗਲੀ ਇਹ ਹੋ ਸਕਦੀ ਹੈ। ਪੰਜਵੇਂ ਪਾਤਸ਼ਾਹ ਦੇ ਪ੍ਰਸੰਗ ਵਿਚ ਜ਼ਿਕਰ ਹੈ ਕਿ ਓਹਨਾਂ ਨੇ ਪੈੜੇ ਨਾਮੇਂ ਸਿੱਖ ਨੂੰ ਘੱਲ ਕੇ ਪ੍ਰਾਣ ਸੰਗਲੀ ਸੰਗਲਾ ਦੀਪ ਤੋਂ ਮੰਗਾਈ, ਪਰ ਪੜ੍ਹਕੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਾ ਚੜ੍ਹਾਈ, ਡੋਬ ਦਿੱਤੀ। ਯਥਾ- 'ਸੋ ਮੰਗਾਇ ਜਲ ਕਰਯੋ ਪ੍ਰਵਾਹਿ' (ਗੁਰ ਪ੍ਰਤਾਪ ਸੂਰਜ ਰਾਸ ੩, ਅੰਸੂ ੩੨, ਅੰਕ ੫੪)। ਇਹ ਗੱਲ ਹੋਰ ਪ੍ਰਚਲਤ ਪ੍ਰਾਣ ਸੰਗਲੀਆਂ ਦੇ ਦਾਵੇ ਨੂੰ ਇਕੋ ਵੇਰ ਉਠਾ ਦੇਂਦੀ ਹੈ। ਜੇ ਕਦੇ ਸ਼੍ਰੀ ਗੁਰੂ ਅਰਜਨ ਦੇਵ ਜੀ ਉਸ ਪੋਥੀ ਨੂੰ ਗੁਰੂ ਨਾਨਕ ਰਚਿਤ ਸਹੀ ਕਰਦੇ ਤਾਂ ਉਸਨੂੰ ਜ਼ਰੂਰ ਬੀੜ ਵਿਚ ਚੜ੍ਹਾਂਦੇ ਤੇ ਕਦੇ ਉਸਦਾ ਤ੍ਰਿਸਕਾਰ ਨਾ ਕਰਦੇ। ਇਹ ਕਦੇ ਹੋ ਨਹੀਂ ਸਕਦਾ ਸੀ ਕਿ ਸ਼੍ਰੀ ਗੁਰੂ ਨਾਨਕ ਜੀ ਦੀ ਅਸਲੀ ਕਿਸੇ ਹੀ ਰਚਨਾਂ ਨਾਲ ਪੰਚਮ ਗੁਰੂ ਜੀ ਵਿਖੇਵਾਂ ਦਿਖਾਲਦੇ ਯਾਂ ਉਸਨੂੰ ਕਾਇਮ ਨਾ ਰੱਖਦੇ। ਉੱਪਰਲੇ ਅੰਕ ੭ ਮੂਜਬ ਗੁਰੂ ਨਾਨਕ ਦੇਵ ਜੀ ਨੇ ਪ੍ਰਾਣ ਸੰਗਲੀ ਡੋਬੀ ਜਾਣ ਵਾਸਤੇ ਰਾਜੇ ਨੂੰ ਨਹੀਂ ਸੀ ਕਹਿਣਾ ਕਿ ਸਾਡੇ ਸਿੱਖ ਨੂੰ ਦੇ ਦੇਣੀ, ਓਹ ਜ਼ਰੂਰ ਕੋਈ ਕਿਸੇ ਹੋਰ ਦੀ ਰਚਿਤ ਸ਼ੈ ਹੋਣੀ ਹੈ। ਜਿਤਨੀਆਂ ਰਚਨਾਂ ਇਸ ਨਾਮ ਹੇਠ ਹੁਣ ਮਿਲਦੀਆਂ ਹਨ ਓਹ ਇਸ ਲਈ ਸਤਿਗੁਰਾਂ ਦੀਆਂ ਨਹੀਂ ਸਮਝਣੀਆਂ ਚਾਹੀਏ, ਅਰ ਉਨ੍ਹਾਂ ਅਨੁਸਾਰ ਕੀਤੇ ਅਭਯਾਸ ਭੀ ਕਈ ਵੇਰ ਸੇਹਤ ਲਈ ਸੁਖਦਾਈ ਨਹੀਂ ਹੋਏ, ਸਿੱਖਾਂ ਨੂੰ ਅਮਲ ਕੇਵਲ ਗੁਰੂਬਾਣੀ ਤੇ ਕਰਨਾ ਚਾਹੀਏ ਜੋ ਪੰਚਮ ਸਤਿਗੁਰਾਂ ਨੇ ਬੀੜ ਵਿਚ ਚਾੜ੍ਹੀ ਹੈ।

ਇਕ ਸੌ ਤੇਰਹਿ[†] ਧਜਾਇ ਬਖਾਨੇ। [†]ਪਾ:-ਇਕ ਸੈ ਤੇਰਹ।

ਜਿਹ ਪਢਿ ਯੋਗ ਕਲਾ ਸਭਿ ਜਾਨੇ ॥੬॥

ਦੇ ਕਰਿ ਸੋ ਸੌਂਪਯੌ ਅਵਨੀਪਾ।

ਬੋਲੇ ਪੁਨ ਬੇਦੀ ਕੁਲਦੀਪਾ।

'ਜਬ ਸਿਖ ਕੋ ਆਵਹਿ ਹਮ ਦੇਸ਼ੂ।
ਜਾਚਹਿ ਤੁਮ ਪੈ ਦੇਹੁ, ਨਰੇਸ਼ੂ!'
॥੭॥
ਚਿਰੰਕਾਲ ਪੁਨ ਕੀਨ ਬਸੇਰਾ।
ਭਯੋ ਸੁ ਦੇਸ਼ ਨਿਹਾਲ ਘਨੇਰਾ।
'ਭਗਤਿ ਜੋਗ' 'ਹਠ ਜੋਗ' ਜੁ ਦੋਊ।
ਕਿਯੇ ਪ੍ਰਪੱਕ ਭੂਪ ਮਨ ਸੋਊ ॥੮॥
ਸਿੱਖੀ ਪ੍ਰਗਟੀ ਦੇਸ਼ ਮਝਾਰੇ।
ਸ਼੍ਰੀ ਸਤਿਗੁਰੂ ਕੋ ਜਾਪ ਉਚਾਰੇ।
ਭਾ ਸ਼ਿਵਨਾਭ ਅਧਿਕ ਪਰਤਾਪਾ।
ਚਢਿ ਕਰਿ ਸਭਿ ਸ਼ੱਤ੍ਰੁਨ ਕੋ ਖਾਪਾ
॥੯॥
ਧਰਮ ਸਾਲ ਮਹਿਂ ਦੇਗ[1] ਬਿਸਾਲਾ। [1]ਲੰਗਰ।
ਕਰਵਾਵਹਿਂ ਸਤਿਗੁਰੂ ਕ੍ਰਿਪਾਲਾ।
ਮਨ ਇਕੀਸ ਜਹਿਂ ਲੌਨ[1] ਮਿਲਾਏ। [1]ਲੂਣ।
{ਲੰਗਰ ਵਿੱਚ ਇੱਕੀ ਮਣ ਲੂਣ}
ਇਤੋ ਅਹਾਰ ਹੋਇ ਸਭਿ ਖਾਏਂ
॥੧੦॥

ਮਣ ਦਾ ਵਜ਼ਨ ਅੱਡ ਅੱਡ ਇਲਾਕਿਆਂ ਵਿੱਚ ਵੱਖੋ ਵੱਖਰਾ ਹੈ, ਦੇਸੀ ਮਣ ਦੋ ਵਜ਼ਨਾਂ ਦਾ ਹੈ, ਪੱਕਾ ਮਣ ੪੦ ਸੇਰ ਦਾ ਹੁੰਦਾ ਹੈ ਤੇ ਕੱਚਾ ਮਣ ਸਾਰੇ ਦੇਸ਼ ਵਿਚ ੧੬ ਸੇਰ ਦਾ ਗਿਣਦੇ ਹਨ। ਈਰਾਨੀ ਮਣ ੧ ਸੇਰ ੧੦ ਛਟਾਂਕ ਦਾ ਸੁਣੀਂਦਾ ਹੈ ਜਿਸਨੂੰ ਬਰਜਿੰਦੀ ਮਣ ਆਖਦੇ ਹਨ। ਤਬਰੇਜ਼ੀ ਮਣ ਸਵਾ ਤਿੰਨ ਸੇਰ ਦਾ ਹੁੰਦਾ ਹੈ, ਫਾਰਸੀ ਕੋਸ਼ਾਂ ਵਿਚ ਮਣ ਦਾ ਅਰਥ ਇਕ ਸੇਰ ਲਿਖਿਆ ਹੈ। ਗਯਾਨੀ ਭਗਵਾਨ ਸਿੰਘ ਜੀ ਮਣ ਦਾ ਅਰਥ ਢਾਈ ਸੇਰ ਕਰਦੇ ਹਨ, ਪਰ ਮੁਸਲਮਾਨਾਂ ਦਾ ਰਾਜ ਤੇ ਰਵੱਯੇ ਜਾਰੀ ਹੋਣ ਕਰਕੇ ਮਣ ਦਾ ਭਾਵ ਸੇਰ ਹੋਣਾ ਹੈ। ਸੰਗਤ ਓਥੇ ਬਹੁਤ ਸਿੱਖ ਹੋਈ ਸੀ ਇਸ ਵਿਚ ਸੰਸਾ ਨਹੀਂ ਹੈ, ਨਾਲੇ ਸਾਰੀ ਰਸੋਈ ਦਾ ਇਹ ਲੂਣ ਹੈ, ਪਤਾ ਨਹੀਂ ਦਾਲ, ਕਿੰਨੀਆਂ ਭਾਜੀਆਂ ਅਥਵਾ ਖਿਚੜੀ ਆਦਿ ਬਣਦੇ ਹੋਣ, ਫਿਰ ਇਹ ਰਸੋਈ ਹਰ ਰੋਜ਼ ਦੀ ਹੈ, ਰੋਜ਼ ਘਟ ਤੋਂ ਘਟ ਦੋ ਵੇਰੀ ਤਾਂ ਅੰਨ ਪਕਦਾ ਹੀ ਹੈ। ਹਕੀਕਤ ਰਾਹ ਮੁਕਾਮ ਵਿਖੇ '੨੦ ਮਣ ਲੂਣ' ਲਿਖਿਆ ਹੈ। ਜੇ ਮਣ ਨੂੰ ਇਕ ਸੇਰ ਦਾ ਮੰਨੀਏ ਤਾਂ ਵੀਹ ਮਣਾਂ ਦੇ ੨੦ ਸੇਰ ਹੋਏ ਤੇ ੨੦ ਸੇਰ ਲੂਣ ਇਕ ਛਟਾਂਕ ਇਕ ਸੇਰ ਦੇ ਹਿਸਾਬ ਨਾਲ ਅੱਠਾਂ ਮਣਾਂ ਦਾ ਹੋਯਾ। ਫੇਰ ਅੱਠ ਮਣ ਦਾਲ, ੪੦੦ ਆਦਮੀ ਇਕ ਮਣ ਦੇ ਹਿਸਾਬ ੪੦੦ × ੮=੩੨੦੦ ਆਦਮੀ ਲਗ ਪਗ ਦੋਹੀਂ ਵੇਲੀ ਖਾ ਸਕਦੇ ਹਨ, ਭਾਵ ਇਕ ਡੰਗ ਲਈ ਕੇਵਲ ੧੬੦੦ ਆਦਮੀ ਆਏ ਇਹ ਕੁਛ ਬੜੀ ਗਿਣਤੀ ਨਹੀਂ ਹੈ।

ਕੀਰਤਨਿ ਸੱਤਿਨਾਮੁ ਕੋ ਹੋਵੈ।
ਜੋ ਬਹੁ ਜਨ ਮਨ ਕਲਮਲ[1] ਖੋਵੈ। [1]ਪਾਪ।
ਦਿਨ ਪ੍ਰਤਿ ਚਲਨ ਚਹਿਤਿ ਜਗਤੇਸ਼ਾ[1]। [1]ਗੁਰੂ ਜੀ।

ਕਰਹਿ ਭਾਉ ਬਹੁ ਰਖਹਿ ਨਰੇਸ਼ਾ
॥੧੧॥
ਕਰੀ ਪ੍ਰਪੱਕ ਸਿਖੀ ਕੀ ਰੀਤਾ।
ਨਿਤਪ੍ਰਤਿ ਵਧਹਿ ਭਜਨ ਮਹਿਂ ਪ੍ਰੀਤਾ।
ਕਰਜੋ ਗਜਾਨ ਮਹਿਂ ਪੂਰਨ ਰਾਊ[1]। [1]ਰਾਜਾ।
ਸ੍ਰੀ ਨਾਨਕ ਜੀ ਦਯਾਲੁ ਸੁਭਾਊ
॥੧੨॥
ਬਹੁਰੋ ਮੰਜੀ[1] ਪਰ ਬੈਸਾਰਾ। [1]ਮੰਜੀ ਦਾ ਭਾਵ ਗੁਰ ਨਾਨਕ ਤੁੱਲ ਗੁਰਤਾ ਦਾ ਨਹੀਂ, ਪਰ ਸਾਧ ਸੰਗਤ ਵਿਚ ਗੁਰਮੁਖ ਪਦ ਦਿੱਤਾ। ਅਰਥਾਤ ਆਪ ਜਪੇ ਤੇ ਹੋਰਨਾਂ ਨੂੰ ਜਪਾਵੇ। ਨਾਮ ਜਪਾਉਣ ਦਾ ਅਧਿਕਾਰ ਸਿੱਖ ਨੂੰ ਦਿੱਤਾ ਗਿਆ ਹੈ ਤੇ ਉਸਦਾ ਸਤਿਕਾਰ ਵੀ ਲਿਖਿਆ ਹੈ। ਯਥਾ-'ਜਨੁ ਨਾਨਕ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥'
ਕਿਯੋ ਪੂਜ[1] ਤਿਹਂ ਦੇਸ਼ ਮਝਾਰਾ। [1]ਪੂਜਾ ਜੋਗ।
ਆਪ ਗਵਨ ਕੀ ਕੀਨੀ ਤਜਾਰੀ।
ਚਹਿਤ ਨ ਬਿਛਰਜੋ ਨ੍ਰਿਪ ਬ੍ਰਿਹੁ[1] ਭਾਰੀ [1]ਵਿਛੋੜਾ।
॥੧੩॥
ਕਮਲ ਬਦਨ ਪੁਨ ਬਚਨ ਬਖਾਨੇ।
'ਸੁਨਿ ਰਾਜਨ ਭੋ ਪਰਮ ਸਯਾਨੇ!
ਅਬ ਤੁਝ ਪੂਰਨ ਭਯੋ ਬਿਬੇਕਾ।
ਹਮ ਕਰਨੇ ਹੈਂ ਕਾਜ ਅਨੇਕਾ ॥੧੪॥
ਧਰਹੁ ਧਜਾਨ, ਮੈਂ ਸਦਾ ਸਮੀਪਾ।'
ਅਸ ਸੁਨਿ ਗਦ ਗਦ ਭਾ ਅਵਨੀਪਾ।
ਸਰਬ ਪ੍ਰਕਾਰ ਦੀਨਿ ਤਿਂਹ ਧੀਰਾ।
ਗਮਨ ਕਿਯੋ ਪੁਨਿ ਗੁਨੀ ਗਹੀਰਾ[1] [1]ਭਾਵ, ਗੁਰੂ ਜੀ ਨੇ।
॥੧੫॥
ਪੂਜਾ ਨ੍ਰਿਪ ਕੀ ਸ੍ਰੀ ਗੁਰੂ ਪਾਛੇ।
ਸਰਬ ਦੇਸ਼ ਕਰਿਹੀ ਬਿਧਿ ਆਛੇ।
ਬਰ ਪਾਵਹਿਂ ਜੋ ਜਿਹਂ ਮਨ ਭਾਵਾ।
ਕਰਹਿਂ ਸਦਾ ਸਤਿਸੰਗ ਸੁਹਾਵਾ
॥੧੬॥

ਸੈ੍ਯਾ:

ਦੇਸ਼ ਤਿਸੀ ਜਗਤੇਸ਼[1] ਗਏ ਜਹਿਂ,

[1]ਗੁਰੂ ਜੀ।

ਅੰਗਨਾ[1] ਰਾਜ ਕਰੈ ਪੁਰਿ[2] ਮਾਂਹੀ[†]।

{ਤ੍ਰਿਆ ਰਾਜ}

[1]ਇਸਤ੍ਰੀ। [2]ਸ਼ਹਿਰ। [†]ਹਕੀਕਤ ਰਾਹ ਮੁਕਾਮ ਵਿਚ ਜ਼ਿਕਰ ਹੈ 'ਤ੍ਰਿਯਾ ਰਾਜ ਹੈ, ਤਹਾਂ ਭੀ ਬਾਬੇ ਕਾ ਦੇਹੁਰਾ ਹੈ'।

ਮੈਂ ਮਰਦਾਨਾ ਦੁਊ ਪਸ਼ਚਾਤ[1],

[1]ਪਿੱਛੇ।

ਚਲੇ ਗੁਰੁ ਨਾਨਕ ਆਗੈ ਸੁ ਜਾਹੀਂ।

ਦੰਭ ਨਸਾਵਨ ਨਾਮ ਜਪਾਵਨ,

ਜਾਵਨ ਕਾਰਨ ਆਨ ਕੋ ਨਾਂਹੀ।

ਪਾਵਕ ਸਾਗਰ[1] ਹੇਰਿ ਅਗਾਹ,

[1]ਅਗਨ ਸਾਗਰ।

ਕਿਯੋ ਹਰਿ ਕੀਰਤਿ ਸੇਤ[1] ਕੋ ਤਾਂਹੀ ॥੧੭॥

[1]ਪੁਲ।

ਭੂਰ ਹੁਤੋ ਪੁਰਿ[1], ਨਾਰ[2] ਨਰੇਸ਼ਨ[3],

[1]ਵੱਡਾ ਸ਼ਹਿਰ ਸੀ। [2]ਉਸ ਪਰ ਦੀ) ਇਸਤ੍ਰੀ ਰਾਜਾ ਸੀ। [3]ਉਸ ਪਰ ਦੀ) ਇਸਤ੍ਰੀ ਰਾਜਾ ਸੀ।

ਤਾਂਹੀ ਕੇ ਮੱਧ ਗਏ ਗਤਿ ਦਾਨੀ।

ਬੀਥਿਕਾ[1] ਹੇਰਿ ਬਰੇ ਬਿਪਨੀ[2] ਪੁਨ,

[1]ਗਲੀ। [2]ਮੰਡੀ।

ਆਪਨ[1] ਭਾਂਤਿ ਅਨੇਕਨ ਠਾਨੀ।

[1]ਹੱਟੀਆਂ।

ਬੈਨ ਭਨੇ ਮਰਦਾਨੇ ਤਬੈ,

'ਮੁਝ ਆਇਸੁ ਦੇਹੁ ਪਿਵੋਂ ਕਿਤ ਪਾਨੀ।

ਲਾਗ ਪਿਪਾਸ[1] ਰਹੀ ਮੁਖ ਸੂਕਤਿ,

[1]ਤ੍ਰੇਹ।

ਆਪ ਚਲੋ, ਰਲਿ ਜਾਉਂ ਸੰਗਾਨੀ[1]' ॥੧੮॥

[1]ਨਾਲ ਆ ਮਿਲਾਂਗਾ।

ਦੋਹਰਾ:

[1]ਕਹਿਕੇ। [†]ਪਾ:-ਕਹਿ ਕਰ।

ਇਹ ਬਿਧਿ ਬਦਿ ਕਰਿ[1†] ਬਦਨ ਤੇ,

ਲੇ ਦੁਖ ਕਦਨ[1] ਰਜਾਇ।

[1]ਗੁਰੂ ਜੀ ਦੀ।

ਗਯੋ ਸੰਗ ਤਜਿ ਸਦਨ ਇਕ,

ਜਾਚ੍ਯੋ 'ਜਲ ਮੁਝ ਪਜਾਇ' ॥੧੯॥

ਸੈ੍ਯਾ:

ਇਕ ਤੀਯ ਹੁਤੀ ਤਿਨ ਬੋਲ ਲਯੋ,

'ਤੁਮ ਅੰਤਰ ਆਨਿ ਕਰੋ ਜਲ ਪਾਨਾ[1]।

[1]ਪੀਓ।

ਕਿਤ ਦੇਸ਼ ਰਹੋ ਕਿਤ ਜਾਵਹੁਗੇ?

ਨਿਜ ਨਾਮ ਬਤਾਵਹੁ ਭਾਖਿ, ਸੁਜਾਨਾ!

ਤਵ ਰੂਪ ਅਪੂਰਬ ਹੇਰਤਿ ਹੌਂ'

ਇਵ ਬੈਨ ਭਨੈ ਪੁਨਿ[1] ਤਾ ਸਨਮਾਨਾ[2]। [1]ਇਉਂ ਬਚਨ ਕਹੇ ਫਿਰ। [2]ਆਦਰ ਕੀਤਾ।
ਸਨਯੋ ਇਹ, ਅੰਤਰ ਜਾਤ ਭਯੋ,
ਤਹਿਂ ਬੈਸ ਗਯੋ ਮਚ[1] ਪੈ ਮਰਦਾਨਾ ॥੨੦॥ [1]ਮੰਜੀ ਤੇ।
'ਦੇਸ਼ ਪੰਜਾਬ ਲਖੋ ਧਰ ਦੂਰ ਸੋ,
ਨਾਮ ਹਮਾਰ ਅਹੈ ਮਰਦਾਨ[†]। [†]ਪਾ:-ਦੇਸ਼ ਪੰਜਾਬ ਲਖੋ ਹਮਰਾ ਅਰ ਦੂਸਰ ਨਾਮ ਅਹੈ ਮਰਦਾਨਾ।
ਕੇਵਲ ਕਾਰਨ ਦੇਸ਼ਨ ਦੇਖਨ,
ਕਾਜ ਨ ਆਨਹਿ ਕੀਨ ਪਯਾਨਾ।'
ਸੋ ਸੁਨਿ ਪਾਨ ਪਿਆਵਨ ਕੇ ਮਿਸ,
ਗ੍ਰੀਵ ਮੈਂ ਤੰਤੁ ਕੋ ਡਾਰਿ ਬੰਧਾਨਾ[1]। [1]ਬੰਨ੍ਹ ਦਿੱਤਾ।
ਏਂਢਕ[1] ਭਾ ਪਲਟੀ ਨਰ ਦੇਹਿ, [1]ਮੇਢਾ।
ਕੁਰੂਪ ਭਯੋ ਮੁਖ ਬੋਲਤਿ ਆਨਾ[†] ॥੨੧॥ [†]ਮਰਦਾਨੇ ਦੀ ਇਹ ਗਤੀ ਪੁਰਾਤਨ ਜਨਮ ਸਾਖੀ ਵਿਚ ਦੋ ਵਾਰ ਨਹੀਂ ਲਿਖੀ। ਦੇਖੋ ਅੱਗੇ ਟੂਕ-ਅਧਯਾਯ ੫੦, ਦਾ ਅੰਕ ੪੭, ਪੰਨਾ ੫੪੬।

{ਮਰਦਾਨੇ ਦਾ ਮੀਢਾ}

ਚੰਚਲ ਨਾਰਿ ਚਲਿਤ੍ਰਹਿ ਸੋਂ ਕਰ,
ਦਾਮਨਿ[1] ਲੇ ਕਰਿ ਤਾ ਛਿਨ ਮਾਂਹੀ[2†]। [1]ਹੱਸੀ। [2]ਓਸੇ ਵੇਲੇ। [†]ਪਾ:-ਚਾਹੀ, ਵਾਹੀ, ਤਾਹੀ।
ਗ੍ਰੀਵ[1] ਵਿਖੈ ਤਿਨ ਬਾਂਧ ਲਈ, [1]ਗਰਦਨ।
ਪੁਨ ਮੇਖ ਕੇ ਸੰਗ ਦਈ ਗਠ ਤਾਂਹੀ।
ਆਪ ਚਲੀ ਘਟ[1] ਸੀਸ ਧਰਾ, [1]ਘੜਾ।
ਜਲ ਲੇਵਨ ਕੋ ਉਦਪਾਨ[1] ਜਹਾਂਹੀ[2]। [1]ਖੂਹ। [2]ਜਿੱਥੇ ਸੀ।
ਬੈਸ ਰਹਯੋ ਬਸ ਕੋ ਨ ਚਲੇ,
ਬਸਿ ਟਾਮਨਿ[1] ਕੈ ਫਸਿ ਫਾਂਸਨ ਮਾਂਹੀ ॥੨੨॥ [1]ਟੂਣੇ (Hypnotism)।
ਬਾਲਾ ਕਹੈ ਸੁਨਿ ਅੰਗਦ ਜੀ!
ਪੁਰਿ ਬਾਹਰ ਬੈਸ ਰਹੇ ਜਗ ਸ੍ਵਾਮੀ।
ਏਕ ਮਹੂਰਤ[1] ਬੀਤਿ ਗਯੋ, [1]ਦੋ ਘੜੀਆਂ।
ਬਿਧਿ ਜਾਨਤਿ ਭੇ ਸਭਿ ਅੰਤਰਜਾਮੀ।
ਬੈਨ ਭਨੇ ਗੁਨ ਐਨ ਪ੍ਰਭੂ,
'ਮਰਦਾਨਾ ਨ ਅਯੋ, ਰਹਯੋ ਕਿਹ ਕਾਮੀ?
ਹੋਈ ਕਿਧੋਂ ਅਗਲੀ ਬਿਧਿ ਤਾਂ ਸੰਗ,

ਹੈ ਨਗਰੀ ਸਗਰੀ ਇਹ ਖਾਮੀ[1] ॥੨੩॥ — [1]ਕੱਚੀ।

ਨਿਗੁਰੇ ਨਰ ਮੂਰਖ ਸੇ ਲਖਿਏ,
ਬਹੁ ਜੋਖਤਾ[1] ਜੋਰ ਸੁਸ਼ੀਲ[2] ਬਿਹੀਨਾ। — [1]ਇਸਤ੍ਰੀਆਂ ਦਾ। [2]ਧਰਮ।
ਪਰਚਾਵਤਿ, ਰਾਗ ਸੁਨਾਵਤਿ ਥੋ,
ਬਿਹਸਾਵਤਿ, ਸੋ ਕਿਨ ਬੰਧਨ ਕੀਨਾ[1]। — [1]ਬੰਨ੍ਹ ਲਿਆ ਸੀ।
ਚਲਿਯੇ ਸੁਧਿ ਲੇਹੁ ਅਬੈ ਤਿਸ ਕੀ',
ਮੁਖ ਭਾਖ ਗਤੇ[1], ਨ ਪਿਖੈਂ ਦੁਖ ਦੀਨਾ[2]। — [1]ਟੁਰੇ। [2]ਦੀਨਾਂ ਦਾ ਦੁਖ ਨਾ ਦੇਖ ਸਕਣ ਵਾਲੇ।
ਜਿਸ ਬਾਸ ਹੁਤੋ ਤਿਸ ਜਾਤ ਰਥਯਾ[1]†, — [1]ਉਸ ਗਲੀ ਵਿਚ ਜਿਸ ਵਿਚ ਘਰ ਸੀ। †ਪਾ:- ਜਿਸ ਬਾਸ ਹੁਤੋ ਤਿਤ ਜਾਵਤ ਭੈ। ਬਾਸ=ਘਰ।
ਤਿਯ ਸੋਊ ਮਿਲੀ ਸਿਰ ਪੈ ਘਟ ਲੀਨਾ ॥੨੪॥

ਕਬਿੱਤ: — [1]ਗੁਰੂ ਜੀ ਨੇ। [2]ਪੁਛਿਆ। [3]ਓਸੇ ਨੂੰ।

ਸ੍ਰੀ ਗੁਰੂ[1] ਨਿਹਾਰਿ, ਬੂਝੀ[2] ਬਚਨ ਉਚਾਰ ਸੋਊ[3],
'ਮਾਨਵ ਹਮਾਰ ਏਕ ਆਯੋ ਇਹ ਥਾਨ ਕੋ।
ਹਟਿ ਕੈ[1] ਨ ਗਯੋ, ਕੌਨ ਜਾਨੈ ਕਹਾਂ ਭਯੋ, — [1]ਮੁੜਕੇ।
ਤਿਹ ਕਾਜ ਨਹਿਂ ਕਛੂ, ਹੇਤ ਆਯੋ ਪਾਨੀ ਪਾਨ ਕੋ[1]।' — [1]ਪੀਣ ਨੂੰ।
ਤੀਯ ਕਹੈ ਬੈਨ 'ਈਹਾਂ ਨਰ ਕੋਊ ਹੈ ਨ ਤਵ,
ਆਂਖ ਹੂੰ ਨ ਦੇਖਯੋ, ਗਯੋ ਥਾਨ ਕਿਤ ਆਨ ਕੋ।
ਆਗੈ ਜਾਇ ਹੇਰੋ ਪੁਰਿ, ਰਹੈ ਨਹੀਂ ਕਹੂੰ ਦੁਰ[1]', — [1]ਛਿਪਕੇ।
ਸੁਨੇ ਮਰਦਾਨੇ ਗੁਰ ਬੈਨ ਦੇਯ ਕਾਨ ਕੋ ॥੨੫॥

ਦੋਹਰਾ: — [1]ਵੱਸ ਨਹੀਂ ਚਲਦਾ।

ਬਸ ਨ ਬਸਾਵਹਿ[1] ਫਸੈ ਕੋ,

ਬਾਸ ਵਿਖੈ ਬੰਧਾਨ[1]। [1]ਬੱਧਾ ਹੋਇਆ ਸੀ।
'ਭਜਾਂ ਭਜਾਂ' ਭਨਹਿ ਸੁਨਾਵਈ,
ਭਗਤਿ ਵਛਲ ਕੇ ਕਾਨ ॥੨੬॥

ਸ੍ਵੈਯਾ:
'ਕਜੋਂ ਨ ਬਤਾਵਹਿਂ ਮਾਨਵ ਤੂੰ,
ਮੁਖ ਕੂਰ ਕਹੈਂ ਘਰ ਅੰਤਰ ਜਾਤੀ।
ਹੈ ਇਹ ਥਾਨ, ਸੁਨਜੋ ਹਮ ਕਾਨ[1], [1]ਉਸਦੀ ਅਵਾਜ਼) ਅਸਾਂ ਕੰਨੀ ਸੁਣੀ ਹੈ।
ਬਰਜੋ ਜਲ ਪਾਨ ਕੇ ਹੇਤ ਤਿਖਾਤੀ[1]।' [1]ਤਿਹਾਯਾ।
ਤੀਯ ਕਹੈ, 'ਪਰਤੀਤ ਨਹੀਂ,
ਬਰਿ[1] ਅੰਤਰ ਹੇਰਿ ਲਵੋ ਭਲਿ ਭਾਂਤੀ। [1]ਵੜਕੇ।
ਬੀਚ ਨਿਕੇਤ ਦੁਰਾਯੋ ਨਹੀਂ,
ਹਮ ਬੋਲਤਿ ਯੌਂ, ਪਰਤੀਤ ਨ ਪਾਤੀ'
॥੨੭॥

ਦੋਹਰਾ: [1]ਚਲਿੱਤ੍ਰ।
ਚੰਚਲ ਤਿਯ ਕੇ ਚਲਿਤ[1] ਲਖਿ,
ਦਲਿਤ[1] ਸੀਲ ਸਤਿ[2] ਜੌਨ[3]। [1]ਨਾਸ਼ ਕਰਦੀ ਹੈ। [2]ਜਤ ਸਤ। [3]ਜੋ।
ਇਕ ਸਲੋਕ ਕਹਿ ਕਮਲ ਮੁਖ[1], [1]ਗੁਰੂ ਜੀ ਨੇ।
ਕਲਾ ਦਿਖਾਈ ਤੌਨ[1] ॥੨੮॥ [1]ਉਸਨੂੰ।

ਸਲੋਕ† ॥
ਕਲਰ ਕੀ ਵਣਜਾਰੀਆਂ ਝੂੰਗੇ ਮੁਸਕ ਮੰਗੇਨ ॥
ਅਮਲਾਂ ਬਾਝਹੁ ਨਾਨਕਾ ਕਿਉ ਕਰ ਕੰਤ ਮਿਲੇਨ ॥੧॥
†ਇਹ ਸ਼ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ।

ਸ੍ਵੈਯਾ: [1]ਘੜਾ।
ਯੌਂ ਕਹਿ ਤੇ ਸਿਰ ਕੁੰਭ[1] ਲਗਜੋ.
ਉਤਰੈ ਨ ਤਰੈ[1], ਰਹੀ ਹਾਰ ਉਤਾਰੀ। [1]ਹੇਠ।
{ਘੜਾ ਸਿਰ ਚੰਬੜਿਆ}
'ਭਜਾਂ ਭਜਾਂ' ਭਨੀ[1] ਮਰਦਾਨੇ ਜਬੈ, [1]ਕਹੀ।
'ਕਹੁ ਵਾਹਿਗੁਰੂ' ਗੁਰ ਬਾਨੀ[1] ਉਚਾਰੀ। [1]ਗੁਰੂ ਜੀ ਨੇ ਬਾਣੀ।
ਯੌਂ ਭਨਿਤੇ ਗਰ ਤੰਤ ਗਈ ਤੁਟ,
ਭਾ ਤਨ ਮਾਨਵ, ਟਾਮਨ[1] ਟਾਰੀ[2]। [1]ਜਾਦੂ। [2]ਦੂਰ ਹੋਯਾ।
ਲੇਯ ਰਬਾਬ ਧਰੇ ਨਿਜ ਕੰਧ,
ਅਯੋ ਢਿਗ, ਲੱਜਤਿ ਹੇਰਿ ਅਘਾਰੀ[1]† [1]ਅਘਾਰੀ (ਅਘ+ਅਰੀ)=ਪਾਪਾਂ ਦੇ ਵੈਰੀ (ਗੁਰੂ ਜੀ ਨੂੰ) ਦੇਖ ਕੇ। †ਪਾ-ਅਹਾਰੀ। [ਸੰਸ.
॥੨੯॥

ਅਹਾਰਯਜ]=ਜਿਸਨੂੰ ਕੋਈ ਨਾ ਠੱਗ ਸਕੇ-ਗੁਰੂ ਨਾਨਕ ਜੀ। ਪਾਠਾਂਤ੍ਰ:-ਅਗਾਰੀ=ਅੱਗੇ। ਭਾਵ ਗੁਰੂ ਜੀ ਵਲ ਨਹੀਂ, ਪਰ ਅਗੇਰੇ ਨੂੰ ਤੱਕਦਾ ਹੈ।

ਪੁਨ ਨਾਰਿ ਕੇ ਸੀਸ ਪੈ ਕੁੰਭ ਲਗਾ,
ਬਿਸਮਾਦ ਭਏ ਲਖਿ ਕੈ ਨਰ ਨਾਰੀ।
ਬਹੁ ਕੀਨ ਪ੍ਰਯਾਸ[1] ਭਏ ਸਭਿ ਬਾਦ[2], — [1]ਯਤਨ। [2]ਬਿਅਰਥ।
ਪਖਾਨ ਭਿਦੈ ਨਹਿਂ[1] ਬੂੰਦ ਕੇ ਮਾਰੀ[2]। — [1]ਪੱਥਰ ਨਹੀਂ ਵਿੰਨਿਆ ਜਾਂਦਾ। [2]ਪਾਣੀ ਦੀ ਬੂੰਦ ਮਾਰਿਆਂ।
ਪਢਿ ਮੰਤ੍ਰਨ ਜੰਤ੍ਰਨ ਕੋ ਲਿਖਿ ਕੈ,
ਕਰਿ ਤੰਤ੍ਰਨ ਕੋ ਸਭਿ ਹੀ ਤਿਯ[1] ਹਾਰੀ। — [1]ਇਸਤ੍ਰੀਆਂ।
ਘਟ[1] ਕੂਟ ਸੋਂ[2] ਬਾਨ ਉਪਾਇ[3] ਚਲਾਵਤਿ, — [1]ਘੜਾ। [2]ਪਹਾੜ ਵਾਂਙੂ। [3]ਯਤਨਾਂ ਦੇ ਤੀਰ।
ਖੰਡਤਿ ਹੋ[1], ਨ ਚਲੈ ਉਪਚਾਰੀ[2] ॥੩੦॥ — [1]ਟੁੱਟ ਜਾਂਦੇ ਹਨ। [2]ਯਤਨ ਨਹੀਂ ਚਲਦੇ।

ਕਬਿੱਤ:

ਨੂਰਸ਼ਾਹ ਹੁਤੀ ਸਰਦਾਰ ਤਿਸ ਦੇਸ਼ ਹੂੰ ਕੀ,
ਭਈ ਸੁਧ ਤਾ ਕੋ ਕਿਨ ਜਾਇ ਕੈ ਬਖਾਨਿਯਾ।

{ਨੂਰਸ਼ਾਹ}

'ਚੇਟਕੀ ਫਕੀਰ ਇਕ ਆਯੋ ਹੈ ਨਗਰ ਬੀਚ,
ਘਟਾ ਤੀਯ ਸੀਸ ਪੈ ਲਗਾਯੋ ਸਭਿ ਜਾਨਿਯਾ।
ਮੰਤਰ ਨ ਜੰਤਰ ਨ ਤੰਤਰ ਚਲਤਿ ਕੋਊ.
ਹਾਰੇ ਉਪਚਾਰ[1] ਕਰਿ ਕਾਹੂੰ ਨ ਹਿਲਾਨਿਯਾ[2]। — [1]ਯਤਨ ਨਹੀਂ। [2]ਹਿਲਾਯਾ ਗਿਆ।
ਜੈਸੇ ਸਯਾਰ[1] ਸ਼ੇਰ ਕੋ, ਪਪੀਲਕਾ[2] ਸੁਮੇਰ ਕੋ. — [1]ਗਿੱਦੜ। [2]ਕੀੜੀ।
ਉਪਾਇ ਤਿਸ ਸਾਮੁਹੇ[1] ਸੁ ਐਸੀ ਬਿਧਿ ਠਾਨਿਯਾ[2]' ॥੩੧॥ — [1]ਸਾਹਮਣੇ। [2]ਬਣਾਯਾ।
ਸੁਨੀ ਜਬ ਰੋਸੀ[1] ਤਬ ਤਿਯਾ[2] ਢਿਗ[3] ਜੋਊ ਸਭਿ, — [1]ਗੁੱਸੇ ਹੋਈ। [2]ਇਸਤ੍ਰੀਆਂ। [3]ਕੋਲ।

ਟਾਮਨ[1] ਕੀ ਬਿਧਿ ਮੈਂ ਸੁਜਾਨ[2] ਜੇਊ ਜਾਨਿਯਾ। [1]ਟੂਣਿਆਂ ਵਿੱਚ। [2]ਚਤੁਰ।
ਭੇਜੀ ਤਤਕਾਲ[1] ਜਹਾਂ ਕੁੰਭ ਸੀਸ ਬਾਲ[2] ਲਗੇ, [1]ਉਸੇ ਵੇਲੇ। [2]ਇਸਤ੍ਰੀ ਦੇ।
ਧਾਰਤਿ ਬਿਸਾਲ ਮਾਨ[1] ਧਾਈ ਤਿਹਂ ਥਾਨਿਯਾ। [1]ਹੰਕਾਰ।
ਢੋਲਕ ਬਜਾਇ ਕੋਊ, ਕੰਧ ਕੋ ਭਜਾਇ ਚਲੀ,
ਕੋਊ ਨਿਜ ਬਦਨ ਤੇ ਅਗਨਿ ਬਮਾਨਿਯਾ[1]। [1]ਕੱਢਦੀ ਹੈ।
ਚਢਿ ਹੈ ਬਿਟਪ[1] ਕੋਊ, ਕੋਊ ਮ੍ਰਿਗ ਛਾਲਾ ਪਰ, [1]ਬ੍ਰਿੱਛ ਤੇ।
ਕੋਊ ਭੇਟ ਮੰਤ੍ਰਨ ਕੀ ਦੇਨੇ ਹੇਤ ਆਨਿਯਾ ॥੩੨॥

ਦੋਹਰਾ:

ਲਿਖ ਹਾਰੀ ਜੰਤ੍ਰਨ ਸਭੈ, ਮੰਤ੍ਰਨ ਪਢਿਤਿ ਬਿਸਾਲ।
ਘਟਾ ਨ ਡੋਲਜੋ ਕਿਸੁ ਤੇ, ਉਰ ਅਚਰਜ ਸਭਿ ਬਾਲ[1] ॥੩੩॥ [1]ਸਭ ਇਸਤ੍ਰੀਆਂ।

ਸੋਰਠਾ:

ਨੂਰਸ਼ਾਹਿ ਕੇ ਪਾਸ, ਪੁਨ ਸੁਧ ਦੀਨੀ ਜਾਇਕੈ।
'ਹਾਰੀ ਕਰਤਿ ਪ੍ਰਯਾਸ, ਬਲ ਨ ਚਲੈ ਇਕ† ਕੁੰਭ ਪਰ' ॥੩੪॥ †ਪਾ:-ਕਿਛੁ।

ਕਬਿੱਤ:

ਸ਼੍ਰੋਨ ਸੁਨਿ ਰੋਸ ਕੀਨਿ, ਸਭਿਨਿ ਕੋ ਧੀਰ ਦੀਨਿ,
ਮੰਤ੍ਰ ਜੰਤ੍ਰ ਲਿਖਿ ਲੀਨ ਚਲੀ ਆਪ ਧਾਇ ਕੈ।
'ਕੈਸੋ ਹੈ ਫਕੀਰ ਜਾਇ ਦੇਖੋਂ ਤਿੰਹ ਤੀਰ[1]. [1]ਪਾਸ।
ਕੇਤੋ ਚੇਟਕੀ ਗਹੀਰ[1] ਅਬ ਜੀਤੋਂਗੀ [1]ਬੜਾ।

ਬਨਾਇਕੈ।'
ਆਣਿ ਪਢੇ ਮੰਤਰ, ਛੁਹਾਏ ਲਿਖਿ ਜੰਤਰ ਸੁ,
ਗ੍ਰੀਵ[1] ਬਾਂਧ ਤੰਤ੍ਰਨ ਕੋ ਢੋਲਕੀ ਬਜਾਇਕੈ। — [1]ਗਲ ਨਾਲ।
ਟਾਮਨ ਬਨਾਇ ਬਹੁ ਕੂਟ ਕੋ ਡੁਲਾਇ ਦੇਤਿ[1], — [1]ਜੋ ਪਹਾੜ ਨੂੰ ਹਿਲਾ ਦੇਣ।
ਐਸੇ ਸਭਿ ਕੀਨ, ਘਟਾ ਸਕੀ ਨ ਡੁਲਾਇਕੈ ॥੩੫॥

ਸੈਯਾ: — [1]ਅਗਨੀ। [2]ਯਤਨ।
ਪਾਵਕ[1] ਸੇ ਉਪਚਾਰ[2] ਕਿਯੇ,
ਘਟ ਲਾਗਣ ਸੀਸ ਭਯੋ ਜਲ ਨਯਾਈ[1]। — [1]ਉਪਚਾਰ ਅਗ ਵਾਂਙੂ ਸਨ ਘੜੇ ਦਾ ਲੱਗਣਾ ਪਾਣੀ ਵਾਙੂੰ ਸੀ।
ਏਕ ਨ ਜੋਰ ਚਲਯੋ ਤਿਹ ਊਪਰ,
ਹਾਰ ਰਹੀ ਕਰਿ ਕੋਟ ਉਪਾਈ[1]। — [1]ਕਰੋੜਾਂ ਯਤਨ।
ਤੀਯ ਭਈ ਦੁਖ ਮੈਂ ਅਤਿ ਆਤੁਰ,
ਸੀਸ ਪੈ ਕੁੰਭ ਧਰੇ ਅਕੁਲਾਈ[1]। — [1]ਵਯਾਕੁਲ ਹੋਈ।
'ਹਾਇ' ਮੁਹੁਰਮੁਹੁ[1] ਬਕਿ ਆਨਨ, — [1]ਵਾਰ ਵਾਰ।
'ਮੋ ਸੰਗ ਕਜਾ ਜਗਦੀਸ਼ ਬਨਾਈ ॥੩੬॥
ਦੀਨ ਭਈ[1] ਮਨ, ਚੀਨ ਲਈ, — [1]ਆਜਿਜ਼ ਹੋ ਗਈ।
ਮਹਿਮਾ ਜੁ ਨਈ ਗੁਰ ਕੀ ਸੁਖਕਾਰੀ[1]।' — [1]ਮੈਂ ਹੁਣ ਦੀਨ ਹੋਈ ਹਾਂ, ਆਦਿ (ਅ) ਉਹ (ਘੜੇ ਵਾਲੀ) ਇਸਤ੍ਰੀ ਦੀਨ ਭਈ, ਆਦਿ।
ਭਾਖਿ ਦਈ, ਅਵਗਜਾ ਜੁ ਭਈ,
ਸੁਨਿ ਕਾਨ ਲਈ ਸਿਰਦਾਰਨ ਨਾਰੀ[1]। — [1]ਇਸਤ੍ਰੀਆਂ ਦੀ ਸਰਦਾਰਨੀ ਨੇ।
'ਤੂਰਣ ਜਾਵਹੁ ਪੂਰਣ ਸੰਤ ਪੈ,
ਚੂਰਣ ਤਾਂ ਚਰਣਾ ਬਲਿਹਾਰੀ[1]। — [1]ਤਿਸਦੇ ਚਰਣਾਂ ਦੀ ਧੂੜ ਤੋਂ ਸਦਕੇ।
ਮੈਂ ਅਪਰਾਧ ਕਿਯੋ ਇਹ ਸਾਧ ਕੋ,
ਲੇਹੁ ਅਰਾਧ, ਮਿਟੈ ਦੁਖ ਭਾਰੀ' ॥੩੭॥

ਦੋਹਰਾ: — [1]ਸਾਰੀਆਂ।
ਨੂਰਸ਼ਾਹਿ ਤਹਿਂ ਤੀਯ ਸੋਂ, ਔਰ ਅੰਗਨਾ ਪੁੰਜ[1]।

ਗਈ ਤਹਾਂ ਮਿਲਿ ਕੈ ਸਭੈ, ਜਹਿਂ
ਰਾਜਹਿਂ[1] ਪਦਕੰਜ ॥੩੮॥

[1]ਬੈਠੇ ਸਨ।

ਸੋਰਠਾ:

ਬੰਦਯੋ ਆਨੰਦ ਕੰਦ, ਚੰਦ ਬਦਨ ਬੈਸੀ
ਨਿਕਟ।
ਨਿਤ ਕੋ ਦੇਖਿ ਮੁਕੰਦ, ਬੋਲੇ ਸਹੀ ਮਹਿਂ
ਸ਼ਬਦ ॥੩੯॥

ਸ੍ਰੀ ਮੁਖਵਾਕ ॥
ਰਾਗੁ ਸੂਹੀ ਮਹਲਾ ੧ ਕੁਚਜੀ
ੴ ਸਤਿਗੁਰ ਪ੍ਰਸਾਦਿ ॥
ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥
ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥
ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥
ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥
ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥
ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥
ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥
ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥
ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥
ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥
ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ॥
ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ॥
ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥

ਕਬਿੱਤ:

ਨੂਰਸ਼ਾਹਿ ਸੁਨਿ ਨਿਜ ਸੀਸ ਧੁਨਿ ਭਨਯੋ
ਪੁਨ,
ਜਾਨਯੋ ਮਨ ਮਾਂਹੀ -ਏਹ ਚੇਟਕੀ ਫਕੀਰ
ਹੈ।
ਮੰਤ੍ਰ ਕੋ ਅਲਾਵਤਿ[1] ਸੁਨਾਵਤਿ ਛਲਤਿ
ਮੋਹਿ,
ਹੌਂ ਨ ਪਤਿਆਵੋ[1] ਏਹ ਗਾਢੋਈ[2]

[1]ਕਹਿੰਦਾ ਹੈ।

[1]ਪਤੀਜਾਂ। [2]ਤਕੜਾ। [3]ਨਿਰਭੈ।

ਅਭੀਰ[3] ਹੈ-।
ਪਢੇ ਨਿਜ ਮੰਤ੍ਰਨ, ਅਨੇਕ ਲਿਖ ਜੰਤ੍ਰਨ,
ਕਰਤਿ ਬਹੁ ਤੰਤ੍ਰਨ ਕੋ, ਜਾਨੇ -ਏ ਗਹੀਰ[1] ਹੈ-।
ਬਸ ਨਹਿਂ ਚਲਯੋ ਕੋਊ, ਹਾਰੀ ਸਭੈ ਬਿਧਿ ਸੋਊ,
ਲਖ੍ਯੋ ਰਿਦੇ ਮਾਂਹਿ ਤਬ -ਪੀਰਨ ਕੋ ਪੀਰ ਹੈ- ॥੪੦॥

[1]ਜਾਨ ਗਈ ਹਾਂ ਇਹ ਡੂੰਘਾ (ਮੰਤ੍ਰੀ) ਹੈ।

ਸ੍ਵੈਯਾ:
ਨਾਗਨੀ ਜਯੋਂ ਬਿਨਤਾ ਸੁਤ[1] ਕੋ,
ਡਰਪਾਵਤਿ ਆਪਨੋ ਜੋਰ ਦਿਖਾਵੈ।
ਤਯੋਂ ਗੁਰ ਸਾਮੁਹਿ[1] ਮੰਤ੍ਰਨ ਕੋ ਪਢਿ,
ਭਾਵਨ ਸੋਂ[1] ਹਿਰਦਾ ਬਿਰਮਾਵੈ[2]।

[1]ਗਰੁੜ।
[1]ਸਾਹਮਣੇ।
[1]ਭਾਵਾਂ ਨਾਲ। [2]ਭਰਮਾਉਣ ਦਾ ਜਤਨ ਕਰਨ ਲਗੀ।

ਹਾਰਿ ਕੈ ਜਾਨਤਿ ਭੀ 'ਇਹ ਪੂਰਨ',
ਤੂਰਨ ਦੀਨ ਭਈ ਘਿਘਿਆਵੈ।
'ਭੇਵ ਤੁਮਾਰ ਨ ਜਾਨਿ ਸਕੀ ਹਮ,
ਕੀਨ ਖ਼ਤਾ ਅਬ ਸੋ ਬਖ਼ਸ਼ਾਵੈਂ ॥੪੧॥
ਮੰਦਮਤੀ[1] ਤੁਮਰਾ ਇਨ ਮਾਨਵ,
ਮੰਤ੍ਰਨ ਕੇ ਜਿਨ ਬੀਚ ਫਸਾਯੋ।
ਕੁੰਭ ਨਿਵਾਰਹੁ[1] ਯਾਂ ਸਿਰ ਤੇ,
ਅਬ ਦੀਨ ਭਈ ਮਨ ਤੇ ਦੁਖ ਪਾਯੋ।
ਨਾ ਕਰਿ ਹੈਂ ਅਵਿਹੇਲਨ[1] ਸੰਤਨ,
ਪਾਵਹਿਂ ਆਨ, ਜਿਤੀ ਹਮ ਥਾਯੋ[1]।
ਹੋ[1] ਸਿਰਮੌਰ, ਅਭੈ ਸਭਿ ਠੌਰ,
ਸਮਾਨ ਨ ਔਰ ਤੁਹੀ ਗਤਿਦਾਯੋ[1]' ॥੪੨॥

[1]ਏਸ ਮਾੜੀ ਮਤ ਵਾਲੀ ਨੇ।
[1]ਦੂਰ ਕਰੋ।
[1]ਨਿਰਾਦਰ।
[1]ਸੌਂਹ ਖਾਂਦੀਆਂ ਹਾਂ ਜਿੰਨੇ ਸਾਡੇ ਥਾਂ ਹਨ: ਸੰਤ ਦਾ ਨਿਰਾਦਰ ਨਾ ਕਰਾਂਗੀਆਂ (ਅ) ਜਿੱਥੇ ਸਾਨੂੰ ਸੰਤ ਮਿਲੇ ਅਵਗਜਾ ਨਹੀਂ...।
[1]ਤੁਸੀਂ ਹੋ।
[1]ਮੁਕਤੀ ਦਾਤੇ ਹੋ।

ਯੌਂ ਸੁਨਿ ਕੈ ਤਿਨ ਕੀ ਬਿਨਤੀ,
ਪੁਨ ਸ਼੍ਰੀ ਗੁਰ ਆਨਨ ਬੈਨ ਅਲਾਯੋ।
'ਵਾਹਿਗੁਰੂ, ਕਹਿ ਲੇਉ ਉਤਾਰ',

ਉਠੀ ਤਤਕਾਲਕ ਬਾਲ ਹਿਲਾਯੋ[1]। [1]ਹਿਲਾਯਾ (ਘੜਾ)।
ਨਾਮ ਉਚਾਰਤਿ ਹੀ ਉਤਰਾ ਘਟ,
ਤੀਯ ਅਚੰਭ ਸਭੈ ਉਰ ਪਾਯੋ।
ਆਨਿ ਉਪਾਇਨ ਭੂਰ ਧਰੀ,
ਮੁਕਤਾ[1] ਸਭਿ ਹੀਰ[2] ਤੇ ਚੀਰ[3] ਮੰਗਾਯੋ ॥੪੩॥ [1]ਮੋਤੀ। [2]ਹੀਰੇ। [3]ਬਸਤਰ।

ਦੋਹਰਾ:
'ਬਖਸ਼ਹੁ ! ਲੀਜੈ ਭੇਟ ਕੋ, ਪੂਰਨ ਪੁਰਖ ਕ੍ਰਿਪਾਲ।'
ਇਹ ਬਿਧਿ ਤਿਨ ਕੋ ਦੇਖਿ ਕੈ, ਬੋਲੇ ਬਚਨ ਰਸਾਲ ॥੪੪॥

ਸ੍ਰੀ ਮੁਖਵਾਕ ॥
ਮਃ ੧ ॥
ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥੨॥
[ਸਿਰੀ: ਵਾਰ ਮ: ੧]

ਦੋਹਰਾ:
ਆਪਾ ਖੋਵਨ ਕੇ ਸਬਦ, ਔਰ ਕਹੇ ਗੁਰੁ ਤਾਂਹਿ।
ਸੁਨਿ ਕਰਿ ਉਰ ਬੈਰਾਗ ਭਾ, ਦੀਨ ਭਈ ਬਚ ਪ੍ਰਾਹਿ ॥੪੫॥

ਸ੍ਵੈਯਾ:
'ਪਸ਼ਚਾਤ ਕਰੀ ਅਵੱਗਜਾ ਬਖਸ਼ੋ,
ਅਬ ਭੂ[1] ਵਿਚਰੋ ਤੁਮ ਜੀ! ਪਰਸ੍ਵਾਰਥਿ[2]। [1]ਜ਼ਿਮੀਂ ਤੇ। [2]ਹੇ ਪਰਸੁਆਰਥੀ ਜੀ।
ਜਬ ਲੌ ਨਹਿੰ ਭੇਵ ਲਖਯੋ ਤਬ ਲੌ ਦੁਖ,
ਭੇਵ ਲਖਯੋ ਕਰਿਯੇ ਕਿਰਤਾਰਥ।
ਪਦ ਪੈ ਬਲਿਹਾਰ ਮੁਹੂਰਮੁਹੂ,
ਤਵ ਮੂਰਤਿ ਦ੍ਰਿਸ਼ਟਿ ਅਗਾਤਿ [1]ਤੁਹਾਡੀ ਪਰਤੱਖ ਮੂਰਤੀ ਦੇ ਅੱਗੇ ਪਦਾਰਥ (ਧਰੇ

ਪਦਾਰਥ[1]।

ਹਨ)। (ਅ) ਤੁਸਾਡੇ ਦਰਸ਼ਨ ਨਾਲ (ਸਭ) ਪਦਾਰਥ ਪ੍ਰਾਪਤ ਹੁੰਦੇ ਹਨ।

ਕਰੁਨਾਕਰ ਲੇਹੁ ਉਪਾਇਨ[1] ਕੋ,

[1]ਭੇਟਾ।

ਸਿਖ ਦੇਹੁ, ਗਈ ਬਯ[1] ਪਾਛ[2] ਅਕਾਰਥ[3]' ॥੪੬॥

[1]ਆਯੂ। [2]ਪਿਛਲੀ। [3]ਬਿਅਰਥ।

ਕਬਿੱਤ:

⚐ਐਸੇ ਜਬ ਭਈ ਦੀਨ ਪਾਹੁਲ ਪਦਨ ਦੀਨਿ,

⚐ਪੁਰਾਤਨ ਜਨਮ ਸਾਖੀ ਵਿੱਚ ਏਹ ਪ੍ਰਸੰਗ ਦੋ ਨਹੀਂ ਹਨ, ਸਗੋਂ ਕਾਵਰੂ ਦੇਸ਼ ਵਿਚ ਇਕੋ ਹੀ ਪ੍ਰਸੰਗ ਹੈ, ਨੂਰਸ਼ਾਹ ਉਥੇ ਦੀ ਹੀ ਸਰਦਾਰਨੀ ਦੱਸੀ ਹੈ। ਓਥੇ ਬੀ ਤ੍ਰਿਆਰਾਜ ਕਹਿਆ ਹੈ, ਯਥਾ ਗੁਰੂ ਜੀ ਮਰਦਾਨੇ ਨੂੰ ਕਹਿੰਦੇ ਹਨ:- 'ਮਰਦਾਨਿਆਂ ਇਹ ਕਾਵਰੂ ਦੇਸ਼ ਹੈ, ਤ੍ਰਿਆ ਰਾਜ ਹੈ।' ਘੜਾ ਸਿਰ ਤੋਂ ਨਾ ਹਿੱਲਣ ਦੀ ਕਥਾ ਬੀ ਉਥੇ ਹੀ ਦਿੱਤੀ ਹੈ।

'ਹਕੀਕਤ ਰਾਹ ਮੁਕਾਮ' ਵਿੱਚ ਤ੍ਰਿਆ ਰਾਜ ਦਾ ਦੱਖਣ ਵਿਚ ਜ਼ਿਕਰ ਆਯਾ ਹੈ, ਯਥਾ:- 'ਨੇਕਾਪਟਣ ਬੀਜਾ ਨਗਰ ਤੇ ਇਕੱਤ੍ਰੀ ਕੋਸ ਹੈ। ਘਰ ਭਾਟੜਿਆਂ ਕੇ ਬੇਗਾਪੁਰ ਬੀਜਾਪੁਰ ਤੇ ਕੋਸ ਅੱਸੀ ਹੈ ਅਹੋਗਾ ਪੇਠ ਹੈ, ਤਹਾਂ ਸੰਗਤ ਚੰਗੇ ਭਾਟੜੇ ਕੀ ਹੈ। ਤਿਸਕੀ ਗਿਰਦ ਨਿਵਾਹੀ ਸਿੱਖ ਸੰਗਤ ਬਹੁਤ ਹੈ, ਅਰ ਭਾਟੜਿਆਂ ਕੇ ਘਰ ਤੇ ਕਜਲੀ ਬਨ ਕੋਸ ਅੱਸੀ ਹੈ। ਤਿਰੀਆ ਰਾਜ ਹੈ। ਤਹਾਂ ਬੀ ਗੁਰੂ ਬਾਬੇ ਕਾ ਦੇਹੁਰਾ ਹੈ। ਸੰਗਤ ਭਾਟੜਿਆਂ ਕੇ ਜੁੜਦੀ ਹੈ। ਓਥੇ ਗੁਰੂ ਸਿਧਾਂ ਨਾਲ ਗੋਸਟ ਕਰਿਕੈ ਪੂਜਾ ਖਿੰਚ ਲੀਤੀ ਹੈਸੁ। ਤਬ ਸਿਧ ਗੁਰੂ ਕਾ ਜੋਰ ਅਜਮਾਇਕੈ ਪੈਰੀ ਆਇ ਪਏ ਹੈਨਿ। ਓਸ ਥਾਉਂ ਕਾ ਨਾਉ ਕਜਲੀ ਬਨ ਤ੍ਰਿਆ ਰਾਜੁ ਹੈ। ਤਹਾਂ ਭੀ ਸੰਗਤ ਹੈ।'

ਇਹ ਹਕੀਕਤ ਰਾਹ ਮੁਕਾਮ ਸੰ: ੧੬੬੧ ਬਿ: ਤੋਂ ਪਹਿਲੇ ਦੀ ਹੈ, ਪੁਰਾਤਨ ਜਨਮਸਾਖੀ ਤੋਂ ਬੀ ਪੁਰਾਣੀ ਹੈ। ਸੋ ਦੱਖਣ ਦੇਸ਼ ਵਿੱਚ ਸਿੱਖੀ ਦਾ ਪਤਾ ਤੇ ਤਿਰੀਆ ਰਾਜ ਦਾ ਪਤਾ ਠੀਕ ਹੈ। ਸਾਖੀ ਉਥੇ ਜੋ ਹੋਈ ਸਿੱਧਾਂ ਦੀ ਦੱਸੀ ਹੈ, ਹੋਰ ਸਾਖੀ ਤ੍ਰੀਮਤਾਂ ਦੀ ਕੋਈ ਨਹੀਂ ਦੱਸੀ।

ਗੁਰੂ ਸਿੱਖੀ ਰੀਤਿ† ਕੀਨਿ ਮੁਕਤਿ ਨਿਧਾਨ ਕੀ।

†ਪਾ:-ਚਾਲ।

ਬੰਧੀ ਧਰਮਸਾਲ ਉਪਦੇਸ਼ ਦੇ ਕ੍ਰਿਪਾਲ ਗੁਰੁ,

ਕੀਰਤਿ ਬਿਸਾਲ ਹਰਿ ਕੀਨੀ ਰੀਤਿਗਾਨ ਕੀ[1]।

[1]ਹਰਿ ਕੀਰਤਨ ਦੇ ਗਾਇਨ ਦੀ।

'ਸਿੱਖ ਸੰਤ ਆਇ ਤਾਂ ਪੈ ਮੰਤ ਨ ਚਲਾਇ ਨਿਜ,

ਟਹਿਲ ਬਨਾਇ ਕੀਜੈ ਛੋਰ ਰੀਤਿ† ਮਾਨ ਕੀ।

†ਪਾ:-ਬਿਧਿ।

-ਵਾਹਿਗੁਰੂ- ਜਪੋ ਮੁਖ, ਜਾਹਿਂ ਭਵਜੰਨਜ† ਦੁਖ[1],

[1]ਸੰਸਾਰ ਤੋਂ ਉਪਜੇ ਦੁੱਖ ਚਲੇ ਜਾਣ। †ਪਾ:-ਭਵਲ।

ਦੇਤਿ ਸੁਖ ਰੀਤਿ ਜਯੋਂ ਸੰਤੋਖ ਸਿੰਘ

[1]ਜਿਵੇਂ ਸੂਰਜ ਦੀ ਰੀਤੀ ਹੈ ਸੁਖ ਦੇਣ ਦੀ।

ਭਾਨੁ ਕੀ[1]' ॥੪੭॥

ਦੋਹਰਾ:

ਕੇਤਿਕ ਬਾਸੁਰ ਰਹਿ ਤਹਾਂ, ਧਰਮ
ਦ੍ਰਿੜਾਯੋ ਦੇਸ਼।
ਪਰਮ ਪ੍ਰੇਮ ਕਰਿ ਸਿਖ ਭਈ, ਭਜਤਿ
ਨਾਮ ਜਗਤੇਸ਼ ॥੪੮॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਤ੍ਰਿਯਾ ਰਾਜ ਉਪਦੇਸ਼' ਪ੍ਰਸੰਗ ਬਰਨਨੰ ਨਾਮ ਉਣਚਾਸਮੋਂ ਅਧ੍ਯਾਯ ॥੪੯॥

## ੫੦. [ਸਤਿਗੁਰ ਮੰਗਲ। ਭਰਥਰੀ। ਕੌਡਾ]

੪੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੧



ਦੋਹਰਾ:

ਮਯਾ ਸਦਨ ਪੰਕਜ ਬਦਨ ਮੋਹ ਕਦਨ ਗਤਿਦੈਨ।

ਮਯਾ=ਕ੍ਰਿਪਾ, ਮੇਹਰ। ਸਦਨ=ਘਰ। ਬਦਨ=ਮੂੰਹ, ਮੁਖੜਾ। ਪੰਕਜ=ਕਮਲ। ਪੰਕਜ ਬਦਨ=ਮੁਖਾਰਬਿੰਦ। ਕਦਨ=ਕੱਟਣ ਵਾਲਾ।

ਚਰਨ ਸ਼ਰਨ ਤਿਨ ਪਰਨ ਮਮ ਦਰਸ਼ਨ ਪਰਸਨ ਚੈਨ ॥੧॥

ਪਰਨ=ਆਸਰਾ। ਪਰਸਨ=ਛੁਹ। ਚੈਨ=ਸੁਖ, ਆਰਾਮ।

ਅਰਥ:

ਮੇਹਰ ਦਾ ਘਰ (ਸੰਸਾਰ ਦੇ) ਮੋਹ ਨੂੰ ਕੱਟਕੇ ਮੁਕਤੀ ਦੇਣਹਾਰੇ (ਸ਼੍ਰੀ ਸਤਿਗੁਰੂ ਜੀ, ਜਿਨ੍ਹਾਂ) ਦਾ ਮੁਖੜਾ ਕਮਲ (ਵਰਗਾ ਸੁੰਦਰ) ਹੈ, ਉਨ੍ਹਾਂ ਦੇ ਚਰਨਾਂ ਦੀ ਸ਼ਰਨ ਦਾ ਮੈਨੂੰ ਆਸਰਾ ਹੈ, (ਜਿਨ੍ਹਾਂ ਚਰਨਾਂ ਦੇ) ਦਰਸ਼ਨ ਅਰ ਛੁਹ ਪ੍ਰਾਪਤੀ ਨਾਲ ਸੁਖ (ਪ੍ਰਾਪਤ) ਹੁੰਦਾ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਆਗੈ ਗਮਨੇ ਸ਼੍ਰੀ ਗੁਰੂ ਪੂਰੇ।
ਨਿਜ ਦਾਸਨ ਜੋ ਦੇਂ ਗਤਿ ਰੂਰੇ।
ਭਰਥਰਿ[1] ਆਸ਼੍ਰਮ ਜਹਾਂ ਸੁਹਾਵਨ। [1]ਭਰਥਰੀ ਦਾ।
{ਭਰਥਰਿ}
ਤਹਾਂ ਜਾਇ ਪਹੁੰਚੇ ਜਸੁਪਾਵਨ[1] ॥੨॥ [1]ਪਵਿੱਤ੍ਰ ਜਸ ਵਾਲੇ।
ਜਿਹ ਮਾਨਹਿ ਸੋ ਸਗਰੋ ਦੇਸ਼ਾ।
ਤ੍ਰੀਯ ਰਾਜ ਪੁਨਿ ਅਪਰ[1] ਨਰੇਸ਼ਾ। [1]ਹੋਰ।
ਪੂਜਕ ਹੁਤੇ ਸਰਬ ਨਰ ਨਾਰੀ।
ਮਹਿਮਾ ਯੋਗਨ ਕੀ ਤਹਿਂ ਭਾਰੀ ॥੩॥
ਤਿਹ ਆਸ਼੍ਰਮ ਕੇ ਜਾਇ ਸਮੀਪਾ।
ਬੈਸਿ ਗਏ ਬੇਦੀ ਕੁਲਦੀਪਾ।
ਸੋ ਕਿਤ ਕਾਜ ਵਹਿਰ ਕੋ ਨਿਕਸਾ।
ਦੇਖਯੋ ਮੁਖ ਪੰਕਜ ਸਮ ਬਿਕਸਾ ॥੪॥

ਦੇਖ ਅਤੀਤ ਦਿਪਤਿ[1] ਪਰਕਾਸ਼ਾ। [1]ਚਮਕਦਾ।
ਧਰਜੋ ਸਰੂਪ ਮਨਹੁ ਸੁਖਰਾਸਾ[1]। [1]ਰੱਬ ਨੇ।
ਮਸਤਕ ਆਯੁਤ[1] ਲੋਚਨ ਲੋਨੇ। [1]ਚੌੜਾ।
ਗਜਾਨ ਤਰਨਿ ਜਨੁ ਜਗ ਪ੍ਰਗਟੋਨੇ ॥੫॥
ਆਇ ਨਿਕਟਿ ਮੁਖ[†] ਬਚਨ ਬਖਾਨਾ। [†]ਪਾ:-ਪੁਨ।
'ਕੌਨ ਦੇਸ਼ ਕਿਤ ਕਰਹੁ ਪਯਾਨਾ?
ਬੇਖ[1] ਅਪੂਰਬ[2] ਤੁਮਰੋ ਪਾਵਨ। [1]ਭੇਸ। [2]ਅਸਚਰਜ।
ਕੀਜੈ ਅਪਨੋ ਨਾਮ ਬਤਾਵਨ' ॥੬॥
ਸੁਨਿਯੇ ਸ਼੍ਰੀ ਅੰਗਦ ਗੁਨਖਾਨੀ!
ਗੁਰੂ ਰੁਖ ਦੇਖਿ ਕਹੀ ਮੈਂ ਬਾਨੀ।
'ਦੇਸ਼ ਪੰਜਾਬ ਸੁ ਦੂਰ ਹਮਾਰਾ।
ਇਹੁ ਸ਼੍ਰੀ ਨਾਨਕ ਗੁਰੂ ਉਦਾਰਾ ॥੭॥
ਹਮ ਸੇਵਕ ਸੁਖ ਹੇਤ ਸਦਾਈ।
ਰਹਹਿਂ ਸੰਗ ਇਨ ਕਰੁਨਾ ਪਾਈ।
ਦੇਸ਼ਨ ਦੇਖਨ ਕਰਨ ਨਿਹਾਲਾ।
ਬਿਚਰਹਿਂ ਅਵਿਨੀ[1] ਬਿਰਦ ਕ੍ਰਿਪਾਲਾ' ॥੮॥ [1]ਧਰਤੀ ਤੇ।
ਸੁਨਤਿ ਭਰਥਰੀ ਉਰ ਮਹਿਂ ਹੁਲਸਾ[1]। [1]ਅਨੰਦ ਹੋਯਾ।
ਬੰਦੇ ਪਦ ਬੇਦੀ ਕੁਲ ਕਲਸਾ[1]। [1]ਬੇਦੀ ਕੁਲ ਦੇ ਸ਼ਿਰੋਮਣੀ ਦੇ।
ਕਹੈ ਕਿ 'ਧੰਨ ਭਾਗ ਮਮ ਆਜੂ।
ਜਾਂ ਤੇ ਭਾ ਤੁਮ ਮਿਲਿਨਿ ਸਮਾਜੂ[1] ॥੯॥ [1]ਸਮਾਗਮ।
ਚਿਰੰਕਾਲ ਕੀ ਕਰਤਿ ਉਡੀਕਾ।
ਭਯੋ ਮਨੋਰਥ ਪੂਰਨ ਜੀ ਕਾ।
ਸਭਿ ਸਾਧਨ ਕੌ ਫਲ ਮੈਂ ਪਾਵਾ।
ਜੋਗ ਵਿਰਾਗ ਸੁ ਆਜ ਸੁਹਾਵਾ' ॥੧੦॥
ਅਸ ਕਹਿ ਕਰਿ ਗਾ ਬੈਠ[1] ਸਮੀਪਾ। [1]ਬੈਠ ਗਿਆ।
ਤਬ ਬੋਲੇ ਬੇਦੀ ਕੁਲਦੀਪਾ।
'ਕਿਸ ਪ੍ਰਕਾਰ ਤੁਮ ਹਮ ਕੋ ਜਾਨੋ?

ਆਗਮ ਕੀ[1] ਉਡੀਕ ਕਸ ਠਾਨੋ[2]? ॥੧੧॥
[1]ਸਾਵੇ) ਆਉਣ ਦੀ। [2]ਕਿਵੇਂ ਕਰ ਰਹੇ ਹੋ।

ਸੁਣਿ ਕਰਿ ਭਰਥਰਿ ਬਚਨ ਉਚਾਰੇ।
'ਸਭਿ ਬ੍ਰਿਤਾਂਤ ਮੈਂ ਕਹੋਂ ਸਵਾਰੇ।

{ਭਰਥਰਿ ਦਾ ਪੂਰਬ ਪ੍ਰਸੰਗ}

ਏਕ ਸਮੇਂ ਨਾਰਦ ਮੁਨਿ ਪਾਵਨ।
ਮਿਲ੍ਯੋ ਮੋਹਿ ਜਿਹਂ ਰੂਪ ਸੁਹਾਵਨ ॥੧੨॥
ਬੀਨਾ[1] ਹਾਥ ਭਗਤ ਮਹਿਂ ਭੀਨਾ[2]।
[1]ਬੀਣਾਂ। [2]ਭਿੱਜਾ ਹੋਇਆ।

ਰੰਗ੍ਯੋ ਪ੍ਰੇਮਹਿਂ ਰੰਗ ਪ੍ਰਬੀਨਾ।
ਮੈਂ ਬਿਲੋਕਿ ਕਰਿ ਬੰਦਨ ਕੀਨੀ।
ਹ੍ਵੈ ਕ੍ਰਿਪਾਲ ਤਿਨ ਆਸ਼ਿਖ[1] ਦੀਨੀ ॥੧੩॥
[1]ਅਸ਼ੀਰਵਾਦ।

ਮੈਂ ਕਰਿ ਕੈ ਬਹੁ ਬਿਨੈ ਵਡਾਈ।
ਕਛੁ ਪੂਛਨ ਹਿਤ ਗਿਰਾ ਅਲਾਈ।
ਸੁਣਤਿ ਦੇਵ ਰਿਖ[1] ਮੁਝ ਸੋਂ ਭਾਖਾ।
[1]ਨਾਰਦ ਨੇ।

-ਜੋ ਕੁਛ ਤੁਮਹਿਂ ਪੁਛਨ ਅਭਿਲਾਖਾ ॥੧੪॥
ਸਰਬ ਬਤਾਵਹਿਂ ਸ੍ਰੀ ਜਗ ਸਾਈਂ।
ਛਿਤ[1] ਅਵਤਾਰ ਲੀਨ ਅਬ ਜਾਈ।
[1]ਧਰਤੀ ਤੇ।

ਸ੍ਰੀ ਨਾਨਕ ਨਿਜ ਨਾਮ ਧਰਾਵਹਿਂ।
ਭਗਤਿ ਜਗਤਿ ਮਹਿਂ ਮਗ ਪ੍ਰਗਟਾਵਹਿਂ ॥੧੫॥
ਖੰਡ[1] ਪਖੰਡ, ਬ੍ਰਹਮੰਡ ਮਝਾਰਾ।
[1]ਤੋੜਕੇ।

ਉਪਦੇਸ਼ਹਿਂ ਸਤਿਨਾਮ ਸੁਖਾਰਾ।
ਅਵਿਨੀ ਸਰਬ ਗਵਨ ਕਰਿ ਨਾਥਾ।
ਹ੍ਵੈ ਚਰਚਾ ਬਹੁ ਸਿੱਧਨ ਸਾਥਾ ॥੧੬॥
ਪ੍ਰਥਮ ਮਿਲਹਿਂਗੇ ਤੁਝ ਇਤ ਥਾਈਂ।
ਬੈਸਹੁ ਪ੍ਰੇਮ ਰਿਦੇ ਲਿਵਲਾਈ।
ਪੂਛ ਲੇਹੁ ਜੋ ਹ੍ਵੈ ਨਿਜ ਮਨ ਮੈਂ।
ਸਰਬ ਬਤਾਇ ਦੇਹਿਂ ਇਕ ਛਿਨ ਮੈਂ-

॥੧੭॥
ਤਬ ਕੀ ਮੈਂ ਰਾਵਰਿ ਸੁਧ ਪਾਈ।
ਬੈਠਿ ਰਹਜੋ ਥਿਰੁ ਹੁਇ ਇਸ ਥਾਈਂ।
ਅਬ ਮੋ ਕੋ ਭਾ ਦਰਸ ਤੁਮਾਰਾ।
ਭਯੋ ਸਾਚ ਜੋ ਮੁਨੀ ਉਚਾਰਾ' ॥੧੮॥
ਸ੍ਰੀ ਗੁਰੁ ਬਚਨ ਸੁਣਤਿ ਭਰਥਰਿ ਕੇ।
ਗਿਰਾ ਕਹੀ ਬਹੁ ਕਰੁਨਾ ਕਰਿ ਕੇ।
'ਜੋ ਪੂਛਨ ਕੀ ਇੱਛਾ ਤੇਰੇ।
ਕਹਹੁ ਆਪ ਸੁਨਿਯੇ ਬਿਨ ਦੇਰੇ
॥੧੯॥
ਬਹੁਤ ਦਿਵਸ ਕੀ ਕਰਤਿ ਉਡੀਕਾ।
ਸੋ ਲੀਜੈ ਉੱਤਰ ਅਬ ਨੀਕਾ।'
ਬੋਲਜੋ ਤਬਹਿ ਭਰਥਰੀ ਬਾਨੀ।
'ਸੁਨਹੁ ਕ੍ਰਿਪਾਲ ਸਕਲ ਗੁਨ ਖਾਨੀ!
॥੨੦॥
ਮੈਂ ਸਾਧਜੋ ਹਠ ਜੋਗ ਮਹਾਨਾ।
ਜਾਂ ਤੇ ਮਨ ਰੋਕਜੋ ਬਿਧਿ ਨਾਨਾ।
ਮਨ ਨਿਰਮਲ ਤੇ ਸ਼ੁਭ ਗਤਿ ਹੋਵੈ।
ਜਨਮ ਮਰਨ ਕੇ ਸੰਕਟ ਖੋਵੈ ॥੨੧॥
ਜਬ ਲੌਂ ਮਨ ਇਹੁ ਰਹੈ ਮਲੀਨਾ।
ਤਬ ਲੋ ਹੋਇ ਨ ਬੰਧਨ ਹੀਨਾ।
ਭਗਤਿ ਵਿਖੈ ਨਿਰਮਲ ਮਨ ਕੈਸੇ।
ਹੋਵਤਿ ਹੈ? ਸੁ ਕਹੋ ਬਿਧਿ ਤੈਸੇ
॥੨੨॥
ਬਿਨਾ ਯੋਗ ਅਸਮੰਜਸ[1] ਗਾਥਾ। [1]ਕਠਨ ਜੇਹੀ।
[1]ਥਿਰਤਾ ਹ੍ਵੈ ਪ੍ਰਾਪਤਿ ਮਨ ਸਾਥਾ। [1]ਗੱਲ ਹੈ।
ਇਕ ਸੰਸੈ ਮੁਝ ਅਸ ਪਰਕਾਰੀ।
ਦੂਸਰ ਕਹੋਂ ਤੁਮਾਰੀ ਅਗਾਰੀ[1] ॥੨੩॥ [1]ਆਪਦੇ ਅੱਗੇ।
ਪੀ ਪਜਾਲਾ[1] ਸਿਧ ਹ੍ਵੈਂ ਮਸਤਾਨੇ[2]। [1]ਸ਼ਰਾਬ ਦਾ) ਪਿਆਲਾ। [2]ਮਸਤ।
ਰਹੈਂ ਅਨਾਹਦ ਧੁਨਿ ਗ਼ਲਤਾਨੇ।
ਬਿਖੈ[1] ਬਾਸ਼ਨਾ ਤੇ ਬੈਰਾਗੀ। [1]ਵਿਸ਼ਯ।

ਨਿਸ ਬਾਸੁਰ ਏਕੋ ਲਿਵਲਾਗੀ ॥੨੪॥
ਭਗਤਿ ਵਿਖੈ ਕਾਂ ਕੇ ਬਲ ਸੰਗਾ[1]? [1]ਕਿਸ ਜ਼ੋਰ ਨਾਲ।
ਲਿਵ ਲਾਗਹਿ ਏਕਹਿ ਹਰਿ ਰੰਗਾ?
ਕਿਸ ਪ੍ਰਕਾਰ ਦ੍ਰਿੜ ਕਰਹਿਂ ਵਿਰਾਗਾ?
ਬਿਨੁ ਵੈਰਾਗ ਪ੍ਰੇਮ ਨਹਿਂ ਜਾਗਾ ॥੨੫॥
ਇਹ ਸੰਸੈ ਮੁਝ ਮਨ ਮੈਂ ਦੋਊ।
ਪ੍ਰਿਥਮ ਕਹੇ ਨਾਰਦ ਢਿਗ ਜੋਊ।
ਸੋ ਮੈਂ ਕਹੇ ਤੁਮਾਰਿ ਅਗਾਰੀ।
ਉੱਤਰਿ ਦੀਜੈ ਰਿਦੈ ਵਿਚਾਰੀ' ॥੨੬॥
ਸ੍ਰੀ ਨਾਨਕ ਬਚ ਕਹਿ ਗੁਨ ਸਾਨੇ[1]। [1]ਗੁਣਾਂ ਨਾਲ ਮਿਲੇ ਹੋਏ।
'ਸੁਨਹੁ ਭਰਥਰੀ ਪਰਮ ਸਯਾਨੇ!
ਨਿਰਮਲ ਮਨ ਬਿਨ ਭਗਤਿ ਸੁ ਨਾਂਹੀ।
ਅਵੈ ਜਥਾਰਥ ਸਾਚੀ ਪ੍ਰਾਹੀ[1]: ॥੨੭॥ [1]ਕਹੀ (ਹੈ ਤੂੰ ਉਹ ਬੀ) ਠੀਕ (ਹੈ ਕਿ)।
-ਮਨ ਨਿਰਮਲ ਨਹਿਂ ਯੋਗ ਬਿਹੀਨਾ।
ਤਾਂ ਤੇ -ਭਗਤਿ ਯੋਗ- ਸ਼ੁਭ ਕੀਨਾ।
ਚਹਿਤ ਜਿ ਗਤਿ[1] ਜਗ[2] ਮਨੁਜ[3] ਬਿਚੱਛਨ[4]। [1]ਮੁਕਤੀ। [2]ਜਗਤ ਵਿਚ। [3]ਪੁਰਸ਼। [4]ਚਤੁਰ।
ਸੋ ਅਸ ਧਰਤਿ ਜੋਗ ਕੇ ਲੱਛਨ[1] ॥੨੮॥ [1]ਨਿਸ਼ਾਨ।

ਸ੍ਰੀ ਮੁਖਵਾਕ ॥
ਆਸਾ ਮਹਲਾ ੧ ॥
ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥੧॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥੧॥ ਰਹਾਉ ॥
ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥੨॥
ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥੩॥
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥੩॥੩੭॥

ਚੌਪਈ:

ਐਸੋ ਜੋਗ ਜਿ ਨਰ ਜਗ ਧਾਰਹਿਂ।
ਮਨ ਕੀ ਸਗਲੀ ਮੈਲ ਨਿਵਾਰਹਿਂ।
ਪੁਨਿ ਜੋ ਪਯਾਲਾ ਤੋਹਿ ਬਖਾਨਾ।
ਸੋ ਅਬ ਕਹੌਂ ਸੁਨਹੁ ਦੇ ਕਾਨਾ
॥੨੯॥

ਸ੍ਰੀ ਮੁਖਵਾਕ ॥
ਆਸਾ ਮਹਲਾ ੧ ॥
ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ॥੧॥ ਰਹਾਉ ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥੩॥
ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥

ਚੌਪਈ:
'ਸ੍ਰੀ ਕਰਤਾਰ ਸਿਫਤ ਮਹਿਂ ਰੰਗੇ।
ਜਪਹਿਂ ਨਾਮ ਮਨ[1] ਬਾਸਨ[2] ਭੰਗੇ[3]। [1]ਮਨ ਦੀਆਂ। [2]ਵਾਸ਼ਨਾਂ। [3]ਤੋੜਦਾ ਹੈ।
ਸ਼੍ਰੀ ਪ੍ਰਭੁ ਚਰਨ ਪ੍ਰੇਮ ਮਸਤਾਨੇ।
ਇਸ ਬਿਧਿ ਸਭਿ ਜਗਤ ਬੰਧਨ ਹਾਨੇ[1]' [1]ਨਾਸ਼ ਕਰੇ।
॥੩੦॥
ਸੁਨਿ ਭਰਥਰਿ ਉਰ ਸੰਸੈ ਨਾਸਾ।
ਮਹਿਮਾ ਭਗਤਿ ਲਖੀ ਸੁਖਰਾਸਾ।
ਹਾਥ ਜੋਰਿ ਪੁਨ ਬੰਦਨ ਕੀਨੀ।
ਭਾਉ ਕੀਨ ਪ੍ਰੇਮਹਿਂ ਮਤਿ ਭੀਨੀ[1] [1]ਪ੍ਰੇਮ ਭਿੱਜੀ।
॥੩੧॥
ਪ੍ਰਸ਼ਨੋਤਰ ਕਰਿ ਰੁਚਿਰ ਪ੍ਰਕਾਰੀ।
ਗਵਨੇ ਤਹਿਂ ਤੇ ਸ਼੍ਰੀ ਸੁਖਕਾਰੀ।
ਮੈਂ ਮਰਦਾਨਾ ਪਾਛੇ ਜਾਵਹਿਂ।
ਹਾਸ ਬਿਲਾਸ ਕਰਤਿ ਮਨ ਭਾਵਹਿਂ
॥੩੨॥

ਕਿਤਕਿ ਕੋਸ ਪਰ ਪਹੁੰਚੇ ਜਾਈ।
{ਕੌਡਾ}
ਬੈਸੇ ਤਹਿਂ ਸਤਿਗੁਰੂ ਸੁਖਦਾਈ।
ਕਾਰਨ ਕਰਨ[1] ਰਿਦੇ ਇਹ ਆਯੋ। [1]ਭਾਵ ਗੁਰੂ ਨਾਨਕ ਦੇਵ ਜੀ ਦੇ।
ਮਰਦਾਨੇ ਕੋ ਮਨ ਭਰਮਾਯੋ ॥੩੩॥
ਕਹਤਿ ਭਯੋ 'ਮੈਂ ਜਾਉ ਅਵਾਸੂ।
ਬਿਦਾ ਦੇਹੁ, ਮਨ ਮੋਰ ਉਦਾਸੂ।
ਸ਼੍ਰੀ ਪ੍ਰਭੁ ! ਮੈਂ ਨਹਿਂ ਜਾਉਂ ਅਗਾਰੀ।
ਹਟਿ ਹੌਂ[1] ਲੇਯ ਰਜਾਇ ਤੁਮਾਰੀ' [1]ਮੁੜਦਾ ਹਾਂ।
॥੩੪॥
ਦੋਹਰਾ:
ਸ਼੍ਰੀ ਗੁਰੂ ਕਹੈਂ 'ਨ ਜਾਹੁ ਅਬ,
ਗੈਲ[1] ਵਿਖੈ ਜਿ ਬਲਾਇ। [1]ਰਾਹ।
ਕੋ ਭੱਛਨ ਤੁਝ[†] ਕੋ ਕਰੈ, [†]ਪਾ:-ਤੁਮ।
ਰਹਹੁ ਸੰਗ ਸੁਖਪਾਇ ॥੩੫॥
ਚੌਪਈ:
ਕਿਉਂ ਉਦਾਸ ਅਪਨੋ ਮਨ ਕੀਨਾ?
ਕੋ ਦੁਖ ਸੰਗਿ ਰਹਿਨ ਕੋ ਚੀਨਾ?
ਧਰਾ ਸਕਲ ਕੋ ਸੈਲ ਕਰੀਜੈ।
ਹਰਖ ਸਹਿਤ ਮਮ ਸਾਥ ਰਹੀਜੈ'
॥੩੬॥
ਧੀਰਜ ਦੇਨੇ ਹਿਤ ਬਹੁ ਭਾਂਤਾ।
ਸਮਝਾਯੋ ਨਹਿਂ ਮਾਨੈ ਬਾਤਾ।
ਨਿਜ ਕੁਟੰਬ ਕੇ ਮਿਲਨੇ ਹੇਤਾ।
ਹਟਿ ਕਰਿ[1] ਪਹੁਂਚਯੋ ਚਹਿਤਿ ਨਿਕੇਤਾ [1]ਮੁੜਕੇ।
॥੩੭॥
ਸ਼੍ਰੀ ਗੁਰੁ ਮੁਝ ਸੋਂ ਬਚਨ ਉਚਾਰੇ।
'ਰਾਖਹੁ ਰਹਿਹੈ ਕਹੇ ਤੁਮਾਰੇ।'
ਸ਼੍ਰੀ ਅੰਗਦ ! ਸੁਨੀਏ ਗੁਨ ਖਾਨੀ।
ਕਹੀ ਤਾਂਹਿ ਸੰਗਿ ਮੈਂ ਇਵ[1] ਬਾਨੀ [1]ਐਉਂ।
॥੩੮॥
'ਕਿਉਂ ਭੂਲਹੁ ਉਰ ਕਰੋ ਵਿਚਾਰਾ।

ਸ੍ਰੀ ਨਾਨਕ ਤਨ ਏਕੰਕਾਰਾ।
ਇਨ ਕੋ ਸੰਗਿ ਤਜੈ ਹ੍ਵੈ ਮੂਢਾ।
ਨਿਜ ਕੁਟੰਬ ਕੇ ਮੋਹ ਅਰੂਢਾ[1] ॥੩੯॥ [1]ਫਸਿਆ।
ਕਾਚ ਬਿਹਾਝਨ ਹਿਤ ਦੁਖ ਸਹਿਹੀ।
ਪਾਰਸ ਨਿਕਟਿ[1] ਤਜਿਨ ਮਨ ਚਹਿਹੀ। [1]ਪਾਰਸ ਦੀ ਸਮੀਪਤਾ।
ਇਨ ਕੋ ਸੰਗ ਸੁਧਾ ਸਮ ਤਯਾਗੈਂ।
ਬਿਖਵਤ ਦੁਖ ਕੁਟੰਬ ਅਨੁਰਾਗੈਂ'
॥੪੦॥

ਦੋਹਰਾ:
ਕਹਯੋ ਨ ਮਾਨਯੋ ਭਾਂਤਿ ਕਿਹ,
ਬਿਦਾ ਲਈ ਕਹਿ ਬੈਨ।
ਹਰਖਤ ਹੁਇ ਹਟਿ ਕਰਿ ਚਲਾ,
ਜਾਵਨ ਕੋ ਨਿਜ ਐਨ ॥੪੧॥

ਚੌਪਈ: [1]ਭਯਾਨਕ।
ਹੁਤੀ ਜਹਾਂ ਦਾਰੁਨ[1] ਉਦਿਆਨਾ।
ਬੈਸਿ ਗਏ ਸ਼੍ਰੀ ਗੁਰੁ ਤਿਹ ਥਾਨਾ।
ਇਕ ਪਗ ਆਗੈ ਨਹਿਂ ਪ੍ਰਸਥਾਨੇ[1]। [1]ਨਾਂ ਗਏ।
ਬੈਸੇ ਬਾਸੁਰ ਤਹਾਂ ਬਿਤਾਨੇ ॥੪੨॥
ਮਰਦਾਨਾ ਹਟਿ ਕਰਿ ਜਬ ਗਮਨਾ।
ਵਧਯੋ ਹੇਤ, ਮਿਲਨੇ ਨਿਜ ਭਵਨਾ।
ਏਕ ਦਿਵਸ ਜਬ ਪੰਥ ਪਧਾਰਾ।
ਦੁਤਿਯੇ ਦਿਨ ਭਾ ਚਲਨ ਤਯਾਰਾ
॥੪੩॥
ਰਾਖਸ਼ ਹੁਤੋ ਏਕ ਮਗ[1]† ਮਾਂਹੀ। [1]ਰਾਹ। †ਪਾ:-ਬਨ।
{ਮਰਦਾਨਾ ਰਾਖਸ਼ ਦੇ ਕਾਬੂ}
ਤਿਨ ਤਬ ਹੀ ਗਹਿ ਲੀਨ ਤਹਾਂ ਹੀ।
ਨਿਜ ਸਥਾਨ ਗਹਿ ਕਰਿ ਸੋ ਗਵਨਾ[1]। [1]ਗਿਆ।
ਬਿਨ ਸਤਿਗੁਰੂ ਛੁਟਾਵਹਿ† ਕਵਨਾ[1] [1]ਕੌਣ ਛੁਡਾਵੇ। †ਪਾ:-ਛੁਰਾਵਹ, ਛੁਡਾਵਹਿ।
॥੪੪॥
ਭੈ ਕਰਿ ਕੰਪਤਿ ਤਨ ਮਰਦਾਨਾ।
ਪੀਤ ਭਯੋ ਮੁਖ, ਥੁਕ ਸੁਕਾਨਾ।
ਦੁਤਿਯ ਨ ਕੋਊ ਤਹਾਂ ਨਿਹਾਰਾ।

ਕਿਸ ਪਹਿ ਕਰਹਿ ਪੁਕਾਰ ਵਿਚਾਰਾ ॥੪੫॥

ਦਾਰੁਨ ਜਹਿਂ ਕਾਨਨ[1] ਗੰਭੀਰਾ[2]।
[1]ਬਨ। [2]ਗਹਿਰਾ।

ਤਜੀ ਧੀਰ[1] ਹ੍ਵੈ ਗੋ[2] ਭੈ ਭੀਰਾ[3]।
[1]ਧੀਰਜ। [2]ਹੋ ਗਿਆ। [3]ਡਰ ਨਾਲ ਭੈਭੀਤ।

ਜਾਨਜੋ -ਜੀਵਨ ਅਬ ਨਹਿਂ ਮੇਰੋ।

ਬਚਨ ਨ ਮਾਨਜੋਂ ਮਨਿ ਗੁਰੁ ਕੇਰੋ ॥੪੬॥

ਯੱਦਜਪਿ[1] ਕੀਨੋ ਹੈ[†] ਅਪਰਾਧਾ।
[1]ਭਾਵੇਂ। [†]ਪਾ:-ਮੈਂ।

ਅਹੈ ਜਥਾਰਥ[1] ਮੋ ਕੋ ਬਾਧਾ[2]।
[1]ਠੀਕ। [2]ਬੰਨ੍ਹਣਾ। (ਅ) ਬੱਧ ਕਰਨਾ (ੲ) ਪੀੜਾ, ਦੁਖ।

ਤਦਪਿ[1] ਕ੍ਰਿਪਾਲ ਬਿਰਦ[2] ਤਿਨ ਕੇਰਾ।
[1]ਤਾਂ ਭੀ। [2]ਧਰਮ।

ਭੈ ਕਾਟਹਿਂਗੇ ਸ਼੍ਰੀ ਪ੍ਰਭੁ ਮੇਰਾ- ॥੪੭॥

ਅਸ ਵਿਚਾਰ ਕਰਿ ਧਰਿ ਉਰ ਧਜਾਨਾ।

-ਇਸ ਰਾਖ਼ਸ਼ ਤੇ ਕਰਹੁ ਮੁਚਾਨਾ।

ਬਹੁਰ ਨ ਹੋਰੌਂ[1] ਬਚਨ ਤੁਮਾਰਾ।
[1]ਨਾ ਮੋੜਾਂਗਾ।

ਦੀਨ ਬੰਧੁ ਪ੍ਰਭੁ! ਅਭੈ ਦਤਾਰਾ[†1]- ॥੪੮॥
[1]ਹੇ ਅਭਯਤਾ ਦੇ ਦਾਤੇ। [†]ਪਾ:-ਅਹੈ ਤੁਮਾਰਾ।

ਤਿਹ ਛਿਨ ਸ਼੍ਰੀ ਨਾਨਕ ਸੁਖਦਾਨੀ।

ਬਿਗਸੇ ਮੁਝ ਸੋਂ ਬੋਲੇ ਬਾਨੀ।

'ਰਾਖਸ਼ ਨੈ ਗਹਿ ਲਿਯ ਮਰਦਾਨਾ।

ਤਲੈ ਤੇਲ ਮਹਿਂ ਕਰਿਹੀ ਖਾਨਾ' ॥੪੯॥

ਦੋਹਰਾ:

ਸੁਨਿ ਕਰਿ ਮੈਂ ਦ੍ਵੈ ਬੰਦ ਕਰਿ,

ਸ਼੍ਰੀ ਗੁਰੁ ਸੋਂ ਬਚ ਪ੍ਰਾਹਿ[1]।
[1]ਕਹਿਆ।

'ਗੈਲ[1] ਬਲਾਇ ਜੁ ਤੁਮ ਕਹਾ,
[1]ਰਸਤੇ।

ਮਿਲੀ ਚਾਹਿਯੇ ਤਾਂਹਿ ॥੫੦॥

ਚੌਪਈ:

ਅਫਲ ਬਚਨ ਕਿਉਂ ਹੋਇ ਤੁਮਾਰਾ।

ਜਿਹ ਕੇ ਤੀਨ ਲੋਗ ਅਨੁਸਾਰਾ।

ਰਹੇ ਹਟਾਇ ਨ ਮਾਨਹਿ ਮੁਢਾ।

ਨਿਜ ਕੁਟੰਬ ਕੇ ਮੋਹ ਅਰੂਢਾ' ॥੫੧॥

ਮੁਝ ਸੋਂ ਸ੍ਰੀ ਗੁਰ ਬਚਨ ਬਖਾਨਾ।
{ਗੁਰੂ ਜੀ ਦਾ ਬਿਰਦ}
'ਚਲਹੁ ਬੇਗ ਤਿੰਹ ਕਰਹਿਂ ਛੁਟਾਨਾ।
ਇਕ ਤੌ ਸੰਗ ਲਏ ਕੀ ਲਾਜਾ†। †ਇਹ ਬਿਰਦਪਾਲ ਬਿਰਦ ਦਾ ਕਮਾਲ ਹੈ।
ਬਹੁਰ ਹਮਾਰੋ ਤਿਹ ਸੋਂ ਕਾਜਾ†'
॥੫੨॥
†ਇਹ ਕ੍ਰਿਤੱਗਜਤਾ ਦਾ ਕਮਾਲ ਹੈ, ਕਿ ਜਿਨ੍ਹਾਂ ਨੂੰ ਕਿਸੇ ਦੀ ਲੋੜ ਨਹੀਂ, ਓਹ ਫਿਰ ਪਿਆਰੇ ਗੋਚਰਾ ਕੰਮ ਦੱਸਦੇ ਹਨ, ਜੋ ਅੱਠ ਪਹਿਰ ਅਖੰਡ ਕੀਰਤਨ ਵਿਚ ਰਹਿੰਦੇ ਹਨ, ਮਰਦਾਨੇ ਦੇ ਕੀਰਤਨ ਦੇ ਐਤਨੇ ਕ੍ਰਿਤੱਗਜ ਹਨ।
ਅਸ ਕਹਿ ਕਰਿ ਗਵਨੇ ਤਤਕਾਲਾ।
ਮੈਂ ਬੂਝੇ ਤਿੰਹ ਸਮੈ ਕ੍ਰਿਪਾਲਾ।
'ਕਿਤਕ ਦੂਰ ਰਾਖ਼ਸ਼ ਕੋ ਥਾਨਾ।
ਹਿਤ ਭੱਖਨ ਜਹਿਂ ਗਹ੍ਯੋ ਮ੍ਰਦਾਨਾ
॥੫੩॥
ਹਮ ਪਹੁੰਚਨ ਤੇ ਪੂਰਬ ਸੋਊ।
ਖਾਇ ਜਾਇ[1] ਜਹਿਂ ਬਿਲਮ[2] ਨ ਕੋਊ।' [1]ਮਤਾਂ) ਖਾ ਹੀ ਜਾਏ। [2]ਦੇਰ।
'ਨਹੀਂ ਦੂਰ ਬਹੁ ਨਿਕਟਿ ਪ੍ਰਮਾਨਹੁ।
ਕੋਸ ਇਕਾਦਸ਼ ਪਰ ਪਹਿਚਾਨਹੁ'
॥੫੪॥
ਅਸ ਕਹਿ ਮਮ ਕਰ ਸੋਂ ਕਰ ਗਹਿਵਾ।
ਇਕ ਛਿਨ ਮਹਿਂ ਆਵਤਿ ਭੇ ਤਹਿੰਵਾ[1]। [1]ਤਿੱਥੇ।
ਕਾਨਨ[1] ਦੀਰਘ[2] ਦਾਰੁਨ[3] ਭਾਰੀ। [1]ਜੰਗਲ। [2]ਬੜਾ। [3]ਭਜਾਨਕ।
ਰਾਕਸ਼ ਕੋ ਘਰ ਤਾਂਹਿ ਮਝਾਰੀ ॥੫੫॥
ਦੋਹਰਾ:
ਮਰਦਾਨੇ ਕੋ ਦੇਖਿ ਕਰਿ,
ਬਿਗਸਤਿ ਗਿਰਾ ਅਲਾਇ।
'ਕਿਉਂ ਬੈਠੇ ਘਰ ਜਾਤਿ ਨਹਿਂ?
ਸੁਧਿ ਨਿਜ ਦੇਹੁ ਬਤਾਇ' ॥੫੬॥
ਚੌਪਈ:
ਸੁਨਿ ਲੱਜਤਿ ਹੋਇਓ ਮਰਦਾਨਾ।
ਗ੍ਰੀਵ ਨੀਚ ਕਰਿ ਕਛੁ ਨ ਬਖਾਨਾ।
ਰਿਦੈ ਵਿਖੈ ਹਰਖਤਿ ਬਹੁ ਭਯੋ।

-ਜੀਵਨ ਜਾਨ ਜਨਮ ਮਮ ਨਯੋ-
॥੫੭॥
ਮੁਝ ਸੋਂ ਬੋਲੇ ਦੀਨ ਦਯਾਲਾ।
'ਇਹੁ ਜੁ ਕਰਾਹਾ[1] ਤਪਤ ਬਿਸਾਲਾ। [1]ਕੜਾਹਾ।
ਤਿਸ ਮਹਿਂ ਮਰਦਾਨੇ ਕੋ ਪਾਵਹਿ॥
ਤਲ ਕੈ ਤੇਲ ਵਿਖੈ ਪੁਨ ਖਾਵਹਿ
॥੫੮॥
ਦੁਰੇ[1] ਰਹੈਂ ਨਹਿਂ ਦੇਇਂ ਦਿਖਾਈ।' [1]ਛਿਪੇ ਰਹੀਏ।
ਸੁਨਿ ਕਰਿ ਮੈਂ ਪੁਨ ਗਿਰਾ ਅਲਾਈ।
'ਨਹਿਂ ਆਏ ਜੈਸੇ ਤੁਮ ਆਏ।
ਜੇ ਰਾਖਸ਼ ਤਲ ਲੇਵਹਿ ਖਾਏ ॥੫੯॥
ਦੋਹਰਾ: [1]ਪਹਿਲੇ।
ਸੋ ਬਿਧਿ ਪੂਰਬ[1] ਕੀਜਿਯੇ,
ਜਿਹ ਬਿਧਿ ਛੂਟਹਿ ਸੋਇ।
ਕਿੰਕਰ ਅਪਨੋ ਜਾਨੀਐ,
ਪਤਨ[1] ਨ ਇਹ ਕੋ ਹੋਇ' ॥੬੦॥ [1]ਨਾਸ਼।
ਚੌਪਈ:
ਸ਼੍ਰੀ ਗੁਰ ਭਾਖਹਿਂ 'ਦੇਖਿ ਤਮਾਸ਼ਾ।
ਜੋ ਕਰਤਾਰ ਦਿਖਾਇ ਬਿਲਾਸਾ।'
ਨਹਿਂ ਰਾਖਸ਼ ਕੋ ਦੇਇਂ ਦਿਖਾਈ।
ਮਰਦਾਨਾ ਦੇਖਹਿ ਗੁਰੁ ਤਾਂਈ ॥੬੧॥
ਤਪਯੋ ਤੇਲ ਜਬ ਅਗਨਿ ਸਮਾਨਾ।
ਖਲ ਨੇ ਗਹਿ ਲੀਨੋ ਮਰਦਾਨਾ।
ਬਲ ਕੇ ਸੰਗ ਤੇਲ ਮਹਿਂ ਡਾਰਾ।
ਘਿਘ ਕੈ[1] ਸ਼੍ਰੀ ਗੁਰੁ ਨਾਮ ਉਚਾਰਾ [1]ਬਿਹਬਲ ਹੋਕੇ।
॥੬੨॥
'ਤ੍ਰਾਹਿ ਤ੍ਰਾਹਿ[1]! ਨਿਜ† ਬਿਰਦ ਸੰਭਾਰਹੁ! [1]ਰੱਖਿਆ ਕਰੋ, ਰੱਖਿਆ ਕਰੋ। †ਪਾ:-ਸ੍ਰੀ।
ਪਾਹਿ ਪਾਹਿ[1]! ਮੁਝ ਜਰਤਿ ਉਬਾਰਹੁ। [1]ਰਖੋ, ਰਖੋ।
ਗੁਨਹਿ[1] ਗੁਨਨ ਕੋ[2] ਅਬ ਨਹਿਂ ਕਲਾ। [1]ਗੁਨਾਹਾਂ ਨੂੰ। [2]ਗਿਣਨੇ ਦਾ।
ਰੱਛਾ ਕੋ ਇਹ ਸਮਹਿਂ[1] ਕ੍ਰਿਪਾਲਾ!' [1]ਵੇਲਾ।
॥੬੩॥

ਦੋਹਰਾ:
ਤੇਲ ਭਯੋ ਸੀਤਲ ਤਬਹਿ,
ਦੇਹਿ ਪਰਸ ਕਰ ਸੋਇ।
ਪਾਵਕ ਤੇਜ[1] ਨ ਛੁਹਿ ਸਕਾ, [1]ਅਗਨੀ ਦਾ ਸੇਕ।
ਜਿਉਂ ਹਿਮ ਰਿਤੁ ਕੋ[1] ਤੋਇ[2] ॥੬੪॥ [1]ਸਿਆਲੇ ਦਾ। [2]ਪਾਣੀ।
ਚੌਪਈ:
ਨਿਜ ਸਰੂਪ ਗੁਰੁ ਤਬਹਿ ਦਿਖਾਯਾ।
ਦੇਖਤਿ ਰਾਖਸ਼ ਵਾਕ ਅਲਾਯਾ।
'ਕੋ ਹੈਂ ਤੂੰ ਕਿੰਹ ਤੇ ਚਲਿ ਆਯੋ?
ਤਪਤ ਕਰਾਹਾ ਜਿਨ ਸਿਤਲਾਯੋ[1]' [1]ਠੰਢਾ ਕਰ ਦਿੱਤਾ ਹੈ।
॥੬੫॥
ਬਿਗਸੇ ਸ਼੍ਰੀ ਮੁਖ ਬਚਨ ਬਖਾਨਾ।
'ਕੌਡਾ! ਕਰਿ ਤੂੰ ਇਹ ਕੋ ਖਾਨਾ।
ਕਿਉਂ ਭੱਖਨ ਮਹਿਂ ਕੀਨੀ ਦੇਰਾ।
ਬਿਨਾ ਤਲੇ ਭਖਿ[1] ਭੋਜਨ ਤੇਰਾ' [1]ਖਾਹ।
॥੬੬॥
ਬਿਸਮਜੋ ਰਾਖਸ਼ ਵਾਕ ਉਚਾਰਾ।
'ਤੁਮ ਕਿਉਂ[†] ਜਾਨ ਤਿਨਾਮ ਹਮਾਰਾ। [†]ਪਾ:-ਕਿਮ।
ਪੂਰਬ ਕਬਹਿ ਨ ਮਿਲਨਾ ਭਯੋ।
ਅਬਹਿ ਸਰੂਪ ਬਿਲੋਕਜੋ ਨਯੋ'
॥੬੭॥
ਦੋਹਰਾ:
ਅਸ ਪ੍ਰਕਾਰ ਮੁਖ ਕਹਿਤਿ ਹੀ,
ਉਪਜਜੋ ਪੂਰਬ ਗਜਾਨ।
ਦਰਸ਼ਨ ਕੇ ਪਰਤਾਪ ਤੇ,
ਭਈ ਸ੍ਰਾਪ ਕੀ ਹਾਨਿ[1] ॥੬੮॥ [1]ਨਾਸ਼।
ਚੌਪਈ: [1]ਸ਼ੀਸ਼ਾ।
ਸੁਧ ਕੋ ਪਾਇ ਮੁਕਰ[1] ਨਿਜ ਲਜਾਯੋ।
{ਅਦਭੁਤ ਸ਼ੀਸ਼ਾ}
ਸ਼੍ਰੀ ਗੁਰੁ ਆਗੈ ਧਰਿ ਦਿਖਰਾਯੋ।
ਜਬ ਪ੍ਰਤਿਬਿੰਬ[1] ਦੇਖਿ ਮੁਖ ਕੇਰਾ। [1]ਅਕਸ।
ਪਰਜੋ ਚਰਨ ਪਰ ਹ੍ਵੈ ਬਿਨ ਦੇਰਾ

॥ ੬੯ ॥
ਕਰਿ ਬੰਦਨ ਹੋਯੋ ਪੁਨਿ ਠਾਂਢਾ।
ਮਨ ਅਨੁਰਾਗ ਅਧਿਕ ਜਿਹ ਬਾਢਾ।
ਬੰਦ ਹਾਥ ਦ੍ਵੈ ਗੁਰੂ ਅਗਾਰੀ।
ਗਦਗਦ ਗਿਰਾ ਹਰਖ ਉਰਿ ਭਾਰੀ
॥ ੭੦ ॥
ਕਮਲ ਬਦਨ ਬੂਝਤਿ ਤਿੰਹ ਤਾਈਂ।
'ਬ੍ਰਿਥਾ[1] ਆਪਨੀ ਦੇਹੁ ਬਤਾਈ।' [1]ਕਹਾਣੀ।
[1] 'ਪੂਰਬ ਦਿਹੁ ਰਜਾਇ, ਗੁਨ ਮੰਦਿਰ! [1]ਕੌਡਾ ਬੋਲਿਆ।
ਆਨੋਂ ਭੇਟਿ ਮਧੁਰ ਫਲ ਸੁੰਦਰ
॥ ੭੧ ॥
ਬਹੁਰੋ ਉਚਰੋਂ ਅਪਨੀ ਗਾਥਾ।
ਜਿਸ ਪ੍ਰਕਾਰ ਬੀਤੀ ਮੁਝ ਸਾਥਾ।'
ਆਇਸ ਪਾਇ ਗਯੋ ਬਨ ਮਾਂਹੀ।
ਜਿਹ ਠਾਂ ਸੁਫਲੇ ਬਿਟਪ[1] ਸੁਹਾਹੀਂ [1]ਫਲਾਂ ਵਾਲੇ ਬ੍ਰਿੱਛ।
॥ ੭੨ ॥
ਬੀਨ ਬੀਨ ਕੈ ਮਧੁਰੇ ਆਨੇ।
ਜਿਨਹਿ ਦੇਖ ਮੁਨਿ ਮਨ ਲਲਚਾਨੇ।
ਸਰਬ ਧਰੇ ਜਬ ਗੁਰੂ ਅਗਾਰੀ।
ਬਿਗਸਿ ਬਦਨ ਤੇ ਗਿਰਾ ਉਚਾਰੀ
॥ ੭੩ ॥
'ਮਰਦਾਨਾ ਅਪਨਾ ਗੁਰੁ[†] ਮਾਨਹੁਂ।
[†]ਇਥੇ ਗੁਰ ਤੋਂ ਮੁਰਾਦ 'ਗੁਰ ਅਵਤਾਰ' ਨਹੀਂ, ਜੋ ਗੁਰੂ ਸਾਹਿਬ ਆਪ ਸੇ, ਪਰ ਮੁਰਾਦ ਹੈ, ਗੁਰਮੁਖ ਯਾ ਮੁਰਸ਼ਿਦ ਤੋਂ, ਨਾਮ ਦਾਤਾ। ਇਸ ਵਿੱਚ ਕਟਾਖਸ਼ ਇਹ ਹੈ ਕਿ ਜਿਸ ਨੂੰ, ਹੇ ਕੌਡੇ! ਤੂੰ! 'ਖਾਣ ਯੋਗ' ਮਾਸ ਦਾ ਲੋਥੜਾ ਸਮਝਿਆ ਸੀ, ਉਹ ਪਰਮੇਸ਼ੁਰ ਦੇ ਨਾਮ ਵਾਲਾ ਹੈ, ਤੇ ਤੇਰੀ ਕਲਯਾਨ ਦਾ ਸਹਾਯਕ ਹੋਣ ਯੋਗ ਸੰਤ ਹੈ। ਏਥੇ ਵੀ ਸਤਿਗੁਰੂ ਜੀ ਨੇ ਆਪਣਾ 'ਦਾਸ ਨਿਵਾਜਨ ਬਿਰਦ' ਦਿਖਾਇਆ ਹੈ। ਪਰ ਦੇਖੋ ਇਹ ਸੁਣ ਕੇ ਭੀ ਸ਼੍ਰੀ ਮਰਦਾਨਾ ਜੀ ਨਿਜ ਨੂੰ ਦਾਸ ਹੀ ਪ੍ਰਗਟ ਕਰ ਰਹੇ ਹਨ।
ਫਲ ਧਰਿ ਆਗੇ ਬੰਦਨ ਠਾਨਹੁਂ।
ਪੂਜਾ ਕੀਜਹਿ ਹੋਇ ਉਧਾਰਾ।'
ਸੁਨਿ ਕੌਡੇ ਪੁਨ ਬਚਨ ਉਚਾਰਾ
॥ ੭੪ ॥

'ਸੀਸ ਮੁਕਟ ਅਬ ਹੈ ਇਹ ਮੇਰਾ।
ਜਾਂ ਕੇ ਮਿਲੇ ਅਨੰਦ ਘਨੇਰਾ।'
ਹਰਖਤਿ ਹ੍ਵੈ ਬੋਲਜੋ ਮਰਦਾਨਾ।
'ਸਭਿ ਪ੍ਰਾਪਤਿ ਮੁਝ, ਹੇ ਗਤਿਦਾਨਾ!
॥੭੫॥
ਬਖਸ਼ਹੁ ਖ਼ਤਾ ਕੀਨਿ ਮੈਂ ਭਾਰੀ।
ਮੇਟਨ ਕਰੀ ਰਜਾਇ ਤੁਮਾਰੀ।
ਨਿਜ ਪ੍ਰਸੰਨਤਾ ਮੋ ਪਰ ਕੀਜੈ।
ਸਦਾ ਸੰਗਿ ਅਬ ਮੁਝੈ ਰਖੀਜੈ'
॥੭੬॥
ਸ਼੍ਰੀ ਮੁਖ ਕਹੈਂ 'ਸਦਾ ਸੁਪ੍ਰਸੰਨਾ।
ਤੂੰ ਸੰਗ ਰਹਉ ਸਦਾ ਸੁਖ ਮੰਨਾ[1]। [1]ਮੰਨਕੇ।
ਛੁਧਾ ਲਗੀ ਹ੍ਵੈ ਹੈ ਤੁਝ ਤਾਂਈ।
ਖਾਹੁ ਮਧੁਰ ਫਲ ਕੋ ਤ੍ਰਿਪਤਾਈ'
॥੭੭॥
ਮੈਂ ਆਇਸ ਲੇ ਕਰਿ ਤਿਹ ਕਾਲਾ।
ਜੇ ਫਲ ਸੁੰਦਰ ਮਧੁਰ ਬਿਸਾਲਾ।
ਧਰੇ ਗੁਰੂ ਆਗੈ ਰਸ ਪੂਰੇ।
ਪੁਨ ਮਰਦਾਨੇ ਕੋ ਦਿਯ ਰੂਰੇ[1] ॥੭੮॥ [1]ਸੁੰਦਰ।
ਨਿਜ ਅਹਾਰ ਮੈਂ ਲੀਨ ਬਹੋਰੀ।
ਅਚੇ[1] ਮਧੁਰ ਜਿਨ ਸਾਦ ਨ ਥੋਰੀ। [1]ਖਾਧੇ।
ਫਲ ਜਿ ਹੁਤੇ ਆਗੇ ਸੁਖਦਾਈ[1]। [1]ਭਾਵ ਗੁਰੂ ਜੀ ਦੇ।
ਸੋ ਉਚਾਇ[1] ਦਿਯ ਰਾਖ਼ਸ਼ ਤਾਈਂ [1]ਚੁੱਕ ਕੇ।
॥੭੯॥
ਜਬ ਕੌਂਡੇ ਕਿਯ ਮੁਖ ਮੈਂ ਪਾਵਨ।
ਤਤਛਿਨ ਕਰੀ ਦੇਹਿ ਪਲਟਾਵਨ।
ਸੁਰ ਸਰੂਪ ਹ੍ਵੈ ਉਸਤਤਿ ਠਾਨੀ।
'ਨਮੋ ਨਮੋ ਕਰਤਾ ਚਹੁੰਖਾਨੀ[1]! [1]ਚਾਰ ਖਾਣੀਆਂ ਦੇ।
॥੮੦॥
ਨਿਰਗੁਨ ਸਰਗੁਨ ਤੋਰ ਸਰੂਪਾ।
ਮਨ ਬਾਨੀ ਤੇ ਪਰੈ ਅਨੂਪਾ।

ਪਾਰਬ੍ਰਹਮ ਪਰਮੇਸ਼ੁਰ ਸ੍ਵਾਮੀ।
ਮੋਰ[1] ਨਮਾਮਿ[2] ਨਮਾਮਿ ਨਮਾਮੀ ॥੮੧॥ [1]ਮੇਰੀ। [2]ਨਮਸਕਾਰ।

ਭਗਤਿ ਵਛਲ ਦੀਨਨਿ ਦੁਖ ਭੰਜਨ!
ਜੈ! ਜੈ! ਜੈ! ਮੁਨਿ ਜਨ ਮਨ ਰੰਜਨ।
ਸੰਤ ਵਿਰੋਧਿਨ ਕੋ[1] ਨਿਤ ਘਾਲਿਕ। [1]ਵਿਰੋਧੀਆਂ ਨੂੰ।
ਧਰਮ ਸੇਤ[1] ਜਗ ਮਹਿਂ ਪ੍ਰਤਿਪਾਲਕ! ॥੮੨॥ [1]ਮਰਯਾਦਾ।

ਪੁਨ ਬੰਦਨ ਤਵ ਪਦ ਭਗਵੰਤਾ!
ਸੁਨਹੁ ਭਯੋ ਜਿਵ ਮਮ ਵਿਰਤੰਤਾ।
ਤੁਮ ਅੰਤਰਜਾਮੀ ਸਭਿ ਜਾਨੋ।
ਤਦਪਿ ਨਿਦੇਸ਼ਹਿ[1] ਮੰਨਿ ਬਖਾਨੋ ॥੮੩॥ [1]ਆਗਯਾ।

ਪੂਰਬ ਜਨਮ ਹੁਤੋ[1] ਦਿਜ ਮੇਰਾ। [1]ਸੀ।
{ਕੌਡੇ ਦਾ ਪੂਰਬ ਪ੍ਰਸੰਗ}
ਪਠਿ[1] ਵਿੱਦਯਾ ਮਨ ਮਾਨ ਘਨੇਰਾ। [1]ਪੜ੍ਹ। +ਪਾ:-ਕਰੀਅਹਿ।
ਏਕ ਦਿਵਸ ਮਮ ਗੁਰੁ ਤਤਬੇਤਾ[1]। [1]ਤੱਤ੍ਵ ਗਯਾਨੀ।
ਆਵਾ ਸਹਿਜ ਸੁਭਾਵ ਨਿਕੇਤਾ ॥੮੪॥

ਨਹਿਂ ਉਠਿ ਕਰਿ ਸਨਮਾਨਤਿ ਕੀਨਾ।
ਅਹਿਮਤ[1] ਧਰਿ ਆਸਨ ਆਸੀਨਾ[2]। [1]ਸਰਪ ਬੁਧੀ, ਫਨੀਅਰ ਸੱਪ ਦੀ ਆਕੜੀ ਧੌਣ ਵਲ ਇਸ਼ਾਰਾ ਹੈ ਕਿ ਆਕੜ ਨਾਲ ਨਿਵਿਆਂ ਨਾ। (ਅ) ਅਹਮਮਤਿ=ਹੰਕਾਰ। [2]ਆਸਨ ਤੇ ਬੈਠਾ ਰਹਿਆ।
ਦੇਖਿ ਅਵੱਗਯਾ ਗੁਰੁ ਰਿਸ ਕਰਿ ਕੈ।
ਮੁਝ ਇਉਂ ਦੀਨੋ ਸ੍ਰਾਪ ਉਚਰਿ ਕੈ ॥੮੫॥

-ਅਸ ਵਿੱਪ੍ਰੀਤਿ ਜੁ ਤੈਂ ਮਨ ਠਾਨੀ।
ਕਛੂ ਨ ਬਿਗਰਹਿ ਮੁਝ, ਹੇ† ਮਾਨੀ![1] ‡। [1]ਹੰਕਾਰੀ। †ਪਾ:-ਰੇ। ‡ਪਾ:-ਕੁਛ ਨਹਿ ਬਿਗਰਹਿ ਰੇ ਉਰ ਮਾਨੀ।
ਯਾਂ ਕੋ ਫਲ ਜੇ ਤੂੰ ਨਹਿਂ ਪਾਵੈਂ।
ਤੌ ਸ਼ੁਭ ਰੀਤਿ ਜਗਤ ਮਿਟ ਜਾਵੈ ॥੮੬॥

ਤਾਂ ਤੇ ਤੂੰ ਰਾਖਸ਼ ਤਨ ਪਾਈ।
ਕਰਹੁ ਕੁਕਰਮ ਧਰਮ ਬਿਸਰਾਈ।
ਅਸ ਪ੍ਰਕਾਰ ਸੁਨਿ ਗੁਰੁ ਕੋ ਸ੍ਰਾਪਾ।
ਮੈਂ ਭੈ ਭੀਤਿ ਭਯੋ ਬਹੁ ਕਾਂਪਾ ॥੮੭॥
-ਹੇ ਗੁਰੁ! ਮੈਂ ਅਪਰਾਧ ਜੁ ਕੀਨੋ।
ਤਾਂ ਕੋ ਫਲ ਰਾਖਸ ਤਨ ਦੀਨੋ†।

†ਤਨ ਤੋਂ ਮੁਰਾਦ-ਸੁਭਾਵ-ਦੀ ਹੈ। ਜਦ ਸੁਭਾਵ ਹਿੰਸਕ ਤੇ ਸ਼ਰੀਰ ਮੰਦਕਰਮੀ ਹੋ ਜਾਵੇ ਤਾਂ ਨੁਹਾਰ ਬੀ ਭਯਾਨਕ ਤੇ ਡਰਾਵਣੀ ਹੋ ਜਾਂਦੀ ਹੈ। ਆਰਯ ਕੁਲ ਦੇ ਲੋਕ ਜਿਨ੍ਹਾਂ ਦੀ ਬੋਲੀ ਪੁਰਾਤਨ ਸੰਸਕ੍ਰਿਤ ਸੀ, ਜਦ ਹਿੰਦ ਵਿਚ ਆਏ ਤਾਂ ਏਥੋਂ ਦੇ ਅਸਲੀ ਲੋਕਾਂ ਨੂੰ ਰਾਕਸ਼ ਕਹਿੰਦੇ ਸਨ। ਆਰਯ ਗੋਰੇ ਤੇ ਸਡੌਲ ਚੇਹਰੇ ਵਾਲੇ ਸਨ, ਏਹ ਲੋਕ ਸਾਂਵਲੇ ਕਾਲੇ ਤੇ ਨਕਸ਼ਾਂ ਦੇ ਓਹੇ ਜਹੇ ਸਡੌਲ ਨਹੀਂ ਸੇ। ਭੀਲ ਗੋਂਡ ਆਦਿ ਲੋਕ ਉਨ੍ਹਾਂ ਪਹਿਲੀਆਂ ਕੌਮਾਂ ਦੇ ਅਜੇ ਤਕ ਹਿੰਦ ਵਿਚ ਹਨ ਜਿਨ੍ਹਾਂ ਨੂੰ ਰਾਕਸ਼ ਕਹਿੰਦੇ ਹੁੰਦੇ ਸਨ, ਆਪਣਾ ਦੇਸ਼ ਖੁਹਾ ਬੈਠਣ ਕਰਕੇ ਏਹ ਲੋਕ ਆਰਯ ਹਮਲਾਆਵਰਾਂ ਅਤੇ ਦੇਸ਼ ਸਾਂਭ ਲੈਣ ਵਾਲਿਆਂ ਤੇ ਲੁਕ ਛਿਪਕੇ ਲਗੇ ਦਾਉ ਬੜੇ ਅਤਯਾਚਾਰ ਕਰਦੇ ਹੁੰਦੇ ਸਨ, ਕਈ ਰਾਕਸ਼ ਆਦਮ ਖੋਰ ਵੀ ਹੁੰਦੇ ਸਨ ਤੇ ਜਗਤ ਦੇ ਕਈ ਥਾਈਂ ਅਜੇ ਬੀ ਆਦਮ ਖੋਰ ਲੋਕ ਹਨ। ਨਿਜ ਗੁਰੂ ਦੇ ਸ੍ਰਾਪ ਨਾਲ 'ਕੌਡਾ' ਆਦਮ ਖੋਰ ਰਾਖਸ਼ ਬ੍ਰਿਤੀ ਵਾਲਾ ਹੋ ਰਿਹਾ ਸੀ।

ਕਬ ਲੌ ਭੋਗੋਂ ਗੋ ਦੁਖ ਭਾਰੀ।
ਕ੍ਰਿਪਾ ਧਾਰਿ ਸੋ ਕਰਹੁ ਉਚਾਰੀ?-
॥੮੮॥
ਗੁਰੁ ਦਯਾਲਤਾ ਮਹਿਂ ਮਨ ਭੀਨਾ।
ਐਸੇ ਬਚਨ ਉਚਾਰਨ ਕੀਨਾ।
-ਏਕੰਕਾਰ ਧਰੈ ਅਵਤਾਰਾ।
ਤਿਨਿ ਕੇ ਮਿਲੇ ਹੋਇ ਨਿਸਤਾਰਾ-
॥੮੯॥
-ਹੇ ਗੁਰ! ਮੈਂ ਤਿਨ ਕੋ ਕਿਵ ਜਾਨੋਂ।
ਕ੍ਰਿਪਾ ਕਰਹੁ ਸੋ ਭਾਂਤਿ ਬਖਾਨੋ[1]? [1]ਕਹੋ।
-ਸੁਨਿ ਕੈ ਮੁਝ ਕੋ ਦਰਪਨ[1] ਦੀਨਾ। [1]ਸ਼ੀਸ਼ਾ।
ਕਹ੍ਯੋ ਕਿ -ਇਸ ਤੇ ਲੇਵਹੁ ਚੀਨਾ[1] [1]ਜਾਣ। (ਅ) ਪਛਾਣ।
॥੯੦॥
ਯਾ ਮੈ ਪਰ ਪ੍ਰਤਿਬਿੰਬ[1] ਸੁ ਜਾਂ ਕੋ। [1]ਅਕਸ।
ਪੁਨ ਮਾਨੁਖ ਮੁਖ ਦੀਸਹਿ ਤਾਂ ਕੋ।
ਸੋ ਜਾਨਹੁ ਇਹੁ ਹੈ ਅਵਤਾਰਾ।
ਤਿਸ ਤੇ ਤੇਰੋ ਹੋਇ ਉਧਾਰਾ ॥੯੧॥
ਅਨਿਕ ਜਨਮ ਜਿਹ ਨਰ ਜਗ ਪਾਏ।

ਨਾਨਾ[1] ਜੋਨਿ ਵਿਖੈ ਜੋ ਆਏ। [1]ਕਈ ਤਰ੍ਹਾਂ ਦੀਆਂ।
ਤਿਨ ਕੇ ਮੁਖ ਇਸ ਦਰਪਨ ਮਾਂਹੀ।
ਮਾਨੁਖ ਕੇ ਦੀਸਹਿ ਕਬਿ ਨਾਂਹੀ-
॥੯੨॥
ਗੁਰ ਤੇ ਲੇ ਕਰਿ ਮੁਕਰ ਸੁ ਆਵਾ।
ਤਬ ਕੋ ਮੈਂ ਇਹ ਥਾਨ ਰਹਾਵਾ।
ਗਹਿ ਕਰ ਆਨੇ ਮਨੁਜ ਘਨੇਰੇ।
ਮੁਕਰ ਵਿਖੇ ਪ੍ਰਤਿਬਿੰਬ ਸੁ ਹੇਰੇ
॥੯੩॥
ਸੂਕਰ[1], ਕੂਕਰ[2] ਖਰ[3], ਖਗ[4], ਸ਼ੇਰਾ। [1]ਸੂਰ। [2]ਕੁੱਤੇ। [3]ਗਧੇ। [4]ਪੰਛੀ।
ਇਤਿਜਾਦਿਕ ਸਭਿ ਕੋ ਮੁਖ ਹੇਰਾ[†]।

[†]ਇਹ ਜੀਵਾਂ ਦੀਆਂ ਬ੍ਰਿਤੀਆਂ ਵੱਲ ਇਸ਼ਾਰਾ ਹੈ, ਕਿ ਸ਼ਰੀਰ ਮਨੁਖ ਤਾਂ ਸਭ ਦਾ ਦਿੱਸਦਾ ਹੈ, ਪਰ ਅੰਦਰ ਸੁਰਤ ਤੇ ਮਨ ਤੇ ਰੁਖ਼ ਪਸ਼ੂਆਂ ਵਰਗੇ ਹੁੰਦੇ ਹਨ। ਬ੍ਰਿਤੀ ਪਸ਼ੂ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਦੇ ਹਨ ਕਿ ਨਾਮ ਜਪਣ ਵਾਲੇ ਦੀ ਬ੍ਰਿਤੀ 'ਮਾਨੁਖ ਬ੍ਰਿਤੀ' ਹੁੰਦੀ ਹੈ, ਉਸ ਨੂੰ-ਜਨ-ਲਿਖਦੇ ਹਨ। ਬਾਕੀ ਭੁੱਲ ਵਿਚ ਰਹਿਣ ਵਾਲੇ ਖੁਦਗਰਜ਼ ਤੇ ਪਾਪੀ ਦੂਸਰੇ ਦਾ ਬੁਰਾ ਕਰਕੇ ਰੀਝਣ ਵਾਲੇ ਕੁਕਰਮੀ, ਪਸ਼ੂ ਬ੍ਰਿਤੀ ਹੋ ਜਾਣ ਕਰਕੇ ਪਸ਼ੂ ਸਮਾਨ ਹਨ। ਯਥਾ:-'ਬਿਨੁ ਸਿਮਰਨ ਕੂਕਰ ਹਰਕਾਇਆ' ॥ [ਆਦਿ

ਤੁਮਰਾ ਮਾਨੁਖ ਬਦਨ ਦਿਸਾਨਾ।
ਜਿਨ ਕੇ ਪਰਸੇ ਸ੍ਰਾਪ ਮਿਟਾਨਾ
॥੯੪॥
ਅਸ ਬਿਧਿ ਹੁਤੋ ਮੋਹਿ ਬਿਰਤੰਤਾ।
ਅਬ ਦੀਜੈ ਆਇਸ[1] ਭਗਵੰਤਾ। [1]ਆਗਯਾ।
ਪੁੰਨ ਲੋਕ[1] ਕੇ ਵਿਖੈ ਸਿਧਾਊਂ। [1]ਬੈਕੁੰਠ।
ਤੁਮਰੇ ਦਰਸ਼ਨ ਕੋ ਸੁਖ ਪਾਊਂ'
॥੯੫॥
ਸੁਰ ਤਨ ਹ੍ਵੈ, ਕਰਿ ਨਮੋ, ਪਧਾਰਾ[1]। [1]ਗਿਆ।
ਮਰਦਾਨੇ ਕੌਤਕ ਸੁ[†] ਨਿਹਾਰਾ[1]। [1]ਦੇਖਿਆ। [†]ਪਾ:-ਮਰਦਾਨੇ ਸਭ ਚਰਿਤ।
ਬੰਦਨ ਪਦ ਅਰਬਿੰਦ ਕਰੰਤੂ[1]। [1]ਕਰਦਾ ਹੈ।
'ਧੰਨ ਧੰਨ ਪ੍ਰਭੁ! ਧੰਨ' ਭਨੰਤੂ[1] [1]ਕਹਿੰਦਾ ਹੈ।
॥੯੬॥
'ਸ੍ਰੀ ਪ੍ਰਭੁ! ਇਸ ਦਰਪਨ ਕੋ ਲੀਜੈ।
ਹੈ ਅਦਭੁਤ ਨਿਜ ਨਿਕਟਿ ਰਖੀਜੈ।'

ਸੁਨਿ ਕਰਿ ਭਨਹਿਂ ਗਰੀਬ ਨਿਵਾਜੁ[1]। [1]ਗਰੀਬਾਂ ਨੂੰ ਨਿਵਾਜਣੇ ਵਾਲੇ।
'ਇਸ ਦਰਪਨ ਤੇ ਕਜਾ ਹ੍ਵੈ ਕਾਜੂ
॥੯੭॥
ਮੁਕਰ[1] ਵਿਚਾਰ ਰੂਪ ਜਿਨ ਪਾਸਾ। [1]ਸ਼ੀਸ਼ਾ।
{ਵਿਚਾਰ ਰੂਪ ਦਰਪਨ}
ਤਿਨ ਕੋ ਆਤਮ ਹੋਤਿ ਪ੍ਰਕਾਸ਼ਾ।
ਰਾਖਹੁ ਸੋ ਸਦੀਵ ਨਿਜ ਸੰਗਾ।
ਸਦਾ ਅਨੰਦ, ਕਰਹਿ ਭ੍ਰਮ[1] ਭੰਗਾ[2] [1]ਭਰਮਾਂ ਨੂੰ। [2]ਨਾਸ਼ ਕਰਕੇ।
॥੯੮॥
ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਭਰਥਰੀ ਔਰ ਕੌਡੇ ਕੋ' ਪ੍ਰਸੰਗ ਬਰਨਨੰ ਨਾਮ ਪੰਚਾਸਮੋਂ ਅਧਜਾਯ ॥੫੦॥

## ੫੧. [ਸਾਰਦਾ ਮੰਗਲ। ਸਾਲਸਰਾਇ ਜੌਹਰੀ]

੫੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੨



ਭੁਯੰਗ ਛੰਦ:

ਨਮੋ ਸਾਰਦਾ ਰੂਪ ਦੋਖੰ ਹਰੰਤੀ॥

ਦੋਖੰ=ਦੋਸ਼, ਪਾਪ। (ਅ) ਕਵਿਤਾ ਦੇ ਦੋਖ। ਉਹ ਦੂਖਣ ਜੋ ਕਾਵ੍ਯ ਵਿਚ ਪੈਂਦੇ ਹਨ।

ਸਦਾ ਮੰਗਲਾ ਬੁੱਧਿ ਦੈਨੀ ਜਯੰਤੀ।

ਮੰਗਲ=ਖੁਸ਼ੀ। ਮੰਗਲਾ=ਖੁਸ਼ੀ ਦੀ ਦਾਤੀ। ਜਯੰਤੀ=ਜੈ ਦੀ ਦਾਤੀ।

ਭਵਾ ਭੈਹਰਾ ਦਾਸ ਕੀ ਇੱਛ ਪੂਰਾ।

ਭਵਾ=ਭਵ-ਹੋਂਦ, ਸੰਸਾਰ, ਜਨਮ, ਸ਼ਿਵ, ਮੰਗਲ, ਦੌਲਤ, ਮਾਲ ਪਦਾਰਥ ਵਾਲਾ ਹੋਣ ਦੀ ਦਸ਼ਾ, ਪ੍ਰਾਪਤੀ; ਉੱਚਤਾ, ਕੁਸ਼ਲਤਾ। ਭਵਾ=ਕੁਸ਼ਲਤਾ ਦੀ ਦਾਤੀ।

ਪ੍ਰਕਾਸ਼ੀ ਤੁਹੀ ਚੌਦਹੂੰ ਲੋਕ ਭੂਰਾ† ॥੧॥

ਭੂਰਾ=ਬਹੁਤ, ਸਾਰੇ। [ਸੰਸ. ਭੂਰਿ] ਇਸ ਤੁਕ ਦਾ ਭਾਵ ਇਹ ਹੈ ਕਿ ਹੋਰ ਦੇਵ ਨਿਜ ਉਪਾਸਕਾਂ ਵਿਚ ਪ੍ਰਕਾਸ਼ੇ ਹਨ, ਤੈਨੂੰ ਸਾਰੇ ਲੋਕਾਂ ਵਿਚ ਮਤ ਦੇਸ਼ ਆਦਿ ਸਾਰੇ ਭੇਦ ਛੱਡ ਕੇ ਸਭਨਾਂ ਥਾਵਾਂ ਦੇ ਕਵੀਆਂ ਨੇ ਅਵਾਹਨ ਕੀਤਾ ਹੈ।

ਅਰਥ:

ਨਮਸਕਾਰ ਹੈ ਸ਼ਾਰਦਾ ਦੇ ਰੂਪ ਨੂੰ ਜੋ ਦੂਖਣਾ ਨੂੰ ਦੂਰ ਕਰਦੀ ਹੈ, ਸਦਾ ਖੁਸ਼ੀ ਦੀ ਦਾਤੀ ਹੈ, ਬੁੱਧੀ ਤੇ ਜੈ ਦੀ ਦਾਤੀ ਹੈ, (ਹੇ ਤੂੰਹੀ) ਕੁਸ਼ਲਤਾ ਦੀ ਦਾਤੀਏ! ਦਾਸ ਦਾ ਭੈ (ਵਿਘਨ ਪੈਣ ਦਾ) ਦੂਰ ਕੀਤਾ ਹੈ (ਅਤੇ ਸਰਸ ਕਵਿਤਾ ਲਿਖਣ ਦੀ) ਇੱਛਾ ਪੂਰੀ ਕੀਤੀ ਹੈ, ਤੂੰਹੀ ਚੌਦਾਂ ਲੋਕਾਂ (ਵਿਚ) ਸਾਰੇ ਪ੍ਰਕਾਸ਼ੀ ਹੈਂ।

ਚੌਪਈ:

ਭਰਥਰਿ ਕੌਡੇ ਕੇਰਿ ਪ੍ਰਸੰਗਾ।
ਸੁਨਿ ਸ਼੍ਰੀ ਅੰਗਦਿ ਪ੍ਰੇਮ ਉਮੰਗਾ।
ਲਗੀ ਸਮਾਧਿ ਜੁਟੇ ਜੁਗ ਨੈਨਾ।

{ਕੌਡੇ ਦਾ ਪ੍ਰਸੰਗ ਸੁਣ ਗੁਰੂ ਜੀ ਦੀ ਸਮਾਧਿ}

ਅੰਗ ਅਡੋਲ ਨ ਉਚਰਤਿ ਬੈਨਾ ॥੨॥
ਸ਼੍ਰੋਤਾ[1] ਬਕਤਾ[2] ਹਟਿ ਕਰਿ ਸਭਿ ਹੀ।
ਨਿਜ ਨਿਜ ਥਾਨ ਗਏ ਚਲਿ ਤਬ ਹੀ।
ਬੀਤਿ ਗਏ ਜਬ ਜਾਮ ਸਤਾਈ।
ਤਦਪਿ ਨ ਚੇਤਨਤਾ ਤਨ ਆਈ ॥੩॥
ਖਾਨ ਪਾਨ ਇਸ਼ਨਾਨ ਬਿਹੀਨੇ।
ਬੀਤੇ ਆਸਨ ਏਕ ਅਸੀਨੇ।

[1]ਸੁਣਨ ਵਾਲੇ ਤੇ। [2]ਕਹਿਣ ਵਾਲਾ (ਭਾਈ ਬਾਲਾ)।

ਭੈ ਕਰਿ ਕੋਇ ਨ ਸਕਹਿ ਬੁਲਾਈ।
ਬੈਸੇ ਪਾਸ ਪਿਖੈਂ ਦ੍ਰਿਗ ਲਾਈ[1] ॥੪॥ [1]ਦੇਖਦੇ ਹਨ ਨੀਝ ਲਾ ਕੇ।
ਬਹੁਰੋ ਛੁਟੀ ਸਮਾਧਿ ਅਨੰਦਾ।
ਉਠਿ ਕਰਿ ਮੱਜਨ ਕੀਨ ਮੁਕੰਦਾ।
ਖਾਨ ਪਾਨ ਕਰਿਕੈ ਨਿਜ ਸਭਿਹੀ।
ਕਥਾ ਸਮਾਜ ਬੁਲਾਵਾ ਤਬ ਹੀ ॥੫॥
ਸ਼੍ਰੋਤਾ ਬਕਤਾ ਸਭਿ ਚਲਿ ਆਏ।
ਨਿਜ ਨਿਜ ਆਸਨ ਬੈਠਿ ਸੁਹਾਏ।
ਕਥਾ ਕਥਨ ਲਾਗਜੋ ਤਬ ਬਾਲਾ।
ਸ਼੍ਰੀ ਅੰਗਦ ਜੀ ਸੁਨਹਿਂ ਕ੍ਰਿਪਾਲਾ ॥੬॥

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਰਾਖਸ਼ ਕੋ ਇਵ ਕੀਨ ਉਧਾਰਾ।
ਆਗੇ ਗਵਨੇ ਮੁਕਤਿ ਉਦਾਰਾ।
ਜਹਿਂ ਕਾਨਨ ਦਾਰੁਨ ਹੈ ਸਗਰਾ।
ਨਿਕਟ ਨ ਜਾਂ ਕੇ ਕਿਹ ਠਾਂ ਨਗਰਾ ॥੭॥
ਮੰਦ ਮੰਦ ਤਹਿਂ ਕੀਨ ਪਯਾਨਾ।
ਤਿੰਹ ਛਿਨ ਕਹਿਨ ਲਗਾ ਮਰਦਾਨਾ।
'ਹੇ ਪ੍ਰਭੁ ਮੋਕੋ ਛੁਧਾ ਸੰਤਾਯੋ।
ਬਿਤੇ ਕਿਤਕਿ ਦਿਨ ਅਸਨ ਨ ਖਾਯੋ ॥੮॥
ਚਲਿ ਨ ਸਕੌਂ ਇਕ ਪੈਰ ਅਗਾਰੀ।
ਨਿਕਟ ਨ ਪੁਰਿ ਚਹੁਂ ਦਿਸ਼ ਬਨ ਭਾਰੀ।'
ਸੁਨਿ ਬੋਲੇ ਬੇਦੀ ਕੁਲਦੀਪਾ।
'ਧੀਰ ਧਰਹੁ ਹੈ ਨਗਰ ਸਮੀਪਾ' ॥੯॥
ਇਵ ਵਿਲਾਂਵਦੇ[1] ਕਰਤਿ ਪਯਾਨਾ। [1]ਪਰਚਾਉਂਦੇ।
ਗਏ ਉਲੰਘਿ ਸਰਬ ਉਦਿਆਨਾ।

ਤੀਨ ਕੋਸ ਤੇ ਨਗਰ ਸੁਹਾਵਾ।
ਮਰਦਾਨੇ ਕੋ ਪ੍ਰਭੁ ਦਿਖਾਵਾ ॥੧੦॥
'ਸੁੰਦਰ ਪੁਰਿ ਦੇਖਹੁ ਥਲ ਊਚੇ।
ਖਾਹੁ ਅਸਨ ਤਹਿਂ ਚਲਹੁ ਪਹੂਚੇ†।' †ਪਾ:-ਚਲਹੁ ਅਬਹ ਤਿਹ ਆਇ ਪਹੂੰਚੇ।
ਸੁਨਿ ਬੋਲਯੋ 'ਹੇ ਪ੍ਰਭੁ ਗੁਨ ਖਾਨੀ!
ਮਮ ਸਰੀਰ ਭਾ ਬਲ ਤੇ ਹਾਨੀ ॥੧੧॥
ਮ੍ਰਿਤੁ[1] ਹ੍ਵੈ ਪਰਯੋ ਰਹੈ ਕਿਹ ਥਾਨਾਂ। [1]ਮਰਕੇ।
ਸਭਿ ਬਿਧਿ ਮੈਂ ਨਿਰਨੈ ਕਰਿ ਜਾਨਾਂ।
ਕੀਨਿ ਖ਼ੁਦਾਇ ਅਬਹਿ ਮ੍ਰਿਤੁ ਮੋਰੀ।
ਜਗਜੀਵਨ ਤੇ ਟੂਟੀ ਡੋਰੀ ॥੧੨॥
ਆਯੋ ਨਗਰ ਤਹਾਂ ਕਜਾ ਹੋਇ।
ਚੀਰ[1] ਗੰਠ[2] ਹਮ ਦਾਮ[3] ਨ ਕੋਇ। [1]ਕਪੜੇ ਦੀ। [2]ਗੰਢ ਵਿਚ। [3]ਪੈਸਾ।
ਬਿਨਾ ਲਿਯੇ ਕੋ ਦੇਵੈ ਨਾਂਹੀ।
ਕੈਸੇ ਖਾਉਂ ਅਸਨ ਪੁਰਿ ਮਾਂਹੀ?'
॥੧੩॥
ਸ਼੍ਰੀ ਗੁਰੁ ਸੁਨੇ ਵਾਕ ਅਸ ਜਬ ਹੀ।
ਪਗ ਸੋਂ ਰੇਤ ਫਰੋਰੀ[1] ਤਬ ਹੀ। [1]ਫਰੋਲੀ।
ਨਿਕਸਾ ਤਿਂਹ ਤੇ ਅਦਭੁਤ ਲਾਲ[1]। [1]ਲਾਲ।
ਜਾਕੀ ਸੋਭਾ ਦਿਪਤਿ ਬਿਸਾਲ ॥੧੪॥
'ਬੰਧਨ ਗੰਠ[1] ਚਹਉ ਮਰਦਾਨਾ? [1]ਗੰਢ।
ਲੇ ਬੰਧਹੁ ਨਿਜ ਚੀਰ ਸੰਗਾਨਾ।
ਧਰਹੁ ਧੀਰ ਉਰ, ਕਰਹੁ ਪਯਾਨਾ।
ਥੋਰ ਪੰਥ, ਢਿਗ ਹੈ ਪੁਰਿ[1] ਥਾਨਾ' [1]ਸ਼ਹਿਰ।
॥੧੫॥
ਦੋਹਰਾ: [1]ਪੱਥਰ।
'ਇਹ ਪਾਹਨ[1] ਕਜਾ ਕਾਜ ਹੈ,
ਕਛੂ ਨ ਦੇਵਹਿ ਕੋਇ।
ਹੋਇ ਦਾਮ ਨਿਜ ਪਾਸ ਜੇ,
ਚਹੈਂ ਜੁ ਲੇਵਹਿਂ ਸੋਇ ॥੧੬॥
ਚੌਪਈ:
ਯਾਂ ਕੇ ਬਾਂਧੇ ਭੁਖ ਨ ਜਾਵਹਿ।

ਜਬ ਲੌ ਹਾਥ ਅਹਾਰ ਨ ਆਵਹਿ।'
ਸ੍ਰੀ ਗੁਰੁ ਕਹੈਂ 'ਨਿਕਟਿ ਹੈ ਨਗਰੀ।
ਤਹਿਂ ਕੀਮਤਿ ਇਸ ਹੋਇ ਉਜਗਰੀ[1] [1]ਪ੍ਰਗਟ।
॥੧੭॥
ਤੀਨ ਕੋਸ ਪਿਖਿ ਚਲਿ ਤਤਕਾਲਾ।'
ਇਉਂ ਧੀਰਜ ਦੇ ਤੁਰੇ ਕ੍ਰਿਪਾਲਾ।
ਅਤਿ ਲੱਜਤਿ ਹੋਵਤਿ ਮਰਦਾਨਾ।
ਰਿਦੈ ਖਿਝਤਿ ਨਹਿਂ ਕਰਤਿ ਬਖਾਨਾ
॥੧੮॥
ਮੰਦ ਮੰਦ ਬੇਦੀ ਕੁਲਦੀਪਾ।
ਚਲਿ ਕਰਿ ਪਹੁੰਚੇ ਨਗਰ ਸਮੀਪਾ।
ਬਿਟਪ[1] ਬਿਲੋਕਿ ਏਕ ਰਮਣੀਕਾ। [1]ਬ੍ਰਿੱਛ।
ਬੈਠਿ ਗਏ ਤਹਿਂ ਸਭਿ ਜਗ ਟੀਕਾ
॥੧੯॥
ਤਬ ਮਰਦਾਨੇ ਬਚਨ ਉਚਾਰਾ।
'ਜਿਉਂ ਤੁਮ ਕਹਹੁ ਕਰੌਂ ਤਿਉਂ ਕਾਰਾ[1]। [1]ਕੰਮ।
ਲਾਲ ਨਾਮ ਕਹਿ ਦਿਯੋ ਜੁ† ਮੋਹੀ[1]। [1]ਮੈਨੂੰ। †ਪਾ:-ਜਿ।
ਇਸ ਤੇ ਕੌਨ ਕਾਜ ਅਬ ਹੋਹੀ?'
॥੨੦॥
ਕਮਲ ਬਦਨ ਤੇ ਬਿਗਸਿ ਬਖਾਨਾ।
'ਨਗਰ ਨਾਮ ਜਾਨਹੁਂ ਕਿ ਨ ਜਾਨਾ?'
'ਹੇ ਪ੍ਰਭੁ ਜੀ! ਕਯਾ ਨਾਮਹਿਂ ਮਾਂਹੀ।
ਅਸਨ ਖਾਨ ਦੇਵਹੁ ਕੈ ਨਾਂਹੀ?
॥੨੧॥
ਜੋ ਬਿਧਿ ਕਰਨੀ, ਨਹੀਂ ਬਤਾਵਹੁ।
ਬਾਤੈਂ ਕਰਿਤੇ ਦਿਵਸ ਬਤਾਵਹੁ।'
ਹਸਨ ਹੇਤ ਬੋਲੇ ਸੁਖਧਾਮੂ।
'ਜਾਨਿ ਬਿਸ਼ੰਭਰਪੁਰਿ† ਇਹ ਨਾਮੂ'
॥੨੨॥

{ਬਿਸ਼ੰਭਰਪੁਰ - ਪਟਨਾ}

†ਭਾਈ ਗਿਆਨ ਸਿੰਘ ਜੀ ਕਰਤਾ 'ਤਵਾਰੀਖ ਖਾਲਸਾ' ਬਿਸ਼ੁੰਭਰ ਪੁਰ ਨੂੰ ਪਟਣਾਂ ਸਾਹਿਬ ਲਿਖਦੇ ਹਨ ਤੇ ਇਹ ਬੀ ਦੱਸਦੇ ਹਨ ਕਿ ਜੋ ਫਤੇ ਚੰਦ ਸੈਣੀ ਖੱਤ੍ਰੀ ਸ੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ

ਵੇਲੇ ਹੋਯਾ ਹੈ ਓਹ ਇਸੇ ਸਾਲਸਰਾਇ ਦੀ ਔਲਾਦ ਵਿਚੋਂ ਸੀ, ਘਨਸ਼ਜਾਮ ਤੇ ਗੁਲਾਬ ਰਾਇ ਦਸਮੇਂ ਸਤਿਗੁਰਾਂ ਦੇ ਨਿਵਾਜੇ ਮਸੰਦ ਸਨ, ਇਹ ਭਾਈ ਅਧਰਕੇ ਦੀ ਸੰਤਾਨ ਵਿਚੋਂ ਸਨ, ਜਿਸ ਦਾ ਅਗੇ ਪ੍ਰਸੰਗ ਹੈ।

'ਕੋਊ ਨਾਮ ਨਗਰ ਕਾ ਹੋਹੂ।
ਬਹੁਤ ਛੁਧਾ ਲਾਗੀ ਅਬ ਮੋਹੂ।
ਸ਼੍ਰਮ[1] ਤੇ ਨਿਰਬਲ ਕਾਂਯਾਂ ਸਗਰੀ। [1]ਥਕਾਨ।
ਕਯੋਂ ਹੂੰ[1] ਪਹੁਂਚੇ ਹੈਂ ਢਿਗ ਨਗਰੀ' [1]ਕਿਵੇਂ।
॥੨੩॥

ਦੋਹਰਾ:

ਕਰੁਨਾਨਿਧਿ ਬਿਗਸੇ ਬਹੁਰ, ਬੋਲੇ ਤਿਹ ਸੋਂ ਬੈਨ।
'ਨਗਰ ਵਿਖੈ ਗਵਨਹੁ ਅਬੈ, ਖੋਜ ਜੌਹਰੀ ਐਨ[1] ॥੨੪॥ [1]ਘਰ।

ਚੌਪਈ:

ਵੇਚਹੁ ਜਾਇ ਤਹਾਂ ਇਹੁ ਲਾਲਾ।'
ਸੁਨਤਿ ਸ੍ਰੋਨ† ਗਮਨਜੋ ਤਤਕਾਲਾ। †ਪਾ:-ਸੁਨ ਸ਼੍ਰੋਨਨ।
ਜਾਇ ਜੌਹਰੀ ਕੋ ਦਿਖਰਾਯੋ।
'ਤੀਨ ਤਾਂਬ੍ਰਪਣ[1] ਮੋਲ' ਸੁਨਾਯੋ ॥੨੫॥ [1]ਤਿੰਨ ਤਾਂਬੇ ਦੇ ਪੈਸੇ।
ਮਰਦਾਨੇ ਮਨ ਕੀਨ ਵਿਚਾਰਾ।
-ਲਾਲ ਮੋਲ ਨਰ ਕਹਤਿ ਅਪਾਰਾ-।
ਤਿਂਹ ਸੋ ਕਹਜੋ ਵਾਕ ਤਬ ਐਸੇ।
'ਬੂਝੋਂ[1] ਸੰਗੀ ਬਾਹਰਿ ਬੈਸੇ' ॥੨੬॥ [1]ਪੁੱਛ ਆਵਾਂ।
ਲੇ ਕਰਿ ਲਾਲ ਆਪਨੇ ਪਾਸਾ।
ਆਵਾ ਜਹਿਂ ਬੈਸੇ ਸੁਖਰਾਸਾ।
'ਏਕ ਜੌਹਰੀ ਪਿਖਿ ਕਰਿ ਬੋਲਾ।
ਤੀਨ ਤਾਂਬ੍ਰਪਣ ਯਾ ਕੋ ਮੋਲਾ' ॥੨੭॥
'ਸਾਲਸਰਾਇ ਜੌਹਰੀ ਨਾਮੂ।
{ਸਾਲਸ ਰਾਇ ਜੌਹਰੀ}
ਮਰਦਾਨੇ ! ਜਾਵਹੁ ਤਿਹ ਧਾਮੂ।
ਖੋਜੇ ਪਾਇ, ਦੀਜੀਯੇ ਏਹੀ।
ਦੇਯ ਮੋਲ[1] ਸੋ ਆਵਹੁ ਲੇਹੀ' ॥੨੮॥ [1]ਮੁੱਲ।

ਸੁਨਿ ਕਰਿ ਨਗਰ ਵਿਖੈ ਪੁਨ ਗਵਨਾ।
ਖੋਜਤਿ ਫਿਰਤਿ ਸ਼ਾਹਿ ਕੋ ਭਵਨਾ।
ਜਬ ਕਿਹਨੈ ਤਿਹਂ ਸਦਨ ਬਤਾਯੋ।
ਦਰ[1] ਤਿਸ਼ਟਯੋ[2] ਕਹਿ ਊਚ ਬੁਲਾਯੋ ॥੨੯॥

[1]ਦਰਵੱਜੇ ਅੱਗੇ। [2]ਖੜਾ ਹੋ ਕੇ।

ਸੁਨਤਿ ਸ਼ਾਹ ਭੇਜਯੋ ਨਿਜ ਦਾਸਾ।
'ਕੌਨ ਅਹੈ? ਬੂਝਹੁ ਤਿਹ ਪਾਸਾ।'
ਆਇ ਨਿਕਟਿ ਭ੍ਰਿਤ[1] ਬਚਨ ਅਲਾਯੋ।
'ਕੋ ਹੈਂ ਤੂੰ ਕਿਹ ਤੇ ਚਲਿ ਆਯੋ?' ॥੩੦॥

[1]ਦਾਸ ਨੇ।

ਤਿਹ ਸੋਂ ਮਰਦਾਨੇ ਬਚ ਭਾਖਾ।
'ਸੌਦੇ ਵੇਚਨ ਕੀ ਅਭਿਲਾਖਾ।'
ਅਸ ਕਹਿ ਅੰਤਰ ਸਦਨ ਸਿਧਾਯੋ।
ਦੇਯ ਸ਼ਾਹੁ ਕੌ ਲਾਲ ਦਿਖਾਯੋ ॥੩੧॥
ਨੈਨ ਬਿਲੋਕਤਿ ਮਨ ਬਿਸਮਾਨਾ।
ਪਠਿ ਅੱਛਰ ਤਿਹਂ ਪਰ ਪਹਿਚਾਨਾ।
ਧਰਮਵੰਤ[1] ਸੋ ਸ਼ਾਹ ਸੁਜਾਨਾ।
ਕਰਿ ਵਿਚਾਰ ਉਰ ਬਚਨ ਬਖਾਨਾ ॥੩੨॥

[1]ਧਰਮੀ ਸੀ।

ਦੋਹਰਾ:
'ਸਹਸ[1] ਰਜਤਪਨ ਲਿਖੇ ਹੈਂ, ਜੋ ਦੇਖੇ ਸੋ ਦੇਇ।
ਮੋਲ ਕਰੋਂ ਪਸ਼ਚਾਤ[1] ਇਹ, ਪੂਰਬ ਸ਼ਤ ਤੁਮ ਲੇਯ' ॥੩੩॥

[1]ਸੌ। ਸਹਸ=ਹਜ਼ਾਰ। ਪਰ ਕਵੀ ਜੀ ਨੇ ਸੌ ਲਈ ਬੀ ਵਰਤਿਆ ਹੈ

[1]ਪਿੱਛੋਂ।

ਚੌਪਈ:
ਮਰਦਾਨਾ ਸ਼ਤ ਲੇ ਹਰਖਾਯੋ।
ਚਲਿ ਕਰਿ ਵਹਿਰ ਨਗਰ ਪੁਨ ਆਯੋ।
ਪਿਖਿ ਕਰਿ ਸ਼੍ਰੀ ਗੁਰੁ ਬਚਨ ਬਖਾਨਾ।
'ਕਿਤਕਿ ਮੋਲ ਆਨਯੋ? ਮਰਦਾਨਾ!' ॥੩੪॥
ਨਿਕਟਿ ਬੈਠਿ ਬਿਰਤੰਤ ਸੁਨਾਵਾ।

'ਵਡੋ ਸ਼ਾਹ ਜਿਹਂ ਭਲੋ ਸੁਹਾਵਾ।
ਸਹਸ ਕਾਰਖਿਕ[1] ਦਏ ਦਿਖਾਈ। [1]ਸੌ ਰੁਪੱਯੇ।
ਬੂਝਨ ਮੋਲ ਅਯੋਂ ਤੁਮ ਤਾਂਈ ॥੩੫॥
ਜਿਤਨੋ ਲੇਨੋ ਦੇਹੁ ਸੁਨਾਈ।
ਤਿਤਨੋ ਆਨੋਂ ਬਿਲਮ ਨ ਕਾਈ।'
ਸ੍ਰੀ ਗੁਰੁ ਕਹੈਂ 'ਜਾਹੁ ਢਿਗ ਸ਼ਾਹੂ।
ਕਸ[1] ਧਨ ਦੀਨੋ? ਬੂਝਹੁ ਤਾਹੂ' [1]ਕੇਹਾ।
॥੩੬॥
ਦੋਹਰਾ:
ਪੁਨ ਪੁਰਿ ਬੂਝਯੋ ਆਨਿ ਕੈ, 'ਕੈਸੇ ਦੀਨੇ ਦਾਮ?'
ਸੁਨਤਿ ਸ਼ਾਹੁ ਨੈ ਤਬ ਕਹਾ, [1]ਪ੍ਰਾਹੁਣਾਚਾਰੀ।
'ਮਿਜਮਾਨੀ[1] ਇਹੁ ਨਾਮੁ ॥੩੭॥
ਚੌਪਈ:
ਐਸੇ ਲਿਖਯੋ ਲਾਲ ਪਰ ਤੇਈ।
ਸਹਸ ਰਜਤਪਨ ਦੇਖੇ ਦੇਈ।
ਕੀਮਤ ਔਰ ਕਹੈਂ ਸੋ ਦੇਊਂ।
ਲਾਲ ਮੋਲ ਤੁਮ ਦੇ ਕਰਿ ਲੇਊਂ'
॥੩੮॥
ਸੁਨਿ ਕਰਿ ਪੁਨ ਆਵਾ ਮਰਦਾਨਾ।
ਸ਼ਾਹੁ ਬਚਨ ਗੁਰ ਪਾਸ ਬਖਾਨਾ।
'ਇਹੁ ਧਨ ਦੀਨੋ ਤਿਨ ਮਿਜਮਾਨੀ।
ਕੀਮਤ ਅਵਰ ਦੇਨਿ ਨਿਜ ਮਾਨੀ[1]' [1]ਮੰਨੀ ਹੈ।
॥੩੯॥
ਗੁਰੂ ਕਹੈਂ 'ਵੇਚਹੁ ਕੈ ਨਾਂਹੀ?
ਲਾਲ ਬਿਕੀਮਤਿ ਲਖਿ ਮਨ ਮਾਂਹੀ।'
'ਕਿਆ ਜਾਨੋਂ ਮੈਂ' ਕਹਿ ਮਰਦਾਨਾ।
'ਕਰਹੁ ਆਪ ਜਿਉਂ ਸ਼ੁਭ ਮਨ ਜਾਨਾ'
॥੪੦॥
ਦੋਹਰਾ:
ਸ੍ਰੀ ਗੁਰ ਕਹੈਂ 'ਨ ਲਾਲ ਇਹ,
ਲਖਹੁ ਨਾਮ ਕਰਤਾਰ।

ਚਾਹਉ ਰਾਖਉ ਪਾਸ ਨਿਜ,
ਚਾਹਉ ਕਰਿ ਬਿਉਹਾਰ' ॥੪੧॥
ਚੌਪਈ:
ਸ਼੍ਰੀ ਪ੍ਰਭੁ ਜੀ ਮੈਂ ਵੇਚਤਿ ਨਾਂਹੀ।
ਜੋ ਸੁਖਦਾ ਜੁਗ ਲੋਕਨ ਮਾਂਹੀ।'
[1] 'ਵੇਚਤਿ ਨਹੀਂ ਜਿ, ਮੋਰਹੁ ਦਾਮੂ। [1]ਗੁਰੂ ਜੀ ਬੋਲੇ।
ਲੀਜੈ ਲਾਲ ਜਾਇ ਤਿਹ ਧਾਮੂ'
॥੪੨॥
ਸੁਨਿ ਕੈ ਪੁਨ ਪੁਰਿ ਫੇਰਨਿ[1] ਗਯੋ। [1]ਮੋੜਨ।
ਸਭਿ ਹੀ ਦਰਬ ਸ਼ਾਹ ਕੋ ਦਯੋ।
'ਲਾਲ ਹਮਾਰਾ ਫੇਰਹੁ ਸੋਊ।
ਬੇਚਤਿ ਨਹਿਂ ਇਹ ਖਾਂਵਦ ਜੋਊ'
॥੪੩॥
ਕਹਿਤਿ ਸ਼ਾਹ 'ਸਭਿ ਧਨ ਭੀ ਲੀਜੈ।
ਲਾਲ ਲੇਹੁ ਜਿਉਂ ਮਨ ਤਿਉਂ ਕੀਜੈ।'
ਦੋਨੋਂ ਵਸਤੁ ਲਿਏ ਹਰਖਾਵਾ।
ਨਗਰ ਵਹਿਰ ਮਰਦਾਨਾ ਆਵਾ ॥੪੪॥
'ਸ਼੍ਰੀ ਪ੍ਰਭੁ ਜੀ! ਧਨ ਭੀ ਪੁਨ[1] ਲਾਲਾ। [1]ਨਾਲੇ।
ਮੁਝੈ ਦੀਨ ਕਹਿ ਬਚਨ ਰਸਾਲਾ।
ਜਸ ਆਇਸ ਦਿਹੁ ਤਸ ਅਬ ਕਰਿਹੂੰ।
ਥਕਿਤਿ ਭਯੋ ਮੈਂ ਬਹੁਰ ਨ ਫਿਰਹੂੰ'
॥੪੫॥
ਸ਼੍ਰੀ ਗੁਰ ਕਹੈਂ 'ਲਾਲ ਨਿਜ ਲੀਜੈ।
ਧਨ ਜਿਹਂ ਕੋ, ਤਿਸ ਹੀ ਕੋ ਦੀਜੈ।
ਵੇਚਹਿਂ ਲਾਲ ਲੇਇਂ[†] ਧਨ ਸੇਈ। [†]ਪਾ:-ਵੇਚਹੁ ਲਾਲ ਲੇਹੁ।
ਨਹਿਂ ਵੇਚਹਿਂ ਤੇ ਕੈਸੇ ਲੇਈਂ' ॥੪੬॥
ਪੁਨ ਮਰਦਾਨਾ ਲੇ ਕਰਿ ਗਯੋ।
ਸ਼ਾਹੁ ਨ ਲੇਤਿ, ਕਹਤਿ ਬਚ ਭਯੋ।
'ਲਿਖਾ ਲਾਲ ਪਰ ਸੋ ਹਮ ਦੀਨੋਂ।
ਧਰਮ ਆਪਨਾ ਰਾਖਨ ਕੀਨੋ ॥੪੭॥
ਲੈਹੂੰ ਹਟਾਇ[1], ਧਰਮ ਮਮ ਜਾਈ। [1]ਮੋੜ ਲਵਾਂ ਤਾਂ।

ਐਸੀ ਬਾਤ ਨ ਕਰੋਂ ਕਦਾਈ।
ਦਰਬ ਤੁਮਾਰੋ ਕਰੋ ਜੁ ਭਾਵਾ।'
ਸੁਨਿ ਕਰਿ ਮਰਦਾਨਾ ਪੁਨ ਆਵਾ ॥੪੮॥

ਦੋਹਰਾ:
ਸ੍ਰੀ ਨਾਨਕ ਰਾਖੈਂ ਨਹੀਂ,
ਲੇ ਨ ਜੌਹਰੀ ਸੋਇ।
ਸਪਤ[1] ਵਾਰਿ ਫਿਰ ਪੁਨਹਿ ਪੁਨਿ, — [1]ਸੱਤ।
ਸ਼੍ਰਮ ਸੋਂ ਬਜਾਕੁਲ ਹੋਇ ॥੪੯॥

ਚੌਪਈ:
ਏਕ ਛੁਧਾ ਦੂਜੇ ਸ਼੍ਰਮ ਭਾਰਾ।
ਖਿਝਜੋ ਰਿਦੈ ਧਨ ਤਿਹਂ ਗ੍ਰਿਹ ਡਾਰਾ[1]। — [1]ਉਸ ਦੇ ਘਰ ਸੁੱਟ ਦਿੱਤਾ।
ਸ਼ਾਹੁ ਤਬਹਿ ਮਨ ਮਾਂਹਿ ਬਿਚਾਰਾ।
-ਇਹ ਅਦਭੁਤ ਬਹੁ ਲਾਲ ਨਿਹਾਰਾ[1] ॥੫੦॥ — [1]ਦੇਖਿਆ। ਸੱਤ।
ਬਹੁਰੋ ਲਾਲ ਜਿਨਹਿਂ ਕੇ ਪਾਸੂ।
ਸੋ ਨਹਿਂ ਲੇਵਤਿ ਹੈਂ ਧਨ ਰਾਸੂ।
ਤਿਨ ਕੌ ਦਰਸ਼ਨ ਚਹਿਯੇ ਕਰਨੋ।
ਹੈ ਸ਼ੁਭ ਕੀਨ ਲੋਭ ਜਿਨ ਹਰਨੋ- ॥੫੧॥
ਅਸ ਕਹਿ ਲੀਨੋ ਮਧੁਰ ਅਹਾਰਾ।
ਜਾਗੇ ਜਿਹ ਕੇ† ਭਾਗ ਅਪਾਰਾ। — †ਪਾ:-ਤਿਹ ਕੇ।
ਨਿਜ ਤੇ ਪਹਿਲੇ ਦਾਸ ਪਠਾਯਾ।
'ਜਾਨਿ ਨ ਦੇਉ ਰਖਹੁ ਠਹਿਰਾਯਾ' ॥੫੨॥

ਦੋਹਰਾ:
ਗਮਨਜੋ ਘਰ ਤੇ ਭੇਟ ਲੈ,
ਸ਼ਾਹੁ ਜੁ ਸਾਲਸਰਾਇ।
ਦੂਰਹੁਂ ਤੇ ਦੇਖਤਿ ਭਯੋ,
ਸ੍ਰੀ ਗੁਰ ਰੂਪ ਸੁਹਾਇ ॥੫੩॥

ਚੌਪਈ:
ਹ੍ਵੈ ਲੱਜਤਿ ਬੈਠਾ ਮਰਦਾਨਾ।

ਗ੍ਰੀਵ ਨੀਚ ਕਰਿ ਕਛੁ ਨ ਬਖਾਨਾ।
ਖਿਝ ਭਾ ਤੂਸ਼ਨਿ ਅਤਹਿ ਛੁਧਾਤੁਰ।
ਸਭਿਹਿ ਬਾਤ[†] ਮਾਂਹਿ ਰਹਾ ਜਰ[1] ॥੫੪॥ [1]ਮਨ ਵਿਚ ਜਰਕੇ (ਪੀ ਕੇ)। [†]ਪਾ:-ਸ਼੍ਰਮ।
ਅੰਤਰ ਉਰ ਕੇ ਗਟੀ[1] ਵਿਚਾਰੇ। [1]ਗਿਣਤੀਆਂ।
ਸ਼੍ਰੀ ਗੁਰ ਡਰ ਕਰਿ ਕਛੁ ਨ ਉਚਾਰੇ।
ਸਾਲਸ ਰਾਇ ਆਇ ਤਹਿਂ ਕਾਲਾ।
ਆਗੇ ਭੋਜਨ ਧਰੇ ਰਸਾਲਾ ॥੫੫॥
ਹਾਥ ਬੰਦਿ ਬੰਦਨ ਕੋ ਕਰਿਕੈ।
ਸਭਿਹਿ ਸੁਨਾਈ ਬਾਤ ਉਚਰਿਕੈ।
'ਦਰਬ ਤੁਮਾਰੋ ਇਹੁ ਅਬ ਲੀਜੈ।
ਧਰਮ ਹਮਾਰੋ ਰਾਖਨ ਕੀਜੈ' ॥੫੬॥
ਦੋਹਰਾ:
ਸ਼੍ਰੀ ਗੁਰ ਕਹੈਂ 'ਜਿ ਵੇਚਹੀਂ,
ਤਬ ਧਨ ਲੇਂ ਨਿਜ ਪਾਨ[1]। [1]ਹੱਥ।
ਨਹਿਂ ਵੇਚਹਿਂ ਤੌਂ ਲੇਂਯ ਕਸ[1], [1]ਕੈਸੇ।
ਰਾਖਹੁ ਦਰਬ ਅਪਾਨ[1]' ॥੫੭॥ [1]ਆਪਣਾ।
ਚੌਪਈ:
ਦਰਸ਼ਨ ਪਰਸ ਭਰਮ ਮਿਟ ਗਯੋ।
ਬੈਨ ਸੁਨੇ ਮਨ ਨਿਰਮਲ ਭਯੋ।
ਜਾਨੇ -ਸੰਤ ਰੂਪ ਇਹੁ ਪੂਰੇ।
ਦੇਖਨ ਸੁਨਨ ਜਿਨਹਿਂ ਕੋ ਰੂਰੇ- ॥੫੮॥
ਕਹਤਿ ਬਚਨ 'ਮੈ ਹ੍ਵੈ ਬਿਸਮਾਦਾ।
ਲਾਲ ਪਿਖਾ ਇਹ ਤੁਮਹਿਂ ਪ੍ਰਸਾਦਾ[1]। [1]ਕਿਰਪਾ ਨਾਲ।
ਹੁਤੋ ਲਾਲ ਉਹ, ਕੈ ਤੁਮ ਲਾਲਾ?
ਜਿਨ ਮਿਲਨੇ ਮੈਂ ਭਯੋ ਨਿਹਾਲਾ ॥੫੯॥
ਮੁਝ ਸਮਝਾਇ ਸੁਨਾਵਹੁ ਬਾਨੀ।
ਹੇ ਕ੍ਰਿਪਾਲ! ਤੁਮ ਸਭਿ ਗੁਨ ਖਾਨੀ।'
ਦੇਨੇ ਹੇਤ ਸ਼ਾਹ ਉਪਦੇਸ਼ਾ।

ਬੋਲੇ ਸ਼ਬਦ ਤਬਹਿ ਜਗਤੇਸ਼ਾ ॥੬੦॥

ਬਿਲਾਵਲ ਮਹਲਾ ੧ ॥ †
ਲਾਲੋ ਲਾਲ ਉਪਾਇਆ ਲਾਲੋ ਲਾਲ ਦਿਸੰਨਿ ॥
ਜਿਨਾਂ ਲਾਲੀ ਨੇਤ੍ਰ ਮਹਿ ਦੂਜਾ ਨਾ ਜਾਣੰਨਿ ॥੧॥
ਸੁਣਿ ਸਾਲਿਸ ਤੂੰ ਜਵਾਹਰੀ ਅਪਣਾ ਲਾਲ ਪਛਾਣੁ ॥
ਕੂੜੇ ਲਾਲ ਨ ਗੰਢ ਬੰਨ ਲੀਜੈ ਭਲੇ ਸਿਞਾਣ ॥੧॥ ਰਹਾਉ ॥
ਕੰਕਰ ਪੱਥਰ ਮੇਲਿ ਕੈ ਨਾਉਂ ਸਦਾਇਓ ਸ਼ਾਹੁ ॥
ਬਿਨ ਸਤਿਗੁਰ ਪੂਰੇ ਅੰਧੁ ਹੈ ਮੂਲ ਨ ਬੂਝੇ ਰਾਹੁ ॥੨॥
ਮੇਰਾ ਮੇਰਾ ਕਰ ਸੰਜਿਓ ਰਾਤੀ ਅਤੈ ਡੇਹੁ ॥
ਕਾਈ ਸਾਖ ਨ ਉਪਜੀਆ ਕਲਰ ਵੁਠਾ ਮੇਹੁ ॥੩॥
ਸੁਣਿ ਸਾਲਸ ਇਹੁ ਬੇਨਤੀ ਜਿ ਕਰਮ ਪ੍ਰਾਪਤਿ ਹੋਇ ॥
ਨਾਨਕ ਏਕ ਅਰਾਧੀਐ ਦੂਖ ਨ ਲਾਗੈ ਕੋਇ ॥੪॥

†ਇਹ ਬਾਹਰ ਦਾ ਸ਼ਬਦ ਹੈ, ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨਹੀਂ ਆਯਾ, ਇਸ ਲਈ ਗੁਰਬਾਣੀ ਨਹੀਂ। ਇਸ ਸ਼ਬਦ ਦੇ ਅੰਤ ਸਾਲਸ ਅੱਗੇ ਗੁਰੂ ਜੀ ਬੇਨਤੀ ਕਰਦੇ ਜਾਪਦੇ ਹਨ, ਪਰ ਗੁਰੂ ਨਾਨਕ ਦੇਵ ਜੀ ਨੇ ਕਿਸੇ ਮਨੁੱਖ ਅਗੇ ਕਦੇ ਬੇਨਤੀ ਨਹੀਂ ਕੀਤੀ, ਓਹ ਤਾਂ ਫੁਰਮਾਉਂਦੇ ਹਨ-'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥ ' (ਅ) ਬੇਨਤੀ ਪਦ ਨੂੰ ਰੱਬ ਵਲ ਲਾਉਣ ਦਾ ਜਤਨ ਬੀ ਕਰਦੇ ਹਨ। (ੲ) ਬੇਨਤੀ ਪਦ ਸਹਜ ਸੁਭਾ ਵੀ ਨਿੰਮ੍ਰਤਾ ਵਿਚ ਕਿਹਾ ਜਾਣਾ ਸੰਭਵ ਹੈ। ਫਿਰ ਉਸਦਾ ਭਾਵ ਇਹ ਨਹੀਂ ਹੋਵੇਗਾ ਕਿ ਝੁਕ ਰਹੇ ਹਨ, ਕਿਉਂਕਿ ਸਾਲਸ ਆਪਦਾ ਸਿੱਖ ਹੋਇਆ ਹੈ।

ਚੌਪਈ:

'ਰਾਖਹਿ ਸੰਚਿ ਲਾਲ ਜੇ ਪਾਜਾ।
ਤਿਨ ਤੇ ਸਰੈ ਨ ਏਕੋ ਕਾਜਾ।
ਖਾਨ ਪੀਨ ਮੈਂ ਸੋ ਨਹਿਂ ਆਵਹਿ।
ਪਟ[1] ਜਿਉਂ ਸੀਤ ਨ ਦੇਹਿ ਹਟਾਵਹਿ [1]ਕਪੜੇ।
॥੬੧॥
ਪਾਹਨ ਜਾਤ ਸ੍ਵੱਛ ਪਿਖਿ ਰਾਖਤਿ।
ਕਰਿ ਹੰਕਾਰ 'ਸ਼ਾਹੁ' ਨਿਜ[1] ਭਾਖਤਿ। [1]ਆਪਨੂੰ।
ਸ੍ਰੀ ਕਰਤਾਰ ਨਾਮੁ ਸਚੁ ਲਾਲਾ।
ਜਿਹ ਕੋ ਮਿਲੇ ਸੁ ਹੋਤਿ ਨਿਹਾਲਾ
॥੬੨॥

ਦੋਹਰਾ:

ਲਾਲ ਅਮੋਲਕ ਆਪਨੋ, ਆਤਮ ਪਰਖਜੋ ਨਾਂਹਿ।
ਨਿਜ ਆਨੰਦ ਭੁਲਾਇ ਕੈ, ਪਰਜੋ ਕਸ਼ਟ ਕੇ ਮਾਂਹਿ' ॥੬੩॥

ਸਾਲਿਸ ਬੂਝੈ 'ਕੌਨ ਤੂੰ, ਕਹਾਂ ਤੁਮਾਰਾ
ਦੇਸ਼?
ਕਹਾਂ ਜਾਉਗੇ ਸੰਤ ਜੀ! ਕਉਨ ਆਪ [1]ਭੇਖ।
ਕੋ ਬੇਸ[1]? ॥੬੪॥

ਚੌਪਈ:

ਖਟ ਦਰਸ਼ਨ ਮੈਂ ਸਭਿ ਹੀ ਦੇਖਾ।
ਪਾਯੋ ਜਾਇ ਨ ਤੁਮਰੋ ਬੇਖਾ।'
ਸ਼੍ਰੀ ਗੁਰੁ ਸੁਨਿ ਕਰਿ ਗਿਰਾ[1] ਉਚਾਰੀ। [1]ਬਾਣੀ।
'ਨਾਮ ਜਾਨ ਨਾਨਕ ਨਿਰੰਕਾਰੀ ॥੬੫॥
ਦੇਸ਼ ਹਮਾਰਾ ਏਕੰਕਾਰਾ।
ਤਨ ਮਹਿਂ ਬੇਖ ਤਿਸੀ ਕੋ ਧਾਰਾ।'
ਸੁਨਿ ਕਰਿ ਸਾਲਸ ਇਸ ਬਿਧਿ ਬਾਨੀ।
ਸ਼ਰਨ ਗਹਿਨ ਕੀ ਮਤਿ ਠਹਿਰਾਨੀ[1] [1]ਠਹਿਰਾਈ।
॥੬੬॥
'ਜੇ ਤੁਮ ਏਕੰਕਾਰ ਬਿਲੋਕਾ।
ਮੁਝ ਦਿਖਾਇ ਕੈ ਕਰਹੁ ਅਸ਼ੋਕਾ।
ਚਰਨ ਸ਼ਰਨ ਚਲਿ ਕਰਿ ਅਬ ਆਵਾ।'
ਸੁਨਿ ਸ਼੍ਰੀ ਮੁਖ ਤੇ ਸ਼ਬਦ ਅਲਾਵਾ
॥੬੭॥

ਸ੍ਰੀ ਮੁਖਵਾਕ ॥
ਮਾਰੂ ਮਹਲਾ ੧ ॥
ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥
ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥੧॥
ਦਾਦਰ ਤੂ ਕਬਹਿ ਨ ਜਾਨਸਿ ਰੇ ॥
ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ ਰਹਾਉ ॥
ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥
ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥੨॥
ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥੩॥
ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥
ਇਕਿ ਪਾਖੰਡੀ ਨਾਮਿ ਨ ਰਾਚਹਿ ਇਕ ਹਰਿ ਹਰਿ ਚਰਣੀ ਰੇ ॥
ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥੫॥੪॥

ਦੋਹਰਾ:

ਅਰਥ ਸਹਿਤ[1] ਸੁਨਿ ਸ਼ਬਦ ਕੋ,
ਭਯੋ ਦੀਨ ਮਨ ਸੋਇ।
'ਨਿਜ ਕੀਜੈ ਉਪਦੇਸ਼ ਮੁਝ,
ਜਹਿਂ ਤੇ ਸ਼ੁਭ ਗਤਿ ਹੋਇ ॥੬੮॥

[1]ਨਾਲ।

ਚੌਪਈ:

ਲੇਹੁ ਰਜਤਪਨ[1] ਕਰਹੁ ਨਿਹਾਲਾ।
ਤੁਮ ਹੋ ਪੂਰਣ ਸੰਤ ਕ੍ਰਿਪਾਲਾ।'
ਸ਼੍ਰੀ ਗੁਰੁ ਕਹੈਂ ਨ 'ਹਮਰੇ ਕਾਮਾ।
ਇਹ ਧਨ ਸੋਹਤਿ ਤੁਮਰੇ ਧਾਮਾ'
॥੬੯॥
'ਜੇ ਤੁਮ ਦਰਬ ਲੇਤਿ ਅਬ ਨਾਂਹੀ।
ਇਹ ਭੋਜਨ ਪਾਵਹੁ ਮੁਖ ਮਾਂਹੀ।'
ਤੁਸ਼ਨਿ ਭਯੋ ਸੁਨਹਿ ਮਰਦਾਨਾ।
ਗਟੀ[1] ਅਹਾਰ[2] ਵਿਚਾਰਹਿ ਨਾਨਾ
॥੭੦॥

[1]ਰੁਪੱਯੇ।

[1]ਗਿਣਤੀਆਂ। [2]ਭੋਜਨ ਦੀਆਂ।

ਦੋਹਰਾ:

-ਸ਼੍ਰੀ ਨਾਨਕ ਲੇਵਹਿਂ ਅਸਨ, ਦੇਹਿਂ
ਮੁਝੈ ਤਬ ਖਾਉਂ।
ਭਯੋ ਛੁਧਾਤੁਰ[1] ਸ਼੍ਰਮਤ[2] ਮੈਂ[†], ਭੋਜਨ ਤੇ
ਤ੍ਰਿਪਤਾਉਂ- ॥੭੧॥

[1]ਭੁੱਖ ਨਾਲ ਦੁਖੀ। [2]ਥੱਕਿਆ। [†]ਪਾ-ਸ਼੍ਰਮ ਬਿਖੇ।

ਸੋਰਠਾ:

ਸ਼੍ਰੀ ਗੁਰੁ ਮਯਾ ਨਿਧਾਨ,
ਗਤਿ ਹਿਤ ਸਾਲਸ ਰਾਇ ਕੋ।
ਕੀਨੋ ਸ਼ਬਦ ਬਖਾਨ,
ਭੋਜਨ ਕੇ ਪਰਥਾਇ ਪਰ ॥੭੨॥

ਮਾਰੂ ਮਹਲਾ ੧[†]

ਪ੍ਰੀਤਿ ਪਕਵਾਨ ਸੇ ਭੋਜਨ ਕਹੀਅਹਿ ਲੁਚੀ ਲੋਚਾ ਪੂਰੀ ॥
ਮਿਠਿਆਈ ਮੁਖ ਹਰਿ ਹਰਿ ਬੋਲੇ ਤਾਂ ਮਨ ਰਹੈ ਹਜੂਰੀ ॥੧॥
ਸੁਣਿ ਸਾਲਸ ਤੂੰ ਭਾਈ ਮੇਰੇ ॥
ਸਮਝ ਪਰੀ ਤਾਂ ਹੋਇ ਨਿਬੇਰੇ ॥੧॥ ਰਹਾਉ ॥
ਮੇਵਾ ਮਿਲਣ ਤੁਮਾਰਾ ਕਹੀਐ ਸਤਿ ਕੇ ਬਾਗੇ ਜੋੜੇ ॥
ਖਾਵਣ ਖਾਇ ਅਘਾਵੈ ਸੋਈ ਜਉ ਬਿਖਤੇ ਮਨੂਆ ਮੋੜੇ ॥੨॥

†ਇਹ ਸ਼ਬਦ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਹੀਂ ਹੈ, ਤਾਂਤੇ ਸ਼੍ਰੀ ਮੁਖਵਾਕ ਨਹੀਂ।

ਚੌਪਈ:

ਸਾਲਸਰਾਇ ਸੰਗ ਜੋ ਦਾਸੂ।
ਸੁਨਿ ਬਚ ਨਿਰਮਲ ਭਾ ਮਨ ਆਸੂ[1]। [1]ਛੇਤੀ।
ਪਦ ਬੰਦਨ ਕੀਨੀ ਅਸ਼ਟਾਂਗਾ[1]। [1]ਡੰਡੌਤ ਕਰਕੇ।
'ਸ਼ਰਨਿ ਸ਼ਰਨਿ' ਕਹਿ ਪਰਾ ਸਭਾਗਾ ॥੨੩॥

'ਤੁਮ ਪਰਮੇਸ਼ੁਰ ਜਾਨੇ ਮੋਹੀ[1]। [1]ਮੈਨੇ।
ਦੀਨ ਦਯਾਲ ਨਾਮ ਹੈ ਤੋਹੀ।
ਜਗਤ ਅਗਨਿ ਤੇ ਜਲਤਿ ਉਬਾਰਹੁ।
ਅਪਨ ਨਾਮ ਕੋ ਬਿਰਦ ਸੰਭਾਰਹੁ' ॥੨੪॥

ਸੁਨਿ ਕਰਿ ਤਿਹ ਪਰ ਗੁਰੂ ਪ੍ਰਸੀਜੇ।
ਜਨਮ ਮਰਨ ਜਗ ਕੇ ਕਟ ਦੀਜੇ[1]। [1]ਕੱਟ ਦਿੱਤੇ।
ਪੌੜੀ ਅਪਰ ਸ਼ਬਦ ਕੀ ਭਾਖੀ।
ਜਿਹ ਸੁਨਿ ਸ਼ਾਹੁ ਭਯੋ ਗਤਿ ਕਾਂਖੀ[1] ॥੨੫॥ [1]ਮੁਕਤਿ ਦਾ ਇੱਛਾਵਾਨ।

†ਉਤਮ ਜਨਮ ਸੁ ਸਾਕਤ ਕਹੀਐ ਨੀਚ ਨਰਾਇਣੁ ਪਾਇਆ ॥
ਲੋਭ ਲਹਿਰ ਤੇ ਛੂਟੇ ਤੇਈ ਜਿਨ ਸਾਧ ਸੰਗੁ ਗੁਣ ਗਾਇਆ ॥੩॥
ਸੁਣ ਸਾਲਸ ਇਹੁ ਗੋਲਾ ਤੇਰਾ ਆਪ ਨਰਾਇਣੁ ਮਾਨਾ ॥
ਨਾਨਕ ਭਗਤਾ ਸੰਗੁ ਮਿਲਾਇਆ ਊਚੇ ਪਦੁ ਠਹਿਰਾਨਾ ॥੪॥
†ਇਹ ਸ਼ਬਦ ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਹੀਂ ਹੈ, ਤਾਂਤੇ ਸ੍ਰੀ ਮੁਖਵਾਕ ਨਹੀਂ।

ਚੌਪਈ:

ਸੁਣਿ ਕਰਿ ਸਾਲਸ ਰਿਦੈ ਵਿਚਾਰਾ।
-ਸ਼੍ਰੀ ਪਰਮੇਸ਼ੁਰ ਇਹ ਅਵਤਾਰਾ।
ਜਿਨਕੇ ਬਚਨ ਦਾਸ ਦੁਖ ਆਸੂ[1]†। [1]ਛੇਤੀ। †ਪਾ:-ਸਦਾ ਸੁਖ ਆਸੂ। ਵਾ, ਦਾਸ ਸੁਖ ਨਾਸੂ।
ਕੀਨ ਨਿਕੰਦਨ, ਦਿਯ ਸੁਖ ਰਾਸੂ- ॥੨੬॥

ਦੋਹਰਾ:

ਹੋਇ ਦੀਨ ਮਨ ਮਾਨ ਤਜਿ, ਬੰਦੇ ਪਦ ਅਰਬਿੰਦ।
'ਗਤਿ ਮੇਰੀ ਅਬ ਕੀਜੀਏ, ਤੁਮ ਹੋ ਰੂਪ

ਮੁਕੰਦ ॥੭੭॥

ਚੌਪਈ:

ਜਗਬੰਧਨ ਤੇ ਕਰਿ ਛੁਟਕਾਰਾ।
ਪਤਿਤਹਿ ਪਾਵਨ ਨਾਮ† ਤੁਮਾਰਾ।
ਸ਼ਰਨਿ ਪਰੇ ਕੀ ਰਾਖਹੁ ਲਾਜਾ।
ਰਾਵਰ ਸਮ ਕੋ ਪਿਖੋਂ ਨ ਆਜਾ' ॥੭੮॥

†ਪਾ:-ਬਿਰਦ।

ਸ੍ਰੀ ਗੁਰੂ ਕਹੈਂ 'ਕਾਜ ਇਹੁ ਕੀਜੈ।
ਨਿਜ ਕਿੰਕਰ ਕੇ ਚਰਨ ਗਹੀਜੈ।
ਬੰਦਨ ਕਰਿ, ਹੋਵਹਿ ਗਤਿ ਤੇਰੀ।
ਜਗ ਮਹਿਂ ਮਿਟੈ ਜਨਮ ਕੀ ਫੇਰੀ' ॥੭੯॥

ਸੁਨਿ ਸਾਲਸ ਬੰਦੇ ਦ੍ਵੈ ਹਾਥਾ।
ਤੂਰਨ ਧਰਜੋ ਦਾਸ ਪਦ ਮਾਥਾ।
ਬੋਲਜੋ ਗੁਰ ਸੋਂ ਹ੍ਵੈ ਕਰਿ ਦੀਨਾ।
'ਇਹੁ ਜੁ ਦਾਸ ਮਮ ਬੁੱਧਿ ਪ੍ਰਬੀਨਾ ॥੮੦॥

ਸੰਤਨ ਕੇ ਸਭਿ ਯਾ ਮਹਿਂ ਲੱਛਨ।
ਕਰਮ ਧਰਮ ਕੇ ਵਿਖੈ ਬਿਚੱਛਨ[1]।
ਪੁਨਿ ਰਾਵਰ ਕੀ ਕਰੁਨਾ ਹੋਈ।
ਬੰਦਨ ਯੋਗ ਭਲੇ ਹੈ ਸੋਈ ॥੮੧॥

[1]ਚਤੁਰ।

ਅਬ ਜੇ ਡਾਰਹੁ ਚਰਨ ਸੁਆਨਾ[1]।
ਤਦਪਿ ਨ ਆਇਸੁ ਕਰਹੋਂ ਹਾਨਾ।'
ਸੁਣ ਬਚ ਬਿਕਸੇ ਪੰਕਜ ਬਦਨਾ।
ਕਹਿਂ 'ਤਵ ਬੰਧਨ ਭਏ ਨਿਕਦਨਾ ॥੮੨॥

[1]ਹੋਰ ਕਿਸੇ ਦੇ (ਅ) ਸੁਆਨਾ=ਕੁਤੇ ਦੇ ਪੈਰੀਂ ਬੀ ਜੇ ਮੈਨੂੰ ਪਾਓ। ਜਨਮ ਸਾਖੀ ਵਿਚ ਪਦ-ਸਗ-ਹੈ।

ਨਿਰਕੰਾਰ ਕੋ ਬੰਦਨ ਕਰੀਏ।
ਉਰ ਤੇ ਸਰਬ ਭਰਮ ਪਰਹਰੀਏ।'
ਸੁਨਿ ਸਾਲਸ ਕੀਨੀ ਅਸ਼ਟਾਂਗਾ।
ਉਸਤਤਿ ਭਨਿਹੀ ਮਨੁ ਅਨੁਰਾਗਾ ॥੮੩॥

'ਸ੍ਰੀ ਨਾਨਕ ਕਰੁਨਾਨਿਧ ਸ੍ਵਾਮੀ।
ਤੀਨ ਲੋਕ ਪਤਿ ਅੰਤਰਜਾਮੀ।
ਸੁਖਦਾਯਕ ਸੇਵਕ, ਰਿਪੁ[1] ਘਾਇਕ[2]। [1]ਵੈਰੀ। [2]ਨਾਸ਼ ਕਰਨ ਵਾਲੇ।
ਮੋਹ ਲੱਛ[1] ਦਰਸ਼ਨ ਤੁਮ ਸਾਯਕ[2] ॥੮੪॥ [1]ਮੋਹ ਰੂਪੀ ਨਿਸ਼ਾਨਾਂ ਹੈ। [2]ਤੀਰ ਹੈ।
ਮਹਾਰਾਜ ਸੁਰਨਾਯਕ[1] ਨਾਯਕ[2]। [1]ਇੰਦ੍ਰ ਦੇ। [2]ਮਾਲਕ ਹੈ।
ਅਹੈਂ ਅਜੀਤ, ਬਸੀ[1] ਇਕ ਪਾਯਕ[2]।' [1]ਵੱਸ ਹੋ। [2]ਇਕ ਦਾਸਾਂ ਦੇ।
ਹੁਤੋ ਸੀਸ ਗਜ ਡੇਢਕ ਚੀਰੰ।
ਤਿਹ ਛਿਨ ਦੀਨੋ ਗੁਨੀ ਗਹੀਰੰ[1] ॥੮੫॥ [1]ਗੁਰੂ ਜੀ ਨੇ।

ਦੋਹਰਾ:
ਸਾਲਸ ਬਾਂਧਜੋ ਸੀਸ ਪਰ,
ਸ਼ੀਘਰ ਖੁਲੇ ਕਪਾਟ।
ਗਜਾਨਾਨੰਦ[1] ਪੂਰਨ ਭਯੋ, [1]ਗਜ਼ਾਨ ਦੇ ਆਨੰਦ।
ਠਟਜੋ ਔਰ ਹੀ ਠਾਟ ॥੮੬॥

ਸੋਰਠਾ:
ਭਾ ਨਿਹਾਲ ਤਤਕਾਲ, ਸ੍ਰੀ ਗੁਰ ਨਾਨਕ ਮਯਾ ਤੇ।
ਉਮਗਜੋ ਪ੍ਰੇਮ ਬਿਸਾਲ, ਉਸਤਤਿ ਉਚਰਤਿ ਸ਼ਬਦ ਕਰਿ ॥੮੭॥

'ਪੂਰੇ ਸਤਿਗੁਰ ਨਾਮ ਕਾ† ਦੀਨੋ ਖੋਲ ਕਪਾਟ[1]। [1]ਪੜਦਾ। †ਪਾ:-ਸਤਿਗੁਰ ਦਾਤਾ ਨਾਮ ਕਾ।
ਇਕ ਜੋ ਵਣਜ[1] ਵਣੰਜਿਆ ਬਹੁਰਿ ਨ ਆਵੈ ਘਾਟ ॥੧॥ [1]ਸੌਦਾ।
ਸਤਗੁਰ ਨਾਨਕ ਪੂਰਾ ਬਚਨ ਕਾ ਸੂਰਾ ॥੧॥ ਰਹਾਉ ॥
ਆਗਮ ਨਿਗਮ ਦਿਖਾਵਤਾ ਖੋਲੇ ਨੇਤ੍ਰ ਅਨੰਤ ॥
ਜਗਤ ਵਣਜਾਰਾ ਸਗਲ ਹੈ ਸਾਹੁ ਏਕ ਭਗਵੰਤ ॥੨॥
ਵਣਜ ਹਮਾਰਾ ਸਤਿਗੁਰੂ ਪੂੰਜੀ ਹਮਰੀ ਨਾਮੁ ॥
ਆਠ ਪਹਰ ਧੁਨਿ ਲਾਗ ਹੈ ਸੋਈ ਹਮਾਰੈ ਕਾਮ ॥੩॥
ਸਾਲਸ ਬਿਨਵੈ[1] ਬੇਨਤੀ ਤੂ ਸੁਣਿਯੇ ਕਰਤਾਰ ॥ [1]ਬੇਨਤੀ ਕਰਦਾ ਹੈ।
ਕਚਾ ਰੰਗੁ ਉਤਾਰਿ ਕੈ ਚਾੜਿਓ ਰੰਗੁ ਅਪਾਰ' ॥੪॥

ਚੌਪਈ:
ਸ੍ਰੀ ਗੁਰੁ ਖੁਸ਼ੀ ਅਧਿਕ ਤਬ ਕੀਨੀ।
ਹ੍ਵੈ ਪ੍ਰਸੰਨ ਮੰਜੀ[1] ਤਿਹ ਦੀਨੀ। [1]ਗੁਰਮੁਖ ਪਦਵੀ।
ਸਕਲੇ ਪੁਰਿਕੋ ਪੂਜ ਬਨਾਯੋ।

ਬਹੁਰਿ ਬਦਨ ਤੇ ਬਚਨ ਅਲਾਯੋ ॥੮੮॥
'ਜਬ ਲੌ ਜੀਵਹੁ ਰਹੈ ਤੁਮਾਰੇ।
ਪਾਛੇ ਸੰਤਤਿ[1] ਕੋ ਨ ਬਸਾਰੇ[2]। [1]ਉਲਾਦ। [2]ਨਾ ਬਿਠਾਉਣਾ।
ਪੁਨ ਮੰਜੀ ਪਰ ਬੈਸਹਿ ਦਾਸਾ।
ਦੀਜੈ ਨਹੀਂ ਆਨ ਕੇ ਪਾਸਾ ॥੮੯॥
ਪੂਰਬ ਹਮ ਮੰਜੀ ਇਸ ਦੇਨੀ।
ਤੁਝ ਤੇ ਪੂਰਬ[1] ਸ਼ਰਨਿ ਗਹੇਨੀ[2]। [1]ਪਹਿਲੇ। [2]ਇਸਨੇ ਸ਼ਰਨ ਫੜੀ ਸੀ।
ਹੁਤੋ ਸੰਸਾਰ ਸੁਤ[1] ਇਹ ਦਾਸਾ। [1]ਸੰਸਾਰਕ ਮਰ੍ਜਾਦਾ।
ਯਾਂ ਤੇ ਤਵ ਸਤਿਕਾਰ ਰਖਾਸਾ[1] ॥੯੦॥ [1]ਰਖਿਆ ਹੈ।

ਦੋਹਰਾ:
ਪੁਨ ਲਘੁ ਤੁਮਰੀ ਬੈਸ ਹੈ,
ਸਪਤ[1] ਮਾਸ[2] ਜੁਗ ਸਾਲ[3]। [1]ਸੱਤ। [2]ਮਹੀਨੇ। [3]ਦੋ ਵਰਹੇ।
ਰਿਦਾ ਸੰਤ ਹੈ ਦਾਸ ਕੋ,
ਮਤਸਰ ਹੀਨ ਬਿਸਾਲ' ॥੯੧॥

ਚੌਪਈ:
ਸ੍ਰੀ ਅੰਗਦ ਸੁਨੀਏ ਗਤਿ ਦੈਨਾ।
ਮੁਝਿ ਸੋਂ ਕਹਤਿ ਭਏ ਪੁਨਿ ਬੈਨਾਂ।
'ਮਰਦਾਨੇ ਕੋ ਛੁਧਾ ਸੰਤਾਵੈ।
ਦੇਹੁ ਅਹਾਰ ਖਾਇ ਤ੍ਰਿਪਤਾਵੈ' ॥੯੨॥
ਮਾਨਿ ਬਚਨ ਮੈਂ ਦੀਨ ਅਹਾਰਾ।
ਮਧੁਰ ਅਸਨ ਜਿਹ ਸਾਦ ਅਪਾਰਾ।
ਕਰਿ ਲਾਲਚ ਖਾਵਾ ਮਨ ਭਾਯੋ।
ਪੂਰਿ ਉਦਰ ਬਹੁ ਤਬ ਤ੍ਰਿਪਤਾਯੋ ॥੯੩॥
ਸ਼ਾਹ ਬਿਨੈ ਕਰਿ ਪੰਕਜ ਬਦਨੰ।
ਲੇ ਤਬ ਗਮਨਜੋ ਅਪਨੇ ਸਦਨੰ।
ਕਿਤਕ ਦਿਵਸ ਤਿਹ ਨਗਰ ਮਝਾਰਾ।
ਕੀਨ ਰਹਿਨ ਅਪਵਰਗ ਉਦਾਰਾ[1]। [1]ਮੁਕਤੀ ਦਾਤੇ ਨੇ।

॥੯੪॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸਾਲਿਸ ਰਾਇ' ਪ੍ਰਸੰਗ ਬਰਨੰਨ ਨਾਮ ਇਕਪੰਚਾਸਮੋਂ† ਅਧ੍ਯਾਯ ॥੫੧॥ †ਪਾ:-ਇਕਵੰਜਮੋ।

## ੫੨. [ਗੁਰਚਰਣ ਮੰਗਲ। ਮਛ, ਕਲਿ, ਨਾਰਦ]

੫੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੩



ਦੋਹਰਾ:

ਸ਼੍ਰੀ ਗੁਰੁ ਚਰਨ ਸੁ ਛਤਰ ਸਿਰ ਸਦਾ ਅਟਲ ਜਿਹ ਛਾਯ।

ਸਦਾ=ਸਦਾ, ਹਮੇਸ਼, ਜੋ ਕਦੇ ਨ ਜਾਏ। ਅਟਲ=ਅਟੱਲ, ਜੋ ਕਦੇ ਨਾ ਟਲੇ, ਮੁਰਾਦ ਹੈ ਜੋ ਇਕਰਸ ਰਹਿੰਦੀ ਹੈ। ਸੂਰਜ ਵਾਂਙੂ ਸਵੇਰੇ ਹੋਰ, ਦੁਪਹਿਰੇ ਹੋਰ, ਲੋਢੇ ਪਹਿਰ ਹੋਰ, ਸਿਆਲੇ ਹੋਰ, ਹੁਨਾਲੇ ਹੋਰ ਨਹੀਂ ਹੁੰਦੀ।

ਆਤਪ ਯਮ ਕੀ ਯਾਤਨਾ ਕਿਉਂ ਸਮੀਪ ਸੋ ਆਯ ॥੧॥

ਆਤਪ=ਧੁੱਪ। ਯਾਤਨਾ=ਪੀੜ, ਤੜਫਨੀ, ਓਹ ਪੀੜ ਜੋ ਨਰਕ ਵਿੱਚ ਹੁੰਦੀ ਹੈ। ਸਮੀਪ=ਨੇੜੇ।

ਅਰਥ:

ਸ਼੍ਰੀ ਗੁਰੂ ਜੀ ਦੇ ਚਰਨਾਂ (ਰੂਪੀ) ਸ੍ਰੇਸ਼ਟ ਛਤਰ (ਜਿਸਦੇ) ਸਿਰ ਤੇ ਹੈ, ਜਿਸ (ਛਤਰ ਦੀ) ਛਾਯਾ ਸਦਾ ਤੇ ਅੱਟਲ ਹੈ, ਉਸ ਦੇ ਨੇੜੇ ਯਮ ਦੀ ਪੀੜਾ (ਰੂਪੀ) ਧੁੱਪ ਕਿਉਂ ਆਵੇਗੀ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਬਾਸੁਰ ਕਿਤਕ ਬਿਸ਼੍ਵੰਭਰ ਮਾਂਹੀ।
ਰਹਿ, ਦੁਰਮਤਿ ਬਹੁ ਨਰ ਕੀ ਦਾਹੀ[1]। [1]ਸਾੜੀ।
ਮੁਕਤਿ ਪੰਥ ਸਿੱਖੀ ਪ੍ਰਗਟਾਈ।
ਸਿਮਰਹਿ ਸੱਤਿਨਾਮ ਸੁਖਦਾਈ ॥੨॥
ਏਕ ਦਿਵਸ ਬੈਸੇ ਗਤਿਦਾਨੀ।
ਬੋਲਯੋ ਮਰਦਾਨਾ ਅਸ ਬਾਨੀ।
'ਇਸੇ ਸਥਾਨ ਰਹਿਨ ਤੁਮ ਆਏ।
ਦੇਖਯੋ ਨਗਰ ਰੁਚਿਰ ਮਨ ਭਾਏ?
॥੩॥
ਕੈ ਤੁਮ ਨਿਕਸੇ ਹੋਇ ਉਦਾਸੀ।
ਪਰਚ ਰਹੇ ਕਰਿ ਰਿਦਾ ਬਿਲਾਸੀ।
ਅਪਰ ਦੇਸ਼ ਕੀ ਕੀਜੈ ਸੈਲਾ।
ਜਿਤ ਇੱਛਾ ਗਮਨਹੁ ਤਿਤ ਗੈਲਾ[1]?' [1]ਉਸਦੇ ਰਸਤੇ।
॥੪॥

ਮੈਂ ਸੁਨਿ ਕਰਿ ਮਨ ਮਾਹਿ ਵਿਚਾਰੀ।
-ਭੂਮ ਬਾਨ ਇਨ ਨਾਂਹਿ ਵਿਸਾਰੀ।
ਏਤੀ ਮਹਿਮਾ ਨੈਨ ਨਿਹਾਰੀ।
ਤਦਪਿ ਨ ਰਹਤਿ ਹੋਇ ਅਨੁਸਾਰੀ।-
॥੫॥
ਸ਼੍ਰੀ ਗੁਰ ਭਨੈਂ 'ਚਲਹੁ ਮਰਦਾਨਾ!
ਦੇਖਹੁ, ਸੈਲ ਕਰੋ ਬਿਧਿ ਨਾਨਾ[1]।' [1]ਕਈ ਤਰ੍ਹਾਂ ਦੀ।
ਤਿਹ ਪੁਰਿ ਤੇ ਹੁਇ ਬਿਦਾ ਪਯਾਨੇ।
ਭਗਤਿ ਜਗਤ ਮਹਿਂ ਜਿਨ ਪ੍ਰਗਟਾਨੇ
॥੬॥
ਗਮਨੇ ਮਾਰਗ ਮਹਿਂ ਗਤਿਦਾਈ।
ਕਿਤਕ ਕੋਸ ਪਰ ਪਹੁਂਚੇ ਜਾਈ।
ਆਗੇ ਸਾਗਰ ਕੋ ਤਟ[1] ਦੇਖਾ। [1]ਕੰਢਾ।
ਲਗਯੋ ਜਾਂਹਿ ਸੋਂ ਮੱਛ ਬਿਸ਼ੇਖਾ[1] ॥੭॥ [1]ਬੜਾ ਮੱਛ।
ਪੈਂਤੀ ਕੋਸ ਹੁਤੋ ਬਿਸਤਾਰਾ[1]। [1]ਫੈਲਾਉ।
{ਮੱਛ ਦਾ ਪ੍ਰਸੰਗ}
ਪੀਠ ਤਾਂਹਿ ਕੀ ਚੜ੍ਹੇ ਉਦਾਰਾ[1]। [1]ਸ੍ਰੇਸ਼ਟ (ਗੁਰੂ ਜੀ)।
ਚਢਿ ਕਰਿ ਬੋਲੇ ਦੀਨ ਦਯਾਲਾ।
'ਸੁਨਹੁ ਬੈਨ ਮਰਦਾਨਾ! ਬਾਲਾ!
॥੮॥
ਅਬ ਕਾ ਪਰ ਹਮ ਗਮਨੇ ਜਾਂਹੀ[1]? [1]ਤੁਰੇ ਜਾਂਦੇ ਹਾਂ।
ਭੇਦ ਲਖਯੋ ਕੈਧੌਂ ਤੁਮ ਨਾਂਹੀ।'
ਮੈਂ ਤਬ ਕਹਯੋ 'ਨ ਹਮ ਕਛੁ ਜਾਪੇ[1]। [1]ਪਤਾ ਨਹੀਂ ਲੱਗਦਾ।
ਤੁਮਰੀ ਗਤਿ ਤੁਮ ਜਾਨਹੁ ਆਪੇ ॥੯॥
ਹਮਰੀ ਅਲਪ ਬੁੱਧਿ ਕਯਾ ਜਾਨੇ।
ਤੁਮ ਪਰਮੇਸ਼ੁਰ ਪੁਰਖ ਮਹਾਨੇ।
ਸੋ ਹਮ ਲਖਹਿਂ ਜੁ ਆਪ ਲਖਾਵਹੁ।
ਦੇਖਹਿਂ ਸੋ ਜੋ ਆਪ ਦਿਖਾਵਹੁ'
॥੧੦॥
ਗੁਰੂ ਭਨੈਂ 'ਇਹ ਮੱਛ ਮਹਾਨਾਂ।
ਕਿਤੇ ਕਾਲ ਕੇ ਕਰਤਿ ਪਯਾਨਾ।

ਆਗੈ ਕਿਤੀ ਦੂਰ ਲੌਂ ਲਖਿਯੇ।
ਚਲਹੁ ਭਲੀ ਬਿਧਿ ਸੋਂ ਇਹ ਪਿਖਿਯੇ[1]' [1]ਦੇਖੀਏ।
॥੧੧॥
ਜਾਇ ਸੀਸ ਪਰ ਕੀਨੋ ਡੇਰਾ।
ਤਬ ਮਰਦਾਨੇ ਮੁਖ ਤਿਹ ਹੇਰਾ।
ਪਸਰਯੋ ਦੀਸਤਿ ਵਡੋ ਅਕਾਰਾ।
ਦੀਰਘ ਲੋਚਨ ਕੇ ਬਿਸਤਾਰਾ ॥੧੨॥

ਦੋਹਰਾ:
ਭੈ ਕਰਿ ਉਰ ਬਿਸਮਾਦਿਓ,
ਅਸ ਬਿਧਿ ਬਚਨ ਅਲਾਇ।
'ਸ਼੍ਰੀ ਗੁਰੁ ਤੁਮਰੀ ਕੁਦਰਤਾਂ,
ਤੁਮ ਹੀ ਕੋ ਬਨਿ ਆਇਂ' ॥੧੩॥

ਚੌਪਈ: [1]ਰਾਤ।
ਜਾਮਨਿ[1] ਬਸੇ ਭਈ ਪੁਨਿ ਭੋਰਾ।
ਮੱਛ ਦੇਹ ਛੁਟਿ ਪਲਟੀ[1] ਔਰਾ[2]। [1]ਬਦਲ ਗਈ। [2]ਹੋਰ।
ਉਸਤਤਿ ਕਹਤਿ ਕਰੀ ਪਦ ਬੰਦਨ।
'ਚਿਦਾਨੰਦ[1] ਤਨ ਦੁੰਦ ਨਿਕੰਦਨ[2] [1]ਚੇਤਨ ਤੇ ਅਨੰਦ ਰੂਪ। [2]ਨਾਸ਼ ਕਰਨ ਵਾਲੇ।
॥੧੪॥
ਸ੍ਰੀ ਪਰਮਾਤਮ ਦੇਵਨ ਦੇਵੰ!
ਲਖਿ ਨ ਸਕਹਿ ਕੋ ਰਾਵਰਿ ਭੇਵੰ।'
ਤਿਹ ਬਿਲੋਕਿ ਬੇਦੀ ਕੁਲਕੇਤਾ।
ਬੋਲੇ ਬਚਨ ਬੂਝਨੇ ਹੇਤਾ ॥੧੫॥
'ਕੌਨ ਅਹੈਂ ਤੂੰ ਕਹਹੁ ਬੁਝਾਈ?
{ਮੱਛ ਦਾ ਪੂਰਬ ਪ੍ਰਸੰਗ}
ਕੈਸੇ ਮੱਛ ਦੇਹਿ ਵਡ ਪਾਈ।
ਤਿਹ ਤਜਿ ਧਾਰਯੋ ਦੇਹਿ[†] ਨਵੀਨਾ। [†]ਪਾ-ਸਰੀਰ।
ਪਟ ਭੂਖਨ ਸੁਠ ਪਹਿਰ ਪ੍ਰਬੀਨਾ'
॥੧੬॥
ਬੋਲਯੋ ਤਬੈ 'ਸੁਨਹੁ ਭਗਵੰਤਾ!
ਤੁਮ ਜਾਨਤਿ ਸਭਿ ਬਿਧਿ ਬਿਰਤੰਤਾ।
ਅਪਰ[1] ਸੁਨਾਵਨ ਕੇ ਹਿਤ ਗਾਥਾ। [1]ਹੋਰਨਾਂ ਨੂੰ।
ਮੋਰ ਸਾਥ ਬੂਝਹੁ, ਜਗਨਾਥਾ! ॥੧੭॥

ਤ੍ਰੇਤੇ ਜੁਗ ਭਾ ਜਨਕ ਬਿਦੇਹੀ।
ਤਿਹ ਸੇਵਕ ਹੌਂ ਸੇਵ ਕਰੇਹੀ।
ਇਕ ਦਿਨ ਕਾਜ ਕਰਨ ਕੁਛ ਭਾਖਾ।
ਕੀਨ ਤਬਹਿ ਮੈਂ ਰਿਸ ਉਰ ਰਾਖਾ
॥੧੫॥
ਜਨਕ ਜਾਨਿ ਮਨ, ਬਚਨ ਬਖਾਨਾ।
-ਤਰਫ ਮੀਨ ਜਿਉਂ[1] ਕਾਜ ਕਰਾਨਾ-। [1]ਮੱਛੀ ਵਾਂਙੂ ਤੜਫ ਕੇ।
ਤਿਨ ਕੇ ਬਚਨ ਮੀਨ ਤਨ ਪਾਯੋ।

ਇਹ ਪ੍ਰਸੰਗ ਪੜ੍ਹਕੇ ਜੋ ਲੋਕ ੩੫ ਕੋਹ ਲੰਮੀ ਮੱਛੀ ਸਮੁੰਦਰਾਂ ਵਿਚ ਲੱਭਦੇ ਹਨ ਤੇ ਪਤਾ ਲੱਗਣ ਤੇ ਕਿ ਲੰਮੀ ਤੋਂ ਲੰਮੀ ਮੱਛੀ ੫੦ ਸੱਠ ਫੁਟ ਹੁੰਦੀ ਹੈ, ਨਿਰਾਸ ਹੁੰਦੇ ਹਨ, ਪਰ ਇਸ ਪ੍ਰਸੰਗ ਦੀ ਵਿਥਿਆ ਇਸ ਦੇ ਵਿਚੇ ਹੈ, ਕਿ ਕੋਈ ਜੋਗੀਰਾਜ ਜਨਕ ਦਾ ਸ੍ਰਾਪਿਆ ਉਸਦਾ ਕੋਈ ਦਾਸ ਸੀ ਉਸ ਨੂੰ ਜੋ ਸੂਰਤ ਮਿਲੀ ਸੀ ਸੋ ਸਰਾਪ ਦੀ ਸੂਰਤ ਸੀ। ਗੁਰੂ ਵਿਚ ਪੂਰਨ ਭਾਵਨਾ ਹੋਣ ਕਰਕੇ ਤੇ ਗੁਰੂ ਆਤਮ ਸੱਤਜਾ ਵਾਲਾ ਹੋਣ ਕਰਕੇ ਜਿਸ ਰੂਪ ਵਿਚ ਓਹ ਗਿਆ ਓਹ ਅਬਿਗਤ ਹਾਲਤ ਦਾ ਰੂਪ ਹੈ, ਜੋ ਇਸ ਲੋਕ ਦੇ ਤੇ ਪਰਲੋਕ ਵਿਚਕਾਰ ਇਕ ਅਵਸਥਾ ਹੈ ਜਿੱਥੇ ਸ਼ੁਭ ਗਤੀ ਨੂੰ ਨਾ ਪ੍ਰਾਪਤ ਹੋਏ ਅਮੁਕਤ ਪੁਰਖ ਦੁੱਖ ਪਾਂਦੇ ਹਨ। ਓਸ ਅਮੁਕਤ ਰੂਪ ਦੀ ਗਤੀ ਗੁਰੂ ਜੀ ਨੇ ਕੀਤੀ ਹੈ। ਇਹੀ ਪ੍ਰਯੋਜਨ ਸੀ, ਸੈਰ ਯਾ ਮੱਛੀ ਦਿਖਾਉਣੀ ਪ੍ਰਯੋਜਨ ਨਹੀਂ ਸੀ। ਪੁਰਾਤਨ ਸਮੇਂ ਦੇ ਤਪੱਸ੍ਰੀ ਤੇ ਆਤਮ ਉੱਨਤੀ ਵਾਲੇ ਲੋਕ ਸ੍ਰਾਪ ਬੜੀ ਛੇਤੀ ਦੇਂਦੇ ਹੁੰਦੇ ਸਨ, ਅਰ ਫੇਰ ਬਖਸ਼ ਨਹੀਂ ਸਨ ਸਕਦੇ। ਗੁਰੂ ਨਾਨਕ ਦੇਵ ਜੀ ਐਸੇ ਪ੍ਰਸੰਗਾਂ ਵਿਚ ਇਨ੍ਹਾਂ ਸ੍ਰਾਪਾਂ ਨਾਲ ਸ੍ਰਾਪੇ ਲੋਕਾਂ ਦਾ ਉਧਾਰ ਕਰ ਰਹੇ ਹਨ। ਜਿਉਂ ਜਿਉਂ ਸਾਖੀਆਂ ਪੜ੍ਹੋ ਪਤਾ ਲੱਗਦਾ ਹੈ ਕਿ ਗੁਰੂ ਜੀ ਬੰਦਗੀ ਕਰ ਰਹੇ ਲੋਕਾਂ ਨੂੰ ਜਾ ਜਾ ਮਿਲਦੇ ਤੇ ਉਨ੍ਹਾਂ ਦੀ ਤਪੱਸਜਾ ਵਿਚ ਜਾਨ ਭਰ ਦੇਂਦੇ ਹਨ, ਯਾ ਸ੍ਰਾਪੀਆਂ ਨੂੰ ਸ੍ਰਾਪ ਤੋਂ ਛੁਡਾ ਰਹੇ ਹਨ, ਯਾ ਨਵੀਆਂ ਪਨੀਰੀਆਂ ਆਤਮ ਬਗੀਚੇ ਵਿਚ ਲਗਾ ਰਹੇ ਹਨ।

ਹੁਣ ਪੱਛਮੀ ਲੋਕਾਂ ਨੇ ਬੀ, ਜਿਨ੍ਹਾਂ ਦੀ ਵਿਦਜਾ ਪਾ ਕੇ ਸਾਡੇ ਲੋਕ ਸੰਸੇ ਬ੍ਰਿਤੀ ਵਿਚ ਬਜਾਕੁਲ ਹਨ, ਮੰਨਿਆਂ ਹੈ ਕਿ ਐਸੀਆਂ ਹਾਲਤਾਂ ਸੰਭਵ ਹਨ, ਆਟੋ ਸਜੈਸ਼ਨ (Auto suggestion) ਸ੍ਵੈਸੰਕਲਪ ਜਿਸ ਪ੍ਰਕਾਰ ਦਾ ਕਿਸੇ ਅੰਦਰ ਕੋਈ ਪ੍ਰਬਲ ਆਤਮ ਸਤਜਾ ਵਾਲਾ ਆਦਮੀ ਜਾਰੀ ਕਰ ਦੇਵੇ ਵੈਸੀ ਉਸ ਦੀ ਦਸ਼ਾ ਹੋ ਜਾਂਦੀ ਹੈ।

ਦੂਸਰੀ ਵਿਚਾਰ ਇਹ ਹੈ ਕਿ ਕਰਾਚੀ ਵਲ ਮੱਛ ਵੱਡੇ ਬੇੜੇ ਤੇ ਜਹਾਜ ਨੂੰ ਕਹਿੰਦੇ ਹਨ, ਮਛੂਆ=ਨਿੱਕੀ ਕਿਸ਼ਤੀ ਨੂੰ ਪੂਰਬ ਵਿਚ ਬੀ ਕਹਿੰਦੇ ਹਨ। ਅਸਲ ਜਨਮ ਸਾਖੀ ਵਿਚ ਕੀ ਪਤਾ ਹੈ ਪ੍ਰਸੰਗ ਕਿਵੇਂ ਸੀ ਤੇ ਹਿੰਦਾਲੀਏ ਨੇ ਉਸ ਨੂੰ ਕਿਵੇਂ ਉਲਟਾਯਾ ਹੈ, ਇਹ ਪ੍ਰਸੰਗ ਪੁਰਾਤਨ ਜਨਮ ਸਾਖੀ ਵਿੱਚ ਨਹੀਂ ਹੈ।

ਤੁਮਰੇ ਚਰਨ ਪਰਸ ਛੁਟਕਾਯੋ!
॥੧੯॥
ਅਸ ਕਹਿ ਦੇਵ ਸਦਨ ਕੋ ਗਯੋ।
ਜਨਕ ਸ੍ਰਾਪ ਤੇ ਛੂਟਤਿ ਭਯੋ।
ਬਹੁਰੋ ਆਗੇ ਕੀਨ ਪਯਾਨਾ।
ਚਲਤੇ ਮਗ ਬੋਲਜੋ ਮਰਦਾਨਾ ॥੨੦॥

'ਸ੍ਰੀ ਪ੍ਰਭੁ ! ਬਖਸ਼ਹੁ ਖ਼ਤਾ ਹਮਾਰੀ।
ਮੈਂ ਨਹਿਂ ਮਹਿਮਾ ਲਖੀ ਤੁਮਾਰੀ।
ਸਨਮੁਖ ਬਚਨ ਕਹਿਤ ਨਿਤ ਰਹਿਤਾ।
ਆਦਰ ਰਾਖਨ ਬਿਧਿ ਨਹਿਂ ਲਹਿਤਾ'
॥੨੧॥
ਬਿਗਸ ਬਦਨ ਤੇ ਬਚਨ ਉਚਾਰੇ।
'ਪੂਰਬ ਬਖ਼ਸ਼ੇ ਗੁਨਹਿਂ ਤੁਮਾਰੇ।
ਪਾਛੇ ਤੇ ਅਪਨੇ ਸੰਗ ਲੀਨੋ।
ਕਿਉਂ ਸੰਸਾ ਤੁਮ ਉਰ ਮਹਿਂ ਕੀਨੋ ?'
॥੨੨॥
ਦੋਹਰਾ:
ਬਿਗਸਜੋ ਮਰਦਾਨਾ ਤਬਹਿ,
ਚਲੇ ਸਿੰਧੁ ਪਰ ਜਾਇਂ।
'ਤਵ ਖ਼ੁਦਾਇ ਮਹਿਂ ਭੇਦ ਨਹਿਂ',
ਇਸ ਬਿਧਿ ਬਚਨ ਅਲਾਇ ॥੨੩॥
ਚੌਪਈ:
ਸ੍ਰੀ ਗੁਰ ਕਹੈਂ 'ਨ ਬਚਨ ਅਲਾਵਹੁ।
ਤੁਸ਼ਨਿ ਮਮ ਪਸ਼ਚਾਤਹਿ ਆਵਹੁ।'
'ਹੇ ਪ੍ਰਭੁ ! ਡਰ ਕਾਂ ਕੋ ਅਬ ਮੋਹੀ।
ਤੁਮਰੋ ਸੰਗਿ ਸਦਾ ਜੌ ਹੋਹੀ' ॥੨੪॥
ਬਹੁਰੋ ਭਨਤਿ ਭਏ ਗਤਿਦਾਇ।
'ਅੱਗ੍ਰਜ[1] ਆਵਤਿ ਵਡੀ ਬਲਾਇ। [1]ਅੱਗੇ।
ਰੂਪ ਭਯਾਨਕ ਦੇਹਿ ਬਿਸ਼ੇਸ਼ੀ।
ਡਰ ਪਾਵਹਿਂ ਜਿਨ ਅੰਗਨ ਦੇਖੀ[1]' [1]ਅੰਗਾਂ ਨੂੰ ਦੇਖ ਕੇ।
॥੨੫॥
ਬੋਲਜੋ ਭੈ ਧਰਿ ਕੈ ਮਰਦਾਨਾ।
'ਕਿਉਂ ਅਬ ਅੱਗ੍ਰਜ ਕਰਹੁ ਪਯਾਨਾ।
ਤੂਰਨ ਹਟਿ ਕਰਿ ਚਲਹੁ† ਪਿਛਾਰੀ। †ਪਾ:-ਚਲਹਿਂ।
ਰਾਖਹੁ ਇਸ ਤੇ ਦੇਹਿ ਹਮਾਰੀ'
॥੨੬॥
ਪਿਖਿ ਭੈ ਆਤੁਰ ਕ੍ਰਿਪਾ ਨਿਧਾਨਾ।

ਮੁਸਕਾਵਤਿ ਮੁਖ ਬਚਨ ਬਖਾਨਾ।
'ਭਾਗੇ ਤੇ ਅਬ ਜਾਇ ਨ ਦੇਈ।
ਧਾਇ ਸਮੀਪ ਪਹੁੰਚ ਗਹਿ ਲੇਈ[1] ॥੨੭॥

[1]ਫੜ ਲਉ।

ਦੋਹਰਾ:
ਯਾਂ ਤੇ ਆਗੇ ਹੀ ਚਲਹੁ[†],
ਭਲੀ ਕਰੈ ਕਰਤਾਰ।'
-ਕਲ੍ਹ[1]-ਸਨਮੁਖ ਆਵਤਿ ਭਈ,
{ਕਲਹ ਮਿਲਾਪ}
ਜਾਂਹਿ ਬੇਖ ਬਿਕਰਾਰ[1] ॥੨੮॥

[†]ਪਾ:-ਚਲੈਂ।
[1]ਕਲਹ।
[1]ਭਜਾਨਕ।

ਚੌਪਈ:
ਮੇਚਕ[1] ਬਰਨ[2] ਅਰੁਨ ਚਖ[3] ਜਾਂ ਕੇ।
ਦੀਰਘ ਦਾਂਤ ਭਯਾਨਕ ਤਾਂ ਕੇ।
ਆਂਤ[1] ਨਰਨ[2†] ਜਿਹਂ ਗ੍ਰੀਵਾ[3] ਡਾਰੀ।
ਕਰ ਮਹਿਂ ਰਕਤ ਕਪਾਲੀ[1] ਧਾਰੀ ॥੨੯॥

[1]ਕਾਲਾ। [2]ਰੰਗ। [3]ਲਾਲ ਅੱਖਾਂ।
[1]ਆਂਦਰਾਂ। [2]ਪੁਰਖਾਂ ਦੀਆਂ। [3]ਗਲ ਵਿਚ। [†]ਆਂਤਨ ਨਰ।
[1]ਲਹੂ ਦਾ ਠੂਠਾ।

ਲੋਹਿਤ[1] ਬਾਲ ਛੁਟੇ ਜਿਸ ਪੀਠਾ।
ਕੰਪਾਵਤਿ ਸੁਰ[1] ਅਸੁਰਹਿਂ[2] ਡੀਠਾ।
ਬਦਨ ਪਸਾਰੇ ਸਨਮੁਖ ਆਈ।
ਜਬਹਿ ਬਿਲੋਕੀ ਸ੍ਰੀ ਜਗ ਸਾਈਂ ॥੩੦॥

[1]ਲਾਖੇ ਯਾ ਤਾਂਬੇ ਰੰਗੇ ਲਾਲ।
[1]ਦੇਵਤੇ। [2]ਦੈਤਾਂ ਨੂੰ।

ਇਕ ਡੰਡਾ ਪੁਨ ਜਲ ਮਹਿਂ ਦੇਖਾ।
ਗਹਿ ਲੀਨੋ ਨਿਜ ਹਾਥ ਵਿਸ਼ੇਖਾ।
ਤੂਰਨ ਦੌਰੀ ਜਬ ਢਿਗ ਆਈ।
ਸੋ ਡੰਡਾ ਮੁਖ ਦੀਨ ਚਲਾਈ ॥੩੧॥
ਬਲ ਕਰਿ ਗਹਿਨ ਲਗੀ ਨਿਜ ਹਾਥਾ।
ਕਛੁ ਨ ਚਲ੍ਯੋ ਬਸੁ ਤਿਹ ਕੇ ਸਾਥਾ।
ਜਬ ਗਾ[1] ਅੰਤਰਿ ਦੁਖਿਤ ਪੁਕਾਰੀ।
ਪੀੜਤਿ ਹ੍ਵੈ ਲੋਚਨ ਅੰਸੁ ਡਾਰੀ ॥੩੨॥

[1]ਗਿਆ।

ਦੋਹਰਾ:

[1]ਬੀਨ ਹੱਥ ਵਿਚ।

ਪੁਨ ਨਾਰਦ ਮੁਨਿ, ਬੇਨ ਕਰ[1],

{ਨਾਰਦ ਮਿਲਾਪ}

ਪ੍ਰੇਮ ਭਗਤਿ ਮੈਂ ਲੀਨ।
ਗਾਵਤਿ ਗੁਨ ਕਰਤਾਰ ਕੇ,
ਆਨ ਦਰਸ ਗੁਰੁ ਕੀਨ ॥੩੩॥

ਚੌਪਈ:

ਦੁਹਿਦਿਸ਼† ਬੰਦਹਿਂ ਸੀਸ ਨਿਵਾਈ।
ਕਹਿ ਕਰਿ ਕਲਹ ਕੋ ਦੀਨ ਛੁਟਾਈ।
ਬਹੁਰਿ ਬਿਲੋਕਨ ਲਗੵੋ ਸਰੂਪਾ।
ਬਨੀ ਸੁ ਛਬਿ ਜਨੁ ਸੁਧਾ ਅਨੂਪਾ ॥੩੪॥

†ਪਾ:-ਦਹਿਦਿਸ।

ਪਿਯਤ[1] ਨ ਤ੍ਰਿਪਤੈ ਲੋਚਨ[2] ਡੋਨੇ।
ਬਰਨਨ ਲਗਾ ਸੁਜਸ ਬਚ ਲੋਨੇ[1]।
'ਆਦਿ[1] ਦੁਆਦਸ਼ ਵਾਕ† ਬਖਾਨੇ।

[1]ਪੀਂਦਿਆਂ। [2]ਨੇਤ੍ਰਾਂ ਦੇ।

[1]ਵਾਕ ਸੁੰਦਰ।

[1]ਪਹਿਲੇ ਵਿਚ।

†ਆਤਮ ਵਿਦਜਾ ਸੰਬੰਧੀ ਉਪਨਿਖਧਾ ਦੇ ਦੱਸੇ ਮਹਾਂ ਵਾਕ, ਯਥਾ:-ਤਤਤ੍ਵੰ, ਅਸਿ, ਅਹੰ ਬ੍ਰਹਮਾਸਿ੍ਮ, ਅਯਮਾਤਮਾ ਬ੍ਰਹ੍ਮ, ਪਰਗਜਾਨਮ ਨੰਦ ਬ੍ਰਹ੍ਮ। ਇਹ ਮੁੱਖ ਚਾਰ ਹਨ। ਇਕ ਇਕ ਵਾਕ ਦੇ ਤ੍ਰੈ ਤ੍ਰੈ ਹਿੱਸੇ ਕਰਕੇ ਇਨ੍ਹਾਂ ਚੌਹਾਂ ਦੇ ਬਾਰਾਂ ਗਿਣ ਲੈਂਦੇ ਹਨ। ਪਰੰਤੂ ਇਨ੍ਹਾਂ ਤੋਂ ਛੁਟ ਐਸੇ ਵਾਕ ਬੀ ਮਹਾਂ ਵਾਕ ਕਹਾਉਂਦੇ ਹਨ:-ਯਥਾ:
ਬ੍ਰਹਮੈਵੇਦਨ ਸਰਵਮ੍। ਸੋ ਹਮਸਿ੍ਮ, ਸਤਜੰ ਗਜਾਨ ਮਨੰਤੰ ਬ੍ਰਹ੍ਮ। ਇਸ ਤਰ੍ਹਾਂ ੧੨ ਪੂਰੇ ਕਰਦੇ ਹਨ। ਕਈ ਇਸ ਵਾਕਯ 'ਓਂ ਨਮੋ ਭਗਵਤੇ ਵਾਸਦੇਵਾਯ' ਨੂੰ ਬੀ ਦ੍ਵਾਦਸ਼ ਵਾਕ ਕਹਿ ਦੇਂਦੇ ਹਨ, ਪਰ ਏਹ ਦ੍ਵਾਦਸ਼ ਅੱਖਰ ਹਨ, ਵਾਕ ਤਾਂ ਇਕੋ ਹੈ।

ਬ੍ਰਹਮਾ ਪ੍ਰਤੀ[1], ਸਰੂਪ ਪਛਾਨੇ ॥੩੫॥
ਤਿਨ ਤੇ ਬਿਧਿ[1] ਪੁਨਿ ਬੇਦ ਉਚਾਰੇ†।

[1]ਤਾਂਈ।

[1]ਬ੍ਰਹਮਾ ਨੇ। †ਪਹਿਲੇ ਤੁਸਾਂ ਬ੍ਰਹਮਾ ਨੂੰ ਦ੍ਵਾਦਸ਼ ਵਾਕ ਕਹੇ ਤਾਂਕੇ ਬ੍ਰਹਮਾ ਆਪ ਦੇ ਸਰੂਪ ਨੂੰ ਪਛਾਣੇ, ਆਪ ਨੂੰ ਪਛਾਣ ਕੇ ਉਨ੍ਹਾਂ ਤੋਂ ਬ੍ਰਹਮਾ ਨੇ ਫੇਰ ਵੇਦ ਕਹੇ। ਇੱਥੇ ਕਵਿ ਜੀ ਗੁਰੂ ਜੀ ਨੂੰ ਬ੍ਰਹਮਾ ਦਾ ਬੀ ਗਜਾਨ ਦਾਤਾ ਦੱਸ ਰਹੇ ਹਨ। ਅਗੇ ਚੌਹਾਂ ਜੁਗਾਂ ਦੇ ਧਰਮ ਕਹਿਣ ਲੱਗੇ ਹਨ।

ਸਤਜੁਗ ਧਰਮ ਕੀਨ ਪ੍ਰਤਿਪਾਰੇ[1]।
ਨਾਮਹਿ† ਸੰਗ ਯੋਗ ਉਪਦੇਸ਼ਾ।
ਸਿਮਰਹਿਂ ਨਰ ਜੇ ਕਟੇ ਕਲੇਸ਼ਾ ॥੩੬॥

[1]ਪਾਲਨਾ ਕੀਤਾ।

†ਪਾ:-ਨਾਮ ਕੇ।

ਬਹੁਰ ਨਰਨ ਕੀ ਅਲਪ ਮਨੀਖਾ[1]।
ਤਿਨਹਿਂ ਦੇਖਿ ਦੀਨੀ ਅਸ ਸੀਖਾ[1]।

[1]ਬੁੱਧੀ।

[1]ਸਿੱਖਿਆ।

ਮਨੁ ਭੂਪਤਿ ਕੇ[1] ਹ੍ਵੈ ਕਰਿ ਦ੍ਵਾਰਾ। [1]ਮਨੂ ਰਾਜੇ ਦੇ।
ਸ਼ੁਭ ਸਿੰਮ੍ਰਿਤ ਕੋ ਕੀਨ ਉਚਾਰਾ ॥੩੭॥
ਸਿਮਰਨਿ ਨਾਮ ਯੱਗਜ ਕੋ ਕਰਨਾ।
ਤ੍ਰੇਤੇ ਯੁਗ ਮਹਿਂ ਨੀਕੇ ਧਰਮਾ।
ਤਾਂਹੀ ਕਰਿ ਬਹੁ ਕੀ ਗਤਿ ਕੀਨੀ।
ਧਰਮ ਰੀਤਿ ਪ੍ਰਤਿਪਾਰ ਪ੍ਰਬੀਨੀ[1] ॥੩੮॥ [1]ਭਾਵ ਆਪ ਨੇ।
ਪੁਨਿ ਤਾਂ ਤੇ ਮਤਿ ਮੰਦ ਪੁਮਾਨਾ[1]। [1]ਆਦਮੀ ਮੰਦੀ ਮਤ ਵਾਲੇ ਹੋ ਗਏ।
ਤਿਨਹਿਂ ਦੇਖ ਕਿਯੇ ਪੁਰਾਨਾ।
ਬ੍ਯਾਸ ਰੂਪ ਹ੍ਵੈ ਸੁਗਮ ਬਖਾਨੇ।
ਨਾਮ ਭਜਨ, ਪੂਜਾ ਸੁ ਦ੍ਰਿੜਾਨੇ ॥੩੯॥
ਇਵ ਦ੍ਵਾਪੁਰਿ ਮਹਿਂ ਕੀਨ ਉਧਾਰਾ।
ਜਗਤ ਧਰਮ ਨੀਕੇ ਪ੍ਰਤਿਪਾਰਾ।
ਅਬ ਕਲਿਕਾਲ[1] ਮਨੀਖਾ ਹੀਨੇ[2]। [1]ਕਲਜੁਗ ਦੇ ਸਮੇਂ। [2]ਬੁੱਧਿ ਤੋਂ ਬਿਨਾਂ।
ਲੰਪਟ ਬਿਸ਼ੇ[1] ਪੁਮਾਨ[2] ਮਲੀਨੇ ॥੪੦॥ [1]ਲਿਪਟੇ ਹੋਏ ਵਿਸ਼ਿਆਂ ਵਿਚ। [2]ਮਨੁੱਖ।
ਤਿਨ ਕੇ ਹਿਤ ਕਰਿ ਕੈ ਸੁਠ ਬਾਨੀ[1]। [1]ਸੁੰਦਰ (ਗੁਰ) ਬਾਣੀ।
ਏਕ ਨਾਮ ਉਪਦੇਸ਼ਹੁ ਪ੍ਰਾਨੀ।
ਸਿਮਰਹਿਂ ਸਦਾ ਮਿਲੇ ਸਤਿਸੰਗਾ।
ਕਰਹੁ ਬਹੁਤ ਮਨੁਜਨ[1] ਭ੍ਰਮ ਭੰਗਾ ॥੪੧॥ [1]ਮਨੁੱਖਾਂ ਦਾ (ਅ) ਜਨਾਂ ਦੇ ਮਨ ਦਾ।
ਜਗ ਸਾਗਰ ਤੇ ਲੇਹੁ ਉਬਾਰੀ।
ਮਾਨਹਿਂ ਨਰ ਜਿ ਰਜਾਇ ਤੁਮਾਰੀ।
ਜਬ ਜਬ ਦੇਖਹੁ ਧਰਮ ਗਿਲਾਨਾ[1]। [1]ਧਰਮ ਦੀ ਗਿਲਾਨੀ (ਜਗਤ ਵਿਚ ਫੈਲੀ ਹੋਈ)।
ਤਬ ਤਬ ਧਰਿ ਅਵਤਾਰ ਮਹਾਨਾ ॥੪੨॥
ਆਪ ਕਰਹੁ ਤਾਕੀ ਪ੍ਰਤਿਪਾਰਾ।
ਸਭਿ ਮਿਰਜਾਦ ਰਖਹੁ ਸੁਖ ਸਾਰਾ।'
ਹ੍ਵੈ ਪ੍ਰਸੰਨ ਨਾਰਦ ਮੁਨਿ ਤਾਂਈ।
ਬੋਲੇ ਮ੍ਰਿਦੁਲ ਗਿਰਾ ਸੁ ਗੁਸਾਈਂ

॥ ੪੩ ॥

'ਸਭਿ ਮੁਨੀਨ ਈਸ਼ਰ ਰਿਖਿ ਦੇਵਾ[1]†।

[1]ਸਾਰੇ ਰਿਖੀਆਂ ਦੇਵਤਿਆਂ ਮੁਨੀਆਂ ਦਾ ਤੂੰ ਈਸ਼ਰ (ਵੱਡਾ) ਹੈਂ (ਅ) ਹੇ ਦੇਵ ਰਿਖੀ। †ਪਾ:- ਸਭ ਮੁਨੀਸ਼ ਈ ਸ਼ ਰਿਖ ਦੇਵਾ।

ਧੰਨ ਧੰਨ ਤੁਮ ਉੱਤਮ ਭੇਵਾ।

ਜੋ ਬੈਰਾਠ† ਰੂਪ ਕਰਤਾਰਾ।

†ਰਿਗ ਵੇਦ ਵਿਚ ਵਿਰਾਟ ਤੋਂ ਮੁਰਾਦ 'ਉਸ ਵਾਹਿਗੁਰੂ ਦੇ ਸਰੂਪ ਦੀ ਹੈ ਜੋ ਹਜ਼ਾਰਾਂ ਅੱਖਾਂ, ਹਜ਼ਾਰਾਂ ਪੈਰਾਂ ਤੇ ਸਿਰਾਂ ਵਾਲਾ ਹੈ, ਸਾਰੇ ਤੱਤ੍ਵ ਅਰ ਵਿਸ਼੍ਵ ਉਸ ਦਾ ਇਕ ਪੈਰ ਹੈ, ਆਦਿ।' ਕਵਿ ਜੀ ਦੱਸਦੇ ਹਨ ਕਿ ਇਸ ਸਰੂਪ ਦਾ ਮਨ ਮਾਨੋਂ ਨਾਰਦ ਮੁਨੀ ਹੈ। ਸ਼੍ਰੀ ਗੁਰੂ ਜੀ ਨੇ ਆਰਤੀ ਵਿਚ ਜੋ ਸਰੂਪ ਦੱਸਿਆ ਹੈ ਓਹ ਇਸ ਤੋਂ ਉੱਪਰ ਦਾ ਹੈ, ਉਸ ਦੇ ਹਜ਼ਾਰਾਂ ਨੈਣ, ਪੈਰ, ਨੱਕ ਆਦਿ ਵਰਣਨ ਕਰਕੇ ਫੇਰ ਕਹਿੰਦੇ ਹਨ ਕਿ ਉਸ ਦੇ ਨੈਣ ਪੈਰ ਆਦਿ ਅੰਗ ਕੋਈ ਨਹੀਂ ਹਨ 'ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ' ॥ (ਧੰਨਾ: ਮ: ੧) ਗੀਤਾ ਵਿਚ ਬੀ ਵਿਰਾਟ ਦਾ ਰੂਪ ਦੱਸਿਆ ਹੈ, ਪੁਰਾਣਾਂ ਦਾ ਵੈਰਾਟ ਕੁਛ ਹੋਰਵੇਂ ਹੀ ਹੈ। ਪਾ:-ਬੈਰਾਗ-ਬੀ ਹੈ।

ਤਿਹ ਕੋ ਮਨ ਹ੍ਵੈ ਦੇਹਿ ਤੁਮਾਰਾ

॥ ੪੪ ॥

ਭਗਤਿ ਸ਼ਿਰੋਮਣਿ[1] ਪ੍ਰੇਮ ਪ੍ਰਬੀਨਾ।

[1]ਸਰਦਾਰ।

ਤੁਮ ਸਮਾਨ ਕੋ ਅਪਰ ਨ ਚੀਨਾ।

ਸ਼੍ਰੀ ਕਰਤਾਰ ਸੁਜਸੁ ਸਮ ਨੀਰਾ।

ਤਿਹ ਕੋ ਮੀਨ ਕੀਨ ਮਨ ਧੀਰਾ[1]!'

॥ ੪੫ ॥

[1]ਹੇ ਧੀਰਜੀ! ਤੁਸਾਂ ਕਰਤਾਰ ਦੇ ਜਸ ਨੂੰ ਪਾਣੀ ਜਾਣਕੇ ਮਨ ਨੂੰ ਉਸਦੀ ਮੱਛੀ ਬਨਾਯਾ ਹੈ। ਪੁਰਾਣਾਂ ਵਿੱਚ ਭਗਤੀ ਮਾਰਗ ਦਾ ਸਨਾਤਨ ਮੁਨੀ ਨਾਰਦ ਮੰਨਿਆਂ ਗਿਆ ਹੈ, ਹਰਿ ਕੀਰਤਨ ਇਸਦਾ ਕੰਮ ਹੈ, ਕਲਹ ਇਸਦੀ ਇਸਤ੍ਰੀ ਹੈ।

ਅਸ ਪ੍ਰਕਾਰ ਮਿਲਿ ਆਪਸ ਮਾਂਹੀ।

ਦੁਹੂੰ ਦਿਸ਼ਨ ਥੋਰੋ ਹਿਤ ਨਾਂਹੀ।

ਪੁਨ ਨਾਰਦ ਮੁਨਿ ਕਲਹ ਕੋ ਲ਼ਜਾਯੋ।

ਪਾਇ ਗੁਰੂ ਪਗ ਬਚਨ ਅਲਾਯੋ

॥ ੪੬ ॥

'ਭਈ ਭੂਲ ਇਸ ਕੀ ਬਖਸ਼ੀਜੈ।

ਅਬ ਯਾਂ ਪਰ ਨਿਜ ਕਰੁਨਾ ਕੀਜੈ।

ਬਹੁਤ ਦਿਵਸ ਕੀ ਛੁਧਾ ਸੰਤਾਈ।

ਮਹਿਮਾ ਤੁਮਰੀ ਲਖਿ ਨ ਸਕਾਈ'

॥ ੪੭ ॥

ਤਿਹ ਕੀ ਸੁਨੀ ਦੀਨਤਾ ਜਬ ਹੀ।

ਹ੍ਵੈ ਕ੍ਰਿਪਾਲ ਬਚ ਉਚਰੇ ਤਬ ਹੀ।
'ਇਹ ਸਰੂਪ ਤੇ ਛਟਵੌਂ ਧਰਿਹੌਂ।
ਤਬ ਯਾਂ ਕੋ ਤਨ ਤ੍ਰਿਪਤਿ ਸ ਕਰਿਹੌਂ ॥੪੮॥
ਬਹੁਰੋ ਦਸਮ ਧਰੋਂ ਅਵਤਾਰਾ[†]।

[†]ਨਾਰਦ ਨੂੰ ਜੋ ਵਾਕ ਸਤਿਗੁਰ ਜੀ ਨੇ ਛੇਵੇਂ ਤੇ ਦਸਮੇ ਜਾਮੇ ਬਾਬਤ ਕਹੇ ਹਨ, ਉਨ੍ਹਾਂ ਦੀ ਮੁਰਾਦ ਇਹ ਹੈ ਕਿ ਸਤ ਧਰਮ ਦੀ ਵਾੜੀ ਜੋ ਲਾ ਰਹੇ ਹਾਂ ਜਗਤ ਦੀ ਬਦੀ ਦੇ ਪੱਖ ਨੇ ਇਸਨੂੰ ਵੈਰਾਨ ਕਰਨ ਲਈ ਤਾਣ ਲਾਉਣਾ ਹੈ, ਤਦੋਂ ਇਸ ਦੀ ਰੱਖਯਾ ਲਈ ਅਰ ਇਸ ਤੋਂ ਹੋ ਰਹੇ ਪਰਉਪਕਾਰ ਦੀ ਸਫਲਤਾ ਲਈ ਖੜਗ ਦੀ ਲੋੜ ਪੈਣੀ ਹੈ।

ਤਬ ਕਰਿਹੋਂ ਇਕ ਪੰਥ ਕਰਾਰਾ।
ਬਹੁਤ ਹੋਹਿੰਗੇ ਜਬ ਸੰਗ੍ਰਾਮਾ[1]।
ਤਬ ਯਾਂ ਕੋ ਹ੍ਵੈ ਪੂਰਨ ਕਾਮਾ' ॥੪੯॥

[1]ਯੁੱਧ।

ਬਿਦਾ ਕਰੇ ਬਰ ਦੇ ਕਰਿ ਦੋਊ।
ਗਵਨੇ ਨਿਜ ਇੱਛਾ ਜਿਤ ਸੋਊ।
ਸੁੰਦਰ ਇਹ ਇਤਿਹਾਸ ਰਸਾਲਾ।
ਸ਼੍ਰੀ ਗੁਰੁ ਅੰਗਦ ਸੁਨਹੁ ਕ੍ਰਿਪਾਲਾ! ॥੫੦॥
ਅਪਰ ਜਿ ਸਿਖ ਸ਼੍ਰੋਤਾ ਤਹਿਂ ਬੈਸੇ।
ਸੁਨਿ ਕਰਿ ਪ੍ਰਸ਼ਨ ਕਿਯੋ ਤਿਹ ਐਸੇ।

{ਸ੍ਰੋਤਿਆਂ ਦਾ ਭਾਈ ਬਾਲੇ ਨੂੰ ਪ੍ਰਸ਼ਨ}

'ਨਾਰਦ ਮੁਨਿ ਉਸਤਤਿ ਗੁਰੂ ਭਾਖੀ।
-ਮਹਿਮਾ ਨਾਮ- ਚਤੁਰ ਜੁਗ ਰਾਖੀ ॥੫੧॥
ਤਾਂ ਮਹਿਂ ਅਰਥ ਲਖਾਯੋ ਐਸੇ।
ਬਿਨਾਂ ਨਾਮ ਕੇ ਮੁਕਤਿ ਨ ਕੈਸੇ।
ਜੇ ਗਤਿ ਦੇਨ ਨ ਸਮਰਥ ਦੂਜਾ।
ਕਿਉਂ ਤਬ ਕਹੇ ਯੋਗ ਯਗ ਪੂਜਾ ॥੫੨॥
ਤ੍ਰੈ ਜੁਗ ਵਿਖੈ ਨਾਮ ਕੇ ਸੰਗਾ।
ਦੁਤਿਯ ਉਪਾਇ ਕਹੇ ਸਰਬੰਗਾ।
ਕਲਿ[1] ਮਹਿਂ ਕੇਵਲ ਨਾਮ ਬਖਾਨਾ।

[1]ਕਲਜੁਗ।

ਸਿਮਰਨਿ ਤੇ ਗਤਿ ਦੇਹਿ ਜਹਾਨਾ† ' †ਪਾ:-ਜਗਹਾਨਾ, ਦੁਖਹਾਨਾ।
॥੫੩॥
ਸ਼੍ਰੋਤਨ ਕੋ ਸੁਨਿ ਪ੍ਰਸ਼ਨ ਬਿਸਾਲਾ।
ਉੱਤਰ ਕਹਤਿ ਭਯੋ ਤਬ ਬਾਲਾ[
-'ਸੁਨਹੁ ਸਿੱਖ ਸਤਿਗੁਰੁ ਕੇ ਪਯਾਰੇ।
ਜਿਉਂ ਮੈਂ ਸੁਨੀ ਸੁ ਕਹੋਂ ਉਚਾਰੇ
॥੫੪॥
ਦ੍ਵੈ ਨਰ ਕੋ ਭਾ ਸੂਰ[1] ਅਪਾਰਾ। [1]ਸੂਲ-(ਪੇਟ ਪੀੜਾ)।
{ਦ੍ਰਿਸ਼ਟਾਂਤ ਗਰੀਬ ਤੇ ਅਮੀਰ ਦਾ ਪੇਟ ਦਰਦ}
ਏਕ ਰੰਕ ਇਕ ਧਨੀ ਉਦਾਰਾ।[1] [1]ਵੱਡਾ ਅਮੀਰ।
ਭਈ ਉਦਰ ਮੈਂ ਬਹੁਤੀ ਪੀਰਾ।
ਹਾਇ ਹਾਇ ਕਰਿ ਹੋਤ ਅਧੀਰਾ
॥੫੫॥
ਗਵਨਜੋ ਧਨੀ, ਬੈਦ ਕੇ ਸਦਨਾ।
ਉਦਰ ਪੀਰ ਭਾਖੀ ਨਿਜ ਬਦਨਾ।
ਹੁਤੋ ਬੈਦ ਸੋ ਪਰਮ ਸਯਾਨਾ।
ਜਾਨੀ ਤਿਹ ਕੀ ਪੀਰ ਮਹਾਨਾ ॥੫੬॥
-ਇਹ ਕੌ ਤੋ ਹੈ ਸੁਗਮ ਉਪਾਈ।
ਏਕ ਜਵਾਇਨ ਸੂਰ[1] ਮਿਟਾਈ। [1]ਸੂਲ।
ਜੇ ਮੈਂ ਯਹੀ ਬਤਾਵਹੁ ਯਾਂ ਕੋ।
ਮਹਿਮਾ ਜਾਨਹਿਂ ਕਛੂ ਨ ਤਾਂ ਕੋ-
॥੫੭॥
ਇਉਂ ਵਿਚਾਰ ਕਰਿ ਬੈਦ ਸਯਾਨੇ।
ਪੁਰੀ[1] ਏਕ ਦੀਨੀ ਤਿਹ ਪਾਂਨੇ[2]। [1]ਪੁੜੀ। [2]ਹੱਥ ਵਿਚ।
ਮੁਖ ਤੇ ਐਸੇ ਬਚਨ ਅਲਾਯਨ।
'ਯਾਂ ਕੋ ਅਨੁਪਾਨ[1] ਅਜਵਾਯਨ [1]ਜਿਸ ਨਾਲ ਦਵਾਈ ਖਾਧੀ ਜਾਵੇ।
॥੫੮॥
ਕਰਹੁ ਖਾਨ ਤਿਹ ਸੰਗ ਮਿਲਾਈ।
ਉਦਰ ਰੋਗ ਸਭਿਹੀ ਮਿਟ ਜਾਈ।'
ਲੇ ਕਰਿ ਧਨੀ ਆਇ ਨਿਜ ਸਦਨਾ।
ਮੇਲ ਜੁਵਾਇਨ ਖਾਇ ਸੁ ਬਦਨਾ

॥੫੯॥
ਸੂਰ ਰੋਗ ਕੋ ਦੂਰ ਮਿਟਾਈ।
ਮਹਿਮਾ ਬੈਦ ਵਡੀ ਲਖਿ ਪਾਈ।
ਕਹਤਿ ਅਪਰ ਸੋਂ 'ਪੁਰੀ ਜੁ ਦੀਨਾ।
ਤਿਹ ਨੈ ਰੋਗ ਕੀਨ ਮਮ ਹੀਨਾ'
॥੬੦॥
ਪੁਨਿ ਗਾ ਰੰਕ, ਵੈਦ ਘਰ ਮਾਂਹੀ।
ਜਿਹ ਢਿਗ ਇਕ ਵਿਰਾਟਿਕਾ[1] ਨਾਂਹੀ। [1]ਕੌਡੀ।
ਉਦਰ ਪੀਰ ਤਿਨ ਸਕਲ ਸੁਨਾਈ।
'ਮਮ ਦੁਖ ਭੰਜਹੁ, ਕਰਹੁ ਉਪਾਈ'
॥੬੧॥
ਸੁਨਤਿ ਬੈਦ ਨੈ ਰੋਗ ਪਛਾਨਾ।
-ਹੈ ਯਾਂ ਕੋ ਦੁਖ ਧਨੀ ਸਮਾਨਾ-।
ਕਹਯੋ ਤਾਂਹਿ 'ਅਜਵਾਇਨ ਲੀਜੈ।
ਖਾਇ ਸੂਰ ਕੋ ਦੂਰ ਕਰੀਜੈ' ॥੬੨॥
ਬੋਲਯੋ ਰੰਕ ਬੰਦਿ ਕਰ ਦੋਊ।
'ਲੇਉਂ ਕਹਾਂ ਤੇ ਮੋਲ ਨ ਕੋਊ।
ਦੇਹੁ ਪਾਸ ਤੇ ਜੇ ਕਰਿ ਕਰੁਨਾ।
ਹ੍ਵੈ ਤਬ ਰੋਗ ਉਦਰ ਕੋ ਹਰਨਾ'
॥੬੩॥
ਸੁਨੀ ਰੰਕਤਾ ਬੈਦ ਕ੍ਰਿਪਾਲਾ।
ਢਿਗ ਤੇ ਦੀਨ ਮੋਲ ਤਿਹ ਕਾਲਾ।
ਲੇ ਤਿਨ ਕੀਨੀ ਖਾਨ ਜਵਾਇਨ।
ਸਰਬ ਸੂਰ ਤਿਹ ਉਦਰ ਪਲਾਇਨ[1] [1]ਹਟ ਗਿਆ।
॥੬੪॥
ਤੈਸੀ ਰੀਤਿ ਦੇਖਿ ਗੁਰੂ ਪੂਰੇ।
ਦਿਯ ਉਪਦੇਸ਼ ਸ਼ਕਤਿ ਲਖਿ ਭੂਰੇ।
ਸਤਿਜੁਗ ਨਿਰਮਲ ਮਤਿ ਸਭਿ ਕੇਰੀ।
ਲਾਖ ਬਰਸ[†] ਕੀ ਆਯੁ ਘਨੇਰੀ
॥੬੫॥

[†]ਮੁਰਾਦ ਬਹੁਤੀ ਹੈ, ਤਦੋਂ ਗ਼ਾਲਬਨ ਹਿੰਦੀਆਂ ਦੇ ਵੱਡੇ, ਉੱਤ੍ਰੀਧ੍ਰੂਵਾਂ ਦੇ ਨੇੜੇ ਬਰਫਾਨੀ ਦੇਸ਼ਾਂ ਵਿਚ ਰਹਿੰਦੇ ਸਨ। ਓਨ੍ਹੀ ਥਾਂਈਂ ਉਮਰ ਵਡੇਰੀ ਹੁੰਦੀ ਹੈ, ਹੁਣ ਬੀ ਤਿੱਬਤ ਦੇ ਠੰਢੇ ਥਾਈਂ ਲੋਕ ਇਸ ਦੇਸ਼

ਨਾਲੋਂ ਬਹੁਤ ਵਡੇਰੀ ਉਮਰ ਦੇ ਹੁੰਦੇ ਹਨ। ਦੂਸਰੇ ਇੱਥੇ ਇਕ-ਜੁਗਾਂ ਦੀ ਵੰਡ ਤੇ ਉਮਰਾ ਆਦਿ ਦੀ-ਲੋਕ ਪ੍ਰਸਿੱਧ ਗੱਲ ਨੂੰ ਵਰਤ ਰਹੇ ਹਨ, ਜੋ ਨਾਮ ਦੀ ਮਹਿਮਾਂ ਦੱਸਣ ਵਾਸਤੇ ਦ੍ਰਿਸ਼ਟਾਂਤ ਮਾਤ੍ਰ ਹੈ।

ਸਿਮਰਨ ਕਰਤਜੋ ਬੀਤਹਿ ਕੈਸੇ।
ਨਾਮ ਸੰਗ ਦਿਯ ਯੋਗ ਸੁ ਤੈਸੇ।
-ਪ੍ਰਾਣਾਯਾਮਹਿਂ[1]- ਨਾਮ ਸਿਮਰਿਕੈ।
ਗੇ ਅਨੇਕ ਜਗ ਸਾਗਰ ਤਰਿਕੈ ॥੬੬॥

[1]ਪ੍ਰਾਣਾਯਾਮ ਦੇ ਨਾਲ।

ਬਹੁਰੋ ਤ੍ਰੇਤਾ ਯੁਗ ਜਬ ਆਵਾ।
ਦਸ ਹਜ਼ਾਰ† ਕੀ ਆਯੁ ਰਹਾਵਾ।

†ਏਹ ਸਮਾਂ ਗ਼ਾਲਬਨ ਉਹ ਹੈ ਜਦੋਂ ਹਿੰਦ ਵਿੱਚ ਆ ਕੇ ਵਡਕੇ ਰਾਜੇ ਮਹਾਰਾਜੇ ਹੋ ਗਏ। ਯੱਗ ਉਸ ਸਮੇਂ ਹੋਏ ਜਾਪਦੇ ਹਨ।

ਹੁਤੋ ਨਰਨ ਢਿਗ ਦਰਬ ਅਪਾਰਾ।
ਤਿਨ ਪਿਖਿ ਅਸ ਉਪਦੇਸ਼ ਉਚਾਰਾ ॥੬੭॥
-ਸਿਮਰਨ ਨਾਮ, ਯੱਗ ਕੋ ਕਰਨਾ।
ਯਹੀ ਧਰਮ ਭਵ ਬੰਧਨ ਹਰਨਾ-।
ਸੁਨਿ ਤਿਹ ਸਮੈਂ ਯੱਗਜ ਬਹੁ ਕਰਿ ਕੈ।
ਸਿਮਰਿ ਗਏ ਭਵ ਸਾਗਰ ਤਰਿ ਕੈ ॥੬੮॥
ਤਿਹ ਪੀਛੇ ਦ੍ਵਾਪੁਰਿ ਜੁਗ ਆਵਾ।
ਇਕ ਹਜ਼ਾਰ ਕੀ ਆਯੁ ਰਹਾਵਾ।
-ਪੂਜਾ ਕਰਨ ਭਜਨ ਪੁਨ ਨਾਮਾ-।
ਯਹਿ ਉਪਦੇਸ਼ ਕਿਯੋ ਸੁਖ ਧਾਮਾ ॥੬੯॥
ਇਸ ਪ੍ਰਕਾਰ ਭੀ ਮਨੁਜ ਅਨੇਕਾ।
ਉਧਰੇ ਜਗ ਤੇ ਪਾਇ ਬਿਬੇਕਾ।
ਤ੍ਰੈ ਜੁਗ ਮਹਿਂ ਪਿਖਿ ਸ਼ਕਤਿ ਸਮੇਤਾ।
ਆਯੁ ਬਿਰਧ[1], ਬਲ, ਦਰਬ, ਅਨੇਕਾ ॥੭੦॥

[1]ਵੱਡੀ।

ਇਨ ਤੇ ਰਹਿਤ[1] ਦੇਖਿ ਕਲਿ ਮਾਂਹੀ।
ਮਹਾਂ ਰੰਕ, ਦੁਖ ਨੈ[1] ਲਿਯ ਗ੍ਰਾਹੀ[2]।
ਸਭਿ ਪ੍ਰਤਿ -ਏਕ ਨਾਮ- ਉਪਦੇਸ਼ਾ।

[1]ਬਿਨਾਂ।

[1]ਦੁੱਖਾਂ ਨੇ। [2]ਫੜ ਲਏ।

ਬੈਦ ਕ੍ਰਿਪਾਲੁ ਗੁਰੂ ਜਗਤੇਸ਼ਾ ॥੨੧॥
ਨਿਜ ਢਿਗ ਮੋਲ ਰੁਪਿ ਮਤਿ[1] ਨਾਂਹੀ। [1]ਬੁੱਧੀ ਰੁਪੀ ਮੁੱਲ।
ਸੰਸਕ੍ਰਿਤ ਕੋ ਲਖਿ ਨ ਸਕਾਹੀਂ।
ਦੀਨੋਂ ਤਬ ਸਤਿਗੁਰੂ ਨਿਜ ਪਾਸਾ।
ਦੇਸ਼ਨ ਭਾਖਾ ਮਾਂਹਿ[1] ਪ੍ਰਕਾਸ਼ਾ ॥੨੨॥ [1]ਦੇਸੀ ਬੋਲੀਆਂ ਵਿਚ।
ਸੰਸਕ੍ਰਿਤ ਕੋ ਪਢਿ ਨਹਿਂ ਜਾਨਹਿਂ।
ਕਿਹ ਬਿਧਿ ਮਹਿਮਾ ਨਾਮ ਪਛਾਨਹਿਂ।
ਤਾਂ ਤੇ ਸਤਿਗੁਰ ਸ੍ਰੀ ਮੁਖ ਬਾਨੀ।
ਰਚਿ ਦੀਨੀ ਲੋਕਨ ਗਤਿਦਾਨੀ ॥੨੩॥
ਜਿਉਂ ਸਾਗਰ ਤੇ ਬਾਰਦ[1] ਬਾਰੀ। [1]ਬੱਦਲ।
ਪੀਵਤਿ ਹੈ[1] ਹਿਤ ਪਰਉਪਕਾਰੀ। [1]ਜਲ) ਪੀਂਦਾ ਹੈ।
ਖਾਰੋ ਹੁਤੋ ਮਧੁਰ ਸੋ ਕਰਿ ਕੈ।
ਬਰਖਾਵਹਿ ਸਭਿ ਦੇਸ਼ਨ ਫਿਰਿਕੈ ॥੨੪॥
ਜੀਵ ਜੰਤੁ ਤਬ ਹੀ ਸੁਖ ਪਾਹੀ।
ਸੰਕਟ ਅਪਨੋ ਦੇਯ ਨਸਾਹੀ।
ਤਿਉਂ ਜੋ ਬੇਦ ਪੁਰਾਨ ਮਹਾਨਾ।
ਹੈਂ ਅਪਾਰ ਸੇ ਸਿੰਧੁ ਸਮਾਨਾ ॥੨੫॥
ਖਾਰਪਨੋ ਤਿਨ ਮਹਿਂ ਕਠਿਨਾਈ।
ਪੁਨਿ ਕਿਹ[1] ਉਚਿਤ[2] ਨ ਉਚਿਤ[3] ਲਖਾਈ[4]। [1]ਕਿਸ ਨੂੰ। [2]ਯੋਗ ਹੈ। [3]ਕਿਸੇ ਨੂੰ) ਯੋਗ ਨਹੀਂ। [4]ਜਾਣ ਪੈਂਦਾ।
ਸਰਬ ਸਾਰ ਜੋ ਤਿਨ ਕੇ ਮਾਂਹੀ।
ਗੁਰੂ ਘਨ[1] ਰੂਪ ਲੀਨ ਸੋ ਗ੍ਰਾਹੀ[2] ॥੨੬॥ [1]ਬੱਦਲ। [2]ਗ੍ਰਹਣ ਕਰ ਲਿਆ।
ਸੁਗਮ ਕੀਨ ਸਭਿ ਦੇਸ਼ ਮਝਾਰੀ।
ਸਭਿ ਕੇ ਉਚਿਤ ਜਿ ਹੈਂ ਨਰ ਨਾਰੀ।
ਰਾਇ ਕਿ ਰੰਕ ਉਚ ਕੈ ਨੀਚਾ।
ਪਢਹਿ ਕਮਾਇ ਤਰੈ ਜਗ ਬੀਚਾ' ॥੨੭॥ [⚐]

[⚐]ਭਾ: ਬਾਲੇ ਦੀ ਇਸ ਵਯਾਖਯਾ ਦਾ ਇਹ ਅਰਥ ਨਹੀਂ ਲੈਣਾ ਚਾਹੀਦਾ ਕਿ ਗੁਰਬਾਣੀ ਕੇਵਲ ਵੇਦਾਂ ਸ਼ਾਸਤ੍ਰਾਂ ਦਾ ਭਾਖਾ ਵਿੱਚ ਅਨੁਵਾਦ ਹੈ, ਐਸਾ ਸਮਝਣਾ ਗੁਰੂ ਸਿੱਧਾਂਤ ਦੇ ਵਿਰੁੱਧ ਹੋਵੇਗਾ, ਕਿਉਂਕਿ ਸ੍ਰੀ ਮੁਖ ਬਚਨ ਇਸ ਪਰਥਾਇ ਏਹ ਹਨ:-

'ਗੁਰਮਹਿ ਆਪੁ ਸਮੋਇ ਸਬਦੁ ਵਰਤਾਇਆ ॥
ਤਥਾ:
'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ।'
ਪੁਨਾ:
'ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹਿ ਕਪੜਾ ਪਾਇਆ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥
ਢਾਢੀ ਕਰੇ ਪਸਾਉ ਸਬਦੁ ਵਜਾਇਆ।'

ਭਾਵ ਸਚੇ ਮਹਿਲ ਸਰੂਪ ਵਿਚ ਰੱਬ ਨੇ ਮੈਨੂੰ ਸੱਦਕੇ ਸੱਚੀ ਸਿਫਤ ਸਲਾਹ (ਕੀਰਤਨ ਵਾਲੀ ਬਾਣੀ) ਦਾ ਸਿਰੋਪਾਉ ਦਿੱਤਾ, ਉਸ ਅਰੂਪ ਕੀਰਤਨ ਰੂਪ ਬਾਣੀ ਦਾ ਮੈਂ ਸ਼ਬਦ ਵਿਚ ਪ੍ਰਗਟ ਵਿਸਥਾਰ ਕੀਤਾ ਹੈ।

ਪੁਨਾ: ਦੇਖੋ ਇਸੇ ਪੁਸਤਕ ਦਾ ਅਧ੍ਯਾਯ ੧ ਛੰਦ ੬੯ ਦਾ ਭਾਵ ਅਰਥ।

ਇਸੇ ਤਰਵਿੰਜਵੇਂ ਅਧ੍ਯਾਯ ਦੇ ਅੰਕ ੩੫ ਵਿਚ ਦੱਸ ਆਏ ਹਨ ਕਿ ਬ੍ਰਹਮਾਂ (ਵੇਦਾਂ ਦੇ ਕਰਤਾ ਨੂੰ) ਗ੍ਯਾਨ ਗੁਰੂ ਨਾਨਕ ਸਾਹਿਬ ਜੀ ਨੇ ਦਿੱਤਾ ਸੀ। ਫੇਰ ਗੁਰੂ ਜੀ ਟੀਕਾਕਾਰ ਕਿਉਂ ਹੋਏ? ਓਹ ਤਾਂ ਆਪ ਅਗੰਮ ਵਾਚਣ ਵਾਲੇ ਵਾਹਿਗੁਰੂ ਤੋਂ ਸਿੱਧਾ ਇਲਹਾਮ ਪ੍ਰਾਪਤ ਕਰਨ ਵਾਲੇ ਸੇ।

ਕਹਿ ਬਾਲਾ 'ਸੁਨਿਯੇ ਸਭਿ ਸ੍ਰੋਤਾ!
ਏਕ ਨਾਮ ਤੇ ਮੁਕਤਿ ਉਦੋਤਾ[1]।
ਹਉਮੈਂ ਤਜਿ ਸਿਮਰਹੁ ਲਿਵਲਾਈ।
ਜਗ ਬੰਧਨ ਤੇ ਦੇਯ ਛੁਡਾਈ ॥੨੮॥
ਜਹਿਂ ਹਉਮੈਂ ਤਹਿਂ ਨਾਮ ਨ ਬਸਈ।
ਜਹਾਂ ਨਾਮ ਤਹਿਂ ਹਉਮੈਂ ਨਸਈ।
ਕਹੀ ਨ ਜਾਨੋ ਇਹ ਮਮ ਬਾਨੀ।
ਭਾਖੀ ਸ਼੍ਰੀ ਸਤਿਗੁਰੂ ਗਤਿਦਾਨੀ[†]' ॥੨੯॥

[1]ਪ੍ਰਗਟ ਹੁੰਦੀ ਹੈ।

[†]ਯਥਾ ਗੁਰ ਵਾਕ:-'ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕਠਾਇ ॥'

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮਛਿ, ਕਲ੍ਯੁ, ਨਾਰਦ' ਪ੍ਰਸੰਗ ਬਰਨਨੰ ਨਾਮ ਦੁਇ ਪੰਚਾਸਮੋਂ ਅਧ੍ਯਾਯ ॥੫੨॥

## ੫੩. [ਗੁਰਚਰਣ ਮੰਗਲ। ਸੁਧਰਸੈਨ]

੫੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੪



ਦੋਹਰਾ:

ਸ੍ਰੀ ਗੁਰੂ ਪਗ ਗਿਰ ਓਟ ਮਮ, ਛੋਡੋਂ ਕਬਹੁਂ ਨ ਭੂਲ।

ਗਿਰ=ਪਹਾੜ ਪਰਬਤ। ਓਟ=ਆਸਰਾ, ਓਹਲਾ। ਏਹ ਦ੍ਰਿਸ਼ਟਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ ਆਯਾ ਹੈ: 'ਤੂੰ ਪਰਬਤ ਮੇਰਾ ਓਲਾ।'

ਬਿਘਨ ਜਿ ਪਵਨ ਸਮਾਨ ਹੈਂ, ਤਾਂ ਕੋ ਡਰ ਨਹਿਂ ਮੂਲ ॥੧॥

ਅਰਥ:

ਸ੍ਰੀ ਗੁਰੂ ਜੀ ਦੇ ਚਰਣ ਪਹਾੜ (ਵਾਂਙੂ) ਮੇਰਾ ਆਸਰਾ ਹਨ, ਕਦੇ ਭੁੱਲਕੇ (ਭੀ) ਮੈਂ (ਇਨ੍ਹਾਂ ਨੂੰ) ਨਾਂ ਛੱਡਾਂ, (ਕਿਉਂਕਿ) ਵਿਘਨ ਜੋ ਪਵਨ ਵਾਂਙੂ ਹਨ (ਪਰਬਤ ਦੇ ਓਹਲੇ) ਉਨ੍ਹਾਂ ਦਾ ਡਰ ਮੂਲੋਂ ਨਹੀਂ (ਰਹਿੰਦਾ)।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਕਹਿ ਬਾਲਾ ਸ੍ਰੀ ਅੰਗਦ! ਸੁਨੀਏ।

ਗੁਰੂ ਇਤਿਹਾਸ ਸਰਬ ਸ਼ੁਭ† ਗੁਨੀਏ। †ਪਾ:-ਗੁਨ।

ਨਾਰਦ ਸੋਂ ਮਿਲਿ ਕਰਿ ਤਿਹ ਕਾਲਾ।

ਆਗੇ ਗਵਨੇ ਦੀਨਦਯਾਲਾ ॥੨॥

ਸਿੰਧ ਵਿਖੈ ਟਾਪੂ ਇਕ ਆਵਾ।

ਦੇਸ਼ ਬਿਸੀਹਰ ਜਾ ਕੋ† ਨਾਂਵਾ।

†ਤਵਾਰੀਖ ਖਾਲਸਾ ਦੇ ਕਰਤਾ ਨੇ ਝੰਡੇ ਬਾਢੀ ਤੇ ਸੁਧਰ ਸੇਨ ਦਾ ਮਿਲਾਪ ਮਨੀਪੁਰ ਰਜਾਸਤ ਦੀ ਤਦੋਂ ਦੀ ਰਾਜਧਾਨੀ ਅਸੀਮਫਲ ਵਿੱਚ ਲਿਖਿਆ ਹੈ, ਇਸ ਤੋਂ ਜਾਪਦਾ ਹੈ ਕਿ ਬਿਸੀਹਰ ਦੇਸ ਤੋਂ ਇਹ ਇਲਾਕਾ ਮੁਰਾਦ ਹੈ। ਕਈਆਂ ਦੇ ਖਿਆਲ ਈਰਾਨ ਦੇ ਬੁਸ਼ਾਇਰ ਤੇ ਯੂ.ਪੀ. ਦੀ ਰਜਾਸਤ ਰਾਮਪੁਰ ਬੁਸ਼ਾਇਰ ਵਲ ਬੀ ਜਾਂਦੇ ਹਨ, ਪਰ ਅੱਗੇ ਚਲਕੇ ਸ੍ਵਰਨਦੀਪ ਦਾ ਜ਼ਿਕਰ ਹੈ ਓਹ ਸੋਨਦੀਪ ਟਾਪੂ ਤੋਂ ਮੁਰਾਦ ਹੈ ਜੋ ਮਨੀਪੁਰ ਤੋਂ ਹੇਠਾਂ ਬ੍ਰਹਮਪੁੱਤ੍ਰਾ ਦੇ ਮੁਹਾਨੇ ਤੋਂ ਪੂਰਬ ਰੁਖ ਨੂੰ ਹੈ, ਏਸ ਹਿਸਾਬ ਬਿਸੀਅਰ ਦੇਸ਼ ਓਸੇ ਪਾਸੇ (ਮਨੀਪੁਰ ਵੱਲ) ਹੀ ਸਹੀ ਹੁੰਦਾ ਹੈ। ਪੁ: ਜ: ਸਾਖੀ ਵਿਚ ਝੰਡੇ ਨੂੰ ਜੁਗਾਵਲੀ ਮਿਲੀ 'ਨਗਰ ਛੁਟਘਾਟਕਾ'। ਛੁਟ ਘਾਟਿਕਾ ਚਿਟਾਗਾਂਗ ਦਾ ਵਿਗੜਿਆ ਨਾਮ ਮਲੂੰਮ ਦੇਂਦਾ ਹੈ।

ਇਕ ਸੁੰਦਰ ਤਹਿਂ ਨਗਰ ਬਿਰਾਜਾ।
ਚਹੁਂ ਦਿਸ਼ ਜਿਸਕੇ ਉਪਬਨ[1] ਛਾਜਾ[2] ॥੩॥ [1]ਬਾਗ। [2]ਸ਼ੋਭਨੀਕ ਸਨ।

ਬਨਜੋ ਸੁ ਗਿਰਦੇ ਦੁਰਗ[1] ਉਤੰਗਾ। [1]ਫਸੀਲ (ਅ) ਕਿਲ੍ਹਾ।
ਘਨ[1] ਰੋਕਨ ਹਿਤ ਮਨਹੁ ਉਮੰਗਾ[2]। [1]ਬੱਦਲ। [2]ਚਾਹੁੰਦਾ ਸੀ।
ਸੁਧਰਸੈਨ ਤਹਿਂ ਹੁਤੋ ਨ੍ਰਿਪਾਲਾ।
{ਬਿਸੀਹਰ ਦੇਸ਼ ਦਾ ਰਾਜਾ ਸੁਧਰਸੈਨ}
ਕਰਤਿ ਰਾਜ ਤਿਹ ਦੇਸ਼ ਬਿਸਾਲਾ ॥੪॥

ਪੁਰਿ ਕੇ ਵਹਿਰ ਥਾਨ ਰਮਣੀਕਾ।
ਬੈਸੇ ਤਹਿਂ ਬੇਦੀ ਕੁਲਟੀਕਾ।
ਨਿਸਾ ਬਿਤੀ ਇਕ, ਭੀ ਭੁਨਸਾਰਾ।
ਤਬ ਮਰਦਾਨੇ ਬਚਨ ਉਚਾਰਾ ॥੫॥

'ਆਇਸੁ ਦੇਹੁ ਨਗਰ ਮਹਿਂ ਜਾਵੋਂ।
ਜਾਚ[1] ਕਿਸੁ ਤੇ ਭੋਜਨ ਖਾਵੋਂ।' [1]ਮੰਗਕੇ।
ਬਿਗਸੇ ਸ਼੍ਰੀ ਮੁਖ ਮੁਝ ਸੋਂ ਕਹਿਹੀਂ।
'ਕਸਾ ਮਰਦਾਨਾ ਭਾਖਤਿ ਅਹਿਹੀ?' ॥੬॥

ਮੈਂ ਬੋਲਜੋ 'ਇਹ ਜਨਮ ਸੁਭਾਉ।
ਮਿਟਹਿ ਨ ਕੀਜਹਿ ਕੋਟ[1] ਉਪਾਉ।' [1]ਕ੍ਰੋੜਾਂ।
ਸ਼੍ਰੀ ਮੁਖ ਭਨਹਿਂ 'ਸੁਨਹੁ ਮਰਦਾਨਾ!
ਕਿਹ ਤੇ ਜਾਚਹੁ ਭੋਜਨ ਖਾਨਾ?' ॥੭॥

ਦੋਹਰਾ:
'ਜਿਹ ਢਿਗ ਕਰਹੁ ਰਜਾਇ ਨਿਜ,
ਜਾਚੌਂ ਤਿਹ ਢਿਗ ਜਾਇ।
ਨਹਿਂ ਕੋ ਮੇਲੀ ਮਮ ਇਹਾਂ',
ਸੁਨਿ ਸ਼੍ਰੀ ਗੁਰੂ ਅਲਾਇ ॥੮॥

ਚੌਪਈ:
'ਪਾਖਰ[1] ਇਕ ਤਿਖਾਣ† ਤਿਹ ਪੂਤਾ। [1]ਝੰਡੇ ਦੇ ਪਿਤਾ ਦਾ ਨਾਮ। †ਪਾ:-ਪਾਖਰ ਬਾਢੀ ਇਕ।
ਝੰਡਾ ਨਾਮ ਰੁਚਿਰ ਕਰਤੂਤਾ[1]। [1]ਸੁਹਣੀ ਕਰਨੀ ਵਾਲਾ।
{ਝੰਡਾ ਬੇਢੀ}

ਜਾਇ ਕਰਹੁ ਭੋਜਨ ਤਿਹ ਐਨਾ।'
ਮਰਦਾਨਾ ਗਮਨਜੋ ਸੁਨਿ ਬੈਨਾ ॥੯॥
ਜਾਇ ਨਗਰ ਮਹਿਂ ਪ੍ਰਾਪਤਿ ਭਯੋ।
ਬੂਝਤਿ ਬੂਝਤਿ ਕੋਸਿਕ[1] ਗਯੋ।
ਤਬ ਇਕ ਮਾਨਵ ਤਿਹਂ ਕੇ[†] ਸੰਗਾ।
ਬੂਝਨ ਕੀਨ ਸਰਬ ਪਰਸੰਗਾ ॥੧੦॥
'ਕੋ ਹੈਂ ਤੂੰ? ਕਿਹਂ ਤੇ ਚਲਿ ਆਯੋ?
ਕੌਨ ਬਰਨ ਅਬ ਕਹਾਂ ਸਿਧਾਯੋ?'
ਸੁਨਿ ਮਰਦਾਨੇ ਵਾਕ ਅਲਾਯਾ।
'ਝੰਡੇ ਕੋ ਘਰ ਦੇਹੁ ਬਤਾਯਾ ॥੧੧॥

[1]ਇਕ ਕੋਹ ਕੁ।
[†]ਪਾ:-ਤਬ ਇਕ ਮਾਨਵ ਨੇ ਇਹੁ। ਵਾ, ਤਬ ਇਕ ਮਾਨਵ ਨੈ ਹੁਇ।

ਦੋਹਰਾ:
ਬੂਝਿ ਲੇਯਗੋ ਸੋ ਹਮੈਂ, ਜਾਇਂ ਜੁ ਤਿਹ ਕੇ ਪਾਸ।'
ਇੰਦ੍ਰਸੈਨ ਸੁਨਿ ਲੇ ਚਲਾ, ਜਿਹ ਠਾਂ ਹੁਤੋ ਅਵਾਸ ॥੧੨॥

{ਇੰਦ੍ਰਸੈਨ}

ਚੌਪਈ:
ਝੰਡਾ ਮੰਜੀ ਬੁਨਤਿ ਨਿਕੇਤੂ।
ਦੇਖਿ ਉਠਜੋ ਤਿਨ ਆਦਰ ਹੇਤੂ।
ਤੂਰਨ ਸੁੰਦਰ ਮੰਚ ਡਸਾਯੋ।
ਅਧਿਕ ਭਾਉ ਕਰਿ ਤਿਸਹਿ ਬਿਸਾਯੋ ॥੧੩॥
ਇੰਦ੍ਰਸੈਨ ਪੁਨ ਬੈਨ ਉਚਾਰਾ।
'ਖੋਜਤਿ ਫਿਰਤਿ ਅਵਾਸ ਤੁਮਾਰਾ।
ਬੂਝਿ ਰਹਜੋ ਹੌਂ ਸਰਬ ਪ੍ਰਸੰਗਾ।
ਮੁਹਿ ਨ ਬਤਾਯੋ ਆਨਜੋ ਸੰਗਾ ॥੧੪॥
ਯਾਂ ਕੋ ਹੈ ਕੁਛ ਤੁਝ ਸੋਂ ਕਾਮਾ।
ਯਾਂ ਤੇ ਚਲਿ ਆਵਾ ਤੁਝ ਧਾਮਾ।'
ਬੂਝਤਿ ਝੰਡਾ 'ਕਿਹਤੇ ਆਯੋ?
ਕੌਨ ਨਾਮ, ਕੋ ਬਰਨ[1] ਸੁਹਾਯੋ?' ॥੧੫॥

[1]ਕੌਣ ਜਾਤੀ।

ਦੋਹਰਾ:
'ਮਰਦਾਨਾ ਮਮ ਨਾਮ ਹੈ, ਬਰਨ ਮਿਰਾਸੀ ਜਾਨ।
ਤੁਮਰੇ ਨਿਕਟਿ ਪਠਾਇਓ, ਸ਼੍ਰੀ ਨਾਨਕ ਗੁਨ ਖਾਨ' ॥੧੬॥
ਚੌਪਈ:
ਝੰਡਾ ਕਹੈ 'ਨ ਹੌਂ ਕਬਿ ਜਾਨਤਿ।
ਜਿਹਂ ਕੌ ਨਾਨਕ ਨਾਮ ਬਖਾਨਤਿ।
ਆਗੇ ਸੁਨਾ ਨ ਦੇਖਾ ਕਬਹੀ।
ਤੁਮ ਨੈ ਨਾਮ ਸੁਨਾਵਾ ਅਬਹੀ' ॥੧੭॥
'ਤੂੰ ਨਹਿਂ ਜਾਨਤਿ, ਸੋ ਤੁਝ ਜਾਨਹਿਂ।
ਚਲੋਂ ਹਦੂਰ, ਲੇਯ ਪਹਿਚਾਨਹਿਂ।
ਜੇ ਪਛਾਨ, ਤੌ ਮੁਝੈ ਪਠਾਵਾ।
ਬਿਨ ਜਾਨੇ ਸੁਧਿ, ਕਿਹ ਕੋ ਆਵਾ[1]?' ॥੧੮॥
ਸੁਨਿ ਇਵ ਝੰਡਾ ਬੁੱਧਿ ਵਿਸ਼ੇਖਾ।
ਬੂਝਤਿ 'ਕੋ ਸਰੀਰ ਤਿਨ† ਬੇਖਾ[1]?
ਜਿਸ ਪ੍ਰਕਾਰ ਕੀ ਹ੍ਵੈ ਤਿਨ ਰੀਤਾ।
ਲੇ ਗਵਨੋਂ ਤਸ ਭੇਟ ਸਪ੍ਰੀਤਾ' ॥੧੯॥
ਪੁਨ ਮਰਦਾਨੇ ਬੈਨ ਅਲਾਯਾ।
'ਜੁਗ ਮਹਿਂ ਨਾਨਕ ਤਪਾ ਕਹਾਯਾ।
ਬੇਸ ਉਦਾਸ† ਸਰੀਰ ਬਿਰਾਜੈ।
ਜਿਨਕੇ ਦਰਸ਼ਨ ਕਲਿਮਲ ਭਾਜੈ' ॥੨੦॥
ਦੋਹਰਾ:
ਝੰਡਾ ਰਿਦੈ ਵਿਚਾਰਿਹੀ,
-ਕੋ ਅਤੀਤ ਸ਼ੁਭ ਹੋਇ।
ਅਸਨ ਕਰਨ ਆਇਸੁ ਦਈ,
ਸਦਨ ਅੰਗਨਾ[1] ਜੋਇ ॥੨੧॥
ਚੌਪਈ:
ਇੰਦ੍ਰਸੈਨ ਨਿਜ ਸਦਨ ਸਿਧਾਰਾ।

[1]ਕਿਸਨੂੰ ਸੁਧ ਹੁੰਦੀ ਹੈ।

[1]ਭੇਖ। †ਪਾ:-ਕੋ।

†ਪਾ:-ਭਗਵੇ ਚੀਰ।

[1]ਘਰ ਵਿੱਚ ਵਹੁਟੀ ਨੂੰ।

ਝੰਡਾ ਉਪਬਨ[1] ਵਿਖੈ ਪਧਾਰਾ। [1]ਬਾਗ।
ਪੁਸ਼ਪ ਮਧੁਰ ਫਲ ਤਿਹ ਤੇ ਆਨੇ।
ਦੇਖਿ ਬਚਨ ਭਾਖੇ ਮਰਦਾਨੇ ॥੨੨॥
'ਹੁਤੋ ਕੌਨ ਆਇ ਜੁ ਮਮ ਸੰਗਾ।
ਸ਼ੁਭ ਸੁਭਾਇ ਜਨੁ ਰੁਚਿਰ ਅਨੰਗਾ[1]। [1]ਕਾਮਦੇਵ ਵਾਂਙੂ ਸੁਹਣਾ।
ਮੁਝ ਕੋ ਤੁਮਰੇ ਧਾਮ ਲਿਆਵਾ।
ਮਧੁਰ ਗਿਰਾ ਕਹਿ ਸੁਖ ਉਪਜਾਵਾ'
॥੨੩॥
ਝੰਡਾ ਕਹੈ 'ਨਗਰ ਨ੍ਰਿਪ ਜੋਊ।
ਯਾਂ ਕੋ ਮਾਤੁਲ[1] ਲਾਗਹਿ ਸੋਊ। [1]ਉਸ ਦਾ ਮਾਮਾ।
ਮੁਝ ਸੋਂ ਪ੍ਰੀਤਿ ਕਰਹਿ ਅਧਿਕਾਈ।
ਕਰਤਿ ਭਗਤਿ ਹੋਵਤਿ ਇਕ ਥਾਈਂ
॥੨੪॥
ਪ੍ਰਭੁ ਕੋ ਸੁਜਸੁ ਗਾਇ ਕਰਿ ਪ੍ਰੇਮਾ।
ਹ੍ਵੈ ਇਕਾਂਤ, ਇਹ ਹਮਰੋ ਨੇਮਾ।
ਕਰ ਵਿਚਾਰ ਆਤਮ ਅਭਿਆਸਾ।
ਉਰ ਮਧ ਬ੍ਰਿੱਧਹਿ[1] ਅਧਿਕ ਹੁਲਾਸਾ' [1]ਵਧਦਾ ਹੈ।
॥੨੫॥
ਸੁਨਿ ਮਰਦਾਨੇ ਬਚਨ ਉਚਾਰੇ।
'ਧੰਨ ਸੰਤ ਤੁਮ ਪ੍ਰਭੁ ਕੇ ਪਯਾਰੇ।
ਧਰਿ ਉਰ ਸੁਮਤਿ ਭਗਤਿ ਮਨ ਰੰਗੇ।
ਮਿਲਿ ਕੈ ਕਰਹੁ ਸਦਾ ਸਤਿਸੰਗੇ
॥੨੬॥
ਅਬ ਜੇ ਭਯੋ ਤਯਾਰ ਅਹਾਰਾ।
ਲੇ ਕਰਿ ਚਲਹੁ ਨ ਕਰਹੁ ਅਵਾਰਾ।'
ਸੁਨਿ ਕਰਿ ਝੰਡਾ ਭਯੋ ਤਯਾਰਾ।
ਲੇ ਭੋਜਨ ਕੋ ਵਹਿਰ ਪਧਾਰਾ ॥੨੭॥
ਅਸਨ ਚੰਗੇਰ ਸੀਸ ਪਰਿ ਧਰਿ ਕੇ।
ਗਮਨਜੋ ਤਿਹ ਕੋ ਅੱਗ੍ਰਜ ਕਰਿ ਕੇ।
ਮਾਰਗ ਮਹਿਂ ਤਬ ਬੂਝਨ ਲਾਗਾ।
'ਕਿਹਿ ਬੋਲੀ ਸੋਂ ਇਨ ਅਨੁਰਾਗਾ'

॥੨੮॥
ਸੁਨਿ ਕਰਿ ਬੈਨ ਭਨੇ ਮਰਦਾਨੇ।
'ਕਰਹੁ ਨਾਮ -ਕਰਤਾਰ- ਬਖਾਨੇ।'
ਜਹਿਂ ਬੈਸੇ ਬੇਦੀ ਕੁਲਦੀਪਾ।
ਕਹਿਤਿ ਪਰਸਪਰ ਗਏ ਸਮੀਪਾ
॥੨੯॥

ਦੋਹਰਾ:

'ਸ਼੍ਰੀ ਕਰਤਾਰ, ਕਰਤਾਰ ਜੀ', ਉਚਰਜੋ
ਝੰਡੇ ਜਾਇ।
ਧਰਿ ਅਹਾਰ ਆਗੈ ਰੁਚਿਰ, ਢਿग
ਬੈਠਜੋ ਹਰਖਾਇ ॥੩੦॥
ਸ਼੍ਰੀ ਨਾਨਕ ਬੂਝਨ ਕਰਜੋ, 'ਝੰਡੇ
ਸੁਨੀਏ ਸ਼੍ਰੋਨ।
ਕਿਹ ਤੇ ਆਨਜੋ ਅਸਨ ਕੋ, ਕਾਜ
ਤੁਮਾਰੋ ਕੌਨ?' ॥੩੧॥
'ਪਰਮੇਸ਼ੁਰ ਭੇਜਾ ਤੁਮੈਂ, ਕਰਿ ਆਨਜੋ
ਮੈਂ ਪਾਸ[1]।
ਅਸਨ ਅਚਹੁ ਅਬ ਸੰਤ ਜੀ! ਪੂਰਨ
ਕੀਜੈ ਆਸ' ॥੩੨॥

[1]ਭੋਜਨ ਤਿਆਰ ਕਰਕੇ ਤੁਸਾਂ ਪਾਸ ਮੈਂ ਆਂਦਾ ਹੈ।

ਚੌਪਈ:

ਸੁਨਿ ਸ਼੍ਰੀ ਮੁਖ ਤੇ ਬਚਨ ਬਖਾਨੇ।
'ਪਰਮੇਸ਼ੁਰ ਕੋ ਸਕਹੁ ਪਛਾਨੇ?
ਜਿਹ ਕੋ ਮੁਨਿ ਜਨ ਖੋਜਨ ਕਰਿਹੀਂ।
-ਨੇਤਿ ਨੇਤਿ- ਮੁਖ ਬਹੁਰ ਉਚਰਿਹੀਂ'
॥੩੩॥
'ਸੁਨਹੁ ਸੰਤ ਜੀ! ਮਿਲ ਗੁਨ ਗਾਵਹਿਂ।
ਖੋਜਨ ਹਿਤ ਅਭਿਲਾਖ ਵਧਾਵਹਿਂ।
ਹਮ ਕੋ ਮਿਲਹਿ ਜਬਹਿ ਗੁਰ ਪੂਰਾ।
ਸੋ ਲਖਵਾਇ ਆਤਮਾ ਰੂਰਾ' ॥੩੪॥
ਸ਼੍ਰੀ ਨਾਨਕ ਤਬ ਬਚਨ ਉਚਾਰਾ।
'ਕਿਹ ਕੀ[1] ਸੰਗਤਿ ਮੇਲ ਤੁਮਾਰਾ?'
ਝੰਡਾ ਕਹੈ 'ਭੂਪ ਭਗਨੀਸੁਤ[1]।

[1]ਕਿਸਦੀ।

[1]ਰਾਜੇ ਦਾ ਭਣੇਵਾਂ।

ਭਗਤਿ ਕਰਹਿਂ ਮਿਲ ਕੇ ਤਿਹ ਸੰਜੁਤ'
॥੩੫॥
ਸ੍ਰੀ ਗੁਰ ਭਨੈ 'ਅਸਨ ਜੋ ਆਨਾ।
ਯਾਂ ਕੋ ਕਰਹੁ ਪੰਚ ਇਸਥਾਨਾ[1]। — [1]ਪੰਜ ਥਾਂਈਂ।
ਏਕ ਭਾਗ ਕੋ ਅਸਨ ਜੁ ਹੋਇ।
ਮਰਦਾਨੇ ਕੋ ਦੀਜਹਿ ਸੋਇ ॥੩੬॥
ਇੰਦ੍ਰਸੈਨ ਕੋ ਲੇਹੁ[†] ਬੁਲਾਈ। — [†]ਪਾ:-ਆਨਿ।
ਭੋਜਨ ਪੁਨ ਤੁਮਾਰ ਹਮ ਖਾਈ।'
ਆਇਸੁ ਮਾਨਿ ਕੀਨ ਪੰਚ ਭਾਗਾ।
ਏਕ ਭਾਗ ਦੇਵਨ ਤਬ ਲਾਗਾ ॥੩੭॥
ਦੋਹਰਾ:
ਨਹਿਂ ਲੇ ਮਰਦਾਨਾ ਕਹੇ 'ਤੁਮ ਖਾਵਹੁ
ਮੈਂ ਖਾਉਂ।'
ਗੁਰੂ ਭਨੈ 'ਤੁਝ ਭੂਖ ਬਹੁ, ਖਾਵਹੁ
ਕਰਿ ਨ ਹਟਾਉ[1]' ॥੩੮॥ — [1]ਖਾਣਾਂ ਕਰੋ, ਮੋੜੋ ਨਾਂ (ਅ) ਖਾਓ, ਹਥ ਨ ਪਰੇ ਕਰੋ।
ਚੌਪਈ:
ਸੁਨਿ ਬਚ ਅਚਜੋ ਅਸਨ ਮਰਦਾਨੇ।
ਔਰ ਧਰਾ ਸਭਿ ਤਿਸਹਿ ਸਥਾਨੇ।
ਝੰਡਾ ਗਯੋ ਬੁਲਾਵਨ ਤਾਂ ਕੋ।
ਸੁਧਰਸੈਨ ਨ੍ਰਿਪ ਮਾਤੁਲ ਜਾਂ ਕੋ
॥੩੯॥
ਇੰਦ੍ਰਸੈਨ ਤਬ ਉਪਬਨ ਬੈਸਾ।
ਤਿਹ ਸੋਂ ਬਚਨ ਉਚਾਰਯੋ ਐਸਾ।
'ਕਰਹਿਂ ਹੇਤੁ ਜਿਹ ਗਜਾਨ ਧਿਆਨਾ।
ਮਿਲਾ ਸੰਤ ਪੂਰਨ ਗਤਿਦਾਨਾ[1] ॥੪੦॥ — [1]ਮੁਕਤੀ ਦਾਤਾ।
ਚਲਹੁ ਬੁਲਾਵਤਿ ਅਬ ਤਹਿਂ ਪਾਹੀ[1]। — [1]ਪਾਸ।
ਤੁਮ ਬਿਨ ਅਸਨ ਅਚਤਿ ਸੋ ਨਾਂਹੀ।'
ਸੁਨਿ ਕਰਿ ਇੰਦ੍ਰਸੈਨ ਹਰਖਾਨਾ।
ਜਨੁ ਪਜਾਸੇ ਕੋ ਸੁਧਾ ਮਿਲਾਨਾ ॥੪੧॥
ਉਠਿ ਕਰਿ ਗਮਨਜੋ ਤੁਰਨ ਸੰਗਾ।
ਜਿਨ ਕੇ ਮਨ ਬਹੁ ਪ੍ਰੇਮ ਉਮੰਗਾ।

ਜਹਿਂ ਰਾਜਤਿ ਬੇਦੀ ਕੁਲਟੀਕਾ।
ਆਨਿ ਤਹਾਂ ਕਿਯ ਦਰਸ਼ਨ ਨੀਕਾ
॥੪੨॥
ਪਦ ਅਰਬਿੰਦ ਬੰਦਨਾ ਕਰਿ ਕੈ।
ਬੈਠਯੋ ਨਿਕਟਿ ਭਾਉ ਉਰਿ ਧਰਿ ਕੈ।
ਬੋਲੇ ਕਰਤਿ ਬੇਨਤੀ ਦੋਊ।
ਜਿਨ ਕੇ ਰਿਦੈ ਬਿਕਾਰ ਨ ਕੋਊ
॥੪੩॥
'ਜੇ ਕਰਿ ਤੁਮ ਹਹੁ ਗਯਾਨ ਸੰਪੂਰਨ।
ਨਿਜ ਉਪਦੇਸ਼ ਦੀਜੀਏ ਤੂਰਨ।
ਬਹੁਤ ਦਿਨਨ ਕੀ ਹਮ ਉਰ ਚਾਹੂ।
ਕਰਹੁ ਦ੍ਵੈਤ ਸਭਿ ਉਰ ਤੇ ਦਾਹੂ
॥੪੪॥
ਗਯਾਨਾਨੰਦ ਦਾਨ ਕੋ ਦੀਜੈ।
ਹਮ ਪਰ ਸੰਤ ਕ੍ਰਿਪਾਲ ਪ੍ਰਸੀਜੈ।
ਕੋਟਕ ਜਨਮ ਬਿਤੀਤੇ ਭੂਲੇ।
ਨਿਜ ਸਰੂਪ ਤੇ ਭੇ ਪ੍ਰਤਿਕੂਲੇ ॥੪੫॥
ਸੋ ਸਰੂਪ ਅਬ ਦੇਹੁ ਦਿਖਾਈ।
ਜਾਂ ਮੈ ਕਬਹੁਂ ਨ ਆਵਨ ਜਾਈ।
ਹਰਖ ਸ਼ੋਕ ਕੈ† ਦੁੰਦ ਬਿਹੀਨਾ। †ਪਾ:-ਤੇ।
ਜੋ ਕਿਹ ਮਲ ਤੇ ਹ੍ਵੈ ਨ ਮਲੀਨਾ'
॥੪੬॥
ਸੁਨਿ ਕਰਿ ਬਿਨੈ ਦੀਨ ਦੁਖ ਗੰਜਨ।
ਬੋਲੇ ਹੇਤੁ ਭਗਤ ਭ੍ਰਮ ਭੰਜਨ[1]। [1]ਭਗਤਾਂ ਦੇ ਭਰਮ ਤੋੜਨ ਵਾਸਤੇ।
{ਗੁਰੂ ਜੀ ਵਲੋਂ ਗਿਆਨ ਉਪਦੇਸ਼}
'ਗਯਾਨਾਨੰਦ ਮੈਂ ਚਹੋ ਜਿ ਮਗਨਾ[1]। [1]ਮਗਨ ਹੋਣਾ (ਅਤੇ)।
ਨਿਜ ਸਰੂਪ ਕੀ ਲਿਵ ਕੋ ਲਗਨਾ
॥੪੭॥
ਤੋ ਪ੍ਰਥਮੈ ਗੁਰ ਦਛਨਾ ਦੀਜੈ।
ਪਾਛੈ ਸ਼੍ਰਵਨ ਗਯਾਨ ਕੋ ਕੀਜੈ।
ਲਖਨੋ ਜਗਤ ਅਸੱਤਿ[1] ਸਭਿ ਸਾਰੋ। [1]ਝੂਠਾ।

ਯਾਂ ਤੇ ਸਭਿ ਹਮ ਕੋ ਦੈ ਡਾਰੋ ॥੪੮॥
ਸੱਤਿ ਵਿਚਾਰ ਵਿਰਾਗ ਜਿ ਆਹੀ।
ਆਦਿ ਉਦਾਰ[1] ਸੁ ਗੁਨ ਜਿਸ ਮਾਂਹੀ।

[1]ਸਤਿ, ਵਿਰਾਗ, ਉਦਾਰਤਾ ਆਦਿਕ ਗੁਣ ਜਿਸ ਵਿਚ ਹੈਨ।

ਤਾਂ ਕੋ ਸਹਿਜ ਸੁਭਾਇਕ ਗਜਾਨਾ।
ਹ੍ਵੈ ਆਵਤਿ ਹੈ, ਅਨੰਦ ਮਹਾਨਾ ॥੪੯॥
ਜਿਨ ਮਹਿਂ ਇਹ ਗੁਨ ਪਾਯਤਿ ਨਾਂਹੀ।
ਚਹੈਂ ਕਿ ਗਜਾਨ ਹੋਇ ਉਰ ਮਾਂਹੀ।
ਤਿਨ ਕੋ ਕਰਨੋ ਲਖਹੁ ਅਕਾਰਥ।
ਸਦਹੀ ਲੰਪਟ ਜਗਤ ਪਦਾਰਥ[1] ॥੫੦॥

[1]ਓਹ ਜਗਤ ਦੇ ਪਦਾਰਥਾਂ ਵਿਚ ਲੰਪਟ ਹਨ।

ਤਾਂ ਤੇ ਤੁਮਰੋ ਪਰਖਨ ਕਰਿ ਕੈ।
ਬਹੁਰੋ ਦੇਂ ਉਪਦੇਸ਼ ਬਿਚਰਿ ਕੈ[1]।

[1]ਵਿਚਾਰ ਕਰਕੇ।

ਹੋਹੁ ਉਦਾਰ ਤੌਂ ਦੀਜੈ ਸਭਿ ਹੀ।
ਹ੍ਵੈ ਹੈ ਗਜਾਨ ਪਰਾਪਤਿ ਤਬ ਹੀ' ॥੫੧॥
ਕਹਿਨ ਲਗੇ 'ਹਮਰਾ ਧਨ ਧਾਨਾ[†]।

[†]ਧਨ ਮਾਲ। ਧਨ ਧਾਨ, ਵੇਦਕ ਸਮੇਂ ਦਾ ਮੁਹਾਵਰਾ ਹੈ। ਜਦੋਂ ਹਿੰਦ ਵਿਚ ਵਡਕੇ ਆਏ ਸਨ ਤਾਂ ਪਹਿਲਾਂ ਧਨ-ਗਊਆਂ ਸਨ, ਕਿਉਂਕਿ ਓਹ ਗੁਆਲੇ ਸਨ, ਫੇਰ ਖੇਤੀ ਟੂਰੀ ਤਾਂ ਧਨ ਹੋ ਗਿਆ-ਧਾਨ=ਝੋਨਾ ਯਾ ਚਾਵਲ। ਇਹ ਮੁਹਾਵਰਾ ਧਨ ਧਾਨ ਤਦੋਂ ਦਾ ਹੈ।

ਸਦਨ ਸਹਿਤ ਤੁਮ ਚਰਨ ਚਢਾਨਾ।
ਹਮ ਨਹਿਂ ਗ੍ਰਹਨਿ ਕਰਹਿਂ ਅਬ ਕੋਊ।
ਜੋ ਸਰਬੰਸ ਹੁਤੋ ਦਿਯ ਸੋਊ' ॥੫੨॥

{ਧਨ ਧਾਨ ਅਰਪਨ}

ਪੁਨ ਬੋਲੇ ਸ਼੍ਰੀ ਮੁਖ ਸੁਖ ਰਾਸਾ।
'ਅਬ ਕਯਾ ਰਹਯੋ ਤੁਮਾਰੇ ਪਾਸੇ।'
ਕਰਿ ਵਿਚਾਰ ਉੱਤਰ ਕਹਿ ਧੀਰਾ।
'ਹਮਰੇ ਢਿਗ ਅਬ ਏਕ ਸਰੀਰਾ ॥੫੩॥
ਔਰ ਨਹੀਂ ਕੋ ਵਸਤੁ ਸਮੀਪਾ।'
ਪੁਨ ਬੋਲੇ ਬੇਦੀ ਕੁਲਦੀਪਾ।

'ਕਰਿ ਵਿਚਾਰ ਦੇਖਹੁ ਮਨ ਮਾਂਹੀ।
ਇਸਥਿਰ ਸਦਾ ਸਰੀਰ ਸੁ ਨਾਂਹੀ
॥ ੫੪ ॥
ਯਾਂ ਤੇ ਕਰਹੁ ਸਮਰਪਨ ਏਹੋ[1]। [1]ਭੇਟਾ ਇਹ ਬੀ।
ਪਾਛੇ ਸ੍ਰਵਨ ਗਜਾਨ ਕਰਿ ਲੇਹੋ।'
ਦੋਨੋਂ ਆਇਸੁ ਮਾਨਿ ਸਧੀਰਾ[1]। [1]ਧੀਰਜ ਨਾਲ।
ਗੁਰੂ ਪਗ ਦਿਯੋ ਸਮਰਪ[1] ਸਰੀਰਾ [1]ਭੇਟ ਕਰ ਦਿੱਤਾ।
॥ ੫੫ ॥
{ਸਰੀਰ ਅਰਪਨ}
'ਅਬ ਕਜਾ ਰਹਜੋ ਤੁਮਾਰੇ ਪਾਸੂ?
ਦੇਹੁ ਬਤਾਇ ਬਚਨ ਕਹਿ ਆਸੂ[1]।' [1]ਛੇਤੀ।
ਸੁਨਿ ਕਰਿ ਦੋਨੋ ਬੈਨ ਅਲਾਵਾ।
'ਅਬ ਤੌਂ ਅੰਤਹਕਰਨ[1] ਰਹਾਵਾ [1]ਮੁਰਾਦ ਹੈ ਮਨ, ਬੁਧਿ, ਚਿਤ, ਅਹੰ।
॥ ੫੬ ॥
ਯਾਂ ਤੇ ਦੂਜੀ ਵਸਤੁ ਨ ਕੋਈ।
ਹੁਤੀ ਜੁ ਹਮ ਢਿਗ ਭਾਖੀ ਸੋਈ।'
ਸ੍ਰੀ ਗੁਰੂ ਬੋਲੇ ਬਹੁਰ ਪ੍ਰਬੀਨਾ।
'ਯਹਿ ਭੀ ਪੰਚ ਤੱਤ ਨੈ ਕੀਨਾ
॥ ੫੭ ॥
ਜਾਂ ਕੋ ਕਾਰਨ ਹੋਇ ਅਸੱਤਜ।
ਸੋ ਕਾਰਜ ਨਹਿਂ ਪਿਖਿਯਤਿ[1] ਸੱਤਜ[2]। [1]ਦਿਖੀਂਦਾ। [2]ਸੱਚਾ।
ਤਾਂਤੇ ਅੰਤਹਿਕਰਣ ਜੁ ਥਾਰੋ[1]। [1]ਤੁਹਾਡਾ ਹੈ।
ਸੋ ਅਬ ਦੇ ਕਰਿ ਰਿਦੈ ਬਿਸਾਰੋ
॥ ੫੮ ॥
ਪੁਨ ਤੁਮ ਗਜਾਨਾਨੰਦ ਸਮਾਵਹੁ।
ਸੰਸੈ ਹੋਇ ਜੁ ਹਮਹਿਂ ਬਤਾਵਹੁ।'
ਅਸ ਪ੍ਰਕਾਰ ਜਬ ਗੁਰ ਨੈ ਬਰਨਾ।
ਅੰਤਹਿਕਰਨ ਸਮਰਪਜੋ ਚਰਨਾ
॥ ੫੯ ॥
{ਅੰਤਹਕਰਨ ਅਰਪਨ}
ਜਬ ਧਨ ਤਨ ਮਨ ਦੀਨ ਚਢਾਈ।
ਨਾਨਕ ਜੀ ਤਬ ਗਿਰਾ ਅਲਾਈ।

'ਜੋ ਸੰਸਾ ਅਬ ਤੁਮ ਉਰ ਮਾਂਹੀ।
ਕਹਹੁ ਲੇਉ, ਉਤਰ ਸਭਿ ਤਾਂਹੀ'
॥੬੦॥
ਤਬ ਸੰਕਲਪ ਉਠਾਵਾ ਦੋਊ।
-ਜੋ ਸੰਸੈ ਹੁਇ ਭਾਖਹਿਂ ਸੋਊ।
ਗੁਰੂ ਭਨੈ 'ਸੰਕਲਪਹਿ-ਜੋਊ।
{ਸੰਕਲਪ ਮਨ ਦਾ ਧਰਮ}
ਮਨ ਕੋ ਧਰਮ ਜਾਨਿਯੇ ਸੋਊ ॥੬੧॥
ਮਨ ਤੋ ਹਮਹਿਂ ਸਮਰਪਨ ਕੀਨੋ।
ਨਿਜ ਕਾਰਜ ਹਿਤ ਕਿਉਂ ਪੁਨ ਲੀਨੋ।
ਗੁਰੂ ਕੋ ਭੇਟ ਦੇਯ ਵਥੁ[1] ਜੋ ਜਨ। [1]ਵਸਤੁ।
ਪੁਨ ਤਿਹ ਸੰਗ ਨ ਕਛੂ ਪਰੋਜਨ[†] [†]ਪਾ:-ਪ੍ਰਯੋਜਨ।
॥੬੨॥
ਨਹਿਂ ਸੰਕਲਪ ਉਠਾਵਹੁ ਕੋਊ।'
-ਨਿਸ਼ਚੇ-ਕਰਨ ਲਗੇ ਪੁਨ ਦੋਊ।
-ਯਹ ਤੌਂ ਸੱਤਿ ਬਚਨ ਸੁਖਕਰ ਕੋ[1]। [1]ਸੁਖਦਾਤੇ ਦਾ।
ਮਨ ਹਮ ਕੀਨ ਸਮਰਪਨ ਗੁਰ ਕੋ-
॥੬੩॥
ਲਖਿ ਤਿਨ ਉਰ ਕੀ ਪੰਕਜ ਨੈਨਾ।
ਸ਼੍ਰੀ ਮੁਖ ਤੇ ਇਵ ਉਚਰੇ ਬੈਨਾ।
'ਅਬ ਤੁਮ -ਨਿਸ਼ਚਾ- ਧਾਰਤਿ ਜੋਊ।
{ਨਿਸ਼ਚਾ ਬੁੱਧ ਦਾ ਧਰਮ}
ਯਹ ਤੋ ਧਰਮ ਬੁਧਿ ਕੋ ਹੋਊ ॥੬੪॥
ਸੋ ਦੀਨੀ ਗੁਰ ਦੱਛਨ ਮਾਂਹੀ।
ਅਬ ਤੁਮ ਧਰਮ ਗਹਹੁ ਤਿਹ[1][†] [1]ਉਸਦਾ। [2]ਕੀਕੂੰ। [†]ਪਾ:-ਗਹਉ ਕਹਿ।
ਕਾਹੀ[2]?
'ਸੁਨਿ ਇਵ ਦੋਨੋ -ਚਿਤਵਨ- ਲਾਗੇ।
ਜਿਨ ਕੇ ਵਡੇ ਭਾਗ ਜਗ ਜਾਗੇ ॥੬੫॥
ਪੁਨਿ ਗੁਰ ਕਹੈਂ 'ਜੁ -ਚਿਤਵਨ-
ਧਾਰੀ।
ਯਹੀ ਧਰਮ ਹੈ ਚਿੱਤ, ਮਝਾਰੀ।
{ਚਿਤਵਨਾ ਚਿੱਤ ਦਾ ਧਰਮ}

ਸੋ ਭੀ ਹਮ ਕੋ ਤੁਮਨੈ ਦੀਨੋ।
ਕਿਉਂ ਅਬ ਉਰ ਮੈਂ ਚਿਤਵਨ ਕੀਨੋ?'
॥੬੬॥
ਬਹੁਰਿ ਵਿਚਾਰਤਿ-ਹਉਮੈ-ਦੋਊ।
ਮਨ, ਬੁਧਿ, ਚਿਤ, ਅਰਪੇ ਹਮ ਸੋਊ-।
{ਹਉਮੈ ਅਹੰਕਾਰ ਦਾ ਧਰਮ}
ਭਨਤਿ ਗੁਰੂ - 'ਹਉਮੈਂ- ਤੁਮ ਕੀਨੀ।
ਸੋ ਤੋ ਹਮ ਕੋ ਪੂਰਬ ਦੀਨੀ ॥੬੭॥
ਅੰਤਹਿਕਰਣ ਸਰੂਪ ਸੁ ਚਾਰੋ।
ਸੋ ਦੇ ਡਾਰੇ, ਰਿਦੈ ਬਿਸਾਰੋ।
ਇਨ ਤੇ ਪਰੇ ਜੁ ਹ੍ਵੈ ਸੰਦੇਹੂ।
ਕਹੁ ਹਮ[†] ਸੋ ਉੱਤਰ ਅਬ ਲੇਹੂ' [†]ਪਾ:-ਤੁਮ, ਸੋ।
॥੬੮॥
ਇਸ ਪ੍ਰਕਾਰ ਕੇ ਸੁਨਿ ਕਰਿ ਬੈਨਾ।
ਕਰਹਿ ਵਿਚਾਰ ਜੁ ਇੰਦ੍ਰਹਿ ਸੈਨਾ।
ਬੈਠੇ ਤਬ ਹੀ ਲਗੀ ਸਮਾਧਾ।
ਪਿਖ੍ਯੋ -ਆਤਮਾ ਰੂਪ- ਅਬਾਧਾ[1]' [1]ਅਪਾਰ, ਅਵਿਛਿੰਨ (ਅ) ਅਵਿਨਾਸ਼ੀ।
॥੬੯॥
ਇਸ ਬਿਧਿ ਦੇ ਤਿਨ ਕੋ ਉਪਦੇਸ਼ਾ।
ਬੋਲੇ ਬਹੁਰ ਬਚਨ ਜਗਤੇਸ਼ਾ।
'ਅਬ ਇਹ ਕੀਜੈ ਖਾਨ ਅਹਾਰਾ।'
ਮੈਂ[1] ਆਇਸੁ ਕੌ ਪਾਇ ਵ੍ਰਿਤਾਰਾ [1]ਭਾਵ ਬਾਲੇ ਨੇ।
॥੭੦॥
ਸ਼੍ਰੀ ਗੁਰੁ ਤਬ ਨਿਜ ਕਰ ਮਹਿਂ ਲੀਨੋ।
ਭਗਤ ਜਾਨਿ ਨਿਜ ਅਚਵਨ ਕੀਨੋ।
ਨੀਕੋ ਸੰਤ ਹੋਇ ਜਿਹ ਥਾਈਂ।
ਤਿਹ ਠਾਂ ਪ੍ਰਭੁ ਜੀ ਭੋਜਨ ਖਾਈਂ
॥੭੧॥
ਨਾਤੁਰ ਪੌਨ ਅਹਾਰੀ[1] ਰਹਿਹੀਂ। [1]ਪੌਣ ਛਕਣ ਵਾਲੇ।
ਜੋ ਕਿੰਕਰ ਕੇ ਕਲਮਲ ਦਹਿਹੀਂ।
ਅਚਵ੍ਯੋ ਅਰਧ ਅਸਨ ਗੁਰੁ ਜਬ ਹੀ।

ਪੁਨ ਝੰਡੇ ਕੋ ਦੀਨੋ ਤਬ ਹੀ ॥੨੨॥
ਦੋਹਰਾ:
ਹਿਤ ਕਰਿ ਕੀਨੋ ਖਾਨ ਤਿਨ,
ਖੁਲ੍ਹ ਗੇ ਬਿਕਟ[1] ਕਪਾਟ। [1]ਕਠਨ।
ਭਰਮ ਮੋਹ ਕੋ ਨਸ਼ਟ ਕਿਯ,
ਦ੍ਵੈਤਹਿ[1] ਸਾਂਕਰ[2] ਕਾਟ[3] ॥੨੩॥ [1]ਦ੍ਵੈਤ ਦੇ। [2]ਸੰਗਲ। [3]ਕੱਟੇ ਗਏ।
ਚੌਪਈ:
ਟਿਕ ਗੀ ਬ੍ਰਿੱਤਿ, ਸਮਾਧਿ ਲਗਾਈ।
ਭਯੋ ਬਿਦੇਹਿ ਨ ਸੁਧ ਤਨ ਕਾਈ।
ਦੋਨੋਂ ਬੈਠੇ ਹੋਇ ਅਡੋਲਾ।
ਸੁਖ ਆਤਮ ਕੋ ਪਾਇ ਅਮੋਲਾ ॥੨੪॥
ਤੀਨ ਪਹਿਰ ਬੀਤੇ ਇਸ ਭਾਂਤੀ।
ਰਹਿਗੀ ਏਕ ਜਾਮ ਜਬ ਰਾਤੀ।
ਉਠਿ ਕਰਿ ਕੀਨੋ ਗੁਰੂ ਇਸ਼ਨਾਨਾ।
ਬਹੁਰੋ ਸ਼੍ਰੀ ਸੂਰਜ ਪ੍ਰਗਟਾਨਾ ॥੨੫॥
ਤਿਨਹਿਂ ਬੁਲਾਇ ਸਮਾਧਿ ਛੁਟਾਈ।
ਮ੍ਰਿਦੁਲ ਗਿਰਾ ਬੋਲੇ ਜਗ ਸਾਈਂ।
'ਇੰਦ੍ਰਸੈਨ ਮੰਜੀ ਅਬ ਲੀਜੈ।
{ਇੰਦ੍ਰਸੈਨ ਨੂੰ ਮੰਜੀ ਬਖਸ਼ਣ ਲੱਗੇ}
ਪੁਰਿ ਕੋ ਗੁਰੁ ਹ੍ਵੈ ਰਹਨਿ ਕਰੀਜੈ' ॥੨੬॥
ਹਾਥ ਬੰਦਿ ਦ੍ਵੈ ਬਿਨੈ ਬਖਾਨੀ।
'ਭੋ ਕਰਤਾਰ ਰੂਪ ਗੁਨਖਾਨੀ!
ਅਬ ਮੁਝ ਰਹੀ ਨ ਲਾਲਸ ਐਸੀ।
ਆਇਸੁ ਆਪ ਕਰਤਿ ਹੋ ਜੈਸੀ ॥੨੭॥
ਤੀਨ ਕਾਲ ਜਗ ਜਾਨੋ ਨਾਂਹੀ[1]। [1]ਮੈਂ ਹੁਣ ਜਗਤ ਨੂੰ ਤਿੰਨ ਕਾਲ ਅਨਹੋਇਆ ਜਾਣਦਾ ਹਾਂ।
ਜਿਉਂ ਸਯਾਮਤਾ ਕੱਜਲ ਮਾਂਹੀ[1]। [1]ਕਜਲ ਵਿਚ ਕਾਲੋਂ ਵਾਂਙੂ ਸਾਰੇ ਇਕ ਪਰਮਾਤਮਾ।
ਸਰਬ ਮਈ ਪਰਮਾਤਮ ਏਕਾ।
ਪਾਵਾ ਤੁਮ ਤੇ ਐਸ ਬਿਬੇਕਾ[1]' [1]ਗਜਾਨ।

॥੭੮॥
ਨਿਸ਼ਚਾ ਦ੍ਰਿੜ ਜਬ ਤਿਨਹਿਂ ਲਖਾਯਾ[1]। [1]ਜਣਾਇਆ।
ਮੰਜੀ ਪਰ ਝੰਡਾ ਬੈਠਾਯਾ।
{ਝੰਡੇ ਨੂੰ ਮੰਜੀ ਬਖਸ਼ੀ}
ਸਰਬ ਦੇਸ਼ ਕੋ ਸਤਿਗੁਰੁ ਕਰਿ ਕੈ।
ਪੁਰਿ ਕੋ ਪਠਾ ਰਜਾਇ ਉਚਰਿ ਕੈ
॥੭੯॥
ਭਈ ਪ੍ਰਗਟਿ ਸਭਿ ਨਗਰ ਮਝਾਰੂ।
ਮਨੁਜ ਪਰਸਪਰ ਕਰਤਿ ਉਚਾਰੂ।
'ਹੋਈ ਸੁਧਰਸੈਨ ਸੁਧ ਐਸੇ।
ਤਪਾ ਸਾਧ ਕੋ[1] ਬਾਹਰ ਬੈਸੇ[2] ॥੮੦॥ [1]ਕੋਈ। [2]ਬੈਠੇ।
ਝੰਡੇ ਕੋ ਸਤਿਗੁਰੂ ਬਨਾਯਾ।'
ਸੁਨਿ ਨਰੇਸ਼ ਨਰ ਏਕ ਪਠਾਯਾ।
ਝੰਡਾ ਇੰਦ੍ਰਸੈਨ ਤਿਂਹ ਕਾਲਾ।
ਬੈਠੇ ਦਰਸਹਿਂ ਦੀਨ ਦਯਾਲਾ ॥੮੧॥
ਮਾਨਵ ਆਵਤਿ ਵਾਕ ਅਲਾਵਾ।
'ਕੌਨ ਤਪਾ ਤੁਮ ਵਿਖੈ ਕਹਾਵਾ[1]? [1]ਕਹਾਂਵਦਾ ਹੈ।
ਨਾਮ ਅਹੈ ਸ਼੍ਰੀ ਨਾਨਕ ਜਾਂ ਕੋ।
ਨ੍ਰਿਪਤ ਬੁਲਾਵਤਿ ਹੈ ਅਬ ਤਾਂ ਕੋ'
॥੮੨॥
ਇੰਦ੍ਰਸੈਨ ਬੋਲਯੋ ਤਿਹ ਸਾਥਾ।
'ਮੈਂ ਅਬ ਚਲੋਂ ਨਿਕਟਿ ਨਰ ਨਾਥਾ।
ਤਿਹ ਕੋ ਸਭਿ ਬਿਧਿ ਕਹਿ ਸਮਝਾਊਂ।
ਬਹੁਰੋ ਆਪ ਪਾਸ ਚਲਿ ਆਊਂ'
॥੮੩॥
ਸ਼੍ਰੀ ਗੁਰ ਭਨੈ 'ਉਠਯੋ ਤੂੰ ਕੈਸੇ।
ਰਹਹੁ ਨਚਿੰਤ ਇਹਾਂ ਢਿਗ ਬੈਸੇ।'
ਇੰਦ੍ਰਸੈਨ ਤਬ ਬਚਨ ਉਚਾਰਾ।
'ਹੇ ਪ੍ਰਭੁ ਸੁਨਹੁ ਮੁਕੰਦ ਉਦਾਰਾ!
॥੮੪॥
ਭੂਪਤਿ ਮਾਤੁਲ ਲਾਗਤਿ ਹਮਰਾ।

ਭੇਦ ਨ ਜਾਨ ਸਕਹਿ ਸੋ ਤੁਮਰਾ।
ਆਇਸੁ ਦੀਜੈ ਤਿਹ ਸਮਝਾਊਂ।
ਜਯੋਂ ਹ੍ਵੈ ਭਲਾ ਸੁ ਰੀਤਿ ਬਤਾਊਂ'
॥੮੫॥

ਦੋਹਰਾ:
ਲੇ ਰਜਾਇ ਨ੍ਰਿਪ ਢਿਗ ਗਯੋ,
ਮਿਲਿ ਅਸ ਬਚਨ ਉਚਾਰ।
'ਸ਼ਰਨ ਗਹਉ ਤਿਹ ਸੰਤ ਕੀ,
ਲਖਿ ਸਰੂਪ ਕਰਤਾਰ ॥੮੬॥

ਚੌਪਈ:
ਊਂਨੇ ਭਰੇ ਭਰੇ ਕਰਿ ਊਨੇ।
ਉਜਰ[1] ਬਸਾਇ, ਬਸੇ ਕਰਿ ਸੂਨੇ[2]।
ਲਘੁ ਤੇ ਬਡ, ਬਡ ਤੇ ਲਘੁ ਛਿਨ ਮੈਂ।
ਅਸ ਸਮਰਥ ਸਮਝਹੁ ਨ੍ਰਿਪ! ਮਨ ਮੈਂ'
॥੮੭॥

[1]ਉਜੜੇ। [2]ਖਾਲੀ।

ਭੂਪ[1] ਕਹੈ 'ਜਿਹ ਬਿਧਿ ਤੁਮ ਕਹਿਹੋ।
ਤਿਹ ਬਿਧਿ ਜਾਇ ਸ਼ਰਨ ਮੈਂ ਗਹਿਹੌਂ।
ਜਿਹ ਕੀ ਮਹਿਮਾ ਸੁਨਿਯਤਿ ਭਾਰੀ।
ਦਰਸ ਕਰਨ ਅਭਿਲਾਖ ਹਮਾਰੀ'
॥੮੮॥

[1]ਰਾਜਾ।

ਇੰਦ੍ਰਸੈਨ ਕਹਿ 'ਭੇਟਾ ਲੀਜੈ।
ਅਪਨਾ ਆਪ ਨਿਵਾਰਨ ਕੀਜੈ।
ਸ਼ੁਭ ਫਲ ਮਧੁਰ ਅਸਨ ਧਰਿ ਆਗੇ।
ਕਰਹੁ ਡੰਡੌਤ ਚਰਨ ਜੁਗ ਲਾਗੇ'
॥੮੯॥

ਮਾਨੀ ਸੀਖ[1] ਸੁਸਾ ਕੇ ਸੁਤ ਕੀ[2]।
ਲਖੀ ਰਿਦੈ -ਭਾਖਤਿ ਮਮ ਹਿਤ ਕੀ-।
ਸੁਨਿ ਭੇਟਾ ਲੇ ਕਰਿ ਸੋ ਆਵਾ।
ਇੰਦ੍ਰਸੈਨ ਜਿਹ ਸੰਗਿ ਸੁਹਾਵਾ ॥੯੦॥

[1]ਸਿੱਖਯਾ। [2]ਭੈਣ ਦੇ ਪੁੱਤ੍ਰ ਦੀ।

ਦੋਹਰਾ:
ਪਗ ਨੰਗੇ ਮਨ ਦੀਨ ਹ੍ਵੈ,
ਪ੍ਰੇਮ ਸੰਗ ਤਿਹ ਆਨਿ।

{ਸੁਧਰਸੈਨ ਗੁਰੂ ਜੀ ਦੀ ਸ਼ਰਨ}

ਕਰ ਬੰਦੇ ਬੰਦਨ ਕਰੀ,
ਧਰ ਪਰ ਦੰਡ ਸਮਾਨ[1] ॥੯੧॥

[1]ਡੰਡੇ ਵਾਂਙੂ ਪੈ ਕੇ।

ਚੌਪਈ:

ਕਰਿ ਅਸ਼ਟਾਂਗ[1] ਚਰਨ ਅਨੁਰਾਗਾ[2]।
ਪਰਯੋ ਰਹਯੋ ਉਠਤਿ ਨ ਵਡਭਾਗਾ।
ਪਿਖਿ ਗੁਰੂ ਦਈ ਪੀਠ[†] ਪਰ ਥਾਪੀ।
'ਉਠਹੁ ਭੂਪ ਅਤਿ ਭਾ ਪਰਤਾਪੀ ॥੯੨॥

[1]ਲੰਮੇ ਪੈ ਕੇ ਨਮਸਕਾਰ। [2]ਪ੍ਰੇਮ ਵਿਚ।

[†]ਪਾ:-ਕੰਡ।

ਨ੍ਰਿਪਤਿ ਸਤਾਰਹਿਂ ਤੋਹਿ ਸਮੀਪਾ।
ਸਭਿ ਕੈ ਭਯੋ ਤੁਹੀ ਅਵਨੀਪਾ[1]।
ਆਨਿ ਕਰਹਿੰਗੇ ਤਵ ਪਦ ਬੰਦਨ।
ਜੇ ਨ ਆਇਂ ਚਢਿ ਕਰਹੁ ਨਿਕੰਦਨ[†]' ॥੯੩॥

[1]ਰਾਜਾ।

[†]ਇਸ ਪ੍ਰਕਾਰ ਦੇ ਵਾਕ ਗੁਰ ਨਾਨਕ ਦੇਵ ਜੀ ਦੀ ਬਾਣੀ ਸਿੱਧ ਕਰਦੀ ਹੈ ਕਿ ਉਨ੍ਹਾਂ ਦੇ ਮੂੰਹੋਂ ਨਿਕਲਨੇ ਓਪਰੇ ਹਨ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਭੀ ਇਹ ਵਾਕ ਨਹੀਂ ਹਨ।

ਪ੍ਰੇਮ ਅਧਿਕ ਜਬ ਤਿਹ ਕਾ ਦੇਖਾ।
ਦੀਨੋ ਬਰ 'ਹ੍ਵੈ ਰਾਜ ਬਿਸ਼ੇਖਾ।'
ਸੁਧਰਸੈਨ ਸੁਨਿ ਕਰਿ ਹਰਖਾਨਾ।
ਸ੍ਰੀ ਕਰਤਾਰ ਸਮਾਨ ਪਛਾਨਾ ॥੯੪॥

ਦੋਹਰਾ:

ਬਿਨੈ ਕਰੀ ਕਰ ਬੰਦਿ ਕੈ,
ਲੇਯ ਚਲਾ ਨਿਜ ਧਾਮ।
ਏਕ ਮਾਸ ਤਿਹ ਠਾਂ ਰਹੇ,
ਪੂਰਨ ਕਿੰਕਰ ਕਾਮ[1] ॥੯੫॥

[1]ਦਾਸਾਂ ਦੇ ਕੰਮ ਪੂਰਨ ਵਾਲੇ।

ਚੌਪਈ:

ਸ੍ਰੀ ਗੁਰ ਭਨੈਂ 'ਨਰੇਸ਼! ਸੁਨੀਜੈ।
ਝੰਡੇ ਕੀ ਸਮਤਾ ਨਹਿਂ ਕੀਜੈ।
ਜੇ ਕਰਿ ਅਪਨ ਭਲਾ ਤੁਮ ਚਹਿਈ।
ਸਦਾ ਨਮਯੋ[1] ਆਗੈ ਤਿਹ ਰਹਿਈ' ॥੯੬॥

[1]ਨਿਵਿਆਂ।

ਸਰਬ ਦੇਸ਼ ਸਿੱਖੀ ਪ੍ਰਗਟਾਏ।
ਝੰਡੇ ਅੱਗ੍ਰਜ[1] ਦਏ ਨਿਵਾਏ।

[1]ਅੱਗੇ।

ਸਿਮਰਨ ਨਾਮ ਦਾਨ ਇਸ਼ਨਾਨਾ।
ਕਰਹਿਂ ਮਨੁਜ ਨਿਜ ਭਲਾ ਪਛਾਨਾ
॥੯੭॥
ਬਹੁਰ ਚਲਨ ਕੀ ਬਾਤ ਚਲਾਈ।
ਸੁਨਤਿ ਨ੍ਰਿਪਤ ਨੇ ਗਿਰਾ ਅਲਾਈ।
{ਸੁਧਰਸੈਨ ਦੀ ਨਿਮ੍ਰਤਾ}
'ਗਜ ਬਾਜੀ[1] ਸਭਿ ਰਾਜ ਸਮਾਜਾ। [1]ਘੋੜੇ।
ਨਿਜ ਕਰ ਝੰਡੇ ਕੋ ਦਿਹੁ ਆਜਾ
॥੯੮॥
ਮੋ ਕੋ ਲੇਹੁ ਆਪਨੇ ਸਾਥਾ।
ਰਹਿ ਨ ਸਕੋਂ ਤੁਮ ਬਿਨ ਜਗਨਾਥਾ!
ਮੀਨ ਨੀਰ ਗਤਿ ਸ੍ਰੀ ਪਗ[†] ਸੰਗਾ[1]। [1]ਆਪ ਦੇ) ਚਰਨਾਂ ਨਾਲ ਮੱਛੀ ਪਾਣੀ ਵਾਲੀ ਹਾਲਤ ਹੈ। [†]ਪਾ:-ਮੀਨ ਨੀਰ ਸੰਗਤ ਪਗ।
'ਅਸ[1] ਕਹਿਤਜੋ ਉਰ ਪ੍ਰੇਮ ਉਮੰਗਾ[2] [1]ਐਸੇ। [2]ਉਛਲਿਆ।
॥੯੯॥
ਪੁਲਕਾਵਲ ਤਨ ਗਦਗਦ ਬਾਨੀ।
ਤਿਹ ਛਿਨ ਨ੍ਰਿਪ ਕੀ ਗਤਿ ਬਿਕੁਲਾਨੀ।
ਦੇਖਿ ਪ੍ਰੀਤਿ ਅਸ ਉਰ ਕੀ ਸਾਚੀ।
ਸ੍ਰੀ ਨਾਨਕ ਜੀ ਗਿਰਾ ਉਬਾਚੀ[1] [1]ਕਹੀ।
॥੧੦੦॥
'ਧਰਹੁ ਧਜਾਨ ਨਿਤ ਉਰ ਅਵਨੀਪਾ।
ਮੈਂ ਹੋਂ ਤੁਮਰੇ ਸਦਾ ਸਮੀਪਾ।
ਸੁਚ ਸੋਂ ਪੰਚਾਂਮ੍ਰਿਤ ਕਰਿਵਾਵਹੁ।
ਟਕਾ ਰਾਖਿ ਅਰਦਾਸ ਅਲਾਵਹੁ
॥੧੦੧॥
ਦੋਹਰਾ:
ਹਾਜਰ ਹੋਵੋਂ ਆਨਿ ਤਬ,
ਕਰੌਂ ਕਾਮਨਾ[1] ਪੂਰ।' [1]ਇੱਛਾ।
ਅਸ ਕਹਿ ਬਹੁ ਧੀਰਜ ਦਯੋ,
ਭੂਪਤਿ ਕੋ ਜਗ ਮੂਰ[1] ॥੧੦੨॥ [1]ਭਾਵ ਗੁਰੂ ਜੀ ਨੇ।
ਸਰਬ ਨਗਰ ਕੇ ਨਰ ਮਿਲੇ,
ਝੰਡੇ ਆਦਿ ਜਿ ਆਨ।

ਤਿਨ ਕੋ ਧੀਰਜ ਦੇ ਗੁਰੂ,
ਪੁਨ ਕੀਨੋ ਪ੍ਰਸਥਾਨ ॥੧੦੩॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੁਧਰਸੈਨ ਝੰਡੇ ਬਾਢੀ ਕੋ' ਪ੍ਰਸੰਗ ਬਰਨਨੰ ਨਾਮ ਤੀਨ ਪੰਚਾਸਮੋਂ ਅਧ੍ਯਾਯ ॥੫੩॥

## ੫੪. [ਗੁਰ ਚਰਨ ਮੰਗਲ। ਮਧੁਰਬੈਨ, ਦੇਵਲੂਤ ਰਾਖਸ਼]

੫੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੫



ਦੋਹਰਾ:

ਸ਼ਾਰਦੂਲ ਸ੍ਰੀ ਗੁਰੁ ਚਰਨ, ਸ਼ਰਨ ਪਰਜੋ ਮੈਂ ਧਾਇ।

ਸ਼ਾਰਦੂਲ=ਸ਼ੇਰ। [ਸੰਸ. ਸ਼ਾਰਦੂਲ]।

ਜੰਬੁਕ ਜਮ ਬਪੁਰਾ ਨਿਬਲ, ਤਾਂ ਕੋ ਕਹਾਂ ਬਸਾਇ ॥੧੧॥

ਜੰਬੁਕ=ਗਿਦੜ। [ਸੰਸ. ਜਮਬੁਕ]। ਬਪੁਰਾ=ਵਿਚਾਰਾ, ਗ੍ਰੀਬ। ਬਸਾਇ=ਵਸਹੈ, ਵਸ ਚਲੇ, ਪੇਸ਼ ਜਾਵੇ।

ਅਰਥ:

ਸ੍ਰੀ ਗੁਰੂ ਜੀ ਦੇ ਚਰਨ ਸ਼ੇਰ (ਸਮਾਨ ਹਨ), ਮੈਂ ਦੌੜ ਕੇ ਉਨ੍ਹਾਂ ਦੀ ਸ਼ਰਨ ਜਾ ਪਿਆ ਹਾਂ, (ਹੁਣ ਭਲਾ) ਜਮ ਦਾ, (ਜੋ) ਨਿਰਬਲ ਤੇ ਬਪੁੜਾ ਗਿਦੜ ਹੈ, ਕੀ ਵਸ ਚੱਲੇ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਹੁ ਕਥਾ ਸ੍ਰੀ ਅੰਗਦ ਰੂਰੀ।
ਸਰਬ ਕਾਮਨਾ ਕਰਹਿ ਜੁ ਪੂਰੀ।
ਸੁਧਰਸੈਨ ਕੇ ਦੇ ਉਰ ਧੀਰਾ[1]। [1]ਧੀਰਜ।
ਗਮਨੇ ਆਗੇ ਗੁਨੀ ਗਹੀਰਾ ॥੨॥
ਚਲੇ ਜਾਹਿਂ ਸਾਗਰ ਪੈ ਐਸੇ।
ਬਿਨਾਂ ਪੰਕ ਧਰਨੀ ਪਰ ਜੈਸੇ।
ਭਨਤਿ ਜਾਤਿ ਸ੍ਰੀ ਮੁਖ ਤੇ ਬਚਨਾ।
ਹਾਸ ਕਰਨ ਦੀ ਜਿਨ ਮਹਿਂ ਰਚਨਾ ॥੩॥
ਟਾਪੂ ਆਵਾ ਏਕ ਅਗਾਰੀ।
ਗਮਨ ਕੀਨ ਪੁਨ ਤਾਂਹਿ ਮਝਾਰੀ।
ਦੋਇ ਕੋਸ ਤੇ ਪੁਰਿ ਇਕ ਦੇਖਾ।
ਅਤਿ ਸੁੰਦਰ ਜਿਹ ਦੁਰਗ[1] ਬਿਸ਼ੇਖਾ [1]ਫਸੀਲ। ॥੪॥

ਤਿਹ ਠਾਂ ਬੈਸਿ ਗਏ ਗਤਿਦਾਨਾ।
ਨਿਕਟ ਨਗਰ ਨਹਿਂ ਕੀਨ ਪਯਾਨਾ।
ਤੀਨ ਦਿਵਸ ਬੀਤੇ ਉਦਿਆਨਾ[1]। [1]ਜੰਗਲ (ਵਿਚ)।
ਤਬ ਮਰਦਾਨੇ ਬਚਨ ਬਖਾਨਾ ॥੫॥
'ਆਇਸੁ ਦੇਹੁ ਨਗਰ ਮਹਿਂ ਜਾਵੌਂ।
ਤਿਹ ਬਿਲੋਕਿ ਮੈਂ ਤੂਰਣ ਆਵੌਂ।'
ਬੋਲਤਿ ਭੇ ਸ਼੍ਰੀ ਮੁਖ ਬਿਗਸਾਨੇ।
'ਛੁਧਾ ਲਗੀ ਹੁਇ ਹੈ ਮਰਦਾਨੇ' ॥੬॥

ਦੋਹਰਾ:
'ਤੁਮ ਕੋ ਭੂਖ ਨ ਬਜ਼ਾਪਈ,
ਤਿਖਾ ਸੰਤਾਇ[1] ਨ ਕੋਇ। [1]ਸਤਾਉਂਦੀ।
ਮੋ ਕੋ ਆਤੁਰ[1] ਅਤਿ ਕਰੈ, [1]ਦੁਖੀ।
ਕਿਉਂ ਨ੍ਰਿਬਾਹਿ ਹਮ ਹੋਇ† ॥੭॥ †ਪਾ:-ਮੋਕੋ ਤੋ ਆਤੁਰ ਕਰੇ ਕਿਉਂ ਨਿਬਾਹ ਅਬ ਹੋਇ।

ਚੌਪਈ:
ਫਿਰੋਂ ਸੰਗ ਤੁਮਰੇ ਹਠ ਕਰਿ ਕੈ।
ਅਚੌਂ ਅਸਨ ਅਬ ਨਗਰ ਨਿਹਰਿ ਕੈ[1]।' [1]ਦੇਖਕੇ।
ਸ਼੍ਰੀ ਗੁਰ ਭਨੈਂ 'ਧਰਹੁ ਸੰਤੋਖੰ।
ਸ਼੍ਰੀ ਕਰਤਾਰ ਕਰੈ ਤਵ ਪੋਖੰ ॥੮॥
ਜਤਨ ਕਰਨ ਹਿਤ ਮਨ ਨ ਡੁਲਾਵਹੁ।
ਪਰਾਲਬਧ ਬੈਠੇ ਹੀ ਪਾਵਹੁ।'
ਬੂਝਨ ਲਗਾ ਬਹੁਰ ਮਰਦਾਨਾ।
'ਕਯਾ ਇਹ ਪੁਰਿ ਕੋ ਨਾਮ? ਸੁਜਾਨਾ!' ॥੯॥
ਸੁਨਿ ਸ਼੍ਰੀ ਗੁਰੁ ਨੈ ਦੀਨ ਬਤਾਈ।
'ਨਾਮ ਬ੍ਰਹਮ ਪੁਰ† ਇਸਹਿ ਅਲਾਈ[1]। [1]ਕਹਿੰਦੇ ਹਨ।
{ਬ੍ਰਹਮ ਪੁਰ}
†ਇਨ੍ਹਾਂ ਅਧਯਾਵਾਂ ਵਿਚੋਂ ਜਾਪਦਾ ਹੈ ਕਿ ਆਸਾਮ ਦੇਸ਼ ਦਾ ਸੈਲਾ ਹੋ ਰਿਹਾ ਹੈ। ਬ੍ਰਹਮਕੁੰਡ ਨਾਮੇ ਦਾ ਇਕ ਜਗ੍ਹਾ 'ਡਿਬਰੂ ਗੜ੍ਹ' ਤੋਂ ਪੂਰਬੋਤ੍ਰ ਵੱਲ ਹੈ, ਹੋ ਸਕਦਾ ਹੈ ਕਿ ਉਸ ਤੋਂ ਮੁਰਾਦ ਹੋਵੇ, ਯਾ 'ਬ੍ਰਹਮਣ ਬੇਰੀਆ' ਤੋਂ ਮੁਰਾਦ ਹੋਵੇ ਜੋ ਟਿਪਰਾ ਪਹਾੜੀਆਂ ਦੇ ਪੱਛੋਂ ਵੱਲ ਮੇਗਨਾ ਨਦੀ ਦੇ ਲਾਗੇ ਹੈ। ਟਾਪੂ ਪਦ ਜ਼ਰੂਰੀ ਨਹੀਂ ਕਿ ਜਜ਼ੀਰੇ ਲਈ ਹੀ ਵਰਤਿਆ ਜਾਵੇ।
ਜਾਨਹੁ ਬ੍ਰਹਮਣ ਭੂਪਤਿ[1] ਨਗਰਾ[2]। [1]ਰਾਜਾ। [2]ਸ਼ਹਿਰ ਦਾ।
ਕਰਤਿ ਰਾਜ ਇਹ ਟਾਪੂ ਸਗਰਾ'

॥੧੦॥
ਕਹਿਤਿ ਪਰਸਪਰ ਅਸ ਬਿਧਿ ਬੈਨਾ।
ਜੇ ਨਿਜ ਕਿੰਕਰ ਕੇ ਗਤਿ ਦੈਨਾ।
ਤਿਹ ਛਿਨ ਬ੍ਰਿੰਦ ਮਿਰਗ ਲਘੁ[1] ਆਏ। — [1]ਛੋਟੇ।
ਚਕਿਤ[1] ਬਿਲੋਕਤਿ[2] ਸ਼੍ਰੋਨ[3†] ਉਠਾਏ ॥੧੧॥ — [1]ਹੈਰਾਨੀ ਨਾਲ। [2]ਦੇਖਦੇ। [3]ਕੰਨ। [†]ਪਾ:-ਕਾਨ।
ਭੈ ਕਰਿ ਭਾਗੇ ਜਾਹਿਂ ਅਗਾਰੇ।
ਆਵਤਿ ਸ਼ੂਕਰ[1] ਬਹੁਰ ਨਿਹਾਰੇ। — [1]ਸੂਰ।
ਬਦਨ[1] ਰਦਨ[2] ਛਬਿ ਅਸ ਤਿਹ ਠੌਰੇ। — [1]ਮੁੱਖ। [2]ਦੰਦ।
ਜਨੁ ਸ਼ਸ਼ਿ ਗਹੇ ਰਾਹੁ ਬਹੁ ਦੌਰੇ[1] ॥੧੨॥ — [1]ਸੂਰ ਦੌੜੇ ਜਾ ਰਹੇ ਹੈਨ ਉਨ੍ਹਾਂ ਦੇ ਦੰਦ ਚਿੱਟੇ ਹੈਨ ਤੇ ਮੂੰਹ ਕਾਲੇ ਹੈਨ ਇਹ ਛਬੀ ਮਾਨੋਂ ਐਸੀ ਹੈ ਕਿ ਚੰਦਰਮਾਂ ਨੂੰ ਰਾਹੂ ਫੜਕੇ ਦੌੜੇ ਜਾ ਰਹੇ ਹਨ।
ਆਏ ਤਿਨ ਕੇ ਸ੍ਵਾਨ ਪਿਛਾਰੀ।
ਗਹਨ ਹੇਤ[1] ਦੌਰੇ ਬਲਧਾਰੀ। — [1]ਫੜਨ ਵਾਸਤੇ।
ਲਏ ਬਾਵਰਾਂ[1] ਪੁਨ[2] ਨਰ ਆਏ। — [1]ਜਾਲ। [2]ਫਿਰ।
ਬਹਿਰੀ, ਬਾਜ, ਸੀਚਾਨ[1] ਉਡਾਏ ॥੧੩॥ — [1]ਬਹਰੀ, ਬਾਜ, ਸੀਚਾਨ, ਤ੍ਰੈ ਬਾਜ਼ ਦੀ ਕਿਸਮ ਦੇ ਸ਼ਿਕਾਰੀ ਪੰਛੀ ਹਨ।
ਜਿਨ ਤੇ ਬਹੁਤ ਬਿਹੰਗ ਗਹਾਏ[1]। — [1]ਪੰਛੀ ਫੜਾਏ।
ਬਹੁਰ ਸਉਰ[1†] ਦੁਰਾਵਤਿ[2] ਆਏ। — [1]ਅਸਵਾਰ। [2]ਘੋੜੇ) ਭਜਾਂਵਦੇ। [†]ਪਾਠਾਂਤ੍ਰ:- ਅਸਵਾਰ।
ਤਿਨ ਕੇ ਪਾਛੇ ਹੁਤੋ ਭੁਵਾਲਾ[1]। — [1]ਰਾਜਾ।
ਜਾਂ ਕੀ ਸ਼ੋਭਾ ਦਿਪਤ[1] ਬਿਸਾਲਾ ॥੧੪॥ — [1]ਪ੍ਰਕਾਸ਼ਦੀ ਹੈ।
ਜਹਿਂ ਬੈਸੇ ਬੇਦੀ ਕੁਲ ਦੀਪਾ।
ਸੋ ਚਲਿ ਆਵਾ ਤਬਹਿ ਸਮੀਪਾ।
ਮਰਦਾਨੇ ਸੋਂ ਬੋਲ੍ਯੋ ਐਸੇ।
'ਅਹੋ ਕੌਨ ਤੁਮ ਕਾਨਨ ਬੈਸੇ?' ॥੧੫॥
ਬੈਸ੍ਯੋ ਖਿਝਤਿ[1] ਛੁਧਾ ਜਿਹ ਲਾਗੀ। — [1]ਮਰਦਾਨਾ) ਬੈਠਾ ਖਿੱਝਦਾ ਸੀ।
ਨ੍ਰਿਪ ਬੂਝੇ ਤੇ ਰਿਸ[1] ਪੁਨ ਜਾਗੀ। — [1]ਕ੍ਰੋਧ।
ਕਹਨ ਲਗ੍ਯੋ 'ਲੋਚਨ ਤੁਝ ਸੰਗਾ।
{ਮਰਦਾਨੇ ਦੇ ਖਿਝ ਕੇ ਕਹੇ ਬਚਨ}

ਦੇਖਹੁ ਹਮ ਮਾਨੁਖ ਸਰਬੰਗਾ' ॥੧੬॥
ਮਧੁਰਬੈਨ ਸੁਨਿ ਬੈਨ ਅਲਾਏ।
{ਮਧੁਰਬੈਨ}
'ਹੋ ਅਤੀਤ ਤੁਮ? ਦੇਹੁ ਬਤਾਏ।'
ਖਿਝਿ ਕੈ ਬਹੁ ਬੋਲਯੋ ਮਰਦਾਨਾ।
'ਤੁਝ ਕਸਾ ਲੋਚਨ ਸੰਗ ਦਿਖਾਨਾ[1]?[†]' ॥੧੭॥ [1]ਦਿੱਸਦਾ ਹੈ? (ਅ) ਨਹੀਂ ਦਿੱਸਦਾ?। [†]ਪਾ:-ਦਿਸਾਨਾ।
ਅਸ ਕਹਿ ਬੰਕ[1] ਨੈਨ[2] ਕਰਿ ਹੇਰਾ। [1]ਟੇਢੇ। [2]ਨੇਤ੍ਰ।
ਨ੍ਰਿਪ ਸੋਂ ਬੋਲਯੋ ਬਚਨ ਨ ਫੇਰਾ।
ਨੀਚ ਡੀਠ[1] ਕਰਿ ਬੈਠ ਰਹਾਵਾ। [1]ਨੀਵੀਂ ਨਜ਼ਰ।
ਜਿਹ ਕਿਹ ਕੋ[1] ਨਹਿਂ ਬੋਲ ਸੁਖਾਵਾ ॥੧੮॥ [1]ਜਿਸ ਨੂੰ ਕਿਸੇ ਦਾ।
ਸੁਨਿ ਸ਼੍ਰੀ ਅੰਗਦ! ਮੈਂ ਤਬ ਜਾਨੀ।
-ਸ਼੍ਰੀ ਨਾਨਕ ਹੈ ਤੂਸ਼ਨ ਠਾਨੀ।
ਖਿਝਯੋ ਛੁਧਾ ਸੋਂ ਬਹੁ ਮਰਦਾਨਾ।
ਯੌਂ[†] ਬਿਚਾਰ ਮੈਂ ਬਚਨ ਬਖਾਨਾ ॥੧੯॥ [†]ਪਾ:-ਇਉਂ।

ਦੋਹਰਾ:

'ਹਮ ਆਏ ਪਰਦੇਸ਼ ਤੇ,
ਕਿਸਹੂੰ ਸੋਂ ਨ ਪਛਾਨ।
ਸੰਤ ਬੇਖ ਦੇਖਤਿ ਫਿਰੈਂ,
ਅਵਨੀ[1] ਸ਼ੁਭ ਇਸਥਾਨ[†]' ॥੨੦॥ [1]ਧਰਤੀ ਦੇ। [†]ਪਾ:-ਸ਼ੁਭਾਸ਼ੁਭ ਥਾਨ=ਚੰਗੇ ਮਾੜੇ ਥਾਂ।

ਚੌਪਈ:

ਅੱਗ੍ਰਜ ਤਹਿਂ ਟਾਪੂ ਸੁਧ ਹੋਈ[1]। [1]ਹੋ ਚੁਕੀ ਸੀ।
-ਏਕ ਤਪਾ ਹੈ ਨਾਨਕ ਕੋਈ।
ਝੰਡੇ ਕੋ ਸਤਿਗੁਰੂ ਬਨਾਯਾ।
ਸੁਧਰਸੈਨ ਬਹੁ ਭੂਪ[1] ਬਧਾਯਾ[2]- ॥੨੧॥ [1]ਰਾਜਾ। [2]ਵਧਾਯਾ।
ਮਧੁਰਬੈਨ ਸਮਝੀ ਮਨ ਮਾਂਹੀ।
-ਸੋਊ ਤਪਾ[1] ਸੁਨਯੋ ਜਸੁ ਜਾਂਹੀ-। [1]ਇਹ ਉਹੋ ਤਪਾ ਹੈ।
ਨਿਸ਼ਚੇ ਕਰਿ ਬੂਝਨ ਕੇ ਕਾਰਨ।

ਬਹੁਰੋ ਕੀਨੋ ਬਚਨ ਉਚਾਰਨ ॥੨੨॥
'ਕੋ ਹੈ ਨਾਮ ਕੌਨ ਤੁਮ ਦੇਸ਼ਾ?
ਕਹਾਂ ਸਿਧਾਰਹੁ ਕਾਂ ਕੋ ਬੇਸਾ?'
ਸੁਨਿ ਮੈਂ ਕਹਜੋ 'ਨਾਮ ਮਮ ਬਾਲਾ।
ਇਹ ਸਰੂਪ ਸ਼੍ਰੀ ਨਾਨਕ ਦਯਾਲਾ ॥੨੩॥

ਦੋਹਰਾ:
ਯਾਂ ਕੋ ਮਰਦਾਨਾ ਅਹੈ,
ਮੱਦ੍ਰ[1] ਦੇਸ਼ ਹਮ ਧਾਮ।
ਸੇਵਤਿ ਸ਼੍ਰੀ ਗੁਰੂ ਪਦ ਪਦਮ,
ਮੁਕਤਿ ਹੋਨ ਕੇ ਕਾਮ' ॥੨੪॥

[1]ਪੰਜਾਬ।

ਚੌਪਈ:
ਹਰਖਜੋ ਮਧੁਰਬੈਨ ਸੁਨਿ ਬੈਨਾ।
ਨਿਸ਼ਚੇ ਲਖਜੋ ਰਿਦੇ ਗਤਿਦੈਨਾ।
ਉਤਰ ਤੁਰੰਤ ਜੋਰਿ ਜੁਗ ਹਾਥਾ।
ਭਯੋ ਦੀਨ ਬੰਦੇ ਜਗ ਨਾਥਾ ॥੨੫॥
ਕਿਯੇ ਪ੍ਰੇਮ ਪੁਨ ਬਿਨੈ ਬਖਾਨੀ।
'ਗਮਨਹੁ ਨਗਰ ਬਿਖੈ ਗੁਨਖਾਨੀ!
ਜਹਿਂ ਮੰਦਰ ਬਹੁ ਬਨੇ ਬਚਿੱਤ੍ਰਾ।
ਪਾਇ ਪਾਉਂ ਨਿਜ ਕਰਹੁ ਪਵਿੱਤ੍ਰਾ ॥੨੬॥
ਲੇ ਕਰਿ ਅੰਨ ਬਨਾਇ ਭੰਡਾਰਾ।
ਅਚਹੁ ਆਪ ਕਰਿ ਮਧੁਰ ਅਹਾਰਾ।
ਰੰਗ ਅਨੇਕ ਲੇਹੁ ਸੁਠ ਚੀਰੰ।
ਪਹਿਰਹੁ ਗੁਨੀ ਗਹੀਰ! ਸਰੀਰੰ ॥੨੭॥
ਪੁਰਿ ਨ ਚਲਹੁ, ਤੌ ਇਹਾਂ ਪੁਚਾਵੌਂ।
ਕਰੌਂ ਸੁ ਬਿਧਿ ਜਸ ਆਇਸੁ ਪਾਵੋਂ।'
ਸੁਨਿ ਭੁਵਾਲ ਕੀ ਐਸੀ ਬਾਨੀ।
ਬੋਲੇ ਬਚਨ ਗੁਰੂ ਗੁਨ ਖਾਨੀ ॥੨੮॥

ਬਿਲਾਵਲੁ ਮਹਲਾ ੧ ॥†
ਏਕ ਭੰਡਾਰਾ ਨਾਮ ਕਾ ਜਿਨ ਸਭ ਕਿਛੁ ਦੀਆ ॥

ਭੂਖ ਨੰਗ ਸਭ ਛੀਨ ਕੈ ਅਪਨਾ ਕਰ ਲੀਆ ॥੧॥
ਐਸਾ ਨਾਮੁ ਨ ਛੋਡੀਐ ਸਦ ਸੰਗੁ ਹਮਾਰੇ ॥
ਲੇਖਾ ਕੋਇ ਨ ਪੂਛਈ ਮਨ ਮੀਤ ਪਿਆਰੇ ॥੧॥ ਰਹਾਉ ॥
ਭੋਜਨ ਉਤਮ ਹਮ ਕੀਆ ਸੰਤਨ ਪਰਸਾਦਿ ॥
ਜਲ ਸੀਤਲ ਸਤ ਕਾ ਪੀਆ ਹਿਰਦੇ ਮਹਿ ਸਾਂਤਿ ॥੨॥
ਬਸਤਰ ਬ੍ਰਹਮ ਪਛਾਣਿਆ ਕਾਂਇਆ ਕੇ ਸੰਗ ॥
ਲਖ ਚਉਰਾਸੀ ਏਕ ਹੈ ਹੂਏ ਨਿਰਭੰਗ ॥੩॥
ਨਾਨਕ ਕਹੇ ਰਾਜਿੰਦ੍ਰ ਸੁਣ ਸਭ ਝੂਠ ਪਸਾਰਾ ॥
ਦ੍ਰਿਸਟਮਾਨ ਸਭ ਬਿਨਸੁ ਜਾਇ ਰਹਿ ਏਕੰਕਾਰਾ ॥੪॥
†ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ।

ਦੋਹਰਾ:

ਸੁਨੇ ਬੈਨ ਮਨ ਦੀਨ ਹ੍ਵੈ,
ਬੰਦੇ ਦੋਨੋ ਪਾਨ।
ਕਹੈ 'ਕਰਹੁ ਉਪਦੇਸ਼ ਮੁਝ
ਅਧਿਕਾਰੀ ਸ਼ੁਭ[1] ਜਾਨ' ॥੨੯॥ — [1]ਚੰਗਾ।

ਚੌਪਈ:

ਬਾਰ ਬਾਰ ਬੰਦਤਿ ਪਦ ਗੁਰੂ ਕੋ।
ਬਿਨੈ ਭਨਤਿ ਬਹੁ ਹਿਤ ਕਰਿ ਉਰ ਕੋ।
ਕਮਲ ਬਦਨ ਲਖਿ ਕਰਿ ਜਗਜਾਸੀ[1]। — [1]ਅਧਿਕਾਰੀ।
ਉਪਦੇਸ਼ਨ ਹਿਤ ਗਿਰਾ ਪ੍ਰਕਾਸ਼ੀ[1] ॥੩੦॥ — [1]ਕਹੀ।
'ਜਗਤ ਲਖਹੁ ਮਿਥਿਆ ਅਹਿ[1] ਦਾਮੁ[2]। — [1]ਰੱਸੀ ਵਿਚ ਸੱਪ ਦੇ (ਭਰਮ ਵਾਂਙੂ)। [2]ਰੱਸੀ ਵਿਚ ਸੱਪ ਦੇ (ਭਰਮ ਵਾਂਙੂ)।
ਸਿਮਰਨ ਕਰਹੁ ਸਦਾ ਸਤਿਨਾਮੁ।
ਕਰਮ ਧਰਮ ਤਪ ਨੇਮ ਅਨੇਕਾ।
{ਜਪ, ਤਪ, ਕਰਮ, ਨਾਮ ਬਿਨਾਂ ਨਿਹਫਲ}
ਸਰਬ ਅਫਲ ਜੇ ਨਾਮ ਨ ਏਕਾ ॥੩੧॥
ਯਾਂ ਪਰ ਸੁਨਿ ਦ੍ਰਿਸ਼ਟਾਂਤ ਮਹਾਨਾ।
ਅਫਲ ਨਾਮ ਬਿਨ ਜਿਉਂ† ਸਭਿ ਜਾਨਾ। — †ਪਾ:-ਇਹੁ।
ਕਾਗਦ ਪਰ ਨਹਿਂ ਲਿਖ੍ਯੋ ਇਕਾਂਗਾ।
ਸੁੰਨ ਲਿਖਨ[1] ਪਰ ਮਨ ਅਨੁਰਾਗਾ ॥੩੨॥ — [1]ਕਾਗਤ ਤੇ ਏਕਾਂਗ (੧) ਨਾ ਲਿਖ ਕੇ ਨਿਰੀਆਂ ਬਿੰਦੀਆਂ ਲਾਈਏ, ਤਾਂ ਕੋਈ ਰਕਮ ਨਹੀਂ ਬਣਦੀ।

| | |
|---|---|
| ਤਿਨ ਤੇ ਸਰਯੋ ਨ ਏਕੋ ਕਾਜਾ[1]। | [1]ਪੂਰਾ ਨਾ ਹੋਯਾ ਕੋਈ ਬੀ ਕੰਮ। |
| ਭਾ ਬਿਰਥਾ ਸਭਿ ਲਿਖਨ ਸਮਾਜਾ[1]। | [1]ਸਾਮਾਨ। |
| ਪੂਰਬ[1] ਲਿਖਯੋ ਇਕਾਂਗ[2] ਬਨਾਈ। | [1]ਪਹਿਲੇ। [2]ਏਕਾ। |
| ਲਿਖੀ ਸ਼ੂਨ[1] ਤਬ ਅਫਲ[2] ਨ ਜਾਈ[†] ॥੩੩॥ | [1]ਬਿੰਦੀ। [2]ਬਿਅਰਥ। [†]ਪਾ:-ਲਿਖੀ ਨ ਸੂਨ ਤ ਅਫਲ ਨ ਜਾਈ। |
| ਜੋ ਇਕਾਂਗ ਪਰ[1] ਲਿਖਿ ਹੈਂ ਸ਼ੂਨਾ। | [1]ਏਕੇ ਪਰ। |
| ਸ਼ੂਨ ਸ਼ੂਨ ਤੇ ਹ੍ਵੈ ਦਸ ਗੂਨਾ। | |
| ਤਯੋਂ ਜੇ ਨਾਮ ਸੰਗ ਤਪਤਾਪਹਿਂ। | |
| ਪੂਜਾ ਬ੍ਰੱਤ ਨੇਮ ਜਪ ਜਾਪਹਿਂ ॥੩੪॥ | |
| ਸੇ ਦਸ ਗੁਨਾਂ[1] ਅਧਿਕ ਫਲ ਪਾਵਹਿਂ। | [1]ਦਸ ਗੁਣਾਂ। |
| ਹੋਹਿਂ ਮੁਕਤਿ ਜਮ ਸੰਗ ਨ ਜਾਵਹਿਂ। | |
| ਅਹੈ ਸ਼ਿਰੋਮਣਿ ਸਭਿ ਕੌ ਨਾਮੂ। | |
| ਸਿਮਰਹੁ ਸਦਾ ਆਨ ਤਜਿ ਕਾਮੂ ॥੩੫॥ | |
| ਮਧੁਰਬੈਨ! ਸੁਨਿਯੇ ਮਨ ਐਸਾ। | |
| ਹੋਤਿ ਪਸੂ ਹਰਿਆਇਓ[1] ਜੈਸਾ। | [1]ਓਹ ਪਸੂ ਦੋ ਹਰੇ ਖੇਤਾਂ ਵਲ ਦੌੜੇ। |
| ਨਿਜ ਸਥਾਨ ਕੋ ਤਜਿ ਤਜਿ ਜਾਈ। | |
| ਕ੍ਰਿਖੀ ਬਿਖੈ ਮਹਿਂ[1] ਪਰ ਹੈ ਧਾਈ ॥੩੬॥ | [1]ਵਿਸ਼ਿਆਂ (ਰੂਪੀ) ਖੇਤੀ ਵਿਚ। |
| ਕਾਠ-ਭਾਰ[1] ਗੁਰ ਸ਼ਬਦ ਮਹਾਨਾ। | [1]ਡਹਿਆ, ਜੋ ਹਰਿਆਰ ਪਸ਼ੂ ਦੇ ਗਲ ਬੰਨ੍ਹਦੇ ਹਨ। ਨਾਮ ਮਾਨੋ ਡਹਿਆ ਹੈ। |
| ਜਿਨ ਗਰ[1] ਪਾਇ ਸੁ ਧਾਰਨ ਠਾਨਾ[2]। | [1]ਗਲ ਵਿਚ। [2]ਧਾਰਨ ਕੀਤਾ ਹੈ। |
| ਬਹੁਰ ਨ ਦੌਰਹਿ[1] ਕਰਿ ਅਨੁਸਾਰੇ। | [1]ਪਸੂ ਰੂਪ ਮਨ) ਨਹੀਂ ਦੌੜਦਾ। |
| ਸੇ ਹਰਿ ਦਰਗਹਿ ਜਾਂਹਿ ਸੁਖਾਰੇ' ॥੩੭॥ | |
| ਅਸ ਪ੍ਰਕਾਰ ਕੋ ਸੁਨਿ ਉਪਦੇਸ਼ਾ। | |
| ਨਾਮ ਲਗੀ ਲਿਵ ਰਿਦੇ ਨਰੇਸ਼ਾ। | |
| ਭਾਉ ਭਗਤਿ ਹਿਰਦੇ ਮਹਿਂ ਜਾਗੀ। | |
| ਸਤਿ ਸੰਗਤਿ ਮਹਿਂ ਮਤਿ ਅਨੁਰਾਗੀ ॥੩੮॥ | |
| ਸ਼੍ਰੀ ਗੁਰੁ ਸੋਂ ਪੁਨ ਬਿਨੈ ਬਖਾਨੀ। | |
| ਨਗਰ ਬਿਖੈ ਆਨੇ ਗੁਨਖਾਨੀ। | |

ਜਹਿਂ ਅਨੇਕ ਥੇ ਸੁੰਦਰ ਮੰਦਿਰ।
ਸੁਠ ਪਰਯੰਕ[1] ਡਸਾਵਾ ਅੰਦਰ ॥੩੯॥ [1]ਪਲੰਘ।
ਰੰਗ ਅਨੇਕ ਵਿਛਾਵਨ ਛਾਏ।
ਤਾਂ ਪਰ ਪੰਕਜ ਬਦਨ ਬਸਾਏ।
ਨਾਨਾ ਭਾਂਤਿ ਭਾਉ ਉਰ ਧਰਿ ਕੈ।
ਘਰ ਨਿਜ ਰਾਖੇ ਸੁਖਦ[1] ਬਿਚਰਿ ਕੈ [1]ਸੁਖ ਦਾਤੇ।
॥੪੦॥
ਸਤਿ ਸੰਗਤਿ ਕੀ ਰੀਤਿ ਪ੍ਰਕਾਸ਼ੀ।
ਦੁਰਮਤਿ ਨਰ ਉਰ ਕੀਨ ਬਿਨਾਸੀ।
ਸਭਿ ਮਹਿਂ ਭਾਉ ਭਗਤਿ ਪ੍ਰਗਟਾਵਾ।
ਸਰਬ ਦੇਸ਼ ਤਿਹ ਨਾਮ ਜਪਾਵਾ ॥੪੧॥
ਮਧੁਰਬੈਨ ਤਜਿ ਹਉਮੈਂ ਰੀਤਾ।
ਸੇਵਹਿ ਸਤਿਗੁਰ ਚਰਨ ਸਪ੍ਰੀਤਾ।
ਜਗਤ ਕੁਬੰਧਨ ਸਗਰੇ ਨਾਸ਼ੇ।
ਹਿਰਦੇ ਆਤਮਗਜਾਨ ਪ੍ਰਕਾਸ਼ੇ ॥੪੨॥
ਕਰੁਨਾ ਪਾਇ ਬਿਸਾਲ ਨਿਹਾਲਾ।
ਬਨਿਵਾਈ ਪੁਰਿ ਮਹਿਂ ਧ੍ਰਮਸਾਲਾ।
ਦੇਗ ਚਲਾਵਨ ਲਗਯੋ ਅਭੰਗਾ।
ਭੋਜਨ ਸੰਗਤਿ ਅਚਹਿ ਨਿਸ਼ੰਗਾ
॥੪੩॥
ਕੇਤਿਕ ਦਿਵਸ ਬਿਤੀਤੇ ਜਬ ਹੀ।
ਸ਼੍ਰੀ ਨਾਨਕ ਨ੍ਰਿਪ ਸੋਂ[1] ਕਹਿਂ[2] ਤਬ ਹੀ। [1]ਰਾਜੇ ਨੂੰ। [2]ਕਹਿਆ।
'ਸੁਧਰ ਸੈਨ ਕੀ ਆਨ ਮਨੀਜੈ।
ਜਾਇ ਸਦਨ ਤਿਂਹ ਭੇਟਾ ਦੀਜੈ'
॥੪੪॥
ਸੁਨਿ ਕਰਿ ਮਧੁਰਬੈਨ ਕਹਿ ਐਸੇ।
'ਜਿਉਂ ਉਚਰਹੁ ਕਰਿਹੈਂ ਹਮ ਤੈਸੇ।
ਰਾਵਰ ਕੀ ਆਇਸ ਅਨੁਸਾਰਾ।
ਚਲਹਿਂ ਸਭਿਹਿ, ਕੋ ਕਰਹਿ ਬਿਚਾਰਾ'
॥੪੫॥
ਬਹੁਰੋ ਬੋਲੇ ਬੈਨ ਕ੍ਰਿਪਾਲਾ।

'ਹਮ ਗਮਨਹਿਂ[1] ਅਬ, ਸੁਨਹੁ ਭੁਵਾਲਾ!' [1]ਜਾਂਦੇ ਹਾਂ।
ਅਨਤ ਦੇਸ਼ ਦੇਖਿਨਿ ਕੀ ਚਾਹੂ।'
ਸੁਨਿ ਰਾਖਨ ਹਿਤ ਕਹਿ ਨਰਨਾਹੂ[1] ॥੪੬॥ [1]ਨਰਾਂ ਦਾ ਮਾਲਿਕ=ਰਾਜਾ।
'ਸ਼੍ਰੀ ਪ੍ਰਭੁ ਜੀ! ਮੁਝ ਕਿੰਕਰ ਜਾਨਹੁ।
ਭਗਤ ਵਛਲ ਨਿਜ ਬਿਰਦ ਪਛਾਨਹੁ।
ਦੇਹੁ ਦਰਸ ਕੇਤਿਕ ਦਿਨ ਔਰੀ।
ਕਰਹੁ ਨਿਹਾਲ ਬਸਹੁ† ਇਹ ਠੌਰੀ' ॥੪੭॥ †ਪਾ:-ਰਹਹੁ।
ਨ੍ਰਿਪ ਕੇ ਕਹੇ ਰਹੇ ਕਛੁ ਕਾਲਾ।
ਆਗੇ ਗਮਨੇ ਬਹੁਰ ਕ੍ਰਿਪਾਲਾ।
ਗਏ ਉਲੰਘਿ ਸਰਬ ਸੋ ਦੇਸ਼ਾ।
ਸਾਗਰ ਪਰ ਗਵਨੇ ਜਗਤੇਸ਼ਾ ॥੪੮॥
ਮੈਂ ਪਾਛੇ ਬਹੁਰੋ ਮਰਦਾਨਾ।
ਹਾਸ ਬਿਲਾਸ ਕਰਤਿ ਬਿਧਿਨਾਨਾ।
ਤੀਨ ਦਿਵਸ ਇਵ† ਚਲਤਿ ਬਿਤਾਏ। †ਪਾ:-ਯੌਂ।
ਪਹੁੰਚਤਿ ਭਏ ਤਬਹਿ ਇਕ ਥਾਏ ॥੪੯॥
ਦੋਹਰਾ:
ਟਾਪੂ ਹੁਤੋ ਬਿਸਾਲ ਸੋ,
ਬਹੁ ਪਰਬਤ ਜਿਹ ਮਾਂਹਿ।
ਨਗਰ ਦੇਵ ਗੰਧਾਰ† ਵਡ, †ਹੋ ਸਕਦਾ ਹੈ ਕਿ ਇਸ ਤੋਂ ਮੁਰਾਦ 'ਦੇਪਾ ਗਿਰੀ' ਦੀ ਹੋਵੇ, ਇਹ ਪਹਾੜੀ ਜਗਾ ਸੋਨਦੀਪ ਦੇ ਪੂਰਬੋਤ੍ਰ ਹੈ।
ਰਾਖ਼ਸ਼ ਬਸੈਂ ਤਹਾਂਹਿ[1] ॥੫੦॥ [1]ਤਿੱਥੇ।
ਚੌਪਈ:
ਇਕ ਗਿਰ ਨਿਕਟ ਥਾਨ ਰਮਣੀਕਾ।
ਬੈਠੇ ਤਹਿਂ ਬੇਦੀ ਕੁਲ ਟੀਕਾ।
ਦੋਇ ਮਹੂਰਤ ਬੀਤੇ ਜਬ ਹੀ।
ਬੋਲਯੋ ਮਰਦਾਨਾ ਬਚ ਤਬ ਹੀ ॥੫੧॥
'ਪਰਬਤ ਬਹੁ ਇਸ ਟਾਪੂ ਮਾਂਹੀ।

ਬਸਹਿ ਨਗਰ ਕੈਧੌਂ ਹਜਾਂ ਨਾਂਹੀ।
ਇਹ ਇਸਥਾਨ ਭਯਾਨਕ ਦੇਖਾ।
ਜਹਿਂ ਕਹਿਂ ਇਹਾਂ ਉਜਾਰ ਬਿਸ਼ੇਖਾ'
॥੫੨॥
ਸ਼੍ਰੀ ਗੁਰੁ ਭਨੈਂ 'ਜੀਉ ਜੋ ਤੇਰਾ।
{ਮਰਦਾਨੇ ਨਾਲ ਬਿਲਾਸ ਦੇ ਬਚਨ}
ਨਗਰ ਬਿਖੈ ਨਿਤ ਕਰਤਿ ਬਸੇਰਾ।
ਪੁਰਿ ਕੋ ਬੂਝਹਿਂ ਜਾਵਹਿਂ ਜਹਿਂਵਾ[1]। [1]ਜਿੱਥੇ ਵੀ ਅਸੀਂ ਜਾਂਦੇ ਹਾਂ।
ਤੂਸ਼ਨ ਕਰਿ ਨਹਿਂ ਬੈਸੇਂ ਕਹਿਂਵਾ[1]' [1]ਕਿਤੇ ਬੀ।
॥੫੩॥
'ਸ੍ਰੀ ਪ੍ਰਭੁ ਮੁਝ ਕੋ ਛੁਧਾ ਬਿਸਾਲਾ।
ਬਿਨ ਅਹਾਰ ਤੇ ਭਯੋ ਬਿਹਾਲਾ।
ਤੀਨ ਦਿਵਸ ਬਿਨ ਅਸਨ ਬਿਤਾਏ।
ਅਬ ਬੂਝੇ ਮੈਂ ਇਹ ਠਾਂ ਆਏ ॥੫੪॥
ਸਾਹਿਬ ਕੋ ਭੈ ਕਰਿਯੇ ਉਰ ਮੈਂ।
ਕਹਿਤ ਮੁਝੇ -ਤਵ ਮਨ ਬਸ ਪੁਰਿ ਮੈ[†]-। [†]ਪਾ:-ਮਨ ਬਸ ਤਵ ਪੁਰ ਮੈਂ।
ਕਹੂੰ ਕਹੂੰ ਹੌਂ ਪਾਇ ਅਹਾਰਾ।
ਹਠ ਕਰਿ ਫਿਰੌਂ ਤੁਮਾਰ ਸੰਗਾਰਾ[1] [1]ਆਪ ਦੇ ਨਾਲ।
॥੫੫॥
ਦੋਹਰਾ: [1]ਮੇਹਣੇ ਦੇਂਦੇ ਹੋ।
ਤਰਕਤਿ[1] ਹੋ ਮੋ ਕੋ ਅਬੈ,
ਕੈਸੇ ਹੋਇ ਨਿਬਾਹਿ।
ਛੁਧਾ ਸੰਗ ਬਿਹਬਲ ਭਯੋ,
ਆਪ ਹਸੀ ਨਿਤ ਪ੍ਰਾਹਿ[1]' ॥੫੬॥ [1]ਕਹਿੰਦੇ ਹੋ।
ਚੌਪਈ:
ਸ਼੍ਰੀ ਅੰਗਦ ਜੀ ਸੁਨਹੁ ਕ੍ਰਿਪਾਲਾ।
ਬਿਗਸਤਿ ਮੈਂ ਬੋਲਜੋ ਤਿਹ ਕਾਲਾ।
'ਮਰਦਾਨਾ ਹੈ ਸਾਚ ਉਚਾਰਤਿ।
ਜਨਮ ਸੁਭਾਉ ਛੁਧਾ ਪੁਨ ਆਰਤ
॥੫੭॥
ਬਨੀ ਏਕ ਸੀ[†] ਦੋਨੋ ਬਾਤੀ[1]। [1]ਬਾਤਾਂ। [†]ਪਾ:-ਸੇ, ਸੇ।

ਹਿਰਦੇ ਧੀਰ ਧਰਹਿ ਕਿਹ ਭਾਂਤੀ।'
ਸ਼੍ਰੀ ਗੁਰੂ ਕਹੈਂ 'ਸੁਨਹੁ ਮਰਦਾਨਾ।
ਇਹ ਪੁਰਿ ਕੌਡੇ ਕੇਰ ਸਮਾਨਾ[1] ॥੫੮॥ [1]ਕੌਡੇ ਦੇ ਵਾਂਗੂੰ।
ਤਪਤ ਕੜਾਹੇ ਮਹਿਂ ਜਿਨ ਪਾਯੋ।
ਸ਼੍ਰੀ ਕਰਤਾਰਹਿ ਤੋਹਿ ਬਚਾਯੋ।
ਅਬ ਪੁਨ ਜਾਵਹੁ ਨਗਰ ਮਝਾਰੀ।
ਸ਼੍ਰੀ ਪ੍ਰਭੁ ਕਰੈ ਤੋਰ ਰਖਵਾਰੀ' ॥੫੯॥
ਮਰਦਾਨਾ ਕਹਿ 'ਜਰੋ ਸੁ ਨਗਰਾ।
ਕਬਹਿ ਨ ਜਾਵੌਂ ਤਿਹ ਕੇ ਦਗਰਾ[1]। [1]ਰਸਤੇ।
ਕਿਉਂਹੂੰ[1] ਬਚੇ ਤਬਹਿ ਮਮ ਪ੍ਰਾਨਾ। [1]ਮਸਾਂ ਕਿਵੇਂ।
ਅਬ ਗਹਿ ਕੈ ਕਰਿ ਹੈ ਕੋ ਖਾਨਾ' ॥੬੦॥
ਸੁਨਿ ਕੈ ਬਿਗਸਿ ਕਹਯੋ ਗੁਰੂ ਪੂਰੰ।
'ਜਾਨੋਂ ਇਸ ਪੁਰਿ ਬਿਖੈ ਜਰੂਰੰ।
ਬਿਨਾਂ ਗਏ ਤੇ ਸਰੈ ਨ ਕਾਜੂ।
ਯਾਂ ਤੇ ਚਲਿ ਜਾਵਹੁ ਤੁਮ ਆਜੂ' ॥੬੧॥
'ਪ੍ਰਭੁ ! ਸੁਨਿ ਮੇਰੇ ਬਚਨ ਰਿਸਾਵਹੁ।
ਰਾਖਸ਼ ਢਿਗ ਤੇ ਮੁਝੈ ਹਨਾਵਹੁ[1]। [1]ਮਰਵਾਂਵਦੇ ਹੋ।
ਗਹਿ ਕਰਿ ਕੋ ਪਾਵਹਿ ਮੁਖ ਮਾਂਹੀ।
ਕਿਹ ਬਿਧਿ ਬਚਨ[1] ਹੋਇ ਤਬ ਨਾਂਹੀ ॥੬੨॥ [1]ਬਚਾਉ।
ਪੁਰਿ ਦਿਸ਼ ਮੁਖ ਕਰਿ ਮੈਂ ਨ ਸਿਧਾਰਉਂ[1]। [1]ਮੈਂ ਨਹੀਂ ਜਾਵਾਂਗਾ।
ਮਾਰਯੋ ਚਹੋ ਆਪ ਤੁਮ ਮਾਰਉ।'
ਇਸ ਪ੍ਰਕਾਰ ਕੇ ਬਚਨ ਬਿਲਾਸਾ।
ਕਰਤਿ ਹੁਤੇ ਸੰਤਨ ਸੁਖਰਾਸਾ ॥੬੩॥
ਤਿਹ ਛਿਨ ਨਿਕਸਯੋ ਰਾਖਸ਼ ਰਾਜਾ।
{ਰਾਕਸ਼ਾਂ ਦਾ ਰਾਜਾ}
ਵਹਿਰ ਨਗਰ ਤੇ ਲਿਯੇ ਸਮਾਜਾ।

| | |
|---|---|
| ਚਢ੍ਯੋ ਅਖੇਰ ਬਿਰਤਿ[1] ਕੇ ਕਾਰਨ। | [1]ਸ਼ਿਕਾਰ ਦੇ ਸੰਕਲਪ ਨਾਲ। [ਸੰਸ. ਆਖੇਰ ਬ੍ਰਿਤਿ]। |
| ਸੰਗ ਵਡੋ ਰਾਖਸ਼ ਦਲ[1] ਦਾਰੁਨ[2] ॥੬੪॥ | [1]ਫੌਜ। [2]ਭਜਾਨਕ। |
| ਲਾਖ ਸਪਤ ਦਸ† ਦੇਹਿ ਉਤੰਗਾ[1]। | [1]ਉਚੀਆਂ। †੧੭ ਲਖ ਤੋਂ ਮੁਰਾਦ ਹੈ ਬਹੁਤੀ ਫੌਜ। |
| ਵਡ ਕੁਰੂਪ ਜਿਨ ਮੇਚਕ[1] ਰੰਗਾ। | [1]ਕਾਲਾ। |
| ਕੈਧੌਂ ਸ਼ਜਾਮ[1] ਘਟਾ ਸੋ ਆਵੈ। | [1]ਕਾਲੀ। |
| ਬਕ ਸੇ[1] ਨਿਕਸੇ ਦਾਂਤ ਲਖਾਵੈ ॥੬੫॥ | [1]ਬਗਲੇ ਵਰਗੇ। |
| ਨਾਸਾਂ ਕਰਨ ਕੂਪ ਸੇ[1] ਜਿਨ ਕੇ। | [1]ਨਾਸਾਂ, ਕੰਨ ਖੂਹ ਜੇਹੇ ਸਨ। |
| ਲੋਚਨ[1] ਸ਼੍ਰੋਣਤ ਸਰਸੇ[2] ਤਿਨ ਕੇ। | [1]ਨੇਤ੍ਰ। [2]ਲਹੂ ਵਰਗੇ (ਲਾਲ)। |
| ਲੋਹਿਤ[1] ਬਰਣ[2] ਬਿਸਾਲਹਿ ਬਾਲਾ[3]। | [1]ਲਾਖੇ। [2]ਰੰਗ ਦੇ। [3]ਲੰਮੇ ਵਾਲ |
| ਪਹਿਰੇ ਗਲ ਮਹਿਂ ਹਾਡਨ[1] ਮਾਲਾ ॥੬੬॥ | [1]ਹੱਡਾਂ ਦੀਆਂ। |
| ਦੋਹਰਾ: | [1]ਪਹਾੜ। |
| ਸ੍ਰੀ ਗੁਰੁ ਕੇ ਜੋ ਨਿਕਟਿ ਗਿਰ[1], | |
| ਤਿਸ ਤੇ ਊਰਧ ਥਾਨ[1]। | [1]ਉਚੇ ਥਾਉਂ। |
| ਮਰਦਾਨਾ ਦੇਖਤਿ ਭਯੋ, | |
| ਨਿਕਸੇ ਮਾਨਹੁ ਪ੍ਰਾਨ ॥੬੭॥ | |
| ਚੌਪਈ: | [1]ਸਾਰੇ ਅੰਗ। |
| ਪੀਤ ਭਯੋ ਕੰਪਤਿ ਸਰਬੰਗਾ[1]। | |
| ਮੁਖ ਤੇ ਬੋਲ ਨ ਸਕਹਿ ਨਿਸੰਗਾ। | |
| -ਮਰੇ ਕੁਥਾਂਇ ਆਇ ਕਰਿ ਅਬ ਹੀ। | |
| ਜੀਵਨ ਹੋਇ ਹਮਾਰ ਨ ਕਬਹੀ- ॥੬੮॥ | |
| ਦੋਹਰਾ: | [1]ਹੱਥ ਨਾਲ, ਭਾਵ ਇਸ਼ਾਰੇ ਨਾਲ। |
| ਕਰ ਕੇ ਸੰਗ[1] ਬਤਾਵਈ, | |
| ‘ਕਰਹੁ ਉਪਾਵ ਜਿ ਕੋਇ। | |
| ਰਾਖਸ਼ ਖੈ ਹੈਂ[1] ਆਨ ਕਰਿ, | [1]ਖਾਣਗੇ। |
| ਨਿਸ਼ਚੈ ਮ੍ਰਿਤੁ ਅਬ ਹੋਇ’ ॥੬੯॥ | |
| ਚੌਪਈ: | |
| ਜਯੋਂ ਜਯੋਂ ਰਾਖਸ਼ ਢਿਗ ਚਲਿ ਆਵੈ। | |
| ਤਯੋਂ ਮਰਦਾਨਾ ਸੁਕਚਯੋ[1] ਜਾਵੈ। | [1]ਸੁੰਗੜਦਾ। |

ਭਾਗਨ ਚਹੈ ਨ ਉਠਿ ਤਬ ਸੱਕਈ।
-ਹਮ ਨਹਿਂ ਦੇਖਹਿਂ- ਇਤ ਉਤ
ਤੱਕਈ ॥੨੦॥
ਇਸ ਬਿਧਿ ਦੇਖਯੋਂ ਦਯਾ ਅਵਾਸਾ।
ਭੈ ਖੰਡਨ ਹਿਤ ਬਚਨ ਪ੍ਰਕਾਸ਼ਾ।
'ਮਰਦਾਨੇ ਉਰ ਧੀਰਜ ਧਰਿਯੇ।
ਸ਼੍ਰੀ ਪ੍ਰਭੁ ਕੋ ਮੁਖ ਨਾਮ ਉਚਰਿਯੇ
॥੨੧॥
ਨਿਰਭੈ ਹ੍ਵੈ ਕਰਿ ਦੇਖਿ ਤਮਾਸ਼ਾ।'
ਯੌਂ ਕਹਿ ਤੂਸ਼ਨ ਭੇ ਸੁਖਰਾਸਾ।
ਤਿਨ ਮਹਿਂ ਹੁਤੋ ਜੁ ਰਾਖ਼ਸ਼ ਰਾਊ[1]। [1]ਰਾਜਾ।
ਹਮ ਕੋ ਦੇਖਿ ਭਯੋ ਹਰਖਾਊ ॥੨੨॥
ਨਿਜ ਸੈਨਾ ਸੰਗਿ ਬੋਲਯੋ ਬਾਨੀ।
ਹਿੰਸਾ ਮਹਿਂ[1] ਜਿਹ ਚਾਹਿ ਮਹਾਨੀ। [1]ਜੀਵਾਂ ਦੇ ਮਾਰਨੇ ਵਿਚ।
'ਚਿਰੰਕਾਲ ਮਹਿਂ ਭਲੋ ਸ਼ਿਕਾਰਾ।
ਮਾਨੁਖ ਆਮਿਖ[1] ਬਨਾ ਅਹਾਰਾ [1]ਮਨੁਖ ਦਾ ਮਾਸ।
॥੨੩॥
ਗਿਰ ਕੇ ਤਰ[1] ਤੀਨੋ ਨਰ ਬੈਸੇ। [1]ਹੇਠਾਂ ਵਾਰ।
ਜਾਇ ਗਹੋ ਭਾਗਹਿ ਨਹਿਂ ਜੈਸੇ।'
ਸੁਨਿ ਕਰਿ ਨਿਜ ਭੂਪਤ ਕੇ ਬੈਨਾ।
ਤ੍ਰੈ ਰਾਖਸ਼ ਆਏ ਤਜਿ ਸੈਨਾ ॥੨੪॥
ਜਹਿਂ ਬੈਸੇ ਬੇਦੀ ਕੁਲਦੀਪਾ।
ਜਬ ਹੀ ਪਹੁੰਚੇ ਆਨ ਸਮੀਪਾ।
ਤਿਹ ਛਿਨ ਅੰਧ ਭਏ ਮਤਿਮੂਢੇ।
{ਰਾਕਸ਼ ਅੰਨ੍ਹੇ ਹੋਏ}
ਚਲਨ ਪੰਥ[1] ਨਹਿਂ ਪਾਵਹਿਂ ਢੂੰਡੇ[2] [1]ਟੁਰਨ ਲਈ ਰਾਹ। [2]ਲੱਭਿਆ ਨਹੀਂ ਮਿਲਦਾ।
॥੨੫॥
ਇਤ ਉਤ ਬਿਚਰਤਿ ਸੁਝਤਿ ਨਾਂਹੀ[1]। [1]ਦਿਖਾਈ ਨਹੀਂ ਦਿੰਦਾ।
ਤਿਨ ਕੋ ਦੇਖਿ ਪ੍ਰਭੁ ਬਿਗਸਾਹੀ।
ਹਟਿ ਜਬ ਗਮਨੇ ਪਾਛਲ ਓਰਾ।
ਦੀਸਨ ਲਗਯੋ ਤਬੈ ਤਿਨ ਥੋਰਾ

॥੭੬॥
ਜਾਇ ਭੂਤ ਸੋਂ ਬਾਤ ਸੁਨਾਈ।
'ਜਬ ਹਮ ਨਿਕਟਿ ਗਏ ਤਿਹ ਥਾਂਈ।
ਦੇਖਿ ਰਹੇ ਤਬ ਨਹੀਂ ਦਿਸਾਨੇ।
ਹਟਿ ਆਏ ਚਲਿ ਮਨ ਬਿਸਮਾਨੇ[1]' [1]ਅਸਚਰਜ ਹੋਕੇ।
॥੭੭॥
ਰਾਖਸ਼ ਰਾਇ ਕਹੈ ਰਿਸ ਬੈਨਾ।
'ਤਹਾਂ ਜਾਇ ਕਯਾ ਭਾ ਤੁਮ ਨੈਨਾ।'
ਲੇਨ ਪਠੇ ਤੀਨੋ ਪੁਨ ਔਰੀ।
ਚਲਿ ਕਰਿ ਆਏ ਤੂਰਨ ਦੌਰੀ[1] [1]ਦੌੜ ਕੇ।
॥੭੮॥
ਪ੍ਰਿਥਮੈ ਜਿਉਂ ਅੰਧੇ ਸੋ ਭਏ।
ਹਟਿ ਕਰਿ ਨ੍ਰਿਪਤ ਨਿਕਟਿ ਤਬ ਗਏ।
ਕਹਿਨ ਲਗੇ 'ਸੁਨਿਯੇ ਅਵਨੀਪਾ!
ਨਹਿਂ ਦੀਸਹਿ ਜਬ ਜਾਇਂ ਸਮੀਪਾ
॥੭੯॥
ਹੋਇਂ ਦੂਰ ਜਬ, ਦੇਤਿ ਦਿਖਾਈ।
ਅਚਰਜ ਹੀ ਕੁਛ ਲਖੀ ਨ ਜਾਈ।'
ਸੁਨਿ ਭੂਪਤਿ[1] ਮਤਿ ਹ੍ਵੈ ਬਿਸਮਾਏ। [1]ਰਾਜਾ।
ਤ੍ਰੈ ਰਾਖਸ਼ ਪੁਨ ਔਰ ਪਠਾਏ ॥੮੦॥
ਪੂਰਬ ਜਸੋਂ ਹ੍ਵੈ ਅੰਧ ਸਿਧਾਰੇ।
ਸਪਤ ਵਾਰ ਇਸ ਰੀਤਿ ਪਧਾਰੇ।
{ਸੱਤ ਵਾਰੀ ਪਰਤਾਵਾ}
ਅਚਰਜ ਰਾਖਸ਼ ਰਾਜੇ[1] ਮਾਨਾ। [1]ਰਾਖਸ਼ਾਂ ਦੇ ਰਾਜੇ ਨੇ।
ਨਿਜ ਮੰਤ੍ਰੀ ਸੋਂ ਬਚਨ ਬਖਾਨਾ ॥੮੧॥
'ਇਹ ਕਜਾ ਅਚਰਜ ਜਾਇ ਨ ਜਾਨਜੋ।
ਸਪਤਵਾਰ ਫਿਰ ਕਿਸੂ ਨ ਆਨਜੋ।
ਮੰਤ੍ਰੀ ਉਚਰੈ 'ਸੁਨਹੁ ਛਿਤੇਸਾ[1]। [1]ਹੇ ਰਾਜੇ!
ਕਲਾਵਾਨ ਇਹ ਕੋਊ ਬੈਸਾ ॥੮੨॥
ਜੇ ਕਰਿ ਹੋਵੈ ਆਪ ਰਜਾਈ[1]। [1]ਤੇਰੀ ਆਗਿਆ ਹੋਵੇ।
ਪਰਖੌਂ ਮੈਂ ਇਨ ਕੇ ਢਿਗ ਜਾਈ।'

ਆਇਸ ਪਾਇ ਸਚਿਵ[1] ਸੋ ਆਯੋ। [1]ਮੰਤ੍ਰੀ।
ਸ਼ੁੱਧ ਆਤਮੈ, ਕਪਟ ਗਵਾਯੋ ॥੮੩॥
'ਸੇਵਾ ਕਰੋਂ ਸੰਤ ਜੀ! ਤੁਮਰੀ।
ਦੇਖਨ ਸ਼ਰਧਾ ਪੂਰਹੁ ਹਮਰੀ।'
ਇਸ ਬਿਧਿ[1] ਕਹਿਤਿ ਬੰਦਿ[2] ਦ੍ਵੈ ਹਾਥਾ। [1]ਇਸ ਤਰ੍ਹਾਂ। [2]ਜੋੜਕੇ।
ਚਲਿ ਕਰਿ ਆਵਾ ਢਿਗ ਜਗ ਨਾਥਾ ॥੮੪॥

ਦੋਹਰਾ:
-ਪੂਰਨ ਪਰਮੇਸ਼ੁਰ ਯਹੀ-
ਪ੍ਰੇਮ ਮੰਤਰੀ ਧਾਰਿ।
ਬੰਦਨ ਕਰਿ ਕੈ ਬੈਠਿਗਾ,
ਨੀਕੇ ਬਚਨ ਉਚਾਰ ॥੮੫॥

ਚੌਪਈ: [†]ਪਾ:-ਕੌਨ ਨਾਮ।
'ਕੋ ਨਾਮੰ[†] ਕਿਹ ਤੇ ਚਲਿ ਆਏ?
ਜਜੋਂ ਤਨ ਧਰਿ ਕਰਤਾਰ ਸੁਹਾਏ।
ਆਗੈ ਗਮਨਹੁ ਕੌਨੇ ਦੇਸ਼ਾ?
'ਸੁਨਿ ਕਰਿ ਬੋਲੇ ਸ੍ਰੀ ਜਗਤੇਸ਼ਾ ॥੮੬॥
'ਨਾਮ ਅਹੈ ਨਾਨਕ ਨਿਰੰਕਾਰੀ।
ਲਖਹੁ ਅਤੀਤੰ[1] ਇੱਛਾਚਾਰੀ[2]।' [1]ਤਿਆਗੀ। [2]ਮੌਜ ਵਾਲੇ।
ਤਬ ਮੰਤ੍ਰੀ ਪਦ ਬੰਦਨ ਕਰਿ ਕੈ।
ਗਯੋ ਭੂਪ ਢਿਗ ਹਿਤ ਉਰ ਧਰਿ ਕੈ ॥੮੭॥
'ਨਗਰ ਤੋਹਿ ਆਯੋ ਕਰਤਾਰਾ।
ਸ਼ਰਨਿ ਗਹੋ[1] ਹੋਵੈ ਨਿਸਤਾਰਾ[2]। [1]ਸ਼ਰਨ ਫੜੋ। [2]ਮੁਕਤੀ।
ਭਰਮ ਰਿਦੈ ਤੇ ਸਭਿ ਪਰਹਰਿ ਕੈ[1]। [1]ਦੂਰ ਕਰਕੇ।
ਚਲਹੁ ਮਿਲਹੁ ਪ੍ਰੇਮਹਿਂ ਉਰ ਭਰਿ ਕੈ' ॥੮੮॥

ਦੋਹਰਾ:
ਦੇਵਲੂਤ ਸੁਨਿ ਕਰਿ ਕਹੈ,
'ਮਾਨੁਖ ਭੋਜਨ ਮੋਰ[†]।
{ਦੇਵਲੂਤ}

†ਦੇਖੋ ਟੂਕ ਅਧ੍ਯਾਯ ੫੦ ਅੰਕ ੮੮ ਦੀ, ਇਹ ਕਿਸੇ ਜੰਗਲ ਯਾ ਛੋਟੇ ਟਾਪੂ ਵਿਚ ਆਦਮ ਖੋਰਾਂ, ਜਾਂਗਲੀ ਲੋਕਾਂ ਦਾ ਜ਼ਿਕਰ ਹੈ, ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਐਸੇ ਕੁਕਰਮਾਂ ਤੋਂ ਛੁਡਾਇਆ। ਤਵਾਰੀਖ ਖਾਲਸਾ ਵਾਲਾ ਐਸੇ ਰਾਖਸ਼ਾਂ ਵਾਲੇ ਪ੍ਰਸੰਗਾਂ ਨੂੰ ਆਸਾਮ ਦੀਆਂ ਨਾਗਾ ਪਹਾੜੀਆਂ ਦੇ ਨਾਲ ਰਹਿਣ ਵਾਲੇ ਜਾਂਗਲੀ ਲੋਕਾਂ ਦਾ ਇਲਾਕਾ ਵਰਣਨ ਕਰਦਾ ਹੈ। ਇਹ ਗਲ ਅਗ਼ਲਬ ਜਾਪਦੀ ਹੈ।

ਗਹੌਂ ਨ ਤਿਨਕੀ ਸ਼ਰਨ ਹੌਂ[1], — [1]ਮੈਂ।
ਮਾਨੋ ਬਚਨ ਨ ਤੋਰ ॥੮੯॥

ਚੌਪਈ:
ਕੈਸੇ ਹੈਂ ਦੇਖੌਂ ਮੈਂ ਜਾਈ।'
ਯੌਂ ਕਹਿ ਆਪ ਚਲਾ ਪੁਨ ਰਾਈ।
ਸਭਿ ਰਾਖਸ਼ ਹੈਂ ਜਾਂ ਕੇ ਸੰਗਾ।
ਜਨੁ ਗਿਰ[1] ਆਵਤਿ ਮੇਚਕ[2] ਅੰਗਾ ॥੯੦॥ — [1]ਪਹਾੜ। [2]ਕਾਲੇ।
ਚਲਿ ਕਰਿ ਆਏ ਜਬਹਿ ਸਮੀਪਾ।
ਅੰਧੇ ਭਏ ਸਹਿਤ ਅਵਨੀਪਾ†। — †ਗੁਰੂ ਜੀ ਦੀ ਪ੍ਰਬਲ ਆਤਮ ਸੱਤਜਾ ਦਾ ਇਹ ਪ੍ਰਭਾਵ ਸੀ।
ਇਕ ਮੰਤ੍ਰੀ[1] ਕੋ ਦੇਤਿ ਦਿਖਾਈ। — [1]ਵਜ਼ੀਰ।
ਔਰ ਫਿਰਹਿਂ ਭੂਲੇ ਤਿਹ ਥਾਈਂ ॥੯੧॥
ਤਬਹਿ ਸਚਿਵ ਨੇ ਗਿਰਾ ਉਚਾਰੀ।
'ਕਯਾ ਭੂਪਤਿ ਸੁਧ ਅਹੈ ਤੁਮਾਰੀ।
ਸੂਧੇ ਚਲਤਿ ਨ ਜਾਵਹੁ ਭੂਲੇ।
ਅਜਹੁ ਭਿ ਹੋਹੁ ਮੋਹਿ ਅਨਕੂਲੇ' ॥੯੨॥
ਭੈ ਕਰਿ ਡਰਪਯੋ[1] ਰਾਖਸ਼ ਰਾਜਾ। — [1]ਡਰਿਆ।
ਬੋਲਯੋ ਬਚਨ ਧਰੇ ਬਹੁ ਲਾਜਾ।
'ਹੇ ਮੰਤ੍ਰੀ! ਜੈਸਾ ਤੂੰ ਕਹਿਈ।
ਤੈਸੋ ਈ ਪੂਰਨ ਇਹ ਅਹਿਈ[1] ॥੯੩॥ — [1]ਹੈ।

ਦੋਹਰਾ: — †ਪਾ:-ਦੇਇ, ਦੇਹੁ।
ਅਬ ਮੁਝ ਦਰਸ਼ਨ ਦੇਹਿਂ† ਜੇ,
ਚਰਨ ਸ਼ਰਨ ਹੌਂ ਆਉਂ।
ਧਰਿ ਸ਼ਰਧਾ ਸੇਵਾ ਕਰੌਂ,
ਸਦਾ ਜਪੌਂ ਤਿਨ ਨਾਉ' ॥੯੪॥

ਚੌਪਈ:

-ਦੀਨ ਭਯੋ ਨ੍ਰਿਪ- ਸਚਿਵ[1] ਬਿਚਾਰਾ। — [1]ਮੰਤ੍ਰੀ ਨੇ।
ਸ਼ੁੱਧ ਆਤਮੈ ਜਬਹਿ ਨਿਹਾਰਾ।
ਤਬ ਗਮਨਜੋ ਸ਼੍ਰੀ ਗੁਰੂ ਅਗਾਰੀ।
ਬੰਦਿ ਹਾਥ ਦ੍ਵੈ ਬਿਨੈ ਉਚਾਰੀ ॥੯੫॥
'ਪੂਰਨ ਪੁਰਖ ਸਦਾ ਅਬਿਨਾਸ਼ੀ!
ਗਤਿ ਦਾਯਕ ਕਾਟਤਿ ਜਮ ਫਾਸੀ।
ਸੰਤ ਰੂਪ ਸਭਿ ਕੇ ਸੁਖਦਾਈ।
ਅਬ ਪਰਤੀਤ ਤੁਮਾਰੀ ਆਈ ॥੯੬॥
ਇਨ ਪਰ ਮਿਹਰ ਦ੍ਰਿਸ਼ਟਿ ਨਿਜ ਕੀਜੈ।
ਪ੍ਰਗਟ ਭੂਪ ਕੋ ਦਰਸ਼ਨ ਦੀਜੈ।'
ਸੁਨੀ ਅਕਪਟ[1] ਸਚਿਵ ਕੀ ਬਾਨੀ। — [1]ਖੋਟ ਤੋਂ ਬਿਨਾਂ।
ਬਿਨੈ ਦੇਖਿ ਬੋਲੇ ਗੁਨਖਾਨੀ ॥੯੭॥
'ਭੂਪਤਿ! ਲੋਚਨ ਖੋਲਹੁ ਨੀਕੇ।
ਦੇਖੋ ਹਮ ਦਿਸ਼ ਅਹੈਂ ਨਜੀਕੇ[1]।' — [1]ਪਾਸ।
ਸੁਨੀ ਕਾਨ ਮਹਿਂ ਜਬ ਗੁਰੂ ਬਾਨੀ।
ਖੁਲਿਗੇ ਲੋਚਨ, ਭਾ ਤਮ ਹਾਨੀ[1] ॥੯੮॥ — [1]ਅੰਧੇਰਾ ਨਾਸ਼ ਹੋ ਗਿਆ।
ਕਮਲ ਬਦਨ ਕੋ ਜਬ ਹੀ ਦੇਖਾ।
ਪਰਜੋ ਚਰਨ, ਕਰਿ ਪ੍ਰੇਮ ਬਿਸ਼ੇਖਾ[†]। — [†]ਪਾ:-ਪਰ ਭਾਇ ਬਿਸ਼ੇਖ਼ਾ।
ਲਖਿ ਕਰਿ ਕਲਾ ਬਿਸਾਲ ਮਹੀਪਾ[1]। — [1]ਰਾਜ ਨੇ।
ਬਿਨੈ ਬਖਾਨੀ ਬੈਠਿ ਸਮੀਪਾ ॥੯੯॥
'ਕਰੀ ਅਵਗਜਾ ਰਾਵਰਿ[1] ਜੋਊ। — [1]ਆਪਦੀ।
ਕ੍ਰਿਪਾ ਧਾਰਿ ਬਖਸ਼ਹੁ ਤੁਮ ਸੋਊ।
ਚਲਹੁ ਨਗਰ ਮਹਿਂ ਕਰਹੁ ਬਸੇਰਾ।
ਸਭਿ ਰਾਖਸ਼ ਦਲ ਲਖਿ ਕਰਿ ਚੇਰਾ' ॥੧੦੦॥
ਹੋਇ ਦੀਨ ਪੁਰਿ ਕੋ ਲੇ ਆਏ।
ਸੁੰਦਰ ਮੰਦਰ ਬੀਚ ਬਸਾਏ।
ਸੇਵਾ ਕਰਨ ਲਗੇ ਮਨ ਭਾਈ।
ਬਾਰ ਬਾਰ ਬੰਦਹਿਂ ਸਿਰ ਨਾਈ

॥੧੦੧॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮਧੁਰਬੈਨ, ਰਾਖਸ਼ਨ' ਪ੍ਰਸੰਗ ਬਰਨਨੰ ਨਾਮ ਚਤੁਰ ਪੰਚਾਸਮੋਂ ਅਧਯਾਯ ॥੫੪॥

## ੫੫. [ਗੁਰ ਚਰਣ ਮੰਗਲ। ਦੇਵਲੂਤ, ਬਨਮਾਨਸ ਰਾਖਸ਼।]

੫੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੬



ਦੋਹਰਾ:

ਸ੍ਰੀ ਗੁਰੁ ਚਰਨ ਖਗੇਸ਼ ਸਮ, ਜਾਇ ਸ਼ਰਨ ਤਿਨ ਕੋਇ†।

[ਖਗੇਸ਼=ਗਰੁੜ। [ਸੰਸ. ਖਗ=ਪੰਛੀ। ਏਸ਼=ਮਾਲਿਕ। ਪੰਛੀਆਂ ਦਾ ਸੁਆਮੀ, ਭਾਵ ਗਰੁੜ।]

ਜਗ ਬੰਧਨ ਅਹਿਰਾਜ ਸੇ, ਮੁਕਤੈ ਤਿਨ ਤੇ ਸੋਇ† ॥੧॥

ਅਹਿਰਾਜ=ਸੱਪਾਂ ਦਾ ਵੱਡਾ (ਅ) ਵੱਡੇ ਵੱਡੇ ਸੱਪ, ਨਾਗ। [ਸੰਸ. ਅਹਿ=ਸੱਪ। ਰਾਜ=ਵਡਾ=ਸ਼ੇਸ਼ ਨਾਗ।

ਅਰਥ:

ਸ਼੍ਰੀ ਗੁਰੂ ਜੀ ਦੇ ਚਰਣ ਗਰੁੜ ਸਮਾਨ ਹਨ, ਜਗਤ ਦੇ ਬੰਧਨ ਵੱਡੇ ਵੱਡੇ ਸੱਪਾਂ ਸਮਾਨ ਹਨ (ਜੋ) ਕੋਈ ਉਨ੍ਹਾਂ (ਚਰਣਾਂ) ਦੀ ਸ਼ਰਨ ਜਾ ਪਵੇ ਓਹ ਉਨ੍ਹਾਂ (ਜਗਬੰਧਨਾਂ) ਤੋਂ ਛੁਟਕਾਰਾ ਪਾ ਲੈਂਦਾ ਹੈ।

ਭਾਵ:

ਜੋ ਅਹਿਰਾਜ ਤੋਂ ਮਤਲਬ ਵੱਡੇ ਸੱਪਾਂ ਦਾ ਲਈਏ ਤਾਂ ਜਗ ਬੰਧਨਾਂ ਨਾਲ ਸੁਹਣਾ ਢੁਕਦਾ ਹੈ, ਕਿਉਂਕਿ ਕਵਿ ਜੀ ਨੇ ਜਗ ਬੰਧਨਾਂ ਨੂੰ ਬਹੁਵਚਨ ਲਿਖਿਆ ਹੈ। ਇਸ ਲਈ ਦ੍ਰਿਸ਼ਟਾਂਤ ਵਿਚ ਕਹੇ ਪਦਾਂ ਦਾ ਭਾਵ ਬੀ ਬਹੁਵਚਨ ਵਿਚ ਚਾਹੀਦਾ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਹੁ ਗੁਰੂ ਅੰਗਦ ਗਤਿ ਦਾਨੀ।
ਕਥਾ ਰਸਾਲ ਬਿਸਾਲ ਸੁਹਾਨੀ।
ਦੇਵਲੂਤ ਨਿਜ ਭ੍ਰਿੱਤ[1] ਬੁਲਾਏ। [1]ਆਪਣੇ ਦਾਸ।
ਤੂਰਨ ਰਾਖਸ਼ ਸਪਤ ਪਠਾਏ[1] ॥੨॥ [1]ਭੇਜੇ।
ਤਿਨ ਤੇ ਫਲਂ ਮਧੁਰੇ ਮੰਗਵਾਏ।
ਉੱਤਮ ਔਰ ਅੰਨ ਅਨਿਵਾਏ।
ਕਰੁਨਾਨਿਧਿ ਕੇ ਧਰੇ ਅਗਾਰੀ।
ਹਾਥ ਜੋਰਿ ਕਰਿ ਗਿਰਾ ਉਚਾਰੀ ॥੩॥

ਦੋਹਰਾ:

'ਕਰਹੁ ਰਸੋਈ ਸੰਤ ਜੀ!
ਭੋਜਨ ਅਚਹੁ ਬਨਾਇ।
ਸ਼ਰਧਾ ਪੂਰਨ ਕੀਜਿਯੇ'

ਸੁਨਿ ਸ਼੍ਰੀ ਗੁਰੂ ਅਲਾਇਂ ॥੪॥

ਚੌਪਈ: [1]ਚੰਗਾ।

'ਸ਼ੁਭ[1] ਉਪਦੇਸ਼ ਜਿ ਲੇਹੁ ਹਮਾਰਾ।
ਅਸਨ ਕਰੈਂ ਤਬ ਅੰਗੀਕਾਰਾ।
ਯੌਂ ਨਹਿਂ ਤੁਮਰੋ ਖਾਇਂ ਕਦਾਪੀ।
ਹੋ ਸਭਿ ਜੀਵਨ ਕੇ ਸੰਤਾਪੀ[1]' ॥੫॥ [1]ਦੁਖਦਾਈ।

ਦੇਵਲੂਤ ਕਹਿ 'ਜਿਹ ਬਿਧਿ ਕਹਿਹੋ।
ਸ਼੍ਰੀ ਪ੍ਰਭੁ ਜੀ! ਤਿਸ ਬਿਧਿ ਮੈਂ ਰਹਿਹੋਂ।
ਕਰਹੁ ਆਪ ਉਪਦੇਸ਼ਹਿ ਜੋਈ[1]। [1]ਜੋ ਵੀ।
ਸੁਨਿ ਕਰਿ ਕਰੋਂ ਕ੍ਰਿੱਤਿ ਮੈਂ ਸੋਈ' ॥੬॥

ਭਾ ਅਨੁਸਾਰਿ[1] ਪਿਖਯੋ ਗੁਨਖਾਨੀ[2]। [1]ਅਧੀਨ ਹੋਯਾ। [2]ਗੁਰੂ ਜੀ ਨੇ।
ਕੁਮਤਿ ਕਦਨ ਕੋ ਬੋਲੇ ਬਾਨੀ।

{ਦੇਵਲੂਤ ਪ੍ਰਤੀ ਉਪਦੇਸ਼}

'ਪ੍ਰਿਥਮ ਤਜਹੁ ਆਮਿਖ[1] ਕੋ ਖਾਨਾ। [1]ਮਾਸ।
ਕਰਹੁ ਜਾਸ ਹਿਤ ਜੀਵਨ ਹਾਨਾ[1] ॥੭॥ [1]ਜੀਵਾਂ ਦਾ ਨਾਸ਼।

ਸਿਮਰਹੁ ਬਹੁਰ ਨਾਮ ਸੁਖ ਪਾਈ।
ਦ੍ਵੈ ਲੋਕਨ ਜੋ ਹੋਤਿ ਸਹਾਈ।
ਚਿਰੰਕਾਲ ਭਾ ਤੁਮ ਕੁਲ ਮਾਂਹੀ।
ਭਯੋ ਪ੍ਰਹਲਾਦ ਜਪਯੋ ਮੁਖ ਤਾਂਹੀ ॥੮॥

ਦ੍ਵੈ ਲੋਕਨ ਮਹਿਂ ਤਾਂ ਕੀ ਰਾਖੀ।
ਚਲੀ ਜਾਤ ਅਜਹੂੰ ਲੌਂ ਸਾਖੀ[1]। [1]ਗਵਾਹੀ।
ਹਰਨਾਖਸ਼ ਪਿਤ ਬਹੁ ਦੁਖ ਦੀਨੋ।
ਤਦਪਿ ਨਾਮ ਕੋ ਤਜਿਨ ਨ ਕੀਨੋ ॥੯॥

ਪ੍ਰਭੁ ਕੀ ਭਗਤਿ ਕਰਹੁ ਮਨ ਲਾਈ†। †ਪਾ:-ਸੁਖਦਾਈ।
ਪਿਖਹੁ ਬਿਭੀਖਨ ਹੈ ਅਬ ਤਾਂਈ।
ਤਿਹ ਕੋ ਭ੍ਰਾਤ[1] ਹੁਤੋ ਜਗ ਰਾਵਨ। [1]ਭਾਈ।
ਹਨਯੋ ਸੁ ਰਾਮਚੰਦ[1] ਜਸੁ ਪਾਵਨ ॥੧੦॥ [1]ਮਾਰਿਆ ਜਿਸ ਨੂੰ ਰਾਮਚੰਦ ਨੇ।

ਅਪਨੋ ਭਗਤ ਬਿਭੀਖਨ ਜਾਨਾ।
ਲੰਕ ਰਾਜ ਦੇ ਅਮਰ ਕਰਾਨਾ।
ਤਿਨ ਕੀ ਦਿਸ਼ ਦੇਖਹੁ ਬਿਧਿ ਨੀਕੀ।
ਤੁਮ ਕੀ ਕਰਹੁ ਭਾਵਨਾ[1] ਜੀ ਕੀ ॥੧੧॥ [1]ਸ਼ਰਧਾ।
ਕਿਹ ਅਘ[1] ਤੇ ਰਾਖਸ਼ ਤਨ ਪਾਏ। [1]ਪਾਪ।
ਅਬ ਕੁਕਰਮ ਜੇ ਲੇਹੁ ਕਮਾਏ।
ਪਾਵਹੁ ਨਰਕ ਜਾਇ ਦੁਖ ਭਾਰੀ।
ਤਿਹ ਤੇ ਕੋਇ ਨ ਸਕਹਿ ਉਬਾਰੀ ॥੧੨॥
ਤਜਹੁ ਤਾਮਸੀ ਬ੍ਰਿਤਿ[1] ਦੁਖਾਰੀ। [1]ਤਮੋ ਗੁਣੀ ਬ੍ਰਿਤੀ।
ਕਰਹੁ ਭਗਤਿ ਕਰਤਾਰ ਸੁਖਾਰੀ।'
ਸੁਨਤਿ ਸ਼੍ਰੋਨ, ਹਉਮੈਂ ਤਜਿ ਬੋਲਾ।
'ਅਬ ਹੌਂ ਤੁਮ ਅਨੁਸਾਰਿ ਅਡੋਲਾ ॥੧੩॥
ਦਰਸ਼ਨ ਕਰਤਿ ਪਾਪ ਮਤਿ ਭਾਗੀ।
ਸੁਨਿ ਕੈ ਬਚਨ ਨਾਮ ਲਿਵਲਾਗੀ।
ਤੁਮਰੇ ਚਰਨਨ ਮਨ ਅਨੁਰਾਗਾ।
ਭਯੋ ਆਜ ਤੇ ਮੈਂ ਵਡਭਾਗਾ' ॥੧੪॥
ਸੁਨਿਯੇ ਸ਼੍ਰੀ ਅੰਗਦ ਮੁਝ ਤਾਂਈ।
ਅਸਨ ਕਰਨ ਗੁਰ ਗਿਰਾ ਅਲਾਈ।
ਤਿਹ ਛਿਨ ਕੀਨ ਅਹਾਰ ਤਿਆਰਾ।
ਅਚਵਨ ਲਗੇ ਰੂਪ ਕਰਤਾਰਾ ॥੧੫॥
ਰਾਖਸ਼ ਰਾਜ ਸਚਿਵ[1] ਨਿਜ ਲੀਨੇ। [1]ਮੰਤ੍ਰੀ।
ਬੈਸਜੋ ਪਾਸ ਤਹਾਂ ਰੋਸ ਭੀਨੇ।
ਅਰਧ ਖਾਇ ਦੀਨੋ ਤਿਨ ਤਾਂਈ।
ਆਇਸ ਮਾਨ ਲੀਨਿ ਮੁਖ ਪਾਈ ॥੧੬॥
ਖਾਵਤਿ ਹੀ ਖੁਲ ਗਏ ਕਪਾਟਾ[1]। [1]ਮਨ ਦੇ ਪੜਦੇ।
ਚਿਰੰਕਾਲ ਭ੍ਰਮ ਪਰਦਾ ਪਾਟਾ।
ਮੁਕਤਿ ਯੋਗ ਹ੍ਵੈਗੇ ਤਿਹ ਕਾਲਾ।

ਇਕ ਮੰਤ੍ਰੀ ਪੁਨ ਦੁਤਿਯ ਭੁਵਾਲਾ[1] ॥੧੭॥ [1]ਰਾਜਾ।
ਕੇਤਿਕ[1] ਦਿਨ ਤਹਿਂ ਰਹੇ ਗੁਸਾਈਂ। [1]ਕਈ ਕ।
ਗੁਰੁ ਸਿੱਖੀ ਕੀ ਰੀਤਿ ਚਲਾਈ।
ਸਭਿ ਰਾਖਸ਼ ਕੋ ਨਾਮ ਜਪਾਯੋ।
ਆਮਿਖ ਖਾਨ ਤਿਨਹਿਂ ਤਜਿਵਾਯੋ ॥੧੮॥
ਜੀਅ ਘਾਤ ਕੀ ਬਾਨ[1] ਬਿਸਾਰੀ। [1]ਵਾਦੀ।
ਸਤਿਸੰਗਤਿ ਕਰਿ ਹੀ ਸੁਖਬਾਰੀ।
ਭੇ ਤਯਾਰ ਜਬ ਚਲਿਨੇ ਹੇਤਾ।
ਭਨਤਿ ਭਏ ਬੇਦੀ ਕੁਲਕੇਤਾ ॥੧੯॥
'ਸੁਧਰਸੈਨ ਜੋ ਭੂਪ ਮਹਾਨਾ।
ਦੇਵਲੂਤ! ਮਾਨਹੁ ਤਿਹ ਆਨਾ[1]। [1]ਤਿਸਦੀ ਆਣ ਮੰਨੋਂ।
ਹਿੰਸਾ ਨਹੀਂ ਜੀਵ ਕੀ ਕੀਜੈ।
ਸਤਿਗੁਰ ਜਾਪ ਜਪਹੁ ਦੁਖ ਛੀਜੈ' ॥੨੦॥

ਦੋਹਰਾ:

ਦੇਵਲੂਤ ਬੋਲਯੋ ਤਬਹਿ
'ਮੁਝ ਤੇ ਉਤਮ ਧੂਰਿ[1]। [1]ਧੂੜੀ।
ਸ਼ਕਤਿ[1] ਨਹੀਂ ਤ੍ਰਿਣ[2] ਤੋਰਿ ਹੌਂ [1]ਤਾਕਤ। [2]ਤੀਲਾ, ਭਾਵ ਆਪ ਦੀ ਆਗਿਆ ਬਿਨਾਂ ਤੀਲਾ ਨਹੀਂ ਤੋੜ ਸਕਦਾ।
ਸੁਨਿਯੇ ਸ੍ਰੀ ਜਗ ਮੂਰ[1] ॥੨੧॥ [1]ਜਗਤ ਦਾ ਮੂਲ।

ਚੌਪਈ:

ਰਾਵਰ ਕੀ ਆਇਸ ਧਰਿ ਸੀਸਾ।
ਸੁਧਰਸੈਨ ਅਬ ਭਾ ਮਮ ਈਸ਼ਾ[1]।' [1]ਮਾਲਕ।
ਗਮਨ ਸਮੈਂ ਰਾਖਸ਼ ਮਿਲਿ ਸਾਰੇ।
ਸ੍ਰੀ ਗੁਰੂ ਕੇ ਪਦ ਕਮਲ ਜੁਹਾਰੇ[1] ॥੨੨॥ [1]ਨਮਸਕਾਰ ਕੀਤੀ।
'ਸ੍ਰੀ ਨਾਨਕ ਸ੍ਰੀ ਨਾਨਕ ਨਾਮੂ।'
ਸਿਮਰਨ ਕਰਨ ਲਗੇ ਅਭਿਰਾਮੂ।
ਬਿਦਾ ਹੋਇ ਗਮਨੇ ਗੁਨਖਾਨੀ।
ਕਿਤ ਅਵਨੀ[1] ਕਿਤ ਸਾਗਰ[2] ਪਾਨੀ [1]ਪ੍ਰਿਥਵੀ। [2]ਸਮੁੰਦਰ।

॥੨੩॥
ਚਲੇ ਜਾਂਹਿ ਇਕਸਾਰ ਅਗਾਰੀ।
ਆਇ ਗਯੋ ਕਾਨਨ[1] ਤਬ ਭਾਰੀ। [1]ਜੰਗਲ।
ਫੂਲ ਫਲਨ ਸੋਂ ਪੂਰਨ ਰੂਰਾ।
ਕਿਤੀ ਦੂਰ ਲੌ ਦੀਸਤਿ ਭੂਰਾ ॥੨੪॥
ਤਾਂ ਕੇ ਪਹੁੰਚੇ ਜਾਇ ਮਝਾਰਾ।

†ਬਾਂਦਰ ਜਾਤੀ ਵਿਚੋਂ ਇਹ ਇਕ ਵਧੇਰੇ ਨਰਮ ਤੇ ਸਿਆਣੀ ਜਾਤ ਹੈ, ਇਸ ਨੂੰ ਅਜਕਲ ਉਰੰਗੋਟੈਂਗ ਕਹਿੰਦੇ ਹਨ। ਆਦਮੀ ਵਾਂਙੂੰ ਖਲੋਕੇ ਟੁਰ ਲੈਂਦਾ ਹੈ। ਅਜ ਕਲ ਦੇ ਸਿਆਣੇ ਕਹਿੰਦੇ ਹਨ ਕਿ ਕੁਛ ਲਫਜ਼ ਬੀ ਇਨ੍ਹਾਂ ਦੀ ਬੋਲੀ ਵਿਚ ਹਨ, ਜਿਸ ਨਾਲ ਆਪੋ ਵਿਚ ਕੁਛ ਗਲ ਬਾਤ ਸਮਝ ਸਮਝਾ ਲੈਂਦੇ ਹਨ।

ਦੇਖੀ ਬਨਮਾਨਸ† ਕੀ ਡਾਰਾ।
{ਬਨਮਾਨਸ}
ਬਾਲ ਬਿਸਾਲ ਦਿਗੰਬਰ[1] ਅੰਗਾ। [1]ਨੰਗੇ।
ਰੂਪ ਭਯਾਨਕ ਮੇਚਕ ਰੰਗਾ ॥੨੫॥
ਪਸ਼ੂ ਸਮਾਨ ਕ੍ਰਿਆ ਜਿਨ ਕੇਰੀ।
ਮਰਦਾਨੇ ਜਬ ਡਾਰ ਸੁ ਹੇਰੀ।
ਭੈ ਕਰਿ ਪ੍ਰਭੁ ਸੋਂ ਗਿਰਾ ਅਲਾਈ।
'ਬਨ ਮੈਂ ਕਜਾ ਇਹ ਬਡੀ ਬਲਾਈ ॥੨੬॥
ਇਨ ਤੇ ਮੋ ਕੋ ਲਗਹਿ ਅਤੰਕਾ[1]।' [1]ਡਰ।
ਸੁਨਿ ਬੋਲੇ ਸ਼੍ਰੀ ਬਦਨ ਮਯੰਕਾ[1]। [1]ਚੰਦ੍ਰ ਮੁਖ ਵਾਲੇ।
'ਬਨਮਾਨਸ ਇਨ ਕੋ ਪਹਿਚਾਨੋ।
ਕਿਉਂ ਹਿਰਦੇ ਡਰ ਤੁਝ ਨੈ ਮਾਨੋ?' ॥੨੭॥
ਹਮਹਿ ਬਿਲੋਕਾ ਤਿਨ ਨੈ ਜਬ ਹੀ।
ਭਾਗ ਚਲੇ ਡਰਿ ਕੈ ਉਰ ਸਭਿ ਹੀ।
ਰਹਯੋ ਏਕ ਠਾਂਢਾ ਤਿਹ ਥਾਈ।
ਔਰ ਗਏ ਸਭਿ ਦੂਰ ਪਲਾਈ ॥੨੮॥
ਮੈਂ ਬੂਝਯੋ ਤਬ ਤਿਹ ਕੇ ਸਾਥਾ।
'ਕੋ ਹੈ ਤੂੰ? ਕਹਿਯੇ ਨਿਜ ਗਾਥਾ।'
ਸੁਨਿ ਤਿਹ ਊਚੇ ਚੀਕ ਪੁਕਾਰੀ।
ਲਖੀ ਨ ਪਸ਼ੂ ਸਮਾਨ ਉਚਾਰੀ ॥੨੯॥

ਬੂਝੇ ਮੈਂ ਤਬ ਹੀ ਗੁਨ ਐਨਾ।
'ਕਿਉਂ ਨਹਿਂ ਏ ਬੋਲਤਿ ਸ਼ੁਭ ਬੈਨਾ?
ਮਾਨੁਖ ਸੇ ਇਨ ਕੇ ਸਰਬੰਗਾ।
ਹਮਕੋ ਪਿਖਿ ਭਾਗੇ ਡਰ ਸੰਗਾ'
॥੩੦॥
ਸ੍ਰੀ ਗੁਰੂ ਕਹੈਂ 'ਬੈਨ ਇਨ ਐਸੇ।
ਨਹੀਂ ਭਨਤਿ ਮਾਨੁਖ ਬਚ ਜੈਸੇ।
ਪਸ਼ੂ ਸਮਾਨ ਅਹੈਂ ਅਨਜਾਨੇ।
ਤਿਨ ਤੇ ਕਛੁਕ ਹੋਸ਼ ਸਰ ਸਾਨੇ
॥੩੧॥
ਰਹਜੋ ਏਕ ਠਾਂਢਾ ਤਹਿਂ ਜੋਊ।
ਬਨ ਮੈਂ ਲੇਨਿ ਗਜੋ ਫਲ ਸੋਊ।
ਮਧੁਰ ਰਸਾਲ ਦੇਖਿ ਕਰਿ ਆਨੇ†।

†ਇਹ ਗੁਰੂ ਜੀ ਦੀ ਆਤਮ ਸਤਜਾ ਦਾ ਕ੍ਰਿਸ਼ਮਾਂ ਹੈ।

ਹਮ ਤੇ ਦੂਰ ਧਰੇ ਡਰ ਮਾਨੇ ॥੩੨॥
ਬਹੁਰੋ ਸੋ ਭੀ ਗਯੋ ਪਲਾਈ[1]।

[1]ਉਹ ਬੀ ਨੱਸ ਗਿਆ।

ਮਿਲਯੋ ਸੰਗਿ[1] ਅਪਨੇ ਮਹਿਂ ਜਾਈ।

[1]ਸਾਥੀਆਂ।

ਪ੍ਰਭੁ ਜੀ ਲੇ ਕਰਿ ਫਲ ਨਿਜ ਪਾਨੇ।
ਕਹਿਨ ਲਗੇ 'ਖਾਵਹੁ ਮਰਦਾਨੇ'
॥੩੩॥
ਮਾਨ ਬਚਨ ਲੀਨੇ ਕਰ ਮਾਂਹੀ।
ਖਾਨ ਲਗਜੋ 'ਹੈਂ ਮਧੁਰ' ਸਰਾਹੀ[1]।

[1]ਸਲਾਹੁੰਦਾ ਹੈ।

ਖਾਇ ਬਹੁਤ ਜਬ ਹੀ ਤ੍ਰਿਪਤਾਨਾ।
ਪੁਨ ਅੱਗ੍ਰਜ ਕੀਨੋ ਪ੍ਰਸਥਾਨਾ ॥੩੪॥
ਕਹੂੰ ਸਿੰਧੂ ਆਵਹਿ ਮਗ ਮਾਂਹੀ।
ਕਹੁਂ ਟਾਪੂ ਧਰਨੀ ਪਰ ਜਾਹੀਂ†।

†ਇਨ੍ਹਾਂ ਪਦਾਂ ਤੋਂ ਸਹੀ ਹੁੰਦਾ ਹੈ ਕਿ ਨੇੜੇ ਤੇੜੇ ਦੇ ਛੋਟੇ ਛੋਟੇ ਟਾਪੂਆਂ ਵਿਚ ਤੇ ਸਮੁੰਦਰ ਦੇ ਨੇੜੇ ਤੇੜੇ ਫਿਰ ਰਹੇ ਹਨ, ਜਿੱਥੇ ਕਿ ਸੋਨਦੀਪ ਹੈ। ਇਹ ਬੀ ਹੋ ਸਕਦਾ ਹੈ ਕਿ ਆਸਾਮ ਤੇ ਦੱਖਣੀ ਟਾਪੂਆਂ ਦੀ ਯਾਤ੍ਰਾ ਦੀਆਂ ਸਾਖੀਆਂ ਹਿੰਦਾਲੀਏ ਵਿਗਾੜੂ ਨੇ ਆਪਣੇ ਖਜਾਲ ਮਿਲਾਕੇ ਅੱਗੜ ਪਿੱਛੜ ਤੇ ਵੱਧ ਘੱਟ ਕਰ ਦਿੱਤੀਆਂ ਹੋਣ।

ਕਿਤਿਕ ਦਿਵਸ ਜਬ ਕੀਨ ਪਯਾਨਾ।
ਛੁਧਾ ਸੰਗਿ ਬਿਹਬਲ ਮਰਦਾਨਾ

॥੩੫॥
ਤਬ ਕਾਨਨ ਆਵਾ ਇਕ ਭਾਰੀ।
ਸਫਲ ਬਿਟਪ[1] ਹੈਂ ਜਾਸ ਮਝਾਰੀ। [1]ਫਲਾਂ ਵਾਲੇ ਬ੍ਰਿੱਛ।
ਪੁਸ਼ਪਨ ਪੱਤ੍ਰਨ ਸੋਂ ਬਹੁ ਸੁੰਦਰ।
ਗਮਨੇ ਸ਼੍ਰੀ ਗੁਰੂ ਤਿਹ ਕੇ ਅੰਦਰ
॥੩੬॥
ਖਰੇ ਤਰੋਵਰੁ ਬ੍ਰਿੰਦ ਉਤੰਗਾ।
ਜਿਹ ਬਨ ਮੈਂ ਨਹਿਂ ਏਕ ਬਿਹੰਗਾ[1]। [1]ਪੰਛੀ।
ਜੰਬੁਕ[1] ਕੇਹਰਿ[2] ਬ੍ਰਿਕ[3] ਨ ਕੁਰੰਗਾ[4]। [1]ਗਿੱਦੜ। [2]ਸ਼ੇਰ। [3]ਬਘਿਆੜ। [4]ਹਰਨ।
ਸੂਕਰ[1] ਸਸਾ[2] ਨ ਰੋਝ[3] ਮਤੰਗਾ[4] [1]ਸੂਰ। [2]ਸਹੇ। [3]ਪਾਹੜੇ। [4]ਹਾਥੀ।
॥੩੭॥
ਜੀਵ ਨਾਮ ਜਿਹ ਮੈਂ ਨਹਿਂ ਕੋਈ।
ਪਰਜੋ ਸ਼ੂਨ ਚਹੁਂਦਿਸ਼ ਤੇ ਸੋਈ।
ਤਾ ਮਹਿਂ ਪਿਖਿ ਛਾਯਾ ਰਮਣੀਕਾ।
ਬੈਠਿ ਗਏ ਬੇਦੀ ਕੁਲ ਟੀਕਾ ॥੩੮॥
ਏਕ ਮਹੂਤਰ ਬੀਤਾ ਜਬ ਹੀ।
ਬੋਲਜੋ ਮਰਦਾਨਾ ਬਚ ਤਹ ਹੀ।
'ਛੁਧਾ ਸੰਗ ਬਿਹਬਲ ਮਮ ਪ੍ਰਾਨਾ।
ਆਇਸ ਦੇਹੁ ਕਰੋਂ ਫਲ ਖਾਨਾ
॥੩੯॥
ਕਿਤਿਕ[†] ਦਿਵਸ ਬੀਤੇ ਬਿਨ ਖਾਏ। [†]ਪਾ:-ਕਿਤੇ।
ਨਹਿਂ ਅਹਾਰ ਮਗ ਮੈਂ ਕਿਹ ਥਾਏ।
ਇਸ ਬਨ ਮਹਿਂ ਦੀਸਹਿਂ ਫਲ ਰੂਰੇ।
ਮਧੁਰ ਬਿਸਾਲ ਰਸਨ ਕੇ ਪੂਰੇ'
॥੪੦॥
ਸ਼੍ਰੀ ਨਾਨਕ ਸੁਨਿ ਬਚਨ ਬਖਾਨਾ।
'ਬੈਠਹੁ ਹਮਰੇ ਢਿਗ ਮਰਦਾਨਾ।
ਇਸ ਬਨ ਕੋ ਨੀਕੋ ਨਹਿਂ ਲਖਿਯੇ।
ਚਹੂੰ ਓਰ ਤੇ ਸ਼ੂੰਨੋ ਪਿਖਿਯੇ ॥੪੧॥
ਪਸ਼ੂ ਨ ਪੰਖੀ ਦੇਤਿ ਦਿਖਾਈ।
ਜਹਿਂ ਮਾਨੁਖ ਕੋ ਖੋਜ ਨ ਪਾਈ।

ਧਰਿ ਧੀਰਜ ਕੋ ਬੈਠਿ ਸਮੀਪਾ।'
ਪੁਨ ਚੁਪ ਭੇ ਬੇਦੀ ਕੁਲਦੀਪਾ ॥੪੨॥
ਸੁਨਿ ਰਿਸ[1] ਜਗੀ ਅਧਿਕ ਮਰਦਾਨੇ। [1]ਗੁੱਸਾ।
ਖਿਝ ਕੈ ਨਿਸ਼ਠੁਰ[1] ਬਚਨ ਬਖਾਨੇ। [1]ਕਰੜੇ।
'ਜਹਿਂ ਅਹਾਰ ਆਵਤਿ ਕਰ ਮੇਰੇ।
ਬਰਜਹਿਂ ਤਹਿਂ ਨ ਜਾਨ ਦੈਂ ਨੇਰੇ
॥੪੩॥
ਮਨਹੁ ਬੈਰ ਕਰਿ ਮਾਰਤਿ ਮੋਹੀ।
ਕਯੋਂ ਜੀਵਨ ਜਗ ਮਹਿਂ ਅਬ ਹੋਹੀ।
ਕਹਾਂ ਖ਼ੁਦਾਇ ਮੁਝਹਿ ਮ੍ਰਿਤੁ ਦੀਨੀ।
ਰਹੈ ਦੇਹਿ ਜਹਿਂ ਖ਼ਫ਼ਨ ਬਿਹੀਨੀ
॥੪੪॥
ਨਹੀ ਗੋਰ[1]† ਮੇਰੀ ਕਿਨ ਕਰਨੀ। [1]ਕਬਰ।

†ਮਰਦਾਨੇ ਦੇ ਇਹ ਬਚਨ ਗੁੱਸੇ ਵਿੱਚ ਕਹੇ ਹੋਏ ਹਨ। ਜੈਸਾ ਕਿ ਉਹ ਆਪ ਅੰਕ ੫੪ ਵਿਚ ਆਖਦਾ ਹੈ 'ਕਹੇ ਕੁਬਚਨਾ ਮੋਹ ਅਰੂਢਾ' ਜਦੋਂ ਸੱਚਮੁਚ ਮਰਦਾਨੇ ਦਾ ਅੰਤ ਕਾਲ ਆਉਂਦਾ ਹੈ ਤਾਂ ਗੁਰੂ ਜੀ ਨੂੰ ਆਖਦਾ ਹੈ-ਮੁਝ ਦਿਹੁ ਦਾਹੁ ਅਗਨ ਜਗਸਾਈਂ। ਧਰਨ ਬਿਖੈ ਦਫਨਾਵਹੁ ਨਾਂਹੀ'।ਸ਼੍ਰੀ ਗੁ: ਨਾ: ਪ੍ਰਕਾਸ਼ ਉਤ੍ਰਾ: ਅਧ: ੩੫ ਅੰਕ ੧੪] ਫਿਰ ਉਸੇ ਅਧਜਾਯ ਦੇ ਅੰਕ ੨੯ ਵਿੱਚ ਮਰਦਾਨੇ ਨੂੰ ਅਗਨ ਦਾਹ ਦਿੱਤਾ ਲਿਖਿਆ ਹੈ।

ਯੌਂ ਹੀ ਪਰਯੋ ਰਹੋਂ ਗੋ ਧਰਨੀ।
ਹੌਂ ਤੋ ਡੂਮ ਕਰਤਿ ਗੁਜਰਾਨਾ।
ਮਾਂਗ ਮਾਂਗ ਅਪਨੇ ਜਜਮਾਨਾ ॥੪੫॥
ਬੈਠਯੋ ਸਦਨ ਸਭੈ ਸੁਖ ਪਾਵਤਿ।
ਨਿਜ ਪਰਵਾਰ ਮਿਲਯੋ ਹਰਖਾਵਤਿ[1]। [1]ਪ੍ਰਸੰਨ ਹੁੰਦਾ ਸਾਂ।
ਉਜਰਯੋ ਹੁਤੋ ਆਪ ਇਹ ਘਰ ਤੇ।
ਮੁਝੈ ਉਜਾਰਯੋ ਗੁਜਰ[1] ਸੁ ਕਰਤੇ [1]ਗੁਜ਼ਾਰਾ।
॥੪੬॥
ਨਿਕਟ ਬਿਟਪ ਕੇ ਫਲ ਹੈਂ ਮੇਰੇ।
ਤ੍ਰਿਪਤੋਂ ਇਨ ਕੇ ਖਾਇ ਘਨੇਰੇ।
ਇਹ ਰਜਾਇ ਮੁਝ ਦੇਤਿ ਨ ਕੈਸੇ।
ਜਾਨਤਿ ਛੁਧਾ ਆਪਨੀ ਜੈਸੇ ॥੪੭॥
ਹੌਂ ਨ ਸਕੌਂ ਸਹਿ ਭੁਖ ਘਨੇਰੀ।
ਇਨ ਕੋ ਹਸੀ ਸੁਹਾਵਤਿ ਮੇਰੀ[1]। [1]ਮੇਰੇ ਨਾਲ ਹਾਸੀ ਕਰਨੀ।

ਭਯੋ ਛੁਧਾਤੁਰ ਜਾਨਤਿ ਨਾਂਹੀ।

ਫਲ ਨ ਖਾਨ ਦੇਵਤਿ ਬਰਜਾਹੀਂ[1]' [1]ਰੋਕਦੇ ਹਨ।

॥੪੮॥

ਅਸ ਪ੍ਰਕਾਰ ਖਿਝ ਕਹੇ ਅਯੋਗੂ।

ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿੱਚ ਇਕ ਤੋਂ ਵਧੀਕ ਵੇਰ ਮਰਦਾਨੇ ਨੂੰ ਭੁੱਖ ਦੇ ਦੁੱਖ ਤੋਂ ਆਤੁਰ ਹੋਇਆ ਦੱਸਿਆ ਗਿਆ ਹੈ ਤੇ ਕਈ ਵੇਰ ਤਾਂ ਇਸ ਵਿਆਕੁਲਤਾ ਵਿੱਚ ਉਪਾਲੰਭ ਦੇ ਵਾਕ ਗੁਰੂ ਜੀ ਨੂੰ ਕਹਿੰਦਾ ਪ੍ਰਗਟ ਕੀਤਾ ਹੈ। ਸ੍ਰੀ ਗੁਰੂ ਜੀ ਕਰਨ ਕਾਰਨ ਸਨ, ਭੁੱਖ ਪਯਾਸ ਤੇ ਵਸੀਕਾਰ ਰਖਦੇ ਸਨ, ਮਰਦਾਨੇ ਵਾਂਗ ਭਾਈ ਬਾਲਾ, ਜੋ ਇਨ੍ਹਾਂ ਉਦਾਸੀਆਂ ਵਿੱਚ ਅਕਸਰ ਨਾਲ ਰਿਹਾ ਹੈ, ਓਹਨੂੰ ਭੁੱਖ ਨੇ ਕਿਤੇ ਨਹੀਂ ਸਤਾਇਆ, ਕੇਵਲ ਮਰਦਾਨੇ ਨੂੰ ਹੀ ਭੁੱਖ ਕਿਉਂ ਦਬਾਂਦੀ ਰਹੀ? ਇਸਦਾ ਉੱਤਰ ਉਤਰਾਰਧ ਅੱਧਯਾਇ ੧ ਅੰਗ ੩੧ ਵਿੱਚੋਂ ਮਰਦਾਨੇ ਦੇ ਆਪਣੇ ਮੂੰਹੋਂ ਕਹੇ ਪਦਾਂ ਤੋਂ ਮਿਲ ਜਾਂਦਾ ਹੈ:- 'ਸ੍ਰੀ ਪ੍ਰਭੁ ਸੁਨੀਏ ਛੁਧਾ ਨ ਕੋਈ। ਜਬ ਕੋ ਬਰ ਦੇਕਰ ਤੁਮ ਖੋਈ। ਰਹੋਂ ਅਨੰਦ ਸਦਾ ਉਰ ਮਾਂਹੀ। ਖਾਵਨ ਚਾਹਿ ਹੋਤ ਕਬ ਨਾਹੀਂ।' ਇਸ ਤੋਂ ਸਪਸ਼ਟ ਹੈ ਕਿ ਗੁਰੂ ਜੀ ਨੇ ਬਾਲੇ ਵਾਂਗ ਮਰਦਾਨੇ ਦੀ ਭੁੱਖ ਵੀ ਅੰਤ ਨੂੰ ਨਵਿਰਤ ਕਰ ਦਿੱਤੀ ਸੀ। ਫਿਰ ਮਰਦਾਨੇ ਤੇ ਭੁੱਖ ਨੇ ਕਿਉਂ ਜ਼ੋਰ ਪਾਇਆ? ਇਸ ਸੰਸੇ ਦੀ ਨਵਿਰਤੀ ਕਾਵਰੂ ਦੇਸ਼ ਦਾ ਜ਼ਿਕਰ ਕਰਦੇ ਹੋਏ ਕਵਿ ਜੀ ਐਉਂ ਕਰਦੇ ਹਨ:-

ਛੁਧਾ ਲਗੀ ਬਯਾਕੁਲ ਭਯੋ ਮਰਦਾਨਾ ਅਕੁਲਾਇ।

ਸਮਤਿ ਹੇਤ ਕਾਰਨ ਕਰਨ ਤਿਹ ਉਰ ਭੂਖ ਲਗਾਇ।

ਇਸ ਦਾ ਤਾਤਪਰਯ ਇਹ ਹੈ ਕਿ ਜਿੱਕੁਣ ਸਤਿਗੁਰੂ ਜੀ ਨੇ ਮੱਕੇ, ਜਗਨਨਾਥ, ਹਰਿਦੁਵਾਰ ਤੇ ਕੁਰਛੇਤਰ ਆਦਿਕ ਅਸਥਾਨਾਂ ਤੇ ਸਤਿ ਧਰਮ ਦਾ ਉਪਦੇਸ਼ ਦੇਣ ਲਈ ਚੜ੍ਹਦੇ ਦੀ ਥਾਂ ਲਹਿੰਦੇ ਵਲ ਪਾਣੀ ਉਛਾਲ, ਕਾਬੇ ਵਲ ਚਰਣ ਕਰਕੇ ਤੇ ਸੂਰਜ ਗ੍ਰਹਣ ਸਮੇਂ ਅਗਨੀ ਤੇ ਦੇਗਚੀ ਰੱਖਣੇ ਆਦਿਕ ਢੰਗ ਵਰਤੇ ਇੰਵ ਹੀ ਖਾਸ ਖਾਸ ਅਸਥਾਨਾਂ ਤੇ ਖਾਸ ਖਾਸ ਹਾਲਤਾਂ ਵਿੱਚ ਹੰਕਾਰੀਆਂ, ਪਖੰਡੀਆਂ, ਦੰਭੀਆਂ ਦਾ ਪਾਜ ਉਘਾੜਨ ਤੇ ਕੁਰਾਹੇ ਪਿਆਂ ਨੂੰ ਸਿੱਧੇ ਰਾਹ ਲਾਉਣ ਦਾ ਅਵਸਰ ਬਨਾਉਣ ਲਈ ਗੁਰੂ ਜੀ ਆਪਣੀ ਦੈਵੀ ਸ਼ਕਤੀ ਨਾਲ ਮਰਦਾਨੇ ਦੀ ਭੁੱਖ ਤੇ ਪਿਆਸ ਨੂੰ ਤ੍ਰਿਖਿਆ ਕਰ ਦੇਂਦੇ ਰਹੇ, ਜਿਸਤੋਂ ਆਤੁਰ ਹੋਇਆ ਹੋਇਆ ਮਰਦਾਨਾ ਗੁਰੂ ਜੀ ਦੇ ਨਿਸ਼ਚਿਤ ਅਸਥਾਨ ਤੇ ਜਾਂਦਾ, ਉਥੇ ਕੋਈ ਘਟਨਾ ਵਾਪਰਦੀ ਤੇ ਸਤਿਗੁਰੂ ਜੀ ਜੀਆ ਦਾਨ ਦੇਣ ਦਾ ਅਵਸਰ ਕੱਢ ਲੈਂਦੇ, ਜਿਹਾ ਕਿ ਨੂਰਸ਼ਾਹ ਤੇ ਵਲੀ ਕੰਧਾਰੀ ਦੇ ਪ੍ਰਸੰਗਾਂ ਤੋਂ ਵਿਦਤ ਹੈ।

ਮਰਦਾਨਾ ਆਪਣਾ ਘਰ ਬਾਰ, ਪਰਵਾਰ, ਧੀਆਂ ਪੁੱਤ ਤੇ ਇਸਤ੍ਰੀ ਆਦਿਕਾਂ ਦਾ ਮੋਹ ਤੋੜ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਰਿਹਾ, ਇਸਨੇ ਆਪਣਾ ਦੀਨ ਤੇ ਈਮਾਨ, ਆਪਣਾ ਮੱਕਾ ਤੇ ਮਦੀਨਾ ਸਤਿਗੁਰੂ ਜੀ ਦੇ ਦੀਦਾਰ ਨੂੰ ਹੀ ਜਾਤਾ ਤੇ ਪ੍ਰੀਤ-ਤਾਰ ਵਿਚ ਪ੍ਰੋਤਾ ਰਿਹਾ, ਇਸ ਤਰ੍ਹਾਂ ਨਿਕਟਵਿਰਤੀ ਹੋਣ ਤੇ ਆਪਣਾ ਦੀਨ ਤੇ ਦੁਨੀਆਂ ਸਤਿਗੁਰੂ ਜੀ ਨੂੰ ਹੀ ਜਾਨਣ ਦਾ ਜੋ ਮਾਨ ਉਸਨੂੰ ਪ੍ਰਾਪਤ ਸੀ, ਉਸਦੀ ਹੋਂਦ ਵਿੱਚ ਉਸਦੇ ਉਪਾਲੰਭ ਦੇ ਕਹੇ ਵਾਕ ਅਸ਼ਰਧਕਤਾ ਦੇ ਵਾਕ ਨਹੀਂ ਹਨ, ਇਹ 'ਪ੍ਰੇਮ-ਨਿਹੋਰੇ' ਹਨ ਤੇ ਇਹ ਉਸੇ ਤਰ੍ਹਾਂ ਮਾਣ ਤਾਣ ਦੀ ਅਵਸਥਾ ਵਿੱਚ ਕਹੇ ਗਏ ਹਨ ਜਿਸ ਤਰ੍ਹਾਂ ਇਕ ਬਾਲਕ ਪ੍ਰੇਮ ਵਿਚ ਆ ਕੇ ਆਪਣੇ ਪਿਤਾ, ਜਾਂ ਇਕ ਭਗਤ ਪ੍ਰੇਮ ਦੇ ਸਰੂਪ ਵਿੱਚ ਪਰਮਾਤਮਾ ਨੂੰ ਕਈ ਵੇਰ ਕਹਿੰਦੇ ਵੇਖੇ ਤੇ ਸੁਣੇ ਜਾਂਦੇ ਹਨ।

ਕਾਨਨ ਗਮਨਜੋ ਬਿਨਾ ਨਿਯੋਗੂ[1]। [1]ਆਗਯਾ ਤੋਂ ਬਿਨਾਂ ਹੀ।

ਖਾਨ ਲਗਯੋ ਫਲ ਮਧੁਰੇ ਸੁੰਦਰ।

ਲਾਲਚ ਲਗੇ ਗਯੋ ਬਹੁ ਅੰਦਰ ॥੪੯॥

ਹੁਤੋ ਦੈਂਤ ਇਕ ਤਹਿਂ ਭੈਕਾਰੀ[1]। [1]ਡਰਾਵਨ ਵਾਲਾ।

ਜਿਹ ਨੈ ਗਜ ਮ੍ਰਿਗ ਕੀਨ ਅਹਾਰੀ।
ਦੋਇ ਸਹੰਸ੍ਰ ਕੋਸ ਲੌ ਸੋਉ।
ਬਨ ਮੈਂ ਜੀਵ ਨ ਛਾਡਜੋ ਕੋਊ ॥੫੦॥
ਗਿਰ ਸਮਾਨ ਜਿਹ ਦੇਹ ਕਰਾਲਾ[1]। [1]ਭਯਾਨਕ।
ਉਭੈ ਕੋਸ ਲੌ ਬਾਹੁ ਬਿਸਾਲਾ।
ਸਿਰ ਪਰ ਸ਼੍ਰਿੰਗ ਖ਼ਜੂਰ ਸਮਾਨਾ[1]। [1]ਵਾਂਙੂੰ।
ਗਿਰ ਕੰਦਰ[1†] ਸੀ ਨਾਸ[2] ਪ੍ਰਮਾਨਾ ॥੫੧॥ [1]ਪਹਾੜ ਦੀ ਖੋਹ। [2]ਨਾਸਾਂ। [†]ਪਾ:-ਗਿਰਕੰਦਰਾ- ਬੀ ਹੈ।
ਚਾਟਤਿ ਓਸ਼ਟ[1] ਛੁਧਾ[2] ਮਹਾਨਾ[3]। [1]ਬੁੱਲ੍ਹ। [2]ਭੁੱਖ। [3]ਬਹੁਤੀ।
ਤਿਹ ਨੈ ਦੇਖਾ ਜਬ ਮਰਦਾਨਾ।
{ਦੈਂਤ ਨੇ ਮਰਦਾਨਾ ਸਾਬਤ ਨਿਗਲਨਾ}
ਤੂਰਨ ਗਹਿ ਕਰਿ ਤਬ ਨਿਜ ਪਾਨਾ।
ਮੁਖ ਮਹਿਂ ਖਾਵਾ ਕੌਰ[1] ਸਮਾਨਾ ॥੫੨॥ [1]ਗਰਾਹੀ।
ਭਯੋ ਤ੍ਰਾਸ ਮੁਖ ਬੋਲਿ ਨ ਆਯੋ।
ਸ਼੍ਰੀ ਨਾਨਕ ਮਨ ਮਾਂਹਿ ਧਯਾਯੋ।
'ਕਰਿਯੇ ਰੱਛਾ ਸ਼੍ਰੀ ਗੁਰੂ ਪੂਰਨ!
ਜਯੋਂ ਗਜਰਾਜ[1] ਉਧਾਰਯੋ[2] ਤੂਰਨ ॥੫੩॥ [1]ਗਜਰਾਜ ਨੂੰ ਜਿਵੇਂ। [2]ਬਚਾਯਾ ਸੀ।
ਹੇ ਪ੍ਰਭੁ! ਮੈਂ ਅਜਾਨ ਮਤਿ ਮੂਢਾ।
ਕਹੇ ਕੁਬਚਨਾ ਮੋਹ ਅਰੂਢਾ[1]। [1]ਮੋਹ ਵਿਚ ਆ ਕੇ (ਅ) ਅਗਯਾਨ ਵਿਚ।
ਬਿਰਦ ਸੰਭਾਰਹੁ ਅਪਨ ਕ੍ਰਿਪਾਲਾ।
ਮੁਝਹਿ ਮੁਚਾਵਹੁ ਦੈਤ ਬਿਸਾਲਾ[1] ॥੫੪॥ [1]ਬਚਾਵਹੁ ਦੈਤ ਵੱਡੇ ਤੋਂ।
ਕਹੇ ਕੁਬੈਨ ਨ ਉਰ ਮੈਂ ਧਰਿਯੇ।
ਦੀਨ ਬੰਧੁ ਨਿਜ ਨਾਮ ਬਿਚਰਿਯੇ।
ਸੰਗ ਲੀਯੇ ਕੀ ਰਾਖਹੁ ਲਾਜਾ।
ਤੁਮ ਹੋ ਤੀਨ ਲੋਕ ਸਿਰਤਾਜਾ' ॥੫੫॥
ਸਰਬ ਬ੍ਰਿਤੰਤ ਜਾਨਿ ਗੁਰੁ ਲੀਨੋ।
ਦੈਤ ਰਦਨ ਤੇ ਰਾਖਨ ਕੀਨੋ।

ਗਯੋ ਉਦਰ ਮਹਿਂ ਬਨਾ ਬਨਾਯੋ।
ਦੁਸ਼ਟ ਰਦਨ ਕੋ ਛੁਹਨ ਨ ਪਾਯੋ ॥੫੬॥
ਜਯੋਂ ਨਰ ਕੇ ਗਰ† ਦਾਨੋ[1] ਜਾਈ।
ਗਯੋ ਉਲੰਘਿ ਤਿਸੀ ਕੀ ਨਜਾਈ।
ਪੁਨ ਬੋਲੇ ਮੁਝ ਸੰਗ ਕ੍ਰਿਪਾਲਾ।
'ਬੈਠਾ ਰਹੁ ਇਹ ਠਾਂ ਤੂੰ ਬਾਲਾ! ॥੫੭॥
ਮਰਦਾਨੇ ਕੋ ਦੈਤ ਗਹਾਨਾ।
ਉਦਰ ਬਿਖੈ ਤਿਨ ਲੀਨ ਲੰਘਾਨਾ।
ਜਾਇ ਛੁਰਾਵਹਿਂ ਅਬ ਤਿਹ ਤਾਈਂ।
ਘਟਿ ਇਕ ਮੈਂ[1], ਤੂੰ ਆਉ ਤਹਾਂਈ[2]†' ॥੫੮॥
ਅਸ ਕਹਿ ਮੁਝ ਬੇਦੀ ਕੁਲਦੀਪਾ।
ਗਮਨੇ ਰਾਖਸ਼ ਕੇਰ ਸਮੀਪਾ।
ਦਾਸ ਬਚਾਵਨ ਹਿਤ ਗੁਰੁ ਪੂਰਨ।
ਦਈ ਦਿਖਾਈ ਦੈਤਹਿ ਤੂਰਨ ॥੫੯॥
ਸ੍ਰੀ ਨਾਨਕ ਗਹਿ ਲੀਨੋ ਤਾਂਹੀ।
ਕਰ ਉਚਾਇ ਪਾਏ ਮੁਖ ਮਾਂਹੀ।
ਉਦਰ ਬਿਖੈ ਪਹੁੰਚੇ ਗੁਰੂ ਜਬ ਹੀ।
ਮਿਲਤਿ ਭਯੋ ਮਰਦਾਨਾ ਤਬ ਹੀ ॥੬੦॥
ਕਹੇ ਬਚਨ ਤਿਹ ਧੀਰਜ ਦੀਨੀ।
ਪੁਨ ਨਿਜ ਦੇਹਿ ਬਧਾਵਨ ਕੀਨੀ।
ਦ੍ਵੈ ਕੌਸਨ ਲੌਂ ਦੈਤ ਉਤੰਗਾ[1]।
ਤਿਤਨੋ ਕਿਯੋ ਪ੍ਰਭੂ ਨਿਜ ਅੰਗਾ ॥੬੧॥
ਜਬ ਤਨ ਫਟਨ ਲਗਯੋ ਤਿਹ ਕੇਰੋ।
ਇਕ ਜੋਜਨ ਲੌਂ ਬਧਯੋ ਬਧੇਰੋ।
ਸ੍ਰੀ ਗੁਰੁ ਬਹੁਤ ਬਧਾਵਾ ਤੇਤੋ[1]।
ਰਾਖਸ਼ ਬਿਸਤਰਯੋ[1] ਤਨ ਜੇਤੋ ॥੬੩॥

[1]ਦਾਣਾ। †ਪਾ:-ਉਰ।

[1]ਇਕ ਘੜੀ ਵਿਚ। [2]ਤਿੱਥੇ ਹੀ। †ਪਾ:-ਘਟੀ ਅਧਿਕ ਮੈਂ ਆਉਂ ਇਹਾਂ ਹੀ।

[1]ਉੱਚਾ।

[1]ਤਿਤਨਾ ਹੀ।

[1]ਫੈਲਾਇਆ।

ਭਯੋ ਕਸ਼ਟ ਜਬ ਰਾਖਸ਼ ਤਾਂਈ।
ਦ੍ਵੈ[1] ਜੋਜਨ ਕੀ ਦੇਹਿ ਬਧਾਈ। [1]ਦੋ।
ਸ਼੍ਰੀ ਗੁਰੂ ਤੇਤੋ ਤਨ ਬਿਸਤਾਰਾ।
ਅੰਤਰ ਭਯੋ ਤਾਂਹਿ ਦੁਖ ਭਾਰਾ ॥੬੩॥
ਨੌ ਜੋਜਨ ਲੌ ਦੈਤ ਬਧਾਵਾ।
ਤੈਸੋ ਪ੍ਰਭੁ ਨਿਜ ਦੇਹਿ ਬਨਾਵਾ।
ਭਏ ਸੁਮੇਰੁ ਸਮਾਨ[1] ਸੁ ਭਾਰੀ। [1]ਸੁਮੇਰ ਪਹਾੜ ਵਾਂਙੂ।
ਅਸੁਰ ਤਬੈ ਨਿਰਬਲਤਾ ਧਾਰੀ ॥੬੪॥
ਠਾਂਢੇ ਦੇਖਹਿਂ ਦੇਵ ਅਕਾਸ਼ਾ।
ਸਭਿਹਿਨਿ ਹਾਹਾਕਾਰ ਪ੍ਰਕਾਸ਼ਾ।
-ਦੈਂਤ ਚਬਾਇ ਗਯੋ- ਇਵ ਜਾਨੇ।
ਪ੍ਰਭੁ ਕੀ ਮਹਿਮਾ ਤੇ ਅਨਜਾਨੇ ॥੬੫॥
ਦੈਤ ਭਯੋ ਬਿਹਬਲ ਤਬ ਤਾਂਈ।
ਨਿਜ ਜੀਵਨ ਕੀ ਆਸ ਚੁਕਾਈ।
ਪਸਰੇ[1] ਨੈਨ ਭਯਾਨਕ ਭਾਰੇ। [1]ਫੈਲੇ।
ਗਿਰਜੋ ਅਵਨਿ ਪਰ ਖਾਇ ਪਛਾਰੇ ॥੬੬॥
ਮਾਨੋ ਬਧਜੋ ਬਿੰਧਚਾਜਲ[†] ਭਾਰੀ।

[†]ਬਿੰਧਜਾਚਲ ਦੱਖਣੀ ਤੇ ਉੱਤਰੀ ਹਿੰਦ ਦੇ ਵਿਚਕਾਰ ਇਕ ਪਹਾੜ ਹੈ। ਇਹ ਕਦੇ ਹੁਣ ਨਾਲੋਂ ਬਹੁਤ ਉੱਚਾ ਹੋਣਾ ਹੈ, ਪੁਰਾਣਕ ਕਥਾ ਹੈ ਕਿ ਇਕ ਵੇਰ ਬਿੰਧਜਾਚਲ ਨੇ ਉੱਚਾ ਹੋਣ ਦਾ ਯਤਨ ਕੀਤਾ ਕਿ ਸੂਰਜ ਮੇਰੀ ਬੀ ਪ੍ਰਕਰਮਾ ਕਰੇ, ਇਸ ਪਰ ਦੇਵਤੇ ਘਬਰਾਏ ਕਿ ਮਤਾਂ ਇਹ ਸੂਰਜ ਨੂੰ ਹੀ ਰੋਕ ਲਵੇ ਤਾਂ ਬਿੰਧਜਾਚਲ ਦੇ ਗੁਰੂ ਅਗਸਤ ਜੀ ਸੱਦੇ ਆਏ, ਬਿੰਧਜਾਚਲ ਨੇ ਗੁਰੂ ਨੂੰ ਮੱਥਾ ਟੇਕਿਆ ਅਗਸਤ ਨੇ ਆਗਜਾ ਕੀਤੀ ਏਸੇ ਤਰ੍ਹਾਂ ਪਿਆ ਰਹੁ, ਤਦ ਤੋਂ ਓਹ ਉਸੇ ਤਰ੍ਹਾਂ ਹੀ ਪਿਆ ਹੈ।

ਪਰਜੋ ਧਰਨ ਪਰ ਗੁਰੂ ਅਗਾਰੀ।
ਤਿਹ ਕੇ ਤਰੇ ਤਰੋਵਰ ਜੇਤੇ।
ਟੂਟ ਗਏ ਚੂਰਨ ਭੇ ਤੇਤੇ ॥੬੭॥

ਸੈਯਾ:

ਬੰਦ ਭਯੋ ਮੁਖ ਸ੍ਵਾਸ ਜਬੈ,
ਤਬ ਦੇਹਿ ਛੁਟੀ ਤਿਹ ਪ੍ਰਾਨ ਉਡਾਈ।
ਭਾਖਤਿ 'ਜੈ' ਪੁਨ 'ਜੈ' ਸੁਰ[1] ਬਾਸਵ[2], [1]ਦੇਵਤੇ। [2]ਇੰਦ੍ਰ।
ਫੂਲਨ ਕੀ ਬਰਖਾ ਬਰਖਾਈ।
ਸੰਗ ਲਏ ਮਰਦਾਨਹਿ ਕੋ,

ਨਿਕਸੇ ਗੁਰੂ ਬਾਹਰ ਐਸ[1] ਸੁਹਾਈ[2]। [1]ਇਸ ਤਰ੍ਹਾਂ। [2]ਸ਼ੋਭਨੀਕ ਸਨ।
ਪੰਨਗ ਦੈਤ[1] ਕੋ ਚੀਰ ਮਨੋ, [1]ਇਕ ਦੈਂਤ ਦਾ ਨਾਮ।
ਨਿਕਸੇ ਸੰਗ ਗੋਪਨ ਸ੍ਰੀ ਜਦੁਰਾਈ[1] ॥੬੮॥ [1]ਸ੍ਰੀ ਕ੍ਰਿਸ਼ਨ ਦੇਵ ਜੀ।
ਰਾਖਸ਼ ਸੁੰਦਰ ਦੇਹਿ ਧਰਾ,
ਜਿਹਾ ਚਾਰ ਭੁਜਾ ਸ੍ਰੁਤ[1] ਕੁੰਡਲ[2] ਪਾਏ। [1]ਕੰਨੀ। [2]ਵਾਲੇ।
ਪੀਤ[1] ਦੁਕੂਲ[2] ਬਿਰਾਜਤਿ ਊਪਰ, [1]ਪੀਲਾ। [2]ਦੁਪੱਟਾ।
ਸ਼ਜਾਮ[1] ਸਰੂਪ ਭਲੀ ਛਬਿ ਛਾਏ। [1]ਕਾਲਾ।
ਪੂਰਬ ਬੰਦਨ ਕੋ ਕਰਿ ਕੈ,
ਪਰਸ਼ੰਸ਼ਨ ਕੇ[1] ਪੁਨ ਬੈਨ ਅਲਾਏ। [1]ਉਸਤਤ ਦੇ।
'ਹੇ ਕਰਤਾਰ! ਧਰਜੋ ਅਵਤਾਰ,
ਕਲੀ ਮਹਿਂ ਆਇ ਕੈ ਨਾਮ ਜਪਾਏ ॥੬੯॥
ਹਮ ਸੇ ਜੁ ਅਘੀ ਤਿਨ ਕੋ ਗਤਿ ਦੇਵਨ,
ਆਵਨ ਭਾ ਤੁਮਰੋ ਇਹ ਥਾਂਈਂ।
ਜਗ ਖੰਡਤਿ ਹੋ ਸਭਿ ਡਿੰਭਲ[1] ਕੋ, [1]ਪਖੰਡਾਂ।
ਸ਼ੁਭ ਮਾਰਗ ਮੈਂ ਨਰ ਦੇਹੁ ਚਲਾਈ।
ਦਸਵਾਂ† ਅਵਤਾਰ ਧਰੈਂ ਅਬ ਆਪ, †ਪਾ:-ਦਸ।
ਅਲੰਬ[1] ਹ੍ਵੈ ਹਿੰਦ ਕੀ ਪੈਜ ਰਖਾਈ। [1]ਆਸਰਾ।
ਤਨ ਮਾਨਵ ਧਾਰਿ ਕੈ ਪ੍ਰੋਖ[1] ਫਿਰੋ, [1]ਗੁਪਤ।
ਸ਼ਰਧਾ ਜੋ ਧਰੈ ਤਿਨ ਕੋ ਗਤਿਦਾਈ' ॥੭੦॥
ਮਰਹਰੀ ਛੰਦ: ਲਖਿ ਮੈਂ ਮਰਦਾਨਾ ਉਰ ਬਿਸਮਾਨਾ,
ਗੁਰੂ ਰਿਦੇ ਇਹੁ ਜਾਨਿ[1]। [1]ਗੁਰੂ ਜੀ ਨੇ ਸਾਡੇ ਦਿਲ ਦੀ ਜਾਣ ਲਈ।

{ਦੈਂਤ ਦੀ ਪੂਰਬ ਕਥਾ}

ਬੂਝਾ ਪੁਨ ਸੋਈ[1] 'ਤੁਮ ਕੋ ਹੋਈ? [1]ਦੈਂਤ ਨੂੰ ਪੁੱਛਿਆ।
ਸਭਿ ਬਿਧਿ ਕਰੋ ਬਖਾਨ।'
ਨਿਜ ਗਾਥ ਉਚਾਰੀ ਪ੍ਰਭੁ ਅਗਾਰੀ
'ਸੁਨਹੁ ਉਧਾਰਕ ਮੇਰ[1]। [1]ਹੇ ਮੇਰੇ ਉਧਾਰ ਕਰਣੇ ਵਾਲੇ।
ਜਬ ਜਨਕ ਬਿਦੇਹੀ, ਤਬ ਨਰ ਦੇਹੀ,
ਹੁਤੋ ਰਸੋਈਆ ਚੇਰ[1] ॥੭੧॥ [1]ਨੌਕਰ।

ਇਕ ਕਾਲ ਨਰੇਂਦ੍ਰ[1] ਸੰਤਨ ਨੌਂਦ੍ਰ[2], — [1]ਰਾਜੇ ਨੇ। [2]ਨਿਉਂਦਾ ਕੀਤਾ।
ਕਰੀ ਰਸੋਈ ਸਾਰ।
ਤਬ ਮੁਝ ਛੁਧ[1] ਲਾਗੇ, ਸਭਿਹਿਨਿ ਆਗੇ, — [1]ਭੁੱਖ।
ਕੀਨ ਦੁਰਾਇ[1] ਅਹਾਰ[2]। — [1]ਸਭ ਤੋਂ ਮੁਹਰੇ ਛੁਪਕੇ। [2]ਭੋਜਨ ਖਾ ਲਿਆ।
ਨ੍ਰਿਪ ਨੈ ਜਬ ਜਾਨੀ ਗਿਰਾ ਬਖਾਨੀ
-ਜੂਠੀ ਭਈ ਰਸੋਇ-।
ਸਰਿਤਾ[1] ਮਹਿਂ ਡਾਰੀ, ਸੰਤ ਨ ਖੁਆਰੀ[2], — [1]ਨਦੀ। [2]ਸੰਤਾਂ ਨੂੰ ਨਾ ਖੁਵਾਈ।
ਲਖਿ ਔਗੁਣ ਮਮ ਸੋਇ ॥੭੨॥

ਸ੍ਵੈਯਾ:

ਸ੍ਰਾਪ ਦਯੋ ਪੁਨ ਭੂਪਤ ਮੋਹਿ,
ਕਹ੍ਯੋ -ਵਡ ਰਾਖਸ਼ ਹੋਵਹੁ ਜਾਈ-।
ਦੀਨ ਭਯੋ ਸੁਨਿ, ਬੂਝਤਿ[1] ਮੈਂ, — [1]ਪੁੱਛਿਆ।
-ਕਬ ਹੋਵਹਿਗੀ ਗਤਿ ਦੇਹੁ ਬਤਾਈ?-।
ਭੂਪ[1] ਭਨ੍ਯੋ -ਕਲਿਕਾਲ ਵਿਖੈ, — [1]ਰਾਜੇ ਨੇ।
ਗੁਰੁ ਨਾਨਕ ਰੂਪ ਧਰੈ ਹਰਿ ਜਾਈ[1]। — [1]ਪਰਮੇਸ਼੍ਵਰ ਰੂਪ ਧਾਰੇਗਾ ਜਾ ਕੇ।
ਨਾਮ ਜਪਾਇ ਕੈ ਲੋਕ ਉਧਾਰਨ,
ਤਾਂਹਿ ਮਿਲਾਪ ਤੇ ਸ਼੍ਰਾਪ ਮਿਟਾਈ ॥੭੩॥ ⚐

⚐ਦੇਵਲੂਤ ਤਾਂ ਆਦਮ ਖੋਰ ਜਾਂਗਲੀ ਜਾਤ ਦਾ ਬੰਦਾ ਸਹੀ ਹੁੰਦਾ ਸੀ, ਪਰ ਇਹ ਦੈਂਤ ਅਮੁਕਤਿ ਅਵਸਥਾ ਦੀ ਵਜਕਤੀ ਜਾਪਦੀ ਹੈ। ਚਾਹੋ ਵਰਣਨ ਸਰੀਰ ਧਾਰੀ ਵਾਂਙੂ ਕੀਤਾ ਹੈ।
ਇਹ ਪ੍ਰਸੰਗ ਦੱਸਦਾ ਹੈ ਕਿ ਹਿੰਦੂ ਐਸ੍ਵਰਜ ਸਮੇਂ ਧਰਮ ਜੀਵਨ ਵਿਚ ਫਕੀਰਾਂ ਦਾ ਗੁੱਸਾ ਬੀ ਪ੍ਰਬਲ ਹੁੰਦਾ ਸੀ, ਸ੍ਰਾਪ ਦੇਣ ਵੱਲ ਛੇਤੀ ਪੈਂਦੇ ਸਨ, ਤੇ ਸ੍ਰਾਪ ਦੇ ਕੇ ਆਪ ਬਖਸ਼ਣੋਂ ਅਸਮਰੱਥ ਹੁੰਦੇ ਸਨ, ਜਿਸ ਤਰ੍ਹਾਂ ਸੱਤਵੇਂ ਸਤਿਗੁਰਾਂ ਨੇ ਭਾਈ ਗੌਰੇ ਨੂੰ ਕਤਲ ਦੇ ਜੁਰਮ ਵਿਚ ਸ੍ਰਾਪ ਦਿੱਤੇ ਸਨ, ਫਿਰ ਉਸਦੇ ਜਾਨ ਹੂਲਕੇ ਜਾਨਾਂ ਬਚਾਉਣ ਪਰ ਖੁਸ਼ ਹੋ ਕੇ ਬਖਸ਼ ਦਿੱਤੇ ਸੇ, ਇਹ ਸੱਤਯਾ ਪਹਿਲੇ ਸਮੇਂ ਦੇ ਧਰਮੀਆਂ ਵਿਚ ਨਹੀਂ ਸੀ। ਉਨ੍ਹਾਂ ਦੇ ਸ੍ਰਾਪਾਂ ਮਾਰੀਆਂ ਅਮੁਕਤਿ ਅਵਸਥਾ ਵਿਚ ਰੂਹਾਂ ਤੜਪ ਰਹੀਆਂ ਸਨ, ਉਨ੍ਹਾਂ ਨੂੰ ਸਤਿਗੁਰਾਂ ਨੇ ਕਲਜਾਨ ਦਿੱਤੀ। ਪ੍ਰਸੰਗ ਕਵਿ ਜੀ ਬਾਲੇ ਦੀ ਸਾਖੀ ਤੋਂ ਲੈ ਰਹੇ ਹਨ, ਮੰਤਵ ਉਨ੍ਹਾਂ ਦਾ ਨਿਰਾ ਇਹ ਜਾਪਦਾ ਹੈ ਕਿ ਪਿਛਲੇ ਜੁਗਾਂ ਦੇ ਧਰਮਾਤਮਾ ਦੇ ਸ੍ਰਾਪ ਦੁਖੀ ਅਬਿਗਤਿ, ਅਮੁਕਤਿ, ਰੁਲ ਰਹੀਆਂ ਰੂਹਾਂ ਨੂੰ ਸ਼੍ਰੀ ਗੁਰੂ ਜੀ ਨੇ ਤਾਰਿਆ।
ਅਬਿਗਤ ਪ੍ਰਾਣੀ ਓਹ ਹੁੰਦੇ ਹਨ, ਜੋ ਮਰ ਗਿਆਂ ਤੇ ਧਰਤੀ ਪਰ ਹੀ ਵਾਸ਼ਨਾਂ, ਤ੍ਰਿਸ਼ਨਾਂ, ਮੰਦਕਰਮਾਂ ਦੇ ਬੋਝਾਂ ਨਾਲ ਦੱਬੇ ਰੜਕਦੇ ਹਨ, ਇਨ੍ਹਾਂ ਦੇ ਸੁਭਾਵ, ਵਾਸ਼ਨਾਂ, ਦੇਹ ਧਾਰੀਆਂ ਵਾਂਙੂ ਹੀ ਹੁੰਦੀਆਂ ਹਨ, ਇਨ੍ਹਾਂ ਦੇ ਕਰਮ ਬੀ ਭਯਾਨਕ ਹੁੰਦੇ ਹਨ। ਸ਼ਰੀਰ ਬੀ ਹੁੰਦੇ ਹਨ ਜੋ ਅਕਾਸ਼ ਵਰਗੇ ਸੂਖਮ ਤੱਤ ਦੇ

ਹੁੰਦੇ ਹਨ। ਜਿਨ੍ਹਾਂ ਨੇ ਸੰਤ ਯਾ ਗੁਰੂ ਵਿਚ ਸ਼ਰਧਾ ਕੀਤੀ ਹੈ, ਉਨ੍ਹਾਂ ਨੂੰ ਜਦ ਸ੍ਰਾਪ ਮਿਲਦਾ ਹੈ ਤਾਂ ਉਨ੍ਹਾਂ ਦਾ ਮਨ ਸ੍ਰਾਪ ਦੇਣ ਵਾਲੇ ਦੇ ਸੰਕਲਪ ਨੂੰ ਲੈ ਕੇ ਉਸੇ ਪ੍ਰਕਾਰ ਦੇ ਖਯਾਲ ਵਿਚ ਹੋ ਜਾਂਦਾ ਹੈ। ਅਰਥਾਤ ਉਨ੍ਹਾਂ ਦੇ ਜਾਰੀ ਹੋ ਪਏ ਸ੍ਵੈਸੰਕਲਪ (Auto Suggestion) ਹੀ ਉਨ੍ਹਾਂ ਨੂੰ ਓਸੇ ਰੰਗ ਰੂਪ ਦੁਖ, ਕਲਹ, ਕਲੇਸ਼ ਕਰਤੂਤ, ਕਰਨੀ ਵਿਚ ਸੱਤ ਭਾਸਣ ਲੱਗ ਜਾਂਦੀ ਤੇ ਉਹੋ ਕੰਮ ਕਰਵਾਉਂਦੀ ਹੈ। ਇਹ ਗਲ ਅੱਜ ਕਲ ਹਿਪਨਾਟਿਜ਼ਮ ਦੀ ਵਿਦਯਾ ਵੀ ਮੰਨਦੀ ਹੈ।

ਇਹ ਰਾਖਸ਼ ਮਾਨੋਂ ਅਮੁਕਤਿ ਆਤਮਾ ਸੀ ਜੋ ਜਨਮ ਦੇ ਸ੍ਰਾਪ ਤੋਂ ਸ੍ਵੈਸੰਕਲਪ (Auto Suggestion) ਦੇ ਦੈਤ ਰੂਪ ਧਾਰਨ ਕੀਤੀ ਤੇ ਉਸ ਦਸ਼ਾ ਵਿਚ ਫਸੀ ਭਯਾਨਕ ਰੂਪ ਵਿਚ ਭਯਾਨਕ ਕਰਮ ਕਰਦੀ ਸੀ, ਇਸੇ ਕਰਕੇ ਉਸਦੀ ਦੇਹ ਵਧਦੀ ਘਟਦੀ ਦੱਸੀ ਹੈ, ਸਥੂਲ ਸਰੀਰ ਨਹੀਂ ਵਧ ਘੱਟ ਸਕਦਾ। ਉਸ ਪ੍ਰੇਤ ਪਿੰਜਰ ਤੋਂ ਜਿਸਦੀ ਬਾਬਤ ਲਿਖਿਆ ਹੈ 'ਪ੍ਰੇਤ ਪਿੰਜਰ ਮਹਿ ਦੁਖ ਘਨੇਰੇ' ॥ ਸਤਿਗੁਰ ਨੇ ਉਸਨੂੰ ਮੁਕਤ ਕੀਤਾ।

ਸਾਰਾ ਸਿੱਧਾਂਤ ਪ੍ਰਸੰਗ ਦਾ ਕੇਵਲ ਇਤਨਾ ਹੈ ਕਿ ਗੁਰੂ ਜੀ ਨਾ ਕੇਵਲ ਸਰੀਰ ਧਾਰੀ ਮਨੁਖਾਂ ਦੀ ਕਲਯਾਨ ਕਰਦੇ ਸਨ, ਸਗੋਂ ਸਰੀਰ ਤੋਂ ਬਾਹਰ ਪਰ ਸਰੀਰ ਵਾਸ਼ਨਾਂ ਦੇ ਭਾਰ ਨਾਲ ਦਬੀਆਂ ਅਮੁਕਤਿ ਰੂਹਾਂ ਦੀ ਬੀ ਕਲਯਾਨ ਕਰਦੇ ਸਨ।

ਮਰਹਰੀ ਛੰਦ: ਅਬ ਭਯੋ ਮਿਲਾਪਾ, ਮਿਟ
ਗਯੋ ਸ੍ਰਾਪਾ,
ਰਾਖਸ਼ ਤਨ ਪਲਟਾਇ।'
ਕਹਿ ਗਾਥਾ ਸਭਿ ਹੀ ਬੰਦਤਿ ਤਬ ਹੀ,
ਗਯੋ ਬਿਕੁੰਠਹਿ ਧਾਇ।
ਪਿਖਿ ਸੁਨਿ ਮਰਦਾਨਾ, ਭਯੋ ਹਿਰਾਨਾ,
ਨਮਸਕਾਰ ਪਗ ਕੀਨਿ।
'ਹੋ ਤੁਮ ਜਗਦੀਸ਼ਾ, ਮਯਾ[1] ਕਰੀਸਾ[2], [1]ਕ੍ਰਿਪਾ। [2]ਕਰਨ ਵਾਲੇ।
ਮਹਿੰਮਾ ਮੈਂ ਨਹਿਂ ਚੀਨਿ ॥੨੪॥
ਵਡ ਰਾਖਸ਼ ਮਾਰਯੋ ਮੁਝੇ ਛੁਟਾਰਯੋ,
ਜਿਹਂ ਦੀਰਘ ਵਿਸਤਾਰ।
ਤਹਿਂ ਤਰੇ ਤਰੋਵਰ ਚੂਰਨ ਭੇ ਧਰ,
ਨੌ ਜੋਜਨ ਆਕਾਰ।
ਇਹ ਬਿਧਿ ਗਤਿ ਪਾਈ, ਕੌਨ
ਕਮਾਈ?
ਦੀਜੈ ਹਮੇ ਬਤਾਇ।
ਜੀਵਨ ਸੰਤਾਪੀ[1] ਇਹ ਵਡ ਪਾਪੀ, [1]ਦੁਖ ਦੇਣ ਵਾਲਾ।
ਗਾ ਬਿਕੁੰਠ ਸੁਖ ਪਾਇ' ॥੨੫॥

ਦੋਹਰਾ: [1]ਪਹਿਲੇ ਜਨਮ ਵਿਚ।
ਕਮਲ ਬਦਨ ਬੋਲੇ ਤਬਹਿ, 'ਜਨਮ
ਪੁਰਾ ਕੇ ਮਾਂਹਿ[1]।

ਸੰਤਨ ਕੀ ਸੇਵਾ ਕਰੀ, ਚਿਰੰਕਾਲ ਲਗ
ਤਾਂਹਿ ॥੨੬॥
ਤਿਹ ਫਲ ਉੱਤਮ ਪਦ ਲਹਯੋ, ਮੁਕਤਿ
ਪਾਇ ਦੁਖਦਾਹਿ।
ਸੰਤਨ ਸੇਵ ਅਕਾਰਥੀ, ਕਰੀ ਕਬਹਿ
ਨਹਿਂ† ਜਾਹਿ ॥੨੭॥

†ਪਾ-ਨ ਕਬਹੂੰ।

ਸ੍ਵੈਯਾ:
ਜੇ ਮਿਲਿ ਸੰਤਨ ਕਾਲ ਬਿਤਾਵਤਿ,
ਪਾਵਤਿ ਸੇ ਸੁਖ ਲੋਕਹਿਂ ਦੋਊ।
{ਸਤਿਸੰਗਤਿ ਮਹਿਮਾ}
ਨਾਮ ਜਪੈਂ ਨਿਸਬਾਸੁਰ ਮੈਂ,
ਮਨ ਮਾਰਨ ਤੇ ਗਤਿ ਪ੍ਰਾਪਤ ਹੋਊ।
ਹੈ ਕਲਿਕਾਲ ਮਹਾਤਮ ਨਾਮ ਕੋ,
ਸ਼੍ਰੀ ਪ੍ਰਭੁ ਕੀਰਤਿ ਗਾਵਹਿ ਸੋਊ।
ਬੰਧਨ ਜੇ ਭਵ ਕੇ[1] ਭਵਦਾਯਕ[2],
ਤਾਂ ਉਪਚਾਰਹਿ ਔਰ ਨ ਕੋਊ'
॥੨੮॥

[1]ਸੰਸਾਰ ਦੇ। [2]ਜਨਮ ਦੇਣ ਵਾਲੇ।

ਦੋਹਰਾ:
ਇਸ ਪ੍ਰਕਾਰ ਕਹਿ ਬਚਨ ਕੋ,
ਚਲਤਿ ਭਏ ਗਤਿਦਾਇ।
ਭਜਿ ਸੰਤੋਖ ਸਿੰਘ ਗੁਰ ਚਰਨ,
ਕਰਿ ਕੈ ਪੂਰਨ ਧਯਾਇ ॥੨੯॥
ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਬਨ ਮਾਨਸ, ਰਾਖਸ਼' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਮੋਂ ਅਧਯਾਯ ॥੫੫॥

## ੫੬. [ਗੁਰ ਚਰਣ ਮੰਗਲ। ਕਮਲ ਨੈਨ]

੫੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੭

{ਮਰਦਾਨੇ ਉੱਪਰ ਖ਼ੁਸ਼ੀ ਦੇ ਬਚਨ} ॥੭, ੧੫॥

{ਕਵਲਨੈਨ} ॥੫੭..॥

{ਕਵਲਨੈਨ ਪੂਰਬਲਾ ਪ੍ਰਸੰਗ} ॥..੧੦੦॥

ਦੋਹਰਾ:

ਚੰਦਨ ਸੇ ਸ਼੍ਰੀ ਗੁਰ ਚਰਨ, ਮਨ ਇਰੰਡ ਢਿਗ ਲਾਇ।
ਹ੍ਵੈ ਸੁਗੰਧਿ ਮੈ ਕਾਮ ਕੋ, ਸੀਤਲਤਾ ਸੁਖ ਪਾਇ ॥੧॥

ਸੁਗੰਧਿਮੈ=ਸੁਗੰਧਿਮਯ=ਸੁਗੰਧੀ ਵਾਲਾ, ਸੁਗੰਧਿਤ। (ਅ) ਮੈਂ ਸੁਗੰਧਿਤ ਹੋ ਗਿਆ ਹਾਂ। ਕਾਮ ਕੋ=ਕੰਮ ਵਾਲਾ

ਅਰਥ:

ਸ਼੍ਰੀ ਗੁਰੂ ਜੀ ਦੇ ਚਰਣ ਚੰਦਨ ਤੁੱਲ ਹਨ, (ਮੈਂ ਆਪਣਾ) ਅਰਿੰਡ (ਵਰਗਾ) ਮਨ (ਰੂਪੀ ਬੂਟਾ ਉਨ੍ਹਾਂ ਦੇ) ਨੇੜੇ ਲਗਾ (ਕੇ) ਸੁਗੰਧੀ ਵਾਲਾ ਹੋਕੇ (ਤੇ) ਸੀਤਲਤਾ ਦਾ ਸੁਖ ਪਾਕੇ (ਹੁਣ ਕਿਸੇ) ਕੰਮ ਵਾਲਾ (ਹੋ ਗਿਆ ਹਾਂ)।

ਭਾਵ:

ਇਰੰਡ ਦਾ ਬੂਟਾ ਨਿਕੰਮਾ ਗਿਣਿਆਂ ਜਾਂਦਾ ਹੈ, ਨਾਂ ਸੰਘਣੀ ਛਾਂ ਨਾਂ ਮਿੱਠਾ ਫਲ, ਨਾਂ ਸੁਗੰਧੀ, ਨਾਂ ਲੱਕੜੀ ਕਿਸੇ ਕੰਮ ਦੀ, ਚੰਦਨ ਦੇ ਨੇੜੇ ਲੱਗਕੇ ਜੇ ਚੰਦਨ ਦੀ ਖੁਸ਼ਬੂ ਨਾਲ ਛੁਹ ਜਾਵੇ ਤਾਂ ਉਸ ਵਿਚ ਸੁਗੰਧੀ ਆ ਜਾਵੇ ਤਾਂ ਤਸੀਰ ਸੀਤਲਤਾ ਵਾਲੀ ਹੋ ਜਾਂਦੀ ਹੈ ਤੇ ਕਈ ਰੋਗਾਂ ਨੂੰ ਦੂਰ ਕਰਨ ਦਾ ਸੁਖ ਉਸ ਵਿੱਚ ਹੋ ਜਾਂਦਾ ਹੈ। ਕਵਿ ਜੀ ਕਹਿੰਦੇ ਹਨ ਕਿ ਸਤਿਗੁਰੂ ਜੀ ਦੇ ਚਰਨਾਂ ਦੇ ਸਤਿਸੰਗ ਨਾਲ ਮੈਂ ਸਤੋਗੁਣੀ ਸੁਭਾਵ ਵਾਲਾ, ਵਿਕਾਰਾਂ ਰੂਪੀ ਰੋਗਾਂ ਤੋਂ ਸੁਖੀ ਤੇ ਦੂਸਰਿਆਂ ਨੂੰ ਨਾਮ ਦੀ ਖੁਸ਼ਬੂ ਦੇਣ ਵਾਲਾ ਸੁਗੰਧੀਮਯ ਜਨ ਹੋ ਗਿਆ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਹੁ ਗੁਰੂ ਅੰਗਦ ਗਤਿਦਾਨੀ!
ਆਗੇ ਗਮਨੇ ਸ਼੍ਰੀ ਗੁਨਖਾਨੀ।
ਕਿਤ ਸਾਗਰ ਕਿਤ ਪਰ ਜਾਈਂ।
ਹਸਨ ਹੇਤ ਗੁਰ ਗਿਰਾ ਅਲਾਈ ॥੨॥
'ਮਰਦਾਨੇ ਫਲ ਤੈਂ ਭਲਿ ਖਾਏ।
ਭਯੋ ਕਿ ਨਹੀਂ ਅਜਹੁਂ ਤ੍ਰਿਪਤਾਏ[1]?' [1]ਰਜਿਆ।
ਬੰਦਿ ਹਾਥ ਦ੍ਵੈ ਬੋਲਯੋ ਬਾਨੀ।
'ਕਰੀ ਅਵੱਗਜਾ ਮੈਂ ਸੁਖਦਾਨੀ! ॥੩॥
ਅਧਿਕ ਅਨੁਚਿਤੇ ਬੈਨ ਬਖਾਨੇ।
ਤਾਂ ਕੋ ਫਲ ਭਾ ਦੁਖ ਪ੍ਰਗਟਾਨੇ।
ਤੁਮ ਕ੍ਰਿਪਾਲ ਨਿਜ ਬਿਰਦ ਸੰਭਾਰਾ।

ਮੁਝਹਿ ਮੁਚਾਵਾ[1] ਦੈਤ ਸੰਘਾਰਾ[2] ॥੪॥
ਛੁਧਾ ਸੰਗਿ ਬਜਾਕੁਲ ਹ੍ਵੈ ਜਾਵੋਂ।
ਖਿਝ ਕਰਿ ਨੀਕੀ ਮਤਿ[1] ਬਿਸਰਾਵੋਂ।
ਤਬਹਿ ਅਨੁਚਿਤੇ ਬਚਨ ਅਲਾਊਂ।
ਤਿਹ ਕੋ ਫਲ ਮੈ ਸੰਕਟ ਪਾਊਂ ॥੫॥
ਨਾਮ ਤੁਮਾਰ ਪਤਿਤ ਕੋ ਪਾਵਨ।
ਬਖਸ਼ੋ ਖਤਾ ਸੰਤ ਮਨ ਭਾਵਨ[1] !'
ਕਮਲ ਬਦਨ ਤੇ ਬਿਗਸੇ ਸੁਨਿ ਕੈ।
ਬੋਲੇ ਬਚਨ ਦਾਸ ਨਿਜ ਗੁਨਿਕੈ ॥੬॥
'ਤੁਝ ਪਰ ਖੁਸ਼ੀ ਸਦੀਵ ਹਮਾਰੀ[†]।
{ਮਰਦਾਨੇ ਉੱਪਰ ਖ਼ੁਸ਼ੀ ਦੇ ਬਚਨ}
ਬਚਨ ਸੁਨੰਤਿ ਪ੍ਰਸੀਦਹਿਂ ਭਾਰੀ।
ਹਰਖਤਿ ਰਹਿਯੋ ਸੰਗ ਹਮਾਰੇ।
ਕਹੇ ਜਿ ਬਚ ਨਹਿਂ ਕਰਹੁ ਬਿਚਾਰੇ' ॥੭॥
ਇਸ ਪ੍ਰਕਾਰ ਕੇ ਹਾਸ ਬਿਲਾਸਾ।
ਕਰਤਿ ਜਾਤਿ ਗਮਨਤਿ ਸੁਖ ਰਾਸਾ।
ਚਲਤਯੋ ਕੇਤੇ ਦਿਵਸ ਬਿਤਾਏ।
ਮਗ ਮਹਿਂ ਪੁਰਿ ਨ ਗ੍ਰਾਮ ਕੋ ਆਏ ॥੮॥
ਚਹੁੰਦਿਸ ਹੁਤੀ ਉਜਾਰ ਬਿਸਾਲਾ।
ਮਰਦਾਨਾ ਬੋਲਯੋ ਤਿਹ ਕਾਲਾ।
'ਨਿਸਦਿਨ ਬਿਤੇ ਉਜਾਰ ਮਝਾਰੀ।
ਆਵਹਿ ਨਗਰ ਕਿ ਨਹੀਂ ਅਗਾਰੀ? ॥੯॥
ਕਿਤੇ ਦਿਵਸ ਗਮਨੇ ਮਗ ਮਾਂਹੀ।
ਗ੍ਰਾਮ ਨਗਰ ਕੋ ਆਵਾ ਨਾਂਹੀ।
ਜਾਵਹੁ ਚਲੇ ਉਜਾਰ ਮਹਾਨਾ।
ਬਿਨਾ ਪ੍ਰਯੋਜਨ, ਜਾਇ ਨ ਜਾਨਾ' ॥੧੦॥
ਸੁਨਿ ਕਰਿ ਬਿਗਸੇ ਪੰਕਜ ਨੈਨਾ।

[1]ਬਚਾਇਆ। [2]ਮਾਰ ਦਿੱਤਾ।

[1]ਚੰਗੀ ਅਕਲ।

[1]ਸੰਤਾਂ ਦੇ ਮਨ ਨੂੰ ਭਾਉਣ ਵਾਲੇ ਜੀਓ।

[†]ਜੇ ਮਰਦਾਨਾ ਜਨਕ ਆਦਿ ਪਾਸ ਹੁੰਦਾ ਤਾਂ ਸਰਾਪਿਆ ਜਾਂਦਾ, ਧੰਨ ਸਤਿਗੁਰੂ ਹੈ।

ਤਿਹ ਬਿਲੋਕ ਕੈ ਉਚਰੇ ਬੈਨਾ।
'ਭਯੋ ਨਗਰ ਬੂਝਨ ਅਨੁਰਾਗੀ[1]। [1]ਪ੍ਰੇਮੀ।
ਉਦਰ ਬਿਖੈ ਬਹੁਰੋ ਛੁਧ ਲਾਗੀ?'
॥੧੧॥
ਮਰਦਾਨੇ ਤਬ ਵਾਕ ਉਚਾਰੇ।
'ਹੈ ਤੋ ਸਹੀ ਸੁ ਕੌਨ ਨਿਵਾਰੇ[1]। [1]ਕੌਣ ਦੂਰ ਕਰੇ।
ਛੁਧਾ ਲਗੀ, ਕਰਾ ਅਸਨ ਤਯਾਰੀ।
ਰਾਖਯੋ ਹੈ ਕਿਨ ਆਨਿ ਅਗਾਰੀ
॥੧੨॥
ਹਮ ਬਿਚਰਤਿ ਜਹਿਂ ਵਡ ਉਦਿਆਨਾ।
ਮ੍ਰਿਤੂ ਹੋਇਂ ਕਬਿ ਹੀ ਮਮ ਪ੍ਰਾਨਾ।
ਕਹੂੰ ਕਹੂੰ ਆਵਤਿ ਕਰ ਮਾਂਹੀ।
ਬਿਨਾ ਅਹਾਰ ਜੀਵਨਾ ਨਾਂਹੀ ॥੧੩॥
ਕੋ ਜਾਨੈ ਕਯੋਂ ਹ੍ਵੈ ਨਿਰਬਾਹੂ।
ਬਿਨ ਅਹਾਰ ਮੈਂ ਸੰਗ ਫਿਰਾਹੂਂ।
ਤੁਮ ਕੋ ਛੁਧਾ ਪਿਪਾਸਾ ਨਾਂਹੀ।
ਰਹਹੁ ਅਨੰਦ ਸਦਾ ਮਨ ਮਾਂਹੀ'
॥੧੪॥
ਮੰਦ ਮੰਦ ਬਿਗਸਤਿ ਸ਼੍ਰੀ ਬਦਨਾ[1]। [1]ਮੁਖੋਂ।
ਕਲੀ ਕੁੰਦ[1] ਜਿਉਂ ਉੱਜਲ ਰਦਨਾ[2]। [1]ਮਰਤਬਾਨ ਫੁਲ ਦੀ ਕਲੀ (ਅ) ਕਲੀਕੰਦ ਇਕ ਚਿੱਟੀ ਮਠਿਆਈ ਬੀ ਹੈ। [2]ਦੰਦ।
ਕਹਿਤਿ ਭਏ 'ਸੁਨੀਏ ਮਰਦਾਨਾ!
{ਮਰਦਾਨੇ ਉੱਪਰ ਖ਼ੁਸ਼ੀ ਦੇ ਬਚਨ}
ਛੁਧਾ ਸੰਗ ਜੇ ਹ੍ਵੈਂ ਹਤਿ ਪ੍ਰਾਨਾ ॥੧੫॥
ਇਸ ਬਿਧਿ ਕੋ ਹਮ ਜਾਮਨ[1] ਤੇਰੇ। [1]ਜ਼ੁੰਮੇਵਾਰ।
ਗਏ ਪ੍ਰਾਨ ਆਨਹਿਂ ਤਨ ਫੇਰੇ।
ਪੁਨ ਇਕ ਦਿਨ ਮਰਨਾ ਹੈ ਸਾਚੋ।
ਜਯੋਂ ਜਲ ਬਿਖੈ ਹੋਇ ਘਟ ਕਾਚੋ[1] [1]ਕੱਚਾ ਘੜਾ।
॥੧੬॥
ਦਿਸ਼ਟਿਮਾਨ ਜੋ ਸਕਲ ਪਸਾਰਾ।
ਇਹ ਜਾਨਹੁ[†] ਹੈ ਕਾਲ[1] ਅਹਾਰਾ। [1]ਮੌਤ। [†]ਪਾ:-ਜਾਨੋ।
ਅਬ ਤੂੰ ਹਿਰਦੇ ਓਦਰ ਨਾਂਹੀ।

ਚਹੋ ਜਿ ਅਚਹੁ ਚਲਹੁ ਪੁਰਿ ਮਾਂਹੀ
॥੧੭॥
ਨਹੀਂ ਦੂਰ ਅਬ ਆਇ ਨਜੀਕਾ।'
ਅਸ ਕਹਿ ਤੁਸ਼ਨ ਭੇ ਜਗ ਟੀਕਾ।
ਮੰਦ ਮੰਦ ਗਮਨਹਿਂ ਗੁਰ ਪੂਰਾ।
ਜਿਹ ਕੋ ਦਰਸ਼ਨ ਸੋਹਤਿ ਰੂਰਾ ॥੧੮॥

ਦੋਹਰਾ:
ਨਿਕਟਿ ਨਗਰ ਆਵਾ ਤਬੈ, ਬਹੁ ਸੁੰਦਰ ਦੁਤਿਵੰਤ[1]।
[1]ਸ਼ੋਭਾ ਵਾਲਾ।
ਦੇਖਿ ਜਿਸੇ ਅਮਰਾਵਤੀ[1], ਨੀਚੇ ਨੈਨ ਕਰੰਤਿ ॥੧੯॥
[1]ਇੰਦਰਪੁਰੀ।

ਚੌਪਈ:
ਚਹੁਂਦਿਸ਼ ਜਿਸ ਕੇ ਉਪਬਨ ਸੋਹੈਂ।
ਕੁਸਮ ਬਾਟਿਕਾ[1] ਬਹੁ ਮਨ ਮੋਹੈਂ।
[1]ਬਗੀਚੀਆਂ।
ਕੰਚਨ ਕੋ[1] ਗਢ[2] ਵਡੋ ਬਿਰਾਜੈ।
[1]ਸੋਨੇ ਦਾ; ਭਾਵ, ਸ੍ਵਰਨ ਮਈ। [2]ਕਿਲ੍ਹਾ।
ਨਾਨਾ ਰੰਗ ਜਰੇ ਨਗ[1] ਛਾਜੈਂ ॥੨੦॥
[1]ਥੇਵੇ।
ਊਚੀ ਅਟਾ[1] ਕਲਸ ਮਨ ਭਾਵਨ।
[1]ਅਟਾਰੀ।
ਦਰ ਪਰ ਤੋਰਣ ਬਧੀ ਸੁਹਾਵਨ।
ਚੰਦਨ ਕੇ ਕਪਾਟ[1] ਵਡ ਸ਼ੋਭਾ।
[1]ਤਖਤੇ।
ਜਿਨ ਕੋ ਪਿਖਿ ਦੇਵਨ ਮਨ ਲੋਭਾ
॥੨੧॥
ਜਗਮਗ ਚਮਤਕਾਰ ਛਬਿ ਪਾਈ।
ਮਨਹੁ ਚਢੇ ਬਹੁਤੇ ਦਿਨਰਾਈ[1]।
[1]ਸੂਰਜ।
ਪਹੁਂਚੇ ਜਬ ਤਿਹ ਨਗਰ ਸਮੀਪਾ।
ਬੈਠੇ ਸ੍ਰੀ ਬੇਦੀ ਕੁਲਦੀਪਾ ॥੨੨॥
ਮਰਦਾਨੇ ਸੋਂ ਬਚਨ ਉਚਾਰਾ।
'ਜਾਹੁ ਨਗਰ ਅਬ ਲੇਹੁ ਨਿਹਾਰਾ।
ਬੂਝਤਿ ਥੋ ਮਗ ਮਹਿਂ ਬਹੁ ਬਾਰੀ।
ਖਾਇ ਅਸਨ ਕਰਿ ਛੁਧਾ ਨਿਵਾਰੀ'
॥੨੩॥
'ਸ਼੍ਰੀ ਪ੍ਰਭੁ ਗੰਠ ਨ ਪਟ[1] ਇਕ ਦਾਮੂ।
[1]ਕਪੜੇ ਦੀ ਗੰਢ ਵਿੱਚ।

ਬਿਨਾ ਮੋਲ ਖਾਵੌਂ† ਕਿਹ ਧਾਮੂ? †ਪਾ:-ਪਾਵਹੁਂ।
ਨਹੀਂ ਕਹੂੰ ਇਹ ਥਾਨ ਚਿਨਾਰੀ।
ਉਦਰ ਛੁਧਾ ਬਜਾਪੀ ਮੁਝ ਭਾਰੀ'
॥੨੪॥
ਬਿਗਸਿ ਬਦਨ ਤੇ ਬਚਨ ਬਖਾਨਾ।
'ਸਗਰੋ ਨਗਰ ਦਿਯੋ ਮਰਦਾਨਾ।
ਜਹਿਂ ਸੁੰਦਰ ਭੋਜਨ ਕੋ ਪਾਵਹੁ।
ਜੋ ਕੁਛ ਚਹੁ† ਤਹਿਂ ਤੇ ਲੇ ਖਾਵਹੁ' †ਪਾ:-ਚਹਉ,
॥੨੫॥
'ਹੇ ਪ੍ਰਭੁ! ਪੁਰਿ ਮਹਿਂ ਮੁਝ ਗਹਿਵਾਵਹੁ[1]। [1]ਫੜਾਂਵਦੇ ਹੋ।
ਨਰਨ ਨਿਕਟ ਤੇ ਮਾਰ ਕਰਾਵਹੁ।
ਤਸਕਰ ਲਖਿ ਕਰਿ ਕੈਦ ਮਝਾਰਾ।
ਬਾਂਧ ਲੇਹਿਂ ਭਲ ਖਾਉਂ ਅਹਾਰਾ'
॥੨੬॥
'ਗਹੈ ਜੁ ਤੁਝ ਕੋ ਨਗਰ ਮਝਾਰਾ।
ਤਹਾਂ ਨਾਮ ਕਹਿ ਦੇਉ ਹਮਾਰਾ।
ਛੋਰਿ ਦੇਹਿਂ, ਖਾਵਹੁ ਮਨ ਭਾਵਾ।'
ਅਸ ਸੁਨਿ ਮਰਦਾਨਾ ਹਰਖਾਵਾ
॥੨੭॥
ਗਮਨਜੋ ਤੁਰਨ ਨਗਰ ਮਝਾਰੂ।
ਜਹਿਂ ਚੌਪਰ ਜਜੋਂ ਚਾਰੁ ਬਜਾਰੂ।
ਤਹਿਂ ਹਾਟਕ[1] ਕੀ ਹਾਟ ਅਨੇਕਾ। [1]ਸੋਨੇ ਦੀਆਂ।
ਜਟੇ[1] ਸੁ ਨਗ†[2], ਕੋ ਕਰਹਿ ਬਿਬੇਕਾ [1]ਜੜੇ। [2]ਸੋਹਣੇ ਥੇਵੇ। †ਪਾ:-ਨਗਨ।
॥੨੮॥
ਜਿਨ ਮਹਿਂ ਧਰੀ ਮਿਠਾਈ ਰੂਰੀ।
ਕਰਜੋ ਤਿਹਾਵਲ ਪੂਪਨ[1] ਪੂਰੀ। [1]ਪੂੜੇ
ਫਿਰਹਿਂ ਮਨੁਜ[1] ਜਹਿਂ ਸੁਰਨ ਸਮਾਨਾ। [1]ਪੁਰਸ਼।
ਪਟ ਭੂਖਨ ਪਹਿਰੇ ਬਿਧਿ ਨਾਨਾ
॥੨੯॥
ਪੁਰਿ ਰਚਨਾ ਪਿਖਿ ਕੈ ਮਰਦਾਨਾ।

ਹਰਖਤਿ ਹ੍ਵੈ ਉਰ ਮੈਂ ਬਿਸਮਾਨਾ।
ਇਕ ਮਾਨਵ ਕੇ ਜਾਇ ਸਮੀਪਾ।
ਬੂਝ੍ਯੋ 'ਕੌਨ ਨਾਮ ਅਵਨੀਪਾ?
॥੩੦॥
ਪੁਨ ਇਸ ਪੁਰਿ ਕੋ ਨਾਮ ਬਤਾਵਹੁ।
ਮੁਝ ਢਿਗ ਸਰਬ ਬ੍ਰਿਤਾਂਤ ਸੁਨਾਵਹੁ।
ਕਿਹ ਬਿਧਿ ਹੋਤਿ ਇਹਾਂ ਬਿਵਹਾਰਾ?
ਜਹਿਂ ਕੰਚਨ ਕੇ ਬਨੇ ਬਜਾਰਾ' ॥੩੧॥
ਤਿਹ ਨਰ ਨੈ ਸੁਨਿ ਬਚਨ ਉਚਾਰਾ।
'ਨਾਮ ਸੂਰਨਪੁਰ† ਪ੍ਰਗਟ ਉਦਾਰਾ[1]।

[1]ਬੜਾ ਪ੍ਰਸਿੱਧ ਹੈ।

†ਤਵਾਰੀਖ ਖਾ: ਵਿਚ ਇਸ ਨੂੰ ਚਾਂਦਪੁਰ ਸੂਰਨਪੁਰ ਲਿਖਿਆ ਹੈ। ਅਖੀਰ ਪ੍ਰਸੰਗ ਤੇ ਲਿਖਿਆ ਹੈ ਕਿ ਦੇਸ਼ ਬ੍ਰਹਮਾਂ ਦੇ ਨਾਲ ਲਗਦਾ ਹੈ। ਇਕ ਚਾਂਦਪੁਰ ਮੈਗਨਾ ਨਦੀ ਦੇ ਸਮੁੰਦਰ ਵਿੱਚ ਮਿਲਨ ਵਾਲੇ ਟਿਕਾਣੇ ਹੈ, ਚਿਟਾਗਾਂਗ ਤੋਂ ਉੱਤਰ ਪੱਛੋਂ ਨੂੰ। ਚਿਟਾਗਾਂਗ ਤੋਂ ਨੇੜੇ ਸਮੁੰਦਰ ਵਿੱਚ ਇਕ ਸੋਨਦੀਪ ਟਾਪੂ ਹੈ ਅਗ਼ਲਬ ਹੈ ਕਿ ਉਥੋਂ ਦੀ ਇਹ ਯਾਤਰਾ ਹੋਵੇ। ਸੂਰਨਪੁਰ ਤੇ ਸੋਨਦੀਪ ਇਕੋ ਗੱਲ ਹੈ।

ਕਵਲ ਨੈਨ† ਨ੍ਰਿਪ ਰਾਜਨ ਰਾਜਾ।
ਜਿਹ ਸਮ ਦੂਸਰ ਕੋਇ ਨ ਆਜਾ
॥੩੨॥

†ਪਾ:-ਕਉਲ ਨੈਨ।

ਦੋਹਰਾ:
ਨਹੀਂ ਮੋਲ ਕਿਹ ਵਸਤੁ ਕੋ, ਜੋ ਚਾਹਤਿ
ਸੋ ਲੇਤਿ।
ਮਧੁਰ ਅਸਨ ਜੇ ਹਾਟ ਪਰ, ਪਰਮ
ਅਰਥ ਸਭਿ ਦੇਤਿ ॥੩੩॥
ਚੌਪਈ:
ਦੇਸ਼ ਬਿਦੇਸ਼ੀ ਜੋ ਜਿਹ ਚਾਹੀ।
ਦੇਤਿ ਬਿਹੀਨ ਮੋਲ[1] ਸਭਿ ਤਾਂਹੀ।'
ਹਰਖ੍ਯੋ ਮਰਦਾਨਾ ਬਚ ਭਾਖੇ।
'ਛੁਧਾ ਮੁਝੈ, ਭੋਜਨ ਕੀ ਕਾਂਖੇ ॥੩੪॥
ਪਰਦੇਸ਼ੀ ਮੋ ਕੋ ਲਖਿ ਲੀਜੈ।
ਅਪਨੋ ਨਾਮ ਬਤਾਵਨ ਕੀਜੈ।'
ਸੁਨਿ ਕਰਿ ਮਾਨਵ ਬਚਨ ਉਚਾਰਾ।
'ਧਰਮ ਸਿੰਘ ਹੈ ਨਾਮ ਹਮਾਰਾ
॥੩੫॥

[1]ਬਿਨਾ ਮੁੱਲ।

ਜੋ ਇੱਛਾ ਤਵ ਰਿਦੇ ਮਝਾਰਾ।
ਲੇ ਦੁਕਾਨ ਤੇ ਖਾਹੁ ਅਹਾਰਾ।
ਇਹ ਠਾਂ ਕਰੈ ਨ ਕੋਊ -ਨਾਂਹੀ-।
ਦੇਤਿ ਅਮੋਲੀ ਜੋ ਜਿਹ ਪਾਂਹੀ' ॥੩੬॥

ਦੋਹਰਾ:
'ਮੋ ਕੋ ਦੇ ਨਿਜ ਹਾਥ ਸੋਂ, ਤਬ ਲੇ ਕਰਿ ਕਛੁ ਖਾਊਂ।
ਬਿਨ ਪਛਾਣ ਕਯੋਂ ਲੇ ਸਕੋਂ, ਮਾਂਗਤਿ ਹੌਂ ਸ਼ਰਮਾਊਂ' ॥੩੭॥

ਚੌਪਈ:
ਧਰਮ ਸਿੰਘ ਸੁਨਿ ਬੈਨ ਉਚਾਰਾ।
'ਹੌਂ ਲੈ ਦੇਵੌਂ ਚਲਹੁ ਅਹਾਰਾ।
ਹੋਇਂ ਔਰ ਜੇਤੇ ਤੁਝ ਸੰਗਾ।
ਲੇ ਜਾਵਹੁ ਤਿਨ ਹੇਤ ਨਿਸ਼ੰਗਾ' ॥੩੮॥
ਤਿਹ ਕੇ ਸੰਗ ਕਹਿਤਿ ਮਰਦਾਨਾ।
'ਸੰਗੀ ਦੋਇ, ਕਰੈਂ ਨਹਿਂ ਖਾਨਾ।
ਤੁਮ ਚਲਿ ਕਰਿ ਮੁਝ ਕੋ ਲੇ ਦੀਜੈ।
ਛੁਧਾ ਉਦਰ ਬਹੁ ਦੂਰ ਕਰੀਜੈ' ॥੩੯॥
ਅਸ ਕਹਿ ਆਗੈ ਕੀਨ ਪਯਾਨਾ।
ਠਾਂਢੇ ਭੇ ਇਕ ਜਾਇ ਦੁਕਾਨਾ।
ਧਰਮ ਸਿੰਘ ਕਹਿ ਕੈ ਤਿਸ ਤਾਂਈ।
ਅਸਨ ਦਿਵਾਯੋ ਸੇਰ ਅਢਾਈ ॥੪੦॥
ਸੁ ਪ੍ਰਸੰਨ ਖਾਵਹਿ ਮਰਦਾਨਾ।
ਉਦਰ ਅਘਾਇ ਪਿਯੋ[1] ਪੁਨ ਪਾਨਾ[2]। [1]ਪੀਤਾ। [2]ਪਾਣੀ।
ਬਹੁਰ ਨਗਰ ਕੋ ਫਿਰ ਕਰਿ ਦੇਖਾ।
ਭਯੋ ਰਿਦੇ ਜਿਹ ਹਰਖ ਵਿਸ਼ੇਖਾ ॥੪੧॥
ਚਤੁਰ ਘਟੀ ਮਹਿਂ ਸਰਬ ਨਿਹਰਿ ਕੈ।
ਸ਼੍ਰੀ ਗੁਰੁ ਢਿਗ ਗਮਨਯੋ ਫਿਰ ਮੁਰਿ ਕੈ।

ਦੇਖਿ ਦੂਰ ਤੇ ਸ਼੍ਰੀ ਗੁਨਖਾਨੀ।
ਮਰਦਾਨੇ ਸੰਗ ਬੋਲੇ ਬਾਨੀ ॥੪੨॥
'ਕਹਹੁ ਨਗਰ ਕਿਸ ਬਿਧਿ ਕੋ ਦੇਖਾ।
ਮੁਖ ਪੰਕਜ ਸੋ ਖਿਰਯੋ ਬਿਸ਼ੇਖ਼ਾ।
ਭਰਯੋ ਹਰਖ ਸੋਂ ਹਿਰਦਾ ਤੋਹੀ।
ਅਸਨ ਸੰਗ ਤ੍ਰਿਪਤਯੋ ਬਹੁ ਹੋਹੀ?*'
॥੪੩॥
'ਸੁਨਹੁ ਪ੍ਰਭੂ ! ਕਯਾ ਕਰੋਂ ਬਖਾਨਾ।
ਕਬਹਿ ਨ ਦੇਖਾ ਇਹ ਸਮ ਥਾਨਾ।
ਕੰਚਨ ਕੀ ਨਗਰੀ ਬਰ ਮੰਦਰ।
ਬਨੇ ਬਨਾਏ ਭੋਜਨ ਸੁੰਦਰ ॥੪੪॥
ਸਕੁਲੀ[1] ਪੂਪ[2] ਤਿਹਾਵਲ[3] ਪੂਰੀ। [1]ਜਲੇਬੀ (ਸੰਸਛ, ਸਖੁਲੀ)। [2]ਪੂੜੇ। [3]ਕੜਾਹ।
ਸਰਬ ਪਾਕ[1] ਰਾਖੇ ਬਿਧਿ ਰੂਰੀ। [1]ਖਾਣੇ।
ਮੋਦਕ[1], ਖ਼ੁਰਮੇ[2] ਬਹੁ ਮਿਸ਼ਟਾਨਾ[3]। [1]ਲੱਡੂ। [2]ਰਸਗੁੱਲੇ। [3]ਮਿਠਾਈ।
ਨੁਕਤੀ[1] ਆਦਿ ਅਨਿਕ ਪਕਵਾਨਾ [1]ਬੂੰਦੀ।
॥੪੫॥
ਦੋਹਰਾ:
ਦੇ ਬਿਨ ਮੋਲ ਅਹਾਰ ਕੋ, ਜੈਸੀ ਰੁਚਿ ਜਿਹ ਹੋਇ।
ਏਕ ਮਨੁਜ ਮੋ ਕੋ ਮਿਲਾ, ਸ਼ੁਭ ਸੁਭਾਇ ਜਿਹ ਕੋਇ[1] ॥੪੬॥ [1]ਜਿਸ ਦਾ ਸੀ।
ਚੌਪਈ:
ਤਿਹ ਭੋਜਨ ਬਹੁ ਮੁਝੈ ਦਿਵਾਯਾ।
ਇਸ ਬਿਧਿ ਮੁਖ ਤੇ ਵਾਕ ਅਲਾਯਾ।
-ਜੇਤੇ ਔਰ ਅਹੈਂ ਤੁਝ ਸੰਗਾ।
ਤਿਨ ਅਹਾਰ ਲੈ ਜਾਹੁ ਨਿਸ਼ੰਗਾ-
॥੪੭॥
ਮੈਂ ਭਾਖੀ -ਹੈਂ ਸੰਗੀ ਦੋਊ।
ਨਹਿਂ ਖਾਵਤਿ ਸੰਤੋਖੀ ਸੋਊ-।
ਪ੍ਰਿਥਮੈ ਤ੍ਰਿਪਤਯੋ ਖਾਇ ਅਹਾਰਾ।
ਪੁਨ ਫਿਰ ਕੈ ਸਭਿ ਨਗਰ ਨਿਹਾਰਾ'

॥੪੮॥
ਸੁਨਿ ਯੌਂ ਬਿਗਸੇ ਦੀਨ ਨਿਵਾਜੂ।
'ਕਰਜੋ ਭਲਾ ਮਰਦਾਨੇ ਕਾਜੂ।
ਭਯੋ ਤੋਰ ਮਨ ਭਾਵਨ ਸਭਿ ਹੀ।
ਬੈਸਹੁ ਗਾਉਂ ਸ਼ਬਦ ਕੋ ਅਬ ਹੀ'
॥੪੯॥
ਬੈਠਿ ਗਯੋ ਬੂਝਤਿ ਪੁਨ ਐਸੇ।
'ਇਹ ਪੁਰਿ ਕਰਮ ਕਰਤਿ ਨਰ ਕੈਸੇ।
ਸਰਬ ਅਮੋਲੇ ਸੁਖ ਜਿਨ ਪਾਸੂ।
ਜੇ ਨਿਸ ਬਾਸੁਰ ਕਰਤਿ ਬਿਲਾਸੂ'
॥੫੦॥
ਸ੍ਰੀ ਨਾਨਕ ਕਹਿਂ 'ਸੁਨਿ ਮਰਦਾਨੇ।
ਇਹਾਂ ਨ ਕੋਊ ਝੂਠ ਬਖਾਨੇ।
ਧਰਮਕਲਾ ਇਹ ਥਾਨ ਬਿਸਾਲਾ।
ਸਰਬ ਦੇਸ਼ ਤੇ ਪਾਪ ਨਿਕਾਲਾ ॥੫੧॥
ਸਤਿ ਸੰਤੋਖ ਰਖਹਿਂ ਉਰ ਧਾਰੀ।
ਕਰਤਿ ਨਹੀਂ ਮੈਥਨ ਨਰ ਨਾਰੀ।
ਦ੍ਰਿਸ਼ਟਿ ਭੋਗ[1] ਕੀ ਇਹਠਾਂ ਰੀਤੀ[*]।
ਪੁੰਨ ਬਿਖੈ ਸਭਿਹਿਨਿ ਕੀ ਪ੍ਰੀਤੀ[†]'
॥੫੨॥
ਮਰਦਾਨੇ ਤਬ ਵਾਕ ਅਲਾਯੋ।
'ਅਚਰਜ ਹੀ ਬਿਰਤੰਤ ਸੁਨਾਯੋ।
ਸਭਿ ਹੀ ਰੀਤਿ ਨਵੀਨ ਬਤਾਈ।
ਦੇਖੀ ਸੁਨੀ ਨ ਮੈਂ ਕਿਹ ਥਾਂਈ'
॥੫੩॥
ਗੁਰੂ ਕਹੈਂ 'ਅਚਰਜ ਕਰਤਾਰਾ।
ਏਕੰਕਾਰ ਬਿਅੰਤ ਅਪਾਰਾ।
ਅਚਰਜ ਹੀ ਸਭਿ ਚਰਿਤ[1] ਤਿਸੂ ਕੇ।
ਸਮਝ ਨ ਆਵਹਿਂ ਰਿਦੇ ਕਿਸੂ ਕੇ

[1]ਪ੍ਰੇਮ ਤੱਕਣੀ ਮਾਤ੍ਰ ਹੀ ਭੋਗ ਹੈ। [*]ਇਸ ਤੋਂ ਮੁਰਾਦ ਲੋਕਾਂ ਦੇ ਨੇਕ ਚਲਣ ਹੋਣ ਦੀ ਹੈ, ਕਿ ਬਿਭਚਾਰ ਬੀ ਨਹੀਂ ਹੈ ਤੇ ਲੋਕ ਗ੍ਰਿਸਹਤ ਜਤੀ ਹਨ। ਪਾ:-ਰੀਤ।

[†]ਪਾ:-ਪ੍ਰੀਤਾ।

[1]ਕਰਤਬ।

॥੫੪॥

ਦੋਹਰਾ:

ਪਰਮਾਣੂ[1] ਸਮ ਦੇਖਿ ਨਰ, ਅਫਰਤਿ ਹੈਂ[2] ਉਰ ਮਾਂਹਿ।

[1]ਨਿੱਕੇ ਤੋਂ ਨਿੱਕੇ ਕਿਣਕੇ। [2]ਆਕੜਦੇ ਹਨ।

ਓਛੇ[1] ਕਲਾ ਦਿਖਾਵਹੀਂ, ਜਰੀ ਜਾਤ ਘਟ[2] ਨਾਂਹਿ ॥੫੫॥

[1]ਹੋਛੇ। [2]ਹਿਰਦੇ ਵਿਚ।

ਚੌਪਈ:

ਕਲੀਕਾਲ ਮੈਂ ਇਹ ਸਮ ਰਾਜਾ†।

†ਲੋਕਾਂ ਦੇ ਧਰਮੀ ਹੋਣ ਦਾ ਅਰ ਦਾਨੀ ਹੋਣ ਦਾ ਤੇ ਜਗ੍ਯਾ ਜਗ੍ਯਾ ਜੱਗ ਹੋਣ ਦਾ ਕਾਰਨ ਏਥੇ ਖੁਹਲਿਆ ਹੈ ਕਿ ਰਾਜਾ ਧਰਮੀ ਹੈ ਤੇ ਉਸ ਨੇ ਇਹ ਸਾਰਾ ਪ੍ਰਬੰਧ ਕਰ ਰੱਖਿਆ ਹੈ।

ਦੂਸਰ ਔਰ ਨ ਕੋਊ ਸਾਜਾ।

{ਕਵਲਨੈਨ}

ਭੂਪ ਸਪਤਦਸ ਮਾਨਹਿਂ ਆਨਾ[1]।

[1]ਨ, ਹੁਕਮ।

ਧਰਮਵੰਤ ਗੁਨਵਾਨ ਮਹਾਨਾ' ॥੫੬॥

ਸੁਨਿ ਕਰਿ ਕਹਿਨ ਲਗਾ ਮਰਦਾਨਾ।

'ਇਹ ਠਾਂ ਰਹਹੁ ਕਰਹੁ ਗੁਜਰਾਨਾ।

ਥਾਨ ਬਿਲੋਕਹੁ ਵਡ ਰਮਣੀਕਾ।

ਬਨਜੋ ਬਨਾਯੋ ਭੋਜਨ ਨੀਕਾ' ॥੫੭॥

ਸ੍ਰੀ ਗੁਰੁ ਕਹੈਂ 'ਨ ਹਮ ਕਰ ਮਾਂਹੀ।

ਜਹਿਂ ਕਰਤਾਰ ਲਿਜਾਵਹਿ, ਜਾਂਹੀ[1]।'

[1]ਜਾਵਾਂਗੇ।

ਅਸ ਕਹਿ ਤੂਸ਼ਨ ਤੇ ਜਗਸਾਈਂ।

ਜਿਨ ਕੇ ਦਰਸ਼ਨ ਕਲੁਖ ਨਸਾਈਂ[1] ॥੫੮॥

[1]ਪਾਪ ਨੱਸ ਜਾਂਦੇ ਹਨ।

ਸਪਤ ਦਿਵਸ ਬੈਸੇ ਤਹਿਂ ਬੀਤੇ।

ਨਾਮ ਲਏ ਜਿਹ ਜਮ ਭੈ ਭੀਤੇ।

ਦੋਨੋ ਕਾਲ ਜਾਇ ਮਰਦਾਨਾ।

ਪੁਰਿ ਮਹਿਂ ਜਾਚਹਿ ਭੋਜਨ ਖਾਨਾ ॥੫੯॥

ਜਿਹ ਦੁਕਾਨ ਕੇ ਜਾਇ ਅਗਾਰੈ।

ਜਾਚੇ ਤੇ ਸੋ ਅਸਨ ਖੁਵਾਰੈ।

ਪੂਪ[1] ਪੂਰਿਕਾ[2] ਆਦਿ ਅਹਾਰਾ।

[1]ਪੂੜੇ। [2]ਪੂਰੀਆਂ।

ਖਾਇ ਖਾਇ ਹ੍ਵੈ ਹਰਖ ਅਪਾਰਾ

॥੬੦॥
ਧਰਮ ਸਿੰਘ ਮਿਲਿਓ ਇਕ ਦਿਨ ਤਬ।
ਬੂਝਤਿ ਭਾ 'ਸੰਗੀ ਜੋ ਤਵ ਬਿਬ[1]। [1]ਦੋਵੇਂ।
ਨਗਰ ਬਿਖੈ ਦੇਖੇ ਕਬਿ ਨਾਹੀ।
ਕਿਹ ਤੇ ਲੇ ਭੋਜਨ ਸੋ ਖਾਹੀਂ?' ॥੬੧॥
[1] 'ਹੈਂ ਸੰਤੋਖੀ ਸੋ ਨਹਿਂ ਆਵੈਂ। [1]ਮਰਦਾਨਾ ਬੋਲਿਆ।
ਭਾਉ ਸੰਗ ਲੇ ਜਾਇ ਤ ਖਾਵੈਂ।
ਯੌਂ ਨ ਖਾਇਂ ਰਹਿਂ ਪੌਨ ਅਹਾਰੀ।
ਬੈਠਿ ਰਹੈਂ ਸੋ ਬਾਗ਼ ਮਝਾਰੀ' ॥੬੨॥
ਸੁਨਿ ਕਰਿ ਧਰਮ ਸਿੰਘ ਚਿਤ ਠਾਨੇ।
-ਦੇਖੇ ਚਹਿਯੇ ਸੰਤ ਮਹਾਨੇ-।
ਪੰਜ ਸੇਰ ਬਰ ਭੋਜਨ ਲੀਨੋ।
ਗੁਰੁ ਮਿਲਨੇ ਹਿਤ ਆਵਨ ਕੀਨੋ ॥੬੩॥
ਜਹਿਂ ਬੈਸੇ ਬੇਦੀ ਕੁਲਦੀਪਾ।
ਚਲਿ ਕਰਿ ਪਹੁਂਚਯੋ ਜਬਹਿ ਸਮੀਪਾ।
ਦੂਸਰ ਸੰਗਿ ਹੁਤੋ ਮਰਦਾਨਾ।
ਬੰਦੇ ਪਦ ਹ੍ਵੈ ਦੀਨ ਮਹਾਨਾ ॥੬੪॥
ਰਾਖਯੋ ਭੋਜਨ ਗੁਰੂ ਅਗਾਰੀ।
'ਅਚਹੁ ਸੰਤ! ਲਿਹੁ ਭੇਟ ਹਮਾਰੀ।
ਰਾਵਰ ਕੀ ਮਹਿਮਾ ਸੁਨਿ ਆਵਾ।
ਮਹਾਂ ਮੋਹ ਬਨ ਕੋ[1] ਤੁਮ ਦਾਵਾ[2]' ॥੬੫॥ [1]ਬੜੇ ਮੋਹ ਰੂਪੀ ਜੰਗਲ ਨੂੰ। [2]ਤੁਸੀਂ ਬਨ ਅਗਨੀ ਹੋ।
ਦੋਹਰਾ:
ਧਰਮ ਸਿੰਘ ਕੇ ਦੇਖਿ ਕਰਿ, ਬੋਲੇ ਕਰੁਨਾ ਭੌਨ।
'ਕਿਹ ਨੈ ਪਠਾ ਅਹਾਰ ਇਹੁ, ਕਹਹੁ ਅਹਹੁ[1] ਤੁਮ ਕੌਨ? ॥੬੬॥ [1]ਹੁੰਦੇ ਹੋ।
ਚੌਪਈ:
ਕੌਨ ਪ੍ਰਯੋਜਨ ਕੇ ਹਿਤ ਆਵਾ?

ਕਰਹੁ ਸਰਬ ਬਿਰਤਾਂਤ ਸੁਨਾਵਾ।'
ਹਾਥ ਬੰਦਿ ਤਿਨ ਬਚਨ ਬਖਾਨਾ।
'ਸੁਨਹੁ ਸੰਤ ਜੀ! ਤੁਮ ਗਤਿ ਦਾਨਾ ॥੬੭॥
ਸਪਤ ਦਿਵਸ ਬੀਤੇ ਤੁਮ ਆਏ।
ਨਗਰ ਬਿਖੈ ਨਿਜ ਚਰਨ ਨ ਪਾਏ।
ਲੇ ਕੀਨੋ ਨਹਿਂ ਖਾਨ ਅਹਾਰਾ।
ਬੈਸ ਰਹੇ ਉਦਿਆਨ ਮਝਾਰਾ ॥੬੮॥
ਸੁਨਿ ਰਾਵਰ ਕੀ ਸੁਧ ਇਸ ਰੀਤੀ।
ਮੈਂ ਆਨਯੋ ਭੋਜਨ ਯੁਤਿ ਪ੍ਰੀਤੀ[1]। [1]ਪ੍ਰੇਮ ਨਾਲ।
ਕਵਲਨੈਨ ਹੈ ਨਗਰ ਭੁਵਾਲਾ।
ਧਰਮਵਾਨ ਨਿਰਮਾਨ[1] ਬਿਸਾਲਾ ॥੬੯॥ [1]ਹੰਕਾਰ ਤੋਂ ਬਿਨਾ।
ਨਿਜ ਬਲ ਪਰ ਕੋ ਨਹੀਂ ਜਨਾਵੈ।
ਕਿਸੁ ਰੀਤਿ ਸੋਂ ਕਿਹ ਨ ਦੁਖਾਵੈ।
ਸਭਿ ਕੋ ਜਾਨਹਿ ਆਪ ਸਮਾਨਾ।
ਸਹਿਨਸ਼ੀਲ[1] ਜਨੁ ਕਰੁਨਾ ਖਾਨਾ ॥੭੦॥ [1]ਸਹਾਰੇ ਵਾਲੇ ਸੁਭਾਉ ਵਾਲਾ।

ਦੋਹਰਾ:
ਭੂਪ ਸਪਤਦਸ ਆਪ ਹੀ, ਮਾਨਹਿਂ ਇਸ ਕੀ ਆਨ।
ਨਹਿਂ ਕਿਸਹੂੰ ਸੋਂ ਕਬ ਕਹੈ, ਕਰਿ ਨਿਜ ਜੋਰ ਮਹਾਨ ॥੭੧॥

ਚੌਪਈ:
ਅਚਹੁ ਸੰਤ ਜੀ! ਅਸਨ ਪੁਨੀਤਾ।
ਸਰਬ ਸੁਨਾਈ ਮੈਂ ਨਿਜ ਰੀਤਾ।'
ਭਗਤ ਵਛਲ ਬੋਲੇ ਮੁਖ ਬਾਨੀ।
'ਅਨਬਨ ਬਿਧਿ ਹਮ ਨੈ ਪਹਿਚਾਨੀ ॥੭੨॥
ਨਹਿਂ ਭੋਜਨ ਹਮ ਇਹ ਠਾਂ ਖਾਵੈਂ।
ਭੂਪਤਿ ਮਹਿਂ ਇਕ ਦੋਖ ਲਖਾਵੈਂ।

ਜਹਾਂ ਨ ਦੋਖ ਹੋਤਿ ਹੈ ਕੋਈ।
ਤਹਾਂ ਅਹਾਰ ਪੁਨੀਤੰ ਹੋਈ' ॥੨੩॥
ਧਰਮ ਸਿੰਘ ਸੁਨਿ ਬੈਨ ਉਚਾਰਾ।
'ਹੈ ਨਿਰਦੋਖ ਭੁਵਾਲ ਹਮਾਰਾ।
ਕੌਨ ਦੋਖ ਤਿਸ ਮਹਿਂ ਤੁਮ ਪਾਵਉ।
ਨਿਜ ਆਨਨ ਤੇ ਹਮਹਿਂ ਬਤਾਵਉ'
॥੨੪॥
ਸ੍ਰੀ ਗੁਰੁ ਭਨੈਂ 'ਦੋਖ ਜਿਸ ਮਾਂਹੀ।
ਸੋ ਜਾਨਤਿ, ਨਹਿਂ ਅਪਰ ਲਖਾਹੀ।
ਪਰ ਮਨ ਕੀ, ਕੋ ਜਾਨਹਿ ਗਾਥਾ?'
ਯੌਂ ਕਹਿ ਤੂਸ਼ਨ ਭੇ ਜਗਨਾਥਾ ॥੨੫॥
ਦੋਹਰਾ:
ਪਦ ਬੰਦਨ ਕਰਿ ਪੁਨ ਗਯੋ, ਧਰਮ
ਸਿੰਘ ਨ੍ਰਿਪ ਪਾਸ।
'ਦ੍ਵੈ ਅਤੀਤ ਆਏ ਇਹਾਂ, ਸੁਨਹੁ ਸ਼੍ਰੋਨ
ਅਰਦਾਸ ॥੨੬॥
ਚੌਪਈ:
ਏਕ ਨਗਰ ਮਹਿਂ ਖਾਇ ਅਹਾਰਾ।
ਦ੍ਵੈ ਬੈਠੇ ਉਦਿਆਨ ਮਝਾਰਾ।
ਸਪਤ ਦਿਵਸ ਭੇ ਅਸਨ ਨ ਕੀਨੋ।
ਮੈਂ ਲੇ ਗਯੋ ਤਦਪਿ ਨਹਿਂ ਲੀਨੋ
॥੨੭॥
ਕਹਤਿ -ਭੂਪ ਮਹਿਂ ਦੋਖ ਲਖਾਵੈਂ।
ਇਹਠਾਂ ਹਮ ਨਹਿਂ ਭੋਜਨ ਖਾਵੈਂ-।
ਮੈਂ ਬੂਝੇ ਸੋ ਨਹੀਂ ਬਖਾਨੈਂ।
ਕਹੈਂ -ਕਿ ਨ੍ਰਿਪਤਿ ਰਿਦੈ ਸਭਿ ਜਾਨੈ-'
॥੨੮॥
ਕਵਲਨੈਨ ਸੁਨਿ ਕਰਿ ਇਹ ਬਾਤੀ।
ਹ੍ਵੈ ਬਿਸਮਾਦ ਗੁਣਤਿ[1] ਬਹੁ ਭਾਂਤੀ।
'ਚਲਹੁ ਸੰਤ ਦੇਖੌਂ ਮੈਂ ਕੈਸੇ।
ਸਪਤ ਦਿਵਸ ਕੇ ਬਾਹਰ ਬੈਸੇ'

[1]ਸੋਚਦਾ ਹੈ।

॥੭੯॥
ਅਸ ਕਹਿ ਧਰਮ ਸਿੰਘ ਕੇ ਸੰਗਾ।
ਗਮਨਜੋ ਉਰ ਮਹਿਂ ਦਰਸ ਉਮੰਗਾ।
ਉੱਤਮ ਵਸਤੁ ਭੇਟ ਲੇ ਹਾਥਾ।
ਯੋਧਾ[1] ਸਚਿਵ[2] ਬਹੁਤ ਜਿਹ ਸਾਥਾ ॥੮੦॥ [1]ਬਹੁਤੇ ਸਿਪਾਹੀ। [2]ਮੰਤ੍ਰੀ।

ਦੋਹਰਾ:
ਬੰਦਨ ਕਰਿ ਬੈਠਜੋ ਨਿਕਟਿ, ਰਾਜ ਮਾਨ ਜਿਹ ਨਾਂਹਿ।
'ਕੌਨ ਦੋਖ ਮਮ ਸੰਤ ਜੀ!' ਗੁਰੂ ਕਹੈਂ ਪੁਨ ਤਾਂਹਿ ॥੮੧॥

ਚੌਪਈ:
'ਭੋ ਨ੍ਰਿਪ! ਤੁਮ ਜਾਨਤਿ ਮਨ ਐਸੇ।
ਜੇ ਮਾਨਵ ਸਭਿ ਹਮਰੇ ਜੈਸੇ।
ਤੌ ਕਜੋਂ ਅਪਨ ਮਨਾਵਹਿਂ ਆਨਾ।
ਮਿਟਾ ਨ ਤੁਮਰੇ ਮਨ ਤੇ ਮਾਨਾ ॥੮੨॥
ਵਡੋ ਕਠਨ ਹੈ ਤਜਿਨ ਹੰਕਾਰਾ।
ਜਿਸ ਨੈ ਗ੍ਰਸ ਲੀਨੋ ਜਗ ਸਾਰਾ।
ਜਨਮ ਮਰਨ ਬੰਧਨ ਕੋ ਦਾਤਾ।
ਇਸਹਿ ਜੀਤਨੋ ਜਿਹ ਨਰ ਜਾਤਾ ॥੮੩॥
ਸੋ ਸੂਰਾ ਜਗ ਮਹਿਂ ਪਰਧਾਨਾ।
ਕਰਹਿ ਬਿਜੈ ਪੁਨ ਮੋਹ ਮਹਾਨਾ।'
ਭੂਪ ਕਹੈ 'ਮੈਂ ਕਹੋਂ ਨ ਕੋਈ[1]। [1]ਕਿਸੇ ਨੂੰ ਨਹੀਂ ਕਹਿੰਦਾ।
ਆਪਹਿ ਆਨ ਮਾਨਿ ਹੈਂ ਸੋਈ ॥੮੪॥
ਤਦਪਿ ਜਿ ਮੁਝ ਮਹਿਂ ਲਖਹੁ ਹੰਕਾਰਾ।
ਕਰਹੁ ਸੰਤ ਜੀ! ਆਪ ਬਦਾਰਾ[1]।' [1]ਦੂਰ।
ਗੁਰੁ ਕਹਿਂ 'ਕਿਯੋ ਹਾਨ[1] ਜੇ ਮਾਨਾ[2]। [1]ਨਾਸ਼। [2]ਹੰਕਾਰ।
ਸੁਧਰਸੈਨ ਕੀ ਮਾਨਹੁ ਆਨਾ ॥੮੫॥
ਤੌ ਹਮ ਜਾਨਹਿਂਗੇ ਨਿਰਦੋਖੁ।

ਮਨਹਿ ਜਿ ਬਚ[1] ਹ੍ਵੈਂ ਜੀਵਨ ਮੋਖੁ[2]। [1]ਜੇ ਤੂੰ ਬਚਨ ਮੰਨ ਲਵੇਂ ਤਾਂ। [2]ਜੀਵਨ ਮੁਕਤ।
-ਰਾਜਨ ਰਾਜ ਸਪਤਦਸ ਕੇਰੋ[1]-। [1]ਸਤਾਰਾਂ (ਰਾਜਿਆਂ) ਦਾ ਮੈਂ ਮਹਾਰਾਜਾ ਹਾਂ।
ਇਹ ਹੰਤਾ ਹਤਿ ਕਰਹੁ ਨਿਬੇਰੋ[1]' ॥੮੬॥ [1]ਇਸ ਹੰਕਾਰ ਨੂੰ ਮਾਰਕੇ ਮੁਕਾ ਦਿਓ।

ਦੋਹਰਾ:
ਹਰਖਤਿ ਭਾ ਦਰਸ਼ਨ ਪਰਸ, ਸੁਨਤਿ ਨਰੇਸ਼ ਅਲਾਇ।
'ਸੁਧਰਸੈਨ ਕੇ ਸ੍ਵਾਨ[1] ਜੋ, ਕਹਉ ਪਰੌਂ ਤਿਨ ਪਾਇ' ॥੮੭॥ [1]ਕੁੱਤੇ।

ਚੌਪਈ: [1]ਪ੍ਰਸੰਨ ਹੋਏ।
ਪਰਮ ਪ੍ਰਸੀਦੇ[1] ਪੰਕਜ ਨੈਨਾ।
'ਧੰਨ ਧੰਨ ਨ੍ਰਿਪ' ਉਚਰਤਿ ਬੈਨਾ।
'ਜਨਕ ਸਮਾਨ ਤੋਰ ਵਡਿਆਈ।
ਤਿਸਕੀ ਸੇਵਾ ਸੇਵਤਿ ਪਾਈ[1]' ॥੮੮॥ [1]ਸੇਵਾ ਸੇਂਵਦਿਆਂ (ਵਡਯਾਈ) ਪਾਈ।
ਅਸ ਪ੍ਰਕਾਰ ਜਬ ਸੁਨਯੋ ਰਜਾਨਾ।
ਕਰਿ ਸੰਸੈ ਯੌਂ ਬਚਨ ਬਖਾਨਾ।
'ਪੂਰਬਲੇ ਭਵ ਕੀ[1] ਸੁਧ ਜਾਨਹੁ। [1]ਜਨਮ ਦੀ।
ਤੌ ਸਗਰੋ ਪਰਸੰਗ ਬਖਾਨਹੁ ॥੮੯॥
ਕਿਸ ਪ੍ਰਕਾਰ ਮੈਂ ਸੇਵਾ ਕੀਨੀ।
ਕਿਹ ਬਿਧਿ ਜਨਕ ਬਿਭੂਤਹਿ ਦੀਨੀ[1]। [1]ਮੈਨੂੰ ਐਸ਼੍ਵਰਜ ਦਿੱਤਾ ਜਨਕ ਨੇ
ਤੁਮ ਜੋ ਪੂਰਨ ਸੰਤ ਕ੍ਰਿਪਾਲਾ।
ਮਿਲੇ ਜਿ ਮੋ ਕੋ ਭਾਗ ਬਿਸਾਲਾ' ॥੯੦॥
ਸੁਨਿ ਕਰਿ ਬੋਲੇ ਸ਼੍ਰੀ ਜਗਤੇਸ਼ਾ।
'ਹੁਤੇ[1] ਕਾਲ[2] ਜਿਹ ਜਨਕ ਨਰੇਸ਼ਾ। [1]ਸੀ। [2]ਸਮਾਂ।
ਸਫਾਚੰਦ ਤਬ ਨਾਮ ਤੁਮਾਰਾ।
ਕਰਹਿ ਨ੍ਰਿਪਤਿ ਕੀ ਸੇਵ ਅਪਾਰਾ ॥੯੧॥
ਏਕ ਦਿਵਸ ਨ੍ਰਿਪ ਗਿਰਾ ਬਖਾਨੀ।
-ਹਿਮ ਗਿਰ ਤਟ ਤੇ[1] ਆਨਹੁ ਪਾਨੀ। [1]ਕਿਨਾਰੇ ਤੋਂ।

ਤਹਿਂ ਸੀਤਲ ਹੈ ਤੂਰਨ ਜਾਵਹੁ।
ਲਗੀ ਪਿਪਾਸ ਨ ਬਿਲਮ ਲਗਾਵਹੁ-
॥੯੨॥
ਸੁਨਿ ਆਇਸ ਕੋ ਕੀਨ ਪਯਾਨਾ[1]। [1](ਤੂੰ) ਗਿਓਂ।
ਮਗ ਮਹਿਂ ਇਹ ਸੰਕਲਪ ਉਠਾਨਾ।
-ਹੌਂ ਜਿ ਹੁਤੋ ਕਿਤ ਦੇਸ਼ ਨਰੇਸ਼ਾ।
ਅਸ ਪ੍ਰਕਾਰ ਕੀ ਕਰਤਿ ਨਿਦੇਸ਼ਾ[1] [1]ਆਗਜਾ।
॥੯੩॥
ਸੁਖ ਬਿਲਾਸ ਨਿਸ ਬਾਸੁਰ ਜਾਸੁ।
ਚਹਿਤਿ ਜੁ ਰਿਦੇ ਮੰਗਾਵਤਿ ਤਾਸੁ-।
ਯੌਂ ਸੰਕਲਪ ਕਰਤਿ ਮਨ ਮਾਂਹੀ।
ਆਨਜੋ ਨੀਰ ਜਨਕ ਨ੍ਰਿਪ ਜਾਹੀਂ
॥੯੪॥
ਕਿਯੋ ਪਾਨ[1] ਜਲ ਉਰ ਹਰਖਾਯੋ। [1]ਪੀਣਾ ਕੀਤਾ।
ਤੁਝ ਸੋਂ ਭੂਪਤਿ ਬਚਨ ਅਲਾਯੋ।
-ਮਾਂਗ ਲੇਹੁ ਅਭਿਲਾਖ ਜੁ ਤੇਰੀ।
ਦੇਉਂ ਪਦਾਰਥ ਤਨਕ ਨ ਦੇਰੀ-
॥੯੫॥
ਸੁਨ ਤੈਂ ਕਹਾ -ਨ ਮੋ ਕੋ ਚਾਹੂ।
ਕਜਾ ਮਾਂਗੋ ਨ੍ਰਿਪ ਜੀ! ਤੁਮ ਪਾਹੂ-!
ਨਟਤਿ ਭਯੋ[1] ਨਹਿਂ ਸਾਚ ਬਖਾਨਾ। [1]ਟਾਲ ਮਟੋਲਾ ਕਰ ਗਿਆ।
ਹ੍ਵੈ ਹਦੂਰ ਆਨਨ ਸ਼ਰਮਾਨਾ ॥੯੬॥
ਅੰਤਰਜਾਮੀ ਜਨਕ ਨਰੇਸ਼ਾ।
ਸਭਿ ਜਾਨੀ ਚਿਤਵਜੋ ਹੈ ਜੈਸਾ।
ਤੁਝ ਸੋਂ ਐਸੇ ਬਚਨ ਉਬਾਚਾ।
-ਤੈਂ ਤੋ ਕੀਨਿ ਪ੍ਰਿਥਮ ਹੀ ਜਾਚਾ
॥੯੭॥
ਦੋਹਰਾ:
ਮਗ ਮਹਿਂ ਜਬ ਸੰਕਲਪ ਭਾ, ਤਬ ਹੀ
ਜਾਚਨ ਕੀਨਿ।
ਹਮਤੇ ਹੋਇਂ ਬਿਸਾਲ[1] ਨ੍ਰਿਪ -ਅਸ [1]ਚੰਗਾ (ਅ) ਬੜਾ।

ਪ੍ਰਕਾਰ ਬਰ ਦੀਨ ॥੯੮॥

ਚੌਪਈ:

ਸੁਨਿ ਕਰਿ ਤੈਂ ਬੰਦੇ ਦ੍ਵੈ ਹਾਥਾ।
ਕਹਯੋ ਬਚਨ ਭੂਪਤਿ ਕੇ ਸਾਥਾ।
-ਆਤਮ ਗਯਾਨ ਹੇਤੁ ਮੈਂ ਸੇਵੇ।
ਤਿਹ ਤੇ ਰਹਯੋ ਨ ਪਾਯੋ ਭੇਵੇ[1]- ॥੯੯॥

[1]ਉਸ (ਆਤਮ ਗਯਾਨ) ਤੋਂ (ਖਾਲੀ) ਰਹਿ ਗਿਆ, (ਉਸ ਦੇ ਭੇਦ) ਨਾ ਮਿਲਿਆ।

ਜਨਕ ਕਹਯੋ ਕਲਿ ਕਾਲ ਮਝਾਰੀ।
ਪੂਰਨ ਗੁਰੂ ਮਿਲਹਿਂ ਇਕ ਬਾਰੀ।
ਤਿਹ ਤੇ ਪਾਵਹਿਂ ਆਤਮ ਗਯਾਨਾ।
ਕਰੈਂ ਜਗਤ ਕੇ ਬੰਧਨ ਹਾਨਾ-' ॥੧੦੦॥

ਕਵਲਨੈਨ ਪੂਰਬ[1] ਪਰਸੰਗਾ।
ਸੁਨਿ ਕਰਿ ਹਿਰਦੇ ਭੂਰ ਉਮੰਗਾ।

[1]ਪਹਿਲਾਂ ਦਾ।

{ਕਵਲਨੈਨ ਪੂਰਬਲਾ ਪ੍ਰਸੰਗ}

ਜਿਵੇਂ ਜਨਕ ਰਾਜਾ ਦੇ ਸ੍ਰਾਪੇ ਆਦਮੀ ਤਾਰੇ ਦਿਖਾਏ ਹਨ, ਤਿਵੇਂ ਇਹ ਰਾਜਾ ਜਨਕ ਤੋਂ ਵਰ ਪ੍ਰਾਪਤ ਸੀ, ਇਸ ਨੂੰ ਜੋ ਰਾਜ ਇੱਛਾ ਫੁਰੀ ਸੀ ਉਸ ਦੀ ਅੰਸ਼ ਅੰਦਰੋਂ ਕੱਢਕੇ ਜੀਵਨ ਮੁਕਤਿ ਕਰਨੇ ਲਈ ਗੁਰੂ ਜੀ ਉਸ ਨੂੰ ਮਿਲੇ ਤੇ ਗੁਰੂ ਅੰਤਰਯਾਮੀ ਜੇ ਉਸ ਨੂੰ ਉਸ ਦਾ ਪੂਰਬਲਾ ਹਾਲ ਨਾ ਦੱਸਦੇ ਤਾਂ ਉਸ ਧਰਮੀ ਪੁਰਖ ਨੂੰ ਨਿਸ਼ਚਾ ਨਹੀਂ ਸੀ ਆ ਸੱਕਣਾ। ਸੋ ਆਪ ਨੇ ਤ੍ਰਿਕਾਲੱਗਯ ਹੋਣ ਕਰਕੇ ਉਸ ਦਾ ਪੂਰਬਲਾ ਹਾਲ ਦੱਸ ਦਿੱਤਾ।

ਪੱਛਮੀ ਵਿਦਯਾ ਦੇ ਗਯਾਨੀਆਂ ਨੂੰ ਜੇ ਸਾਇੰਸ ਦੇ ਨਾਮ ਤੇ ਸਤਿਗੁਰ ਦੇ ਤ੍ਰਿਕਾਲੱਗਯ ਹੋਣ ਤੇ ਸੰਸਾ ਫੁਰੇ ਤਾਂ ਉਨ੍ਹਾਂ ਨੂੰ ਉਨ੍ਹਾਂ ਦੀ ਹੁਣ ਦੀ ਵਿੱਦਯਾ ਪੜਤਾਲਨੀ ਚਾਹੀਦੀ ਹੈ, ਜੋ ਦੂਸਰੇ ਦੇ ਖਯਾਲ ਵਾਚ ਲੈਣਾ ਸਿੱਧ ਕਰ ਰਹੀ ਹੈ, (Telepathy) ਟੈਲੀਪੈਥੀ ਤੇ ਇਸ ਤੋਂ ਅਗੇ ਆਂਇਨਸਟੈਨ ਦੀ ਨਵੀਂ ਕਾਢ ਮੁਤਾਲਯਾ ਕਰਨੀ ਚਾਹੀਦੀ ਹੈ, ਜਿਨ੍ਹਾਂ ਨੇ ਮੈਥੇਮੈਟਿਕਸ (Mathematics) ਗਣਤ ਵਿਦਯਾ ਨਾਲ ਸਿੱਧ ਕਰ ਦਿੱਤਾ ਹੈ ਕਿ ਸਮਾਂ-ਸਮੇਂ ਦੇ ਤ੍ਰੈ ਭਾਗ-ਭੂਤ, ਭਵਿਖਤ ਤੇ ਵਰਤਾਨ ਦੇਸ਼ ਦੀ ਚੌਥੀ ਲਾਂਭ ਹੈ। ਸਾਡੀ ਸਮਝ ਦੇਸ਼ (space) ਦੇ ਤ੍ਰੈ ਪਹਿਲੂਆਂ ਦੀ ਜਾਣੂ ਹੈ, ਇਸ ਕਰਕੇ ਸਮੇਂ ਨੂੰ ਜੋ ਅਸਲ ਵਿਚ ਚੌਥੀ ਲਾਂਭ ਦੇਸ਼ (space) ਦੀ ਹੈ, ਤ੍ਰੈ ਟੁਕੜਿਆਂ ਵਿਚ ਤੱਕਦੀ ਹੈ। ਜੋ ਸਾਈਂ ਲੋਕ ਇਕਾਗ੍ਰ ਚਿੱਤ ਹੋਕੇ (space) ਦੇਸ਼ ਦੀ ਚੌਥੀ ਲਾਂਭ ਵਿਚ ਗੰਮਤਾ ਪਾ ਲੈਂਦੇ ਹਨ ਉਹਨਾਂ ਦੇ ਅੱਗੇ ਤ੍ਰੈਏ ਕਾਲ ਇਕ ਚਾਦਰ ਵਾਂਙ ਖੁਲ੍ਹ ਪੈਂਦੇ ਹਨ।

ਸ੍ਰੀ ਗੁਰੂ ਜੀ ਨਾ ਕੇਵਲ ਦੇਸ਼ ਦੀ ਚੌਥੀ ਲਾਂਭ ਵਿਚ ਉਠ ਸੱਕਣ ਦੀ ਇਕਾਗ੍ਰਤਾ ਰਖਦੇ ਸਨ, ਸਗੋਂ ਉਹ ਤਾਂ ਅਨੰਤ ਵਿਚ ਮਗਨ ਰਹਿਣ ਵਾਲੇ ਸੇ, ਉਹਨਾਂ ਅਗੇ ਐਸੇ ਕ੍ਰਿਸ਼ਮੇ ਕੁਛ ਗੱਲ ਨਹੀਂ ਸਨ।

ਪਰਯੋ ਜਾਇ ਪਗ ਹ੍ਵੈ ਕਰਿ ਦੀਨਾ।
ਬਿਨੈ ਕਰੀ ਬਹੁ ਭਾਂਤਿ ਪ੍ਰਬੀਨਾ ॥੧੦॥

'ਤੁਮ ਤੇ ਅਪਰ ਮਿਲੈ ਕੋ ਪੂਰਾ।

ਜਿਨ ਕੇ ਦਰਸ਼ਨ ਭਾ ਦੁਖ ਦੂਰਾ।
ਚਲਹੁ ਨਗਰ ਮਹਿਂ ਕਰਹੁ ਪਵਿੱਤ੍ਰਾ।
ਬੈਠਹੁ ਮੰਦਰ ਬਿਖੈ ਬਚਿੱਤ੍ਰਾ'
॥੧੦੨॥
ਅਨਿਕ ਭਾਂਤਿ ਕੀ ਉਸਤਿਤ ਕਰਿ ਕੈ।
ਆਨੇ ਨਗਰ ਭਾਉ ਉਰ ਧਰਿ ਕੈ।
ਜਹਿਂ ਕੰਚਨ ਕੋ ਮੰਦਿਰ ਸੋਹਤਿ।
ਮੁਕਤਾ[1] ਕੀ ਝਾਲਰ ਮਨਮੋਹਤਿ [1]ਮੋਤੀਆਂ।
॥੧੦੩॥
ਬੀਚ ਰੁਚਿਰ ਪਰਯੰਕ ਡਸਾਵਾ।
ਤਾਂ ਪਰ ਸ਼੍ਰੀ ਗੁਰੁ ਕੋ ਬੈਸਾਵਾ।
ਨਾਨਾ ਭਾਂਤਿਨ ਸੇਵਾ ਠਾਨੀ।
ਨਿਜ ਕਰ ਸੋਂ ਨ੍ਰਿਪ ਕਰਹਿ ਸੁਹਾਨੀ[1] [1]ਸੁਹਣੀ (ਸੇਵਾ) ਕਰੇ।
॥੧੦੪॥
ਤਹਿਂ ਚਿਰਕਾਲ ਬਸੇ ਜਗਤੇਸ਼ਾ।
ਆਤਮ ਗਜਾਨ ਨ੍ਰਿਪਹਿ ਉਪਦੇਸ਼ਾ।
ਸਰਬ ਰੂਪ ਮਹਿਂ ਏਕ ਲਖਾਯਾ।
ਮਨ ਤੇ ਦੁਤੀਆ ਭਾਉ ਉਠਾਯਾ† †ਪਾ:-ਉਰ ਤੇ ਦੁਤੀਆ ਭਾਉ ਮਿਟਾਯਾ।
॥੧੦੫॥
ਗ੍ਰੰਥ ਬਢਨ ਤੇ ਕੀਨ ਸਮਾਸਾ[1]। [1]ਸੰਖੇਪ।
ਵਡੋ ਪ੍ਰਸੰਗ ਸੁ ਥੋਰ ਪ੍ਰਕਾਸ਼ਾ।
ਧਰਮਸਾਲ ਸੁੰਦਰ ਬਨਿਵਾਈ।
ਕੀਰਤਿ ਹੋਵਨ ਲਗੀ ਸੁਹਾਈ[1] [1]ਸ਼ੋਭਾ ਵਾਲੀ।
॥੧੦੬॥
ਭਗਤਿ ਪ੍ਰਕਾਸ਼ ਕਰੀ ਪੁਰਿ ਮਾਂਹੀ।
ਸਿਮਰਨ ਲਗੇ ਨਾਮ ਦੁਖਦਾਹੀ।
ਸ਼੍ਰੀ ਨਾਨਕ ਕੀ ਸੇਵਾ ਕਰਿਹੀਂ।
ਮੋਹ ਮਾਨ ਮਨ ਤੇ ਪਰਹਰਿਹੀਂ[1] [1]ਦੂਰ ਕਰਦੇ ਹਨ।
॥੧੦੭॥
ਗਮਨੰ† ਤਯਾਰ ਭਏ ਗੁਨ ਐਨਾ। †ਪਾ:-ਗਮਨਤ, ਗਮਨਹਿ।
ਤਬ ਬੋਲਯੋ ਬਚ ਪੰਕਜਨੈਨਾ[1]। [1]ਕਵਲਨੈਨ (ਰਾਜਾ)।

'ਮੈਂ ਤੋ ਗਮਨੋਂ ਸੰਗ ਤੁਮਾਰੇ।
ਦੇਹੁ ਰਾਜ ਪਰ ਅਪਰ ਬਿਸਾਰੇ[1]' [1]ਕਿਸੇ ਹੋਰ ਨੂੰ ਬੈਠਾ ਦਿਓ।
॥੧੦੮॥
ਸ਼੍ਰੀ ਗੁਰ ਬੋਲੇ 'ਸੁਨਹੁ ਭੁਵਾਲਾ!
ਰਾਜ ਜੋਗ ਤੁਮ ਕਰੋ ਬਿਸਾਲਾ।
ਠਾਨਹੁ ਸਦਾ ਧਯਾਨ ਮਨ ਮਾਂਹੀ।
ਮੈਂ ਹੋਂ ਨਿਕਟ ਦੂਰ ਕਤ ਨਾਂਹੀ'
॥੧੦੯॥
ਬਹੁ ਪ੍ਰਕਾਰ ਕਰਿ ਧੀਰਜ ਦੀਨੀ।
ਚਲਿਨੇ ਹੇਤ ਤਯਾਰੀ ਕੀਨੀ।
ਤਬ ਨ੍ਰਿਪ ਪਰਮ ਪ੍ਰੇਮ ਮੈਂ ਭੀਨਾ।
ਜਯੋਂ ਜਲ ਹੀਨ[1] ਖੀਨ ਹ੍ਵੈ ਮੀਨਾ[2] [1]ਬਿਨਾ। [2]ਮੱਛੀ ਮਰ ਜਾਂਦੀ ਹੈ।
॥੧੧੦॥
ਕਰਿ ਨਰੇਸ਼ ਪਰ ਖੁਸ਼ੀ ਅਪਾਰਾ।
ਆਗੈ ਗਮਨੇ ਮੋਖ ਦੁਆਰਾ।
ਮਰਦਾਨੇ ਬਹੁ ਖਾਇ ਅਹਾਰਾ।
ਭਯੋ ਪੁਸ਼ਟ[1] ਹੋਯੋ ਤਨ ਭਾਰਾ ॥੧੧੧॥ [1]ਤਕੜਾ।
ਦੋਹਰਾ: [1]ਬਿਅੰਤ।
ਚਲਯੋ ਸੰਗਿ ਸੁਖ ਪਾਇ ਕੈ, ਮਹਿਮਾ
ਲਖੀ ਅਗਾਧਿ[1]।
ਕਰਯੋ ਧਯਾਇ ਪੂਰਨ ਅਬੈ, ਕਵਿ ਸ਼੍ਰੀ
ਗੁਰੂ ਅਰਾਧਿ ॥੧੧੨॥
ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਕਮਲਨੈਨ' ਪ੍ਰਸੰਗ ਬਰਨਨੰ ਨਾਮ ਖਸ਼ਟ ਪੰਚਾਸਮੋਂ ਅਧਯਾਯ ॥੫੬॥

## ੫੭. [ਗੁਰਚਰਣ ਮੰਗਲ। ਮੱਕੇ ਜਾਣਾ]

੫੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੮

{੧੮ ਟਾਪੂਆਂ ਦੇ ਰਾਜੇ} ॥੬..॥
{ਤੁਸੀਂ ਕੌਣ ਹੋ? ਦਾ ਉਤਰ} ॥੨੮..॥
{ਬਹਾਵਲਦੀਨ} ॥੩੧॥
{ਤਿੰਨ ਪ੍ਰਕਾਰ ਦਾ ਪੜ੍ਹਨਾ} ॥੩੩..॥

ਦੋਹਰਾ:

ਸ਼੍ਰੀ ਗੁਰ ਚਰਨ ਤਰੋਵਰੰ, ਸੀਤਲ ਸੁੰਦਰ ਛਾਇ।
[ਤਰੋਵਰੰ=ਕਲਪ ਬ੍ਰਿੱਛ। [ਸੰਸ. ਤਰੁਵਰੁ:]
ਮ੍ਰਿਗ ਮਨ ਬਿਸ਼ਯਾਤਪ ਤਪਯੋ ਹ੍ਵੈ, ਸੁਖਿ ਤਹਾਂ ਟਿਕਾਇ ॥੧॥
[ਬਿਸ਼ਯਾਤਪ=ਬਿਖਯਆਤਪ। [ਸੰਸ. ਵਿਕ੍ਸ਼ਯ=ਵਿਸ਼ੇ] ਆਤਪ=ਧੁੱਪ।ਵਿਸ਼ਯਾਂ ਦੀ ਧੁੱਪ]

ਅਰਥ:

ਸ਼੍ਰੀ ਗੁਰੂ ਜੀ ਦੇ ਚਰਨ ਕਲਪ ਬ੍ਰਿੱਛ (ਸਮਾਨ) ਹਨ, (ਜਿਸ ਦੀ) ਛਾਯਾ ਠੰਢੀ ਤੇ ਸੁਹਣੀ ਹੈ, ਵਿਸ਼ਯ (ਰੂਪੀ) ਧੁੱਪ (ਨਾਲ) ਤਪਿਆ ਹੋਯਾ ਮ੍ਰਿਗ (ਰੂਪੀ) ਮਨ (ਜੇ ਉਥੇ ਇਸਦੀ ਛਾਵੇਂ) ਟਿਕ ਜਾਵੇ ਤਾਂ ਸੁਖੀ ਹੋ ਜਾਂਦਾ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਹੁ ਗੁਰੂ ਅੰਗਦ ਜੀ ਕਥਾ।
ਭਈ ਜਥਾ ਉਚਰੋਂ ਪੁਨ ਤਥਾ।
ਕਵਲਨੈਨ ਕੋ ਦੀਨੋ ਗਜਾਨਾ।
ਆਤਮ ਅੰਤਰ ਵਹਿਰ ਦਿਖਾਨਾ ॥੨॥
ਜਯੋਂ ਅਕਾਸ਼ ਪੂਰਨ ਸਭਿ ਥਾਈਂ।
ਅਸ ਦਿਖਾਇ ਕਰਿ ਚਲੇ ਗੁਸਾਈਂ।
ਮੰਦ ਮੰਦ ਮਗ ਸੁੰਦਰ ਚਾਲੀ।
ਚਲੇ ਜਾਤਿ ਗਤਿ ਦੇਂ ਜੁ ਸੁਖਾਲੀ[1] [1]ਸੁਖੱਲੀ ਮੁਕਤੀ ਦੇਣ ਹਾਰੇ।
॥੩॥
ਪੰਥ[1] ਬਿਖੈ ਬੋਲਯੋ ਮਰਦਾਨਾ। [1]ਰਾਹ।
'ਇਹ ਥੋ ਰਾਜਨ ਰਾਜ ਮਹਾਨਾ।
ਜਾਂਹਿ ਪਾਸ ਐਸ਼੍ਵਰਜ ਬਿਸਾਲਾ।
ਮਾਨਹਿਂ ਆਨ ਸਰਬ ਭੂਪਾਲਾ ॥੪॥
ਅਹੇ ਅਠਾਰਹਿਂ ਟਾਪੂ ਜੇਤੇ।
ਤਿਨ ਮਹਿਂ ਰਾਜ ਕਰਹਿਂ ਨ੍ਰਿਪ ਤੇਤੇ।
ਸਭਿਹਿਨਿ ਕੇ ਮੁਝ ਨਾਮ ਸੁਨਾਵੋ।

ਦੇਸ਼ ਅਪਰ ਚਲਿ ਬਹੁਰ ਦਿਖਾਵੋ'
॥੫॥
ਸੁਨਿ ਕਰਿ ਬੋਲੇ ਦੀਨ ਦਯਾਲਾ।
'ਪ੍ਰਿਥਮ ਹੁਤੋ -ਚਖਕੌਲ[1]- ਬਿਸਾਲਾ[2]। [1]ਕਵਲਨੈਨ। [2]ਵਡਾ।
ਸੁਧਰਸੈਨ ਅਬ ਸਭਿ ਸਿਰਮੌਰਾ[1]। [1]ਸ਼ਿਰੋਮਣੀ।
ਥਾਪ ਦੀਨ ਹਮ ਨੈ ਇਹ ਠੌਰਾ ॥੬॥
ਸੁਨਹੁ ਅਠਾਰਹ ਨਾਮ ਉਜਾਗਰ[1]। [1]ਪ੍ਰਸਿੱਧ।
{੧੮ ਟਾਪੂਆਂ ਦੇ ਰਾਜੇ}
(੧) ਸੁਧਰਸੈਨ, (੨) ਅਟਕਾ, (੩)
ਸੁਖਸਾਗਰ।
(੪) ਮਧੁਰ ਬੈਨ, ਪੁਨ (੫) ਸਾਗਰ
ਸੈਨਾ।
(੬) ਨੈਨ ਜੋਤ, ਜਾਨਹੁ (੭) ਸੁਖਚੈਨਾ
॥੭॥
(੮) ਮਗਨਰਾਇ, (੯) ਅਸਰਾ, (੧੦)
ਪਨਾਹ ਪੁਨ।
(੧੧) ਸੁੱਧ, (੧੨) ਬਿਬੇਕੁ, (੧੩)
ਤੁਰਤਰੰਗ ਸੁਨ।
(੧੪) ਬਾਲ ਸਿੰਘ, (੧੫) ਸੰਭਾਲਕ
ਬਹੁਦੁਖ[1]। [1]ਬਹੁਦੁਖ ਬਹੁਦਕਿਸ਼ਣ ਸਖ਼ੀ, ਦਾਤਾ। (ਅ) ਵਿਨੂਥ਼ਕ ਸਿਆਣਾ।
(੧੬) ਲਾਲ ਐਨ, ਪੁਨ (੧੭) ਰਾਇ
ਐਨ ਲਖਿ ॥੮॥
(੧੮) ਕੌਲ ਨੈਨ† ਤੇ ਆਦਿ ਅਠਾਰਾਂ।

†ਭਾਈ ਬਾਲੇ ਦੀ ਕਹੀ ਜਾ ਰਹੀ ਜਨਮਸਾਖੀ ਵਿੱਚ ੧੮ ਨਾਮ ਦਿੱਤੇ ਏਹ ਹਨ:-ਕਵਲ ਨੈਨ, ਮਧੁਰ ਬੈਨ, ਸੁਧਰਸੈਨ, ਸੁਖਚੈਨ, ਅਸਨਾਹਾ, ਸਗਰ ਸੈਨ, ਬੀਰ ਬੈਨ, ਲਾਲ ਨੈਨ, ਰਾਇ ਐਨ, ਸੁਖ ਸਾਗਰ, ਨਾਗ ਪਰਸਰਾਮ, ਅਟਾਕ ਘਟਕਾ, ਸੁਧ ਸਮਾਲਕਾ, ਬੁਧ ਬਿਬੇਕ ਬਾਲਕਾ, ਨੈਨ ਜੋਤ, ਬਲ ਸਿੰਗਰ, ਤੁਰਤ ਰੰਗ, ਮਗਨ ਰਾਇ।

ਕਰਤਿ ਰਾਜ ਸਭਿ ਸਿੰਧ ਮਝਾਰਾ।'
ਬੂਝਨ ਕੀਨ ਬਹੁਰ ਮਰਦਾਨੇ।
'ਤੁਮ ਤੇ ਮਿਲੇ ਥੋਰ ਨ੍ਰਿਪ ਥਾਨੇ[1] [1]ਥੋੜੀਆਂ ਥਾਵਾਂ ਦੇ ਰਾਜਿਆਂ ਨੂੰ।
॥੯॥
ਅਪਰ ਨਰੇਸ਼ ਜਿ ਸਾਗਰ ਮਾਂਹੀ।

ਤਿਨਹੁ ਬਿਲੋਕਹੁ ਕੈਧੋਂ ਨਾਂਹੀ।
ਜਹਿਂ ਜਹਿਂ ਜਾਵਨ ਰਾਵਰ ਕੀਨੇ।
ਤਹਿਂ ਤਹਿਂ ਸਭਿਹਿਨਿ ਗੁਰਮਤਿ ਦੀਨੇ'
॥੧੦॥
ਗੁਰੂ ਕਹੈਂ 'ਅਬ ਹਮ ਨ ਪਧਾਰੈਂ।
ਸਹਿਜੇ ਪ੍ਰਗਟਹਿ ਸਿੱਖੀ ਸਾਰੈ।
ਜਿਤੀ ਥਾਇ ਹਮ ਭਗਤ ਵਿਥਾਰੀ[1]।
ਤਹਿਂ ਤੇ ਅਪਰ ਲੇਹਿਂ ਉਰ ਧਾਰੀ
॥੧੧॥

[1]ਫੈਲਾਈ।

ਚਲਿ ਅਬ ਤੁਝੇ ਸੁਮੇਰੁ ਦਿਖਾਵੈਂ।
ਸਰਬ ਸਿੱਧ, ਜਹਿਂ ਜੋਗ ਕਮਾਵੈਂ।
ਔਰ ਪੁਰਖ ਬਹੁ ਰਹੈਂ ਮਹਾਨਾ।
ਜਿਨ ਪ੍ਰਭੁ ਭਗਤਿ ਕਰੀ ਸੁਖਖਾਨਾ'
॥੧੨॥
ਸੁਣਿ ਸੁਮੇਰੁ ਜਾਵਨ ਨਿਜ ਕਾਨਾ।
ਹਾਥ ਬੰਦਿ ਬੋਲਜੋ ਮਰਦਾਨਾ।
'ਮੱਕਾ ਬਹੁਰ ਮਦੀਨਾ ਦੋਨੋ।
ਕੇਤੀ ਬੇਰ ਸੁਨੇ ਮੈਂ ਸ਼੍ਰੋਨੋ ॥੧੩॥
ਤੁਰਕ ਤਰੀਫ[1] ਕਰਤਿ ਜਿਹ ਭੂਰੀ[2]।
ਤਾਂ ਕੀ ਬਨਤ ਬਤਾਵਤਿ† ਰੂਰੀ।
ਰਹਜੋ ਸੁ ਹਮ ਤੇ ਕਿਹ ਦਿਸ਼ ਮਾਂਹੀ?
ਰਿਦੇ ਬਿਸ਼ੇਖ਼ ਬਿਲੋਕਨ ਚਾਹੀ† ॥੧੪॥

[1]ਉਸਤਤਿ। [2]ਬੜੀ।
†ਪਾ:-ਬਨਾਮਤ। ਬਨਾਵਤ।
†ਮਰਦਾਨੇ ਦੇ ਦਿਲ ਦੀ ਅਸਲੀ ਭਾਵਨਾ ਸਮਝਣ ਲਈ ਦੇਖੋ ਪੂਰਬਾਰਧ ਦਾ ਅਧਜਾਯ ੫੯, ਅੰਕ ਅੱਠ।

ਸਰਬ ਭਾਂਤਿ ਸਮਰੱਥ ਸੁਜਾਨਾ।
ਪੂਰਨ ਇੱਛਾ ਕਰੋ ਮਹਾਨਾ।
ਸ਼੍ਰੀ ਪ੍ਰਭੁ ਜੀ! ਜਿਹ ਠਾਂ ਤੁਮ ਚਾਹੋ।
ਬਿਨਾ ਬਿਲਮ ਛਿਨ ਮਹਿਂ ਤਹਿਂ ਜਾਹੋ'
॥੧੫॥
ਸੁਨਿ ਕਰਿ ਬੋਲੇ ਸ਼੍ਰੀ ਗੁਰ ਪੂਰੇ।
'ਹਮ ਤੇ ਰਹਜੋ ਅਧਿਕ ਸੋ ਦੂਰੇ।
ਕਿਤੇ ਬਰਖ ਮਾਰਗ ਕੇ ਮਾਂਹੀ।

ਚਲਤ ਬਿਤੀਤੈ ਪਹੁੰਚੈਂ ਤਾਂਹੀ[†] ॥੧੬॥

[†]ਆਸਾਮ ਯਾ ਬ੍ਰਹਮਾ ਤੋਂ ਪੈਦਲ ਟੁਰਕੇ ਮੱਕੇ ਅੱਪੜਨਾ ਬਰਸਾਂ ਦਾ ਹੀ ਰਾਹ ਹੈ।

ਸੁਨਿ ਕਰਿ ਮਰਦਾਨੇ ਕਰ ਬੰਦੇ।
ਕਹਿਨ ਲਗਯੋ 'ਹੇ ਪ੍ਰਭੁ ਮੁਕੰਦੇ!
ਕਿਤੇ ਬਰਖ ਕੋ ਗੈਲ ਬਤਾਵੋ।
ਤਹਿਂ ਤੁਮ ਨਿਮਖ ਬਿਖੈ[1] ਚਲਿ ਜਾਵੋ ॥੧੭॥

[1]ਪਲ ਵਿਚ।

ਪ੍ਰਭੁ ਜੀ! ਕੀਜੈ ਨਹੀਂ ਵਲਾਉ[1]।
ਤਿਹ ਦੇਖਨ ਕੋ ਬਹੁ ਮਮ ਚਾਉ।
ਜਯੋਂ ਤਯੋਂ ਕਰਿ ਕੈ ਆਪਿ ਦਖਾਯੇ।
ਮੁਝ ਅਭਿਲਾਖਾ ਪੂਰ ਕਰਾਯੇ' ॥੧੮॥

[1]ਪਰਚਾਵਾ, ਟਾਲਾ।

ਅਸ ਪ੍ਰਕਾਰ ਕੇ ਸੁਨਿ ਕਰਿ ਬੈਨਾ।
ਹ੍ਵੈ ਪ੍ਰਸੰਨ ਬੋਲੇ ਗੁਨ ਐਨਾ।
'ਕਹਯੋ ਨ ਮੇਟਹਿਂ[1] ਤਵ ਮਰਦਾਨੇ।
ਚਲਹੁ ਦਿਖਾਵਹਿਂ ਚਾਹਿ ਜਿ ਥਾਨੇ' ॥੧੯॥

[1]ਤੇਰਾ ਕਿਹਾ ਨਹੀਂ ਮੋੜਦੇ।

ਕਹਿ ਕਰਿ ਮੱਕੇ ਦਿਸ਼ ਪ੍ਰਸਥਾਨੇ[1]।
ਜਿਨਕੇ ਦਰਸਹਿਂ ਤੇ ਭ੍ਰਮ ਹਾਨੇ।
ਭੱਖਰ ਸੱਖਰ ਹੈ ਜਿਹ ਜਾਗਾ[†]।

[1]ਚੱਲੇ।

[†]ਭੱਖਰ ਸੱਖਰ ਤੋਂ ਮੁਰਾਦ ਪੱਛਮੀ ਪੰਜਾਬ ਦੇ ਦੱਖਣ ਰੁਖ ਤੋਂ ਹੈ, ਭੱਖਰ ਦੁਆਬ ਸਿੰਧ ਸਾਗਰ ਵਿਚ ਡੇਹਰਾ ਇਸਮਾਈ ਲ ਖਾਂ ਤੋਂ ਹੇਠਾਂ ਉਰਾਰ ਵਲ ਹੈ, ਸੱਖਰ ਇਸੇ ਦੀ ਦੱਖਣ ਸੇਧ ਵਿਚ ਸਿੰਧ ਦੇਸ਼ ਵਿਚ ਹੈ। ਮੁਰਾਦ ਹੈ ਆਸਾਮ ਤੋਂ ਗੁਰੂ ਜੀ ਦੱਖਣ ਪੱਛਮੀ ਪੰਜਾਬ ਵਿਚ ਆ ਗਏ ਤੇ ਸਿੰਧ ਦੇ ਸੱਖਰ ਸ਼ਹਿਰ ਅੱਪੜੇ, ਜਿਥੇ ਮੁਲਤਾਨ ਆਦਿ ਥਾਵਾਂ ਦੇ ਹਾਜੀ ਕੱਠੇ ਹੋ ਰਹੇ ਸਨ, ਇਹ ਗ਼ਾਲਬਨ ਕਰਾਚੀਓਂ ਸਿੱਧੇ ਯਾ ਕਰਾਚੀ ਤੋਂ ਸੂਰਤ ਤੇ ਸੂਰਤ ਤੋਂ ਮੱਕੇ ਜਹਾਜ਼ ਚੜ੍ਹਕੇ ਜਾਂਦੇ ਹੁੰਦੇ ਹਨ। ਸੂਰਤ ਮੱਕੇ ਜਾਣ ਦੀ ਪੁਰਾਣੀ (ਬੰਦਰਗਾਹ) ਸੀ।

ਆਏ ਤਹਾਂ ਨਿਮਖ ਨਹਿਂ ਲਾਗਾ ॥੨੦॥

ਨੀਲ ਬਸਤ੍ਰ ਲੇ ਪਹਿਰ ਸਰੀਰਾ।
ਕਾਂਖ[1] ਕਿਤਾਬਹਿ ਗੁਨੀ ਗਹੀਰਾ[2]।
ਊਚੀ ਕੁਲਹਿ[1] ਧਰੀ ਨਜਿ ਸੀਸੰ।
ਆਸਾ[1] ਹਾਥ ਬਿਖੈ ਜਗਦੀਸ਼ੰ ॥੨੧॥

[1]ਬਗਲ ਵਿਚ। [2]ਭਾਵ ਗੁਰੂ ਜੀ ਦੇ।
[1]ਟੋਪੀ।
[1]ਸੋਟਾ।

ਗਰੇ ਜਨੇਉ ਪਾਇ ਕ੍ਰਿਪਾਲਾ।
ਤਿਲਕ ਕਰਯੋ ਸੁੰਦਰ ਪੁਨ ਭਾਲਾ। [†]

[†]ਇਥੋਂ ਦੀਆਂ ਦੋਹਾਂ ਥਾਵਾਂ ਦੀਆਂ ਚਾਰੇ ਤੁਕਾਂ ਦੋ

ਲਿਖਤ ਦੇ ਪੁਰਾਤਨ ਨੁਸਖਿਆਂ ਵਿਚ ਹੈਨ।

ਸੁਨਹੁ ਗੁਰੂ ਅੰਗਦ! ਰਸ ਭੀਨੇ[1]।
ਕੂਜਾ[1] ਮੁਝਹਿ ਮੁਸੱਲਾ ਦੀਨੇ ॥੨੨॥
ਗਰ ਮਹਿਂ ਸੇਲੀ ਪਾਇ ਬਿਸਾਲਾ।
ਬਨੇ ਸੁ ਹਾਜੀ ਰੂਪ ਕ੍ਰਿਪਾਲਾ।
ਕਉਤਕ ਹਿਤ ਯਿਹ ਰੂਪ ਬਨਾਏ।

[1]ਭਿੱਜੇ।

[1]ਲੋਟਾ।

ਸ੍ਰੀ ਗੁਰ ਨਾਨਕ ਸਾਹਿਬ ਜੀ ਨੇ ਜਗਤ ਜਲੰਦੇ ਵਿਚ ਠੰਢ ਵਰਤਾਉਣ ਲਈ ਕਈ ਵੇਰ ਉਦਾਸੀਆਂ ਕੀਤੀਆਂ ਤੇ ਦੇਸ਼ਾਟਨ ਲਈ ਨਿਕਲੇ, ਇਹਨਾਂ ਸਮਿਆਂ ਤੇ ਆਪ ਦਾ ਪਹਿਰਾਵਾ ਅੱਡਰੀ ਅੱਡਰੀ ਤਰ੍ਹਾਂ ਦਾ ਹੁੰਦਾ ਰਿਹਾ ਹੈ। ਕਈ ਥਾਈਂ ਲਿਖਿਆ ਹੈ ਪਹਿਲੀ ਉਦਾਸੀ ਵਿਚ ਆਪ ਨੇ ਇਕ ਬਸਤ੍ਰ ਅੰਬੁਆ, ਇਕ ਬਸਤ੍ਰ ਚਿੱਟਾ, ਇਕ ਪੈਰ ਜੁਤੀ, ਇਕ ਪੈਰ ਖਉਂਸ, ਗਲ ਖਫਨੀ, ਮੱਥੇ ਤਿਲਕ ਕੇਸਰ ਦਾ ਆਦਿਕ ਰਖਿਆ। ਦੂਜੀ ਉਦਾਸੀ ਵਿਚ ਪੈਰੀਂ ਖੜਾਵਾਂ ਕਾਠ ਦੀਆਂ, ਹੱਥ ਆਸਾ, ਸਿਰ ਰੱਸੇ ਲਪੇਟੇ, ਬਾਹਾਂ ਜੰਘਾਂ ਰੱਸੇ ਲਪੇਟੇ, ਮੱਥੇ ਟਿੱਕਾ ਬਿੰਦੁਲੀ ਦਾ ਸੀ। ਤੀਜੀ ਉਦਾਸੀ ਵਿਚ ਪੈਰੀਂ ਚਮੜਾ ਅਤੇ ਸਿਰ ਚਮੜਾ, ਤੇ ਮੱਥੇ ਟਿੱਕਾ ਕੇਸਰ ਦਾ ਸੀ। ਚੌਥੀ ਉਦਾਸੀ ਸਮੇਂ ਪੈਰੀਂ ਖਉਸਾਂ ਚੰਮ ਕੀਆਂ ਅਤੇ ਚੰਮ ਕੀ ਸੁੱਥਣ, ਨੀਲੇ ਬਸਤ੍ਰ, ਹੱਥ ਆਸਾ ਕਿਤਾਬ ਤੇ ਕੂਜਾ ਆਦਿਕ ਪਾਸ ਸਨ, ਮੱਥੇ ਟਿੱਕਾ ਬਿੰਦੀ ਕਾ; ਇਸੇ ਤਰ੍ਹਾਂ ਕਿਤੇ ਕਿਤੇ ਗੁਰੂ ਜੀ ਦੇ ਦੇਸ਼ਾਟਨ ਸਮੇਂ ਭਗਵੇ ਕੱਪੜੇ ਤੇ ਗਲੇ ਜਨੇਊ ਪਾਏ ਹੋਣ ਜਾ ਜ਼ਿਕਰ ਬੀ ਸਾਖੀਕਾਰਾਂ ਨੇ ਲਿਖਿਆ ਹੈ। ਇਹਨਾਂ ਸਾਰੇ ਪਹਿਰਾਵਿਆਂ ਤੇ ਇਕ ਨਜ਼ਰ ਫੇਰਨ ਨਾਲ ਇਹਨਾਂ ਦੀ ਅੱਡਤਾ ਦੱਸ ਦੇਂਦੀ ਹੈ ਕਿ ਗੁਰੂ ਜੀ ਦੇ ਇਹ ਵੇਸ ਉਸ ਤਰ੍ਹਾਂ ਦੇ ਵੇਸ ਨਹੀਂ ਸਨ ਜਿਸ ਤਰ੍ਹਾਂ ਕਿ ਖਾਸ ਖਾਸ ਮਤਾਂ ਵਾਲਿਆਂ ਦੇ ਹੁੰਦੇ ਹਨ, ਜਿਨ੍ਹਾਂ ਦੇ ਵੇਖਣ ਨਾਲ ਹੀ ਪਤਾ ਲੱਗ ਜਾਂਦਾ ਹੈ ਕਿ ਇਹ ਸਾਧ ਅਮਕੀ ਸੰਪ੍ਰਦਾਇ ਦਾ ਜਾਂ ਅਮਕੇ ਮਤਿ ਦਾ ਹੈ, ਜਿਹਾਕਿ ਬੈਰਾਗੀ, ਸੰਨਜਾਸੀ, ਜੋਗੀ, ਹਿੰਦੂ ਤੇ ਮੁਸਲਮਾਨ ਆਦਿਕਾਂ ਦੇ ਅੱਡਰੇ ਅੱਡਰੇ ਵੇਸ ਭੇਸ ਇਹਨਾਂ ਦੇ ਮਤ ਦਾ ਪਤਾ ਦਿੰਦੇ ਹਨ। ਗੁਰੂ ਜੀ ਦਾ ਹਰ ਸਫ਼ਰ ਵਿਚ ਅੱਡਰਾ ਲਿਬਾਸ ਦੱਸਦਾ ਹੈ ਕਿ ਉਨ੍ਹਾਂ ਨੇ ਕੋਈ ਵੇਸ ਕਿਸੇ ਮਤ ਦਾ ਪ੍ਰਕਾਸ਼ਕ ਨਹੀਂ ਪਹਿਰਿਆ। ਭੇਸਾਂ ਦੀ ਵਿਲੱਖਣਤਾ ਤੋਂ ਮਾਲੂਮ ਹੁੰਦਾ ਹੈ ਕਿ ਲੋਕਾਂ ਦੀ ਤਵੱਜੋ ਆਪਣੇ ਵੱਲ ਖਿੱਚਣ ਲਈ, ਜਿਸ ਤਰ੍ਹਾਂ ਹਰਦਵਾਰ ਜਾਕੇ ਹਿੰਦੂਆਂ ਨੂੰ ਚੜ੍ਹਦੇ ਪਾਣੀ ਉਛਾਲਦੇ ਵੇਖ ਆਪ ਲਹਿੰਦੇ ਵੱਲ ਮੂੰਹ ਕਰਕੇ ਪਾਣੀ ਉਛਾਲਨ ਲਗ ਪਏ, ਜਿਸ ਤੋਂ ਲੋਕ ਆਪ ਦੇ ਗਿਰਦ ਆ ਇਕੱਠੇ ਹੋ ਪ੍ਰਸ਼ਨ ਉੱਤਰ ਕਰਨ ਲਗੇ ਤੇ ਗੁਰੂ ਜੀ ਨੂੰ ਸ਼ੁੱਭ ਸਿੱਖਯਾ ਦੇਣ ਦਾ ਮੌਕਾ ਬਣਾ ਦਿੱਤਾ। ਸੂਰਜ ਗ੍ਰਹਣ ਦੇ ਸਮੇਂ ਕੁਰਛੇਤਰ ਤੇ ਮਾਸ (ਕਈ ਸਾਖੀਆਂ ਵਿਚ ਹਿਰਨ ਲਿਖਿਆ ਹੈ) ਚਾੜ੍ਹਿਆ ਜਿਸ ਤੋਂ ਹਿੰਦੂ ਆ ਜੁੜੇ। ਇਸੇ ਤਰ੍ਹਾਂ ਜਗਨ ਨਾਥ ਵਿਚ ਆਰਤੀ ਸਮੇਂ ਬਾਕੀਆਂ ਦੇ ਖੜੋਣ ਤੇ ਆਪ ਦੇ ਬੈਠੇ ਰਹਿਣ, ਮੱਕੇ ਵਿਚ ਕਾਬੇ ਵਲ ਪੈਰ ਕਰਕੇ ਲੇਟਣ ਤੇ ਮੱਕਾ ਫੇਰਨ ਤੋਂ ਲੋਕੀਂ ਆ ਜੁੜੇ ਤੇ ਗੁਰੂ ਜੀ ਨੇ ਓਹਨਾਂ ਭੁੱਲੇ ਭਟਕਿਆਂ ਨੂੰ ਧਰਮ ਦੇ ਅਸਲੀ ਤੱਤ੍ਵ ਦਿਖਾਕੇ ਜੀਆਦਾਨ ਦਿੱਤਾ, ਇਸੇ ਤਰ੍ਹਾਂ ਆਪ ਦੇ ਲਿਬਾਸ ਦੀ ਅਦਭੁਤਤਾ ਵੀ ਲੋਕਾਂ ਦੀ ਤਵੱਜੋ ਨੂੰ ਖਿੱਚਕੇ ਲਿਆਉਂਦੀ ਰਹੀ, ਜਿਸ ਤੋਂ ਓਹਨਾਂ ਦਾ ਕਲਜਾਨ ਹੁੰਦਾ ਰਿਹਾ। ਕਵੀ ਜੀ ਨੇ ਗੁਰੂ ਜੀ ਦੇ ਹਾਜੀਆਂ ਨਾਲ ਮਿਲਣ ਦੇ ਸਮੇਂ ਦੇ ਭੇਸ ਦਾ ਜ਼ਿਕਰ ਕਰਦੇ ਹੋਏ ਲਿਖਿਆ ਹੈ ਕਿ ਜਦ ਗੁਰੂ ਜੀ ਹਾਜੀਆਂ ਵਿਚ ਆ ਬੈਠੇ ਤਦ:-

ਹਾਜਿਨ ਰਿਦੈ ਈਰਖਾ ਹੋਈ। ਸ਼੍ਰੀ ਗੁਰ ਸੋਂ ਬੋਲਤਿ ਭੇ ਸੋਈ।
'ਮੁਸਲਮਾਨ ਕੈ ਹਿੰਦੂ ਅਹਿਈ? ਬਿਨਾ ਕਹੇ ਤੇ ਜਾਇ ਨ ਲਹਿਈ।
ਹਾਜੀ ਬੇਖ ਤਿਲਕ ਹੈ ਮਾਥੇ। ਯਾਂ ਤੇ ਬੁਝਤਿ ਹੈਂ ਤੁਝ ਸਾਥੇ।' ੨੭।

[ਅਧਜਾਯ ੭੫ ਅੰਕ ੨੬ ਤੇ ੨੭ ਵਿਚੋਂ

ਇਸ ਤੋਂ ਸਪਸ਼ਟ ਹੈ ਕਿ ਕਿਸੇ ਵੀ ਦੇਸ਼ਾਟਨ ਸਮੇਂ ਆਪ ਦੇ ਹਾਜੀਆਂ ਵਾਲੇ ਕਪੜੇ ਪਾਉਣ ਤੇ ਆਪ ਨੂੰ ਮੁਸਲਮਾਨ, ਜੰਞੂ ਪਾਉਣ ਤੇ ਹਿੰਦੂ, ਜਾਂ ਕਿਸੇ ਖਾਸ ਰੰਗ ਦਾ ਕਪੜਾ ਪਾਉਣ ਤੇ ਖਾਸ ਕਿਸੇ

ਸੰਪ੍ਰਦਾਇ ਦਾ ਸਮਝਣਾ ਭੁੱਲ ਹੈ, ਲਿਬਾਸਾਂ ਦਾ ਇਹ ਵੱਖਰਾਪਨ, ਤੇ ਦੋ ਦੋ ਤ੍ਰੈ ਤ੍ਰੈ ਤਰ੍ਹਾਂ ਦੇ ਭੇਖਾਂ ਦਾ ਇਕੋ ਵੇਲੇ ਧਾਰਨਾ ਹੀ ਦੱਸਦਾ ਹੈ ਕਿ ਭੇਖਾਂ ਨੂੰ ਉਹ ਮਖ਼ੌਲ ਕਰਦੇ ਸਨ। ਜਦ ਕਰਤਾਰ ਪੁਰੇ ਆ ਟਿਕੇ ਤਾਂ ਸਾਰੇ ਫਕੀਰੀ ਭੇਸ ਦੂਰ ਕਰਕੇ ਸਾਧਾਰਣ ਸੰਸਾਰੀ ਕਪੜੇ ਪਹਿਨ ਲਏ, ਕਵਿ ਜੀ ਆਪ ਦੱਸਦੇ ਹਨ ਕਿ ਇਹ ਲਿਬਾਸ ਕੌਤਕ ਹਿਤ ਸਨ:-

ਯਥਾ:

ਕਉਤਕ ਹਿਤ ਯਿਹ ਰੂਹ ਬਨਾਏ। ਹਿੰਦੂ ਤੁਰਕ ਨ ਜਾਤ ਲਖਾਏ।

[ਇਸ ਅਧਯਾਯ ਦੇ ਅੰਕ ੨੩ ਵਿਚ

ਹਿੰਦੂ ਤੁਰਕ ਨ ਜਾਤਿ ਲਖਾਏ++
॥੨੩॥

ਮੁਲਤਾਨਾਦਿਕ[1] ਜੇ ਪੁਰਿ ਔਰਾ। [1]ਭਾਵ ਮੁਲਤਾਨ ਆਦਿ ਸ਼ਹਿਰਾਂ ਦੇ ਲੋਕ ਕੱਠੇ ਹੋਏ ਸਨ।
ਹਾਜੀ ਮਿਲੇ ਹੁਤੇ ਤਿਹ ਠੌਰਾ।
ਮੱਕੇ ਜਾਨ ਜਿਨਹਿਂ ਅਭਿਲਾਖਾ।
ਨਿਸਾ ਗੁਜਾਰਨ ਡੇਰੋ ਰਾਖਾ ॥੨੪॥
ਮਿਲਿ ਬੈਸੇ ਥੇ ਜਿਹ ਇਸਥਾਨਾ।
ਤਿਨ ਕੇ ਮੱਧ ਗਏ ਗੁਨਖਾਨਾ।
ਤਬਹਿ ਮੁਸੱਲਾ ਮੈਂ ਸੁ ਬਿਛਾਵਾ।
ਤਿਹ ਪਰ ਬੈਸੇ ਦੁਖ ਬਨ ਦਾਵਾ[1] [1]ਦੁਖਾਂ ਰੂਪੀ ਬਨ ਲਈ ਅਗਨੀ ਰੂਪ।
॥੨੫॥
ਹਾਜਿਨ[1] ਰਿਦੈ ਈਰਖਾ ਹੋਈ। [1]ਹਾਜੀਆਂ ਦੇ।
ਸ੍ਰੀ ਗੁਰੁ ਸੋਂ ਬੋਲਤਿ ਭੇ ਸੋਈ।
'ਕੌਨ ਦੇਸ਼ ਤੇ ਤੁਮ ਚਲਿ ਆਏ?
ਕੌਨ ਨਾਮ ਅਬ ਕਹਾਂ ਸਿਧਾਏ?
॥੨੬॥
ਮੁਸਲਮਾਨ ਕੈ ਹਿੰਦੂ ਅਹਿਈ?
ਬਿਨਾ ਕਹੇ ਤੇ ਜਾਇ ਨ ਲਹਿਈ[1]। [1]ਪਛਾਣਿਆਂ ਨਹੀਂ ਜਾਂਦਾ।
ਹਾਜੀ ਬੇਖ[1] ਤਿਲਕ ਹੈ ਮਾਥੇ। [1]ਬੇਖ।
ਯਾਂ ਤੇ ਬੂਝਤਿ ਹੈਂ ਤੁਝ ਸਾਥੇ' ॥੨੭॥
ਸ੍ਰੀ ਨਾਨਕ ਜੀ ਬੈਨ ਅਲਾਏ।
'ਬੇਗਮਪੁਰੇ ਦੇਸ਼ ਤੇ ਆਏ।

{ਤੁਸੀਂ ਕੌਣ ਹੋ? ਦਾ ਉਤਰ}

ਹਿੰਦੂ ਮੁਸਲਮਾਨ ਜਗ ਮਾਂਹੂ।
ਮੈਂ ਹੋਂ ਦੋਨੋ ਕੇਰ ਗਵਾਹੂ ॥੨੮॥

ਪੱਖਬਾਦ[1] ਮਹਿਂ ਉਰਝੇ ਕਾਚੇ। [1]ਮਤ ਮਤਾਂਤਰਾਂ ਦੇ ਝਗੜੇ।
ਤਜਿ ਸਾਚੋ ਕੂਰੇ[1] ਮਨ ਰਾਚੇ। [1]ਝੂਠੇ।
ਜਲਵਾ[1†] ਸਰਬ ਸਰੀਰਨ ਜੋਊ। [1]ਪ੍ਰਕਾਸ਼। [†]ਪਾ:-ਜਿਲਵਾ।
ਤਿਹ ਕੋ ਭੇਵ ਨ ਜਾਨਹਿ ਕੋਊ ॥੨੯॥

ਹੇਤ ਬੰਦਗੀ ਬੰਦਾ ਆਯੋ।
ਤਿਹ ਤਜਿ ਮਾਨ ਮੋਹ ਲਪਟਾਯੋ।
ਤਾਂ ਤੇ ਨਰ ਗੈਵਾਨ[1] ਹਵਾਨੋ[2†]। [1]ਭੂਤਨਾ। [2]ਪਸ਼ੂ ਹੈ। [†]ਪਾ:-ਗੈਵਾਨਹ ਜਾਨੋ।
ਸਭਿ ਕੋ ਉਪਦੇਸ਼ਕ ਮੁਝ ਮਾਨੋ' ॥੩੦॥

ਅਸ ਬਿਧਿ ਸੁਨਿ ਕੇ ਮਨ ਬਿਸਮਾਨੇ।
-ਇਹ ਤੋ ਬੋਲਤਿ ਬੋਲ ਮਹਾਨੇ-।
ਮੁਲਤਾਨਹਿ ਕੋ ਪੀਰ ਤਹਾਂ ਹੀ।
ਨਾਮ ਬਹਾਵਦੀਨ ਸ਼ੋ ਜਾਂਹੀ[1] ॥੩੧॥ [1]ਜਿਸ ਦਾ।

{ਬਹਾਵਲਦੀਨ}

ਤਰਕ ਸੰਗਿ ਤਿਨ ਬਚਨ ਪ੍ਰਕਾਸ਼ਾ।
'ਇਹ ਕਿਤਾਬ ਜੋ ਤੇਰੇ ਪਾਸਾ।
ਇਹ ਤੋ ਪਢਿ ਜਾਨਤਿ ਕੈ ਨਾਂਹੀ?
ਦੇਹੁ ਮਯਾਨਾ[1] ਜੋ ਇਸ ਮਾਂਹੀ' ॥੩੨॥ [1]ਅਰਥ।

ਸੁਨਿ ਕਰਿ ਸ਼੍ਰੀ ਗੁਰੁ ਬਚਨ ਉਚਾਰਾ।
'ਪਢਨ ਕਿਤਾਬਨ[1] ਤੀਨ ਪ੍ਰਕਾਰਾ। [1]ਪੋਥੀਆਂ ਦਾ।

{ਤਿੰਨ ਪ੍ਰਕਾਰ ਦਾ ਪੜ੍ਹਨਾ}

ਉਸਤਖ਼ਾਨ[1], ਗੋਸ਼ਤ[2], ਮਗਜ਼ਹਿ[3], ਪੁਨ। [1]ਹੱਡੀ। [2]ਮਾਸ। [3]ਮਗਜ਼ ਭਾਵ ਤੱਤ।
ਇਨਕੇ ਲੱਛਨ ਉਚਰਤਿ ਹੌਂ ਸੁਨਿ ॥੩੩॥

ਪਢਿ ਕਰਿ ਸਭਿ ਕੋ ਹੁੱਜਤ ਕਰਨੀ।
-ਉਸਤਖ਼ਾਨ- ਇਸ ਬਿਧਿ ਕੀ ਬਰਨੀ।
ਬੁਜ਼ਰਕ[1] ਹੋ ਬੈਠਨ ਪਠਿ ਕਰਿ ਕੈ। [1]ਵੱਡਾ, ਪੂਜਨੀਯ।
ਖਿਜਮਤ[1] ਕਰਿਵਾਵਨ ਹਿਤ ਧਰਿ ਕੈ ॥੩੪॥ [1]ਸੇਵਾ।

ਕਰਿ ਹੰਕਾਰ ਬਦੈ ਨਹਿਂ ਕਾਹੂੰ[1]। [1]ਕਿਸੇ ਨੂੰ।
-ਗੋਸ਼ਤ- ਨਾਮ ਕਹਿਤ ਹੈਂ ਤਾਹੂੰ।
ਪਠਿ ਕਰਿ[1] ਸਿਮਰਹਿ ਨਾਮ ਜਿ ਰੂਰਾ। [1]ਪੜ੍ਹਕੇ।
ਸਭਿ ਮਹਿਂ ਜਾਨਹਿ ਅਲਹੁ[1] ਜ਼ਹੂਰਾ[2†] ॥੩੫॥ [1]ਰੱਬ ਦਾ। [2]ਪ੍ਰਕਾਸ਼। [†]ਪਾ:-ਜਰੂਰਾ।
ਦ੍ਵੈਤ[1] ਹੇਤ[2] ਕੇ ਮੇਟਜੋ ਝਗਰਾ। [1]ਵੈਰ। [2]ਮੋਹ।
ਤਜਜੋ ਹੰਕਾਰ ਰਿਦੇ ਤੇ ਸਗਰਾ।
ਮਾਨਹਿ ਸੀਸ ਖ਼ੁਦਾਇ ਰਜ਼ਾਈ[1]। [1]ਮਰਜ਼ੀ।
-ਮਗਜ਼- ਨਾਮ ਹੈ ਤਾਂਹਿ ਕਹਾਈ' ॥੩੬॥
ਸੁਨਿ ਸੋ ਕਹੈਂ 'ਕੁਲਹਿ ਸਿਰ ਧਾਰੀ।
ਕਿਹ ਕਾਰਨ? ਮੁਖ ਕਰਹੁ ਉਚਾਰੀ।'
ਤਬ ਬੋਲੇ ਬੇਦੀ ਕੁਲ ਕੇਤਾ।
'ਕੁਲਹਿ ਧਰਨ ਕੋ ਸਮਝਹੁ ਹੇਤਾ[1] ॥੩੭॥ [1]ਕਾਰਨ।
ਛੋਟੀ ਕੁਲਹਿ ਵਡੀ ਦਸਤਾਰਾ[1]। [1]ਪਗੜੀ।
ਤਿਹ ਧਰਿ ਤਜਜੋ ਸਰਬ ਹੰਕਾਰਾ।
ਹਰਹੁ ਈਰਖਾ ਕਰਹੁ ਕਿਨਾਯਤ[1]। [1]ਸਬਰ।
ਯਾਦ ਖ਼ੁਦਾਇ ਰਖਹੁ ਹਰ ਸਾਯਤ[1] ॥੩੮॥ [1]ਹਰ ਘੜੀ।
ਹੋਤਿ ਕੁਲਹਿ ਕੋ[1] ਮੁਖ ਯੌ ਅੰਤਰ[2]। [1]ਟੋਪੀ ਦਾ। [2]ਮੂੰਹ ਜਿਵੇਂ ਅੰਦਰਵਾਰ ਨੂੰ।
ਨਿਜ ਅੰਤਰ ਕੋ ਸੋਧ ਨਿਰੰਤਰ[1]। [1]ਇਕ ਰਸ।
ਚਾਰ ਤਰਕ[1] ਕੀ ਕੁਲਹਿ ਬਨਾਈ। [1]ਟਾਕੀਆਂ, ਤਰੀਜ਼ਾਂ।
ਚਾਰੋਂ ਤਰਕ[1] ਦੇਤਿ ਸਮਝਾਈ ॥੩੯॥ [1]ਤਿਆਗ (ਅ) ਟਾਕੀਆਂ।
ਦੁਨੀ[1] ਸੁਰਗ ਸੁਖ[2] ਦੋਊ ਤਰਕੋ[3]। [1]ਸੰਸਾਰ ਤੇ। [2]ਸੁਰਗ ਦਾ ਸੁਖ। [3]ਦੋਵੇਂ ਤਰਕ ਕਰੋ, ਤਿਆਗੋ।
ਮਾਨ ਜਿ ਮੋਹ ਲਿਪਾਇ ਨ[1] ਉਰ ਕੋ।' [1]ਮਾਨ ਤੇ ਮੋਹ ਲਿਪਾਇਮਾਨ ਨਾ ਕਰੇ।
ਸੁਨਿ ਕਰਿ ਹਾਜੀ ਬਹੁਰ ਅਲਾਈ।
'ਖ਼ਫਨੀ[1] ਰੀਤਿ ਕਰਹੁ ਕਜੋਂ ਪਾਈ?' ॥੪੦॥ [1]ਬਾਹਾਂ ਬਿਨਾਂ ਅਨਸੀਤਾ ਚੋਲਾ।
ਤਬ ਸ਼੍ਰੀ ਗੁਰੁ ਨੈ ਬਚਨ ਬਖਾਨਾ।

'ਖਫਨੀ ਜਾਨਹੁ ਖ਼ਫਨ[1] ਸਮਾਨਾ।
ਮੁਰਦਾ ਹੋਇ ਸੁ ਖਫਨੀ ਪਾਵੈ।
ਗੁਰੂ ਗੋਰ ਕੇ ਬੀਚ ਸਮਾਵੈ† ॥੪੧॥

[1]ਖੱਫਣ।

†ਗੁਰੂ ਗੋਰ ਵਿੱਚ ਸਮਾਉਣ ਦਾ ਭਾਵ ਅਗਲੀਆਂ ਤੁਕਾਂ ਵਿੱਚ ਹੈ।

ਅੰਗ ਹਿਲਾਇ ਨ ਆਪ ਜਣਾਵੈ।
ਨਿਜ ਹੁਨਰਨ ਕੋ ਰਿਦੈ ਛਪਾਵੈ।
ਕਰਿ ਕੈ ਜ਼ਾਹਰ ਐਬ ਦਿਖਾਵੈ।
ਗੁਰੁ ਰਜਾਇ ਮੰਨੇ ਸੁਖ ਪਾਵੈ ॥੪੨॥
ਨਾਮ ਹਮਾਰਾ ਨਾਨਕ ਜਾਨੋ।
ਮੱਕੇ ਕੋ ਅਬ ਕਿਯ ਪ੍ਰਸਥਾਨੋ।'
ਸੁਨਿ ਸਭਿ ਹਾਜੀ ਮਨ ਮਹਿਂ ਚੀਨਾ।
-ਇਹ ਹਿੰਦੂ ਕੋ ਬੋਲ ਪ੍ਰਬੀਨਾ ॥੪੩॥
ਮਿਲਿ ਕਰਿ ਹਮਰੇ ਸੰਗ ਮਝਾਰੀ।
ਕਾਬੇ ਚਲਯੋ ਚਹਿਤ ਮਗ[1] ਭਾਰੀ।

[1]ਰਾਹ।

ਦੇ ਜਬਾਬ ਇਸ ਕਰਹਿਂ ਨਿਰਾਲਾ[1]।

[1]ਵੱਖਰਾ।

ਭਲੀ ਨ ਬਾਤ ਚਲਹਿ ਜੇ ਨਾਲਾ ॥੪੪॥
ਯੌਂ ਮਸਲਤਿ[1] ਕਰਿ ਬੋਲੇ ਬੈਨਾ।

[1]ਸਲਾਹ।

ਮੰਦ ਨ ਸਮਝਹਿਂ -ਇਹ ਗੁਨਐਨਾ[1]-।

[1]ਮੂਰਖ ਨਹੀਂ ਸਨ ਸਮਝਦੇ ਕਿ ਇਹ (ਗੁਰੂ ਜੀ) ਗੁਣਾਂ ਦੇ ਘਰ ਹਨ।

'ਮੱਕੇ ਕੇ ਮਗ ਅਸ ਇਕ ਥਾਨਾ।
ਚਢਿ ਜਹਾਜ਼ ਪਰ ਕਰਤਿ ਪਯਾਨਾ ॥੪੫॥
ਤਹਿਂ ਜਬ ਕਲਮਾ ਦੇਤਿ ਪਢਾਈ।
ਤਬ ਜਹਾਜ਼ ਪਰ ਲੇਤਿ ਚਢਾਈ।
ਹਿੰਦੁ ਨ ਕਲਮਾ ਕਰਤਿ ਉਚਾਰਾ।
ਯਾਂ ਤੇ ਹਮ ਤੇ ਜਾਹੁ ਨਿਰਾਰਾ' ॥੪੬॥
ਸੁਨਿ ਕਰਿ ਸ਼੍ਰੀ ਮੁਖ ਸੋਂ ਮੁਸਕਾਨੇ।
ਤਿਨ ਸੋਂ ਐਸੇ ਬਚਨ ਬਖਾਨੇ।
'ਜਨਮਯੋ ਜਬ, ਕੋ ਸੰਗ ਨ ਆਯੋ[1]।

[1]ਕੋਈ ਨਾਲ ਨਹੀਂ ਆਇਆ।

ਮਰਨੇ ਕਾਲ ਨ ਸੰਗ ਸਿਧਾਯੋ ॥੪੭॥
ਆਇ ਇਕੇਲਾ ਜਾਤਿ ਇਕੇਲਾ।

ਯੌਂ ਸਮਝਹਿ ਮਨ ਹੋਤਿ ਸੁਹੇਲਾ।'
ਸੁਨਿ ਕਰਿ ਬਸ ਤਹਿਂ ਰੈਨ ਬਿਤਾਈ।
ਬਹੁਰੋ ਜਬ ਪ੍ਰਭਾਤ ਹੈ ਆਈ ॥੪੮॥
ਉਠਿ ਕਰਿ ਹਾਜੀ ਪੰਥ ਸਿਧਾਰੇ।
ਅਪਨ ਸਾਥ ਤੇ ਪ੍ਰਭੁ ਹਟਕਾਰੇ।
ਮਰਦਾਨੇ ਸੋਂ ਬਚਨ ਬਖਾਨਾ।
'ਹਿੰਦੂ ਕੋ ਤਹਿਂ ਹੋਇ ਨ ਜਾਨਾ ॥੪੯॥
ਮੱਕੇ ਦੇਖਨ ਮਹਿਂ ਪ੍ਰਤਿਬੰਧਾ[1]।
ਕਹੁ ਅਬ ਕਿਹ ਬਿਧਿ ਗਮਨੋਂ ਪੰਧਾ।
ਹੁਤੇ ਤੁਰਕ ਸੇ ਪੰਥ ਪਧਾਰੇ।'
ਸੁਨਿ ਮਰਦਾਨੇ ਬੈਨ ਉਚਾਰੇ ॥੫੦॥

[1]ਰੋਕ।

'ਤੀਨ ਲੋਕ ਕੇ ਬਿਖੈ ਨ ਕੋਈ।
ਰਾਵਰ ਕੌ ਬਰਜਹਿ ਮਗ ਜੋਈ।
ਤੁਰਕ ਜਿ ਬਪੁਰੇ[1] ਕੌਨ ਅਗਾਰੀ।
ਤੁਮਰੇ ਸਨਮੁਖ ਹ੍ਵੈਂ ਬਲ ਧਾਰੀ ॥੫੧॥
ਕ੍ਰਿਪਾ ਧਾਰਿ ਮੁਝ ਦੇਹੁ ਦਿਖਾਈ।
ਨਹਿਂ ਵਿਲਾਉ ਕੀਜੈ ਜਗਸਾਈਂ!'
ਸੁਨਿ ਸ਼੍ਰੀ ਮੁਖ ਤੇ ਬਿਗਸੇ ਨਾਥਾ।
ਬੋਲਤਿ ਭੇ ਮਰਦਾਨੇ ਸਾਥਾ[1] ॥੫੨॥

[1]ਵਿਚਾਰੇ।

[1]ਨਾਥ (ਗੁਰੂ) ਜੀ ਸੁਣ ਕੇ ਮੁਸਕ੍ਰਾਏ ਤੇ ਸ਼੍ਰੀ ਮੁਖ ਤੋਂ ਮਰਦਾਨੇ ਨਾਲ ਬੋਲੇ।

'ਤੁਝਹਿ ਬਿਲੋਕਨ ਚਾਹਿ ਜਰੂਰੇ।
ਗਾਉ ਸਬਦੁ ਪ੍ਰਭੁ ਕੇ ਗੁਨ ਰੂਰੇ।
ਕਰਤਿ ਸਭਿਨਿ ਕੀ ਆਸ਼ਾ ਪੂਰਨ।
ਲੇ ਰਬਾਬ ਗਾਵਹੁ ਅਬ ਤੂਰਨ' ॥੫੩॥
ਸੁਨਿ ਹਰਖ੍ਯੋ ਹਿਰਦੈ ਮਰਦਾਨਾ।
ਜੰਤ੍ਰ ਬਜਾਇ ਕੀਨ ਮੁਖ ਗਾਨਾ।
ਪ੍ਰੇਮ ਸੰਗ ਸੁਰ ਰਾਗ ਬਸਾਯੋ।
ਰੀਝ ਰੀਝ ਊਚੀ ਧੁਨਿ ਗਾਯੋ ॥੫੪॥
ਸਰਬ ਸ਼ਬਦ ਕੋ ਪਢਿ ਕਰਿ ਜਬ ਹੀ।

ਗ੍ਰੀਵ ਨਿਵਾਇ ਨਮੋ[1] ਕਿਯ ਤਬ ਹੀ। [1]ਨਮਸਕਾਰ।
ਸਿਰ ਉਚੌ ਕਰਿ ਨੈਨ ਪਸਾਰੇ।
ਦੇਖ ਮੱਕੇ ਕੇਰ ਮੁਨਾਰੇ ॥੫੫॥
ਬੂਝਤਿ ਭਾ 'ਇਹ ਕੌਨ ਸਥਾਨਾ?
ਪਿਖਿਅਤਿ[1] ਧੌਲਰ[2] ਸੁੰਦਰ ਨਾਨਾ।' [1]ਦਿਖਾਈ ਦਿੰਦੇ ਹਨ। [2]ਮਹੱਲ।
ਕਮਲ ਬਦਨ ਸੁਨਿ ਕਰਿ ਤਿਹ ਬੈਨਾ।
ਬਿਗਸਤਿ ਬੋਲੇ ਸ੍ਰੀ ਗੁਨਐਨਾ ॥੫੬॥
'ਮੱਕਾ ਆਵਾ ਜ਼ਾਰਤ[1] ਤੇਰੀ। [1]ਯਾਤ੍ਰਾ ਅਸਥਾਨ।
ਚਹਿਤ ਜੁ ਮਨ, ਉਠਿ, ਲੀਜੈ ਹੇਰੀ।'
ਹਰਖਾ ਸੁਨਿ ਕਰਿ, ਭਾ ਮਨ ਭਾਵਾ।
ਹਿਤ ਦੇਖਨ ਕੇ ਚਿਤ ਲਲਚਾਵਾ ॥੫੭॥
ਮਰਦਾਨੇ ਕੇ ਚਿਤ ਕੀ ਜਾਨੀ।
ਉਠਤਿ ਭਏ ਤਬ ਹੀ ਗੁਨਖਾਨੀ।
ਮੰਦ ਮੰਦ ਪਦ ਸੁੰਦਰ ਚਾਲੀ।
ਬੈਠੇ ਜਾਇ ਸਮੀਪ ਦਿਵਾਲੀ[1] ॥੫੮॥ [1]ਦੀਵਾਰ ਦੇ।
ਹਾਜੀ ਬੇਖ ਕਰੇ ਤਿਹ ਥਾਏ।
ਕੀਨੇ ਆਸਨ ਗੁਰੂ ਸੁਹਾਏ।
ਤਿਹ ਛਿਨ ਸਬਦ ਬਸੰਤ ਮਝਾਰਾ।
ਉਚਿ ਸੁਰ ਸੋਂ ਕਿਯ ਗਾਨ ਉਚਾਰਾ[†] ॥੫੯॥ [†]ਪਾ:-ਊਚੀ ਸੁਰਸੋਂ ਗਾਨ ਉਚਾਰਾ।

ਸ੍ਰੀ ਮੁਖਵਾਕ ॥
ਬਸੰਤੁ ਹਿੰਡੋਲੁ ਮਹਲਾ ੧ ਘਰੁ ੨
ੴ ਸਤਿਗੁਰ ਪ੍ਰਸਾਦਿ ॥
ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥
ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ ॥੧॥
ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ ॥੧॥ ਰਹਾਉ ॥
ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ ॥
ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥੨॥
ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ ॥
ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ ॥੩॥
ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋੁਟਵਾਰੀ ॥
ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ ॥੪॥

ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥
ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥੫॥
ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥
ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥੬॥
ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ ॥
ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਹਾਰੀ ॥੭॥
ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ॥
ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਹਾਲੀ ॥੮॥੧॥੮॥

ਦੋਹਰਾ:

'ਨੌ ਖੰਡ ਔ ਸਤ ਦੀਪ
ਜੋ ਚੌਦਹਿ ਪੁਰੀ[1], ਬਨਾਇ। — [1]ਚੌਦਾਂ ਭਵਨ।
ਤੀਨ ਗੁਨਾ[1], ਚਹੁ ਬੇਦ[2], ਕਰਿ — [1]ਤਿੰਨ ਗੁਣ। [2]ਚਾਰ ਵੇਦ।
ਰਾਖੀ ਰਚਨ ਰਚਾਇ ॥੬੦॥
ਚਹੁ[1] ਜੁਗ ਕੇ ਦੀਪਕ ਚਤਰ[2] — [1]ਚਾਰੋਂ। [2]ਚਾਰ।
ਕਰਤਿ ਉਜਾਲਾ[1] ਬੇਦ। — [1]ਚਾਨਣਾ।
ਬ੍ਰਹਮੇ ਕੀ ਰੱਖਯਾ ਨਮਿਤ
ਮਧੁਕੈਟਭ[1] ਦਿਯ ਛੇਦ[2] ॥੬੧॥ — [1]ਦੈਂਤ ਦਾ ਨਾਮ। [2]ਨਾਸ਼ ਕਰ ਦਿਤਾ।
ਘਰ ਘਰ ਲਸ਼ਕਰ ਅਗਨਿ ਜੋ
ਧਰਮ ਰਾਇ ਸਿਕਦਾਰ[1]। — [1]ਸਰਦਾਰ।
ਧਰਤੀ ਥਾਪੀ ਦੇਗ[1] ਕਰਿ — [1]ਲੰਗਰ।
ਸਭਿਸੈ ਦੇਤਿ ਅਹਾਰ† ॥੬੨॥ — †ਪਾ:-ਅਧਾਰ।
ਕਰਮ ਭੰਡਾਰੀ[1] ਸੇ ਭਏ — [1]ਲਾਂਗਰੀ।
ਜਸ[1] ਕਰਹਿ ਤਸ[2] ਦੇਜ[3]। — [1]ਜੈਸਾ। [2]ਤੈਸਾ। [3]ਦਿੰਦੇ ਹਨ।
ਤ੍ਰਿਸ਼ਨਾ ਮੈਂ ਮਨ ਬਿਗਰ ਕੈ
ਸਦਾ ਖੁਆਰ ਰਹੇਜ[1] ॥੬੩॥ — [1]ਰਹਿੰਦਾ ਹੈ।
ਬਿਨ ਸੰਤੋਖ ਤਮ ਬੰਦ ਮੈਂ[1] — [1]ਦੀ ਕੈਦ ਵਿਚ।
ਅਉਗਣ ਪਾਪ ਕਰੰਤਿ।
ਪਰਿ ਹੈਂ ਮੁਗਦਰ ਜਮਹਿਂ[1] ਕੇ — [1]ਧਰਮਰਾਜ।
ਹ੍ਵੈ ਸਜਾਇ ਦੁਖਵੰਤ[1] ॥੬੪॥ — [1]ਦੁਖ ਵਾਲੀ।
ਫਿਰਜੋ ਸਮਾਂ ਅਬ ਔਰ ਬਿਧਿ
ਸੇਖਾਂ[1] ਵਾਰੀ ਆਇ। — [1]ਮੁਸਲਮਾਨਾਂ ਦੀ ਇਕ ਕੌਮ।
ਆਦਿ ਪੁਰਖ ਕੋ ਅਲਹ ਕਹਿ

ਦੇਵਲ[1] ਕਰ ਲਗਵਾਇ[2] ॥੬੫॥ — [1]ਮੰਦਰਾਂ ਤੇ। [2]ਮਸੂਲ ਲਾ ਦਿੱਤੇ।
ਕੂਜਾ[1] ਬਾਂਗ ਨਿਵਾਜ[2] ਕੀ — [1]ਲੋਟਾ (ਵੁਜ਼ੂ ਵਾਸਤੇ। [2]ਨਿਮਾਜ।
ਰੀਤਿ ਚਲਾਨੀ ਔਰ।
ਜੀਅਨ[1] ਕੋ ਮੀਆਂ ਕਹੈਂ — [1]ਸੰਸਾਰੀ ਜੀਵਾਂ।
ਅਸ ਬੋਲੀ ਸਭਿ ਠੌਰ ॥੬੬॥
ਨਿਰੰਕਾਰ ਕਰਤਾਰ ਅਬ
ਹ੍ਵੈ ਬੈਠਯੋ ਇਸ ਅੰਗ[1]। — [1]ਇਸ ਪੱਖ ਵਿਚ।
ਐਸੀ ਕੁਦਰਤ ਕਿਸ ਬਿਖੈ
ਕਰਿ ਹਟਾਇ ਤੁਮ[1] ਸੰਗ[2] ॥੬੭॥ — [1]ਤੁਸਾਡੇ। [2]ਨਾਲੋਂ।
ਮਿਲੈ ਦਿਹਾੜੀ ਮੋਹਿ ਕੋ[1] — [1]ਮੈਨੂੰ।
ਚਲਿ ਆਯੋ ਤੁਮ ਪਾਸ[1]। — [1]ਭਾਵ ਵਾਹਿਗੁਰੂ ਪਾਸ।
ਤੀਰਥ ਸਿੰਮ੍ਰਿਤ ਪੁੰਨ ਸਭਿ
ਦਿਹੁ ਹਿੰਦਨ ਸੁਖਰਾਸ ॥੬੮॥
ਨਾਮ ਵਡਾਈ ਦੀਜੀਏ
ਮੋ ਕੋ ਸ਼੍ਰੀ ਕਰਤਾਰ!
ਹਿੰਦਨ ਕੋ ਥਿਰ[1] ਧਰਮ ਹ੍ਵੈ — [1]ਅਟੱਲ।
ਕਾਰਜ[1] ਯਹੀ ਹਮਾਰ' ॥੬੯॥ — [1]ਕੰਮ।
ਇਸ ਪ੍ਰਕਾਰ ਕੋ ਸ਼ਬਦ ਸੁਨਿ
ਮੱਕੇ ਬਾਸੀ[1] ਲੋਕ। — [1]ਮੱਕੇ ਦੇ ਰਹਿਣ ਵਾਲੇ।
'ਹਾਜੀ ਇਹ ਮਤਿਵਾਨ[1] ਵਡ' — [1]ਅਕਲ ਵਾਲਾ।
ਭਾਖਹਿਂ[1] ਦਰਸ ਬਿਲੋਕਿ[2] ॥੭੦॥ — [1]ਕਹਿੰਦੇ ਹਨ। [2]ਦੇਖਕੇ।
ਸੀਧਾ[1] ਆਨ ਚਢਾਵਈਂ — [1]ਰਸਦ
ਕੇਤਿਕ ਕਰਹਿਂ ਸਲਾਮ।
ਬੈਸੇ ਸੁਜਸ ਬਖਾਨਹੀ[1] — [1]ਜਸ ਕਰਦੇ ਹਨ।
'ਹੈਂ ਬਿਸਾਲ ਗੁਨ ਧਾਮ' ॥੭੧॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮੱਕੇ ਮਾਰਗ' ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਮੋਂ ਅਧਯਾਯ ॥੫੭॥

## ੫੮. [ਸੰਤ ਮੰਗਲ। ਮੱਕਾ, ਜੀਵਣ ਪ੍ਰਸੰਗ]

੫੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੯

ਦੋਹਰਾ:

ਸ੍ਰੀ ਗੁਰ ਸ਼ਬਦ ਕਮਾਇ ਜਿਨ, ਜੀਤੇ ਪੰਚ ਬਿਕਾਰ।

ਸ਼ਬਦ ਕਮਾਇ=ਸ਼ਬਦ ਦੀ ਕਮਾਈ ਕਰਕੇ, ਅੱਠੇ ਪਹਿਰ ਵਾਹਿਗੁਰੂ ਦਾ ਨਾਮ ਜਪਕੇ ਅਰ ਤਿਸ ਵਿਚ ਰਸ ਪ੍ਰਤੀਤੀ ਕਰਕੇ। ਪੰਜ ਬਿਕਾਰ=ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।

ਤਿਨ ਸੰਤਨ ਕੋ ਬੰਦਨਾ, ਸਿਰ ਚਰਨਨ ਪਰ ਧਾਰਿ ॥੧॥

ਅਰਥ:

ਜਿਨ੍ਹਾਂ ਨੇ ਸ੍ਰੀ ਗੁਰੂ (ਜੀ ਦੇ) ਸ਼ਬਦ ਦੀ ਕਮਾਈ ਪੰਜਾਂ ਵਿਕਾਰਾਂ ਨੂੰ ਮਾਰਕੇ ਕੀਤੀ ਹੈ, ਤਿਨ੍ਹਾਂ ਸੰਤਾਂ ਦੇ ਚਰਣਾਂ ਪਰ ਸਿਰ ਧਰਕੇ (ਮੇਰੀ) ਨਮਸਕਾਰ ਹੋਵੇ।

ਸ੍ਰੀ ਬਾਲਾ ਸੰਧੁਰੁ ਵਾਚ ॥

ਕਬਿੱਤ:

ਸੁਨੋ ਗੁਰੂ ਅੰਗਦ ਜੀ ਆਗੇ ਪੁਨ ਕਥਾ
ਅਬ
ਬੈਠੇ ਜਗਤੇਸ਼ ਕੋਊ ਘਟੀ[1] ਤਿਹ ਥਾਨ ਹੈਂ। [1]ਘੜੀ।
ਦੀਨਨ ਕੇ ਦਾਨੀ ਬੋਲੇ ਬਦਨ ਤੇ ਬਾਨੀ
ਤਬ
'ਦੇਖ ਮਰਦਾਨੇ ਜਾਂ ਕੋ ਚਾਹਿਤਿ ਮਹਾਨ
ਹੈ।
†'ਸ੍ਰੀ ਪ੍ਰਭੁ ਪੁਨੀਤ! ਇਹ ਚਾਰੋਂ ਦਿਸ ਭੀਤ[1] [1]ਕੰਧ। †ਮਰਦਾਨਾ ਬੋਲਿਆ।
ਕਰੈਂ ਕਹੂੰ ਮੈਂ ਪ੍ਰਤੀਤ, ਸਭਿ ਤੁਰਕ
ਅਜਾਨ ਹੈਂ।
ਕੈਸੀ ਇਹ ਰੀਤਿ, ਕਾਂ ਕੋ ਪੂਜੈਂ ਕਰਿ
ਪ੍ਰੀਤ ਨਰ?
ਮੋ ਕੋ ਤੋ ਅਨੀਤ ਸੀ ਫੁਰਤਿ ਪਾਜਵਾਨ[1] [1]ਪਾਜ ਵਾਲੀ।
ਹੈ' ॥੨॥
†'ਦੇਖੋ ਮੱਧ[1] ਜਾਉ ਜੈਸੋ ਬਨਯੋ ਹੈ [1]ਅੰਦਰ। †ਗੁਰੂ ਜੀ ਬੋਲੇ।
ਬਨਾਉ ਯਾਂ ਕੋ'
ਬੈਨ ਸੁਨਿ ਚਲ੍ਯੋ ਮਰਦਾਨਾ ਹੁਲਸਾਇ
ਕੇ।
ਗਯੋ ਜਬ ਪੌਰ[1] ਤਹਾਂ ਬੈਸੇ ਹੈਂ ਮੁਜੌਰ[2] [1]ਦਰਵਾਜੇ। [2]ਪੁਜਾਰੀ।

ਕਹੈਂ ਈਹਾਂ ਕਰਿ ਕਾਜ ਜੋਊ ਆਗੇ ਕਰੈਂ
ਜਾਇ ਕੈ।'
'ਹੌਂ ਤੋ ਹੌਂ[1] ਤੁਰਕ, ਮੋ ਕੋ ਆਗੇ ਕਜੋਂ
ਨ ਜਾਨਿ ਦੇਹੋ?
ਦਰਸ ਪਰਸ ਹਟਿ ਆਵੋਂ ਸੁਖ ਪਾਇ
ਕੈ।'
'ਦੇਖਨ[1] ਰਜਾਇ ਨਹੀਂ ਹਮ ਹੂੰ ਤੇ
ਜਾਇ ਤਹਾਂ
ਆਖੈਂ ਦੋਊ ਬਾਂਧੈਂ[1] ਕਰ ਬੰਦੈਂ[2] ਸੀਸ
ਨਾਇਕੈ[3] ॥੩॥
ਐਸੇ ਸੁਨਿ ਬੈਨ ਮੁਰਝਾਨੋ, ਹਟਿ ਆਯੋ
ਢਿਗ
ਗੁਰੂ ਮੁਸਕਾਨੇ 'ਮਰਦਾਨੇ ਦੇਖਯੋ ਥਾਨ
ਕੋ?'
ਕਹੈ 'ਨਹੀਂ ਜਾਨ ਦੇਹਿਂ ਕੈਸੇ ਦੇਖੋਂ
ਜਾਇ ਤਹਾਂ
ਜਾਇਂ ਜਿ ਮੁਜੌਰ ਨੈਨ ਬਾਂਧੈ ਡੀਠ[1] ਹਾਨ
ਕੋ[2]।
ਸੰਗ ਤੁਮ ਆਏ, ਬਿਨਾ ਦੇਖੇ ਇਹ
ਜਾਵੈਂ ਅਬ
ਰਹੈ ਪਛੁਤਾਵੋ ਭੇਦ ਹੋਇ ਨ ਲਖਾਨ
ਕੋ[1]।
ਫੇਰ ਕਬ ਦੇਖੋਂ ਜੇ ਨ ਅਬ ਦੇਖਯੋ ਜਾਇ
ਪ੍ਰਭੁ! ਮੋ ਕੋ ਦਿਖਰਾਇ ਪੁਨ ਕੀਜੈ
ਪ੍ਰਸਥਾਨ ਕੋ' ॥੪॥
ਸ੍ਵੈਯਾ:
'ਦੇਖਨ ਚਾਹਿ ਬਿਸਾਲ ਇਤੀ ਤੁਝ
ਜਾਇ ਪਿਖੋ ਅਬਕੇ ਮਰਦਾਨਾ!
ਦੇਖ ਸਕੈਂ ਨਾ ਮੁਜਾਵਰ ਤੋਹਿ ਕੌ
ਅੰਤਰ ਜਾਹੁ ਨਿਸ਼ੰਕ, ਸੁਜਾਨਾ!'
ਆਇਸ ਧਾਰਿ ਲਈ ਸਿਰ ਪੈ
ਸੁਨਿ ਬੈਨ, ਵਡੋ ਮਨ ਮੈਂ ਹਰਖਾਨਾ।

[1]ਮੈਂ ਤਾਂ ਹਾਂ।
[1]ਦੇਖਣ ਦੀ।
[1]ਅਸੀਂ ਤੇਰੀਆਂ ਅੱਖਾਂ ਬੰਨ੍ਹ ਦੇਂਦੇ ਹਾਂ। [2]ਹਥ ਜੋੜਕੇ। [3]ਸਿਰ ਨਿਵਾ ਲੈ (ਇਥੋਂ ਹੀ)।
[1]ਨਜ਼ਰ, ਅੱਖਾਂ। [2]ਭਾਵ ਦੇਖ ਨ ਸਕੇ।
[1]ਭੇਦ ਦਾ ਪਤਾ ਨਾ ਲਗੂ।

ਅੰਤਰ ਤਾਂਹਿ ਪ੍ਰਵੇਸ਼ ਕਰਾ
ਸਭਿ ਅੰਧ ਭਏ ਨਹਿਂ ਕਾਹੂੰ ਲਖਾਨਾ
॥੫॥

ਸ੍ਵੈਯਾ:

ਅੰਤਰ ਜਾਇ ਕੈ ਦੇਖਤਿ ਕ੍ਯਾ
-ਇਕ ਪਾਹਨ ਮੂਰਤ[1] ਭੂਰ ਧਰੀ-। [1]ਪੱਥਰ ਦਾ ਵਜੂਦ।
ਤੂਸ਼ਨ ਹੋ ਨਿਕਸਾ ਤਬ ਹੀ
ਢਿਗ ਆਯੋ ਤਬੈ† ਜਹਿਂ ਬੈਠੇ ਹਰੀ। †ਪਾ:-ਤਹਾਂ, ਜਬੈ।
ਬੂਝਤਿ ਭੇ 'ਮਨ ਕੋ ਜੁ ਮਨੋਰਥ
ਪੂਰਨ ਕੀਨ ਅਬੈ ਕੀ ਬਰੀ?
ਕੈਸੇ ਬਿਲੋਕਨ ਕੀਨ ਕਹੋ?'
ਮਰਦਾਨੇ ਤਬੈ ਗੁਰ ਸੋਂ ਉਚਰੀ ॥੬॥

ਕਬਿੱਤ: [1]ਦੇਖਿਆ ਇਕ ਪੱਥਰ ਹੈ।

'ਕਛੂ ਨਹਿਂ ਤਹਾਂ ਇਕ ਪਾਹਨ ਹੈ ਲਹਾ[1]
ਵਡ
ਯਾਂ ਕੋ ਜੋ ਪ੍ਰਸੰਗ ਮੋ ਕੋ ਭਾਖਿਕੈ
ਸੁਨਾਈਏ।
ਭਯੋ ਕੈਸੇ ਥਾਨ ਜਾਂ ਕੀ ਮਾਨਤਾ
ਮਹਾਨ?
ਨਹੀਂ ਦੇਖਤਿ ਦਰਸ, ਕਯੋਂ ਹੈ ਨੈਨ [1]ਨੇਤ੍ਰ ਬੰਦ ਕਰਕੇ।
ਮੂੰਦ[1] ਜਾਈਏ?
ਤੁਰਕ ਕਹਿਤਿ -ਬੁਤ ਪ੍ਰਸਤੀ ਨ ਕੀਜੈ
ਕਬਿ-
ਯਾਂ ਕੋ ਅਭਿਖੇਕਤਿ ਹੈਂ[1] ਸਭੈ ਸਿਰ [1]ਪੂਜਨ ਕਰਦੇ ਹਨ।
ਨਾਈਏ।
ਜਾਨਤਿ ਹੋ ਸਭੈ ਬਿਧਿ, ਦਯਾ ਕੀਜੈ
ਦਯਾਨਿਧਿ!
ਰਿਧਿ ਸਿਧਿ ਦੇਨਹਾਰ! ਸੰਸੈ ਕੋ
ਮਿਟਾਈਏ' ॥੭॥

ਕਬਿੱਤ: [1]ਛੁਪਾਇਕੇ।

ਸ਼੍ਰੀ ਗੁਰੂ ਅਲਾਇਂ 'ਪਾਜ ਰਾਖਤਿ
ਦੁਰਾਇ[1] ਇਹ

ਆਦਿ ਕੈ[1] ਪ੍ਰਸੰਗ ਕਹੋਂ ਸੋਊ ਸੁਨਿ ਲੀਜੀਏ। [1]ਪਹਿਲਾਂ ਦਾ।

ਉਮਾ[1] ਅਰਧੰਗ[2] ਜਾਂ ਕੀ ਪੂਰਬ[3] ਪਿਨਾਕੀ ਲਿੰਗ[4] [1]ਪਾਰਬਤੀ। [2]ਇਸਤ੍ਰੀ। [3]ਪਹਿਲੇ। [4]ਸ਼ਿਵਲਿੰਗ।

ਧਰਜੋ ਇਹ ਠੌਰ ਬਿਖੇ ਕਬੈ ਕੋ[1] ਲਖੀਜੀਏ।⚐ [1]ਕਦੇ ਦਾ।

⚐ਸ਼ਿਵ ਪੁਰਾਣ ਵਿੱਚ ੧੨ ਜਜੋਤੀ ਲਿੰਗ ਦਾ ਜ਼ਿਕਰ ਹੈ। ਹਿੰਦੂਆਂ ਦਾ ਵਿਸ਼ਵਾਸ ਹੈ ਕਿ ਇਨ੍ਹਾਂ ਜਜੋਤੀ ਲਿੰਗਾਂ ਵਿਚੋਂ ਇਕ ਲਿੰਗ ਮੁਲਕ ਅਰਬ ਦੇ ਮੱਕਾ ਨਾਮ ਸ਼ਹਿਰ ਦੇ ਮੰਦਰ ਕਾਬਾ ਵਿੱਚ ਰਖਿਆ ਹੈ, ਹਿੰਦੂ ਕਹਿੰਦੇ ਹਨ ਕਿ ਇਹ ਪ੍ਰਾਚੀਨ ਸਮੇਂ ਤੋਂ ਸ਼ਿਵਜੀ ਮੰਦਰ ਸੀ ਹੁਣ ਮੁਸਲਮਾਨਾਂ ਨੇ ਆਪਣਾ ਪੂਜਜ ਅਸਥਾਨ ਬਣਾ ਲਿਆ ਹੈ, ਤੇ ਸ਼ਿਵਲਿੰਗ ਅਜੇ ਤਕ ਉਥੇ ਮੌਜੂਦ ਹੈ। ਇਹ ਗੱਲ ਮੁਸਲਮਾਨਾਂ ਪ੍ਰਤੀ ਜੁਗਤ ਦੇ ਢੰਗ ਵਿਚ ਲਿਖੀ ਜਾਪਦੀ ਹੈ। ਗੁਰੂ ਨਾਨਕ ਦੇਵ ਜੀ ਦੀ ਉਚਾਰੀ ਬਾਣੀ ਦੱਸਦੀ ਹੈ ਕਿ ਉਹਨਾਂ ਦੀ ਗੁਫ਼ਤਗੂ ਹੋਰਵੇਂ ਢੰਗ ਦੀ ਹੁੰਦੀ ਸੀ। ਇਹ ਅਸਲ ਵਿਚ ਕਵਿ ਉਕਤੀ ਸਮਝਣੀ ਚਾਹੀਏ। ਸਤਿਗੁਰ ਜੀ ਦਾ ਉਚਾਰ ਇਹ ਨਹੀਂ ਹੋ ਸਕਦਾ।

ਕਾਬੇ ਦਾ ਇਤਿਹਾਸ ਤੇ ਤਵਾਰੀਖੇ ਇਸਲਾਮ ਵਿੱਚ ਵਰਣਿਤ ਹੈ ਕਿ ਕਾਬੇ ਵਿੱਚ 'ਸੰਗਿ ਅਸਵਦ, ਨਾਮ ਦਾ ਇਕ ਪੱਥਰ ਇਸ ਅਸਥਾਨ ਦੇ ਬਣਨ ਦੇ ਸਮੇਂ ਤੋਂ ਚਲਿਆ ਆਉਂਦਾ ਹੈ। ਇਹ ਪੱਥਰ ਕਾਲੇ ਰੰਗ ਤੇ ਅੰਡਾਕਾਰ ਸ਼ਕਲ ਦਾ, ਜਿਹੀ ਕਿ ਅਮੂਮਨ ਸ਼ਿਵਲਿੰਗ ਦੀ ਸ਼ਕਲ ਹੁੰਦੀ ਹੈ, ਕੁਝ ਉਸੇ ਤਰ੍ਹਾਂ ਦਾ ਹੈ। ਲਿਖਿਆ ਹੈ ਕਿ ਕਾਬਾ ਇਕ ਵੇਰ ਡਿੱਗ ਪਿਆ ਸੀ ਤੇ ਜਦ ਨਵੇਂ ਸਿਰੇ ਹਜ਼ਰਤ ਮੁਹੰਮਦ ਸਾਹਿਬ ਦੀ ਜਵਾਨੀ ਦੇ ਦਿਨਾਂ ਵਿੱਚ ਬਣਨ ਲਗਾ ਤਦ ਇਸ ਸੰਗਿ ਅਸਵਦ ਦੇ ਰੱਖੇ ਜਾਣ ਬਾਬਤ ਮੱਕੇ ਦੇ ਲੋਕਾਂ ਵਿਚ ਝਗੜਾ ਹੋ ਪਿਆ, ਹਰ ਫਿਰਕੇ ਦੇ ਆਦਮੀ ਆਪਣੀ ਹੱਥੀਂ ਇਸ ਨੂੰ ਰੱਖਣਾ ਚਾਹੁੰਦੇ ਸਨ। ਅੰਤ ਨੂੰ ਹਜ਼ਰਤ ਮੁਹੰਮਦ ਸਾਹਿਬ ਨੇ ਆਪਣੀ ਹੱਥੀਂ ਇਸ ਨੂੰ ਕਾਬੇ ਵਿਚ ਰਖਿਆ। ਹੱਜ ਕਰਨ ਗਏ ਹਾਜੀ ਜਦ ਕਾਬੇ ਦੀ ਪ੍ਰਦੱਖਣਾ ਕਰਦੇ ਹਨ ਤਦ ਇਸ ਨੂੰ ਚੁੰਮਦੇ ਹਨ ਤੇ ਇਸ ਨੂੰ ਦਿੱਤੇ ਬੋਸਿਆਂ ਦੇ ਕਾਰਨ ਆਪਣੇ ਪਾਪਾਂ ਦੀ ਨਵਿਰਤੀ ਸਮਝਦੇ ਹਨ। ਇਹ ਵੀ ਰਵਾਇਤ ਹੈ ਕਿ ਇਹ ਪੱਥਰ ਪਹਿਲਾਂ ਚਿੱਟਾ ਸੀ ਪਰ ਲੋਕਾਂ ਦੇ ਬੋਸੇ ਦੇਣ ਨਾਲ ਓਹਨਾਂ ਦੇ ਪਾਪਾਂ ਦਾ ਭਾਰ ਚੁੱਕਕੇ ਕਾਲਾ ਸਿਆਹ ਹੋ ਗਿਆ ਹੈ। ਕਾਬੇ ਵਿੱਚ ਕਦੇ ੩੬੦ ਬੁੱਤ ਹੁੰਦੇ ਸਨ। ਮੁਸਲਮਾਨ ਬੀ ਮੰਨਦੇ ਹਨ। ਤਅੱਜਬ ਨਹੀਂ ਕਿ ਇਹ ਸੰਗਿ ਅਸਵਦ ਕੋਈ ਤਦੋਂ ਦਾ ਸਰਦਾਰ ਬੁਤ ਹੋਵੇ। ਲਿੰਗ ਦੀ ਪੂਜਾ ਨਾ ਕੇਵਲ ਹਿੰਦ ਵਿੱਚ ਬਲਕੇ ਅਕਸਰ ਬੁਤ ਪ੍ਰਸਤ ਕੌਮਾਂ ਵਿਚ ਕਿਸੇ ਨ ਕਿਸੇ ਸ਼ਕਲ ਵਿਚ ਰਹੀ ਹੈ। ਸਾਰੇ ਬੁੱਤ ਕੱਢਕੇ ਇਕ ਪੱਥਰ ਨੂੰ ਰੱਖ ਲੈਣਾ ਤੇ ਬੋਸੇ ਦੇਣੇ ਤੇ ਉਸ ਨੂੰ ਇੰਨਾਂ ਅਸਰ ਪਜ਼ੀਰ ਸਮਝਣਾਂ ਕਿ ਪਾਪਾਂ ਦੇ ਭਾਰ ਨਾਲ ਰੰਗ ਬਦਲਦਾ ਹੈ, ਇਹ ਬੁਤ ਪ੍ਰਸਤੀ ਦੇ ਬਕੀਏ ਜਾਪਦੇ ਹਨ ਜੋ ਬੁਤਸ਼ਿਕਨਾਂ ਦੇ ਖਜ਼ਾਲ ਮੰਡਲਾਂ ਵਿੱਚੋਂ ਭੀ ਤਖਤਹੀਨ ਨਹੀਂ ਹੋ ਸਕੇ।

ਮੰਦਰ ਨਾ ਕੋਊ ਈਹਾਂ ਹੁਤੇ ਉਦਿਆਨਾ[1] ਮਾਂਹਿ† [1]ਜੰਗਲ। †ਪਾ:-ਮਾਂਹੀ।

ਬਨਜੋ ਜੈਸੇ ਥਾਨ ਤੈਸੋ ਉਚਰੋਂ ਸੁਨੀਜੀਏ।

ਭਯੋ ਇਸ ਦੇਸ਼ ਬੀਚ ਖੁਨਕਾਰ ਭੂਪ[1] ਏਕ [1]ਰਾਜੇ ਦਾ ਨਾਮ (ਅ) ਖੂਨਖਾਰ ਜ਼ਾਲਮ ਰਾਜਾ।

ਤੁਰਕਨ ਪੱਖ ਬਿਖੈ ਗਾਢੋਈ[1] ਜਨੀਜੀਏ[2] [1]ਬੜਾ ਪੱਕਾ। [2]ਜਾਣੋ।

॥੮॥

ਦੋਹਰਾ:

ਮਹਾਂਦੇਵ ਕੋ ਲਿੰਗ ਤਿਨ, ਦੇਖਤਿ ਰਿਸ ਉਪਜਾਇ।
ਨਿਜ ਸੇਵਕ ਕੋ ਇਵ ਕਹ੍ਯੋ -ਦੀਜੈ ਦੂਰ ਉਠਾਇ- ॥੯॥

ਕਬਿੱਤ:

ਭੇਜੇ ਜਬ ਦਾਸ, ਭਈ ਪਾਵਕ[1] ਪ੍ਰਕਾਸ਼ — [1]ਅਗਨੀ।
ਬਹੁ ਦੇਸ਼ ਔ ਬਿਦੇਸ਼ ਦਾਹ[1] ਲਾਗ੍ਯੋ ਹੈ ਅਚਾਨਕੀ। — [1]ਸਾੜ।
ਨੰਗਰ ਅਗਾਰ[1] ਬੀਥੀ[2] ਚੌਹਟੇ[3] ਬਜਾਰ ਜਰੇ[4] — [1]ਘਰ। [2]ਗਲੀ। [3]ਚੌਂਕ। [4]ਸੜੇ।
ਊਚੀ ਰਜਧਾਨੀ ਭੂਪ ਹੂੰ ਕੀ[1] ਸਭਿਹਾਨਿ ਕੀ[2]। — [1]ਰਾਜੇ ਦੀ। [2]ਨਾਸ਼ ਕੀਤੀ।
ਐਸੇ ਸੋ ਪ੍ਰਤਾਪ ਪੇਖਿ ਹਾਥ ਜੋਰ ਠਾਂਢ ਭਏ
ਰਿਦੇ ਤੇ ਬਿਸਾਰੀ ਜੋਊ ਹੁਤੀ ਰੀਤਿ ਮਾਨਕੀ[1]। — [1]ਹੰਕਾਰ ਦੀ।
ਬੰਦੈ ਬਾਰਬਾਰ ਬਹੁ ਬਿਨਤੀ ਬਖਾਨਿ[1] ਬਾਨੀ — [1]ਕਹਿਕੇ।
ਦਾਸ ਭਯੋ ਆਇ ਪਦ[1] ਗਹੇ[2] ਨਿਜ ਪਾਨ ਕੀ[3] ॥੧੦॥ — [1]ਚਰਨ। [2]ਫੜੇ। [3]ਆਪਣੇ ਹਥੀਂ।

ਕਬਿੱਤ:

ਭਈ ਜਬ ਰੈਨ ਤਾਂ ਸੋਂ ਸੁਪਨੇ ਮੈਂ ਕਹੇ ਬੈਨ
-ਇਸੀ ਠੌਰ ਮੇਰੋ ਭਲ ਮੰਦਰ ਬਨਾਈਏ।
ਜਾਇ ਨੈਨ ਮੂੰਦ ਮੱਧ[1], ਹੋਇਂ ਸਭਿ ਕਾਜ ਸਿੱਧ — [1]ਅੰਦਰ।
ਕਰੋ ਜਿ ਨ ਐਸੀ ਬਿਧਿ, ਵਡੋ ਦੁਖ ਪਾਈਏ-।
ਭਈ ਜਬ ਭੋਰ ਬਨਿਵਾਈ ਇਹ ਠੌਰ

ਨ੍ਰਿਪ
ਮੰਦਰ ਹੈ ਸੁੰਦਰ ਸਥਾਨ ਸੁਖਦਾਈਏ।
ਬਿਨਾ ਬਾਂਧੇ ਨੈਨ ਜਾਇ ਅੰਧ ਹ੍ਵੈ, [1]ਦੇਖੇ।
ਲਖਾਇ[1] ਨਾਂਹਿ
ਤਬ ਹੀ ਸਥਾਪਨਾ ਕੋ ਕੀਨਿ ਇਹ
ਗਾਈਏ ॥੧੧॥

ਸ੍ਵੈਯਾ: [1]ਸ਼ਿਵਜੀ।
ਹੈ ਬਲਵਾਨ ਮਹੇਸ਼[1] ਬਡੋ
ਬਨਿਵਾਇ ਭਲੋ ਇਹ ਥਾਨ ਮਹਾਨਾ†।

†ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਬੁਤ ਪ੍ਰਸਤੀ ਦੇ ਵਿਰੁੱਧ ਹੈ, ਯਥਾ 'ਪਾਥਰੁ ਲੇ ਪੂਜਹਿ ਮੁਗਧ ਗਵਾਰ।' ਕਵੀ ਬੀ ਬੁਤ ਪ੍ਰਸਤ ਨਹੀਂ। ਹੋ ਸਕਦਾ ਹੈ ਕਿ ਇਹ ਵਾਰਤਾ ਆਖੇਪਕ ਹੋਵੇ ਯਾ ਸੁਣਕੇ ਹੀ ਲਿਖੀ ਗਈ ਹੋਵੇ।

ਅੰਤਰ ਮੱਜਨ[1] ਤਾਂਹਿ ਕਰਾਵਤਿ [1]ਇਸ਼ਨਾਨ।
ਆਵਤਿ ਬਾਹਰ ਨੀਰ ਢਰਾਨਾ। †

†ਪਾਣੀ ਦਾ ਬਾਹਰ ਆਉਣਾ ਤਦੋਂ ਭਾਵੇਂ ਹੋਵੇ, ਜਦੋਂ ਸੰਗਿ ਅਸਵਦ ਅੰਦਰ ਧਰਿਆ ਸੀ, ਹੁਣ ਸੰਗਿ ਅਸਵਦ ਦੀਵਾਰ ਵਿੱਚ ਗਡਿਆ ਹੈ ਤੇ ਪਾਣੀ ਨਾਲ ਮੱਜਨ ਦਾ ਰਿਵਾਜ ਬੀ ਨਹੀਂ। ਇਸੇ ਤਰ੍ਹਾਂ ਅੱਖਾਂ ਬੰਨ੍ਹਕੇ ਅੰਦਰ ਜਾਣਾ ਕਦੇ ਹੋਸੀ ਪਰ ਹੁਣ ਇਹ ਰਿਵਾਜ ਨਹੀਂ ਹੈ।

ਲੈ ਕਰ ਮੈਂ ਹਜ ਆਨਿ ਕਰੈਂ
ਇਹ ਜਾਨਤਿ ਹੈਂ ਸਭਿ ਦੋਖ ਮਿਟਾਨਾ।'
ਯੌਂ ਸੁਨਿ ਕੈ ਸਭਿਹੀ ਬਤਿਯਾਂ[1] [1]ਬਾਤਾਂ।
ਪੁਨ ਬੈਨ ਭਨੈ ਗੁਰ ਸੋਂ ਮਰਦਾਨਾ
॥੧੨॥

ਸ੍ਵੈਯਾ: [1]ਦੇਖਣ ਨਾਲ।
'ਹੌਂ ਨਹਿਂ ਅੰਧ ਭਯੋ ਪਿਖਤੇ[1]
ਇਕ ਔਰ ਸੰਦੇਹੁ ਸੁ ਦੇਹੁ ਮਿਟਾਈ।
ਹਿੰਦੂ ਕੋ ਕਾਫਰ ਕਯੋਂ ਉਚਰੈਂ
ਯਹਿ ਜਾਨਤਿ ਹੈਂ ਨਿਜ ਤੇ ਲਘੁਤਾਈ।'
ਸ੍ਰੀ ਗੁਰੁ ਬੈਨ ਭਨੇ ਤਬ ਹੀ
'ਯਹਿ ਆਪ ਹੀ ਕਾਫਰ, ਔਰੇ
ਬਤਾਈਂ।
ਸ੍ਰੀ ਕਰਤਾਰ ਦਯਾ ਤੁਝ ਪੈ
ਨਹਿਂ ਅੰਧ ਭਯੋ ਇਹ ਠੌਰ ਦਿਖਾਈ'
॥੧੩॥

ਦੋਹਰਾ:

ਮਰਦਾਨਾ ਬਿਗਸਜੋ ਸੁਨਤਿ, ਬੈਠਿ ਰਹੇ ਤਿਨ ਠੌਰ।
ਇਸ ਪ੍ਰਕਾਰ ਬੀਤਜੋ ਦਿਵਸ, ਕਹਿਤੇ ਜਗ ਸਿਰਮੌਰ ॥੧੪॥

ਸ੍ਵੈਯਾ:

ਰੈਨ ਭਈ ਪੁਨ ਆਨਿ ਜਬੈ
ਤਿਹ ਥਾਨ ਬਿਖੇ ਗੁਰ ਕੀਨੋ ਹੈ ਡੇਰਾ।
ਦੰਭ ਦਹੇ ਜਿਹ ਸੋਇ ਰਹੇ[1]
ਤਿਹ[1] ਧੌਲ[2] ਦਿਸ਼ਾ[3] ਕਿਯੇ ਪਾਵਨ[4] ਪੈਰਾ[5]।
ਜਾਮਨੀ[1] ਜਾਮ[2] ਰਹੀ ਜਬ ਹੀ ਇਕ
ਜੀਵਣ ਨਾਮ ਮੁੱਲਾਂ ਤਿਨ ਹੇਰਾ।

{ਜੀਵਨ ਕਾਜ਼ੀ}

ਫੇਰਨ ਕੋ ਬਢਨੀ[1] ਤਹਿਂ ਆਵਤਿ
ਕ੍ਰੋਧ ਕਰਾ ਬਹੁ ਬੈਨ ਕਠੋਰਾ[†] ॥੧੫॥[☞]

[1]ਜਿਸ ਨੇ ਪਖੰਡ ਨਾਸ਼ ਕੀਤੇ ਓਹ ਸੌਂ ਰਹੇ।

[1]ਉਸ। [2]ਮਹਿਲ (ਕਾਬੇ) ਦੀ। [3]ਤਰਫ। [4]ਕਰਕੇ ਪਵਿੱਤ੍ਰ। [5]ਚਰਣ।

[1]ਰਾਤ। [2]ਪਹਿਰ?

[1]ਝਾੜੂ।

[†]ਪਾ:-ਕੋ ਟੇਰਾ।

[☞]ਮਲੂਮ ਹੁੰਦਾ ਹੈ ਕਿ ਜੀਵਣ ਹਿੰਦੀ ਮਸੁਲਮਾਨ ਸੀ ਜਿਸ ਤਰ੍ਹਾਂ ਹਿੰਦ ਦੇ ਕਈ ਹਿੰਦੂ ਆਪਣੇ ਨਿਸ਼ਚੇ ਅਨੁਸਾਰ ਕਲਯਾਨ ਅਰਥ ਹਰਦਵਾਰ, ਬਨਾਰਸ, ਪ੍ਰਯਾਗ ਤੇ ਮਥਰਾ ਆਦਿਕ ਅਸਥਾਨਾਂ ਤੇ ਜ਼ਿੰਦਗੀ ਦੇ ਦਿਨ ਕੱਟਣ ਲਈ ਜਾ ਬੈਠਦੇ ਹਨ ਇਸ ਤਰ੍ਹਾਂ ਜੀਵਣ ਨੇ ਆਪਣੇ ਨਿਸ਼ਚੇ ਅਨੁਸਾਰ ਮੱਕੇ ਜਾ ਨਿਵਾਸ ਕੀਤਾ ਸੀ ਤੇ ਉਥੇ ਝਾੜੂ ਦੀ ਸੇਵਾ ਕਰਦਾ ਸੀ। ਰੁਕਨਲ ਯਾ ਰੁਕਨਦੀਨ ਲਈ ਦੇਖੋ ਟੂਕ ਇਸੇ ਪੁਰਬਾਰਧ ਦੇ ਅਧਜਾਯ ੫੯ ਅੰਕ ੩੬ ਦੀ ਸਫਾ ੬੩੬. ਜਦ ਸ਼੍ਰੀ ਗੁਰੂ ਨਾਨਕ ਦੇਵ ਜੀ ਮੱਕੇ ਗਏ ਤਦੋਂ ਜੀਵਣ ਅਜ਼ਮਤ ਵੇਖਕੇ ਕੰਬਿਆ, ਆਲਮ ਸੱਦੇ, ਅਰਬ ਦੇ ਮੁਸਲਮਾਨਾਂ ਦੇ ਨਿਰੁੱਤਰ ਹੋਣ ਤੇ ਇਨ੍ਹਾਂ ਦੋਹਾਂ (ਜੀਵਨ ਤੇ ਰੁਕਨਲ) ਨੇ ਹਿੰਦੀ ਹੋਣ ਕਰਕੇ ਤੇ ਹਿੰਦੂ ਧਰਮ ਦੇ ਜਾਣੂ ਹੋਣ ਕਰਕੇ ਗੁਰੂ ਜੀ ਨਾਲ ਚਰਚਾ ਕੀਤੀ, ਪ੍ਰੰਤੂ ਮੱਕੇ ਵਿੱਚ ਹੋਈ ਗੋਸ਼ਟ ਦੱਸਦੀ ਹੈ ਕਿ ਇਹ ਦੋਨੋਂ ਵੀ ਨਿਰੁੱਤਰ ਹੋ ਗਏ। ਇਨ੍ਹਾਂ ਦੇ ਨਿਰੁੱਤਰ ਹੋਣ ਸਮੇਂ ਪੀਰ ਬਹਾਉੱਦੀਨ, ਗ਼ਉਸ ਕੁਤੁਬੁਦੀਨ, ਜਲਾਲਦੀਨ, ਕਮਾਲਦੀਨ ਤੇ ਸ਼ਾਹਸਰਫ, ਲਾਲਜਤੀ ਆਦਿਕ ਮੁਸਲਮਾਨ ਫਕੀਰ ਜੋ ਆਪਣੇ ਜ਼ੁਹਦ ਤੇ ਤਕਵੇ ਦੇ ਕਾਰਨ ਹਿੰਦ ਦੇ ਮੁਸਲਮਾਨਾਂ ਵਿੱਚ ਪੂਜਨੀਕ ਮੰਨੇ ਜਾਂਦੇ ਸਨ, ਪਾਸ ਬੈਠੇ ਬੋਲ ਉਠੇ ਤੇ ਉਹਨਾਂ ਵੀ ਹਿੰਦੂ ਮਤ ਪਰ ਸ਼ੰਕਾ ਕੀਤੀਆਂ, ਪਰੰਤੂ ਗੁਰੂ ਜੀ ਦਾ ਮਤ ਹਿੰਦੂ ਤੇ ਮੁਸਲਮਾਨਾਂ ਦੋਹਾਂ ਤੋਂ ਅੱਡਰਾ ਸੀ, ਇਸ ਕਰਕੇ ਇਨ੍ਹਾਂ ਇਮਾਮਾਂ ਦੀਆਂ ਹਿੰਦੂ ਧਰਮ ਬਾਬਤ ਦੱਸੀਆਂ ਖਾਮੀਆਂ ਕੋਈ ਅਸਰ ਨਾ ਪਾ ਸਕੀਆਂ, ਜਿਸ ਤੋਂ ਇਹਨਾਂ ਨੂੰ ਵੀ ਗੁਰੂ ਜੀ ਦੀ ਗੌਰਵਤਾ ਅੱਗੇ ਸਿਰ ਝੁਕਾਉਣਾ ਪਿਆ

ਦੋਹਰਾ:

ਲਾਤ ਪ੍ਰਹਾਰੀ[1] ਪ੍ਰਭੂ ਕੋ, ਜੀਵਣ ਅਤਿ ਮਤਿਹੀਨ[2]।
ਬਹੁ ਬੋਲਤਿ ਦੁਰਬਚਨ ਕੋ, ਔਰ ਨਰਨ ਸਮ ਚੀਨ[1] ॥੧੬॥

[1]ਮਾਰੀ। [2]ਮੂਰਖ ਨੇ।

[1]ਜਾਣਕੇ।

ਕਬਿੱਤ:

'ਕਿਤਹੂੰ ਤੇ ਆਏ, ਕੋ ਹੈ, ਮਤ ਅਨਜਾਨ ਤੇਰੀ?
ਮੰਦਰ ਰਸੂਲ ਦਿਸ਼ ਚਰਨ ਪਸਾਰੇ ਹੈਂ[1]। [1]ਕਿਉਂ) ਫੈਲਾਏ ਹਨ।
ਕੌਨ ਹੈ ਇਮਾਨ ਤੇਰੋ, ਹਿੰਦੂ ਕੈ ਤੁਰਕ ਟੇਰੋ[1]? [1]ਬੋਲੋ।
ਉਠਿ ਕੇ ਨਿਕਸ, ਦਿਨ ਤੋਹਿ ਦੁਖਵਾਰੇ ਹੈਂ।
ਐਸੇ ਥਾਨ ਕੌਨ ਕਾਜ ਆਯੋ ਤੈਂ ਨਿਲਾਜ ਦੌਰਿ[1]? [1]ਭੱਜ ਜਾਹ।
ਜਾਨੀ ਨ ਸਿਫਤ ਜੋ ਮੁਹੰਮਦ ਬਿਸਾਰੇ ਹੈਂ।'
ਸ਼੍ਰੋਨ ਸੁਨਿ ਬੈਨ, ਗੁਨ ਐਨ ਗਤਿਦੈਨ ਬੋਲੇ
'ਚਲਤਿ ਚਲਤਿ ਮਗ, ਪਗ ਹਮ ਹਾਰੇ ਹੈਂ ॥੧੭॥

ਕਬਿੱਤ:

ਚਲੇ ਪੰਥ, ਭਯੋ ਸ੍ਰਮ, ਥਾਕ ਭਏ ਬਿਹਬਲ[1] [1]ਬਿਆਕੁਲ।
ਕੋਊ ਸੁਧ ਰਹੀ ਨਹਿਂ, ਪੈਰ ਕਿਤ ਕੀਜੀਏ।
ਭਯੋ ਅਨਜਾਨ ਦੋਸ਼, ਯਾਂ ਤੇ ਕੀਜੈ ਥੋਰੋ ਰੋਸ
ਐਸੋ ਅਬ ਕੀਜੈ ਮਮ ਚਰਨ ਗਹੀਜੀਏ।
ਉਠਿਨੇ ਕੋ ਜੋਰ ਨਾਂਹਿ, ਯਾਂ ਤੇ ਕਹੋਂ ਤੁਝ ਪਾਹਿ
ਐਂਚੋ[1] ਨਿਜ ਹਾਥ ਸੰਗ ਔਰੇ ਦਿਸ਼ ਕੀਜੀਏ। [1]ਖਿੱਚੋ।
ਆਏ ਪਰਦੇਸ਼ੀ, ਨਹਿਂ ਜਾਨੈਂ ਹਮ ਬਾਤ ਐਸੀ
ਜੈਸੀ ਭਾਵੈ ਤੈਸੀ ਕਰਿ ਚਿੱਤ ਮੈਂ ਨ ਖੀਝੀਏ ॥੧੮॥

ਦੋਹਰਾ:
ਜਿਤ ਦਿਸ਼ ਨਹੀਂ ਖੁਦਾਇ ਘਰ, ਤੈਂ
ਜਾਨਜੋ ਮਨ ਮਾਂਹਿ।
ਕਰਹੁ ਮੁਲਾਨੇ ਤਿਤ ਦਿਸ਼ਾ, ਬਰਜਤਿ
ਤੁਝ ਕੋ ਨਾਂਹਿ' ॥੧੯॥
ਕਬਿੱਤ:
ਮੁੱਲਾਂ ਰਿਸ ਕੀਨੀ ਗਹਿ ਲੀਨੋ ਹੈ ਚਰਨ
ਗੁਰ
ਬਲ ਸੋਂ ਘਸੀਟ ਔਰ ਦਿਸ਼ਾ ਭਰਮਾਏ[1] [1]ਫਿਰਾਏ।
ਹੈਂ।
ਕਾਬਾ ਸੰਗ[1] ਚਲਜੋ, ਨੀਰ ਨੌਕਾ ਜਿਮ[2] [1]ਨਾਲ। [2]ਪਾਣੀ ਵਿੱਚ ਬੇੜੀ ਵਾਂਙ।
ਹਲਜੋ
ਤਬ ਭਯੋ ਥਿਰ ਜਾਇ ਜਿਤ ਚਰਨ
ਸੁਹਾਏ ਹੈਂ।

{ਫਿਰਿਆ ਮੱਕਾ..}

ਕਾਬੇ ਦੇ ਫਿਰਨ ਤੋਂ ਕਈ ਮੁਸਲਮਾਨ ਕਹਿੰਦੇ ਹਨ ਕਿ ਇਹ ਗੱਲ ਕਿਸ ਤਰ੍ਹਾਂ ਹੋ ਸਕਦੀ ਹੈ ਕਿ ਕਾਬਾ ਗੁਰੂ ਜੀ ਦੇ ਚਰਣਾਂ ਨਾਲ ਫਿਰਿਆ ਹੋਵੇ, ਪ੍ਰੰਤੂ ਮੁਸਲਮਾਨਾਂ ਦੀਆਂ ਪ੍ਰਮਾਣੀਕ ਪੁਸਤਕਾਂ ਵਿੱਚ ਅਜੇਹੀਆਂ ਉਦਾਹਰਨਾਂ ਮਿਲਦੀਆਂ ਹਨ ਜਿਨ੍ਹਾਂ ਵਿੱਚ ਕਾਬੇ ਦੇ ਆਪਣੀ ਅਸਲ ਜਗਾ ਤੋਂ ਹਿੱਲਣ ਜੁੱਲਣ ਨੂੰ ਮੰਨਿਆਂ ਹੈ। ਹਜ਼ਰਤ ਇਬਨ ਅਰਬੀ ਆਪਣੀ ਲਿਖਤਿ 'ਫਤੂਹਾਤ ਮਕੀਅ੍' ਵਿਚ ਲਿਖਦੇ ਹਨ ਕਿ ਇਨ੍ਹਾਂ ਨੇ ਕਾਬੇ ਬਾਬਤ ਆਪਣੇ ਦਿਲ ਵਿਚ ਕੁਝ ਅਯੋਗ ਖਯਾਲ ਕੀਤੇ, ਜਦ ਇਹ ਕਾਬੇ ਦੀ ਪ੍ਰਦੱਖਣਾ ਕਰਨ ਲਗੇ ਤਦ ਇਨ੍ਹਾਂ ਨੇ ਤੱਕਿਆ ਕਿ ਕਾਬਾ ਆਪਣੀਆਂ ਨੀਹਾਂ ਸਮੇਤ ਆਪਣੀ ਜਗਾ ਤੋਂ ਉਠ ਕੇ ਆਕਾਸ਼ ਵਲ ਟੁਰ ਪਿਆ ਹੈ, ਤੇ ਕਾਬੇ ਨੇ ਨਿਸ਼ਚਾ ਕਰ ਲਿਆ ਹੈ ਕਿ ਮੇਰੇ ਤੇ ਡਿਗਕੇ ਮੈਨੂੰ ਮਾਰ ਦੇਵੇ। ਕਾਬੇ ਨੇ ਮੈਨੂੰ ਐਥੋਂ ਤਕ ਕਿਹਾ ਕਿ 'ਅੱਗੇ ਆ ਮੈਂ ਤੈਨੂੰ ਦੱਸਾਂ ਕਿ ਤੇਰੇ ਨਾਲ ਕੀ ਸਲੂਕ ਕਰਦਾ ਹਾਂ। ' ਮੈਂ ਡਰਕੇ ਕਾਬੇ ਦੀ ਉਸਤਤੀ ਕੀਤੀ, ਜਿਸ ਤੋਂ ਉਹ ਮੁੜਕੇ ਆਪਣੀ ਅਸਲੀ ਜਗਾ ਤੇ ਆ ਗਿਆ।ਵੇਖੋ ਇਸਰਾਰਿ ਸ਼ਰੀਅਤ ਦੂਜਾ ਹਿੱਸਾ ਪੰਨਾ ੭੪] ਇਸੇ ਤਰ੍ਹਾਂ ਨਾਲ ਇਕ ਹੋਰ ਰਵਾਇਤ ਹੈ ਕਿ ਰਾਇਬਾਂ (ਰਾਬੀਆ) ਜਦ ਦੂਜੀ ਵੇਰ ਹੱਜ ਕਰਨ ਗਈ ਤਦ ਜੰਗਲ ਵਿੱਚ ਕਾਬੇ ਨੂੰ ਆਪਣੇ ਸ੍ਵਾਗਤ ਲਈ ਆਉਂਦਾ ਵੇਖਿਆ ਤੇ ਕਿਹਾ ਕਿ 'ਮੈਂ ਤਾਂ ਖ਼ੁਦਾ ਨੂੰ ਚਾਹੁੰਦੀ ਹਾਂ, ਖ਼ੁਦਾ ਦੇ ਘਰ ਨੂੰ ਕੀ ਕਰਨਾ ਹੈ, ਜੇਹੜਾ ਮੇਰੇ ਵਲ ਇਕ ਗਿੱਠ ਟੁਰਕੇ ਆਵੇਗਾ ਮੈਂ ਓਹਦੇ ਵਲ ਇਕ ਗਜ਼ ਵਧਾਂਗੀ, ਮੈਂ ਕਾਬੇ ਨੂੰ ਕੀ ਕਰਾਂ, ਕਾਬੇ ਦੇ ਜਮਾਲ ਤੋਂ ਕਿਸ ਤਰ੍ਹਾਂ ਖੁਸ਼ ਹੋਵਾਂ।' ਇਸ ਤੋਂ ਅੱਗੇ ਲਿਖਿਆ ਹੈ ਕਿ ਹਜ਼ਰਤ 'ਇਬਰਾਹੀਮ ਅਧੰਮ' ਮੱਕੇ ਗਏ, ਖਾਨਾ ਕਾਬਾ ਨੂੰ ਆਪਣੀ ਥਾਂ ਉਤੇ ਨਾ ਵੇਖਕੇ ਹੈਰਾਨ ਹੋ ਗਏ ਕਿ 'ਹੈਂ! ਇਹ ਕੀ ਘਟਨਾ ਹੋ ਗਈ ਹੈ, ਸ਼ਾਇਦ ਮੇਰੀਆਂ ਅੱਖਾਂ ਵਿੱਚ ਖਲਲ ਆ ਗਿਆ ਹੈ' ਅਕਾਸ਼ ਬਾਣੀ ਹੋਈ 'ਕਿ ਤੇਰੀ ਨਜ਼ਰ ਵਿੱਚ ਫਰਕ ਨਹੀਂ ਪਿਆ, ਕਾਬਾ ਇਕ ਕਮਜ਼ੋਰ ਤੀਵੀਂ ਦੇ ਸ੍ਵਾਗਤ ਲਈ ਗਿਆ ਹੋਇਆ ਹੈ ਜੋ ਇਸ ਪਾਸੇ ਆ ਰਹੀ ਹੈ।ਤਜ਼ਕਰਾਤੁਲ ਔਲੀਆ ਸਫਾ ੬੨] ਇਹ ਲਿੱਖਤ ਤੇ ਰਵਾਇਤਾਂ ਦੱਸਦੀਆਂ ਹਨ ਕਿ ਕਾਬੇ ਦੇ ਆਪਣੀ ਜਗਾ ਤੋਂ ਹਿੱਲਣ ਜੁੱਲਣ, ਆਪਣੀ ਥਾਂ ਛੱਡ ਜਾਣ ਆਦਿਕ ਤੋਂ ਮੁਸਲਮਾਨ ਇਨਕਾਰ ਨਹੀਂ ਕਰ ਸਕਦੇ। ਗੁਰੂ ਜੀ ਦੇ ਚਰਣਾਂ ਦੇ ਫੇਰਨ ਦੇ ਨਾਲ ਕਾਬੇ ਦੇ ਫਿਰਨ ਦੀ ਗਲ ਨੂੰ ਤਾਂ ਨਾ ਕੇਵਲ ਸਿੱਖ ਤੇ ਹਿੰਦੂ ਬਲਕੇ ਮੁਸਲਮਾਨ ਤਕ ਅੱਖੀਂ ਵੇਖੀ

ਗੱਲ ਦੀ ਤਰ੍ਹਾਂ ਮੰਨਦੇ ਹਨ ਜਿਹਾ ਕਿ 'ਮੌਲਾਨਾ ਅਬਦੁਲਰਹੀਮ ਸਾਹਿਬ 'ਬਿਸਮਿਲ' ਫੀਰੋਜ਼ਪੁਰੀ ਆਪਣੀ ਇਕ ਪੁਸਤਕ ਵਿੱਚ ਗੁਰੂ ਜੀ ਦੇ ਮੱਕੇ ਜਾਣ ਦਾ ਜ਼ਿਕਰ ਕਰਦੇ ਹੋਏ ਗੁਰੂ ਜੀ ਦੀ ਉੱਚਤਾ ਦੱਸਕੇ ਲਿਖਦੇ ਹਨ:-

ਤੂ ਵੋਹ ਕਅ੍ਬਾ ਹੈ ਕਿ ਕਅ੍ਬੇ ਨੇ ਕੀਆ ਤੇਰਾ ਤਵਾਫ
ਜ਼ਾਹਿਰੋ ਬਾਤਨ ਤਿਰਾ ਮਾਨਿੰਦੇ ਆਈਨਾ ਹੈ ਸਾਫ।

ਹਟਜੋ ਜਬ ਦੇਖਜੋ, ਜਿਤ ਪਗ ਤਿਤ ਕਾਬਾ ਗਯੋ
ਮੂਢ ਮਤ ਬਿਸਮ, ਨ ਕਛੂ ਜਾਨ ਪਾਏ ਹੈਂ।
ਹਾਥ ਬਿਖੈ ਪਾਇ ਜਜੋਂ ਜਜੋਂ ਹੋਤਿ ਸੁ ਡੁਲਾਇਮਾਨ
ਤਜੋਂ ਤਜੋਂ ਧੌਂ[1] ਸੰਗ ਸੁ ਮੁਨਾਰਨ[2] ਡੁਲਾਏ ਹੈ ॥੨੦॥

[1]ਕਾਬਾ। [2]ਮੁਨਾਰਿਆਂ ਸਮੇਤ।

ਸ੍ਵੈਯਾ:

ਲੱਜਤਿ ਹੋਇ ਗਯੋ ਤਬ ਜੀਵਣ
ਭੇਦ ਕੋ ਜਾਨਤਿ ਹੈ ਨ ਗਵਾਰਾ।
ਛੋਰਿ ਦਏ ਪਦ, ਕਾਬਾ ਭਯੋ ਥਿਰ
ਮੰਦਮਤੀ ਕਿਯ ਕ੍ਰੋਧ ਅਪਾਰਾ।
ਕੋਊ ਚਲੇ ਨ ਜਬੈ ਬਸ ਤਾਂ ਛਿਨ
ਭੂਰ ਕਠੋਰ ਹ੍ਵੈ ਬਚਨ ਉਚਾਰਾ।
'ਤੂਰਨ ਬਾਹਿਰ ਕੋ ਨਿਕਸੋ
ਰਹਿਬੇ ਹਿਤ[1] ਲਾਉ ਨ ਥੋਰ ਅਵਾਰਾ[2] ॥੨੧॥

[1]ਰਹਿਣ ਵਾਸਤੇ। [2]ਥੋੜੀ ਡੇਰ।

ਦੋਹਰਾ:

ਸਚ ਬਤਾਉ ਤੂੰ ਕੌਨ ਹੈ? ਹਿੰਦਨ ਜੈਸੀ ਰੀਤਿ।
ਮੁਸਲਮਾਨ ਕਿਉਂ ਕਰ ਸਕੈ, ਜੋ ਐਸੀ ਬਿਪਰੀਤ ॥੨੨॥
ਸੁਬਹਿ ਵਖਤ[1] ਕਿਯ ਸੈਨ[2] ਕੋ, ਜਾਨਤਿ ਨਹੀਂ ਨਿਵਾਜ।
ਕਿਹ ਤੇ ਆਇ ਗਵਾਰ ਤੂੰ, ਨਹਿਂ ਇਮਾਨ ਕੀ ਲਾਜ' ॥੨੩॥

[1]ਸਵੇਰ ਵੇਲੇ। [2]ਸੌਣਾ ਕੀਤਾ।

ਉਠਿ ਬੈਠੇ ਸ਼੍ਰੀ ਗੁਰ ਤਬਹਿ, ਸੁਮਤੀ

ਦੇਨਿ ਬਿਸਾਲ।
ਨੀਕੀ ਕਰਨ ਨਿਵਾਜ ਕੋ, ਕਹਿਂ ਸ਼ਲੋਕ ਤਹਿਂ ਕਾਲ ॥੨੪॥

ਸ੍ਰੀ ਮੁਖਵਾਕ ॥
ਮਃ ੧ ॥
ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥

ਕਬਿੱਤ:
ਬੈਨ ਸੁਨਿ ਐਸੇ ਬਸ ਚਲਤਿ ਨ ਕੈਸੇ ਕਛੁ
ਮੁੱਲਾਂ ਭਾਖੈ[1] 'ਕਾਫਰਾ! ਕਜੋਂ ਕੁਫਰ ਅਲਾਵਈ। [1]ਕਹੇ।
ਅੱਲਾ ਨੂੰ ਨ ਜਾਨੈਂ ਨ ਰਸੂਲ ਕੋ ਪਛਾਨੈਂ
ਕੋਊ ਆਵੈ ਅਰਬੰਗ[1] ਅਬ ਤੋ ਕੋ ਮਾਰਿ ਜਾਵਈ। [1]ਅੜਬ ਆਦਮੀ।
ਸਾਚੋ ਮਮ ਬਾਕ ਜਾਨਿ ਤੂਰਨ ਪਯਾਨ ਕੀਜੈ
ਹਾਜੀ ਬੇਖ ਧਰਜੋ ਹਾਜੀ ਢੰਗ ਨ ਦਿਸਾਵਈ।
ਭੇਦ ਸਭਿ ਜਾਨਜੋ ਹਿੰਦੂ ਜਨਮ ਪਛਾਨਜੋ ਤੇਰੋ
ਆਯੋ ਕਿਹ ਕਾਜ ਨਹਿਂ ਸਿਦਕ ਕਮਾਵਈ' ॥੨੫॥

ਸੈ੍ਯਾ: [1]ਸਵੇਰ। [2]ਤਿਸਨੂੰ। †ਪਾ:-ਭੁਨਸਾਰ।
ਭੋਰ[1]† ਭਈ ਇਵ ਤਾਂਹਿ ਕੋ[2] ਬੋਲਤਿ
ਆਵਤਿ ਭੇ ਪੁਨ ਔਰ ਮੁਲਾਨੇ।
ਪਿਖਿ ਧੌਲਰ[1] ਆਨ ਸਥਾਨ ਭਯੋ [1]ਕਾਬਾ।
-ਕਿਹ ਕਾਰਨ ਤੇ? - ਉਰ ਮੈਂ ਬਿਸਮਾਨੇ।
ਮਿਲਿ ਬ੍ਰਿੰਦ ਭਏ ਇਕ ਠੌਰ ਜਬੈ

ਤਬ ਜੀਵਣ ਜਾਇ ਕੈ ਬੈਨ ਬਖਾਨੇ।
'ਇਕ ਕਾਫਰ ਰੈਨ ਕੋ ਸੈਨ ਕਿਯੇ
ਪਗ ਕਾਬੇ ਦਿਸ਼ਾ ਅਪਨੇ ਠਹਿਰਾਨੇ
॥੨੬॥
ਸ੍ਵੈਯਾ:
ਮੈਂ ਬਹੁ ਬਾਰ ਹਟਾਇ ਰਹ੍ਯੋ
ਜਬ ਮਾਨੇ ਨ ਬੈਨ ਗਹੇ ਪਗ ਦੋਊ।
ਕੀਨ ਘਸੀਟਨ ਜੋਰ ਕੇ ਸੰਗ
ਕਰੇ ਦਿਸ਼ ਦੂਸਰੀ ਮੈਂ ਤਬ ਸੋਊ।
ਦੇਖ੍ਯੋ ਜਬੈ ਫਿਰ ਧੌਲਰ ਕੋ
ਤਿਹ ਪੈਰ ਦਿਸ਼ਾ ਕੋ ਸਨੰਮੁਖ[1] ਹੋਊ। [1]ਸਾਹਮਣੇ।
ਮੰਤ੍ਰ ਪ੍ਰਬੀਨ, ਕਿ ਜੰਤ੍ਰਨ ਕੀਨ
ਬਿਸਾਲ[1] ਕਲਾ ਮੈਂ[2] ਕਿਧੋਂ ਇਹ ਕੋਊ [1]ਬੜਾ। [2]ਕਰਾਮਾਤ ਵਿਚ।
॥੨੭॥
ਦੋਹਰਾ:
ਤਿਹਕੀ ਸੁਧਿ ਨਹਿਂ ਮੋਹਿ ਕੋ, ਚਲਹੁ
ਪਿਖਹੁ ਅਬ ਤਾਂਹਿ।
ਹਿੰਦੂ ਜਨਮ ਕਿ ਤੁਰਕ ਕੋ, ਅਬ ਲਗ
ਜਾਨ੍ਯੋ ਨਾਂਹਿ' ॥੨੮॥
ਕਬਿੱਤ:
ਸੁਨਿ ਕੈ ਮੁਸਲਮਾਨ ਮਨ ਬਿਸਮਾਨੇ
ਸਭਿ
ਕਰੁਨਾ ਨਿਧਾਨ ਕੇ ਸਮੀਪ ਚਲਿ
ਆਵਈ।
ਪੀਰ ਜੇ ਮੁਲਾਨੇ ਕਾਜੀ ਪੱਖ ਮੈਂ ਮਹਾਨੇ
ਹੁਤੇ ਦੇਖਿ ਦੇਖਿ ਕਾਬੇ ਓਰ ਰਿਦੇ
ਬਿਸਮਾਵਈ।
ਬੈਠੇ ਆਨਿ ਚਾਰੋ ਦਿਸ਼ ਬੁਜਰਕ[1] ਬੋਲੇ [1]ਵਡੇ ਬਜ਼ੁਰਗ।
ਤਬ
'ਹਿੰਦੂ ਕਿ ਤੁਰਕ ਤੁਮ ਰਹੋ ਕਿਹ
ਥਾਵਈ?
ਰੀਤਿ ਨ ਮੁਸਲਮਾਨ ਕਾਬੇ ਦਿਸ਼ ਪੈਰ

ਕੀਨੇ'
ਸੁਨਜੋ ਗੁਰੂ ਨਾਨਕ ਸ਼ਲੋਕ ਕੋ
ਅਲਾਵਈ ॥੨੯॥

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥

ਦੋਹਰਾ:
ਰੁਕਨਦੀਨ† ਕਾਜੀ ਹੁਤੋ, ਸੁਨਿ ਸੋ ਬੈਨ ਅਲਾਇ।
'ਮਾਨਤਿ ਹੋ ਕੈਧੌਂ ਨਹੀਂ, ਪੈਕੰਬਰ ਜਿ ਖੁਦਾਇ?' ॥੩੦॥

†ਦੇਖੋ ਟੂਕ ਅਧਯਾਯ ੫੯ ਦੇ ਛੱਤੀਵੇਂ ਅੰਕ ਦੀ। ਸਫਾ ੬੩੬।

ਸ੍ਵੈਯਾ:
ਸ਼੍ਰੀ ਗੁਰੁ ਨਾਨਕ ਬੈਨ ਭਨੇ
'ਦਰਬਾਰ ਖੁਦਾਇ ਕੇ ਕੇਤੇ ਅਗਾਰੀ।
ਹਾਥ ਸੋ ਬਾਂਧੇ ਖਰੇ ਹੈਂ ਪੈਕੰਬਰ
ਕੇਤੇ ਹੈਂ ਪੀਰ ਔ ਸ਼ੇਖ ਸਾਲਾਰੀ[1]। [1]ਆਗੂ।
ਕੇਤੇ ਅਹੈਂ ਸਿਕਦਾਰ[1] ਤਹਾਂ [1]ਸਰਦਾਰ।
ਤਿਨ ਕੌਨ ਗਿਨੈ, ਗਿਨਤੀ ਤਿਨ[1] ਭਾਰੀ। [1]ਉਹਨਾਂ ਦੀ।
ਜੇਊ ਹਦੂਰ ਖੁਦਾਇ ਰਹੈਂ
ਤਿਨ ਕੋ[1] ਨ ਸਕੈ ਕਰਿ ਕੋ[2] ਹਟਕਾਰੀ[3] ॥੩੧॥ [1]ਤਿਨ੍ਹਾਂ ਨੂੰ। [2]ਕੋਈ। [3]ਰੋਕ, ਮਨਾਹੀ।

ਦੋਹਰਾ:
ਜਿਨਹਿ ਖੁਦਾਇ ਬਿਸਾਰਿਓ, ਆਵਹਿਂ ਤਿਨਕੇ ਹੇਤੁ।
ਭਲੋ ਪੰਥ ਦਿਖਰਾਇ ਕੈ, ਜਾਵਹਿਂ ਅਪਨ ਨਿਕੇਤੁ ॥੩੨॥
ਅਬ ਤੁਮ ਰਾਹ ਪਿਕੰਬਰੀ, ਭੂਲ ਗਏ ਮਤਿਮੰਦ!
ਪੱਖ ਬਾਦ ਉਰ ਮੈਂ ਧਰਜੋ, ਜਾਹੁ ਨਰਕ

ਜਮਫੰਦ ॥੩੩॥
ਅਬ ਦੇਵੌਂ ਸਮਝਾਇ ਮੈਂ, ਮਾਰਗ ਭਲੋ ਬਤਾਇ।
ਜੇ ਨਹਿਂ ਮਾਨਹੁ ਤਾਂਹਿ ਕੋ, ਪਰਹੁ ਨਰਕ ਮਹਿਂ ਜਾਇ' ॥੩੪॥
ਸੁਨਿ ਕਰਿ ਊਚੇ ਬਚਨ ਕੋ, ਬੂਝਨ ਲਗੇ ਇਮਾਨ।
'ਹਿੰਦੂ ਵਡਾ ਕਿ ਤੁਰਕ ਹੈ, ਕਰਿਯੇ ਆਪ ਬਖਾਨ ॥੩੫॥
ਕਲਾ[1] ਦਿਖਾਈ ਵਡੀ ਤੈਂ, ਪੂਰਬ ਕਿਨਹੁ ਨ ਕੀਨਿ। [1]ਕਰਾਮਾਤ।
ਚਰਨ ਸੰਗ ਕਾਬਾ ਫਿਰਜੋ, ਮਹਿਮਾ ਜਾਨੀ ਪੀਨ[1]' ॥੩੬॥ [1]ਵੱਡੀ, ਭਾਰੀ।
ਕਬਿੱਤ:
ਐਸੇ ਸੁਨਿ ਬੈਨ ਬੋਲੇ ਗੁਰੂ ਗੁਨ ਐਨ ਤਬ
'ਪੰਚ ਤੱਤ ਸਾਜੇ ਸਭਿ ਦੇਹ ਇਕ ਸਾਰ ਹੀ।
ਨੈਨ ਕਾਨ ਨਾਸਕਾ ਬਦਨ[1] ਕੀਨੇ ਏਕ ਹੂੰ ਸੇ [1]ਮੁਖ।
ਕ੍ਰਿਯਾ ਸਮ ਭਈ ਹਾਥ ਪਾਵ ਕੇ ਮਝਾਰਹੀ।
ਦੇਸ਼ਨਿ ਕੇ ਭੇਸ ਕੋ ਪ੍ਰਭਾਵ ਧਰਿ ਰਿਦੇ ਮਾਂਹਿ
ਪੱਖ ਬਾਦ ਗਾਢੇ ਹ੍ਵੈ ਕੇ ਝਗਰੈਂ[1] ਗਵਾਰ ਹੀ[2]। [1]ਝਗੜਦੇ ਹਨ। [2]ਮੂਰਖ।
ਨਾਮ ਲਿਵ ਲਾਈ ਜਾਹਿਂ, ਅਧਿਕ ਵਡਾਈ ਤਾਂਹਿ
ਜਾਨਿ ਕੈ ਸਰੂਪ ਨਿਜ ਉਧਰੈ ਸੰਸਾਰ ਹੀ ॥੩੭॥
ਦੋਹਰਾ:
ਭਲੇ ਅਮਲ ਕੀਏ ਬਿਨਾ

ਜਾਂਹਿ ਨਰਕ ਕੋ ਦੋਇ।
{ਅਮਲਾਂ ਨਾਲ ਨਿਬੇੜਾ}
ਦੇਹਿ ਰਹੈ ਈਹਾਂ ਪਰੀ
ਜਬ ਲੇਖਾ[1] ਤਹਿਂ ਹੋਇ ॥੩੮॥ [1]ਹਿਸਾਬ
ਧਨ, ਕੁਟੰਬ, ਅਰ ਕਰਮ ਜੇ
ਤੀਨ ਨਰਨ ਕੇ ਮੀਤ।
{ਜੀਵ ਦੇ ਤਿੰਨ ਮਿਤ੍ਰ}
ਜਬ ਲੌਂ ਘਟ ਮੈਂ ਪ੍ਰਾਨ ਹੈਂ
ਤਬ ਲੌਂ ਧਨ ਕੀ ਪ੍ਰੀਤਿ ॥੩੯॥
ਜਾਰਜੋ[1] ਗਾਡਜੋ[2] ਤਨ ਨਹੀਂ [1]ਸਾੜਿਆ। [2]ਦਬਿਆ।
ਤਬ ਲੌਂ ਕੁਟੰਬ ਸਨੇਹ।
ਬਹੁਰ ਨ ਕੋਊ ਸੰਗ ਹ੍ਵੈ
ਸਮਝ ਭਲੇ ਉਰ ਲੇਹਿ ॥੪੦॥
ਤੀਜੋ ਮਿੱਤਰ ਕਰਮ ਜੇ
ਸੰਗੀ ਸਦ ਹੀ ਜਾਨ।
ਜਹਾਂ ਜਾਇ ਫਲ ਦੇਤਿ ਤਹਿਂ
ਯੌਂ[1] ਨ ਹੋਇ ਕਬਿ ਹਾਨ[2] ॥੪੧॥ [1]ਐਵੇਂ। [2]ਨਾਸ਼।
ਤਾਂ ਤੇ ਸੰਗ ਸਦੀਵ ਜੇ
ਕਰਹੁ ਸੁ ਕਰਮ ਸਪ੍ਰੀਤਿ।
ਬਾਦ ਪੱਖ ਤਜਿ ਕੈ ਸਰਬ
ਲਖਹੁ ਏਕ ਹਰਿ ਮੀਤ ॥੪੨॥
ਕਬਿੱਤ:
ਭ੍ਰਮ ਜਾਂ ਕੇ ਤਨ, ਨਹੀਂ ਭਯੋ ਨਿਰਮਲ
ਮਨ
ਦਾਵੇ ਬਾਂਧੈ ਪੱਖ ਹੂੰ ਕੇ ਰਹਿਤ[1]† [1]ਦਾਵੇ ਪੱਖ ਤੋਂ ਰਹਿਤ। †ਪਾ:-ਰਚਿਤ।
ਸੰਸਾਰਹੀ।
ਹਿੰਦੂ ਕਿ ਤੁਰਕ ਕੌਨ ਜਾਨਤਿ ਸਮਾਨ
ਜੌਨ
ਭ੍ਰਮ ਕੋ ਬਿਦਾਰ[1] ਉਰ ਦੇਖੈਂ ਏਕ ਸਾਰ [1]ਦੂਰ ਕਰਕੇ।
ਹੀ।
ਰਾਮ ਸੋ ਰਹੀਮ ਹੈ ਅਲਾਹ ਸੋ ਅਕਾਲ
ਰੂਪ

ਜਾਨਿਯੇ ਖੁਦਾਇ ਸੋਊ ਏਕ ਏਕੰਕਾਰ
ਹੀ।
ਮੂਢ ਨਹੀਂ ਪਾਵੈਂ ਭੇਦ ਬਾਦ ਕੋ ਰਚਾਵੈਂ
ਨਿਤ
ਪਾਇਂ ਦੁਖ ਭਾਰੀ ਜਾਇਂ ਨਰਕ ਮਝਾਰ
ਹੀ' ॥੪੩॥

ਕਬਿੱਤ:

ਐਸੇ ਸੁਨਿ ਬੈਨ ਗੁਰੂ ਨਾਨਕ ਕੋ ਨਿਵੇਂ
ਸਭਿ
ਐਂਚੇ[1] ਜਯੋਂ ਪਨਚ[2] ਕੋ ਧਨੁਖ ਨਿਵ
ਜਾਤਿ ਹੈ।
ਭਏ ਮਨ ਦੀਨ ਸੋ ਖੁਦਾਇ ਦੇਹਿ ਚੀਨ
ਪਦ ਬੰਦਨਾ ਕੋ ਕੀਨਿ ਜਬ ਦੇਖੀ
ਕਰਾਮਾਤ ਹੈ।
ਕਮਲ ਬਦਨ ਬਿਗਸਤਿ ਹਰਖਾਤਿ ਚਿਤ
ਮੋਹ ਕੇ ਨਿਕੰਦ[1] ਦੇਖਾ ਭਾਨੁ ਪਰਭਾਤ[2]
ਹੈ।
ਸੇਵੈਂ ਹਿਤ ਲਾਈ, ਚੰਚਰੀਕ[1] ਜਯੋਂ
ਲੁਭਾਈ
ਉਰ ਜਾਨੇ -ਗਤਿਦਾਈ[1] ਏ ਚਰਨ
ਜਲਜਾਤ ਹੈਂ[2]- ॥੪੪॥

ਦੋਹਰਾ:

ਬੀਤਯੋ ਕੇਤਿਕ ਕਾਲ ਜਬ, ਰਹਿਤੇ ਤਹਾਂ
ਸਥਾਨ।
ਪੂਰਨ ਕੀਨੋ ਧਯਾਇ ਅਬ ਕਥਾ ਸੁਭਗ[1]
ਸੁਖਦਾਨ ॥੪੫॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਮੱਕੇ ਫਿਰਨ' ਪ੍ਰਸੰਗ ਬਰਨਨੰ ਨਾਮ ਅਸ਼ਟ ਪੰਚਾਸਮੋਂ ਅਧਯਾਯ ॥੫੮॥

[1]ਖਿੱਚਿਆਂ। [2]ਕਮਾਨ ਦਾ ਧਾਗਾ।

[1]ਕੱਟਣ ਵਾਲੇ। [2]ਸਵੇਰ ਦਾ ਸੂਰਜ।

[1]ਭੌਰੇ।

[1]ਮੁਕਤੀ ਦਾਤੇ ਦੇ। [2]ਏਹ ਚਰਨ ਕਵਲ ਹਨ।

[1]ਸ੍ਰੇਸ਼ਟ।

## ੫੯. [ਸ਼੍ਰੀ ਗੁਰੂ ਗ੍ਰੰਥ ਮੰਗਲ। ਮਦੀਨਾ, ਸੁਲਤਾਨਪੁਰ ਜਾਣਾ]

੫੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੬੦



ਦੋਹਰਾ:

ਜਿਸ ਮਹਿਂ ਅੰਮ੍ਰਿਤੁ ਗ੍ਯਾਨ ਹੈ, ਮਾਣਿਕ ਭਗਤਿ ਵਿਰਾਗ।
ਮਾਣਿਕ=ਰਤਨ।
ਗੁਰੂ† ਗ੍ਰੰਥ ਸਾਹਿਬ ਉਦਧਿ, ਬੰਦੋਂ ਕਰਿ ਅਨੁਰਾਗ ॥੧॥
ਉਦਧਿ=ਸਮੁੰਦਰ, ਸਾਗਰ। [ਸੰਸ. ਉਦਧਿ] ਅਨੁਰਾਗ=ਪ੍ਰੇਮ।

ਅਰਥ:

(ਸ਼੍ਰੀ) ਗੁਰੂ ਗ੍ਰੰਥ ਸਾਹਿਬ (ਰੂਪੀ) ਸਮੁੰਦਰ (ਨੂੰ, ਕਿ) ਜਿਸ ਵਿੱਚ ਗ੍ਯਾਨ (ਰੂਪੀ) ਅੰਮ੍ਰਤ ਹੈ (ਅਤੇ) ਭਗਤੀ (ਤੇ) ਵੈਰਾਗ (ਰੂਪੀ) ਰਤਨ (ਹਨ, ਮੈਂ) ਪ੍ਰੇਮ ਨਾਲ ਨਮਸਕਾਰ ਕਰਦਾ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

ਸ਼੍ਰੀ ਅੰਗਦ ਜੀ ਸੁਨਹੁ ਪੁਨ, ਕੇਤਿਕ
ਦਿਵਸ ਬਿਤਾਇ।
ਮਰਦਾਨੇ ਕੋ ਬਚ ਕਹੇ, ਅਸ ਬਿਧਿ ਸ਼੍ਰੀ
ਗਤਿਦਾਇ ॥੨॥

ਸ੍ਵੈਯਾ:

'ਚਲਿਬੇ ਜਿਤ ਚਾਹਿ ਚਲੋ ਤਿਤ ਕੋ'
ਸੁਨਿ ਬੋਲਤਿ ਭਾ ਗੁਰੁ ਸੋਂ ਮਰਦਾਨਾ।
'ਜਿਹ ਥਾਨ ਮੈਂ ਗੋਰ ਮੁਹੰਮਦ ਹੈ
ਦਿਖਰਾਵਹੁ ਮੋਹਿ ਕੋ ਸੋਊ ਮਕਾਨਾ।
ਇਹ ਕਾਬੇ ਕੋ ਪਾਜ ਤੌ ਦੇਖਿ ਲਯੋ
ਅਬ ਤਾਂਹਿ ਬਿਲੋਕਨ ਚਾਹਿ ਮਹਾਨਾ।
ਇਸ ਦੇਸ਼ ਅਏ ਅਬ ਦੇਖਿ ਚਲੇਂ
ਤੁਮ ਕਾਮਨਾ ਪੂਰਨ ਹੋ ਗੁਨਖਾਨਾ[1]!' [1]ਹੇ ਗੁਣਾਂ ਦੀ ਖਾਣ ਜੀ!
॥੩॥

ਸ੍ਵੈਯਾ:

ਗੁਰ ਬੈਨ ਭਨੇ 'ਦਿਨ ਦ੍ਵਾਦਸ਼ ਗੈਲ[1]
ਹੈ†

[1]ਰਸਤਾ। †ਲੱਗ ਪੱਗ ੨੪੦ ਮੀਲ ਦਾ ਪੈਂਡਾ ਹੈ।

ਗੋਰ ਮੁਹੰਮਦ ਜੁਊ ਮਕਾਨਾ।'
ਸੁਨਿ ਯੌਂ ਹਰਖਾਇ ਉਠਾ ਮਨ ਮੈਂ
ਗੁਰ ਸੰਗ ਤਬੈ ਇਵ ਬੈਨ ਬਖਾਨਾ।
'ਚਲਿ ਤੂਰਨ ਜਾਇ ਪਹੂਚ ਹੈਂ ਤਾਂਹਿ
ਸਮੀਪ ਅਹੈ ਨਹਿਂ ਦੂਰ ਸਥਾਨਾ।'
ਬਿਗਸੇ ਬਦਨਾਂਬੁਜ ਤੇ[1] ਤਬ ਹੀ — [1]ਕਮਲ ਵਰਗੇ ਮੁਖ ਤੋਂ।
ਪੁਨ ਬਾਕ ਕਹੇ ਤਿਹ ਸੋਂ ਗਤਿਦਾਨਾ[1] ॥੪॥ — [1]ਮੁਕਤੀ ਦਾਤੇ ਨੇ।

ਸ੍ਵੈਯਾ:
'ਦ੍ਵਾਦਸ਼ ਬਾਸੁਰ ਮਾਰਗ ਦੂਰ ਹੈ
ਤੂੰ ਉਚਰੈਂ -ਹਮਰੇ ਢਿਗ[1] ਸੋਊ-।' — [1]ਸਾਡੇ ਨੇੜੇ ਹੀ ਹੈ।
'ਹੇ ਪ੍ਰਭੁ ਕੇਤੇ ਹਜ਼ਾਰ ਅਏ
ਛਿਨ ਮਾਂਹਿ ਅਵਾਰ[1] ਲਗੀ ਨਹਿਂ ਕੋਊ। — [1]ਦੇਰ।
ਦੂਰ ਨ ਜਾਨਤਿ ਹੌਂ ਇਹ ਤੇ
ਤਤਕਾਲ ਚਲੈਂ ਤੁਮਰੇ ਸੰਗ ਹੋਊ।
ਸ਼੍ਰੀ ਕਰਤਾਰ ਧਰਾ ਅਵਤਾਰ
ਉਧਾਰਨ ਕੋ ਕਲਿ ਕੇ ਨਰ ਜੋਊ' ॥੫॥

ਦੋਹਰਾ:
'ਮਰਦਾਨੇ! ਤੇਰੋ ਕਹਜੋ, ਹਮ ਨਹਿਂ ਦੇਤਿ ਹਟਾਇ।
ਨਾਮ ਮਦੀਨਾ ਜਾਹਿਂ ਕੋ, ਚਲਿ ਤੁਝ ਦੇਹਿਂ ਦਿਖਾਇ' ॥੬॥

ਕਬਿੱਤ:
ਮੰਦਮੰਦ ਚਲੇ, ਦਿਨ ਦ੍ਵਾਦਸ਼ ਮੈਂ ਗਏ ਤਹਿਂ
ਬੈਸਿਗੇ ਨਿਕਟ ਥਾਨ ਜਾਇ ਸੁਖਦਾਨਿਯਾ।
'ਜਾਨੀਯੇ ਮਦੀਨਾ, ਮਰਦਾਨੇ! ਅਬ ਦੇਖਿ ਆਉ
ਦੇਖਿਬੇ ਕੀ ਚਾਹਿ[1] ਜਾਂ ਕੋ ਰਿਦਾ ਲਲਚਾਨਿਯਾ।' — [1]ਇੱਛਾ।

'ਦੇਹਿੰਗੇ ਹਟਾਇ[1], ਕੈਸੇ ਦੇਖੋ ਥਾਨ ਜਾਇ ਪ੍ਰਭੁ!'
ਸੁਨਿ ਮੁਸਕਾਨੇ, ਮੁਖ ਬਚਨ ਬਖਾਨਿਯਾ।
'ਨੈਨ ਇਹਾਂ ਬਾਂਧੈਂ ਨਹੀਂ, ਤੁਰਕ ਸਰੂਪ ਤੇਰੋ
ਬਰਜੈ ਨ ਕੋਊ, ਬਿਨ ਸ਼ੰਕ ਹ੍ਵੈ ਪਯਾਨਿਯਾ[1]' ॥੭॥

[1]ਮੋੜ ਦੇਣਗੇ।
[1]ਨਿਸ਼ੰਕ ਚਲਾ ਜਾਹ।

ਕਬਿੱਤ:
'ਤੁਰਕ ਇਜੇਹੇ ਭਠ ਪਏ, ਹੌਂ[1] ਨ ਸਾਥੀ ਤਿਨ
ਤੁਮਰੇ ਚਰਨ ਕੀ ਸ਼ਰਨ ਗਹਿ ਲੀਨੀ ਹੈ।'
ਸ਼੍ਰੀ ਗੁਰੂ ਬਖਾਨੀ 'ਜੋ ਤੈਂ ਐਸੋ ਦਿਢ ਜਾਨੀ ਮਨ
ਮੱਕੇ ਕੋ ਪਿਖਨ ਚਾਹਿ ਏਤੀ ਕੈਸੇ ਕੀਨੀ ਹੈ?'
[1] 'ਪੂਜਨ ਨ ਆਯੋ ਹੌਂ ਤੋ, ਦੇਖਨ ਕੋ ਕਾਜ ਮੇਰੋ
ਤੁਰਕ ਤਰੀਫ ਕਰੈਂ, ਜਾਨੀ ਮਤਿ ਹੀਨੀ ਹੈ[1]।'
ਐਸੇ ਕਹਿ ਗਯੋ, ਜਾਇ ਦੇਖਤਿ ਸੋ ਭਯੋ ਗੋਰ
-ਕੂਰ ਕਰੈਂ ਉਸਤਤਿ- ਰਿਦੇ ਮਾਂਹਿ ਚੀਨੀ ਹੈ ॥੮॥

[1]ਮੈਂ।
[1]ਮਰਦਾਨੇ ਦਾ ਉੱਤਰ
[1]ਤੁਰਕਾਂ ਦੀ ਮੈਂ) ਮਤ ਹੀਣ ਜਾਣੀ ਹੈ।

ਦੋਹਰਾ:
ਬਹੁਰੋ ਸ਼੍ਰੀ ਗੁਰ ਆਪ ਉਠਿ,
ਪਹਿਰੇ ਪੈਰ ਖਰਾਂਵ[1]।
ਚਾਰ ਦਿਵਾਲੀ ਅੰਤਰੇ,
ਗਏ ਗੋਰ ਜਿਹ ਥਾਂਵ ॥੯॥
ਹੁਤੇ ਮੁਲਾਨੇ ਬਹੁ ਜਹਾਂ,
ਬੈਸੇ ਕਰਿਹੀਂ ਸੇਵ।

[1]ਖੜਾਵਾਂ।

ਸ਼੍ਰੀ ਨਾਨਕ ਕੋ ਦੇਖਿ ਕਰਿ;
ਬੋਲੇ, ਲਖਯੋ ਨ ਭੇਵ ॥੧੦॥
'ਕੋ ਹੈ ਪੈਰ ਖਰਾਵ ਤੂੰ,
ਪਹਿਰ ਸਮੀਪਹਿ ਆਇ।
ਮਤਿ ਤੇਰੀ ਅਨਜਾਨ ਹੈ,
ਜ਼ਾਰਤ[1] ਰੀਤਿ ਨ ਪਾਇ ॥੧੧॥
ਅਦਬ ਮੁਹੰਮਦ ਕੋ ਨ ਕਿਯ,
ਏਹੁ ਰਸੂਲ ਮੁਕਾਮ।
ਪਾਛੇ ਹਟਿ ਜੱਯੈ ਅਬੈ',
ਸੁਨਿ ਬੋਲੇ ਗੁਨ ਧਾਮ ॥੧੨॥

[1]ਯਾਤ੍ਰਾ ਦੀ।

ਸ੍ਰੀ ਮੁਖਵਾਕ ॥
ਸਿਰੀਰਾਗੁ ਮਹਲਾ ੧ ਘਰੁ ੨ ॥
ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥
ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥੧॥
ਦੁਨੀਆ ਕੈਸਿ ਮੁਕਾਮੇ ॥
ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥
ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥
ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥੨॥
ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥੩॥
ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥
ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥
ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥
ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥
ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥
ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥
ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥੧੭॥

ਦੋਹਰਾ:
ਸਬਦ ਪਢਯੋ ਸ਼੍ਰੀ ਬਦਨ ਜਬ
ਨਿਵੀਂ ਗੋਰ ਪਦ ਓਰ[1]।

[1]ਚਰਣਾਂ ਵੱਲ।

{ਮੁਹੰਮਦ ਸਾਹਿਬ ਦੀ ਗੋਰ ਨੇ ਗੁਰੂ ਜੀ ਅੱਗੇ

ਝੁਕਣਾ}
ਨਮਸਕਾਰ ਕਰਿ ਪੁਨ ਉਠੀ
ਠਹਿਰਾਨੀ ਨਿਜ ਠੌਰ ॥੧੩॥
ਮੁੱਲਾਂ ਸਰਬ ਬਿਲੋਕਿ ਕੈ
ਬਿਸਮਾਨੇ ਮਨ ਮਾਂਹਿ।
ਤਨ ਖੁਦਾਇ ਸਮ ਜਾਨਿ ਕੈ
ਨਿਵੇਂ ਚਰਨ ਚਿਤ ਚਾਹਿ ॥੧੪॥
-ਅਧਿਕ ਮੁਹੰਮਦ ਸਭਿਨਿ ਤੇ
ਹਮ ਉੱਮਤ ਹੈਂ ਤਾਂਹਿ।
ਗੋਰ ਨਿਵੀਂ ਤਿਹ ਅੱਗ੍ਰ ਜਹਿੰ
ਹਮ ਕਯੋਂ ਨਿਵੈਂ ਸੁ ਨਾਂਹਿ- ॥੧੫॥
ਆਦਰ ਕਰਿ ਬਹੁ ਭਾਂਤਿ ਸੋਂ
ਆਸਨ ਊਚ ਬਸਾਇ।
ਬੋਲੇ ਦ੍ਵੈ ਕਰ ਬੰਦਿ ਕੈ
'ਨਿਜ ਉਪਦੇਸ਼ ਬਤਾਇ' ॥੧੬॥
ਸ੍ਵੈਯਾ:
ਸ਼੍ਰੀ ਗੁਰੁ ਬੈਨ ਭਨੇ ਸੁਨਿ ਕੈ
'ਨਿਜ ਮ੍ਰਿਤੁ ਕੋ ਯਾਦ ਰਖੋ, ਨ ਭੁਲਾਹੀਂ।
ਛੋਰਿ ਬਿਕਾਰ, ਤਜੋ ਪਖ ਬਾਦ
ਖੁਦਾਇ ਲਖੋ ਸਭਿ ਖ਼ਲਕਤ ਮਾਂਹੀ।
ਨਾਮ ਸਦਾ ਸਿਮਰੋ ਉਰ ਮੈਂ
ਜਿਹ ਤੇ ਜਮ ਦੋਜ਼ਕ ਦੇਖਹੁ ਨਾਂਹੀ।
ਲੋਕ ਦਿਖਾਵਨ ਤੇ ਮਨ ਚਾਇ ਕੈ[1] [1]ਉਠਾਕੇ।
ਸਾਚ ਕਮਾਇ ਸਭੈ ਸੁਖ ਪਾਹੀ'
॥੧੭॥
ਦੋਹਰਾ:
ਸੁਨਿ ਕਰਿ ਸਭਿ ਹਰਖਾਇ ਕੈ
ਜਾਚੀ ਚਰਨ ਖਰਾਵ।
{ਗੁਰੂ ਜੀ ਦੀ ਖੜਾਂਵ ਦੀ ਪੂਜਾ}
ਹਿਤ ਪੂਜਨ ਕੇ ਤਹਿਂ ਰਖੀ
ਹੁਤੀ ਗੋਰ ਜਿਹ ਥਾਂਵ ॥੧੮॥

ਕੇਤਿਕ ਦਿਵਸ ਬਿਤਾਇ
ਤਹਿਂ ਸ੍ਰੀ ਨਾਨਕ ਗੁਨਖਾਨ।
ਮੱਕੇ ਕੋ ਆਏ ਬਹੁਰ,
ਬੈਸੇ ਪੂਰਬ ਥਾਂਵ ॥੧੯॥
ਭੱਖਰ ਜੇ ਹਾਜੀ ਮਿਲੇ,
ਤਿਹ ਛਿਨ ਪਹੁੰਚੇ ਆਇ।
ਬਿਸਮੇ ਦਰਸ ਬਿਲੋਕਿ ਕੈ,
ਮੁਖ ਤੇ ਬਚਨ ਅਲਾਇ ॥੨੦॥
'ਕਬਿ ਕੋ ਇਹ ਹਾਜੀ ਅਯੋ,
ਹਮ ਛੋਰਯੋ ਪਸ਼ਚਾਤ।
ਕੈਸੇ ਪੰਥ ਉਲੰਘਯੋ,
ਹਿੰਦੁ ਜਨਮ ਬਖਜਾਤ[1]' ॥੨੧॥ [1]ਪ੍ਰਗਟ।
ਹੁਤੇ ਸੁ ਬੈਠੇ ਨਰ ਤਹਾਂ,
ਸੋ ਬੋਲੇ ਤਿਨ ਸਾਥ।
'ਏਕ ਬਰਖ ਬੀਤਯੋ ਇਹਾਂ,
ਕਲਾਵਾਨ ਜਗਨਾਥ ॥੨੨॥
ਚਰਨ ਸੰਗ ਕਾਬਾ ਫਿਰਯੋ,
ਤੁਰਕ ਨਿਵੇਂ ਸਭਿ ਦੇਖਿ।
ਅਹੈ ਸਰੀਰ ਖੁਦਾਇ ਕੋ,
ਜਗ ਉਧਾਰਿ ਹਿਤ ਬੇਖ[1]' ॥੨੩॥ [1]ਭੇਖ (ਧਾਰਿਆ ਹੈ)।
ਤਿਨ ਸੁਨਿ ਮਨ ਮਹਿਮਾਂ ਲਖੀ,
ਕਲਾ ਪਿਖਨ[1] ਭਾ ਚਾਵ। [1]ਦੇਖਣ ਦਾ।
'ਅਹੈ ਸਰੀਰ ਖੁਦਾਇ ਕੋ,
ਜਲ ਇਹ ਠਾਂ ਮੰਗਵਾਵ' ॥੨੪॥
ਤਿਹ ਛਿਨ ਆਸਾ[1] ਢਿਗ ਹੁਤੋ, [1]ਸੋਟਾ।
ਲੇ ਸ੍ਰੀ ਗੁਰ ਨਿਜ ਹਾਥ।
ਕਾਬੇ ਕੇਰਿ ਦਿਵਾਰ ਮੈਂ,
ਹਨਯੋ ਜੋਰਕੇ ਸਾਥ ॥੨੫॥
ਛੁਟੀ ਬੁੰਬ[1] ਤਬ ਨੀਰ ਕੀ, [1]ਧਾਰਾ।
ਉਜੁ ਸਰਬ ਨੈ ਕੀਨ।
ਚਰਨ ਬੰਦਨਾਂ ਕੋ ਕਰਤਿ,

ਜਾਨੀ ਅਜ਼ਮਤ ਪੀਨ[1] ॥੨੬॥ [1]ਭਾਰੀ।
ਬੂਝਤਿ ਭੇ 'ਕਿਹ ਥਾਨ ਤੇ,
ਏਤੋ ਨਿਕਸਜੋ ਨੀਰ?
ਹਮੈ ਬਤਾਵਹੁ ਭੇਦ ਸਭਿ,
ਤੁਮ ਹੋ ਗੁਨੀ ਗਹੀਰ' ॥੨੭॥
ਸ੍ਰੀ ਗੁਰ ਬੋਲੇ ਕਲਾਨਿਧਿ[1], [1]ਤਾਕਤਾਂ ਦੀ ਨਿਧੀ।
'ਇਹ ਸ਼ਿਵਲਿੰਗ ਸਥਾਨ।
ਯਾ ਮਹਿਂ ਬਰਕਤ ਵਡੀ ਹੈ,
ਚਹਿਤ ਜੁ ਦੇਤਿ ਸੁ ਦਾਨ[†] ॥੨੮॥

[†]ਇਹ ਗਲ ਨਾ ਭਾਈ ਗੁਰਦਾਸ ਜੀ ਨੇ ਲਿਖੀ ਹੈ ਨਾ ਪੁਰਾਤਣ ਜਨਮ ਸਾਖੀ ਵਾਲੇ ਨੇ। 'ਮੱਕਾ ਸ਼ਿਵਾਂ ਦਾ ਥਾਉਂ ਹੈ, ਤੇ ਗੁੱਝੇ ਪਾਣੀ ਨਾਲ ਦੇਵਤੇ ਉਸ ਨੂੰ ਨੁਲ੍ਹਾਉਂਦੇ ਹਨ', ਇਹ ਹਿੰਦੂਆਂ ਵਿਚ ਇਕ ਆਮ ਪ੍ਰਸਿੱਧ ਕਹਾਵਤ ਹੈ, ਉਹੋ ਗਲ ਜਨਮ ਸਾਖੀ, ਜੋ ਬਾਲੇ ਵਾਲੀ ਕਹੀਦੀ ਹੈ, ਵਿਚ ਲਿਖੀ ਹੈ, ਉਹੋ ਗਲ ਏਥੇ ਕਵਿਤਾ ਵਿਚ ਕਵੀ ਜੀ ਨੇ ਲਿਖ ਦਿੱਤੀ ਹੈ। ਕਦੇ ਕਾਬੇ ਵਿਚ ੩੬੦ ਬੁਤ ਹੁੰਦੇ ਸਨ। ਇਕ ਪੱਥਰ ਜਿਸਨੂੰ ਸੰਗਿ ਅਸਵਦ ਕਹਿੰਦੇ ਹਨ, ਅੰਡਾਕਾਰ ਸ਼ਕਲ ਦਾ ਦੱਸੀਦਾ ਹੈ ਤੇ ਕਹਿੰਦੇ ਹਨ ਕਿ ਇਬਰਾਹੀਮ ਨੇ ਇਹ ਅਨਘੜਿਆ ਪੱਥਰ ਆਪ ਧਰਿਆ ਸੀ। ਇਸੇ ਨੂੰ ਹਿੰਦੂ ਅਪਨਾ ਜਯੋਤਿ ਲਿੰਗ ਦੱਸਦੇ ਹਨ ਜੋ ਹੁਣ ਤਕ ਹੈ। ਪਰ ਕਿਸੇ ਹੀ ਪੱਥਰ ਦੀ ਮਹਿਮਾ ਤੇ ਫਰਿਸ਼ਤਿਆਂ ਦੀ ਰਾਖੀ ਗੁਰੂ ਨਾਨਕ ਜੀ ਦੀ ਸਿਖਿਆ ਦੇ ਵਿਰੁੱਧ ਹੈ; ਇਸ ਲਈ ਏਹ ਵਾਕ ਗੁਰੂ ਜੀ ਦੇ ਨਹੀਂ, ਪਰ ਹਿੰਦਾਲੀਏ ਜਨਮ ਸਾਖੀ ਵਾਲੇ ਦੇ ਅਪਣੇ ਹਨ, ਤੇ ਮੰਨਣੇ ਯੋਗ ਨਹੀਂ ਹਨ। ਫਰਿਸ਼ਤਿਆਂ ਦੇ ਸੰਗਿ ਅਸਵਦ ਯਾ ਜਯੋਤੀ ਲਿੰਗ ਨੂੰ ਧੋਣ ਦੀ ਕਹਾਵਤ ਵਿਚ ਜਨਮ ਸਾਖੀ ਵਾਲੇ ਦੀ ਮਸਖਰੀ ਨਾ ਹੋਵੇ ਕਿ ਬੜੇ ਬੜੇ ਬੁਤਸ਼ਿਕਨ ਮੋਮਨ ਮੁਸਲਮਾਨ ਇਸ ਨੂੰ ਚੁੰਮਦੇ ਹਨ, ਆਪ ਹਜ਼ਰਤ ਤੇ ਖਲੀਫਾ ਉਮਰ ਨੇ ਇਸ ਨੂੰ ਚੁੰਮਿਆ। ਇਹ ਚੁੰਮਣਾ ਮਾਨੋਂ ਸ਼ਿਵਲਿੰਗ ਦਾ ਇਸ਼ਨਾਨ ਕਰਾਉਣਾ ਹੈ ਤੇ ਬੁਤਸ਼ਿਕਨਾਂ ਦੇ ਕੇਂਦਰੀ ਮੰਦਰਾਂ ਵਿਚ ਇਹ ਬੁਤ ਪ੍ਰਸਤੀ ਦਾ ਨੁਕਤਾ ਗੱਡਿਆ ਪਿਆ ਹੈ, ਉਸੇ ਮਖੌਲ ਨੂੰ ਕਵਿ ਜੀ ਨੇ ਮਖੌਲ ਕਰਕੇ ਦੁਹਰਾਯਾ ਹੋਵੇ ਇਸ ਪਰ ਆਮ ਮੁਸਲਮਾਨ ਬੀ ਐਹੋ ਜਹੀਆਂ ਫਬਤੀਆਂ ਕਹਿੰਦੇ ਹਨ:- ਹਜਰ ਮੇਂ ਸੰਗਿ ਅਸਵਦ ਬੁਤਕਦ੍ਹੇ ਮੇਂ ਸੰਗਿ ਮਰਮਰ ਹੈ, ਹੈ ਪਾਲਾ ਪੱਥਰੋਂ ਸੇ ਹੀ ਪੜਾ ਸ਼ੇਖੋ ਬ੍ਰਹਮਨ ਕਾ।ਸ਼ੌਕਤ ਮੇਰਠੀ]। ਖੁਦਾ ਕੇ ਵਾਸਤੇ ਕਾਬੇ ਸੇ ਪਰਦਾ ਨਾ ਉਠਾ ਜ਼ਾਹਿਦ, ਕਹੀਂ ਯਹਾਂ ਸੇ ਬੀ ਵੁਹ ਕਾਫਰ ਸਨਮ ਹੀ ਨਾ ਨਿਕਲ ਆਏ। ਪਰ ਹਰ ਹਾਲ ਅੰਕ ੨੭ ਤੋਂ ੩੨ ਤਕ ਨੂੰ ਗੁਰੂ ਉਚਾਰਿਤ ਨਹੀਂ ਸਮਝਣਾ ਚਾਹੀਦਾ।

ਆਨਹਿ[1] ਆਬ[2] ਫਰੇਸ਼ਤੇ, [1]ਲਿਆਂਵਦੇ ਹਨ। [2]ਪਾਣੀ।
ਗ਼ੁਸਲ[1] ਕਰਾਵਹਿਂ ਲਿੰਗ। [1]ਇਸ਼ਨਾਨ।
ਸੋਊ ਨਿਕਸਜੋ ਵਹਿਰ ਕੌ,
ਉਜੁ ਕਿਯੋ ਜਿਹ ਸੰਗ ॥੨੯॥
ਭਾ ਪੈਕੰਬਰ ਤੁਮਾਰ ਜੋ,
ਨਾਮ ਮੁਹੰਮਦ ਜਾਂਹਿ।
ਜਿਹ ਕੀ ਤੁਮ ਉੱਮਤ ਸਭੈ,
ਇਹ ਠਾਂ ਤਪ ਕਿਯ ਤਾਂਹਿ ॥੩੦॥

ਬੁਜਰਕ ਕੋ ਇਸਥਾਨ ਲਖਿ,
ਜੌਂ ਕੋ ਕੀਨ ਅਹਾਰ।
ਕੀਨ ਬੰਦਗੀ ਅਲਹ ਕੀ,
ਚਿਰੰਕਾਲ ਤਪ ਧਾਰਿ ॥੩੧॥
ਪਾਇ ਫਰਿਸ਼ਤੇ ਕੋ ਦਰਸ,
ਸ਼ਕਤਿਵਾਨ ਹ੍ਵੈ ਸੋਇ।
ਪੂਰਨ ਪੈਕੰਬਰ ਭਯੋ,
ਜਗ ਮਹਿਂ ਪਰਗਟ ਹੋਇ' ॥੩੨॥
ਸੁਨਿ ਕਰਿ ਸਭਿ ਹੀ ਸ਼੍ਰੋਨ ਮੈਂ,
'ਧੰਨ ਧੰਨ' ਮੁਖ ਭਾਖਿ।
ਚਰਚਾ ਕੀਨੀ ਅਧਿਕ ਹੀ,
ਹ੍ਰਿਦੇ ਭਾਉ ਕੋ ਰਾਖਿ ॥੩੩॥
ਗ੍ਰੰਥ ਬਢਨ ਤੇ ਨਹਿਂ ਕਹੀ,
ਕੀਨੀ ਕਥਾ ਸਮਾਸ[1]। [1]ਸੰਖੇਪ।
ਜਪਹਿਂ ਨਾਮ, ਪੂਜਹਿਂ ਚਰਨ,
ਭਏ ਤੁਰਕ ਸਭਿ ਦਾਸ ॥੩੪॥
ਸਭਿ ਕਾਜ਼ੀ ਅਤਿ ਦੀਨ ਹ੍ਵੈ,
ਕਹੈਂ ਬੈਨ ਸਿਰ ਨਾਇ।
'ਦੀਜੈ ਚਰਨ ਖਰਾਂਵ ਅਬ,
ਹਮ ਪੂਜਹਿਂ ਚਿਤ ਲਾਇ' ॥੩੫॥
ਸ੍ਵੈਯਾ:
ਦੂਸਰੀ ਕੌਂਸ[†] ਲਈ ਧਰਿ ਕਾਬੇ ਮੇਂ
ਪੂਜਤਿ ਤਾਂਹਿ ਸਭੈ ਤੁਰਕਾਨਾ।
{ਗੁਰੂ ਜੀ ਦੀ ਖੜਾਂਵ ਦੀ ਪੂਜਾ}

[†]ਹੇਠ ਲਿਖੀ ਬਾਤ ਭਾਈ ਸਾਹਿਬ ਸੰਤ ਸੰਗਤ ਸਿੰਘ ਜੀ 'ਉੱਚ' ਤੋਂ ਆਪ ਪਤਾ ਕਰਕੇ ਆਏ ਹਨ:- ਰਿਆਸਤ ਬਹਾਵਲ ਪੁਰ ਵਿਚ 'ਉੱਚ ਸ਼ਰੀਫ' ਨਾਮ ਕਰਕੇ ਇਕ ਜਗਾ ਹੈ ਜਿੱਥੇ ਸੱਯਦ 'ਜਲਾਲ ਸਾਨੀ' ਮਖ਼ਦੂਮ 'ਰੁਕਨੁੱਦੀਨ' 'ਅਬੁੱਲਫਤੇ' ਹੋਏ ਹਨ। ਏਹ ਹਜ਼ਰਤ ਅਲੀ ਨਕ਼ੀ ਦੇ ਖਾਨਦਾਨ ਦੇ ਸਯੱਦ ਸਾਹਿਬ ਸਨ। ਭਾਵੇਂ ਇਹ ਅਰਬ ਤੋਂ ਹਿੰਦ ਵਿਚ ਆ ਗਏ ਸਨ, ਪਰ ਜਦੋਂ ਇਹ ਮੱਕੇ ਸ਼ਰੀਫ ਜਾਂਦੇ ਸਨ ਤਦ ਇਹ ਉਥੋਂ ਦੇ ਸ਼ਰੀਫ ਸਮਾਨ ਹੁੰਦੇ ਸਨ। ਜਦੋਂ ਗੁਰੂ ਬਾਬਾ ਜੀ ਮੱਕੇ ਗਏ ਤਦੋਂ 'ਮਖਦੂਮ ਰੁਕੁਨੁੱਦੀਨ' ਸਾਹਿਬ ਭੀ ਉਥੇ ਹੀ ਸਨ, ਇਨ੍ਹਾਂ ਦੇ ਨਾਲ 'ਲਾਲ ਜਤੀ' ਆਦਿਕ ਕਈ ਹਿੰਦੀ ਫਕੀਰ ਭੀ ਉਥੇ ਹੀ ਸਨ। ਜਦੋਂ ਸਤਿਗੁਰੂ ਬਾਬੇ ਜੀ ਦੇ ਚਰਣਾਂ ਨਾਲ ਕਾਬਾ ਫਿਰਿਆ ਤਾਂ ਸਾਰੇ ਮੁਸਲਮਾਨਾਂ ਨੇ ਗੁਰੂ ਬਾਬੇ ਨਾਲ ਧਰਮ ਵਿਸ਼ੇ ਦੇ ਪ੍ਰਸ਼ਨ ਉਤ੍ਰਾਂ ਲਈ 'ਮਖਦੂਮ ਰੁਕਨੁੱਦੀਨ' ਜੀ ਨੂੰ ਹੀ ਅੱਗੇ ਕੀਤਾ। ਆਪ ਦਾ ਨਾਮ ਹੀ ਜਨਮ ਸਾਖੀਆਂ ਵਿਚ 'ਰੁਕਨੁਲ' ਲਿਖਿਆ ਹੈ। ਜਦ ਹਰ ਤਰ੍ਹਾਂ ਗੁਰੂ ਬਾਬੇ ਜੀ ਵੱਲੋਂ ਆਪਨੂੰ ਤਸੱਲੀ ਬਖਸ਼ ਜਵਾਬ ਮਿਲੇ ਤੇ ਅੱਖੀਂ ਬਰਕਤ ਵੇਖੀ ਆਪ ਗੁਰੂ ਜੀ ਦੇ

ਸਾਦਕ ਬਨ ਗਏ ਤੇ ਨਿਸ਼ਾਨੀ ਮੰਗੀ, ਤਦੋਂ ਸਤਿਗੁਰੂ ਜੀ ਨੇ ਆਪਣੀ ਕੌਂਸ ਬਖਸ਼ੀ। ਕੌਂਸ ਉਸ ਖੜਾਂਵ ਨੂੰ ਆਖਦੇ ਹਨ ਜਿਸਦੀ ਖੂੰਟੀ ਨਾ ਹੋਵੇ, ਇਹ ਕੌਂਸ ਆਪ ਮੱਕੇ ਵਿਚ ਪਾਸ ਰਖਕੇ ਬੜੇ ਸਤਿਕਾਰ ਨਾਲ ਆਪ ਦਰਸ਼ਨ ਕਰਦੇ ਤੇ ਹੋਰ ਸਾਦਕਾਂ ਨੂੰ ਕਰਾਉਂਦੇ ਰਹੇ। ਜਦੋਂ ਆਪ ਹਿੰਦ ਨੂੰ ਆਏ ਤਾਂ ਪਿਆਰੇ ਗੁਰੂ ਦੀ ਨਿਸ਼ਾਨੀ ਉਹ ਕੌਂਸ ਨਾਲ ਹੀ ਲੈ ਆਏ। ਇਹ ਖੜਾਵਾਂ ਅੱਜ ਤੱਕ ਸਤਿਕਾਰ ਨਾਲ ਉੱਚ ਸ਼ਰੀਫ ਦੇ ਪੀਰ ਜੀ ਦੇ ਤੋਸ਼ੇ ਖਾਨੇ ਵਿਚ ਮੌਜੂਦ ਹਨ ਅਰ ਬੜੇ ਸਤਿਕਾਰ ਨਾਲ ਉਨ੍ਹਾਂ ਨੇ ਰੱਖੀਆਂ ਹੋਈਆਂ ਹਨ। ਕਈ ਵੇਰ ਧਨਵਾਨ ਸਿੱਖਾਂ ਨੇ ਬਹੁਤ ਸਾਰੀ ਨਕਦੀ ਜ਼ਮੀਨ ਆਦਿ ਨਜ਼ਰਾਨਾ ਦੇਕੇ ਇਹ ਖੜਾਵਾਂ ਲੈਣੀਆਂ ਚਾਹੀਆਂ ਹਨ ਪਰ ਉਥੋਂ ਦੇ ਪੀਰ ਸਾਹਿਬ ਜੀ ਨੇ ਮੁਕੱਦਸ ਚੀਜ਼ ਸਮਝਕੇ ਨਹੀਂ ਦਿੱਤੀਆਂ। ਹਾਂ ਕਦੇ-ਕਦੇ ਦਰਸ਼ਨ ਕਰਾ ਦਿੰਦੇ ਹਨ, ਪਰ ਖਾਸ-ਖਾਸ ਮੇਲਿਆਂ ਤੇ ਕਢਦੇ ਹਨ। ਉੱਚ ਦੇ ਪੀਰ ਕੇਸ ਰਖਦੇ ਤੇ ਗੁਰੂ ਨੂੰ ਮੰਨਦੇ ਸਨ। ਗੁਰੂ ਗੋਬਿੰਦ ਸਿੰਘ ਜੀ ਤਦੇ ਉੱਚ ਦੇ ਪੀਰਾਨ ਪੀਰ ਕਹਾਏ। ਦੱਖਣ ਜਾਂਦਿਆਂ ਦਸਮ ਗੁਰੂ ਜੀ ਉੱਚ ਦੇ ਪੀਰ ਨੂੰ ਵਰ ਦੇ ਗਏ ਸਨ। ਮਹਾਰਾਜਾ ਰਣਜੀਤ ਸਿੰਘ ਨੇ ਉਸ ਵਰ ਦਾ ਸਤਿਕਾਰ ਕੀਤਾ।

-ਹੈ ਇਹ ਆਪ ਖੁਦਾਇ ਧਰਾ ਤਨ[1]
ਲੋਕ ਉਧਾਰਨ- ਯੌਂ ਮਨ ਮਾਨਾ।
ਕੀਰਤਿ ਹੋਇ ਰਹੀ ਜਿਤ ਹੀ
ਤਿਤ ਉੱਜਲ ਸੋਹਤਿ ਜੌਨ੍ਹ ਸਮਾਨਾ।
ਬੈਠੇ ਹੁਤੇ ਇਕ ਕਾਲ ਇਕੇਲੇ ਹੀ
ਤਾਂ ਛਿਨ ਸ਼੍ਰੀ ਮੁਖ ਬੈਨ ਬਖਾਨਾ
॥੩੬॥

[1]ਸਰੀਰ।

[2]ਬੈਠੇ।

ਕਬਿੱਤ:

ਹੌਂਹੁ ਮਰਦਾਨਾ ਬੈਸੇ[1] ਪਾਸ ਤਿਹ ਥਾਨਾ,
ਕਹੈਂ
-'ਆਜ ਹਮੈਂ ਯਾਦ ਕੀਨੋ ਮਨ ਸੁਸਾ[1]
ਨਾਨਕੀ।
ਚਲਯੋ ਅਬ ਚਹਿਯੇ, ਨ ਬਿਲੰਬ ਕੋ
ਲਗੱਯੇ
ਸੁਧਿ ਲੀਜੈ ਬੇਗ ਜਾਇ ਕਰਿ ਪੁਰਿ
ਸੁਲਤਾਨ ਕੀ।'
ਬੋਲਯੋ ਮਰਦਾਨਾ 'ਅਬ ਸੰਧਯਾ ਕਾਲ
ਭਯੋ ਪ੍ਰਭੁ !
ਕੈਸੇ ਬਿਧਿ[1] ਬਨੈ ਤਹਾਂ ਤੂਰਨ[2] ਹੀ ਜਾਨ

[1]ਭੈਣ।

[1]ਤਰੀਕਾ। [2]ਛੇਤੀ।

ਕੀ।
ਰਹੋ ਇਹ ਠੌਰ ਰੈਨ, ਭੋਰ ਕੋ ਪਯਾਨ ਕੀਜੈ'
ਮਹਿਮਾ ਨ ਜਾਨਿ ਸਕੇ ਕਰੁਨਾ ਨਿਧਾਨ[1] ਕੀ ॥੩੭॥ [1]ਕ੍ਰਿਪਾ ਦੇ ਖ਼ਜ਼ਾਨੇ ਭਾਵ ਗੁਰੂ ਜੀ ਦੀ।

ਦੋਹਰਾ:
ਗੁਰੂ ਕਹੈਂ 'ਤੁਰਨ ਚਲੈਂ
ਅਬਿ ਹੀ ਪੁਰਿ ਸੁਲਤਾਨ।
ਸੁਸਾ[1] ਸੰਗ[2] ਮਮ[3] ਬਚਨ ਹੈ [1]ਭੈਣ। [2]ਨਾਲ। [3]ਮੇਰਾ।
ਕਿਉਂ ਕਰਿ ਸਕੈਂ ਸੁ ਹਾਨ[1]' ॥੩੮॥ [1]ਕਿਵੇਂ ਮੋੜ ਸਕਦੇ ਹਾਂ
ਅਸ ਕਹਿ ਗਮਨੇ ਤੁਰਤ ਹੀ
ਹੁਤੋ ਜੁ ਸੰਧਯਾ ਕਾਲ।
ਘਟੀ ਨਿਸਾ ਬੀਤੀ[1] ਜਬਹਿ [1]ਇਕ ਘੜੀ ਰਾਤ ਬੀਤੀ।
ਪਹੁੰਚੇ ਨਗਰ ਕ੍ਰਿਪਾਲ ॥੩੯॥

{ਗੁਰੂ ਜੀ ਮੱਕੇ ਤੋਂ ਸੁਲਤਾਨਪੁਰ}

ਕਬਿੱਤ:
ਤੁਲਸਾਂ ਜੋ ਦਾਸੀ ਸੋਊ ਦੇਖਿ ਹਰਖਾਈ ਕਹੈ
'ਬਹੂ ਜੀ! ਵਧਾਈ, ਤੁਮ ਭ੍ਰਾਤ ਆਯੋ ਜਾਨਿਯੇ।'
ਧਾਈ ਹਰਖਾਈ ਫਨਿਰਾਇ[1] ਮਨਿ ਪਾਈ ਮਨੋ[2] [1]ਸ਼ੇਸ਼ਨਾਗ ਨੇ। [2]ਮਣੀ ਪਾਈ ਮਾਨੋਂ।
ਘਰੀ ਸੁਖਦਾਈ ਸੋਊ ਭਈ ਅਪ੍ਰਮਾਨੀਯੇ[1]। [1]ਬਹੁਤ ਹੀ
ਦੇਖਿ ਨਿਜ ਭਾਈ ਪਦਕੰਜ[1] ਲਪਟਾਈ [1]ਚਰਣਾਂ ਕਵਲਾਂ ਨੂੰ।
ਗੁਰੂ ਹਾਥ ਸੋਂ ਉਚਾਈ[1] ਸਨਮਾਨਤਿ[2] ਮਹਾਨਿਯੇ। [1]ਉਠਾਈ। [2]ਆਦਰ ਕੀਤਾ।
ਬੋਲੇ ਦੁਖਦਾਹੀ[1] 'ਕੀਨੋ ਯਾਦ ਮਨ ਮਾਂਹੀ [1]ਦੁਖਾਂ ਨੂੰ ਸਾੜਨ ਵਾਲੇ।
ਯਾਂ ਤੇ ਆਯੋ ਤੁਮ ਪਾਹੀ ਨੀਕੇ ਰਿਦੇ ਪਹਿਚਾਂਨਿਯੇ' ॥੪੦॥

ਦੋਹਰਾ:
ਮੰਚ ਡਸਾਯੋ ਬੈਸਿਗੇ,

ਬੋਲੇ ਬਹੁਰ ਕ੍ਰਿਪਾਲ।
'ਕਹਹੁ ਸੁਸਾ ਨਿਜ ਕਾਜ ਅਬ,
ਪੂਰਹਿਂ ਸੋ ਤਤਕਾਲ' ॥੪੧॥

ਕਬਿੱਤ:
ਨਾਨਕੀ ਕਹਿਤ 'ਚਿਤ ਚਾਹਿ ਦਰਸ਼ਨ ਹਿਤ
ਕੀਨੋ ਚਿਤ[1], ਮਿਲੇ ਬਿਨ ਬਰਖ ਬਿਹਾਏ ਹੈਂ।
ਭ੍ਰਾਤ ਨੈ ਬਿਸਾਰੀ ਮੋਹਿ[1], ਮੋ ਕੋ ਚਾਹ ਦੇਖੋਂ ਤੋਹਿ'
ਐਸੇ ਕਹਿ ਆਂਖਨ ਤੇ ਆਂਸੁਨ ਢੁਰਾਏ[1] ਹੈਂ।
ਪੌਂਛ ਮੁਖ ਹਾਥ ਸਾਥ ਬੂਝੈ ਸੁਖ ਗਾਥ ਪੁਨ
'ਹੋਵੈਂਗੇ ਸਮੀਪ ਜਾਂ ਤੇ ਤੂਰਨ ਹੀ ਆਏ ਹੈਂ।'
ਭਾਖੈ ਮਰਦਾਨਾ ਯੌਂ 'ਰਜਾਦੀ[1]! ਸੁਨਿ ਲੀਜੇ
ਹਿਤ ਤੇਰੇ ਹੀ ਹਜ਼ਾਰ ਕੋਸ ਕੇਤੇ ਤਜਿ ਧਾਏ ਹੈਂ ॥੪੨॥

[1]ਦਰਸ਼ਨ ਕਰਨ ਨੂੰ ਜੀ ਕੀਤਾ।
[1]ਮੈਂ।
[1]ਹੰਝੂ ਵਗਾਏ।
[1]ਹੈ ਬੀਬੀ ਜੀ। ਰਾਇਜ਼ਾਦੀ ਸ਼ਰੀਫ ਦੀ ਬੇਟੀ।

ਕਬਿੱਤ:
ਛਿਨ ਬਿਖੇ ਆਏ ਕੇਤੇ ਬਰਖ ਕੋ ਪੰਥ ਜੋਊ'
ਨਾਨਕ ਜੀ ਨੈਨਨ ਕੀ ਸੈਨ ਸੋਂ[1] ਨਿਵਾਰਿਯਾ[2]।
ਸੋਦਰੀ ਸੋਂ ਕਹੈਂ 'ਚਿਤ ਚਿਤਵਨ ਪੂਰੀ ਭਈ
ਦੀਜੈ ਅਬ ਆਇਸੁ ਬਿਲੰਬ ਕੋ ਬਿਦਾਰਿਯਾ[1]।
ਜੀਜੈ ਆਗੇ ਬਿਨੈ ਕੀਜੈ, ਖੁਸ਼ੀ ਕਹਿ ਦੀਜੈ ਤੁਮ
ਪੰਥ ਪਰ ਠਾਂਢੇ ਹਮ ਚਹਿਤ

[1]ਅੱਖਾਂ ਦੇ ਇਸ਼ਾਰੇ ਨਾਲ। [2]ਮਨ੍ਹੇ ਕੀਤਾ (ਮਰਦਾਨੇ ਨੂੰ)।
[1]ਦੇਰੀ ਨੂੰ ਦੂਰ ਕਰਕੇ।

ਪਦਾਰਿਆ।'
ਐਸੇ ਸੁਨਿ ਬੈਨ ਭਯੋ ਹੀਯੋ ਬਿਨ ਚੈਨ
ਬਹੁ ਰੋਦਨ ਤੇ ਨੈਨ ਕਰਿ ਆਂਸੁਨ ਕੋ
ਢਾਰਿਯਾ ॥੪੩॥
ਕਬਿੱਤ:
ਸਿਰੀ ਚੰਦ ਆਨਿ ਕੀਨ ਠਾਂਢੋ ਅਗਵਾਨ
ਜਬ
ਬੰਦੇ ਮੈਂ ਦੋ ਪਾਨ[1] ਤਬ ਬੈਨ ਕੋ ਬਖਾਨਿਯਾ। [1]ਦੋ ਹਥ।
'ਸੋਦਰੀ[1] ਰੁਦਨ[2] ਬਿਲਖਾਤਿ[3] ਹੈ ਬਦਨ[4] [1]ਭੈਣ। [2]ਰੋ ਕੇ। [3]ਵਿਰਲਾਪ ਕਰਦੀ। [4]ਮੁਖੋਂ।
ਨਹੀਂ ਜੀਜਾ ਹੈ ਸਦਨ, ਆਜ ਰਹੋ, ਨ
ਪਯਾਨਿਯਾ।'
ਗੁਰੂ ਗਤਿਦੈਨ ਰਹੇ ਨਾਨਕੀ ਕੇ ਐਨ
ਰੈਨ
ਮੇਰੇ ਬੈਨ ਸੁਨੇ ਤਬ ਸੁਖਦਾਨਿ
ਮਾਨਿਯਾ।
ਕਵਲ ਬਦਨ ਸੁਠ ਗਯਾਨ ਕੋ ਸਦਨ
ਦਾਸ ਮੋਹ ਕੋ ਕਦਨ, ਦਰਸ਼ਨ ਦੋਖ
ਹਾਨਿਯਾ ॥੪੪॥
ਕਬਿੱਤ:
ਆਯੋ ਹੈ ਜੈਰਾਮ, ਦੌਰ ਕੀਨੀ ਹੈ ਪ੍ਰਨਾਮ
ਗੁਰ ਹਾਥ ਸੋਂ ਉਚਾਇ ਤਾਂ ਕੋ ਬੰਦਨਾ
ਕਰਤਿ ਹੈਂ।
ਬੂਝਤਿ ਕੁਸ਼ਲ ਬੈਸੇ ਸਾਦਰ ਸੇ ਮਿਲਿ
ਨੀਕੇ ਭੋਜਨ ਕਰਾਯੋ ਸ਼ੋਕ ਮਨ ਕੇ
ਹਰਤਿ ਹੈਂ।
ਖਾਇਕੇ ਅਸਨ, ਪੌਢੇ ਸੁਭਗ[1] ਬਸਨ[2] ਲੇਯ [1]ਚੰਗੇ। [2]ਬਸਤਰ।
ਜਾਂ ਕੇ ਦਰਸ਼ਨ ਭਵ ਬੰਧਨ ਟਰਤਿ ਹੈਂ।
ਡੇਢ ਜਾਮ ਜਾਮਨੀ ਤੇ ਕੀਨੋ ਇਸ਼ਨਾਨ
ਨੀਰ

ਜਗਤ ਉਧਾਰਿਬੇ ਕੀ ਕਾਮਨਾ[1] ਧਰਤਿ ਹੈਂ ॥੪੫॥

[1]ਜਗਤ ਉਧਾਰਣੇ ਦੀ ਇੱਛਾ।

ਕਬਿੱਤ:

ਭੋਰ ਭਈ ਚਲਿਬੇ ਕੋ ਤਜਾਰ ਭਏ ਦੀਨਾਨਾਥ
ਬੋਲੇ ਮਰਦਾਨੇ ਸੋਂ 'ਰਬਾਬ ਕੰਧੇ[1] ਲੀਜਿਯੇ।'
ਸੁਸਾ ਸੁਨਿ ਆਈ ਬਾਨੀ ਬਦਨ ਅਲਾਈ
'ਏਕ ਮਾਸ ਰਹੋ ਭਾਈ! ਮੇਰੀ ਬਿਨਤੀ ਮਨੀਜਿਯੇ।
ਰਿਦੇ ਨਿਤ ਚਾਹ, ਕੇਤੇ ਦਿਨ ਮੈਂ ਦਿਖਾਯੋ ਮੁਖ
ਮੋ ਕੋ ਸੁਖ ਦੀਜੈ ਨਿਜ ਸਦਨ ਰਹੀਜਿਯੇ।'
ਭਾਖਤਿ ਜੈਰਾਮ 'ਐਸੋ ਕੌਨ ਤੁਮ ਕਾਮ?
ਪੁਨ ਫਿਰੇ ਬਹੁ ਕਾਲ ਬਿਸਰਾਮ ਅਬ ਕੀਜਿਯੇ' ॥੪੬॥

[1]ਮੋਢੇ ਤੇ।

ਕਬਿੱਤ:

ਕਮਲ ਬਦਨ ਬੋਲੇ 'ਰਿਦਾ ਜਿਨ ਮਿਲਤ੍ਯੋ ਹੋਤਿ
ਸੋਈ ਸਦਾ ਮਿਲੇ ਬਿੱਥ ਕਬੈ ਨ ਲਖੀਜਿਯੇ[1]।
ਸੁਸਾ[1]! ਮੋਹ ਨਾਸ਼ ਕਰਿ, ਗਜਾਨ ਕੋ ਬਿਚਾਰ ਉਰ
ਮਿਲਨ ਬਿਯੋਗ[1] ਤਨ ਧਰਮ ਜਨੀਜਿਯੇ।
ਚਲਤ੍ਯੋ ਅਬ ਚਹੈਂ ਹਮ ਪੰਥ ਪਰ ਅਹੈਂ ਖਰੇ
ਦੀਜੀਏ ਰਜਾਇ, ਨਾਂ ਬਿਲੰਬ ਕੋ ਲਗੀਜਿਯੇ।
ਰਹੈਂ ਪੁਨ ਆਈ, ਤੁਮ ਨਿਕਟ ਸਦਾਈ[1]
ਮਨ ਸ਼ੋਕ ਕੋ ਨਸਾਈ, ਮੇਰੋ ਬੈਨ ਮਾਨਿ

[1]ਵਿੱਥ) ਫਰਕ ਕਦੇ ਨਾਂ ਜਾਣੀਏਂ।
[1]ਹੇ ਭੈਣ!
[1]ਮਿਲਨਾ ਤੇ ਵਿਛੁੜਨਾ।
[1]ਹਮੇਸ਼ ਹੀ!

ਲੀਜਿਯੇ' ॥੪੭॥

ਕਬਿੱਤ:

ਨਾਨਕੀ ਅਲਾਈ: 'ਕਬ ਮਿਲੋ ਫੇਰ
ਆਈ?'
ਕਹੈਂ ਨਾਨਕ ਜੀ 'ਯਾਦ ਕਰੋ, ਦੇਹੁਂ ਮੈਂ
ਦਿਦਾਰ ਕੋ।'
ਸੰਗ ਮਰਦਾਨਾ ਮੋ ਕੋ ਲੈਕੇ ਗੁਰ ਚਲੇ
ਤਬ
ਜਾਂ ਕੇ ਵਾਕ ਨੌਕਾ[1] ਭਵ ਸਾਗਰ ਕੇ ਪਾਰ
ਕੋ[2]। [1]ਬੇੜੀ ਵਤ ਹਨ। [2]ਪਾਰ ਕਰਨ ਨੂੰ।
ਚਾਰ ਘਟੀ ਰੈਨ[1] ਕੂਚ ਕੀਨੋ ਦੂਰ ਗਏ
ਚਲਿ [1]ਚਾਰ ਘੜੀਆਂ ਰਾਤ ਰਹਿੰਦੀ।
ਭੋਰ[1] ਭਈ ਲੰਘੇ ਕੋਸ ਪੰਚਮ ਹਜ਼ਾਰ
ਕੋ[2]। [1]ਸਵੇਰ। [2]ਪੰਜ ਹਜ਼ਾਰ।
ਠਾਂਢੇ ਹੋਇ ਬੂਝੈਂ 'ਕਹੋ ਕਹਾਂ ਹਮ ਆਏ
ਅਬ
ਥਾਨ ਪਹਿਚਾਨੋ ਮਨ ਕੀਜਿਯੇ ਬਿਚਾਰ
ਕੋ' ॥੪੮॥

ਕਬਿੱਤ:

'ਆਪ ਕਰਤਾਰ ਤੁਮ ਧਰਾ ਅਵਤਾਰ
ਭਵ
ਸਦਾ ਹੀ ਅਪਾਰ ਹੋ ਨ ਸ਼ੇਸ਼[1] ਪਾਰ
ਪਾਵਈ[2]। [1]ਸ਼ੇਸ਼ਨਾਗ। [2]ਅੰਤ ਨਹੀਂ ਪਾ ਸਕਦਾ।
ਕਲੀਕਾਲ ਮੰਦਮਤਿ ਕੈਸੋ ਜਾਨੈਂ ਤੋਹਿ
ਗਤਿ
ਨੇਤਿ ਨੇਤਿ ਕਹੈ ਬੇਦ, ਕੈਸੇ ਅੰਤ
ਪਾਵਈ।'
ਬੋਲਯੋ ਮਰਦਾਨਾ 'ਏਹ ਜਾਨਯੋ ਸੋਊ
ਥਾਨਾ
ਜਹਾਂ ਮੱਕੇ ਕੋ ਪਯਾਨਾ ਕੀਨ ਮੋ ਕੋ
ਦ੍ਰਿਸ਼ਟਾਵਈ।'
ਸੁਨਯੋ ਮੁਸ਼ਕਾਨੇ 'ਨੀਕੀ[1] ਕੀਨ ਤੈਂ [1]ਠੀਕ।

ਪਛਾਨੇ ਅਬ’
ਮੇਰੀ ਦਿਸ਼ ਦੇਖਿ ਪੁਨ ਸ਼੍ਰੀ ਗੁਰੂ
ਅਲਾਵਈਂ ॥੪੯॥

ਦੋਹਰਾ:
‘ਚਲਨ ਚਹਿਤ ਕਿਤ ਦਿਸ਼ਾ ਕੋ, ਦੀਜੇ
ਅਬਹਿ ਬਤਾਇ।’
ਤਬ ਬੋਲ੍ਯੋ ਮੈਂ ਬੰਦਿ ਕਰ, ‘ਸੁਨਿਯੇ
ਪ੍ਰਭੁ ਗਤਿਦਾਇ! ॥੫੦॥

ਸ੍ਵੈਯਾ:
ਹੈ ਜਿਤ ਚਾਹ ਚਲੋ ਤੁਮਰੀ
ਪਸ਼ਚਾਤ ਚਲੈਂ ਸੁਨਿਯੇ ਸੁਖਦਾਨਾ!’
ਸ਼੍ਰੀ ਗੁਰ ਭਾਖਤਿ ‘ਮੇਰੁ ਕੇ ਊਪਰ
ਹੈ ਸਿਧ ਮੰਡਲੀ ਜਾਂ ਮਨ ਮਾਨਾ[1]।
ਦੇਖਹਿਂ ਸੋ, ਤਹਿਂ ਥਾਨ ਚਲੋ’
ਸੁਨਿ ਯੌਂ ਕਰ ਬੰਦਿ, ਉਠ੍ਯੋ ਮਰਦਾਨਾ।
‘ਮੋਹਿ ਛੁਧਾ ਜਬ ਦੇਹੁ ਹਟਾਇ
ਤਬੈ ਤੁਮਰੇ ਸੰਗ ਹੋਇ ਪਯਾਨਾ’
॥੫੧॥

[1]ਜਿਨ੍ਹਾਂ ਦੇ ਮਨ ਵਿੱਚ ਮਾਨ ਹੈ।

ਸ੍ਵੈਯਾ:
ਬਿਗਸੇ ਸੁਨਿ ਬੈਨ ਗੁਰੂ ਗੁਨ ਐਨ
ਦਯਾ ਜਿਨ ਨੈਨ ਰਹੀ ਛਬਿ ਛਾਈ।
ਜਿਨ ਦੇਹੁ ਧਰੀ ਜਗ ਤਾਰਨ ਕਾਰਨ
ਦੰਭ ਬਿਦਾਰਨ ਸ਼੍ਰੀ ਜਗਰਾਈ।
‘ਮਨ ਮੈਂ ਜਿਮ ਚਾਹਤਿ ਹੋਵਹਿ ਸੋ
ਬਹੁਰੋ ਦੁਖ ਭੁਖ ਨ ਪਾਇਂ ਕਦਾਈ।’
ਕਹਿ ਯੌਂ, ਪ੍ਰਸਥਾਨ ਕਿਯੋ ਜਬ ਹੀ
ਤਬ ਕੰਚਨ ਕੀ ਧਰਨੀ ਤਹਿਂ ਆਈ
॥੫੨॥

ਸ੍ਵੈਯਾ:
ਤਾਹਿਂ ਬਿਲੋਕਤਿ ਹੀ ਹਰਖਾ ਕਰ
ਬੰਦਿ ਕਹੈ ਗੁਰ ਸੋਂ ਮਰਦਾਨਾ।
‘ਦੇਖਤਿ ਮੈਂ ਬਿਸਮਾਦ ਭਯੋ

ਸਭਿ ਹੀ ਧਰਨੀ ਪਰ ਹੇਮ ਮਹਾਨਾ।
ਹੈਂ ਸਰਿਤਾ ਜਿਨ ਮੈਂ ਰਸ ਸੁੰਦਰ
ਮਾਨਵ ਏਕ ਨਹੀਂ ਇਸ ਥਾਨਾ।
ਕੰਚਨ ਔ ਰਸ[1] ਬਾਦ[2] ਪਰਜੋ ਸਭਿ' [1]ਜਲ। [2]ਬਿਅਰਥ।
ਯੌਂ ਸੁਨਿ ਸ਼੍ਰੀ ਗੁਰ ਬੈਨ ਬਖਾਨਾ
॥੫੩॥

ਸ੍ਵੈਯਾ:

'ਪ੍ਰੀਤਮ ਜੋ ਕਰਤਾਰ ਕੋ ਸੇਵਕ
ਪ੍ਰਾਪਤ ਹ੍ਵੈ ਤਿਨ ਕੋ ਸੁਖਦਾਈ।
ਮਾਨਵ ਔਰ ਨ ਆਇ ਸਕੈ
ਤਿਨ ਪੀਵਨ ਜੋਗ ਨਹੀਂ ਗਰਬਾਈ[1]। [1]ਜੋ) ਹੰਕਾਰੀ ਹਨ।
ਆਪਨਾ ਆਪ ਜਨਾਵਨ ਜੇ ਨਹਿਂ
ਪੀਵਤਿ ਸੇ ਨਿਤ ਹੋ ਤਿਪਤਾਈ।
ਭੂਖ ਲਗੈ ਨਹਿਂ ਪਯਾਸ ਕਬੈ
ਹਰਿ ਨਾਮ ਕੇ ਸੰਗ ਰਹੇ ਲਿਵਲਾਈ'
॥੫੪॥

ਕਬਿੱਤ:

ਸੁਨਿ ਮਰਦਾਨਾ ਮਨ ਮਾਂਹਿ ਹਰਖਾਨਾ
ਤਬ
ਬਚਨ ਬਖਾਨਾ ਦੇਖਿ ਕਰੁਨਾ ਨਿਧਾਨ
ਕੋ।
'ਅਇਸੁ ਜੋ ਪਾਊਂ ਕਰਿ ਪਾਨ[1] [1]ਪੀਕੇ।
ਤਿਪਤਾਊਂ
ਛੁਧਾ ਪਯਾਸ ਕੋ ਮਿਟਾਊਂ ਕਰੌਂ ਨਾਸ਼
ਸਭਿ ਮਾਨ ਕੋ।'
ਮੰਦ ਮੁਸਕਾਇ ਗੁਰੂ ਬਚਨ ਅਲਾਇ
'ਉਰ ਜਰੈਂ ਜੇ[1] ਅਜਰ[2], ਤਬ ਕੀਜੈ [1]ਰਿਦੇ ਵਿੱਚ ਜੇ ਪਚਾਵੇਂ। [2]ਨਾ ਜਰੀ ਜਾਣ ਵਾਲੀਂ।
ਇਹ ਪਾਨ ਕੋ।'
'ਚਿਰੰਕਾਲ ਭਯੋ ਤੁਮ ਸੰਗ[1] ਬਿਚਰਨ [1]ਨਾਲ।
ਲਯੋ
ਕੀਜੈ ਕਬਿ ਦਯਾ ਬਰ ਦੀਜਿਯੇ ਪਚਾਨ [1]ਪਚਾਵਣ ਦਾ।
ਕੋ[1]' ॥੫੫॥

ਸ੍ਵੈਯਾ:
ਲੇ ਕਰਿ ਆਇਸ ਸ਼੍ਰੀ ਗੁਰ ਕੀ
ਤਬ ਪੀਵਤ ਭਾ ਰਸ ਸੋ ਮਰਦਾਨਾ।
ਹੋਇ ਬਿਦੇਹ[1] ਗਯੋ ਖਿਨ ਤਾਂ
ਦਸਵੇਂ ਦਰ ਜਾਇ ਲਗਾ ਸ਼ੁਭ ਧਜਾਨਾ।
ਜਾਮ ਸੁ ਏਕ ਖੁਲੇ ਤਿਹ ਨੈਨ
ਭਯੋ ਭਵ ਮੋਹ[1] ਬਿਹੀਨ ਸੁਜਾਨਾ॥
ਮੋਰ ਔ ਤੇਰ ਭੁਲਾਇ ਦਯੋ ਉਰ
ਗਜਾਨ ਭਯੋ ਮਿਟ ਗਯੋ ਅੱਗਜਾਨਾ
॥੫੩॥

[1]ਜੀਵਨ ਮੁਕਤ।
[1]ਸੰਸਾਰਕ ਮੋਹ ਤੋਂ।

ਕਰ ਬੰਦਿ ਉਭੇ ਕਰਿ ਬੰਦਨ ਪਾਇ
ਪ੍ਰਸੰਸਤਿ[1] ਵਾਕਨ ਸੋਂ ਸਖਕੰਦੂ।
'ਜਗ ਨਾਯਕ ਹੋ, ਗਤਿ ਦਾਯਕ[1] ਪਾਯਕ[2]
ਘਾਯਕ ਮੋਹ ਕੇ[1], ਦੰਭ ਨਿਕੰਦੂ[2]।
ਕਰਿਯੇ ਸੁ ਖਿਮਾਂ ਬਖਸ਼ੋ ਮਮ ਔਗੁਨ
ਨਾਮ ਲਏ ਤਵ[1] ਨਾ ਜਮ ਫੰਦੂ[2]।
ਅਨਜਾਨਪਨੇ ਬਚ ਬੋਲੇ ਸਨੰਮੁਖ[1]
ਪਾਲਕ ਘਾਲ ਸੰਸਾਰ[1] ਗੁਬਿੰਦੂ[2]!'
॥੫੭॥

[1]ਉਸਤਤ ਵਾਲੇ।
[1]ਮੁਕਤੀ ਦਾਤੇ। [2]ਦਾਸਾਂ ਦੇ।
[1]ਮੋਹ ਨਾਸ਼ ਕਰਨ ਵਾਲੇ। [2]ਪਖੰਡ ਕੱਟਣ ਵਾਲੇ।
[1]ਆਪ ਦਾ। [2]ਧਰਮਰਾਜ ਦੀ ਫਾਹੀ ਨਹੀਂ ਪੈਂਦੀ।
[1]ਸਾਮ੍ਹਣੇ।
[1]ਜਗ ਦੇ ਪਾਲਣ ਤੇ ਸੰਘਾਰ ਕਰਣ ਵਾਲੇ। [2]ਹੇ ਪਰਮੇਸ਼ਰ ਸਰੂਪ!

ਸ੍ਵੈਯਾ:
ਯੌਂ ਸੁਨਿ ਕੈ ਹਰਖਾਇ ਗੁਰੂ
ਮੁਖ ਵਾਕ ਅਲਾਇ ਸੁਨਾਵਤਿ ਤਾਂਹੀ।
'ਜੋ ਤੁਮ ਬੂਝਤਿ ਹੋ ਹਮ ਸੋਂ
ਪਸ਼ਚਾਤ ਕਥਾ ਹੁਇ ਸੇ ਜਗ ਮਾਂਹੀ।
ਜੇ ਪਢਿ ਹੈਂ ਸੁਨਿ ਹੈਂ ਤਿਨ ਕੋ
ਮਾਨਹਿਂ[1], ਸੇ ਸ਼ੁਭ ਮਾਰਗ ਪਾਹੀਂ।
ਹੌਂ ਹਰਖਾਵਿਤ ਹੋਂ ਤੁਮ ਬੂਝਤਿ
ਔਰ ਬਿਚਾਰ ਕਰੋ ਕੁਛ ਨਾਂਹੀ ॥੫੮॥

[1]ਮਨ ਵਿੱਚ ਮੰਨਣਗੇ।

{ਮਰਦਾਨੇ ਨਾਲ ਖੁਸ਼ੀ ਦੇ ਵਚਨ}

ਸ੍ਵੈਯਾ:
ਸੋ ਸਿਖ ਜਾਨ ਭਲੇ ਹੈਂ ਪ੍ਰਬੀਨ

ਸੰਦੇਹ ਰਿਦੇ ਗੁਰ ਬੂਝਤਿ ਜੋਊ[1]।
[1]ਜੋ ਦਿਲ ਦਾ ਸੰਸਾ, ਗੁਰੂ ਤੋਂ ਪੁੱਛ ਲੈਂਦੇ ਹਨ।

ਸ਼ੰਕ ਤਜੈਂ ਮਨ ਹੋਇ ਨਿਸ਼ੰਕ[1]
[1]ਸ਼ੰਕਾ ਰਹਿਤ।

ਬਿਨੈ ਕਰਿ ਕੈ ਨਿਰਸੰਸਤਿ[1] ਹੋਊ।
[1]ਸੰਸਾ ਰਹਿਤ।

ਸੋ ਗੁਰ ਹੈ ਗਤਿਦਾਯਕ ਜਾਨਹੁ
ਦਾਸ ਸੰਦੇਹ ਸਭੈ ਦਿਯ ਖੋਊ।
ਯੌਂ ਕਰਿ ਹੋਇ ਸੁਖੀ ਪੁਨ, ਨਾਤੁਰ[1]
[1]ਨਹੀਂ ਤਾਂ।

ਬੰਚਕ[1] ਹੈ ਨਿਜ[2] ਸ੍ਵਾਰਥੀ[3] ਦੋਊ[4†] ॥੫੯॥
[1]ਠਗ। [2]ਅਪਨੇ। [3]ਮਤਲਬੀ। [4]ਦੋਵੇਂ (ਗੁਰੂ ਤੇ ਚੇਲਾ)। †ਪਾ:-ਜਗ ਮਾਂਹਿ ਸੁ ਦੋਊ।

ਸ੍ਵੈਯਾ:
[1]ਤਅੱਲਕ।

ਸੇਵਕ ਕੋ ਗੁਰ ਕੋ ਸਨਬੰਧ[1]
ਭਲੋ ਇਹ ਹੈ ਤੁਮ ਸੋਂ ਜੁ ਉਚਾਰਾ।
ਬੂਝਿ ਰਿਦੇ ਸੰਦੇਹ† ਸਭੈ
†ਪਾ:-ਰਿਦੇ ਕੇ ਸੰਦੇਹ।

ਗੁਰ ਤਾਂਹਿ ਬਤਾਇ ਕੈ ਦੇਤਿ ਬਿਦਾਰਾ†।
†ਪਾ:-ਨਿਵਾਰਾ।

ਸੇਵਕ ਬੂਝਿ[1], ਬਤਾਇ ਗੁਰੂ ਨਹਿਂ[2]
[1]ਪੁੱਛੇ। [2]ਦੱਸੇ ਗੁਰੂ ਨਾਂ।

ਸੋ ਗੁਰ ਤਜਾਗ[1], ਨ ਲਾਉ ਅਵਾਰਾ[2]।
[1]ਛੱਡ ਦਿਓ। [2]ਡੇਰ ਨਾ ਲਾਓ।

ਤਾਂ ਢਿਗ ਤੇ ਗਤਿ ਪ੍ਰਾਪਤਿ ਹੋਤਿ ਨ
ਆਪ ਤਰੈ ਨਹਿਂ ਕਜੋ ਸਿਖਤਾਰਾ[1]' ॥੬੦॥
[1]ਤਾਰੇਗਾ।

ਸ੍ਵੈਯਾ:
[1]ਤ੍ਰੇਹ। †ਪਾ:-ਪਿਆਸ।

ਭੂਖ ਪਿਪਾਸ[1†] ਗਈ ਤਨ ਤੇ ਪੁਨ
ਤਾਂ ਦਿਨ ਤੇ ਨਹਿਂ ਸੋ ਕਬਿ ਹੋਈ।
ਬੈਨ ਸੁਨੇ ਗੁਰੁ ਕੇ ਹਰਖਾ
ਪਦ ਬੰਦਤਿ ਹੈ ਕਰਿ ਬੰਦਿਕੈ ਦੋਈ।
ਬੂਝਨ ਤੇ ਨਿਰਸੰਸ[1] ਭਯੋ ਮਨ
[1]ਸ਼ੱਕ ਤੋਂ ਬਿਨਾਂ।

ਸ਼ੰਕ ਗਵਾਇ ਰਹੀ ਨਹਿਂ ਕੋਈ।
ਸ਼੍ਰੀ ਗੁਰ ਨਾਨਕ ਸੰਗਿ ਫਿਰਜੋ
ਸਫਲੀ ਨਿਜ ਦੇਹਿ ਕੋ ਮਾਨਤਿ ਸੋਈ ॥੬੧॥

ਸ੍ਵੈਯਾ:
'ਭੂਖ ਪਿਪਾਸ ਲਗੈ ਨ ਤੁਮੈਂ
ਕਿਹ ਕਾਰਨ?' ਬੂਝਤਿ ਹੈ ਮਰਦਾਨਾ।
'ਸਾਲ ਦੁ ਸਾਲ ਬਿਹਾਵਤਿ ਹੈਂ[1]
[1]ਬਿਤੀਤ ਹੁੰਦੇ ਹਨ।

ਬਿਨ ਭੋਜਨ ਤੇ, ਨਹਿਂ ਪਾਨ ਕੁ ਪਾਨਾ[1]। [1]ਨਾ ਹੀ ਪਾਣੀ ਪੀਂਦੇ ਹੋ।
ਕੌਨ ਅਹਾਰ ਅਧਾਰ ਰਹੈਂ?
ਨਿਰਧਾਰ[1] ਕਹੋ ਮੁਝ ਕੋ ਗੁਨਖਾਨਾ! [1]ਨਿਰਨੇ ਕਰਕੇ।
ਹੈ ਜੁ ਸੰਦੇਹ[1] ਰਿਦੈ ਹਮਰੇ [1]ਸ਼ੱਕ।
ਇਹ ਦੇਹੁ ਮਿਟਾਇ, ਕਰੋ ਪ੍ਰਸਥਾਨਾ'
॥੬੨॥

ਸ੍ਵੈਯਾ:

ਸ੍ਰੀ ਗੁਰ ਬੈਨ ਭਨੇ ਸੁਨਿ ਕੈ
'ਗੁਰੁ ਸਿੱਖ ਭਲੇ ਮਨ ਭਾਉ ਜੁ ਧਾਰੈਂ।
ਹੈ ਭਗਤੀ ਤਿਨ ਕੇ ਮਨ ਅੰਤਰ
ਜੇ ਗੁਰੁ ਕੋ ਨਿਸ਼ਚਾ ਨ ਨਿਵਾਰੈਂ[1]। [1]ਨਹੀਂ ਹਟਾਂਵਦੇ।
ਭੋਜਨ ਕੋ ਕਰਿਹੈਂ ਹਿਤ ਸੋਂ
ਗੁਰੁ ਸਿੱਖਨ ਕੋ ਗੁਰੁ ਸਿੱਖ ਖੁਵਾਰੈਂ[1]। [1]ਖੁਆਉਂਦੇ ਹਨ।
ਸੋ ਮੁਹਿ ਪ੍ਰਾਪਤਿ ਹੋਵਤਿ ਹੈ
ਤਬ ਜਾਇ ਛੁਧਾ, ਰਹੋਂ ਤਾਂਹਿ ਅਧਾਰੈਂ[1] [1]ਉਸ ਦੇ ਆਸਰੇ।
॥੬੩॥

ਦੋਹਰਾ:

ਸਾਚ ਬਚਨ ਮਮ ਜਾਨ ਇਹ, ਮਰਦਾਨੇ
ਮਨ ਮਾਨਿ।'
ਅਸ ਕਹਿ ਗਮਨੇ ਮੇਰੁ ਕੋ, ਸਿੱਧਨ [1]ਨਾਸ਼ ਕਰਨ ਲਈ। [2]ਹੰਕਾਰ।
ਖੋਵਨ[1] ਮਾਨ[2] ॥੬੪॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸੁਲਤਾਨਪੁਰ ਜਾਵਨ, ਮਰਦਾਨੇ ਕੋ ਪ੍ਰਸੰਗ' ਬਰਨਨੰ ਨਾਮ ਉਣਾਹਠਮੋਂ ਅਧਜਾਯ ॥੫੯॥

## ੬੦. [ਗੁਰਚਰਨ ਮੰਗਲ। ਸੁਮੇਰ ਤੇ ਗੋਰਖ, ਮਛਿੰਦ੍ਰ, ਲਹੁਰੀਪਾ ਨਾਲ ਚਰਚਾ]

੫੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੬੧



ਦੋਹਰਾ:

ਸ੍ਰੀ ਗੁਰ ਚਰਨ ਸਰੋਜ ਕੋ,
ਪ੍ਰੇਮ ਅਮੀ ਪਹਿਚਾਨ।

ਸਰੋਜ=ਕਵਲ। ਅਮੀ=ਅੰਮ੍ਰਿਤ। [ਸੰਸ. ਅਮ੍ਰਿਤ। ਪ੍ਰਾਕ੍ਰਿਤ, ਅਮਿਅ। ਹਿੰਦੀ, ਅਮਯ, ਅਮਿ, ਅਮੀ।]

ਅਮਰ ਅਜਰ ਸੁਖ ਪਾਇ ਹੈਂ,
ਜੇ ਕਰਿਹੀ ਤਿਹ ਪਾਨ ॥੧॥

ਅਮਰ=ਜੋ ਨਾ ਮਰੇ, ਸਦਾ ਥਿਰ। ਅਜਰ=ਜਿਸਨੂੰ ਬੁਢੇਪਾ ਨਾ ਆਵੇ, ਜੋ ਇਕ ਰਸ ਰਹੇ। ਪਾਨ=ਪੀਣਾ।

ਅਰਥ:

ਸ੍ਰੀ ਗੁਰੂ ਜੀ ਦੇ ਚਰਨਾਂ ਕਮਲਾਂ ਦਾ (ਜੋ) ਪ੍ਰੇਮ ਹੈ (ਉਸ ਨੂੰ) ਪਛਾਣ (ਕਿ ਉਹ) ਅੰਮ੍ਰਿਤ ਹੈ। ਜੋ ਉਸ ਨੂੰ ਪੀਣਗੇ (ਓਹ) ਅਮਰ ਤੇ ਅਜਰ ਸੁਖ ਪ੍ਰਾਪਤ ਕਰਨਗੇ।

ਸ੍ਰੀ ਬਾਲਾ ਸੰਧੁਰੁ ਵਾਚ ॥

ਕਬਿੱਤ:

ਦਿਗਬਿਜੈ ਹੇਤ[1] ਸਾਜਿ ਬੇਦੀ ਕੁਲਕੇਤੁ ਦਲ[2],
[1]ਜਗਤ ਜਿੱਤਣ ਲਈ। [2]ਫੌਜ।

ਚਲੇ ਦੰਭ ਦਲਿਬੇ ਕੋ, ਦਲਿਨਿ[1] ਬਿਦਾਰਿਯਾ[2]।
[1]ਆਸੁਰੀ ਸੰਪਦਾ ਦੀਆਂ) ਫੌਜਾਂ ਨੂੰ। [2]ਦੂਰ ਕਰਨ ਵਾਲੇ।

{ਸ਼ੁਭ ਗੁਣਾਂ ਦੀ ਸੈਨਾ ਨਾਲ ਦਿਗਵਿਜੈ}

ਭਗਤਿ[1] ਕੀ ਕੇਤੁ[2], ਪਟ[3] ਪ੍ਰੇਮ ਕੇ ਸਮੇਤ
[1]ਭਗਤੀ (ਰੂਪੀ)। [2]ਝੰਡਾ। [3]ਬਸਤਰ (ਜੋ ਝੰਡੇ ਤੇ ਝੂਲਦਾ ਹੈ)।

ਕਰਿ ਕੀਰਿਤਿ[1] ਨਿਸ਼ਾਨੋ[2] ਘਹਿਰਾਨੋ[3] ਘਨ[4] ਭਾਰਿਯਾ[5]।
[1]ਵਾਹਿਗੁਰੂ ਦਾ) ਜਸ (ਰੂਪੀ)। [2]ਧੌਂਸਾ। [3]ਵੱਜਦਾ ਹੈ। [4]ਬੱਦਲ (ਵਤ)। [5]ਭਾਰੀ।

ਗਜਾਨ ਕੋ ਖੜਗ ਧਰਿ[1], ਜੁਗਤਿ[2]
[1]ਤਲਵਾਰ ਧਾਰਕੇ। [2]ਯੁਕਤੀ। [3]ਧਨੁਖ। [4]ਬਣਾਕੇ।

ਕਮਾਨ[3] ਕਰਿ[4]

ਨਾਨਾ[1] ਦ੍ਰਿਸ਼ਟਾਂਤ ਲੀਨ ਸਿਲੀਮੁਖ[2] ਧਾਰਿਯਾ। — [1]ਕਈ। [2]ਤੀਰ।

ਜਹਾਂ ਦਿਢ[1] ਕੋਟ[2] ਤਹਾਂ ਕਰਾਮਾਤ ਤੋਪ ਸੰਗਿ — [1]ਪੱਕਾ। [2]ਕਿਲ੍ਹਾ।

ਢਾਹਿ ਕੇ ਮਦਾਨ ਕੀਨ ਮਿਲੇ ਅਰਿ[1] ਹਾਰਿਯਾ[2] ॥੨॥ — [1]ਵੈਰੀ। [2]ਹਾਰਕੇ।

ਕਬਿੱਤ:

ਨਾਮ ਕੋ ਭਜਨ ਨੀਕੋ ਪਹਿਰ ਸੰਨਾਹਿ[1] ਤਨ — [1]ਸੰਜੋਇ।

ਕੋਟਕਿ[1] ਤਰਕ[2] ਤਰਵਾਰ[3] ਨ ਕਟਤਿ ਹੈਂ[4]। — [1]ਕ੍ਰੋੜਾਂ ਹੀ। [2]ਦਲੀਲਾਂ। [3]ਤਲਵਾਰਾਂ। [4]ਨਹੀਂ ਕੱਟ ਸਕਦੀਆਂ ਹਨ।

ਨੀਵੋਂ ਮਨ ਰਾਖਨ ਸਿਪਰ[1] ਗਹਿ[2] ਹਾਥ ਬਿਖੈ — [1]ਮਾਨੋਂ) ਢਾਲ। [2]ਫੜੀ ਹੈ।

ਕ੍ਰੋਧ ਰੂਪ ਬਾਨ[1] ਜਾਂ ਕੋ ਛੁਇ ਨ ਸਕਤਿ ਹੈਂ। — [1]ਤੀਰ।

ਧੀਰਜ, ਸੰਤੋਖ, ਸਤਿ, ਦਾਨ, ਇਸ਼ਨਾਨ ਮਤਿ

ਦਯਾ, ਉਪਕਾਰ ਅਤਿ ਸ਼੍ਰਧਾ[1] ਜੀ ਛਕਤਿ[2] ਹੈਂ। — [1]ਭਰੋਸਾ। [2]ਮਨ ਵਿਚ ਭਰੇ ਯਾ ਟਿਕੇ ਹਨ। ਛਕਨਾ ਦਾ ਭਾਵ ਨਸ਼ੇ ਵਿੱਚ ਹੋਨਾ ਬੀ ਹੈ ਗੋਯਾ ਇਨ੍ਹਾਂ ਗੁਣਾਂ ਦਾ ਅੰਦਰ ਸਾਹਸ ਹੈ।

ਧਰਮ ਤੇ ਆਦਿ ਜੋਧਾ ਔਰ ਵਡੇ ਚਢੇ ਸੰਗ† — †ਪਾ:-ਚਢੇ ਔਰ ਵਡੇ ਸੰਗ।

ਜੀਤਬੇ ਕੋ ਮੋਹ[1] 'ਮਾਰ ਮਾਰ[2]', ਹੀ ਹਟਤਿ ਹੈਂ[3] ॥੩॥ — [1]ਮੋਹ ਦੇ ਜਿੱਤਣ ਲਈ। [2]ਮਾਰੋ ਮਾਰੋ। [3]ਕਹਿੰਦੇ ਹਨ।

ਅੜਿੱਲ:

ਇਸ ਪ੍ਰਕਾਰ ਜਬ ਚਲੇ, ਮੇਰੁ[1] ਪੈ ਜਾਨ ਕੋ। — [1]ਸੁਮੇਰ ਪਰਬਤ।

ਸ਼ਕਤਿ ਸਹਿਤ ਸਭਿ ਸਿੱਧ, ਧਰਤਿ ਜਹਿਂ ਮਾਨ[1] ਕੋ। — [1]ਹੰਕਾਰ।

ਤਿਨ ਕੋ ਜੀਤਨ ਭਲੇ, ਬਾਤ ਇਤ ਇਉਂ ਭਈ। † — †ਪਾ:-ਯੌ ਮਨ ਭਈ।

ਹੋ ਉਤ[1] ਗੋਰਖ ਕੀ ਸੁਨਹੁ, ਰਿਦੈ ਜਿਸੋਂ ਤਿਨ ਠਈ ॥੪॥ [1]ਉਧਰ।

ਦੋਹਰਾ: [1]ਪਹਿਲੇ।

ਭਰਥਰਿ ਪੂਰਬ[1] ਜਬ ਮਿਲ੍ਯੋ, ਸੁਨੇ ਬਚਨ ਤਤਸਾਰ।
ਗੋਰਖ ਢਿਗ ਗਮਨ੍ਯੋ ਤਬਹਿ, ਬੰਦ੍ਯੋ ਪਦ ਸਿਰ ਧਾਰਿ ॥੫॥

ਅੜਿੱਲ: [1]ਅਵਤਾਰ ਧਾਰਿਆ ਹੈ।

'ਸੁਨਹੁ ਗੁਰੂ ਜੀ ਬੈਨ, ਧਰਾ ਪ੍ਰਭੁ ਅਵਤਰੇ[1]।
ਮਿਲ੍ਯੋ ਦੇਵ ਰਿਖ[1] ਮੋਹ, ਤਬੈ ਤਿਨ ਸੁਧ ਕਰੇ[2]। [1]ਨਾਰਦ। [2]ਖ਼ਬਰ ਕੀਤੀ ਹੈ।
ਮੈਂ ਬੈਠ੍ਯੋ ਇਕ ਥਾਨ, ਤਹਾਂ ਸੋ ਆਇ ਕੈ।
ਹੋ ਪ੍ਰਸ਼ਨ ਉੱਤਰ ਕਹਿ ਸਾਰ, ਰਹ੍ਯੋ ਹਰਖਾਇ ਕੈ ॥੬॥
ਮਿਲਹੁ ਜਾਇ ਕਿਹ[1] ਥਾਨ ਪੰਥ[2] ਨਿਜ[3] ਆਨਿਯੇ। [1]ਕਿਸੇ। [2]ਮਤ ਵਿਚ। [3]ਆਪਣੇ।
ਦੀਜੈ ਤਿਹ ਉਪਦੇਸ਼ ਜੋਗ ਗੁਨ ਗਾਨਿਯੇ।
ਪੂਜਹਿ ਜਗਤ ਬਿਸਾਲ ਆਪ ਕੋ ਬਿਦਤ ਹੀ।
ਹੋ ਸੁਜਸ ਹੋਇ ਵਿਸਤਾਰ ਬ੍ਰਹਮੰਡਹਿ ਜਹਿਂ ਤਹੀਂ ॥੭॥
ਯੌਂ ਨ ਲਖਹੁ[1] ਮਨ ਮਾਂਹਿ-ਪ੍ਰਭੂ ਕਿਉਂ ਮਗ ਪਰੇ[2]-। [1]ਇਹ ਨਾਂ ਜਾਣੋ। [2]ਕਿੱਕੁਰ (ਸਾਡੇ) ਰਾਹ ਪੈ ਜਾਏਗਾ।
ਰਾਮ, ਕ੍ਰਿਸ਼ਨ ਅਵਤਾਰ ਆਨ ਜਗ ਗੁਰੁ ਕਰੇ।
ਜਾਇ ਦੇਹੁ ਉਪਦੇਸ਼ ਜਹਾਂ ਮਿਲ ਜਾਵਈ।
ਹੋ ਲੇਯ ਜੋਗ ਕੋ ਧਾਰਿ ਸੁਜਸ ਜਗ ਛਾਵਈ' ॥੮॥

ਦੋਹਰਾ:
ਸੁਨਿ ਗੋਰਖ ਮਨ ਮਹਿਂ ਲਖੀ -
ਸ਼ਕਤਿਵਾਨ ਹੈ ਕੋਇ।
ਸ੍ਰੀ ਬਿਸ਼ਨੁ ਅਵਤਾਰ ਜੋ ਅਬਿ ਕਲਿ
ਮਹਿਂ ਕਜੋਂ ਹੋਇ ॥੯॥

ਸੋਰਠਾ:
ਤਦਪਿ ਜੀਤ ਕਰ ਤਾਂਹਿ, ਮੈਂ ਆਨੋ
ਨਿਜ ਪੰਥ ਮੈਂ-।
ਅਸਿ ਬਿਧਿ ਧਰਿ ਉਹ ਮਾਂਹਿ, ਕੀਨ
ਪਯਾਨਾ ਮੇਰੁ[1] ਤੇ[†] ॥੧੦॥

[1]ਸੁਮੇਰ। [†]ਗੋਰਖ ਸੁਮੇਰ ਦਾ ਵਾਸੀ ਨਹੀਂ ਸੀ, ਹੁਣ ਚਲਿਆ ਹੈ, ਇਹ ਗੱਲ ਯਾਦ ਰਹੇ।

ਉਤ ਗੋਰਖ ਯੌਂ ਕੀਨ, ਗੁਰੂ ਕਥਾ
ਇਤਕੀ ਸੁਨਹੁ।
ਗਮਨੇ ਪ੍ਰਭੁ ਪ੍ਰਬੀਨ, ਜਿਨ ਬਾਨੀ ਤੇ
ਸ਼ਾਂਤਿ ਹ੍ਵੈ ॥੧੧॥

ਛਪਯ:
ਪ੍ਰਸਥਾਨੇ[1] ਗੁਨਖਾਨਿ. ਹਨਿਨਿ ਸਭਿ
ਸਿੱਧਨ ਮਾਨਾ।

[1]ਗਏ।

ਗਏ ਹਿਮਾਚਲ[†] ਊਰਧ[1], ਦੇਖਿ ਬੋਲਜੋ
ਮਰਦਾਨਾ।

[1]ਹਿਮਾਲਾ ਪਹਾੜ ਉੱਪਰ।

[†]ਕੈਲਾਸ਼ ਪਹਾੜ ਦੇ ਪਾਸ ਮਾਨਸਰੋਵਰ ਝੀਲ ਹੈ, ਉਸਤੋਂ ਅੱਗੇ ਸੋਨਾਂ ਬੀ ਨਿਕਲਦਾ ਹੈ, ਗ਼ਾਲਬਨ ਸੁਮੇਰ ਤੋਂ ਇਹੋ ਟਿਕਾਣਾ ਮੁਰਾਦ ਹੈ ਇਸ ਥਾਂ ਨੂੰ ਬੋਧੀ ਤੇ ਹਿੰਦੂ ਤਪੱਸ੍ਵੀ ਦੋਵੇਂ ਤੀਰਥ ਮੰਨਦੇ ਹਨ। ਥਾਂ ਦਾ ਚਿੱਟਾ ਨਜ਼ਰ ਪੈਣ ਦੀ ਮੁਰਾਦ ਬਰਫ ਤੋਂ ਹੈ ਜੋ ਓਥੇ ਵਰਹੇ ਦਾ ਬਹੁਤ ਸਾਰਾ ਹਿੱਸਾ ਰਹਿੰਦੀ ਹੈ। ਕੈਲਾਸ਼ ਦੀ ਚੋਟੀ ਤਾਂ ਸਾਲ ਭਰ ਹੀ ਬਰਫਾਨੀ ਰਹਿੰਦੀ ਹੈ। ਅੰਕ ੧੩ ਵਿੱਚ ਬਰਫ ਦਾ ਪਤਾ ਆਪ ਦਿੰਦੇ ਹਨ। ਵਿਸ਼ੇਸ਼ ਵੇਖੋ ਇਸੇ ਪੋਥੀ ਦੇ ਅਧਯਾਯ ੬੪, ਅੰਕ ੭੪ ਦੀ ਟੂਕ।

'ਸੇਤ ਹੀ ਸੇਤ[1] ਸਥਾਨ[*], ਜਹਾਂ ਕਹਿਂ
ਸਰਬ ਦਿਸਾਵਹਿ।
ਰਚਨਾ ਇਹ ਭਗਵੰਤ, ਰਿਦੇ ਕਛੁ ਸਮਝ
ਨ ਆਵਹਿ।
ਕਹੋ ਸਰਬ ਬਿਰਤੰਤ ਇਹ, ਨਾਮ ਪਹਾਰ
ਬਖਾਨ ਕਰਿ।'
ਨਿਜ ਸ਼੍ਰੋਨਨ ਮੈਂ ਸੁਨਿ ਬੈਨ[1] ਕੋ, ਬੋਲੇ
ਮੁਖ ਤੇ ਜਗਤ ਗੁਰੁ ॥੧੨॥

[1]ਚਿੱਟਾ ਹੀ ਚਿੱਟਾ।

[1]ਬਚਨ।

ਦੋਹਰਾ:

[1]ਹਿਮਾਲਾ ਪਹਾੜ।

ਬੋਲੈ ਈਸਰੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੨॥
ਮਃ ੧ ॥
ਸੋ ਅਉਧੂਤੀ ਜੋ ਧੂਪੈ ਆਪੁ ॥ ਭਿਖਿਆ ਭੋਜਨੁ ਕਰੈ ਸੰਤਾਪੁ ॥
ਅਉਹਠ ਪਟਣ ਮਹਿ ਭੀਖਿਆ ਕਰੈ ॥ ਸੋ ਅਉਧੂਤੀ ਸਿਵ ਪੁਰਿ ਚੜੈ ॥
ਬੋਲੈ ਗੋਰਖੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੩॥
ਮਃ ੧ ॥
ਸੋ ਉਦਾਸੀ ਜਿ ਪਾਲੇ ਉਦਾਸੁ ॥ ਅਰਧ ਉਰਧ ਕਰੇ ਨਿਰੰਜਨ ਵਾਸੁ ॥
ਚੰਦ ਸੂਰਜ ਕੀ ਪਾਏ ਗੰਢਿ ॥ ਤਿਸੁ ਉਦਾਸੀ ਕਾ ਪੜੈ ਨ ਕੰਧੁ ॥
ਬੋਲੈ ਗੋਪੀ ਚੰਦੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੪॥
ਮਃ ੧ ॥
ਸੋ ਪਾਖੰਡੀ ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥
ਸੁਪਨੈ ਬਿੰਦੁ ਨ ਦੇਈ ਝਰਣਾ ॥ ਤਿਸੁ ਪਾਖੰਡੀ ਜਰਾ ਨ ਮਰਣਾ ॥
ਬੋਲੈ ਚਰਪਟੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੫॥
ਮਃ ੧ ॥
ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥
ਅਹਿਨਿਸਿ ਅੰਤਰਿ ਰਹੈ ਧਿਆਨਿ ॥ ਤੇ ਬੈਰਾਗੀ ਸਤ ਸਮਾਨਿ ॥
ਬੋਲੈ ਭਰਥਰਿ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥੬॥

ਦੋਹਰਾ:
ਸੁਨਿ ਸਿੱਧਨ ਕੋ ਮਤਨਿ ਕੋ, ਸ਼੍ਰੀ ਗੁਰੁ
ਸੂਰਜ ਗਜਾਨ।
ਭਨੇ ਬਚਨ ਤਿਹ ਪ੍ਰਤਿ ਤਬੈ, ਨਿਜ ਮਤ
ਕਰੁਨਾਖਾਨ ॥੧੪॥

ਸ੍ਰੀ ਮੁਖਵਾਕ ॥
ਮਃ ੧ ॥
ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥ ਕੰਨ ਪੜਾਇ ਕਿਆ ਖਾਜੈ ਭੁਗਤਿ ॥
ਆਸਤਿ ਨਾਸਤਿ ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥
ਧੂਪ ਛਾਵ ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥
ਛਿਅ ਵਰਤਾਰੇ ਵਰਤਹਿ ਪੂਤ ॥ ਨਾ ਸੰਸਾਰੀ ਨਾ ਅਉਧੂਤ ॥
ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥੭॥
(ਨਾਨਕ ਬੋਲੇ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੁਪੁ ॥)†
†ਏਹ ਦੋਵੇਂ ਤੁਕਾਂ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹਨ।

ਦੋਹਰਾ:
ਸੁਨਿ ਕੈ ਸਿਧ ਤੂਸ਼ਨ ਭਏ, ਬੋਲੇ ਬਹੁਰ
ਨ ਕੋਇ।
-ਚਰਚਾ ਮੈਂ ਹਾਰਤਿ ਨਹੀਂ- ਸਮਝਤਿ

ਭੇ ਮਨ ਸੋਇ ॥੧੫॥

ਸੋਰਠਾ:

ਜੇ ਅਤਿ ਉੱਤਮ ਨਾਥ, ਮਗਨ ਧ੍ਯਾਨ ਮਹਿਂ ਤਬ ਰਹੇ।
ਬੋਲੇ ਤਿਨ ਕੇ ਸਾਥ, ਸ਼੍ਰੀ ਗੁਰੁ ਮੋਦ ਬਢਾਇਕੈ ॥੧੬॥

ਕਬਿੱਤ:

'ਆਸਨ ਕੋ ਲਾਇ ਬੈਸ੍ਯੋ ਆਸ ਨ[1] ਰਿਦੇ ਕੇ ਬੀਚ'
ਐਸੇ ਘੁਘੁ ਨਾਥ ਸੰਗ ਬੋਲੇ ਹੈਂ ਸੁਨਾਇ ਕੈ।

[1]ਆਸ਼ਾ ਨਹੀਂ।

{ਘੁੱਘੁਨਾਥ ਨੂੰ ਪ੍ਰਸ਼ਨ}

'ਮੋਨ[1] ਕੈਸੇ ਸਾਧੀ[2]? ਕੌਨ ਮਤ ਕੇ ਅਰਾਧੀ ਤੁਮ?
ਉੱਤਰ ਨ ਕਹ੍ਯੋ ਸੁਨ੍ਯੋ ਮਨ ਤੇ ਉਠਾਇ ਕੈ।
ਆਛੋ ਲਾਗੇ ਦਰਸ਼ਨ, ਮਰਮ[1] ਨ ਜਾਨ੍ਯੋ ਜਾਇ
ਬੋਲੇ ਬਿਨ ਕੈਸੇ ਜਾਨੈਂ ਕਹਿਯੇ ਬੁਝਾਇ ਕੈ[1]।'
ਬੋਲ੍ਯੋ ਗੁਰੁ ਨਾਨਕ ਸੋਂ ਬਚਨ ਬਿਲਾਸ ਨੀਕੇ
ਜਾਨਿ ਅਵਤਾਰ ਰਿਦੇ ਬਹੁ ਹਰਖਾਇ ਕੈ ॥੧੭॥

[1]ਚੁੱਪ। [2]ਕੀਤੀ।

[1]ਭੇਦ।

[1]ਸਮਝਾਇਕੇ।

ਕਬਿੱਤ:

'ਸਿੱਧ ਨਾਥ ਜਤੀ ਕੋਊ ਨਾਮ ਨ ਧਰਾਵੌਂ ਜਗ
ਊਚੋ ਨੀਚੋ ਪਦ ਤਜਿ ਸਿੰਙੀ ਨ ਬਜਾਇ ਹੌਂ।
ਡਿੰਭ ਨ ਦਿਖਾਵੌਂ, ਨਹਿਂ ਮਾਨ ਕੋ ਬਧਾਵੌਂ
ਦੁਖ ਸੁਖ ਕੋ ਮਿਟਾਵੌਂ, ਦ੍ਵੈਤ ਮਨ ਕੇ

ਭੁਲਾਇ ਹੌਂ।
ਉਸਤਤਿ ਨਿੰਦਾ ਤਜਿ, ਹੋਇਕੇ ਅਚਿੰਤ ਨਿੰਤ
ਗੁਰੂ ਨ ਕਹਾਇ ਕੈ, ਨ ਚੇਲਾ ਪਾਇ ਲਾਇ ਹੌਂ।
ਏਕੰਕਾਰ ਖੇਲ, ਸ਼ਿਵ ਸ਼ਕਤੀ ਨ ਮੇਲ ਕੋਊ[1]

[1]ਪੁਰਖ ਤੇ ਪ੍ਰਕ੍ਰਿਤੀ ਅਰਥਾਤ ਰੂਹ ਤੇ ਮਾਦਾ ਦਾ ਮੇਲ, ਮੈਂ ਨਹੀਂ ਤੱਕ ਰਿਹਾ। (ਅ) ਈਸ਼ਵਰ ਤੇ ਸ਼ਕਤੀ ਮਾਯਾ ਦਾ ਕੋਈ ਮੇਲ ਨਹੀਂ ਭਾਵ ਸਾਰੇ ਬ੍ਰਹਮ ਹੀ ਨਜ਼ਰ ਆ ਰਿਹਾ ਹੈ।

ਬੋਲ ਹੌਂ ਬਿਸਾਰ ਕਰਿ ਕਛੁ ਨ ਅਲਾਇ ਹੌਂ[1] ॥੧੮॥

[1]ਮੈਂ ਬੋਲਣਾ ਭੁਲਾਕੇ ਚੁੱਪ ਹਾਂ।

ਕਬਿੱਤ:
ਉਠੇ ਤਬ ਧਾਇ, ਕਰ ਚਰਨ ਲਗਾਇ ਮਿਲੇ
ਰਿਦੇ ਹਰਖਾਇ ਦੋਊ ਬਹੁ ਸੁਖ ਪਾਇ ਕੈ।
ਬੈਸੇ ਪੁਨ ਨਾਨਕ ਜੀ ਨਾਗਰ ਉਜਾਗਰ ਜੋ
ਬੋਲੇ ਚੰਬਾਨਾਥ ਸੰਗ ਮੁੱਖ ਮੁਸਕਾਇ ਕੈ।
'ਕੌਨ ਗ੍ਰਿਹ ਰਹੋ? ਕੌਨ ਮਤਾ ਤੁਮ ਕਹੋ?
ਨਿਜ ਤੂਸ਼ਨ ਮਿਟਾਇ ਭੇਦ ਦੀਜਿਯੇ ਜਨਾਇ ਕੈ।
ਸਿੱਧ ਸਭਿ ਬੋਲੇ, ਆਪ ਰਹੇ ਅਨਬੋਲੇ
ਮਨ ਮਰਮ ਨ ਜਾਨਯੋ ਜਾਇ', ਭਾਖਯੋ ਹੈ ਸੁਨਾਇ ਕੈ[1] ॥੧੯॥

[1]ਗੁਰੂ ਜੀ ਨੇ) ਕਿਹਾ ਸੁਣਾਕੇ।

ਕਬਿੱਤ:
[1] 'ਬੋਲੈ ਬੋਲਹਾਰ[2] ਕੋਊ ਤੋਲੈ ਤੋਲਹਾਰ[3] ਜੋਊ[4],
ਖੇਲੈ ਖੇਲਹਾਰ[1], ਨਹੀਂ ਹਮੈਂ ਕਛ ਕਾਜ ਹੈ।

[1]ਚੰਬਾ ਨਾਥ ਬੋਲਿਆ। [2]ਬੋਲਦਾ ਹੈ ਬੋਲਣ ਵਾਲਾ। [3]ਤੋਲਦਾ ਹੈ ਤੋਲਣ ਵਾਲਾ। [4]ਜੇਹੜਾ ਹੈ।

[1]ਖੇਲਣ ਵਾਲਾ।

{ਘੁੱਘੂਨਾਥ ਦਾ ਉਤਰ}

ਗਾਵੈ ਗਾਨਹਾਰ, ਅਟਕਾਵੈ ਅਟਕਾਨਹਾਰ
ਜਾਵੈ ਜਾਨਹਾਰ, ਪੁਨ ਭਾਜਹਾਰ[1] ਭਾਜ ਹੈ। [1]ਭੱਜਣ ਵਾਲਾ।
ਰਾਵਨ ਨ ਰਾਮ, ਦੇਵ ਦਾਨਵ ਨ ਨਾਮ ਕੋਊ
ਏਕ ਹੀ ਕੋ ਖੇਲ ਸਭਿ ਏਕ ਹੀ ਬਿਰਾਜ ਹੈ।
ਦੀਸੈ ਜੁ ਪਸਾਰਾ ਸਭਿ ਏਕ ਨੈ ਬਿਥਾਰਾ
ਹਮ ਰਿਦੇ ਯੌਂ ਬਿਚਾਰਾ ਜਾਂ ਤੇ ਪਾਯੋ ਸੁਖਰਾਜ ਹੈ' ॥੨੦॥

ਕਬਿੱਤ:

ਮਿਲੇ ਹਰਖਾਇ ਸੁਖ ਪਾਇ ਸੀਸ ਨਾਇ ਕਰਿ
ਭ੍ਰਮ ਕੋ ਮਿਟਾਇ, ਏਤੇ ਭਏ ਅਹਿਲਾਦ ਸੋਂ।
ਗੋਪੀਚੰਦ ਘੁੱਘੂਨਾਥ ਚੰਬਾ ਨਾਥ ਮੰਗਲ ਤੇ
ਰਿਦੇ ਮੈਂ ਅਨੰਦ ਭਏ ਭਰਥਰੀ ਆਦਿ ਸੋਂ।
ਹਾਥ ਬੰਦ ਕਹੈਂ[1] 'ਤੁਮ ਈਸ਼ੁਰ ਮੁਕੰਦ ਹੋ ਜੀ! [1]ਜੋਗੀ) ਕਹਿੰਦੇ ਹਨ।
ਧਰਾ ਹੈ ਨਿਰੰਜਨ[1] ਸਰੂਪ ਪਰਮਾਦਿ ਸੋਂ। [1]ਪ੍ਰਮਾਤਮਾਂ।
ਕੀਨੋ ਹੈ ਨਿਹਾਲ ਹਮੈਂ, ਦੀਨੋ ਹੈ ਦਿਦਾਰ ਆਨਿ
ਪਾਈ ਬਿਨ ਸੰਸੈ ਗਤਿ, ਤੁਮਰੇ ਪ੍ਰਸਾਦ ਸੋਂ[1]' ॥੨੧॥ [1]ਕ੍ਰਿਪਾ ਨਾਲ।

ਕਬਿੱਤ: [1]ਮਾਨ ਸਹਿਤ (ਅ) ਉਦਾਸੀਨ।

ਕੇਤੇ ਹਰਖਤਿ ਭਏ, ਕੇਤੇ ਈ ਸਮਾਨ[1] ਰਹੇ
ਕੇਊ ਰਿਸ ਖਾਇ ਬੈਨ ਕ੍ਰੋਧ ਸੋਂ

ਉਚਾਰਿਯਾ।
'ਦੇਖੈਂ ਤੇਰੀ ਕਲਾ, ਤੂ ਤੋ ਬੋਲਤਿ ਹੈਂ ਬੋਲ ਊਚੇ'
ਐਸੇ ਕਹੇ ਕਲਾ ਆਪ ਆਪਨੀ ਦਿਖਾਰਿਯਾ।
ਗੋਪੀਚੰਦ ਕਹੈ 'ਸੁਨੋ ਮੰਗਲ ਮਹਾਨ ਜੋਗੀ
ਕਰੈਂ ਬਾਦ ਮੰਦਮਤਿ ਭੇਦ ਨ ਬਿਚਾਰਿਯਾ।
ਬਚਨ ਬਿਚਾਰਿਕੈ ਉਚਾਰਿਤ ਨ ਸੁਨੈਂ ਸ਼੍ਰੋਨ[1], — [1]ਕੰਨੀਂ।
ਬਾਜੀਗਰ ਰੀਤਿ ਜਿਵ ਹੀਤ ਉਰ ਧਾਰਿਯਾ[1]' ॥੨੨॥ — [1]ਮਾਨੋ ਬਾਜੀਗਰ ਦੇ ਤ੍ਰੀਕੇ ਨਾਲ ਇਹਨਾਂ ਨੇ ਚਿੱਤ ਵਿੱਚ ਹਿਤ ਧਾਰਨ ਕੀਤਾ ਹੈ। (ਅ) ਬਾਜੀਗਰ ਵਾਂਙੂ (ਸ਼ਕਤੀਆਂ ਨੂੰ ਤਮਾਸ਼ੇ ਲਈ ਵਰਤਣਾ ਇਹਨਾਂ ਨੇ ਅਪਨੇ ਮਾਨ ਦਾ ਇਕ) ਹੇਤੂ ਜੀ ਵਿੱਚ ਸਮਝ ਰੱਖਿਆ ਹੈ।

{ਸਿੱਧਾ ਦੇ ਤਮਾਸ਼ੇ}

ਸੋਰਠਾ:
ਬੋਲਜੋ ਮੰਗਲਨਾਥ, 'ਜੁ ਕੁਛ ਕਰਤਿ ਹੈ ਕਰਨ ਦਿਹੁ।
ਸਭਿ ਤੇ ਵਡ ਜਗ ਨਾਥ, ਕਰਹਿਂ ਮਾਨ ਕੋ ਹਾਨ ਮਨ[1]† ॥੨੩॥ — [1]ਮਨਾ ਵਿਚੋਂ। †ਪਾ:-ਇਨ।

ਕਬਿੱਤ: — [1]ਭਾਵ ਗੁਰੂ ਜੀ।
ਇਨ ਤੇ ਨ ਲਘੁ ਸੋਊ[1] ਹਾਰੇ ਕਿਤ ਬਿਧਿ ਨਹੀਂ
ਲੱਜਤਿ ਹ੍ਵੈ ਹਟੈਂ[1] ਸਭਿ, ਮਾਨ ਹੈ ਬਿਸ਼ੇਖਿਯੇ[2]। — [1]ਭਾਵ ਸਿੱਧ। [2]ਬੜਾ ਹੈ (ਸਿੱਧਾਂ ਵਿਚ) ਮਾਨ।
ਬਲ ਕੋ ਲਗਾਇ, ਬਾਨ ਪਾਹਨ ਚਲਾਇ[1] ਜੈਸੇ — [1]ਪੱਥਰ ਨੂੰ ਤੀਰ ਚਲਾਉਣ ਵਾਂਙੂ ਸਿੱਧ ਸ਼ਕਤੀ ਦੱਸਣਗੇ।
ਤੈਸੇ† ਗੋਪੀ ਚੰਦ ਤੁਮ ਕੌਤਕ ਕੋ ਦੇਖਿਯੇ।' — †ਪਾ:-ਬੈਸੇ।
ਭੰਗਰ, ਸੁਰਤ ਸਿੱਧ, ਝੰਗਰ, ਨਿਰਤ ਸਿਧ
ਲੰਗਰ, ਕਨਕ, ਸ਼ੰਭੂਨਾਥ[1] ਕੇਤੇ — [1]ਸਿੱਧਾਂ ਦੇ ਨਾਮ ਹਨ।

ਲੇਖਿਯੇ।
ਰਿਦੇ ਰਿਸ ਖਾਈ ਮਿਰਗਾਨੀ[1] ਜੇ ਉਡਾਈ ਸਭਿ
ਕਾਹੂੰ ਨੈ ਬਿਰਾਗਨਿ[1] ਚਲਾਈ ਨਭ[2] ਪੇਖਿਯੇ ॥੨੪॥

[1]ਮ੍ਰਿਗ ਦੀ ਖੱਲ। [1]T ਇਸ ਸ਼ਕਲ ਦੀ ਲੱਕੜੀ। [2]ਅਕਾਸ਼ ਵਿੱਚ।

ਕਬਿੱਤ:
ਸਿੰਙੀ ਕੋ ਬਜਾਇ, ਹਾਥ ਤਜਾਗ ਕੈ[1] ਭ੍ਰਮਾਇ[2] ਡੰਡਾ
ਸੌਂਜ[1] ਸਭਿ ਆਪਨੀ ਅਕਾਸ਼ ਮੈ ਉਡਾਈਯਾ।
ਮੁੰਦਾ ਪੁਨ ਫਰੂਆ[1] ਜੇ ਸ਼ੂੰਕਤੀ ਫਿਰਤਿ[2] ਕੇਤੀ[3]
ਜੇਤੋ ਜੇਤੋ ਜੋਰ ਤੇਤੋ ਤਹਾਂ ਸਭਿ ਲਾਈਯਾ।
ਰਿਦੈ ਗਰਬਾਇ ਨਿਜ ਸ਼ਕਤਿ ਲਗਾਇ ਸਿੱਧ
ਪੰਖੀ ਜਸੋਂ ਫਿਰਤਿ, ਅਸਮਾਨ ਰਹਜੋ ਛਾਈਯਾ।
ਨਾਨਕ ਜੀ ਤੁਸ਼ਨ ਕੋ ਧਾਰਿ ਕਰਿ ਬੈਸ ਰਹੇ
ਦੇਖਤਿ ਤਮਾਸ਼ੋ ਪੈ ਨ ਵਾਕ ਕੋ ਅਲਾਈਯਾ ॥੨੫॥

[1]ਹੱਥੋਂ ਛੱਡਕੇ। [2]ਭੁਵਾਉਂਦੇ ਹਨ। [1]ਸਮਿੱਗ੍ਰੀ। [1]ਮੁੰਦ੍ਰਾਂ ਤੇ ਠੂਠਾ। [2]ਸ਼ੂੰਕਦੇ ਫਿਰਦੇ ਹਨ। [3]ਕਈ।

ਕਬਿੱਤ:
ਜਾਨਜੋ ਸਭਿ ਸਿੱਧ -ਅਬ ਡਰਜੋ ਉਰ ਮਾਂਹਿ ਇਹ-
ਦੂਨੇ ਗਰਬਾਇ ਚਾਇ ਚਿੱਤ ਮੈਂ ਬਢਾਯੋ ਹੈ।
ਆਇਕੈ ਨਿਕਟਿ ਬੋਲੈਂ ਬਚਨ ਬਿਕਟ[1]† ਤਬ
'ਦੇਖਿ ਸਭਿ ਸਿੱਧਨ ਕੀ ਸਿਧਿ ਜੋ ਲਗਾਯੋ ਹੈ।
[1]ਸੀਖ ਲੀਨੇ ਬੋਲ ਮੇਰੇ ਤੇਰੇ ਪਾਸ ਬੈਸ

[1]ਡਰਾਉਣੇ, ਟੇਢੇ। †ਪਾ:-ਕੁਟਿਲ। [1]ਭਾਵ ਹੇ ਗੁਰੂ ਜੀ ਤੁਸਾਂ ਨੇ।

ਕਰਿ
ਤਪਾ ਕੋ ਕਹਾਇ[1] ਜਗ ਰਿਦੈ ਗਰਬਾਯੋ ਹੈ।
ਮਾਨਤਿ ਨ ਬਾਤ ਸਮਝਾਯੋ ਭਲੀ ਭਾਂਤਿ
ਅਬ ਦੇਖੀ ਕਰਾਮਾਤ ਤੋਹਿ ਤੂਸ਼ਨ ਕਰਾਯੋ ਹੈ ॥੨੬॥

[1]ਆਪ ਨੂੰ) ਤਪਾ ਕਹਾਕੇ।

ਕਬਿੱਤ:
ਅਜਹੂੰ ਲੌ ਸਿੱਧ ਬੇਖ ਲੇਹੁ ਨਿਰਵਾਰੋ ਹਠ
ਗੋਰਖ ਕੇ ਚੇਲੇ ਹੋਇ ਮੁੰਦਾ ਕਾਨ ਪਾਈਯੇ।
ਸਭਿ ਕੇ ਸਮਾਨ ਬਨ ਜੋਗ ਕੋ ਨਿਧਾਨ ਹੋਵੌ
ਬਚਨ ਕੋ ਮਾਨਿ ਕੈ ਬਿਭੂਤ ਤਨ ਲਾਈਯੇ।
ਜਰਾ[1] ਦੁਖ ਜਾਹਿ, ਰਹੋ ਸਿੱਧਨ ਕੇ ਮਾਂਹਿ ਸਦਾ
ਕਲਾਵਾਨ ਹੋਇ ਕੈ ਜਗਤ ਤੇ ਪੁਜਾਈਯੇ[1]।
ਕੈਤੋ[1] ਚੇਲੋ ਹੁੱਯੈ, ਨਾਤੋ ਸ਼ਕਤਿ ਦਿਖੱਯੈ ਅਬ
ਦੋ ਮੈਂ ਏਕ ਕੱਯੈ, ਨਿਜ ਪ੍ਰਾਨ ਕੋ ਬਚਾਈਯੇ' ॥੨੭॥

[1]ਬੁਢੇਪੇ ਦਾ।

[1]ਪੂਜਾ ਕਰਵਾਓ।

[1]ਯਾਂ ਤਾਂ।

ਸੁਨੇ ਅਸ ਬੈਨ, ਮੁਸਕਾਨੇ ਗਤਿਦੈਨ
ਸਭਿ ਸ਼ਕਤਿ ਕੇ ਐਨ, ਬੋਲੇ ਸਹਜ ਸੁਭਾਇ ਕੈ।
'ਕੌਸ[1] ਤੂੰ ਹਮਾਰੀ! ਅਬ ਹੋਈਯੇ ਅਕਾਸ਼ ਚਾਰੀ[2],
ਆਨ ਤੂੰ ਉਤਾਰੀ[1], ਨਿਜ ਬਲ ਦਿਖਰਾਇ ਕੈ।'

[1]ਖੜਾਂਵ। [2]ਆਕਾਸ਼ ਵਿਚ ਵਿਚਰਨ ਵਾਲੀ।

[1]ਲਿਆਉ ਉਤਾਰਕੇ (ਸਿੱਧਾਂ ਦੇ ਸਮਾਨ)।

{ਗੁਰੂ ਜੀ ਦੀ ਕੌਂਸ}
ਸੁਨੇ ਜਬ ਵਾਕ ਤਾਤਕਾਲ ਅਸਮਾਨ

ਗਈ
ਸਿੱਧਨ ਕੀ ਸ਼ਕਤੀ[1] ਜੁ ਦਈ ਬਿਚਲਾਇ ਕੈ[2]। [1]ਸ਼ਕਤੀਆਂ। [2]ਖਿੰਡਾਂ ਦਿੱਤੀਆਂ।
ਜੈਸੇ ਹ੍ਵੈ ਬਟੇਰਾ ਤਿਹ ਪਾਛੈ ਬਾਜ ਛੋਰਾ
ਤੈਸੇ ਤਰੇ[1] ਸਭਿ ਕਰੇ, ਰਹੀ ਊਪਰ ਸੁਹਾਇਕੈ[†] ॥੨੮॥ [1]ਹੇਠਾਂ। [†]ਪਾ:-ਦਬਾਇਕੈ।

ਕਬਿੱਤ: [1]ਸੂਰਮਾ। [2]ਹਰਨ ਉੱਤੇ। [3]ਸ਼ੇਰ।
ਕਾਇਰ ਪੈ ਸੂਰ[1] ਔਰ ਕੁਰੰਗ[2] ਸ਼ਾਰਦੂਰ[3] ਜੈਸੇ,
ਹੋਇ ਨਾਗ[1] ਭੂਰ[2] ਤਾਂ ਪੈ ਖਗ ਪਤਿ[3] ਜਾਤਿ ਹੈ। [1]ਸੱਪ। [2]ਬੜੇ। [3]ਗਰੁੜ।
{ਕੌਂਸ-ਸੁੰਦਰ ਕਬਿਤ}
ਲੱਛ[1] ਮਰ ਹਾਨ[2], ਅਗਜਾਨ ਪੈ ਸੁ ਗਜਾਨ ਜੈਸੇ [1]ਨਿਸ਼ਾਨੇ। [2]ਤੀਰ।
ਕਰੁਨਾ ਨਿਧਾਨ[1] ਸੰਤ ਦੋਖੀ ਪੈ ਰਿਸਾਤ ਹੈ। [1]ਕ੍ਰਿਪਾਲੂ ਪਰਮੇਸ਼ੁਰ।
ਪਾਪਨ ਪੈ ਨਾਮ ਜਾਪ[1], ਦ੍ਵੈਤ ਪੈ ਭਗਤਿ ਜੈਸੇ [1]ਪਾਪਾਂ ਉਤੇ ਨਾਮ ਦਾ ਜਾਪ।
ਅਜਾ[1] ਕੇ ਨਿਕਟ[2] ਬ੍ਰਿਕ[3] ਜਾਤਿ, ਨ ਡਰਾਤ ਹੈ[†]। [1]ਬਕਰੀ। [2]ਪਾਸ। [3]ਬਘਿਆੜ। [†]ਏਹ ਸਾਰੀਆਂ ਉਪਮਾਂ ਦੇ ਵਰਤਾਉ ਕਵਿ ਜੀ ਦੀ ਉੱਚ ਦਿਮਾਗੀ ਦਾ ਸਬੂਤ ਹਨ।
ਤੈਸੇ ਕੌਂਸ[1] ਧਾਇ ਬਿਚਲਾਇ[2] ਕੈ ਸ਼ਕਤਿ[3] ਸਭਿ [1]ਖੜਾਂਵ। [2]ਵੱਖ ਕਰਕੇ। [3]ਸ਼ਕਤੀਆਂ ਨੂੰ।
ਮਾਰ ਮਾਰ ਡਾਰੈ ਕੋਊ ਧੀਰ ਨ ਧਰਾਤਿ ਹੈ ॥੨੯॥

ਕਬਿੱਤ:
ਜਾਂ ਕੀ ਜਾਂ ਕੀ ਸ਼ਕਤਿ ਥੀ ਤਾਂ ਕੈ ਆਗੇ ਜਾਇ ਪਰੀ
ਨੀਚੇ ਨੈਨ ਲੱਜਤਿ ਹ੍ਵੈ ਊਚੇ ਨ ਨਿਹਾਰੀਯਾ।
ਰਾਰ[1] ਮੈਂ ਪਰਾਜੈ[2] ਹੋਇ ਸੂਰ[3] ਜਿਉਂ ਲਜਾਇ ਜਾਤਿ [1]ਲੜਾਈ। [2]ਹਾਰ। [3]ਸੂਰਮਾ।
ਭਏ ਮੁਖ ਤੂਸ਼ਨ ਨ ਬੈਨ ਕੋ

ਉਚਾਰੀਯਾ।
ਗੋਪੀ ਚੰਦ, ਭਰਥਰੀ, ਮੰਗਲ ਤੇ ਆਦਿ ਜੇਤੇ
ਹੀਯ ਮੈਂ ਹੁਲਾਸੇ ਹਸੈਂ ਦੇਵੈਂ ਕਰ[1] ਤਾਰੀਯਾ[2]। [1]ਹੱਥ ਦੀ। [2]ਤਾੜੀ ਮਾਰਦੇ ਹਨ।
'ਐਸੀ ਹੋਇ ਬਿਨ ਨਹੀਂ ਰਹਿਤ ਬਿਕਲ ਮਨ[1] [1]ਚੰਚਲ ਮਨ ਵਾਲੇ (ਸਿੱਧ)।
ਜੈਸੀ ਬਿਧਿ ਜੋਗ ਹੁਤੇ[1] ਤੈਸੇ ਈ ਦਿਖਾਰੀਯਾ[2]' ॥੩੦॥ [1]ਜੈਸੀ ਵਿਧੀ (ਦੇ) ਲਾਇਕ ਸਨ। [2]ਤੈਸੀ ਹੀ ਕਰ ਦਿਖਾਈ ਹੈ (ਗੁਰੂ ਜੀ ਨੇ)।

ਸ੍ਵੈਯਾ:
ਮੰਗਲ ਭਾਖਤਿ 'ਗੋਰਖ ਨਾਥ ਜੀ!
ਦੇਖੵੋ ਤਪਾ ਤੁਮ ਕੈਸੋ ਹੈ ਸੋਊ।
ਬਾਦ[1] ਸੋ ਰਾਰ ਕਰੀ ਤਿਹ ਸੋਂ ਜਿਨ [1]ਬ੍ਰਿਥਾ।
ਲੱਜਤਿ ਭੇ ਨਹਿਂ ਬੋਲਤਿ ਕੋਊ।
ਆਪਨੇ ਮਾਨ ਮੈਂ ਫੂਲਤਿ ਕਾਇਰ[1] [1]ਗੀਦੀ।
ਜੌਂ ਲਗ[1] ਸੂਰ[2] ਨ ਸਾਮੁਹਿ ਹੋਊ[3†]। [1]ਜਦ ਤਕ। [2]ਸੂਰਮਾਂ। [3]ਨਾਂ ਸਾਹਮਣੇ ਹੋਵੇ। [†]ਪਾ:- ਕੋਊ।
ਤਾਰੇ ਪ੍ਰਕਾਸ਼ ਕਰੈਂ ਤਮ ਮੈਂ
ਰਵਿ ਹੋਤਿ ਉਦੈ ਪੁਨ ਨਾ ਪ੍ਰਗਟੋਊ' ॥੩੧॥

ਸ੍ਵੈਯਾ:
ਗੋਰਖ ਬੈਨ ਭਨੇ ਸੁਨਿ ਕੈ
'ਤੁਮ ਭਾਖਤਿ ਸੱਤਿ ਥੇ ਕੂਰ ਨ ਰਾਈ।'
ਖਿੰਥੁੜਾ[1] ਆਇ ਗੁਰੂ ਢਿਗ ਤਾਂ ਛਿਨ [1]ਨਾਮ ਹੈ ਸਿੱਧ ਦਾ।
ਬੈਠ ਗਯੋ ਮੁਖ ਬਾਨੀ ਅਲਾਈ।
{ਖਿੰਥੜਾ}
'ਜੋਗ ਬਿਨਾ ਮਨ ਸੁੱਧ ਨ ਹੋਵਤਿ
ਆਰਸੀ ਜਯੋਂ ਨਹਿਂ[1] ਛਾਰ ਮਲਾਈ[2]। [1]ਬਿਨਾ। [2]ਸੁਆਹ ਮਲੇ ਦੇ।
ਸਾਧਨ ਕੀਨੋ ਹੈ ਕੌਨ ਸੋ ਜੋਗ?
ਭਲੀ ਬਿਧਿ ਸੋਂ ਮੁਝ ਦੇਹੁ ਬਤਾਈ[1]' ॥੩੨॥ [1]ਭਾਵ ਹੇ ਗੁਰੂ ਜੀ।

ਕਬਿੱਤ:

ਸ਼੍ਰੀ ਗੁਰੂ ਕਹਤਿ 'ਪ੍ਰਾਣਾਯਾਮ ਕੇ ਕਰਮ ਤੀਨ
ਪੂਰਕ ਹੈ, ਕੁੰਭਕ, ਔ ਰੇਚਕ, ਬਖਾਨਿਯੇ।
{ਪ੍ਰਾਣਾਯਾਮ}
ਸੁਨਿ ਕੈ ਭਗਤਿ ਭਾਉ[1] ਪੂਰਕ ਕੋ ਕੀਨੋ ਨੀਕੇ
ਨਾਮ ਲਿਵਲਾਈ ਨੀਤ ਕੁੰਭਕ ਪ੍ਰਮਾਨਿਯੇ।
ਤਜੇ ਹੈਂ ਬਿਕਾਰ ਮਨ, ਰੇਚਕ ਬਿਚਾਰ ਲੀਜੈ
ਕਲੀਕਾਲ ਬਿਖੈ ਐਸੋ ਜੋਗ ਗਤਿਦਾਨਿਯੇ।'
ਖਿੰਥੜਾ ਸੁਨਤਿ ਹਰਿਖਾਇ ਲਪਟਾਇ ਪਗ
'ਤੂੰ ਹੈਂ ਕਰਤਾਰ ਅਵਤਾਰ ਦੰਭ ਹਾਨਿਯੇ' ॥੩੩॥

[1]ਪ੍ਰੇਮਾ ਭਗਤਿ।

ਊਰਮ[1] ਬਹੁਰ ਆਯੋ ਧੂਰਮ ਹੈ ਸੰਗ ਜਾਂ ਕੇ,
ਬੂਝੈਂ 'ਮਨ ਬਾਸ ਕਹਾਂ, ਪੌਨ[1] ਰਹੈ ਥਾਨ ਕੋ?
{ਊਰਮ, ਧੂਰਮ}
ਕੌਨ ਹੋ ਨਰੇਸ਼? ਕੌਨ ਸਚਿਵ[1]? ਬਤਾਇ ਮੋਹਿ
ਕੈਸੇ ਪਰੈ ਬੰਧ[1]? ਕੈਸੇ ਕੰਧ ਨਹਿਂ ਹਾਨ ਕੋ?
ਕੋ ਹੈ ਗੁਰੂ ਚੇਲੋ ਕੌਨ? ਸੁਖਦਾਈ ਭੌਨ ਕੌਨ?
ਮਾਯਾ ਮੋਹ ਟੂਟੈ ਕੈਸੇ? ਕਰੀਏ ਬਖਾਨ ਕੋ।
ਲੇਹੁ ਸੀਖ[1] ਗੋਰਖ ਕੀ, ਮਾਨੀਏ ਬਚਨ ਮਮ

[1]ਨਾਮ ਹਨ ਸਿੱਧਾਂ ਦੇ।
[1]ਹਵਾ।
[1]ਮੰਤ੍ਰੀ।
[1]ਫਾਹੀ।
[1]ਸਿਖਿਆ।

ਪਾਈਐ ਪਰਮਪਦ ਜਾਂ ਕੇ ਨ ਸਮਾਨ ਕੋ' ॥੩੪॥

ਕਬਿੱਤ:

[1] 'ਰਿਦੇ ਮਨ ਬਾਸ[2] ਜਾਨਿ, ਨਾਭਿ[3] ਬਿਖੈ ਪੌਨ ਥਾਨ

[1]ਗੁਰੂ ਜੀ ਦਾ ਉੱਤਰ ਹੈ। [2]ਹਿਰਦੇ ਵਿਚ ਮਨ (ਦਾ) ਵਾਸਾ। [3]ਧੁੰਨੀ।

ਮਨ ਹੈ ਨਰੇਸ਼, ਪ੍ਰਾਨ ਸਚਿਵ ਬਖਾਨਿਯੇ।

ਬਿਖੈ ਕੇ ਬਿਕਾਰ ਰਚਿ ਬੰਧਨ ਪਰਤਿ ਜੀਉ[1]

[1]ਵਿਸ਼ੇ ਦੇ ਵਿਕਾਰਾਂ ਵਿਚ ਰਚ ਕੇ ਜੀਉ ਬੰਧਨਾਂ ਵਿਚ ਪੈਂਦਾ ਹੈ।

ਦਸ੍ਵੈਂ ਦਰ ਪੌਨ ਰਹੈ, ਕੰਧ[1] ਨਹਿਂ ਹਾਨਿਯੇ[2]।

[1]ਸਰੀਰ। [2]ਨਾਸ਼ ਨਹੀਂ ਹੁੰਦਾ।

ਗੁਰੂ ਹੈ ਸ਼ਬਦ ਧੁਨਿ, ਚੇਲਾ ਹੈ ਸੁਰਤਿ ਤਿਹ[1]

[1]ਸਬਦ ਗੁਰੂ ਹੈ ਸੁਰਤ ਦਾ ਉਸ ਵਿਚ ਲਗਾਉ ਚੇਲਾ ਹੈ (ਅ) ਸਬਦ ਦੀ ਧੁਨਿ ਗੁਰੂ ਹੈ, ਸੁਰਤ ਚੇਲਾ ਹੈ।

ਧਾਮ ਸੁਖਦਾਈ ਤੁਰੀ ਪਦਵੀ ਪ੍ਰਮਾਨਿਯੇ[1]।

[1]ਤੁਰੀਆ ਪਦ ਸਮਝ ਲਓ।

ਗਜਾਨ ਹੋਇ ਆਵੈ ਮਾਯਾ ਮੋਹ ਟੂਟ ਜਾਵੈ ਤਬ

ਦੇਵੌਂ ਸੀਖ ਸਿੱਧਨ ਸਭਿਨਿ ਪਹਿਚਾਨਿਯੇ' ॥੩੫॥

ਸ੍ਵੈਯਾ:

†ਪਾ:-ਸੰਗਰ ਬੂਝਤ।

ਧੰਗਰ ਪੂਛਤਿ† ਸ਼੍ਰੀ ਗੁਰ ਸੋਂ

'ਤੁਝ ਕੌਨ ਪਿਤਾ, ਕਹੁ ਕੋ ਮਹਿਤਾਰੀ[1]?

[1]ਮਾਤਾ।

{ਧੰਗਰ}

ਜੋਗੀ ਕਿ ਭੋਗੀ ਕਿ ਸੋਗੀ ਕਿਧੋਂ

ਹਰਖੀ[1] ਰਹਿ ਹੋ? ਕਹੁ ਸਾਚ ਉਚਾਰੀ।

[1]ਪ੍ਰਸੰਨ ਰਹਿਣ ਵਾਲਾ।

ਕੋ ਪਰਕਾਸ਼ ਜੰਜਾਰ ਮਿਟਾ

ਪੁਨ ਕਾਹਿਤੇ ਉੱਜਲ ਬੁੱਧਿ ਤੁਮਾਰੀ?

ਗੋਰਖ ਕੇ ਉਪਦੇਸ਼ ਲੀਏ ਜਗ

ਦੇਹਿ ਅਜੀਤ ਰਹੇ ਨਹਿਂ ਹਾਰੀ' ॥੩੬॥

ਪੰਕਜ ਲੋਚਨ ਬੈਨ ਕਹੇ

'ਪਿਤ ਮੋਹਿ ਸੰਤੋਖ, ਖਿਮਾ ਸ਼ੁਭ ਮਾਈ।
ਭੋਗ ਮੈਂ ਜੋਗ ਨ ਸੋਗ ਕਰਉਂ
ਹਰਖੋਂ ਨਹਿਂ, ਨੀਰ ਜਿਉਂ ਕੰਜ ਰਹਾਈ[1]।

[1]ਗ੍ਰਸਤ ਵਿਚ ਜੋਗੀ ਹਾਂ (ਗ੍ਰਹਸਤੀ ਨੂੰ ਸੋਗ ਪੈਂਦੇ ਹਨ ਪਰ ਅਸੀਂ) ਸੋਗ ਨਹੀਂ ਕਰਦੇ, (ਗ੍ਰਹਸਤੀ ਨੂੰ ਧਨ ਇਸਤ੍ਰੀ, ਇਜ਼ਤ, ਤਾਕਤ ਦੀ ਖੁਸ਼ੀ ਹੁੰਦੀ ਹੈ, ਉਹ ਮਾਯਕ) ਖੁਸ਼ੀ ਅਸੀਂ ਨਹੀਂ ਕਰਦੇ, (ਇਨ੍ਹਾਂ ਵਿਚ) ਕਵਲ ਵਾਂਗੂ ਅਲੇਪ ਰਹਿੰਦੇ ਹਾਂ।

ਜੰਜਾਰ-ਉਂਕਾਰ, ਪ੍ਰਕਾਸ਼ ਮਿਟੇ[1]†

[1]ਓਕਾਰ ਦੇ ਪ੍ਰਕਾਸ਼ ਨਾਲ ਜੰਜਾਰ ਮਿਟ ਗਏ ਹਨ।
†ਪਾ:-ਜੰਜਾਰ ਉਤਾਰ, ਪ੍ਰਕਾਸ਼ ਮਿਲੇ।

ਗੁਰ ਕੋ ਮਿਲ ਉੱਜਲ ਬੁੱਧਿ ਸਹਾਈ।
ਗੋਰਖ ਤੋ ਸੰਗ ਔ ਸਭਿ ਹੀ ਸਿੱਧ[1]
ਦੇਵਹੁਂਗੇ ਉਪਦੇਸ਼ ਬਨਾਈ[1]' ॥੩੭॥

[1]ਸਿੱਧਾਂ ਨੂੰ।
[1]ਬਨਾਕੇ।

ਦੋਹਰਾ:

ਪੁਨ ਗੋਰਖ ਸਮਝੀ ਰਿਦੈ -ਅਧਿਕ ਬਿਭੂਤ ਦਿਖਾਇ।
ਆਨੋਂ ਨਿਜ ਮਾਰਗ ਵਿਖੈ, ਮਾਨਹਿ[1] ਮਨਹਿ[2] ਲੁਭਾਇ[3]- ॥੩੮॥

[1]ਮੰਨ ਜਾਵੇਗਾ। [2]ਮਨ ਵਿਚ। [3]ਲੋਭੀ ਹੋਕੇ।

ਖੱਪਰ ਦਿੱਤਾ ਨਾਥ ਨੇ, 'ਬਾਲੇ! ਤਾਲ ਬਿਲੋਕਿ[1]।

[1]ਦੇਖਕੇ।

{ਤਾਲ ਤੋਂ ਪਾਣੀ}

ਪਾਨੀ ਆਨਹੁ ਤਹਾਂ ਤੇ, ਹੂਜੇ ਸਦਾ ਅਸ਼ੋਕ' ॥੩੯॥
ਲੇ ਕਰਿ ਗਮਨੇ ਤਾਲ ਢਿਗ, ਮਾਣਿਕ[1] ਲਾਲ ਬਿਸਾਲ।

[1]ਰਤਨ।

ਪੂਰਨ ਸਰ ਅਵਿਲੋਕ ਕੈ, ਠਾਂਢੇ ਰਹੇ ਕ੍ਰਿਪਾਲ ॥੪੦॥
ਜਗਮਗ ਜਗਮਗ ਕਰਤਿ ਹੈਂ, ਤਹਾਂ ਜਵਾਹਿਰ ਭੂਰ†।

†ਪਾ:-ਜਹਾਂ ਵਰ ਭੂਰ।

ਗੋਰਖ ਕੋ ਛਲ† ਜਾਨਿ ਕੈ, ਹਟਿ ਆਏ ਜਗ ਮੂਰ[1] ॥੪੧॥

[1]ਜਗਤ ਦੇ ਕਾਰਣ। †ਤਾਲ ਵਿਚ ਰਤਨ ਨਹੀਂ ਸਨ, ਗੋਰਖ ਨੇ ਜਾਦੂਗਰੀ ਦੇ ਲਾਲ ਰਤਨ ਮਾਯਾ ਨਾਲ ਭ੍ਰਮਾ ਲੈਣ ਵਾਸਤੇ ਦਿਖਾਏ ਸਨ।

ਕਹਜੋ ਆਨ 'ਤਹਿਂ ਨੀਰ ਨਹਿਂ, ਖੱਪਰ ਲੇਹੁ ਸਮ੍ਹਾਲ।'

ਬੈਠੇ ਬਹੁਰ ਸਮੀਪ ਹ੍ਵੈ, ਸ੍ਰੀ ਗੁਰ ਦੀਨ
ਦਯਾਲ ॥੪੨॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸਿੱਧਨ ਚਰਚਾ' ਪ੍ਰਸੰਗ ਬਰਨਨੰ ਨਾਮ ਤ੍ਰੇਹਠਮੋਂ ਅਧਯਾਯ ॥੬੩॥

## ੬੪. [ਗੁਰਚਰਨ ਪ੍ਰੇਮ ਮੰਗਲ। ਸਿੱਧਾਂ ਤੋਂ ਵਿਦਾ ਹੋਣਾ]

੬੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੬੫



ਦੋਹਰਾ:

ਮਨ ਮੂਖਕ ਬਿਲ ਬਾਸ਼ਨਾ, ਪਕਰੈਂ ਕੌਨ ਉਪਾਇ॥

ਮੂਖਕ=ਚੂਹਾ। [ਸੰਸ. ਮੁਸ਼ਿਕ=ਜੋ ਚੋਰੀ ਕਰੇ, ਚੂਹਾ] ਬਿਲ=ਖੁਡ। [ਸੰਸ. ਬਿਲੰ]।

ਪਾਰਦ ਸ੍ਰੀ ਗੁਰ ਪ੍ਰੇਮ ਪਗ, ਪਜਾਵਹੁ ਹ੍ਵੈ ਥਿਰ ਥਾਇ ॥੧॥

ਪਾਰਦ=ਪਾਰਾ। ਆਖਦੇ ਹਨ ਕਿ ਚੂਹਾ ਪਾਰਾ ਪੀ ਕੇ ਫੇਰ ਹਿੱਲ ਜੁਲ ਨਹੀਂ ਸਕਦਾ। ਯਥਾ: ਮਨ ਚੂਹਾ ਪਿੰਗਲ ਭਾਇਆ ਪੀ ਪਾਰਾ ਹਿਰ ਨਾਮ। ਰਜਬ ਚਲੇ ਨਾ ਚਲ ਸਕੇ ਰਹਿਓ ਠਾਮ ਕਾ ਠਾਮ।

ਅਰਥ:

ਮਨ (ਮਾਨੋ) ਚੂਹਾ ਹੈ (ਜੋ) ਬਾਸ਼ਨਾ ਰੂਪੀ ਖੁੱਡ (ਵਿਚ ਭੱਜਿਆ ਫਿਰਦਾ ਹੈ, ਇਸਨੂੰ) ਕਿਸ ਉਪਾਵ ਨਾਲ ਫੜੀਏ? (ਉਤਰ:-) ਸ੍ਰੀ ਗੁਰੂ (ਜੀ ਦੇ) ਚਰਣਾਂ ਦਾ ਪ੍ਰੇਮ ਪਾਰੇ (ਵਾਂਗੂੰ ਭਾਰਾ ਹੈ ਇਸ ਚੂਹੇ ਨੂੰ) ਪਿਲਾ ਦੇਈਏ ਜੋ ਟਿਕ ਕੇ ਥਾਂ ਸਿਰ (ਬਹਿ ਜਾਵੇ)।

ਸ੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

ਪਚਹਾਰੇ ਸਭਿ ਹੀ ਜਬੈ, ਕਿਹ ਬਿਧਿ
ਜੀਤ ਨ ਪਾਇ।
ਗੋਰਖ ਚਿੰਤਾਤੁਰ ਭਯੋ -ਹੋਵਤਿ ਬਾਦ
ਉਪਾਇ[1]- ॥੨॥

[1]ਬਿਅਰਥ ਜਾਂਦੇ ਹਨ ਯਤਨ।

ਚੌਪਈ:

ਬਹੁਰੋ ਸਰਬ ਸਿੱਧ ਮਿਲਿ ਆਏ।
ਜੇ ਸ਼ਕਤਿਨਿ ਯੁਤਿ ਹੁਤੇ ਪਲਾਏ[1]।

[1]ਜੋ ਸ਼ਕਤੀਆਂ ਵਾਲੇ ਭੱਜ ਗਏ ਸਨ (ਮੁੜ ਆਏ)।

ਗੋਰਖ ਜਹਿਂ ਬੇਦੀ ਕੁਲਦੀਪਾ।
ਬੈਸੇ ਸਭਿ ਤਹਿਂ ਹੋਇ ਸਮੀਪਾ ॥੩॥
ਕਿਤਕ ਦੇਰਿ ਤੂਸ਼ਨ ਹੀ ਰਹੇ।
ਪੁਨ ਬਿਚਾਰ ਗੋਰਖ ਬਚ ਕਹੇ।
'ਮਾਨਹੁ ਮਨ ਮੈਂ, ਬਾਨੀ ਮੋਰੀ।
ਸੁਨਹੁ ਕਾਨ ਦੇ, ਕਹੋਂ ਬਹੋਰੀ ॥੪॥
ਸਭਿ ਸਿੱਧਨ ਕੋ ਅਧਿਪਤ[1] ਬਨਿਯੇ।
ਸਭਿ ਪਰ ਨਿਜ ਆਇਸ ਕੋ ਭਨਿਯੇ[1]।

[1]ਸ੍ਵਾਮੀ।

[1]ਹੁਕਮ ਕਰੋ।

ਮੁੰਦਾ ਪਹਿਰੋ ਝੋਲੀ ਲੀਜੈ।
ਅੰਗ ਬਿਭੂਤ ਮਲਨ ਕੋ ਕੀਜੈ ॥੫॥
ਖਿੰਥਾ[1] ਅਪਨੀ ਦੇਹਿ ਹੰਢਾਵੌਂ। [1]ਗੋਦੜੀ।
ਸਿੱਧ ਜਮਾਤੀ ਮਹਿਂ ਅਬ ਆਵੌਂ।
ਲੇਹੁ ਭੰਡਾਰਾ[1] ਹਮ ਤੇ ਖਾਵੋ। [1]ਲੰਗਰ।
ਸਿੰਙੀ ਮੁਖ ਤੇ ਨਾਦ ਬਜਾਵੋ ॥੬॥

ਦੋਹਰਾ:
ਹਾਥ ਬਿਖੈ ਡੰਡਾ ਗਹੋ, ਕਰਿ ਸਿੱਧਨ ਪਰਤੀਤ[1]। [1]ਸਿੱਧਾਂ ਉਤੇ ਨਿਸ਼ਚਾ।
ਮਹਾਂ ਸ਼ਕਤਿ ਕੋ ਪਾਇ ਹੋ, ਯੌਂ ਸਗਲਾ ਜਗ ਜੀਤ ॥੭॥

ਚੌਪਈ:
ਮਿਲ 'ਆਦੇਸ' ਕਹੋ 'ਆਦੇਸੋ।'
ਨਾਥ ਨਾਮ ਹੁਇ ਜੁਗੁ ਜੁਗ ਬੈਸੋ।
ਜੋਗ ਸੰਜੋਗੀ[1] ਮਹਿਂ ਸੁਖ ਪਾਵਹੁ। [1]ਜੋਗ ਧਾਰਨ ਕਰਨ ਵਿਚ (ਅ) ਜੋਗੀਆਂ ਦੇ ਇਕੱਠ ਵਿਚ।
ਇਕ ਮਾਈ ਕੇ ਪੂਤ ਕਹਾਵਹੁ ॥੮॥
ਜੋਗ ਜੁਗਤਿ ਕੇ ਚੇਲੇ ਮਾਨੀ[1]। [1]ਮੰਨੇ ਜਾਂਦੇ ਹਨ।
ਸਭਿ ਦਿਵਾਨ ਤੁਮ ਸੇਵਕ ਥਾਨੀ[1]। [1]ਸਾਰੇ ਵਡੇ (ਯਾ ਸਾਰੀਆਂ) ਸਭਾਵਾਂ ਦੇ (ਸਭਾਸਦ) ਤੁਹਾਡੇ ਸੇਵਕਾਂ ਦੇ ਥਾਂ ਹੋਣਗੇ।
ਤੁਮ ਤੇ ਉਪਰ ਹੋਇ ਨ ਆਨਾ।
ਸਭਿ ਮਹਿਂ ਬੈਸਹੁ ਹ੍ਵੈ ਪਰਧਾਨਾ ॥੯॥

ਦੋਹਰਾ:
ਲੋਇ ਲੋਇ[1] ਆਸਨ ਕਰਹੁ, ਸਰਬ ਕਰਾਇ ਭੰਡਾਰ। [1]ਸਾਰੇ ਲੋਕਾਂ ਵਿਚ।
ਹੁਕਮ ਮਨਾਵਹੁ ਜਹਾਂ ਤਹਿਂ, ਅਸ ਬਿਧਿ ਕੀਜੈ ਕਾਰ' ॥੧੦॥

ਸੋਰਠਾ:
ਸੁਨਿ, ਗੁਰ ਗਿਰਾ ਅਲਾਇ, 'ਕਰਨੋ ਰਹਜੋ ਨ ਹਮਹਿਂ ਕੁਛ।
ਪੂਰਬ ਬਨਜੋ ਬਨਾਇ, ਅਬ ਨਵੀਨ ਕ੍ਰਿਤ ਕਜਾ ਕਰਹਿਂ' ॥੧੧॥

ਸ੍ਰੀ ਮੁਖਵਾਕ ॥

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥
ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥
ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥
ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥
ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥
ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥

ਚੌਪਈ:

ਗੁਰ ਕੇ ਬਚਨ ਸੁਨੇ ਗੋਰਖ ਜਬ।
ਪੁਨ ਬੂਝਨ ਹਿਤ ਬੋਲਤਿ ਭਾ ਤਬ।
'ਕਿਉਂ ਕਰਿ ਤੁਮ ਇਹ ਠਾਂ ਚਲਿ ਆਏ?
ਕੌਨ ਮਨੋਰਥ ਦੇਹੁ ਬਤਾਏ? ॥੧੨॥
ਸੋ ਮੈਂ ਕਰੋਂ ਸਪੂਰਨ ਤੁਮਰੋ।
ਸਾਚ ਬਚਨ ਇਹ ਮਾਨੋ ਹਮਰੋ।'
ਸ੍ਰੀ ਗੁਰ ਕਹੈਂ 'ਮਨੋਰਥ ਮੇਰੇ।
ਸਤਿਗੁਰ ਪੂਰੇ ਹੈਂ ਇਕ ਬੇਰੇ ॥੧੩॥
ਦੀਖਜਾ[1] ਲੀਜੈ ਜੇ ਤੁਮ ਚਾਹੀ।
ਪੂਰੋਂ[1] ਮੈਂ, ਚਿਤਵੋ[2] ਮਨ ਮਾਂਹੀ।
ਜੋ ਮਾਂਗੋ[1], ਹਮ ਢਿਗ[2] ਕਰਤਾਰਾ।
ਤੁਝਹਿ ਦਿਵਾਵਹਿਂ, ਕਰਹੁ ਉਚਾਰਾ'

[1]ਉਪਦੇਸ਼, ਮੰਤ੍ਰ।
[1]ਪੂਰੀ ਕਰਾਂਗਾ। [2]ਜੋ ਤੁਸੀਂ ਚਾਹੋ।
[1]ਜੇ (ਤੁਸੀਂ) ਮੰਗੋ। [2]ਸਾਡੇ ਪਾਸੋਂ।

॥੧੪॥
ਦੋਹਰਾ:
ਸੁਨਿ ਤੂਸ਼ਨ ਗੋਰਖ ਭਯੋ, ਬੋਲਜੋ ਬਚਨ ਨ ਕੋਇ।
ਰਿਦੈ ਮਨੋਰਥ ਮਿਟ ਗਯੋ, ਜਲ ਤਰੰਗ[1] ਜਯੋਂ ਸੋਇ ॥੧੫॥

[1]ਬੁਲਬੁਲੇ ਵਾਂਗ।

ਚੌਪਈ:
ਬਾਨੀ ਮੰਗਲ ਨਾਥ ਅਲਾਈ[1]।

[1]ਮਖੌਲ ਨਾਲ) ਕਹਿੰਦਾ ਹੈ।

'ਗੋਰਖ ਨਾਥ ਸੁਨਹੁ ਸਿਧ ਰਾਈ!
ਨਾਨਕ ਕੋ ਦੀਨੋ ਉਪਦੇਸ਼ਾ।
ਤੁਮਰੋ ਭਲੋ ਲਿਯੋ ਹੈ ਬੇਸਾ' ॥੧੬॥
ਗੋਰਖ ਭਾਖੈ 'ਪਰਖੋਂ ਤਾਂਹੀ।
ਘਟ ਛੂਛਾ ਕੇ[1] ਪੂਰੋ ਆਹੀ।

[1]ਘੜਾ (ਹਿਰਦਾ) ਖਾਲੀ ਹੈ ਯਾ।

ਤੁਮਰੋ ਸੱਤਿ ਬਚਨ ਮੈਂ ਜਾਨਾ।
ਜਸ ਉਚਰਜੋ ਤੈਸਾ ਪਹਿਚਾਨਾ ॥੧੭॥
ਪੂਰਨ ਪੁਰਖ ਗਜਾਨ ਘਨ ਰੂਪਾ[1]।
ਰਹਿਤ ਕਹਿਤ[1] ਕੇ ਸਹਿਤ ਅਨੂਪਾ[2]।'

[1]ਇਕਰ ਗਜਾਨ ਸਰੂਪ।
[1]ਕਹਿਣੀ। [2]ਸੁਹਣਾ। ਜਿਸ ਦੀ ਉਪਮਾਂ ਨਾਂ ਹੋ ਸਕੇ।

ਸ੍ਰੀ ਨਾਨਕ ਚਰਚਾ ਕਰਿ ਐਸੇ।
ਕੇਤਿਕ ਕਾਲ ਰਹੇ ਤਹਿਂ ਬੈਸੇ ॥੧੮॥
ਦੋਹਰਾ:
ਮਰਦਾਨਾ ਬੂਝਤਿ ਭਯੋ, 'ਅੱਗ੍ਰਜ ਚਲੋ ਕਿ ਨਾਂਹਿ।
ਆਨ ਸਥਾਨ ਬਿਲੋਕੀਏ, ਜੇ ਰਾਵਰਿ ਉਰ ਚਾਹਿ' ॥੧੯॥
ਚੌਪਈ:
ਸੁਨੀਏ ਸ੍ਰੀ ਅੰਗਦ ਗਤਿਦਾਈ!
ਸੁਨਿ ਗੁਰ ਮੁਝ ਸੋਂ ਗਿਰਾ ਅਲਾਈ।
'ਤੁਮਰੇ ਮਨ ਮਹਿਂ ਕਿਤ ਬਿਧਿ ਬਾਲਾ?'
ਮੈਂ ਤਬ ਬੋਲਜੋ 'ਪ੍ਰਭੁ ਕ੍ਰਿਪਾਲਾ! ॥੨੦॥

ਹੌਂ ਰਾਵਰ ਕੇ ਨਿਤ ਅਨੁਸਾਰੀ।
ਜਿਉਂ ਉਰ ਮਹਿਂ ਤਿਉਂ ਕੀਜੈ ਕਾਰੀ।'
ਅਸ ਬਿਧਿ ਕਰਤਿ ਪਰਸਪਰ ਬੈਨਾ।
ਬੈਸੇ ਤਹਿਂਵਾ† ਪੰਕਜ ਨੈਨਾ ॥੨੧॥ †ਪਾ:-ਤਿਹ ਠਾਂ।
ਪ੍ਰਾਨਨਾਥ ਜੋਗੀ ਤਬ ਆਯੋ।
ਬੈਠ ਸਮੀਪ 'ਅਦੇਸ਼' ਅਲਾਯੋ।
'ਅਸਨ ਬਸਨ ਲੀਜੈ ਜੋ ਚਾਹੀ।
ਛੁਧਾ ਨ ਬਜਾਪੈ ਕਬ ਤਨ ਮਾਂਹੀ ॥੨੨॥

ਦੋਹਰਾ: [1]ਕਪੜਾ, ਦੁਪੱਟਾ।
ਨੰਗੇ ਕਬੈ ਨ ਹੋਵੀ, ਪਹਿਰ ਦੁਕੂਲ[1] ਅਮੋਲ।'
ਅਸ ਬਿਧਿ ਸੁਨਿ ਕੈ ਬੈਨ ਤਿਹ, ਬੋਲੇ ਅਚਲ ਅਤੋਲ ॥੨੩॥

ਚੌਪਈ:
'ਨੀਕੋ ਕੀਨ ਸੰਤੋਖੰ ਅਸਨਾ।
ਰੂਰੋ ਸਾਦ[1] ਨਾਮ ਜਪ ਰਸਨਾ[2]। [1]ਸੁਾਦ। [2]ਜੀਭ (ਨਾਲ)।
ਬਸਨ[1] ਜਿ ਭਾਉ ਭਗਤਿ ਕੇ ਲੀਨੇ। [1]ਕੱਪੜੇ।
ਨਹੀਂ ਪੁਰਾਤਨ, ਨੀਤ ਨਵੀਨੇ[1] ॥੨੪॥ [1]ਨਿਤ ਨਵੇਂ (ਰਹਿੰਦੇ) ਹਨ।
ਅਤਿ ਸੁੰਦਰ ਸ਼ੋਭਾ ਯੁਗ ਲੋਕਾ।
ਭੂਖ ਨਗਨ ਤੇ ਸਦਾ ਅਸ਼ੋਕਾ।'
ਪ੍ਰਾਨਨਾਥ ਸੁਨਿ ਪ੍ਰੇਮ ਉਮੰਗਾ।
ਉਦਤਜੋ[1] ਚਰਨ ਗਹਿਨ[2] ਹਿਤ ਸੰਗਾ ॥੨੫॥ [1]ਉਠਿਆ। [2]ਫੜਨ।
ਸ੍ਰੀ ਨਾਨਕ ਬਹੁ ਭਾਉ ਜਿ ਦੇਖਾ।
ਤਿਹ ਕੋ ਆਦਰ ਕੀਨ ਬਿਸ਼ੇਖਾ।
ਪਗ ਲੌਂ[1] ਸਿਰ ਨਹਿਂ ਜਾਵਨ ਦੀਨੋ। [1]ਚਰਨਾਂ ਤਕ।
ਕਰ ਮੈਂ ਲੇਯ ਅੰਕ[1] ਭਰਿ ਲੀਨੋ ॥੨੬॥ [1]ਜੱਫੀ।

ਦੋਹਰਾ: [1]ਪ੍ਰਸੰਨ ਹੋਕੇ।
ਮਿਲੇ ਪਰਸਪਰ ਹਰਖ ਕਰਿ[1], ਪ੍ਰਾਨਨਾਥ ਕਹਿ ਬੈਨ।

'ਭਯੋ ਨਿਰੰਜਨ ਕੋ[1] ਦਰਸ, ਹਮਹਿਂ ਸਰਬ ਗੁਨ ਐਨ ॥੨੭॥ — [1]ਪ੍ਰਮਾਤਮਾ ਦਾ।

ਚੌਪਈ:

ਤੁਮ ਤੋ ਬਿਦਤਿ ਆਪ ਕਰਤਾਰਾ।
ਕਲਿ ਨਰ ਤਾਰਨ ਕੋ ਤਨ ਧਾਰਾ।
ਜਿਨ ਤੁਮ ਕੋ ਨਹਿਂ ਐਸੇ ਜਾਨਾ।
ਸੋ ਜੋਗੀ ਨਹਿਂ, ਅਤਿ ਅਗਜਾਨਾ[1]' ॥੨੮॥ — [1]ਮੂਰਖ ਹੈ।
ਬੰਦੈ ਹਾਥ ਰਿਦੇ ਅਨੁਰਾਗਾ[1]। — [1]ਹੱਥ ਦੋਵੇਂ ਜੁੜੇ ਹੋਏ ਹਨ ਦਿਲ ਵਿਚ ਪ੍ਰੇਮ ਹੈ (ਤੇ ਮੂੰਹੋਂ ਕਹਿੰਦਾ ਹੈ)।
'ਅਹੈਂ ਧੰਨ ਹਮਾਰੇ ਵਡ ਭਾਗਾ।
ਜਿਹ ਕਰਿ ਤੁਮਰਾ ਦਰਸਨ ਪਾਯਾ।
ਮੋ ਕੋ ਤਾਰਨ ਇਹ ਠਾਂ ਆਯਾ ॥੨੯॥
ਮੈਂ ਜੋ ਕੀਨ ਜੋਗ ਚਿਰਕਾਲਾ।
ਤਾਂ ਕੋ ਫਲ ਅਬ ਮਿਲਯੋ ਬਿਸਾਲਾ[†]।' — [†]ਸ੍ਰੀ ਪ੍ਰਾਣ ਨਾਥ ਜੀ ਦਾ ਕਥਨ ਕੈਸਾ ਸਿਦਕ ਭਰਿਆ ਹੈ।
ਸ੍ਰੀ ਗੁਰ ਕਹੈਂ 'ਧੰਨ ਤੁਮ ਜੋਗੀ।
ਮਾਨ ਰੋਗ ਤੇ ਰਹਿਤ ਅਰੋਗੀ ॥੩੦॥

ਦੋਹਰਾ:

ਦਯਾ ਨਿਰੰਜਨ ਤੋਹਿ ਪਰ, ਹੈ ਸਭਿ ਤੇ ਅਧਿਕਾਇ।'
ਕਹੇ ਸੁਨੇ ਇਵ ਬੈਨ ਯੁਗ[1], ਮਿਲਿ ਕਰਿ ਭੇ ਹਰਖਾਇ ॥੩੧॥ — [1]ਦੋਹਾਂ ਨੇ।

ਚੌਪਈ:

ਮੰਗਲ ਬੂਝਤਿ ਭਾ ਤਿਹ ਸਾਥਾ।
'ਕਸ ਸ੍ਰੀ ਨਾਨਕ? ਪ੍ਰਾਨੰ ਨਾਥਾ!'

{ਪ੍ਰਾਨਨਾਥ ਦੀ ਸ਼ਰਧਾ}

ਕਹਿਨ ਲਗਯੋ 'ਮੈਂ ਅਸ ਪਹਿਚਾਨਾ।
ਦਰਸ ਨਿਰੰਜਨ ਕੋ ਮਨ ਮਾਨਾ ॥੩੨॥
ਪੂਰਬ ਮਿਲਿ ਤੁਮ ਜੈਸੇ ਕਹਾ।
ਕੂਰ ਨ ਰਾਈ ਤੈਸੋ ਅਹਾ।'
ਪ੍ਰਾਨਨਾਥ ਮਿਲਿ ਕਰਿ ਜਬ ਗਯੋ।
ਮਰਦਾਨਾ ਤਬ ਬੋਲਤਿ ਭਯੋ ॥੩੩॥

'ਇਸ ਜੋਗੀ ਕੋ ਭਲੋ ਸੁਭਾਏ।
ਅਤਿ ਕੋਮਲ ਜਿਹ ਬੈਨ ਅਲਾਏ।
ਦਰਸ ਬਿਲੋਕਤਿ ਹਰਖਾ ਐਸੇ।
ਬਿਛਰਯੋ ਮੀਤ ਮਿਲਤਿ ਹੈ ਜੈਸੇ'
॥੩੪॥
ਦੋਹਰਾ:
ਸ਼੍ਰੀ ਗੁਰੁ ਬੋਲੇ 'ਜਾਸ ਪਰ, ਹੈ ਕਰੁਨਾ
ਕਰਤਾਰ।
ਤਿਸ ਮਹਿਂ ਅਸ ਗੁਨ ਹੋਵਈਂ, ਲਖਹਿਂ
ਨ ਔਰ ਗਵਾਰ ॥੩੫॥
ਚੌਪਈ:
ਸਭਿ ਨਾਥਨ ਮਹਿਂ ਸ੍ਰੇਸ਼ਟ ਨਾਥਾ।
ਇਹ ਸਮਾਨ ਕਿਹ ਅਪਰ ਨ ਗਾਥਾ।'
ਗੁਰੁ ਸੋਂ ਬੂਝਤਿ ਭਾ ਮਰਦਾਨਾ।
'ਨਾਥ ਨਾਮ ਸਭਿ ਕਰਹੁ ਬਖਾਨਾ
॥੩੬॥
ਜਿਤਨੇ ਜਤੀ ਕਹਹੁ ਤਿਨ ਨਾਮੂ।
ਕਿਤਨੇ ਸਿੱਧ ਭੇਦ ਸੁਖ ਧਾਮੂ!'
ਸ਼੍ਰੀ ਗੁਰੁ ਭਨੈਂ 'ਸਿੱਧ ਹੈਂ ਜੇਤੇ।
ਨਾਥ ਨਾਮ ਕਹਿਲਾਵਹਿਂ ਤੇਤੇ ॥੩੭॥
ਇਨ ਮਹਿਂ ਨੌ ਜਿ ਨਾਥ ਸ਼ੁਭ ਜਾਨੁ।
ਸੋ ਮੈਂ ਤੁਝ ਸੋਂ ਕਰਤਿ ਬਖਾਨੁ।
੧ਪ੍ਰਾਣ ਨਾਥ, ੨ਇਕ ਗੋਪੀ ਚੰਦ।
{ਨੌਂ ਨਾਥ}
੩ਸੁਰਤਿਨਾਥ ਜਿਨ ਨਹਿਂ ਜਮ ਫੰਧ
॥੩੮॥
ਦੋਹਰਾ:
੪ਗੋਰਖਨਾਥ ੫ਮਛਿੰਦ੍ਰ ਪੁਨ[1],
੬ਮੰਗਲਨਾਥ ਮਹਾਨ[2]।
੭ਚਰਪਟ, ੮ਚੰਬਾਨਾਥ ਹੈ ੯ਘੁਘੁਨਾਥ
ਸੁਜਾਨ[1] ॥੩੯॥
ਚੌਪਈ:

[1]ਫੇਰ। [2]ਬੜਾ।

[1]ਚਤੁਰ।

ਅਬ ਜੇ ਜਤੀ ਸੁਨਹੁ ਦੇ ਕਾਨਾ।
੧ਲਛਮਨ, ੨ਗੋਰਖ ਅਰ ੩ਹਨੁਮਾਨਾ।
੪ਭੀਸ਼ਮ, ੫ਭੈਰਉ, ੬ਦੱਤ ਪਛਾਨੋ।
{ਛੇ ਜਤੀ}
ਚੌਰਾਸੀ ਸਭਿ ਸਿੱਧ ਬਖਾਨੋ ॥੪੦॥
{ਚੌਰਾਸੀ ਸਿੱਧਾਂ ਦੇ ਨਾਮ}
ਸੁਰਸਿੱਧ, ਲੁਹਿਰੀਪਾ, ਭੰਗਰ।
ਹਾਜੀ ਰਤਨ, ਖਿੰਥੜਾ, ਝੰਗਰ।
ਕੇਵਲ, ਕਰਠ, ਜਾਲਿਕਾ, ਸੰਗਰ।
ਸਮਰਥ, ਨਿਰਤ, ਬਿਮਲਕਾ, ਲੰਗਰ ॥੪੧॥
ਪੂਰਨ, ਨਾਸਿਕ, ਔਘੜ, ਊਰਮ।
ਭਰਥਰਿ, ਈਸ਼ੁਰ, ਪਰਬਤ, ਧੂਰਮ।
ਜੋਤਿ ਮਗਨ, ਸਿਧਸੈਨ, ਹਨੀਫਾ।
ਰਾਇਐਨ, ਪਤਿਪ੍ਰਾਨ, ਕਨੀਫਾ ॥੪੨॥
ਬਿਮਲ ਜੋਤਿ, ਸੀਤਲ ਜਲ, ਗਿਰਵਰ।
ਚਤੁਰਬੈਨ, ਮੁਕਤੀਸ਼ਰ, ਗਿਰਧਰ।
ਸੁਰਐਨ, ਗਿਰਬੋਧ, ਪਲਕ ਨਿਧਿ।
ਸੰਭੂ, ਮਗਨਧਾਰ, ਕਨਕਾ ਸਿਧ ॥੪੩॥
ਗੌਨਗੁਆਲ, ਕਾਲਿੰਦ੍ਰੇ, ਦਰਸ਼ਨ।
ਚਲਨਜੋਤਿ, ਤੁਲਸਾਂ, ਗੋਵਰਧਨ।
ਕੇਵਲਕਰਮੀ, ਕਲਾ-ਬਿਲਾਸੀ।
ਭੂਤਵੇ, ਕੇਸਕਰਨ, ਕ੍ਰਮਨਾਸੀ† ॥੪੪॥

†ਪਾ:-ਭੂਤਕ, ਵੈਸ ਕਰਨ, ਕ੍ਰਮ ਨਾਸੀ।

ਸੰਘਰ, ਕਿਸਨ ਕੁਆਰ, ਅਸਰਨਿਧ।
ਪਲਕਾ, ਰਾਮਕੁਮਾਰ, ਰਾਮ ਸਿੱਧ।
ਮੀਰਹੁਸੈਨੀ, ਆਪੰਰੂਪੀ।
ਮੀਰਜੰਬੀਲ, ਕਲੇਸੰਧੂਪੀ ॥੪੫॥
ਜੋਗਹਰੇ, ਖੁਲਾਸ, ਕਸਧੂਪੀ।
ਕੇਵਲਕਰਮੀ, ਜੋਗ ਅਨੂਪੀ।

ਮੂਲ ਮੰਤ੍ਰੀ, ਕਿਦਾਰ, ਇਕ ਰੰਗੀ।
ਨਾਸਿਕਾ, ਸਿਲਸਿਲਾ ਤੁਰਤਰੰਗੀ ॥੪੬॥
ਕੇਲੰਕਲ, ਕ੍ਰਨਜੋਗ, ਬਚਿੱਤ੍ਰਾ।
ਈਸ਼ਰਪ੍ਰੰਗੀ, ਯੋਗਪਵਿਤ੍ਰਾ।
ਸੰਭਾਲਕਾ, ਬਿਹੰਗਮ, ਜੋਗੀ।
ਬ੍ਰਹਮੰ ਜੋਗੀ, ਬ੍ਰਹਮੰ ਭੋਗੀ ॥੪੭॥
ਸਰਸੁਤੀ, ਬਿਨਸਪਤੀ, ਗੰਧਾਰੀ।
ਵਾਸੀਗੁਫਾ, ਬ੍ਰਹਮ ਬ੍ਰਤਧਾਰੀ।
ਮੁਗਲ ਜੋਗ, ਚੌਰਾਸੀ ਗਿਨਿਯੇ।
ਸਰਬ ਨਾਮ ਸਿੱਧਨ ਕੇ ਜਨਿਯੇ' ॥੪੮॥
ਮਰਦਾਨਾ ਸੁਨਿ ਬੂਝਤ ਭਾ ਤਬ।
'ਤੁਮ ਜੋ ਕਹੇ ਸੁ ਜਾਨੇ ਮੈਂ ਸਭਿ।
ਏਕ ਸੰਦੇਹ ਨਿਵਾਰਨ ਕੀਜੈ।
ਬਹੁਰੋ ਚਲਨ ਗੈਲ[1] ਪਗ[2] ਦੀਜੈ ॥੪੯॥ [1]ਰਾਹ ਵਿਚ। [2]ਚਰਣ।

ਦੋਹਰਾ:
ਭੋਗ ਨ ਕੀਨੋ ਨਾਰਿ ਸੋਂ, ਐਸੇ ਲੋਕ ਅਨੇਕ।
{ਛੇ ਜਤੀ ਹੀ ਕਿਉਂ?}
ਖਸ਼ਟ ਜਤੀ ਤੁਮ ਕਿਉਂ ਕਹੇ, ਮੁਝ ਸੰਸੈ ਭਾ ਏਕ' ॥੫੦॥

ਚੌਪਈ:
ਸੁਨਿ ਸ਼੍ਰੀ ਗੁਰੁ ਨੈ ਬਚਨ ਉਚਾਰੇ।
{ਅੱਠ ਕਿਸਮ ਦਾ ਭੋਗ}
'ਨਹੀਂ ਜਤੀ ਜੋ ਤੋਹਿ ਬਿਚਾਰੇ।
ਸਰਬ[1] ਰਿਖੀਕ[2] ਬਿੰਦ[3] ਦ੍ਰਵ ਜਾਵੈ। [1]ਸਾਰੇ। [2]ਇੰਦ੍ਰੀਆਂ ਤੋਂ। [3]ਵੀਰਯ।
ਜਤੀ☞ ਸੋਇ ਕਿਤ ਤੇ[1] ਨ ਗਵਾਵੈ ॥੫੧॥ [1]ਕਿਸੇ ਤਰਫ ਤੋਂ।

☞ਸ਼੍ਰੀ ਗੁਰੂ ਜੀ ਦੇ ਮੁਖਾਰਬਿੰਦ ਤੋਂ ਕਵਿ ਜੀ ਨੇ ਜਤੀ ਦੇ ਜੋ ਲੱਛਣ ਕਿਹਵਾਏ ਹਨ, ਉਹ ਖਿਜਾਲ ਮੰਡਲ ਦੀ ਆਦਰਸ਼ਕ ਬਾਤ ਹੈ। ਇਸ ਬਜਾਨ ਦੀ ਇਹ ਮੁਰਾਦ ਨਹੀਂ ਕਿ ਗੁਰੂ ਜੀ ਦਾ ਆਦਰਸ਼ ਐਸੇ ਜਤੀ ਪੈਦਾ ਕਰਨ ਦਾ ਸੀ। ਉਨ੍ਹਾਂ ਦਾ ਆਦਰਸ਼ ਸ਼ੁਭ ਆਚਰਨ ਵਾਲਾ ਬੜਾ ਹੀ ਉੱਚਾ ਹੈ। ਇਸਤ੍ਰੀ

ਪੁਰਖ ਵਿੱਚ ਪਵਿੱਤ੍ਰਤਾ ਦਾ ਉੱਚੇ ਤੋਂ ਉੱਚਾ ਨਿਵਾਸ ਲੋਚਦੇ ਹਨ। ਪਰ ਹਠਾਗ੍ਰਹ ਵਾਲਾ ਨਿਰਾ 'ਜਤੀ' ਦਸ਼ਾ ਦਾ ਉਨ੍ਹਾਂ ਉਪਦੇਸ਼ ਨਹੀਂ ਦਿੱਤਾ। ਫੁਰਮਾਉਂਦੇ ਹਨ:

ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥
ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ। [ਆਸਾ ਮਾ: ੧]

ਇਸ ਤੋਂ ਸਪੱਸ਼ਟ ਹੈ ਕਿ 'ਨਾਮ ਦੀ ਕਮਾਈ' ਪ੍ਰਾਪਤ ਕਰਨੀ ਇਹ ਆਪ ਦਾ ਉਪਦੇਸ਼ ਹੈ, ਨਾਮ ਸਿਮਰਣ ਵਾਲੇ ਦਾ ਜਤ ਸੁਤੇ ਸਿੱਧੇ ਸਿਰੇ ਚੜ੍ਹਦਾ ਹੈ। ਨਿਰਾ 'ਜਤੀ' ਹੋ ਜਾਣਾ ਉਨ੍ਹਾਂ ਦਾ ਆਦਰਸ਼ ਨਹੀਂ। ਪਰ ਇਸ ਦੇ ਇਹ ਅਰਥ ਬੀ ਨਹੀਂ ਕਿ ਓਹ ਇਸਤ੍ਰੀ ਪੁਰਖ ਦੀ ਉੱਚੀ ਤੋਂ ਉੱਚੀ ਪਵਿੱਤ੍ਰਤਾ ਨਹੀਂ ਚਾਹੁੰਦੇ ਨ। ਓਹ ਸਿੱਖਾਂ ਨੂੰ ਨਾਮ ਦੇ ਪਜਾਰੇ, ਸੁੱਚੇ ਉੱਚੇ ਸੁਤੇ ਸਿੱਧ ਜਤੀ ਵੇਖਦੇ ਹਨ। ਯਥਾ:-

ਜਤੁ ਪਾਹਾਰਾ ਧੀਰਜੁ ਸੁਨਿਆਰੁ ॥

ਦੂਸਰਾ ਜਤੀ ਗੁਰੂ ਘਰ ਵਿਚ 'ਗ੍ਰਹਸਤ ਜਤੀ' ਹੈ। ਯਥਾ:-

'ਏਕ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ' (ਭਾ: ਗੁ: ਵਾਰ ੬ ਪੌ: ੮)।

ਪੁਨਾ: ਸਤਿਗੁਰੂ ਜੀ ਗ੍ਰਿਸਤੀ ਦਾ ਆਦਰਸ਼ ਦੱਸਦੇ ਹਨ

ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥

ਹਾਂ ਜੇ ਕੋਈ ਸਹਿਜ ਸੁਭਾ ਜਤੀ ਰਹਿਕੇ ਨਾਮ ਜਪੇ ਤਾਂ ਇਹ ਬੀ ਸਖਤੀ ਨਹੀਂ ਕਿ ਓਹ ਜ਼ਰੂਰ ਹੀ ਵਿਆਹ ਕਰੇ। ਜਤੀ ਬੀ ਉਹੀ ਪਰਵਾਨ ਹੈ ਜੋ ਨਾਮ ਦਾ ਪ੍ਰੇਮੀ ਹੈ। ਵਿਵਾਹ ਨਾ ਕਰਕੇ ਜਤੀ ਰਹਿਣਾ ਜਿਸ ਨੇ ਹੋਰਨਾਂ ਚੰਗਿਆਈਆਂ ਵਾਂਗੂੰ ਇਕ ਸਹਜ ਸੁਭਾ ਨਾਲ ਸ਼ੁਭ ਗੁਣ ਧਾਰਨ ਕਰ ਰਖਿਆ ਹੈ, ਆਪਣੀ ਕਲਿਆਨ ਦੀ ਟੇਕ ਉਸ ਨੇ 'ਨਾਮ' ਪਰ ਧਾਰ ਰਖੀ ਹੈ। ਐਸੇ ਸਿੱਖ ਜਤੀ ਡੇਰਿਆਂ ਵਿੱਚ ਰਹਿਕੇ ਸਾਧੂ ਹੋਕੇ ਪ੍ਰਚਾਰ ਕਰਦੇ ਰਹੇ ਹਨ, ਉਨ੍ਹਾਂ ਦੀ ਅਣਹੋਂਦ ਨੇ ਹੀ ਡੇਰੇ ਵੈਰਾਨ ਕਰਨੇ ਆਰੰਭ ਕਰ ਦਿੱਤੇ ਹਨ।

| | |
|---|---|
| ਨੈਨ[1] ਰੂਪ ਪਿਖਿ[2] ਰਹਜੋ ਲੁਭਾਈ।<br>ਤਾਂਹੀ ਸਮੈ ਨੈਨ ਦਰ ਜਾਈ। | [1]ਨੇਤ੍ਰ। [2]ਦੇਖ ਕੇ। |
| ਤਿਯ[1] ਰਸ ਸੁਨਹਿ ਜਬਹਿ ਦੇ ਕਾਨਾ। | [1]ਇਸਤ੍ਰੀ। |
| ਜਾਇ ਸ਼੍ਰਵਨ[1] ਦਰ[2] ਬਿੰਦ[3] ਲੁਭਾਨਾ[4] ॥੫੨॥ | [1]ਕੰਨਾਂ। [2]ਦੁਆਰੇ। [3]ਵੀਰਯ। [4]ਲੁਭਾਇਮਾਨ ਹੋ ਜਾਣ ਤੇ। |
| ਮੁਖ ਤੇ ਤਰੁਨੀ[1] ਰਸ ਕੀ ਬਾਤਾ।<br>ਹਿਤ ਸੋਂ ਲਾਇ ਕਰਤਿ ਯੌਂ ਜਾਤਾ। | [1]ਇਸਤ੍ਰੀ। |
| ਕਰਹਿ ਸਪਰਸ਼[1] ਅੰਗਨਾ ਅੰਗਾ[2]।<br>ਤਿਹ ਬਿਧਿ ਜਾਵਹਿ ਬਿੰਦ ਨਿਸੰਗਾ ॥੫੩॥ | [1]ਛੁਹਣਾ। [2]ਇਸਤ੍ਰੀ ਦੇ ਅੰਗਾਂ ਨਾਲ। |
| ਦੋਹਰਾ:<br>ਅਸ਼ਟ ਬਿਧਿਨ[1] ਕੋ ਭੋਗ ਹੈ, ਤਿਨ ਤੇ ਜੋ ਵਿਪਰੀਤਿ[2]।<br>ਪੂਰਨ ਜਤੀ ਸੁ ਜਾਨਿਯੇ, ਲੀਨ ਕਾਮ ਤਿਹ ਜੀਤ ॥੫੪॥ | [1]ਅਠ ਤਰ੍ਹਾਂ। [2]ਉਲਟਾ। |

ਚੌਪਈ:

ਖਸ਼ਟ[1] ਜਤੀ ਹੈਂ ਔਰ ਨ ਕੋਈ।' [1]ਛੇ।
ਸੁਨਿ ਕਰਿ ਨਿਰਸੰਸੈਤਾ[1] ਹੋਈ। [1]ਤਸੱਲੀ।
ਪੁਨ ਮਰਦਾਨਾ ਬਚਨ ਅਲਾਵੈ।
'ਅੱਗ੍ਰਜ ਚਲਿਯੇ ਜੇ ਤੁਧੁ ਭਾਵੈ ॥੫੫॥
ਇਨ ਤੇ ਊਚੇ ਥਾਨ ਬਿਸ਼ੇਖ਼ਾ।
ਤਿਨ ਕੋ ਚਾਹਤਿ ਹੌਂ ਮੈਂ ਦੇਖਾ।'
ਸ਼੍ਰੀ ਗੁਰੁ ਕਹੈਂ 'ਬਿਲੰਬ[1] ਨ ਕੋਈ। [1]ਦੇਰੀ।
ਚਲਿ ਦੇਖਹੁ ਦੇਖਨ ਹਿਤ ਜੋਈ' ॥੫੬॥
ਅਸ ਕਹਿ ਕਰਿ ਸ਼੍ਰੀ ਗੁਰੁ ਸੁਖਕਾਰੀ।
ਗਮਨ ਹੇਤ ਪੁਨ ਕੀਨੀ ਤਯਾਰੀ।
ਪਿਖਿ ਕਰਿ ਗੋਪੀਚੰਦ ਬਖਾਨਾ।
'ਮੰਗਲਨਾਥ! ਸੁਨਹੁ ਦੇ ਕਾਨਾ ॥੫੭॥
ਨਾਨਕ ਤਪਾ ਚਲਿਤ ਭੇ ਤਯਾਰੂ।
ਚਲਹੁ ਆਪ ਕੀਜੈ ਸਤਿਕਾਰੂ।
ਜੇ ਤੁਮ ਕਹੇ ਰਹੈਂ ਇਹ ਥਾਈਂ।
ਯਾਂ ਤੇ ਨੀਕੀ ਅਪਰ ਨ ਕਾਈ ॥੫੮॥
ਜਿਨ ਕੇ ਬਚਨ ਗਯਾਨ ਮਹਿਂ ਭੀਨੇ।
ਹੁਇਂ ਸਨਾਥ[1] ਤਿਹ ਸੰਗਤਿ ਕੀਨੇ।' [1]ਨਿਹਾਲ।
ਕਹਤਿ[1] ਪਰਸਪਰ ਬਚਨ ਬਿਲਾਸੂ। [1]ਕਹਿੰਦੇ ਹੋਏ।
ਚਲਿ ਆਏ ਸ਼੍ਰੀ ਗੁਰੁ ਕੇ ਪਾਸੂ ॥੫੯॥
ਘੁੱਘੂਨਾਥ ਸੁ ਮੰਗਲਨਾਥਾ।
ਪ੍ਰਾਨਨਾਥ ਆਵਾ ਹਿਤ ਸਾਥਾ।
ਭਰਥਰਿ ਗੋਪੀਚੰਦ ਸੁਜਾਨਾ।
ਬੈਠਿ ਸਮੀਪਹਿ ਪ੍ਰੇਮ ਮਹਾਨਾ ॥੬੦॥

{ਸਿੱਧਾਂ ਤੋਂ ਵਿਦਾ ਹੋਣਾ}

ਹਾਥ ਬੰਦਿ ਕੈ ਬਚਨ ਅਲਾਏ।
'ਰਹੋ ਇਹਾਂ, ਕਿਉਂ ਤਪਾ! ਸਿਧਾਏ?

ਸਿੱਧ ਮੰਡਲੀ ਕਰਹੁ ਸਨਾਥਾ।
ਬੈਸੇ ਕਰਹੁ ਨਿਰੰਜਨ ਗਾਥਾ ॥੬੧॥
ਦੋਹਰਾ:
ਨਹਿਂ ਤੁਮ ਕੋ ਜੰਜਾਰ ਕਛੁ, ਰਹਜੋ ਨ ਕੋਉ ਕਾਜ।
ਦਰਸ਼ਨ ਦੀਜੈ ਲੀਜਿਯੇ, ਰਹਉ ਸੁਮੇਰੁ ਬਿਰਾਜ' ॥੬੨॥
ਚੌਪਈ:
ਸ਼੍ਰੀ ਨਾਨਕ ਸੁਨਿ ਬੈਨ ਉਚਾਰਾ।
'ਔਰ ਨਹੀਂ ਕੋ ਹਮੈਂ ਜੰਜਾਰਾ।
ਦਰਸਨ ਸੰਤਨ ਕੋ ਹਿਤ ਮੇਰੇ।
ਜਿਨ ਸੰਗਤਿ ਮਹਿਂ ਸਭਿ ਸੁਖ ਹੇਰੇ ॥੬੩॥
ਆਸਨ ਬੈਸਨ[1] ਹਮ ਤੇ ਛੂਟਾ।
ਸਤਿਗੁਰੁ ਪਰਸਤਿ ਬੰਧਨ ਤੂਟਾ।
ਨਿਰੰਕਾਰ ਪਰ ਡੀਠ ਹਮਾਰੀ।
ਛੂਟ ਗਈ ਸਭਿ ਅਪਨੀ ਧਾਰੀ[1] ॥੬੪॥
ਨਹੀਂ ਦ੍ਰਿਸ਼ਟਿ ਜਾਵਹਿ ਕਿਤ ਆਨਾ।
ਅਟਕੀ[1] ਸ਼੍ਰੀ ਕਰਤਾਰ ਸਥਾਨਾ।
ਤਿਹ ਪਗ ਲਗਜੋ ਪ੍ਰੇਮ ਮਨ ਮੇਰੇ।
ਸ਼ਾਂਤਿ ਨ ਆਵਤਿ ਤਿਨ ਬਿਨ ਹੇਰੇ' ॥੬੫॥
ਦੋਹਰਾ:
ਬੋਲਜੋ ਮੰਗਲਨਾਥ ਤਬ, 'ਰਾਵਰ ਹੀ ਕਰਤਾਰ।
ਤੁਮਰੋ ਦਰਸ ਦੁਲੰਭ ਹੈ, ਹਮ ਯੌਂ ਕਰਤਿ ਉਚਾਰ ॥੬੬॥
ਚੌਪਈ:
ਤੁਮ ਸਮੀਪ ਜੋ ਬੀਤਹਿ ਕਾਲਾ।
ਸੋ ਹਮ ਜਾਨਹਿਂ ਸਫਲ ਬਿਸਾਲਾ।
ਕਰੁਨਾ ਕਰਿ ਕੁਛ ਕਾਲ ਰਹੀਜੈ।

[1]ਟਿਕ ਕੇ ਬੈਠਣਾ।
[1]ਹਉਮੈ।
[1]ਲੱਗੀ ਹੈ।

ਪੁਨ ਜਾਵਨ ਕੀ ਇੱਛਾ ਕੀਜੈ' ॥੬੭॥
ਸੁਨਿ ਸ੍ਰੀ ਨਾਨਕ ਬਚਨ ਉਚਾਰੇ।
'ਤੁਮ ਸਭਿ ਮੇਰੇ ਪ੍ਰਾਨਨ ਪਜਾਰੇ[1]। [1]ਪ੍ਰਾਣਾਂ ਦੇ ਪਜਾਰੇ।
ਹੋਇ ਮੇਲ ਪੁਨ ਕੇਤਿਕ ਕਾਲਾ।
ਅਬ ਜਾਵਨ ਕੋ ਕਾਜ ਬਿਸਾਲਾ ॥੬੮॥
ਕਰਹੁ ਦਯਾ ਆਇਸ ਅਬ ਦੀਜੈ।
ਹੌਂ ਗਮਨੋਂ ਨਿਜ ਖੁਸ਼ੀ ਸੁ ਕੀਜੈ।'
ਮੰਗਲ ਆਦਿ ਸਰਬ ਸਿਧ ਭਾਖੈਂ।
'ਦੇਖਹੁ ਤਪਾ' ਜਹਾਂ ਤੁਮ ਕਾਂਖੈ[1] ॥੬੯॥ [1]ਇੱਛਾ ਹੈ।

ਦੋਹਰਾ:

[1]ਪ੍ਰਮਾਤਮਾ।

ਖੁਸ਼ੀ ਨਿਰੰਜਨ[1] ਕੀ ਸਦਾ, ਖੇਲਹੁ ਜਿਤ ਹੁਇ ਚਾਹਿ।
ਸਭਿ ਤੁਮਰੇ ਅਸਥਾਨ ਹੈਂ, ਦੂਸਰ ਦੀਸਤਿ ਨਾਂਹਿ' ॥੭੦॥

ਚੌਪਈ:

ਠਾਂਢੇ ਹ੍ਵੈ ਕਰਿ ਪੰਕਜ ਬਦਨਾ।
ਬਿਦਾ ਹੋਨਿ ਲਾਗੈ ਸੁਖ ਸਦਨਾ।
ਮਿਲਿ ਸਭਿ ਸੋਂ 'ਆਦੇਸ' ਅਲਾਈ।
ਕਰਹਿਂ ਪ੍ਰੇਮ ਹਿਰਦੈ ਜਗਰਾਈ ॥੭੧॥
ਮੰਗਲ, ਪ੍ਰਾਨਨਾਥ, ਲੁਹਿਰੀਪਾ।
ਚਲਿ ਕਰਿ ਆਏ ਸਰਬ† ਸਮੀਪਾ। †ਪਾ:-ਤਬਹਿ।
ਗੋਪੀਚੰਦ ਆਦਿ ਹੈਂ ਜੇਤੇ।
ਮਿਲਿ ਕਰਿ ਹਰਖੇ ਜੇ ਗੁਰੁ ਬੇਤੇ[1] ॥੭੨॥ [1]ਗੁਰੂ ਜੀ ਨੂੰ ਪਛਾਣਨ ਵਾਲੇ।
ਦੇਖਹਿਂ ਚੰਦ੍ਰ ਬਦਨ ਕੀ ਓਰਾ।
ਸਭਿ ਨੈ ਲੋਚਨ ਕੀਨ ਚਕੋਰਾ।
ਬੰਦਨ ਕਰਹਿਂ ਚਰਨ ਅਰਬਿੰਦਾ।
ਮਨ ਆਪਨੇ ਜਿਨ ਕੀਨ ਮਲਿੰਦਾ[1] ॥੭੩॥ [1]ਭੌਰੇ।

ਸਾਦਰ ਕੇ[1] ਬਚ ਸੁਨੇ ਸੁਨਾਏ। [1]ਆਦਰ ਵਾਲੇ।
ਅੱਗ੍ਰਜ[1] ਸੰਗ[2] ਚਲੇ ਪਹੁੰਚਾਏ। [1]ਅੱਗੇ। [2]ਨਾਲ।
ਕਰਤਿ ਪ੍ਰੇਮ ਸਭਿ ਸਿੱਧ ਹਟਾਏ।
ਆਗੇ ਪੁਨ ਸ੍ਰੀ ਗੁਰੂ ਸਿਧਾਏ ॥੭੪॥

ਇਤਿ ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸਿੱਧਨ ਤੇ ਬਿਦਾ ਹੋਨ' ਪ੍ਰਸੰਗ ਬਰਨਨੰ ਨਾਮ ਚੌਹਠਮੋਂ ਅਧਜਾਯ ॥੬੪॥

ਸੁਮੇਰ ਹਿੰਦੂ ਪੌਰਾਣਕ ਅਖਜਾਯਕਾਂ ਦਾ ਇਕ ਪਰਬਤ ਹੈ, ਜੋ ਖਜਾਲੀ ਜਾਪਦਾ ਹੈ। ਇਹ ਓਥੇ ਜੰਬੂ ਦੀਪ ਦਾ ਕੇਂਦਰ ਮੰਨਿਆ ਹੈ। ਗ੍ਰੈਹ ਇਸਦੇ ਦੁਆਲੇ ਘੁੰਮਦੇ ਮੰਨੇ ਹਨ। ਉਚਾਈ ਇਸ ਦੀ ੮੪੦੦੦ ਯੋਜਨ ਹੈ, ਜਿਸ ਵਿਚੋਂ ੧੬੦੦੦ ਯੋਜਨ ਜ਼ਿਮੀਂ ਦੇ ਅੰਦਰ ਹੈ। ਇਸ ਦੀ ਸ਼ਕਲ ਮੁਰੱਬਾ, ਅੰਡਾਕਾਰ, ਤੇ ਗਾਜਰ ਵਰਗੀ ਮੰਨੀ ਹੈ। ਇਸਦੇ ਚਾਰ ਮੂੰਹ ਹਨ:-ਪੂਰਬ ਦਾ ਚਿੱਟਾ, ਦੱਖਣ ਦਾ ਪੀਲਾ, ਉੱਤਰ ਦਾ ਲਾਲ, ਪੱਛਮ ਦਾ ਕਾਲਾ। ਅਕਾਸ਼ੋਂ ਇਕ ਗੰਗਾ ਇਸ ਪਰ ਉਤਰਦੀ ਹੈ ਜੋ ਚਾਰ ਧਾਰਾ ਹੋ ਕੇ ਚਾਰ ਪਾਸੇ ਜਗਤ ਵਿੱਚ ਵਗਦੀ ਹੈ। ਚਾਰ ਦਿਸ਼ਾਂ ਦੇ ਦਿਗਪਾਲ ਚਹੁੰ ਪਾਸਿਆਂ ਤੇ ਰਹਿੰਦੇ ਹਨ, ਪਰਬਤ ਇਹ ਸੋਨੇ ਤੇ ਰਤਨਾਂ ਦਾ ਹੈ। ਚੋਟੀ ਤੇ ਬ੍ਰਹਮਾਂ ਰਹਿੰਦਾ ਹੈ, ਜਿਥੇ ਪ੍ਰਿਥਵੀ ਦੇ ਤਪੱਸ੍ਵੀ ਲੋਕ ਤੇ ਅਕਾਸ਼ਾਂ ਦੇ ਗੰਧਰਵ ਤੇ ਸੁਰਗਾਂ ਦੇ ਦੇਵਤੇ ਆ ਕੱਠੇ ਹੁੰਦੇ ਹਨ।

ਜੇ ਹਿੰਦੂਆਂ ਦੀ ਨਵੀਨ ਖੋਜ ਨੂੰ-ਕਿ ਆਰਯ ਵਡਕੇ ਪਹਿਲਾਂ ਉੱਤਰੀ ਧ੍ਰੂਵ ਦੇ ਨੇੜੇ ਰਹਿੰਦੇ ਸਨ ਠੀਕ ਮੰਨ ਲਈਏ ਤਾਂ ਜਾਪਦਾ ਹੈ ਕਿ ਸ਼ਾਯਦ ਉੱਤਰੀ ਧ੍ਰੂਵ ਨੂੰ ਸੁਮੇਰੁ ਕਹਿੰਦੇ ਹੋਣ, ਕਿਉਂਕਿ ਭੂਗੋਲ ਵਿਦਯਾ ਵਾਲੇ ਉੱਤਰੀ ਧ੍ਰੂਵ ਨੂੰ ਸੁਮੇਰੂ ਤੇ ਦੱਖਣੀ ਨੂੰ ਕੁਮੇਰੂ ਹੁਣ ਤਕ ਕਹਿੰਦੇ ਹਨ। ਉੱਤਰੀ ਧ੍ਰੂਵ ਤੇ ਅੱਪੜਨਾ ਲਗ ਪਗ ਅਸੰਭਵ ਹੁੰਦਾ ਸੀ, ਉਸ ਬਾਬਤ ਪੌਰਾਣਕਾਂ ਨੇ ਰਚਨਾ ਸੁਹਣੀ ਰਚ ਲਈ ਜਾਪਦੀ ਹੈ, ਮਰਕਜ਼ ਇਕ ਤਰ੍ਹਾਂ ਉਹ ਹੈ ਹੀ ਤੇ ਜੰਬੂ ਦ੍ਵੀਪ ਤੋਂ ਮੁਰਾਦ ਕੀ ਜਾਣੀਏ ਉੱਤਰੀ ਸੀਤਕਟਬੰਧ ਤੋਂ ਹੋਵੇ, ਜਿਥੋਂ ਦੇ ਓਹ ਪਹਿਲਾਂ ਵਸਨੀਕ ਸਨ। ਜਦ ਏਹ ਲੋਕ ਉਨ੍ਹਾਂ ਬਰਫਾਨੀ ਧਰਤੀਆਂ ਤੋਂ ਹੇਠਾਂ ਉਤਰੇ ਤਦ ਕੀਹ ਜਾਣੀਏ ਯੂਰਾਲ ਪਹਾੜ ਨੂੰ ਸੁਮੇਰੂ ਕਹਿਣ ਲੱਗ ਪਏ ਹੋਣ, ਸੋਨਾਂ ਉਸ ਵਿਚੋਂ ਬੀ ਨਿਕਲਦਾ ਹੈ। ਜਦੋਂ ਏਹ ਵਡਕੇ ਹਿੰਦ ਵਿੱਚ ਆ ਰਹੇ ਤੇ ਵਧੇ ਫੈਲੇ ਤਦੋਂ ਜਾਪਦਾ ਹੈ ਕਿ ਹਿਮਾਲੇ ਦੀ ਕੈਲਾਸ਼, ਗੁਰਲਾ ਮਾਨਧਾਤਾ ਤੇ ਇਨ੍ਹਾਂ ਪਰਬਤਾਂ ਦੇ ਲਾਗ ਦੀ ਉੱਚ ਧਰਤੀ ਸੁਮੇਰੂ ਬਣ ਗਈ। ਸੋਨਾਂ ਇਸ ਧਰਤੀ ਦੇ ਲਾਗੋਂ ਬੀ ਨਿਕਲਦਾ ਹੈ। ਸਤਲੁਜ, ਸਿੰਧ, ਬ੍ਰਹਮ ਪੁੱਤ੍ਰਾ ਆਦਿ ਦਰਯਾ ਦੂਰ ਨੇੜੇ ਏਸੇ ਇਲਾਕੇ ਵਿਚੋਂ ਨਿਕਲਦੇ ਹਨ। ਪਾਂਡਵ ਆਦਿ ਏਸੇ ਪਾਸੇ ਗਏ ਹਨ ਜਿਸ ਨੂੰ ਸੁਮੇਰੁ ਕਿਹਾ ਹੈ।

ਜਿਸ ਇਲਾਕੇ ਦਾ ਨਾਮ ਸੁਮੇਰੁ ਕਰਕੇ ਏਥੇ ਆ ਰਿਹਾ ਹੈ, ਉਹ ਨਿਰਸੰਦੇਹ ਏਸੇ ਇਲਾਕੇ ਦਾ ਨਾਮ ਹੈ ਜੋ ਕੈਲਾਸ਼ ਦੇ ਪਾਸ ਹੈ, ਮਾਨ ਸਰੋਵਰ ਦੀ ਝੀਲ ਜਿੱਥੇ ਹੈ। ਕਿਉਂਕਿ ਕਵਿ ਜੀ ਅਧਜਾਯ ੬੦ ਅੰਕ ੧੩ ਵਿਚ ਪਤਾ ਦੇਂਦੇ ਹਨ ਕਿ ਹਿਮਾਲੇ ਦਾ ਇਹ ਘਰ ਹੈ, ਬਰਫ ਪੈ ਕੇ ਜੰਮ ਰਹੀ ਹੈ। ਫਿਰ ਭਾਈ ਬਾਲੇ ਵਾਲੀ ਸਾਖੀ ਜੋ ਸ੍ਰੀ ਗੁਰੁ ਨਾਨਕ ਪ੍ਰਕਾਸ਼ ਦਾ ਮੂਲ ਹੈ ਦੇ ਸਫੇ ੨੭੩ ਤੇ ਕੈਲਾਸ਼ ਨਾਮ ਬੀ ਦਿੱਤਾ ਹੈ ਕਿ ਸੁਮੇਰੁ ਤੋਂ ਉੱਚੇ ਜਾ ਕੇ ਕੈਲਾਸ਼ ਪਰਬਤ ਆਯਾ। ਹਿਮਾਲੇ ਤੋਂ ਲੰਘਣਾ ਕੈਲਾਸ਼ ਦਾ ਪਤਾ ਦੇਣਾ ਤੇ ਫੇਰ ਜ਼ਿਕਰ ਤਾਲ ਦਾ ਆਉਣਾ ਕਿ ਗੋਰਖ ਨੇ ਗੁਰੂ ਜੀ ਨੂੰ ਤਾਲ ਤੋਂ ਪਾਣੀ ਭਰਕੇ ਲੈ ਆਉਣ ਲਈ ਕਿਹਾ-ਦੱਸਦਾ ਹੈ ਕਿ ਇਹ ਤਾਲ ਮਾਨ ਸਰੋਵਰ ਹੀ ਹੈ।

ਜੇ ਪੁਰਾਤਨ ਜਨਮ ਸਾਖੀ ਵਲ ਆਓ ਤਾਂ ਬੀ ਇਹੋ ਥਾਂ ਸਹੀ ਹੁੰਦੀ ਹੈ। ਕਸ਼ਮੀਰ ਦੀ ਯਾਤ੍ਰਾ ਮਗਰੋ ਲਿਖਿਆ ਹੈ ਕਿ ਸਵਾ ਲਖ ਪਰਬਤ ਲੰਘਿਆ ਅੱਗੇ ਸੁਮੇਰੁ ਜਾਇ ਚੜਿਆਂ ਜਹਾਂ ਮਹਾਂਦੇਵ ਕਾ ਅਸਥਾਨ ਥਾ। ਕਸ਼ਮੀਰ ਤੋਂ ਲੱਦਾਖ ਜਾ ਕੇ ਅੱਗੇ ਮਾਨ ਸਰੋਵਰ ਨੂੰ ਜਾ ਸਕੀਦਾ ਹੈ, ਪਰ ਕਸ਼ਮੀਰ ਤੋਂ ਸ਼ਿਮਲੇ ਆਦਿ ਪਹਾੜਾਂ ਥਾਣੀਂ ਬੀ ਮਾਨ ਸਰੋਵਰ ਜਾ ਸਕੀਦਾ ਹੈ। ਕਸ਼ਮੀਰ ਤੋਂ ਕੈਲਾਸ਼ ਤਕ ਅਨੇਕ

ਪਰਬਤ ਲੰਘਣੇ ਪੈਂਦੇ ਹਨ, ਤੇ ਕੈਲਾਸ਼ ਮਹਾਂਦੇਵ (ਸ਼ਿਵ ਜੀ) ਪਾਣੀ ਭਰ ਲਿਆਉਣ ਵਾਸਤੇ ਡਿੱਬੀ ਦਿੱਤੀ।

ਇਸਤੋਂ ਬੀ ਪੁਰਾਣੀ ਲਿਖਤ ਭਾਈ ਗੁਰਦਾਸ ਜੀ ਦੀ ਹੈ। ਓਹ ਬੀ ਸੁਮੇਰੁ ਜਾ ਚੜਿਆ ਲਿਖਦੇ ਹਨ, ਤੇ ਪਾਣੀ ਭਰ ਲਿਆਉਣ ਦੀ ਗੱਲ ਦੱਸਦੇ ਹਨ, ਪਰ ਹੋਰ ਕੋਈ ਪਤਾ ਨਹੀਂ ਮਿਲਦਾ। ਪਰ 'ਸਬਦ ਜਿਤੀ ਸਿਧ ਮੰਡਲੀ ਕੀਤੋਸੁ ਅਪਣਾ ਪੰਥ ਨਿਰਾਲਾ' ਵਿਚ ਇਸ ਦਿਗ ਬਿਜੈ ਦਾ ਪਤਾ ਜ਼ਰੂਰ ਦੇਂਦੇ ਹਨ।

ਤਵਾਰੀਖ ਖਾਲਸਾ ਵਿਚ ਲਿਖਿਆ ਹੈ ਕਿ ਬਦਰੀਨਾਥ ਤੋਂ ਅੱਠ ਦਸ ਕੋਹ ਚੜ੍ਹਦੀ ਵਲ ੧੭ ਹਜ਼ਾਰ ਛੇ ਸੌ ਬਹੱਤ੍ਰ ਫੁਟ ਦੀ ਉਚਾਈ ਵਾਲਾ ਹੇਮਕੁੰਟ ਪਰਬਤ ਲੰਘ ਕੇ ਅਨੇਕ ਸਾਧੂ ਰਿਖੀਆਂ ਨਾਲ ਚਰਚਾ ਕਰਦੇ ਹਿਮਾਲਯ ਜਾ ਚੜ੍ਹੇ, ਅੱਗੇ ਸਿਰਧਾਰ ਪਰਬਤ ਜਾ ਚੜ੍ਹੇ, ਫੇਰ ਗੋਰਖ ਆਦਿ ਮਿਲੇ। ਅਲਮੋਰੇ ਤੋਂ ਬੀ ਗੜ੍ਹਤੋਕ ਤੇ ਅੱਗੋਂ ਮਾਨ ਸਰੋਵਰ ਨੂੰ ਰਸਤਾ ਹੈ। ਸਭ ਤੋਂ ਅਖੀਰਲੀ ਸ਼ੈ ਮੈਕਾਲਫ ਦਾ ਲੇਖ ਹੈ। ਉਹ ਲਿਖਦਾ ਹੈ ਕਿ ਗੁਰੂ ਜੀ ਸਿਰੀ ਨਗਰ ਤੋਂ ਟੁਰਕੇ ਉੱਚੇ ਉੱਚੇ ਪਹਾੜ ਲੰਘਕੇ ਸੁਮੇਰੁ ਤੇ ਅੱਪੜੇ ਤੇ ਸਿੱਧਾਂ ਨਾਲ ਚਰਚਾ ਹੋਈ।

ਸੋ ਪਤਾ ਇਹ ਲਗਾ ਕਿ ਇਸੇ ਮਾਨ ਸਰੋਵਰ ਵਾਲੇ ਸੁਮੇਰੁ ਤੇ ਗੁਰੂ ਜੀ ਗਏ ਹਨ, ਪਰੰਤੂ ਭਾਈ ਸੰਤੋਖ ਸਿੰਘ ਜੀ ਵਿਚ ਵਿਚ ਠਹੋਲੇ ਓਸ ਸੁਮੇਰੁ ਦੇ ਦੇ ਜਾਂਦੇ ਹਨ ਜੋ ਸ਼ਾਸਤ੍ਰਾਂ ਵਿੱਚ ਕਲਪਤ ਕੀਤਾ ਹੋਯਾ ਹੈ, ਮਿਣਤੀਆਂ ਬੀ ਉਸੇ ਪ੍ਰਕਾਰ ਦੀਆਂ ਕਹਿ ਜਾਂਦੇ ਹਨ, ਕਈ ਇਕ ਪੁਰਾਣੇ ਤਪੱਸ੍ਵੀਆਂ ਦੇ ਟਿਕਾਣੇ ਬੀ ਦੱਸਦੇ ਹਨ, ਚੰਦ ਸੂਰਜ ਤੋਂ ਉੱਚਾ ਬੀ ਉਸ ਨੂੰ ਕਹਿ ਜਾਂਦੇ ਹਨ। ਜੋ ਅਸਲੀ ਸਾਖੀ ਸੀ ਉਸ ਵਿਚ ਪਤਾ ਨਹੀਂ ਕਿਵੇਂ ਸੀ, ਪਰ ਹਿੰਦਾਲੀਆਂ ਦੀ ਵਿਗਾੜ ਕੇ ਕੀਤੀ ਸਾਖੀ ਵਿਚ ਬੀ ਸ਼ਾਸਤ੍ਰੀ ਸੁਮੇਰੁ ਦੇ ਕਈ ਲੱਛਣ ਕੀਤੇ ਹਨ, ਪਰ ਕੈਲਾਸ਼ ਦੇ ਕੋਲ ਉਸ ਨੂੰ ਦੱਸਕੇ ਸਿੱਧ ਕਰ ਦਿੱਤਾ ਕਿ ਉਸ ਦੀ ਮੁਰਾਦ ਬੀ ਮਾਨਸਰੋਵਰ ਦੇ ਇਲਾਕੇ ਤੋਂ ਹੈ।

ਅਜ ਕਲ ਕਈ ਯਾਤਰੂ ਹਿਮਾਲਯ ਦੇ ਤਿੱਬਤ ਵਾਲੇ ਇਸ ਸੁਮੇਰੁ ਹੋ ਆਏ ਹਨ, ਚੁਨਾਂਚਿ ਸਾਨੂੰ ਇਕ ਹੋ ਆਏ ਸਜਨ (ਭਾ: ਕਸ਼ਮੀਰਾ ਸਿੰਘ ਜੀ) ਨੇ ਦੱਸਿਆ ਹੈ ਕਿ ਮਾਨ ਸਰੋਵਰ ਦੇ ਚਾਰ ਪਾਸੇ ਚਾਰ ਗੁਫਾ ਦੇ ਮੰਦਰ ਹਨ, ਜਿਨ੍ਹਾਂ ਵਿਚ ਬੁਧ ਮਤ ਤੇ ਹੋਰ ਬਜ਼ੁਰਗਾਂ ਦੇ ਪੁਸਤਕ ਤੇ ਬੁੱਤ ਹਨ, ਇਨ੍ਹਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਮੂਰਤੀ ਬੀ ਹੈ। ਏਥੇ ਕੋਈ ਖਾਸ ਮੇਲੇ ਨਹੀਂ ਲਗਦੇ, ਸਿਆਲੇ ਰਹਿ ਸਕਣਾ ਕਠਨ ਹੈ, ਗਰਮੀਆਂ ਦੇ ਚਾਰ ਮਹੀਨੇ ਯਾਤ੍ਰਾ ਖੁੱਲ੍ਹੀ ਰਹਿੰਦੀ ਹੈ, ਤਿੱਬਤੀ ਲੋਕ ਇਨ੍ਹਾਂ ਨੂੰ ਪਵਿੱਤ੍ਰ ਤੀਰਥ ਮੰਨਦੇ ਹਨ, ਹਿੰਦੂ ਸਾਧੂ ਬੀ ਕਈ ਜਾਂਦੇ ਹਨ। ਤਿਬਤੀਆਂ ਨੂੰ ਕੰਨਪਾਟੇ ਜੋਗੀਆਂ ਨਾਲ ਖਾਸ ਵੈਰ ਹੈ, ਇਹ ਗਲ ਸਾਡੇ ਸਜਣ ਨੂੰ ਓਥੇ ਕਿਸੇ ਨੇ ਖਾਸ ਦੱਸੀ ਸੀ। ਇਸ ਤੋਂ ਜਾਪਦਾ ਹੈ ਕਿ ਗੁਰੂ ਜੀ ਦੇ ਸਮੇਂ ਜੋਗੀ ਉਰਲੇ ਪਹਾੜਾਂ 'ਗੜ੍ਹਤੋਕ' ਆਦਿ ਇਲਾਕਿਆਂ ਵਿਚ ਮਾਨਤਾ ਰਖਦੇ ਹੋਣਗੇ ਅਤੇ ਰਹਿੰਦੇ ਹੋਣਗੇ ਅਰ ਗਰਮੀਆਂ ਵਿਚ ਮਾਨਸਰੋਵਰ ਜਾ ਮੱਲ ਬੈਠਦੇ ਹੋਣਗੇ ਯਾ ਮਾਨਸਰੋਵਰ ਦੇ ਗੁਫਾ ਮੰਦਰ ਇਨ੍ਹਾਂ ਨੇ ਸਿੱਧੀਆਂ ਕਰਾਮਾਤਾਂ ਤੇ ਡਰਾਵਿਆਂ ਦੇ ਜ਼ੋਰ ਨਾਲ ਬੋਧੀਆਂ ਤੋਂ ਖੱਸ ਲਏ ਹੋਣਗੇ। ਗੁਰੂ ਜੀ ਦੀ ਚਰਚਾ ਵੇਲੇ ਜ਼ਿਕਰ ਆਯਾ ਹੈ ਕਿ ਓਹ ਜੋਗੀ ਸ਼ਰਾਬ ਪੀਂਦੇ ਸਨ, ਜੋ ਪਹਿਲੋਂ ਭਾਵੇਂ ਸਰਦੀ ਦੀ ਬਹੁੱਲਤਾ ਕਰਕੇ ਸ਼ੁਰੂ ਹੋਈ ਹੋਵੇ, ਪਰ ਫੇਰ ਤਪੱਸਜਾ ਦੀ ਥਾਂ ਇਹ ਰਹਿ ਗਈ ਹੋਵੇ ਯਾ ਤਪੱਸਜਾ ਦੇ ਨਾਲ ਸ਼ਰਾਬ ਇਕ ਅੰਗ ਬਣ ਗਈ ਹੋਵੇ।

ਭਾਈ ਦਿਦਾਰ ਸਿੰਘ ਜੀ ਜੋ ਸ਼ਿਮਲੇ ਤੇ ਤਿੱਬਤ ਦੀ ਸਰਹੱਦ ਦੇ ਪਹਾੜਾਂ ਵਿਚ ਰਹਿ ਆਏ ਹਨ, ਦੱਸਦੇ ਹਨ ਕਿ ਸਰਹੱਦੀ ਤਿੱਬਤ ਤੇ ਗੜਤੋਕ ਦੇ ਇਲਾਕੇ ਵਿਚ ਪੂਰੇ ਪੂਰੇ ਨਿਸ਼ਾਨ ਗੁਰੂ ਨਾਨਕ ਦੇਵ ਜੀ ਦੇ ਓਧਰ ਜਾਣ, ਉਪਦੇਸ਼ ਕਰਨ, ਜੀਆਦਾਨ ਦੇਣ ਦੇ ਹੁਣ ਤਕ ਮੌਜੂਦ ਹਨ।

ਤਿੱਬਤ ਦੇ ਵਿਚ ਦੋ ਤਰ੍ਹਾਂ ਦੇ ਲੋਕ ਵੱਸਦੇ ਹਨ।

(੧) ਮਹਾਤਮਾਂ ਬੁਧ ਦੇ ਪੈਰੋਕਾਰ-ਇਨ੍ਹਾਂ ਦਾ ਜਾਪ ਇਹ ਹੈ।

'ਓ ਮਨੀ ਪਦਮਿਹੁੰ'

ਇਹ ਲੋਕ ਜਿਸ ਵੇਲੇ ਇਸ ਮੰਤਰ ਦਾ ਜਿੰਨੀ ਵਾਰ ਜਾਪ ਕਰਨਾ ਹੁੰਦਾ ਹੈ ਕਰ ਲੈਣ ਤਦ ਅੰਤਲੀ ਵਾਰ ਇਸ ਦੇ ਪਿਛੇ 'ਸ਼ੀ' ਵਧਾ ਦੇਂਦੇ ਹਨ। ਇਹਨਾਂ ਦੇ ਮੰਦਰਾਂ ਵਿਚ ਬੁਧ ਦੀ ਸਮਾਧੀ ਦੀ ਯੁਬਾ ਅਵਸਥਾ ਦੀਆਂ ਮੂਰਤੀਆਂ ਹੁੰਦੀਆਂ ਹਨ, ਇਹ ਸਿਰ ਨੂੰ ਮੁਨਾਈ ਰੱਖਦੇ ਹਨ।

(੨) ਓਹ ਲੋਕ ਜੇਹੜੇ ਇਸ ਮੰਤਰ ਦਾ ਜਾਪ ਕਰਦੇ ਹਨ-

'ਓ ਆਹੁੰ ਭੱਦਰਾ ਗੁਰੂ, ਪਦਮਾਂ ਸਿਧੀ ਹੁੰ'

'ਬਹੱਦਰਾ' ਯਾ 'ਭੱਦਰਾ' ਗੁਰੂ' ਦੇ ਅਰਥ ਹਨ 'ਵਡਾ ਗੁਰੂ' 'ਸ੍ਰੇਸ਼ਟ ਗੁਰੂ', ਇਨ੍ਹਾਂ ਲੋਕਾਂ ਦੇ ਸਿਰ ਤੇ ਕੇਸ਼ ਹੁੰਦੇ ਹਨ, ਹੱਥ ਵਿਚ ਸਿਪ ਦਾ ਕੜਾ ਪਾਂਦੇ ਹਨ ਤੇ ਛੋਟੀ ਜਿਹੀ ਕ੍ਰਿਪਾਨ ਵੀ ਆਮ ਤੌਰ ਤੇ ਪਾਸ ਰਖਦੇ ਹਨ, ਜਿਸ ਨੂੰ ਕਿ ਇਹ ਕਾਰੂਦੂ ਕਹਿੰਦੇ ਹਨ।

ਇਨ੍ਹਾਂ ਲੋਕਾਂ ਦੇ ਮੰਦਰਾਂ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਮੂਰਤੀ ਰੱਖੀ ਹੁੰਦੀ ਹੈ। ਲਿਪਾ ਕਾਨਮ ਪੂਹਾ ਆਦਿਕ ਅਸਥਾਨਾਂ ਦੀਆਂ ਸੜਕਾਂ ਤੇ ਥੋੜੀ-ਥੋੜੀ ਵਾਟ ਪਰ ਸੜਕ ਦੇ ਦੋਨੋਂ ਪਾਸੀਂ ਗੜਤੋਕ ਤਕ ਦੇ ਦੋ ਥੰਮ ਖੜੇ ਕਰਕੇ ਸੜਕ ਨੂੰ ਛੱਤਿਆ ਹੋਇਆ ਹੈ ਤੇ ਇਸ ਛਤ ਵਿਚ ਗੁਰੂ ਨਾਨਕ ਸਾਹਿਬ ਜੀ ਦੀ ਤਸਵੀਰ ਬਣੀ ਹੋਈ ਹੈ। ਇਸ ਤਰ੍ਹਾਂ ਦੀਆਂ ਮੂਰਤਾਂ ਸ਼ਿਮਲੇ ਤੋਂ ਤਿੱਬਤ ਨੂੰ ਜਾਣ ਵਾਲੀ ਸੜਕ ਤੇ ਸ਼ਿਮਲੇ ਤੋਂ ਇਕ ਸੌ ਸਠਵੇਂ ਮੀਲ ਤੋਂ ਸ਼ੁਰੂ ਹੋ ਜਾਂਦੀਆਂ ਹਨ।

ਸ਼ਹਿਰ ਲਿਪਾ ਦਾ 'ਦੇਵੀ ਰਾਮ' ਨਾਮ ਦਾ ਲਾਂਮਾ ਆਪਣੇ ਸਮੇਂ ਵਿਚ ਬੜਾ ਵਿੱਦਵਾਨ ਤੇ ਤੇਜੱਸ੍ਵੀ ਹੋਇਆ ਹੈ। ਇਕ ਵੇਰ 'ਕਾਨਮ' ਦਾ 'ਤਵਾਰਕੀ' ਨਾਮੇ ਲਾਂਮਾ (ਤਿਬਤ ਵਿਚ ਲਾਮਾ ਧਾਰਮਕ ਆਗੂ ਨੂੰ ਕਹਿੰਦੇ ਹਨ') ਤੇ ਕੁਝ ਹੋਰ ਲਾਂਮੇ ਆਏ ਇਕੱਠੇ ਹੋਏ ਹੋਏ ਸਨ, ਇਹਨਾਂ ਤੇ ਪ੍ਰਸ਼ਨ ਕੀਤਾ ਗਿਆ ਕਿ 'ਭੱਦਰਾ ਗੁਰੂ' ਕੌਣ ਹੈ ਜਿਸ ਦੀ ਤੁਸੀਂ ਪੂਜਾ ਕਰਦੇ ਹੋ? ਓਹਨਾਂ ਸਾਰਿਆਂ ਨੇ ਦੇਵੀ ਰਾਮ ਵੱਲ ਵੇਖਿਆ ਤੇ ਉੱਤਰ ਦੇਣ ਲਈ ਕਿਹਾ। ਦੇਵੀ ਰਾਮ ਨੇ ਉੱਤਰ ਵਿੱਚ ਦੱਸਿਆ ਕਿ ਭੱਦ੍ਰਾ ਗੁਰੂ ਪੰਜਾਬ ਵਿਚ ਹੋਇਆ ਹੈ। ਦੇਵੀ ਰਾਮ ਤੋਂ ਪੁੱਛਿਆ ਗਿਆ ਕਿ ਓਹਦਾ ਨਾਮ ਕੀ ਹੈ? ਤਦ ਉਸ ਨੇ ਕਿਹਾ ਗੁਰੂ ਪਤੀ ਹੈ ਤੇ ਅਸੀਂ ਉਹਦੀਆਂ ਚੇਲੀਆਂ ਹਾਂ। ਪੰਜਾਬ ਵਿਚ ਕੋਈ ਇਸਤ੍ਰੀ ਆਪਣੇ ਪਤੀ ਦਾ ਨਾਮ ਨਹੀਂ ਲੈਂਦੀ, ਸੋ ਅਸੀਂ ਗੁਰੂ ਦਾ ਨਾਮ ਕਿਸ ਤਰ੍ਹਾਂ ਲੈ ਸਕਦੇ ਹਾਂ। ਫਿਰ ਪੁੱਛਿਆ ਗਿਆ ਕਿ ਆਖਰ ਕੁਝ ਪਤਾ ਦੱਸੋ ਕਿ ਤੁਹਾਡਾ ਗੁਰੂ ਕਿਹੜਾ ਹੈ? ਤਦ ਦੇਵੀ ਰਾਮ ਲਾਂਮਾ ਨੇ ਕਿਹਾ ਕਿ ਸਾਡਾ ਭੱਦਰਾ ਗੁਰੂ ਓਹ ਹੈ ਜਿਸ ਨੇ ਮੱਕਾ ਫੇਰਿਆ, ਜਿਸ ਨੇ ਰੇਠੇ ਮਿੱਠੇ ਕੀਤੇ, ਜਿਸ ਨੇ ਸਿੱਧਾਂ ਨਾਲ ਗੋਸ਼ਟ ਕਰਕੇ ਓਹਨਾਂ ਤੇ ਵਿਜੈ ਪਾਈ, ਜਿਸ ਨੇ ਦਸ ਜਾਮੇ ਧਾਰੇ, ਸ੍ਰੀ ਅੰਮ੍ਰਿਤਸਰ ਵਿਚ ਹਰਿ ਮੰਦਰ ਰਚਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਬਣਾਇਆ, ਛੇਵੇਂ ਜਾਮੇ ਜੰਗ ਕੀਤੇ ਤੇ ਦਸਵੇਂ ਜਾਮੇ ਸਿੰਘ ਸਜਾਏ। ਦੇਵੀ ਰਾਮ ਲਾਂਮੇ ਤੋਂ ਪੁੱਛਿਆ ਗਿਆ ਕਿ ਭੱਦਰਾ ਗੁਰੂ ਦੇ ਦਸਾਂ ਜਾਮਿਆਂ ਵਿਚ ਅਵਤਰਣ ਦਾ ਹਾਲ ਕੀ ਤੁਸਾਂ ਸਿੱਖਾਂ ਦੀ ਤਾਰੀਖ ਤੋਂ ਪੜਿਆ ਹੈ? ਉੱਤਰ ਵਿਚ ਦੇਵੀ ਰਾਮ ਨੇ ਕਿਹਾ ਕਿ ਤਿੱਬਤ ਦੀ ਭਾਸ਼ਾ ਵਿਚ ਇਸੇ ਦੇਸ਼ ਦੀ ਲਿਪੀ ਵਿਚ ਭੋਜ ਪੱਤਰਾਂ ਤੇ ਲਿਖਿਆ ਇਕ ਗ਼ਾਰ ਦੇ ਵਿਚੋਂ ਪ੍ਰਾਚੀਨ ਇਤਿਹਾਸ ਸਾਡੇ ਮੁਲਕ ਵਿਚ ਮਿਲਿਆ ਹੈ ਮੈਂ ਇਹ ਹਾਲ ਉਹਦੇ ਵਿਚੋਂ ਪੜ੍ਹੇ ਹਨ।

ਇਹਨਾਂ ਲੋਕਾਂ ਦੀ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਰਵਾਲਸਰ ਤੀਰਥ ਤੇ ਬੜੀ ਸ਼ਰਧਾ ਹੈ ਤੇ ਇਨ੍ਹਾਂ ਤੀਰਥਾਂ ਦੀ ਯਾਤ੍ਰਾ ਲਈ ਏਹ ਬੜੀ ਸ਼ਰਧਾ ਨਾਲ ਆਉਂਦੇ ਤੇ ਸ਼ਾਸ਼ਟਾਂਗ ਡੰਡਵਤ ਪ੍ਰਣਾਮ ਕਰਦੇ ਹੋਏ ਪ੍ਰਕਰਮਾਂ ਕਰਦੇ ਹਨ। ਇਹ ਨਜ਼ਾਰਾ ਸ੍ਰੀ ਦਰਬਾਰ ਸਾਹਿਬ ਜੀ ਵਿਚ ਕਈ ਵੇਰ ਲੋਕਾਂ ਨੇ ਅੱਖੀਂ ਡਿੱਠਾ ਹੈ ਤੇ ਹਰ ਸਾਲ ਦੇਖੀਦਾ ਹੈ।

ਲਿਪਾ ਦੇ ਮੰਦਰ ਵਿਚ ਇੱਕ ਵੇਰ ਇਕ ਤਮਾਕੂ ਪੀਣ ਵਾਲਾ ਮਨੁੱਖ ਵੜ ਗਿਆ, ਲਾਂਮੇ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਤਦ ੪੮ ਘੰਟੇ ਓਸ ਮੰਦਰ ਨੂੰ ਅੰਦਰੋਂ ਚੱਪਾ ਚੱਪਾ ਥਾਂ ਤੋਂ ਧੋਂਦੇ ਰਹੇ ਤੇ ਸੈਂਕੜੇ ਆਦਮੀ 'ਓਂ ਆਹੁੰ ਭੱਦਰਾ ਗੁਰੂ ਪਦਮਾਂ ਸਿਧੀ ਹੁੰ' ਦਾ ਜਾਪ ਕਰਦੇ ਰਹੇ। ਇਹਨਾਂ ਲੋਕਾਂ ਦੀ ਤਿੱਬਤ ਵਿਚ ਚੋਖੀ ਵਸੋਂ ਹੈ। ਬੁਧ ਦੇ ਮੰਦਰਾਂ ਦੀ ਇਹ ਪੂਜਾ ਨਹੀਂ ਕਰਦੇ, ਕਿੰਤੂ ਬੋਧੀ ਇਹਨਾਂ ਦੇ ਮੰਦਰਾਂ ਦੀ ਪੂਜਾ ਆਪਣੇ ਇਸ਼ਟ ਵਤ ਕਰਦੇ ਹਨ।

ਇਸ ਇਲਾਕੇ ਵਿਚ ਰਾਮ ਚੰਦਰ ਆਦਿਕ ਦੇਵਤਿਆਂ ਦੀ ਪੂਜਾ ਬੀ ਹੁੰਦੀ ਹੈ ਤੇ ਹਰ ਪਿੰਡ ਦਾ ਲਗਪਗ ਦੇਵਤਾ ਵੱਖਰਾ ਹੁੰਦਾ ਹੈ। ਦੇਵੀ ਰਾਮ ਤੋਂ ਪੁਛਣ ਤੇ ਉਸਨੇ ਦੱਸਿਆ ਕਿ ਰਾਮ ਚੰਦਰ ਆਦਿਕ ਦੇਵ ਮੰਡਲ ਦੇ ਹਨ, ਮਹਾਤਮਾ ਬੁੱਧ ਮੁਕਤ ਹੈ, ਇਸ ਕਰਕੇ ਇਹਨਾਂ ਵਿਚੋਂ ਮਹਾਤਮਾ ਬੁਧ ਬਹੁਤ ਉਚਾ ਹੈ, ਕਿੰਤੂ ਭੱਦਰਾ ਗੁਰੂ ਮੁਕਤੀ ਦਾਤਾ ਹੈ ਤੇ ਬੁੱਧ ਮੁਕਤੀ ਲੈਣ ਵਾਲਾ, ਇਸ ਕਰਕੇ ਉਹ ਬੁੱਧ ਜੀ ਤੋਂ ਬਹੁਤ ਉੱਚਾ ਹੈ। ਇਹ ਗੱਲ ਬੀ ਦਸਦੇ ਹਨ ਕਿ ਕੰਨ ਪਾਟਿਆਂ ਜੋਗੀਆਂ ਤੋਂ ਏਹ ਲੋਗ ਘ੍ਰਿਣਾਂ ਕਰਦੇ ਹਨ। ਜਾਪਦਾ ਹੈ ਕਿ ਉਨ੍ਹਾਂ ਦੇ ਹਥੋਂ ਗੁਰੂ ਜੀ ਵੇਲੇ ਏਹ ਲੋਕ ਤੰਗ ਸਨ, ਤੇ ਸਤਿਗੁਰੂ ਜੀ ਦੀ ਉਨ੍ਹਾਂ ਪਰ ਬਿਜੈ ਪਾਉਣ ਤੇ ਉਨ੍ਹਾਂ ਦਾ ਸਤਿਕਾਰ ਤੇ ਭੈ ਇਨ੍ਹਾਂ ਦੇ ਦਿਲਾਂ ਤੋਂ ਟੁੱਟ ਗਿਆ, ਤੇ ਉਨ੍ਹਾਂ ਦੀ ਸ਼ਰਾਬ ਨੋਸ਼ੀ ਆਦਿ ਮਾੜੇ ਕੰਮਾਂ ਤੋਂ ਘ੍ਰਿਣਾਂ ਹੋ ਗਈ। ਏਹ ਲੋਕ ਗੁਰੂ ਜੀ ਦੇ ਉਪਾਸ਼ਕ ਹੋ ਗਏ ਤੇ ਸਿੱਧ ਓਥੋਂ ਹੇਠਾਂ ਆ ਗਏ। ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤਰਾਰਧ ਵਿਚ ਕਈ ਥਾਈਂ ਗੋਰਖ ਆਦਿ ਓਹੋ ਸਿੱਧ ਫਿਰ ਫਿਰ ਹਿੰਦ ਦੇ ਮੈਦਾਨਾਂ ਵਿਚ ਮਿਲਦੇ ਹਨ।

ਸੋ ਸਾਰੀ ਖੋਜ ਪੜਤਾਲ ਇਹ ਦੱਸਦੀ ਹੈ ਕਿ ਗੁਰੂ ਜੀ ਨੇ ਹਿਮਾਲਯ ਤੇ ਤਿੱਬਤ ਦੇ ਦੁਰਘਟ ਥਾਈਂ ਫਿਰ ਫਿਰ ਕੇ ਸਤਿਨਾਮ ਦਾ ਛਤਰ ਝੁਲਾਯਾ। ਸ਼ੋਕ ਹੈ ਕਿ ਉਨ੍ਹਾਂ ਦੀ ਸੰਪ੍ਰਦਾਇ ਨੇ ਏਹ ਸਾਰੇ ਇਲਾਕੇ ਅਪਣੇ ਪ੍ਰਚਾਰ ਦੀ ਅਣਹੋਂਦ ਨਾਲ ਸਮੇਂ ਦੇ ਹੱਥਾਂ ਵਿਚ ਸਪੁਰਦ ਕਰ ਛੱਡੇ ਹਨ ਜੋ ਦਿਨੋਂ ਦਿਨ ਵਿਗੜਦੇ ਜਾਣ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਚਲ ਵਟਾਲੇ ਹੋਈ ਗੋਸ਼ਟ ਤਾਂ ਸਿੱਧ ਗੋਸ਼ਟ ਵਿਚ ਲਿਖੀ ਹੈ, ਤੇ ਸੁਮੇਰੁ ਵਾਲੀ ਚਰਚਾ ਦੇ ਸ਼ਬਦ ਜੋ ਹੋਏ ਓਹ ਸ੍ਰੀ ਗੁਰ ਨਾਨਕ ਪ੍ਰਕਾਸ਼ ਵਿਖੇ ਵਿਚ ਵਿਚ ਆ ਗਏ ਹਨ।

ਸਿੱਧ ਨਾਥ ਸੁਮੇਰੁ ਤੇ ੧੨ ਮਹੀਨੇ ਨਹੀਂ ਸਨ ਰਹਿੰਦੇ, ਦੇਖੋ ਅਧਜਾਯ ੬੦ ਅੰਕ ੧੦ ਗੋਰਖ ਸੁਮੇਰੁ ਤੇ ਜਾਂਦਾ ਦੱਸਿਆ ਹੈ।

ਮਾਨਸਰੋਵਰ ਦਾ ਤਾਲ ੧੫੩੦੦ ਫੁੱਟ ਦੀ ਉਚਾਈ ਤੇ ਹੈ ਤੇ ਕੈਲਾਸ਼ ਪਰਬਤ ਜੋ ਪਾਸ ਹੀ ਹੈ, ਦੀ ਚੋਟੀ ੨੧੯੩੦ ਫੁੱਟ ਉੱਚੀ ਹੈ। ਇਕ ਪਾਸੇ ਇਸ ਦੇ ਗੁਰਲਾ ਮਾਨਧਾਤਾ ਨਾਮੇ ਪਰਬਤ ਹੈ। ਮਾਨਸਰੋਵਰ ਨੂੰ ਲੱਦਾਖ ਤੋਂ ਬੀ ਜਾ ਸਕੀਦਾ ਹੈ, ਸ਼ਿਮਲੇ ਤੋਂ ਬੀ ਤੇ ਅਲਮੋਰੋ ਵੱਲੋਂ ਬੀ। ਮਾਨਸਰੋਵਰ ਦਾ ਵਿਸਤਾਰ ੫੦-੬੦ ਮੀਲ ਹੈ। ਏਸ ਇਲਾਕੇ ਵਿਚੋਂ ਜਿਸ ਨੂੰ ਖੋਰਸਮ ਕਹਿੰਦੇ ਹਨ ਚਾਰ ਵਡੇ ਦਰਯਾ ਨਿਕਲਦੇ ਹਨ:-ਸਿੰਧ, ਯਾਰੇ ਟਸਾਨ ਪੋ, ਸਤਲੁਜ ਤੇ ਕਰਨਾਲੀ। ਇੱਥੇ ਸੋਨਾਂ ਦੇਣ ਵਾਲੇ ਥਾਉਂ ਬੀ ਹਨ:-ਥੋਕ ਜਾਲੰਗ; ਥੋਕ ਦੌਰਾਕਪਾ, ਤੇ ਹੇਰੁ, ਆਦਿ!

## ੬੫. [ਗੁਰ ਚਰਣ ਮੰਗਲ। ਕਾਕ ਭਸੁੰਡ: ਦੱਤਾ ਤ੍ਰੇਯ।]

੬੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੬੬



ਦੋਹਰਾ:

ਰਿਦੈ ਪਦਾਰਥ ਚਾਹਿਂ ਜੇ, ਸਤਿਗੁਰੁ ਚਰਨ ਸਰੇਉ।
ਜੀਵਤਿ ਪਾਵਹੁ ਸਰਬ ਸੁਖ, ਅੰਤ ਮੁਕਤਿ ਕੋ ਲੇਉ ॥੧॥

ਅਰਥ:

ਜੇ ਰਿਦੇ (ਵਿਚ) ਪਦਾਰਥ (ਬੀ) ਚਾਹੇਂ (ਤਾਂ) ਸਤਿਗੁਰੂ ਦੇ ਚਰਨ ਸ੍ਰੇਵਨ ਕਰ, (ਚਰਨ ਸੇਵਣ ਨਾਲ) ਜੀਉਂਦਿਆਂ ਸਾਰੇ ਸੁਖ ਪ੍ਰਾਪਤ ਹੋਣਗੇ (ਅਤੇ) ਅੰਤ ਨੂੰ ਮੁਕਤ ਨੂੰ ਲਓਗੇ।

ਭਾਵ:

ਚਰਣਾਂ ਦੀ ਅਰਾਧਨਾ ਜੇ ਪਦਾਰਥ ਲਈ ਕੀਤੀ ਤਾਂ ਓਹ ਸ਼ੈ ਤਾਂ ਲੱਭੇ ਹੀ ਗੀ ਜਿਸ ਪਰ ਮਨ ਦ੍ਰਿੜ ਤੇ ਏਕਾਗ੍ਰ ਕੀਤਾ ਹੈ, ਪਰ ਮੁਕਤੀ ਭੀ ਮਿਲੇਗੀ। ਇਹ ਗਲ ਕਵੀ ਜੀ ਨੇ ਦੱਸੀ ਹੈ ਪਰ ਕਾਰਣ ਨਹੀਂ ਦੱਸਿਆ, ਕਾਰਣ ਏਹ ਹੈ ਕਿ ਚਰਣਾ ਦਾ ਧ੍ਯਾਨ ਅਪਣੇ ਸੁਭਾਵਕ ਅਸਰ ਵਿਚ ਮੁਕਤੀ ਦਾਤਾ ਹੈ। ਸਤਿਗੁਰ ਚਰਣਾਂ ਦੇ ਪ੍ਰੇਮੀ ਤੇ ਧ੍ਯਾਨੀ ਉਥੋਂ ਉਹੋ ਸ਼ੈ ਪ੍ਰਾਪਤ ਕਰਦੇ ਹਨ ਜੋ ਉਥੇ ਸੁਤੇ ਸਿੱਧ ਹੈ, ਪਰ ਅਪਣੇ ਮਨ ਦੀ ਭਾਵਨਾ ਪਦਾਰਥ ਵਲ ਹੋਣ ਕਰਕੇ ਉਥੋਂ ਮਨੋਕਾਮਨਾ ਬੀ ਮਿਲਦੀ ਹੈ, ਪਰ ਚਰਣਾਂ ਦਾ ਸੁਤੇ ਸੁਭਾਵ ਜੋ ਮੁਕਤੀ ਦਾਨ ਕਰਨਾ ਹੈ ਉਹ ਭੀ ਨਾਲੋ ਨਾਲ ਅਪਣਾ ਅਸਰ ਕਰਦਾ ਜਾਏਗਾ, ਇਥੋਂ ਤੱਕ ਕਿ ਧ੍ਯਾਨੀ ਨੂੰ ਉੱਚੀ ਮਤਿ ਦਾਨ ਕਰੇਗਾ ਅਰ ਓਹ 'ਮੁਕਤਿ ਮਾਰਗ' ਵਿਚ ਪਰਵੇਸ਼ ਕਰ ਜਾਏਗਾ।

ਸ੍ਰੀ ਬਾਲਾ ਸੰਧੁਰੁ ਵਾਚ ॥

ਦੋਹਰਾ:

ਅੱਗ੍ਰਜ ਗਮਨੇ ਸ਼੍ਰੀ ਗੁਰੂ, ਗਏ ਏਕ ਅਸਥਾਨ।

{ਕਾਕ ਭਸੁੰਡ}

ਕਾਕ ਭਸੁੰਡ ਬੈਠੋ ਜਹਾਂ, ਪੰਖਨ† ਬਿਖੇ ਮਹਾਨ ॥੨॥

†ਅਕਾਸ਼ੀ ਬ੍ਰਿਤਿ ਵਾਲੇ ਤਿਆਗੀ ਨੂੰ ਬਿਹੰਗਮ (ਪੰਛੀ) ਕਿਹਾ ਜਾਂਦਾ ਹੈ। ਕਾਕ ਭਸੁੰਡ ਇਕ ਕਿਸੇ ਤਿਆਗੀ ਦਾ ਨਾਮ ਹੈ। ਕਾਕ ਭਸੁੰਡ ਨੂੰ ਚਿਰਜੀਵੀ ਮੰਨਿਆ ਗਿਆ ਹੈ। ਇਸ ਦੀ ਕਥਾ ਇਸ ਅਧ੍ਯਾਯ ਵਿਚ ਦਿੱਤੀ ਹੈ। ਪੌਰਾਣਕ ਪ੍ਰਸੰਗ ਹੈ, ਕਿ ਇਕ ਭਗਤੀ ਭਾਵ ਵਾਲੇ ਬ੍ਰਹਮਣ ਨੂੰ ਲੋਮਸ ਨੇ ਸਰਾਪ ਦਿੱਤਾ ਸੀ ਕਾਂ ਹੋ ਜਾਣ ਦਾ। 'ਦੋ ਅਡ ਇਸ਼ਟ ਦੇਵਾਂ ਦੇ ਪੁਜਕਾਂ ਵਿਚ ਵਿਰੋਧ ਨਹੀਂ ਚਾਹੀਦਾ' ਇਹ ਇਸ ਵਿਚ ਉਪਦੇਸ਼ ਹੈ। ਠੀਕ ਐਉਂ ਜਾਪਦਾ ਹੈ ਇਸ ਨਾਮ ਦਾ ਕੋਈ ਵਡੀ ਉਮਰ ਵਾਲਾ ਤ੍ਯਾਗੀ ਤੇ ਭਗਤ ਪੁਰਖ ਸਤਿਗੁਰ ਜੀ ਨੂੰ ਏਥੇ ਮਿਲਿਆ ਹੈ। ਜਨਮ ਸਾਖੀ ਵਾਲੇ ਨੇ ਪੌਰਾਣਕ ਕਥਾ ਨਾਲ ਜੋੜ ਦਿੱਤੀ ਹੈ ਤੇ ਕਵਿ ਜੀ ਨੇ ਓਹੋ ਕਵਿਤਾ ਵਿਚ ਅਨੁਵਾਦ ਕਰ ਦਿੱਤੀ ਹੈ, ਸ਼ਾਇਦ ਪੌਰਾਣਕ ਕਥਾ ਵਿਚ ਜੋ ਤਪੱਸ੍ਵੀਆਂ ਦੇ ਕ੍ਰੋਧ ਤੇ ਸ੍ਰਾਪ ਦੇਣ ਦਾ ਮਹਾਨ ਅਵਗੁਣ ਸੀ, ਉਹ ਦਿਖਾਉਣ ਦਾ

ਪ੍ਰਯੋਜਨ ਹੈ, ਉਸ ਦੇ ਮੁਕਾਬਲੇ ਸਤਿਗੁਰ ਜੀ ਕੈਸੇ ਦਿਆਲ ਮੂਰਤੀ ਤੇ ਬਖਸ਼ਿੰਦ ਹਨ, ਇਹ ਗੱਲ ਸਪਸ਼ਟ ਕੀਤੀ ਹੈ। ਵਡੀ ਉਮਰਾ ਬਾਬਤ ਪੜ੍ਹੋ ਟੂਕ ਅਧਯਾਯ ੬੫ ਅੰਕ ੫੮ ਦੀ।

ਚੌਪਈ:

ਬਹੁ ਬਿਹੰਗ ਹੈਂ ਅਨਗਨ ਜਹਿਂਵਾ।
ਕਾਕ ਭਸੁੰਡ ਬਿਰਾਜੈ ਤਹਿਂਵਾ।
ਬੈਸਯੋ ਆਪ ਸਭਿਨਿ ਕੇ ਮਾਂਹੀ।
ਉਚਰਤਿ ਕਥਾ ਪ੍ਰੇਮ ਉਰ ਜਾਂਹੀ[1] ॥੩॥ — [1]ਜਿਸ ਦੇ।
ਸੁਨਹਿਂ ਪ੍ਰੀਤਿ ਸੋਂ ਸਰਬ ਬਿਹੰਗਾ[1]। — [1]ਬਿਹੰਗਮ ਸਾਧੂ (ਅ) ਪੰਛੀ।
ਭਗਤਿ ਕਰਤਿ ਜਿਨ ਪ੍ਰੇਮ ਉਮੰਗਾ।
ਬੈਸੇ ਜਾਇ ਤਹਾਂ ਸੁਖਕਾਰੀ।
ਮੈਂ ਮਰਦਾਨਾ ਜਿਨ ਸੰਗਾਰੀ[1] ॥੪॥ — [1]ਨਾਲ ਸਨ।
ਕਥਾ ਕਰਨ ਤੇ ਹਟਿਗਾ ਜਬ ਹੀ।
ਤਿਹ ਬੰਦਤਿ ਭੇ ਮਿਲ ਖਗ ਸਭਿਹੀ[1†]। — [1]ਸਾਰੇ ਹੀ। [†]ਪਾ:-ਤਬਹੀ।
ਬਹੁਰੋ ਕੇਤਿਕ ਕਾਲ ਬਿਤਾਵਾ।
ਸਬਦ ਤਬਹਿ ਮਰਦਾਨੇ ਗਾਵਾ ॥੫॥

ਦੋਹਰਾ:

ਸੁਨਤਿ ਸਬਦ ਭਾ ਪ੍ਰੇਮ ਤਿਹ, ਜਨੁ ਰਾਕਾ ਸਸਿ ਦੇਖਿ[1]। — [1]ਪੂਰਨਮਾਸ਼ੀ ਦੇ ਚੰਦ੍ਰਮਾ ਨੂੰ ਦੇਖਕੇ।
ਬਧਯੋ ਅਨੰਦੋਦਧਿ[1] ਅਧਿਕ, ਲਗੀ ਸਮਾਧਿ ਬਿਸੇਖ ॥੬॥ — [1]ਅਨੰਦ ਦਾ ਸਮੁੰਦਰ।

ਚੌਪਈ:

ਗਾਯੋ ਕਿਤਿਕ ਕਾਲ ਮਰਦਾਨੇ।
ਪੁਨ ਤੂਸ਼ਨਿ ਬੈਸਯੋ ਤਿਹ ਥਾਨੇ।
ਲੋਚਨ ਕਾਕ ਭਸੁੰਡ ਉਘਾਰੇ।
ਮਧੁਰ ਮ੍ਰਿਦੁਲ ਮੁਖ ਬਚਨ ਉਚਾਰੇ ॥੭॥
'ਕਿਹ ਕੋ ਏਹੁ ਸ਼ਬਦ ਤੈਂ ਗਾਵਾ।
ਮਹਾਂ ਮੋਹ ਬਨ ਕੋ ਜਯੋਂ[†] ਦਾਵਾ[1]। — [1]ਅੱਗ ਵਤ ਹੈ। [†]ਪਾ:-ਜੋ, ਸੋ।
ਜਿਹ ਕੇ ਸੁਨਤਯੋਂ ਪ੍ਰੇਮ ਉਮੰਗਾ।
ਰਾਗ ਬਿਖੈ ਗਾਯੋ ਹਿਤ ਸੰਗਾ ॥੮॥
ਤਿਹ ਕੋ ਨਾਮ ਬਤਾਵਹੁ ਮੋਹੀ।

ਭਗਤਿ ਰੰਗਿ ਮਹਿਂ ਰੰਗਜੋ ਹੋਹੀ।'
ਸੁਨਿ ਮਰਦਾਨੇ ਬਚਨ ਬਖਾਨਾ।
'ਸ਼੍ਰੀ ਨਾਨਕ ਪ੍ਰਭੁ ਸਭਿ ਗੁਨਖਾਨਾ ॥੯॥
ਇਨ ਕੋ ਸਬਦ ਅਹੈ ਜੋ ਗਾਵਾ।
ਨਿਰੰਕਾਰ ਅਵਤਾਰ ਸੁਹਾਵਾ।'
ਕਾਕ ਭਸੁੰਡ ਸੁਨਜੋ ਇਵ ਕਾਨਾ।
ਤੂਰਨ ਆਇ ਚਰਨ ਲਪਟਾਨਾ ॥੧੦॥
ਤਿਹ ਕੋ ਪਿਖ ਪੰਖੀ ਸਭਿ ਆਏ।
ਬੰਦਹਿਂ ਚਰਨ ਕਮਲ ਸੁਖ ਪਾਏ।
ਕਾਕ ਭਸੁੰਡ ਜੋਰ ਜੁਗ ਹਾਥਾ।
ਬੋਲਜੋ ਬਚਨ ਪ੍ਰਭੂ ਕੇ ਸਾਥਾ ॥੧੧॥
'ਇਹ ਸੁਧ ਮੋ ਕੋ ਹੁਤੀ ਅਗਾਰੀ।
-ਪ੍ਰਗਟੈ ਹਰਿ ਕਲਿ[1] ਕਾਲ[2] ਮਝਾਰੀ। [1]ਕਲਯੁਗ। [2]ਸਮੇਂ।
ਜਾਉਂ ਬਿਲੋਕਨ ਰੂਪ ਕ੍ਰਿਪਾਲਾ-।
ਯਹੀ ਚਾਹਿ ਬੀ ਰਿਦੇ ਬਿਸਾਲਾ ॥੧੨॥
ਦੈਵਯੋਗ[1] ਤੇ ਆਇ ਸਮੀਪਾ। [1]ਰਬ ਸਬੱਬੀ।
ਦੀਨ ਦਰਸ ਬੇਦੀ ਕੁਲਦੀਪਾ!
ਕੀਨ ਮਨੋਰਥ ਪੂਰਨ ਮੇਰਾ।
ਲੋਚਨ ਸੰਗ ਰੂਪ ਤਵ ਹੇਰਾ ॥੧੩॥
ਕਲੀ ਕਾਲ ਮਤਿ ਮੰਦ ਬਿਮੂਢਾ[1]। [1]ਮੂਰਖ।
ਧਰਮ ਭ੍ਰਿਸ਼ਟਿ ਤੇ ਮੋਹ ਅਰੂਢਾ[1]। [1]ਮੋਹ ਵਿਚ ਪੈਕੇ।
ਤਿਨ ਕੋ ਦੇਨੇ ਹੇਤ ਸੁਪੰਥਾ।
ਖੋਵਨ ਰਿਦੇ ਕੁਮਤਿ ਕੀ ਗ੍ਰੰਥਾ[1] ॥੧੪॥ [1]ਖੋਟੀ ਬੁੱਧੀ ਦੀ ਗੰਢ।
ਧਰ[1] ਪਰ ਨਰ ਸਰੀਰ ਕੋ ਧਾਰਾ। [1]ਧਰਤੀ।
ਤੀਨ ਲੋਕ ਕੇ ਤੁਮ ਆਧਾਰਾ।
ਆਇ ਜਿ ਰਾਵਰਿ ਚਰਨਨ ਸ਼ਰਨਾ।
ਕਜੋਂ ਨ ਤਰੈ ਜਗ ਜਨਮ ਰੁ[1] ਮਰਨਾ ॥੧੫॥ [1]ਅਤੇ।
ਕਰਹਿ ਬਚਨ ਤੁਮਰੇ ਜੁ ਕਮਾਵਨ।

ਸੇ ਨਰ ਤੀਰਥ[1] ਕਰਿਹੈਂ ਪਾਵਨ। [1]ਤੀਰਥਾਂ ਨੂੰ।
ਜਿਸ ਮਹਿਂ ਸ਼ਕਤਿ ਗਜਾਨ ਕੀ ਰਾਖੀ।
ਤਿਹ ਪਢਿ ਕਜੋਂ ਨ ਹੋਇ ਗਤਿ ਕਾਂਖੀ[1]' ॥੧੬॥ [1]ਮੁਕਤੀ ਦੀ ਇੱਛਾ ਵਾਲਾ।

ਦੋਹਰਾ: [1]ਵਡੇ।
ਸ੍ਰੀ ਨਾਨਕ ਬੋਲੇ ਤਬਹਿ, 'ਸਭਿ ਗੁਨ ਮੈਂ ਪਰਧਾਨ[1]।
ਭਗਤਿ ਨਿਰੰਤਰ ਕਰਤਿ ਹੋ, ਸ਼੍ਰੋਤਨ[1] ਬਿਖੈ ਮਹਾਨ' ॥੧੭॥ [1]ਸੁਣਨ ਵਾਲਿਆਂ।
[1] 'ਸਤਿਗੁਰ ਦੀਨਾ ਨਾਥ ਜੀ! ਕੀਜੈ ਮੋਹਿ ਸਹਾਇ। [1]ਕਾਕ ਭਸੁੰਡ ਬੋਲਿਆ।
ਸ਼੍ਰੋਤੇ ਕਿਸ ਪਰਕਾਰ ਕੇ? ਦੀਜੈ ਮੋਹਿ ਬਤਾਇ[†]' ॥੧੮॥ [†]ਇਹ ਦੋਹਾ ਕਈ ਨੁਸਖਿਆਂ ਵਿਚ ਨਹੀਂ ਹੈ, ਜੋ ਲਿਖਾਰੀਆਂ ਦੀ ਉਕਾਈ ਕਰਕੇ ਰਹਿ ਗਿਆ ਜਾਪਦਾ ਹੈ।

ਚੌਪਈ: [1]ਗੁਰੂ ਜੀ ਦਾ ਉੱਤਰ।
[1]'ਸ਼੍ਰੋਤਾ ਜਗ ਮਹਿਂ ਪੰਚ ਪ੍ਰਕਾਰਾ।
{ਪੰਜ ਪ੍ਰਕਾਰ ਦੇ ਸ੍ਰੋਤੇ}
ਸੋ ਹੌਂ ਤੁਮ ਸੋਂ ਕਰੌਂ ਉਚਾਰਾ।
ਰਾਗ ਰਾਗਨੀ ਸਮਝਹਿਂ ਏਕਾ।
ਦੂਜੇ ਸੁਰ ਕੈ ਲਖੈਂ ਬਿਬੇਕਾ[1] ॥੧੯॥ [1]ਗਿਆਨ।
ਤੀਜੋ ਤਾਲ ਸੁਨਹਿਂ ਹਿਤ[1] ਦੇਯਾ[2]। [1]ਪ੍ਰੇਮ ਲਾਕੇ। [2]ਪ੍ਰੇਮ ਲਾਕੇ।
ਚਤੁਰਥ ਬਾਦਿਤ[1] ਤੇ ਰਸ ਲੇਯਾ[2]। [1]ਵਾਜੇ। [2]ਲੈਂਦਾ ਹੈ।
ਪੰਚਮ ਸ਼ਬਦ ਅਰਥ ਕੋ ਚੀਨਾ।
ਤਾਤਪਰਜ ਸਮਝੰਤਿ ਪ੍ਰਬੀਨਾ ॥੨੦॥
ਸੋ ਸਭਿਹਿਨਿ ਤੇ ਲਖਹੁ ਮਹਾਨਾ।
ਅਰਥ ਸਮਝਿ ਕੈ ਗੁਨਤਿ ਸੁਜਾਨਾ।
ਯਾਂ ਤੇ ਹੋ ਸਭਿ ਬਿਖੇ ਵਡੇਰੇ।
ਸਮਝ ਅਰਥ ਸੁਖ ਪਾਇ ਘਨੇਰੇ ॥੨੧॥
ਪ੍ਰੇਮ ਭਗਤਿ ਮਹਿਂ ਨਿਤ ਮਨ ਲੀਨਾ।
ਚਿਂਰਜੀਵ ਹੋ ਅਧਿਕ ਪ੍ਰਬੀਨਾ।
ਅਰਥ ਬਿਚਾਰਹਿ ਜੋ ਹਿਤ ਲਾਏ।

ਸੋ ਸ਼ਰੋਤਾ ਰਸ ਸੋਂ ਤ੍ਰਿਪਤਾਏ ॥੨੨॥
ਔਰ ਜਿ ਸ਼੍ਰੋਤਾ ਚਾਰ ਪ੍ਰਕਾਰੀ।
ਛੀਲਰ[1] ਖਾਨ ਬਿਖੈ ਹਿਤ ਧਾਰੀ। — [1]ਛੱਲੜ।
ਫੋਕਟ ਕੇ ਰਸ ਮਹਿਂ ਫਸ ਗਏ।
ਅੰਤਰ ਰਸ ਨਹਿਂ ਚੀਨਤਿ ਭਏ ॥੨੩॥
ਸਤਿ ਸੰਗਤਿ ਕੋ ਰਸ ਤੁਮ ਚੀਨੋ।
ਵਡ ਚਿਰੰਜੀਵੀ ਪਦ ਕੋ ਲੀਨੋ।'
ਸੁਨਿ ਇਵ ਸ਼ਰੋਨ ਵਿਖੈ ਮਰਦਾਨਾ।
ਹਿਤ ਬੂਝਨ ਕੇ ਬਚਨ ਬਖਾਨਾ ॥੨੪॥
'ਰਿਖਿ ਜੀ! ਉਚਰੋ ਬੈਸ ਪ੍ਰਮਾਨੇ।
ਤੁਮ ਦੇਖਤਿ ਜੁਗ ਕਿਤਿਕ ਬਿਹਾਨੇ?'
ਕਾਕ ਭਸੁੰਡ ਬਚਨ ਤਬ ਕਹੈ।
'ਅਪ੍ਰਮਾਨ[1] ਬੈਸ[2] ਮਮ ਅਹੈ ॥੨੫॥ — [1]ਪ੍ਰਮਾਨ ਰਹਤ, ਬਹੁਤ। [2]ਆਯੂ।

ਦੋਹਰਾ:
ਜੁਗ ਸਹੰਸ੍ਰ ਬੀਤੈਂ ਜਬਹਿ,
ਏਕ ਦਿਵਸ ਬਿਧਿ[1] ਹੋਇ। — [1]ਬ੍ਰਹਮਾ ਦਾ ਇਕ ਦਿਨ ਹੁੰਦਾ ਹੈ।
ਤਿਹ ਕੇ ਸਮ[1] ਪੁਨ ਰੈਨ[2] ਹ੍ਵੈ, — [1]ਬਰਾਬਰ। [2]ਰਾਤ।
ਮਾਸਹਿ[1] ਇਹ ਬਿਧਿ ਜੋਇ[2]† ॥੨੬॥ — [1]ਮਹੀਨਾ। [2]ਇਸ ਤਰ੍ਹਾਂ ਜਾਣ। †ਪਾ:-ਮਾਸ ਇਸੀ ਬਿਧਿ ਸੋਇ।

ਚੌਪਈ:
ਇਸ ਪ੍ਰਕਾਰ ਕੇ ਸਹਸ ਬਰਖ ਜਬ।
ਬੀਤੈ ਬੈਸ ਬਿਧਾਤੇ ਕੀ ਤਬ।
ਮੁਝ ਦੇਖਤਿ ਕੇਤੇ[1] ਬਿਧਿ ਮਰੇ। — [1]ਕਈਂ।
ਕਈ ਬਾਰ ਜਗ ਪਰਲੈ ਕਰੇ ॥੨੭॥
ਪੁਨ ਬਿਧਿ ਜਨਮ ਜਗਤ ਉਪਜਾਵੈ।
ਜੜ੍ਹ ਜੰਗਮ ਸੁਰ ਅਸੁਰ ਬਨਾਵੈ।
ਨਾਨਾ ਬਿਧਿ ਕੀ ਰਚਨ ਰਚਾਇ।
ਐਸੇ ਬਿਧਿ ਬਿਨਸੈ ਉਪਜਾਇ ॥੨੮॥
ਹਮਰੇ ਦੇਖਤਿ ਕੇਤੇ ਗਏ।
ਬਹੁਰ ਬਹੁਰ ਜਗ ਉਪਜਤਿ ਭਏ।

ਬੈਠ ਇਹਾਂ ਮੈਂ ਹਰਿ ਗੁਨ ਗਾਵੌਂ।
ਧਜਾਨ ਧਰੌਂ ਉਰ ਬਹੁ ਸੁਖ ਪਾਵੌਂ'
॥੨੯॥

ਦੋਹਰਾ:
ਮਰਦਾਨ ਬਿਸਮਜੋ ਸੁਨਤਿ,
ਤੂਸ਼ਨ ਭਾ ਤਿਹ ਕਾਲ।
ਬੂਝਨ ਹਿਤ ਮੈਂ ਬੋਲਿਓ,
ਸੁਨਿ ਸ਼੍ਰੀ ਅੰਗਦ ਦਜਾਲੁ! ॥੩੦॥

ਚੌਪਈ:
'ਹਰਿ ਭਗਤਿਨ ਕੇ ਬਿਖੈ ਮਹਾਨੇ।
ਮੋਹ ਨਾਸ਼ ਭਾ ਆਤਮ ਗਜਾਨੇ।
ਸਭਿ ਬਿਧਿ ਸਭਿ ਮਹਿਂ ਦੀਰਘ ਤੁਮ ਹੋ।
ਕੈਸੇ ਪ੍ਰਾਪਤਿ ਕਾਕ ਜਨਮ ਹੋ?
॥੩੧॥
ਮੁਝ ਮਨ ਬਿਖੈ ਸੰਦੇਹ ਮਹਾਨਾ।
ਉੱਤਰ ਦੀਜੈ ਭੋ ਗੁਨਵਾਨਾ!'
ਬਾਨੀ ਕਾਕ ਭਸੁੰਡ ਅਲਾਈ।
'ਸੁਨਿ ਜਿਉਂ ਬਾਇਸ ਦੇਹੀ ਪਾਈ
॥੩੨॥

ਦੋਹਰਾ:
ਏਕ ਜਨਮ ਮੈਂ ਸ਼ੂਦਰ ਭਾ,
ਸ਼ਿਵ† ਸੇਵਾ ਮਨ ਲਾਇ। †ਪਾ:-ਗੁਰ।
ਕਰੌਂ ਬਿਸ਼ਨੁ ਸੋਂ ਦ੍ਰੋਹ[1] ਤਬ, [1]ਦ੍ਵੈਖ।
ਬਿਨੁ ਭਵ[1] ਜਾਨ ਨ ਕਾਇ[2] ॥੩੩॥ [1]ਸ਼ਿਵ। [2]ਕਿਸੇ ਨੂੰ ਨਾ ਜਾਣਾਂ।

ਚੌਪਈ:
ਰਹੌਂ ਅਯੁੱਧਜਾ ਪੁਰਿ ਕੇ ਮਾਂਹੀ।
ਭਾ ਦੁਰਭਿੱਖ[1] ਕਾਲ ਇਕ[2] ਤਾਂਹੀ। [1]ਕਾਲ ਪਿਆ। [2]ਇਕ ਸਮੇਂ।
ਉਠਿ ਕਰਿ ਤਹਿਂ ਤੇ ਗਯੋ ਉਜੈਨਾ।
ਰਹੈ ਬਿੱਪ੍ਰ ਤਹਿਂ ਇਕ ਮਨ ਚੈਨਾ
॥੩੪॥
ਦ੍ਵੈਤ ਬਾਸ਼ਨਾ ਜਿਨ ਸਭਿ ਨਾਸ਼ੀ।

ਗੁਰੂ ਕੀਯੋ ਮੈਂ ਸੋ ਪੁਰਿ ਬਾਸੀ[1]। — [1]ਸ਼ਹਿਰ ਦਾ ਵਸਨੀਕ।
ਬਿਸ਼ਨੁ ਭਗਤਿ ਕਹਿਕੈ ਸੁ ਦ੍ਰਿੜਾਵੈ।
ਸੁਨਿ ਮੇਰੋ ਹਿਰਦਾ ਜਰਿ ਜਾਵੈ ॥੩੫॥
ਭਵ[2] ਕੀ ਭਗਤਿ ਸਦਾ ਉਰ ਭਾਊ[1]। — [1]ਰਿਦੇ ਵਿਚ ਭਾਵੇ।
ਬਿਸ਼ਨੁ ਨਾਮ ਸੁਨਿ ਮਨ ਖੁਨਸਾਊਂ[1]। — [1]ਕ੍ਰੋਧਵਾਨ ਹੋਵਾਂ।
ਹਠ ਕਰਿ ਤਿਹ ਕੋ ਬਚਨ ਬਹੋਰੌਂ[1]। — [1]ਮੋੜ ਦੇਵਾਂ।
ਜੋ ਕੁਛ ਕਹੈ ਸੁ ਸੁਨਜੋ ਨ ਲੋਰੌਂ[1] ॥੩੬॥ — [1]ਸੁਣਨਾ ਨਾਂ ਚਾਹਵਾਂ।

ਦੋਹਰਾ:
ਅਨਿਕ ਭਾਂਤਿ ਉਪਦੇਸ਼ਹੀ,
ਕੈਸੇ ਮਾਨੋਂ ਨਾਂਹਿ।
ਗਰਬਾਵੌਂ[1] ਸਭਿ ਸਮਝ ਲਘੁ[2], — [1]ਹੰਕਾਰ ਕਰਦਾ ਸਾਂ। [2]ਛੋਟਾ।
ਦੰਭ ਬਿਖੈ ਬਹੁ ਚਾਹਿ ॥੩੭॥

ਚੌਪਈ:
ਸ਼ਿਵ ਮੰਦਰ ਬੈਸਾ ਇਕ ਕਾਲਾ।
ਤਿਹ ਛਿਨ ਆਵਾ ਗੁਰੂ ਕ੍ਰਿਪਾਲਾ।
ਉਠਿ ਕਰਿ ਤਬ ਨ ਕੀਨ ਸਨਮਾਨਾ।
ਸਿਰ ਨ ਨਿਵਾਯੋ ਗਰਬ ਮਹਾਨਾ ॥੩੮॥
ਮਾਨ ਅਮਾਨ[1][†] ਏਕ ਸਮ[2] ਤਾਂ ਕੇ। — [1]ਆਦਰ ਅਨਾਦਰ। [2]ਬਰਾਬਰ। [†]ਪਾ:-ਮਾਨ ਅਪਮਾਨ।
ਹਰਖ ਸੋਗ ਹਿਰਦੇ ਨਹਿਂ ਜਾਂ ਕੇ।
ਸਮ ਦਰਸੀ[†] ਨਹਿਂ ਬੋਲਜੋ ਸੋਈ। — [†]ਪਾ:-ਸਮਵਰਤੀ।
ਗਿਰਾ ਗਿਰੀਸ਼ ਭੌਨ ਤੇ ਹੋਈ[1] ॥੩੯॥ — [1]ਸ਼ਿਵ ਜੀ ਦੇ ਮੰਦਰ ਤੋਂ ਬਾਣੀ ਹੋਈ।
-ਦੁਸ਼ਟ! ਨਰਕ ਅਬ ਪਰਿਯੇ ਜਾਈ।
ਬਹੁਰ ਤ੍ਰਿਗਦ ਬਹੁ ਜੋਨਿ ਭ੍ਰਮਾਈ[1]। — [1]ਭਰਮਦਾ ਫਿਰ।
ਭੋਗ ਅਵੱਗਜਾ[1] ਕੋ ਦੁਖ ਭਾਰੀ। — [1]ਨਿਰਾਦਰ।
ਜਗ ਦੰਭੀ[1] ਤੂੰ ਰਿਦੇ ਹੰਕਾਰੀ ॥੪੦॥ — [1]ਪਖੰਡੀ।

ਦੋਹਰਾ:
ਕਰੈਂ ਬਿਸ਼ਨੁ ਸੋਂ ਦ੍ਰੋਹ ਤੂੰ, ਗੁਰੂ
ਨਿਰਾਦਰ ਕੀਨ।
ਯਾਂ ਤੇ ਯਮ ਡੰਡਾ ਸਹੋ, ਹੋਵਹੁ ਕਸ਼ਟ

ਅਧੀਨ- ॥੪੧॥

ਚੌਪਈ:

ਸੁਨਜੋ ਸ੍ਰਾਪ ਜਬ ਜੋ ਗੁਰੁ ਮੋਰਾ।
ਭਈ ਦਯਾ ਤਿਹ[1] ਸ਼ੰਭੁ[2] ਨਿਹੋਰਾ[3]। [1]ਤਿਸਨੇ। [2]ਸ਼ਿਵ ਜੀ (ਅੱਗੇ)। [3]ਬੇਨਤੀ ਕੀਤੀ।
ਅਨਿਕ ਭਾਂਤਿ ਕੀ ਉਸਤਤਿ ਠਾਨੀ।
ਚੰਦ੍ਰ ਚੂੜ[1] ਬੋਲੇ ਪੁਨ ਬਾਨੀ ॥੪੨॥ [1]ਸ਼ਿਵ ਜੀ।
-ਹੇ ਦਿਜ! ਤੋਰ ਦਯਾ ਕਰ ਯਾਂ ਕੋ।
ਸਰਬ ਜਨਮ ਕੀ ਸੁਧਿ ਰਹਿ ਤਾਂ ਕੋ।
ਬ੍ਰਿਥਾ ਨ ਸ੍ਰਾਪ ਹੋਤਿ ਹੈ ਮੋਰਾ।
ਸਹੈ ਨਰਕ ਮਹਿਂ ਇਹ ਦੁਖ ਘੋਰਾ- ॥੪੩॥
ਪਰਜੋ ਤਬਹਿ ਮੈਂ ਨਰਕ ਮਝਾਰੀ।
ਮਿਲੀ ਸ਼ਾਸਨਾ ਮੋ ਕੋ ਭਾਰੀ।
ਗਰ ਕੈ ਬਿਖੈ[1] ਪਰੀ ਜਮਫਾਸਾ। [1]ਗਲੇ ਵਿਚ।
ਬਿਤਜੋ ਕਾਲ ਕਿਤ ਤਬਹਿ ਨਿਕਾਸਾ ॥੪੪॥

ਦੋਹਰਾ:

ਚੌਰਾਸੀ ਲਖ ਜੋਨਿ ਪੁਨ,
ਭਰਮਜੋ ਸਭਿ ਕੇ ਮਾਂਹਿ।
ਅਸ ਸਰੀਰ ਨਹਿਂ ਕੋ ਰਹਜੋ,
ਜਿਹ ਮੈਂ ਜਨਮਜੋ ਨਾਂਹਿ ॥੪੫॥

ਚੌਪਈ:

ਬਹੁਰੋ ਬਿੱਪ੍ਰ ਜਨਮ ਕੋ ਪਾਵਾ।
ਸਗੁਣ ਉਪਾਸਨ ਮਹਿਂ ਮਨ ਲਾਵਾ।
ਸਰਬ ਜਨਮ ਕੀ ਸੁਧਿ ਮੁਹਿ ਰਹੀ।
ਸ਼ਿਵ ਕੋ ਸ੍ਰਾਪ ਸੁ ਬਰ ਭਾ ਸਹੀ ॥੪੬॥
ਏਕ ਦਿਵਸ ਲੋਮਸ[1] ਰਿਖਿ ਪਾਹੀ[2]। [1]ਇਕ ਰਿਖੀ ਦਾ ਨਾਮ। [2]ਪਾਸ।
ਬੈਠਜੋ ਸੁਨਨ ਬਚਨ ਚਿਤ ਚਾਹੀ।
ਅਪਨ ਮਨੋਰਥ ਮੈਂ ਜੁ ਸੁਨਾਵਾ।
ਤਿਹ ਨਿਰਗੁਣ ਉਪਦੇਸ਼ ਅਲਾਵਾ ॥੪੭॥

ਮਮ ਹਿਰਦੇ ਮਹਿਂ ਰੁਚੈ ਨ ਕੋਊ।
ਬਹੁਤ ਭਾਂਤਿ ਸਮਝਾਵਤਿ ਸੋਊ।
ਬੂਝੋਂ ਸਗੁਣਹਿ[1] ਬਾਰੰਬਾਰੂ। [1]ਸਰਗੁਣ (ਬਾਬਤ)।
ਨਿਗੁਣਹਿ ਤਰਕਤਿ[1] ਬਚਨ ਉਚਾਰੂੰ ॥੪੮॥ [1]ਨਿਰਗੁਣ ਵਿਚ ਹੁੱਜਤਾਂ ਦੇ।
ਮਮ ਮਤਿ ਲਖਿ ਲੌਮਸ ਵਿਪਰੀਤੀ[1]। [1]ਉਲਟੀ।
ਕਰਿ ਕਛੁ ਰਿਸ, ਬੋਲਜੋ ਅਸ ਰੀਤੀ।
-ਪੱਛਨ ਸਹਿਤ[1] ਬੋਲ ਹੈਂ ਤੇਰੇ। [1]ਤਰਕਾਂ ਸਮੇਤ (ਅ) ਪੰਖੀਆਂ ਸਦਰਸ਼।
ਬਾਰ ਬਾਰ ਮੋਰਤਿ[1] ਬਚ ਮੇਰੇ ॥੪੯॥ [1]ਮੋੜਦਾ ਹੈਂ।

ਦੋਹਰਾ:
ਅਧਿਕਾਰੀ[1] ਹੌਂ ਜਾਨਿਕੈ [1]ਉਪਦੇਸ਼ ਦੇਣੇ ਜੋਗ ਜਗਜਾਸੂ।
ਉਪਦੇਸ਼ਤਿ ਥੋ ਤੋਹਿ[1]। [1]ਤੈਨੂੰ।
ਹੋਹੁ ਅਧਮ ਖਗ[1] ਸਭਿਨਿ ਤੇ, [1]ਨੀਵਾਂ ਪੰਛੀ।
ਸਹਹੁ ਸ੍ਰਾਪ ਅਬ ਮੋਹਿ[1]- ॥੫੦॥ [1]ਮੇਰਾ।

ਚੌਪਈ:
ਬਾਇਸ[1] ਦੇਹਿ ਤਬਹਿ ਮਮ ਭਈ। [1]ਕਾਂ।
ਹਾਥ ਬੰਦਿ ਕੈ ਉਸਤਤਿ ਕਈ।
-ਸੱਤਿ[1] ਸ੍ਰਾਪ ਹੋਵਹਿ ਰਿਖਿ! ਤੇਰਾ। [1]ਸੱਚਾ।
ਮੁਝ ਕੋ ਲਖਹੁ ਆਪਨੋ ਚੇਰਾ[1] ॥੫੧॥ [1]ਦਾਸ।
ਕ੍ਰਿਪਾ ਦ੍ਰਿਸ਼ਟਿ ਅਬ ਮੋ ਪਰ ਕੀਜੈ।
ਅਸ ਪ੍ਰਕਾਰ ਕੌ ਬਰ ਇਕ ਦੀਜੈ।
ਰਹੈ ਗਜਾਨ ਮੇਰੇ ਉਰ ਮਾਂਹੀ।
ਬਾਇਸ[1] ਬਪੁ ਧਰਿ ਬਿਸਰੌਂ ਨਾਂਹੀ- ॥੫੨॥ [1]ਕਾਂ।
ਸੁਨਿ ਲੌਮਸ ਰਿਖਿ ਭਯੋ ਕ੍ਰਿਪਾਲਾ।
ਮੁਖ ਤੇ ਬੋਲਜੋ ਬਚਨ ਰਸਾਲਾ।
-ਹੋਵਹਿ ਸਦਾ ਰਿਦੇ ਤਬ ਗਜਾਨਾ।
ਆਤਮ ਰੂਪ ਲਖਹਿਂ ਸੁਖ ਥਾਨਾ ॥੫੩॥
ਤੁਝ ਪਰ ਹੈ ਕਰੁਨਾ ਅਬ ਮੋਰੀ।
ਇਕ ਬਰ ਦੇਵੌਂ ਔਰ ਬਹੋਰੀ।

ਮ੍ਰਿੱਤੁ ਹੋਇ ਜਬ ਕਰਿ ਚਿਤ ਚਾਹੀ[1]। [1]ਇੱਛਾ।
ਬਿਨ ਚਾਹੇ ਮ੍ਰਿੱਤੁ ਹ੍ਵੈ ਕਬ ਨਾਂਹੀ-
॥੫੪॥

ਸੋਰਠਾ:

ਸੁਨਿ ਤਿਹ ਕੇ ਅਸ ਬੈਨ
ਹਰਖਤਿ ਆਵਾ ਥਾਨ ਇਹ।
ਭੀ ਬਿਸਾਲ ਮਨ ਚੈਨ
ਨਹਿਂ ਤਜਾਗੋ ਅਬ ਦੇਹਿ ਕੋ ॥੫੫॥
ਪ੍ਰੇਮ ਭਗਤਿ ਰਸ ਆਇ,
ਕਾਕ ਜਨਮ ਕੋ ਪਾਇਕੈ।[*]

[*]ਕਾਕ ਭਸੁੰਡ ਦੀ ਕਥਾ ਇਕ ਦ੍ਰਿਸ਼ਟਾਂਤਿਕ ਕਥਾ ਹੈ, ਜਿਸ ਦਾ ਭਾਵ ਅਰਥ ਇਹ ਹੈ ਕਿ ਅੱਡ-ਅੱਡ ਮਤਾਂ ਦੇ ਉਪਾਸਕਾਂ ਵਿਚ ਵੈਰ ਵਿਰੋਧ ਤੇ ਤਅੱਸਬ ਨਹੀਂ ਚਾਹੀਦਾ। ਬਾਕੀ ਕਥਾ ਤੇ ਉਸ ਦਾ ਸ੍ਰਾਪਿਤ ਹੋਕੇ ਕਾਂ ਬਣਨਾ ਤੇ ਫੇਰ ਪੂਰਨ ਪਦ ਨੂੰ ਪਾਕੇ ਬੀ ਕਾਂ ਹੀ ਰਹਿਣਾ, ਇਹ ਪੌਰਾਣਕ ਅਖਜਾਨਕਾਂ ਦਾ ਤ੍ਰੀਕਾ ਇਸੇ ਕਿਸਮ ਦਾ ਹੈ। ਕਾਉਂ ਕਹਿਣ ਤੋਂ ਇਕ ਮੁਰਾਦ ਚਿੰਰਜੀਵੀ ਦੀ ਬੀ ਹੈ, ਕਾਂ ਦੀ ਉਮਰ ਵਡੀ ਹੁੰਦੀ ਹੈ। ਕਾਂ ਬੋਲਦਾ ਬਹੁਤਾ ਹੈ, ਉਪਦੇਸ਼ਕ ਦੂਸਰੇ ਸਾਧਾਰਣ ਮਨੁੱਖਾਂ ਤੋਂ ਬਹੁਤਾ ਬੋਲਦੇ ਹਨ। ਕਦੇ-ਕਦੇ ਐਸਾ ਬੀ ਹੋਇਆ ਹੈ ਕਿ ਕਈ ਜਾਤੀਆਂ ਦੇ ਜਾਤੀ ਚਿੰਨ੍ਹ ਹੁੰਦੇ ਹਨ, ਪੌਰਾਣਕਾਂ ਨੇ ਓਹ ਉਹਨਾਂ ਦੇ ਸਰੀਰ ਹੀ ਮੰਨ ਲਏ ਹਨ। ਮਸਲਨ ਨਾਗ ਜਾਤੀ ਦਾ ਚਿੰਨ੍ਹ ਨਾਗ ਸੀ, ਉਹਨਾਂ ਨੂੰ ਸਰਪ ਦੇਹੀ ਵਾਲੇ ਕਹਿ ਦੇਂਦੇ ਹਨ; ਤਿਵੇਂ ਕਿਸੇ ਕਾਂ ਦੇ ਨਿਸ਼ਾਨ ਵਾਲੇ ਨੂੰ ਕਾਂ ਹੀ ਮੰਨ ਲਿਆ ਗਿਆ ਜਾਪਦਾ ਹੈ। ਇਹ ਗੱਲ ਅਜ ਕਲ ਬੀ ਹੈ, ਤੇ ਕਦੇ ਟਪਲੇ ਦੇ ਸਕਦੀ ਹੈ। ਮਸਲਨ ਜਰਮਨ ਲੋਕਾਂ ਦਾ ਚਿੰਨ੍ਹ ਉਕਾਬ ਹੈ, ਕਦੇ ਕੋਈ ਇਨ੍ਹਾਂ ਨੂੰ ਉਕਾਬ ਦੇਹੀ ਵਾਲੇ ਹੀ ਵਰਣਨ ਕਰਨ ਦੀ ਭੁੱਲ ਕਰ ਸਕਦਾ ਹੈ, ਰੂਸੀਆਂ ਦਾ ਚਿੰਨ੍ਹ ਰਿੱਛ ਹੈ, ਅੰਗਰੇਜ਼ਾਂ ਦਾ ਸ਼ੇਰ ਹੈ, ਖਾਲਸੇ ਦਾ ਤਲਵਾਰ ਹੈ।

ਨਹਿਂ ਤਜਿਓ ਅਬ ਜਾਇ,
ਰਹੋਂ ਸਦਾ ਆਨੰਦ ਮਨ' ॥੫੬॥

ਚੌਪਈ:

ਅਸ ਪ੍ਰਕਾਰ ਸਭਿ ਕਥਾ ਸੁਨਾਈ।
ਚਲਿਨੇ ਤਯਾਰ ਭਏ ਜਗਰਾਈ[1]। [1]ਭਾਵ ਗੁਰੂ ਜੀ।
ਕਰੀ ਪਰਸਪਰ ਦੁਹ ਦਿਸ਼ਿ ਬੰਦਨ।
ਅੱਗ੍ਰਜ ਗਮਨੇ ਦੋਖ ਨਿਕੰਦਨ ॥੫੭॥
ਜਿਹ ਠਾਂ ਦੱਤਾਤ੍ਰੇਯ ਸੁਜਾਨਾ।[*]

[*]ਦੱਤਾਤ੍ਰੇਯ ਇਕ ਪੁਰਾਤਨ ਸਮੇਂ ਦੇ ਤਪੱਸ੍ਵੀ ਹੋਏ ਹਨ, ਉਹਨਾਂ ਦੀ ਸਾਖੀ ਅੱਗੇ ਦਿੱਤੀ ਹੈ। ਇਹ ਹੋ ਸਕਦਾ ਹੈ ਕਿ ਤਦ ਤੋਂ ਜੋਗ ਸਾਧਨਾਂ ਨਾਲ ਪ੍ਰਾਣਾਯਾਮ ਕਰਕੇ ਆਪਣੀ ਆਯੂ ਵਧਾਕੇ ਤਦ ਤਕ ਜੀਉਂਦਾ ਹੋਵੇ। ਇਤਿਹਾਸਕਾਰਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਇਕ ਐਸੇ ਯੋਗੀ ਨੂੰ ਚਾਲੀ ਦਿਨ ਸੁਆਸ ਚੜ੍ਹਾਕੇ ਅਡੋਲ ਬੈਠਾ ਰਿਹਾ ਤੱਕਿਆ ਸੀ, ਜਿਸ ਦੇ ਦੁਆਲੇ ਪਹਿਰੇ ਬੀ ਖੜੇ ਰਹੇ ਸਨ ਕਿ ਠੀਕ ਬੈਠਾ ਰਹਿੰਦਾ ਹੈ ਕਿ ਨਹੀਂ। ਇਨ੍ਹਾਂ ਪਹਾੜਾਂ ਵਿਚ ਤਪੱਸ੍ਵੀ ਤਿਆਗੀ ਹੁਣ ਬੀ ਮਿਲਦੇ ਹਨ, ਉਮਰਾ ਬੀ ਆਬੋ ਹਵਾ ਸਰਦ ਹੋਣ ਕਰਕੇ ਬੜੀਆਂ ਵੱਡੀਆਂ ਹਨ। ਹੋ ਸਕਦਾ ਹੈ ਇਸ ਨਾਮ ਦਾ ਸਾਧੂ

ਉਸ ਸਮੇਂ ਕੋਈ ਮਿਲਿਆ ਹੋਵੇ, ਤੇ ਸਾਖੀ ਵਾਲੇ ਨੇ ਪੁਰਾਤਣ ਨਾਮ ਨਾਲ ਇਸ ਦਾ ਨਾਮ ਜਾ ਰਲਾਇਆ ਹੋਵੇ। ਅਸਲੀ ਜਨਮ ਸਾਖੀ ਵਿਚ ਪ੍ਰਸੰਗ ਕਿਵੇਂ ਸੀ? ਉਹ ਬਿਆਸਾ ਦੇ ਤੂੰਗਾਂ ਦੇ ਸਪੁਰਦ ਹੋ ਚੁੱਕਾ ਹੈ।

ਹਾਥ ਆਮਲਕ[1] ਆਤਮ ਗਜਾਨਾ। [1]ਜੈਸੇ ਹੱਥ ਵਿਚ ਆਂਵਲਾ ਹੁੰਦਾ ਹੈ।

{ਦੱਤਾ ਤ੍ਰੇਯ}

ਜਿਨ ਕੀਨੋ ਸਭਿ ਜਗ ਸੰਨਜਾਸਾ।
ਭਾ ਬਿਰਕਤ ਬਹੁ ਫਿਰਜੋ ਉਦਾਸਾ ॥੫੮॥

ਬਿੰਸਤ ਚਤੁਰ[1] ਗੁਰੂ ਜਿਨ ਕੀਨੇ। [1]ਚੌਬੀਸ।
ਏਕੁੰਕਾਰ ਰੰਗ ਮਹਿਂ ਭੀਨੇ[1]। [1]ਭਿੱਜਾ।
ਤ੍ਰਿਣ ਸਮ[1] ਤੀਨ ਲੋਕ ਸੁਖ ਤਜਾਗਾ। [1]ਤਿਨਕੇ ਵਤ।
ਸਦਾ ਬ੍ਰਹਮ ਸੁਖ ਸੋਂ ਅਨੁਰਾਗਾ ॥੫੯॥

ਪਰਮ ਤੱਤ ਬੇਤਾ ਰਸ ਲੀਨਾ।
ਮਹਾਂ ਮੁਨੀ ਗੁਨ ਗੁਨਹਿ ਪ੍ਰਬੀਨਾ।
ਤਿਹ ਕੇ ਨਿਕਟ ਜਾਤਿ ਭੇ ਠਾਂਢੇ।
ਸੋ ਪੌਢਜੋ ਉਰ ਆਨੰਦ ਬਾਢੇ ॥੬੦॥

ਲੋਚਨ ਮੁੰਦ੍ਰਿਤ ਤੂਸ਼ਨ ਠਾਨੀ।
ਅੰਤਰ ਰਸ ਕੋ ਰਸਿਕ ਗਿਆਨੀ।
ਤਿਹ ਬਿਲੋਕਿ ਬੋਲਜੋ ਮਰਦਾਨਾ।
'ਹੇ ਪ੍ਰਭੁ! ਪੌਢਾ ਕੌਨ ਮਹਾਨਾ? ॥੬੧॥

ਵਡ ਉਨਮੱਤ[1] ਦੇਹਿ ਜਿਹ ਭਾਰੀ। [1]ਮਸਤ।
ਪਰਜੋ ਅਡੋਲ ਮਸ਼ਟ ਮੁਖ ਧਾਰੀ।
ਇਸ ਬੁਲਾਇ ਕੈ ਬੋਲਿ ਸੁਨੀਜੈ।
ਬਹੁਰੋ ਅਪਨੋ ਗਜਾਨ ਭਨੀਜੈ[1]' ॥੬੨॥ [1]ਕਹੀਏ।

ਸ੍ਰੀ ਗੁਰੂ ਕਹੈਂ 'ਸੁਨਹੁ ਮਰਦਾਨਾ!
ਇਹ ਹੈ ਦੱਤਾਤ੍ਰੇਯ ਮਹਾਨਾ।
ਜਗ ਮਹਿਂ ਭਯੋ ਵਡੋ ਅਵਧੂਤਾ।
ਸਦਾ ਸਥਿਰ ਜਿਹ ਕੀ ਮਤਿ[1] ਪੂਤਾ[2] ॥੬੩॥ [1]ਬੁਧਿ। [2]ਪਵਿੱਤ੍ਰ।

ਸਦਾ ਬਿਦੇਹੀ ਰਹਿਤਿ ਅਡੋਲਾ।
ਪਾਯੋ ਆਤਮ ਅਨੰਦ ਅਤੋਲਾ।'
ਸ੍ਰੀ ਅੰਗਦ ਜੀ ਸੁਨਹੁ ਕਹਾਨੀ।
ਮੈਂ ਬਿਲੋਕਿ ਪੁਨ ਬੋਲਜੋ ਬਾਨੀ ॥੬੪॥
'ਸ੍ਰੀ ਗੁਰ! ਹਮਨੈ ਸੁਨਜੋ ਸੁ ਨਾਮਾ।
ਦਤਾਤ੍ਰੇਯ ਭਾ ਜਗ ਅਭਿਰਾਮਾ[1]। [1]ਸੁੰਦਰ।
ਤੁਮ ਕਰੁਨਾ ਤੇ ਲੋਚਨ ਦੇਖਾ।
ਪਰਮਹੰਸ[1] ਅਵਧੂਤ[2] ਵਿਸ਼ੇਖਾ[3] ॥੬੫॥ [1]ਗਿਆਨਵਾਨ। [2]ਸੰਨਜਾਸੀ। [3]ਬੜਾ।
ਅਬ ਇਹ ਬਦਨ ਬੁਲਾਯਾ ਚਹਿਯੇ।
ਗਜਾਨ ਬਚਨ ਕੋ ਸੁਨਿਯੇ ਕਹਿਯੇ।
ਬੋਲੇ ਤੇ ਮਤ ਹੋਇ ਲਖਾਈ।
ਤੂਸ਼ਨ ਤੇ ਨਹਿੰ ਜਾਨਜੋ ਜਾਈ'
॥੬੬॥
ਸ੍ਵੈਯਾ:
ਸ੍ਰੀ ਗੁਰ ਬੈਨ ਭਨੇ ਤਬ ਹੀ
'ਤੁਮ ਹੋਤਿ ਸਰੀਰ ਤੇ ਬੋਲਤਿ ਨਾਂਹੀ।
ਜੌ ਲਗ ਦੇਹਿ, ਨਿਰਾਸ[1] ਨ ਤੌ ਲਗ [1]ਨਾ-ਉਮੈਦ।
ਯੌਂ ਸੁਨਿ ਕੈ ਸਮਝੋ ਮਨ ਮਾਂਹੀ।
ਖੋਲਹੁ ਨੈਨ ਰਖੋ ਮਨ ਕੋ ਥਿਰ
ਔਰ ਬਿਲੋਕ ਨ ਚਿੱਤ ਡੁਲਾਹੀ।
ਏਕ ਹੀ ਬਜਾਪਕ ਹੈ ਸਭਿ ਮੈਂ
ਕਰਤਾਰ ਬਿਨਾ ਘਟ ਕੋ ਨਹਿੰ ਆਹੀ'॥
ਸ੍ਵੈਯਾ:
ਦੱਤ ਕਹੈ 'ਕਛੁ ਕਾਜ ਨਹੀਂ ਜਗ
ਬੋਲਨ ਕੋ ਨਹਿੰ ਮੋਹਿ ਸੁਭਾਉ।
ਆਸ ਕੋ ਛੋਰਿ ਨਿਰਾਸ ਭਯੋ
ਮਨ ਕੀਨ ਸਦਾ ਥਿਰ ਨਾਂਹਿ ਡੁਲਾਉ।
ਪੂਰਨ ਭੀ ਕਰੁਨਾ ਹਮ ਪੈ
ਉਰ ਬੀਚ ਬਸਜੋ ਤਿਹ ਸੋਂ ਲਿਵ ਲਾਊਂ।
ਰੋਮਹਿ ਰੋਮ ਰਚਜੋ ਸੁ ਭਲੀ ਬਿਧਿ
ਕਜੋਂ ਰਸਨਾ ਅਬ ਬੈਨ ਅਲਾਊਂ'
॥੬੮॥

ਚੌਪਈ:

ਸੁਨਿ ਤਿਹ ਮਤ ਕੋ ਸ਼੍ਰੀ ਗੁਰ ਬੋਲੇ।
'ਧੰਨ ਤੁਮ ਮਨ ਰਹਿਤਿ ਅਡੋਲੇ।
ਆਤਮ ਗਜ਼ਾਨ ਉਦਧਿ ਕੇ ਮਾਂਹੀ।
ਰਹਉ ਮੀਨ[1] ਜਿਉਂ ਮਗਨ ਸਦਾ ਹੀ ॥੬੯॥ [1]ਮੱਛੀ।

ਕੁੰਡਲ[1] ਕਟਕਾਦਿਕ[2] ਲੰਕਾਰਾ[3]। [1]ਵਾਲੇ। [2]ਕੜੇ ਆਦਿਕ। [3]ਗਹਿਣੇ।
ਸਭਿ ਕੂਰੇ ਉਰ ਬੀਚ ਬਿਚਾਰਾ।
ਜੋ ਕੰਚਨ ਹੈ ਸਰਬ ਅਧਾਰਾ।
ਸੋ ਸਾਚੋ ਨੀਕੀ ਬਿਧਿ ਧਾਰਾ' ॥੭੦॥

ਅਸ[1] ਕਹਿ ਕਰਿ ਮਿਲਿ ਆਪਸ ਮਾਂਹੀ। [1]ਐਸੇ।
ਹਰਖਤਿ ਭੇ ਦੁਹਿਦਿਸ਼ ਸੁਖ ਪਾਹੀ।
ਕੇਤਿਕ ਕਾਲ ਬੈਠਿ ਤਿਹ ਪਾਸਾ।
ਚਲਿਨੇ ਤਜ਼ਾਰ ਭਏ ਸੁਖ ਰਾਸਾ ॥੭੧॥

ਕਰਿ ਬੰਦਨ ਕੋ ਸੀਸ ਨਿਵਾਏ।
ਆਗੇ ਸ਼੍ਰੀ ਗੁਰ ਬਹੁਰ ਸਿਧਾਏ।
ਕਮਲ ਬਦਨ ਸੁਖ ਸਦਨ ਸੁਹਾਵਨ।
ਪੂਰਨ ਧਜ਼ਾਇ ਭਯੋ ਮਨ ਭਾਵਨ ॥੭੨॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਕਾਕ ਭਸੁੰਡ, ਦੱਤਾਤ੍ਰੇਯ' ਪ੍ਰਸੰਗ ਬਰਨਨੰ ਨਾਮ ਪੈਂਸਠਮੋਂ ਅਧਜ਼ਾਯ ॥੬੫॥

## ੬੬. [ਗੁਰ ਚਰਣ ਮੰਗਲ। ਪ੍ਰਹਲਾਦ]

੬੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੬੭



ਦੋਹਰਾ:

ਸ੍ਰੀ ਗੁਰ ਚਰਨ ਸ਼ਰੰਨ ਪਰ,
ਜਨਮ ਮਰਨ ਹਰਿ ਪੀਰ।
ਜਯੋਂ ਪਾਰਸ ਰੰਕਹਿ ਮਿਲੈ,
ਦਾਰਿਦ ਰਹੈ ਨ ਤੀਰ† ॥੧॥

ਰੰਕਹਿ=ਕੰਗਾਲ ਨੂੰ।ਸੰ: ਰਙ੍ਕ]। ਦਾਰਿਦ=ਗ਼ੀਬੀ, ਕੰਗਾਲਤਾਈ। ਤੀਰ=ਕੰਢੇ, ਕੋਲ, ਨੇੜੇ।
†ਪਾ:-ਪੀਰ ਪੀੜਾ।

ਅਰਥ:

(ਹੇ ਮਨ!) ਸ੍ਰੀ ਗੁਰੂ ਜੀ ਦੇ ਚਰਨਾਂ ਦੀ ਸ਼ਰਨ ਪਉ (ਤੇ) ਜਨਮ ਮਰਨ ਦੀ ਪੀੜਾ ਦੂਰ (ਕਰਾ ਲੈ), ਜਿਸ ਤਰ੍ਹਾਂ ਕੰਗਾਲ ਨੂੰ (ਜੇ) ਪਾਰਸ ਮਿਲ ਜਾਵੇ (ਤਾਂ) ਕੰਗਾਲਤਾਈ (ਉਸ ਦੇ) ਨੇੜੇ ਨਹੀਂ ਰਹਿ ਜਾਂਦੀ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਅੱਗ੍ਰਜ ਸ੍ਰੀ ਗੁਰ ਕੀਨ ਪਯਾਨੰ।
ਅਲਲਾਚੀਨ ਬਿਹੰਗ ਜਿਹ ਥਾਨੰ।*

*ਅਲਲਾਚੀਨ ਤੋਂ ਭ੍ਰਮ ਹੁੰਦਾ ਹੈ ਕਿ ਅਸਲ ਬਾਲੇ ਵਾਲੀ ਸਾਖੀ ਵਿਚ ਕੋਈ ਸਾਖੀਆਂ ਤਿੱਬਤ ਤੇ ਚੀਨ ਦੀਆਂ ਹੋਣਗੀਆਂ, ਜੋ ਹਿੰਦਾਲੀਆਂ ਨੇ ਹੋਰ ਰੂਪ ਵਿਖੇ ਢਾਲਕੇ ਲਿਖੀਆਂ। ਅਲਲਾਚੀਨ ਦਾ ਪ੍ਰਸੰਗ ਬਿਗੜੀ ਹੋਈ ਜਨਮ ਸਾਖੀ ਦੇ ਪੜ੍ਹਨ ਤੋਂ ਸੰਸਾ ਨਹੀਂ ਰਹਿ ਜਾਂਦਾ ਕਿ ਇਹ ਸਾਖੀ ਕਿਸ ਮਨੋਰਥ ਨਾਲ ਰਚੀ ਗਈ ਹੈ। ਓਥੇ ਦੱਸਿਆ ਹੈ ਕਿ ਇਸ ਕਠਨ ਥਾਵੇਂ ਅੱਗੇ ਇਕ ਕਬੀਰ ਆਯਾ ਹੈ, ਦੂਜੇ ਤੁਸੀਂ ਆਏ ਹੋ, ਤੇ ਤੀਸਰਾ ਤੁਹਾਡੇ ਮਗਰੋਂ ਹਿੰਦਾਲ ਆਵੇਗਾ। ਹਿੰਦਾਲ ਦੀ ਪਦਵੀ ਗੁਰੂ ਜੀ ਦੇ ਤੁੱਲ ਦੱਸਣਾ ਸਾਖੀ ਕਰਤਾ ਦਾ ਮਨੋਰਥ ਸੀ। ਸਾਡੇ ਕਵੀ ਜੀ ਨੇ ਇਸ ਸਾਖੀ ਨੂੰ ਤਾਂ ਲੈ ਲਿਆ ਹੈ ਤੇ ਹਿੰਦਾਲ ਵਾਲੀ ਗੱਲ ਕੱਢ ਦਿੱਤੀ ਹੈ।

ਅਲਲਾਚੀਨ ਬਿਹੰਗ, ਗ਼ਾਲਬਨ ਕੋਈ ਅਤੀਤ ਚੀਨੀ ਸਾਧੂ ਹੋਣਾ ਹੈ ਜਿਸ ਨਾਲ ਵਾਰਤਾਲਾਪ ਹੋਈ, ਕਿਉਂਕਿ ਜਨਮਸਾਖੀ ਨੇ ਅਲਲਾਚੀਨ ਦੀ ਗੱਲ ਬਾਤ ਦਿੱਤੀ ਹੈ। ਇਸ ਨਾਮ ਦੇ ਪਰਬਤ ਲਈ ਖੋਜ ਕਰੀਏ ਤਾਂ ਛੋਟੀ ਤਿੱਬਤ ਯਾ ਲੱਦਾਖ਼ ਦੀ ਰਾਜਧਾਨੀ 'ਲੇਹ' ਤੋਂ ਉਰੇ ਇਕ ਅਲਾਚੀ ਯਾ ਅਲਚੀ ਜਗਾ ਆਉਂਦੀ ਹੈ, ਜਿਥੇ ਸਿੰਧ ਨਦੀ ਉਤੇ ਪੁਲ ਹੈ। ਸ਼ਾਯਦ ਏਸ ਇਲਾਕੇ ਤੋਂ ਮੁਰਾਦ ਹੋਵੇ।

ਫੇਰ ਅਲਲਾਚੀਨ ਪੰਛੀ ਬੀ ਲਿਖਿਆ ਹੈ, ਮੁਰਾਦ ਗ਼ਾਲਬਨ 'ਇਲਲਾਚੀਨੀ' ਤੋਂ ਹੋਵੇ। ਇਲ ਚੀਨ ਤੋਂ ਵਡੇਰਾ ਮਾਸਾਹਾਰੀ ਪੰਛੀ ਹੈ, ਇਲਲਾ ਸਭ ਤੋਂ ਵੱਡਾ ਮਾਸਾਹਾਰੀ ਪੰਛੀ ਜਿਸ ਨੂੰ ਉਕਾਬ ਕਹਿੰਦੇ ਹਨ। ਇਲਲਾਚੀਨ ਚੀਨੀ ਉਕਾਬ। ਉੱਚੇ ਚਿਟਾਨਾਂ ਤੇ ਇਕ ਪੰਛੀ ਉਕਾਬ ਨਾਮੇ ਹੁੰਦਾ ਹੈ, ਜੋ ਹਿਰਨ, ਲੇਲੇ ਆਦਿ ਚੁੱਕ ਖੜਦਾ ਹੈ। ਸਗੋਂ ਏਹ ਪੰਛੀ ਇੰਨੇ ਵੱਡੇ ਬੀ ਹੁੰਦੇ ਹਨ ਕਿ ਤਾਤਾਰੀ ਕਿਰਗਿਜ਼ ਲੋਕੀਂ ਉਕਾਬ ਸ਼ਿਕਾਰ ਵਾਸਤੇ ਪਾਲਦੇ ਹਨ, ਜਿਸ ਨੂੰ ਓਹ 'ਬੇਰਕੂਤ' ਕਹਿੰਦੇ ਹਨ, ਇਹ ਉਕਾਬ, ਹਰਨ, ਬਘਿਆੜ ਤੇ ਲੂੰਬੜ ਤਕ ਨੂੰ ਚੁੱਕ ਖੜਦਾ ਹੈ।

ਖਿਆਲ ਇਹ ਕਹਿੰਦਾ ਹੈ ਕਿ ਮਾਨਸਰੋਵਰ ਤੋਂ ਸਤਿਗੁਰ ਸਿੱਧੇ ਯਾ ਇਧਰ ਉਧਰ ਫਿਰ ਟੁਰਕੇ ਲਾਸਾ (ਤਿੱਬਤ ਦੀ ਰਾਜਧਾਨੀ) ਗਏ ਹਨ ਤੇ ਓਥੋਂ ਚੀਨ ਗਏ, ਨਾਨਕਿਨ ਆਦਿ ਹੋਕੇ ਬ੍ਰਹਮਾ ਦੇ ਰਸਤੇ ਤਨਾਸਰਮ (ਧਨਾਸਰੀ ਦੇਸ) ਹੋਕੇ ਫੇਰ ਉੱਤਰੀ ਪਹਾੜਾਂ ਦੇ ਰਸਤੇ ਹੀ ਵਾਪਸ ਆਕੇ ਜੰਮੂ ਤੋਂ ਹੇਠਾਂ ਉੱਤਰੇ ਹਨ। ਕਸ਼ਮੀਰ ਰਿਆਸਤ ਦੇ ਤਹਿਸੀਲਦਾਰ ਸਰਦਾਰ ਤੀਰਥ ਸਿੰਘ ਜੀ ਘਰਜਾਖੀਏ ਨੂੰ ਇੱਕ ਵੇਰ ਕਿਸ਼ਤਵਾੜ ਦੇ ਇਲਾਕੇ ਵਿਚ ਤਿੱਬਤ ਦੇ ਰਸਤੇ ਦੋ ਚੀਨੀ ਯਾਤਰੂ ਅੰਮ੍ਰਿਤਸਰ ਨੂੰ ਆ ਰਹੇ ਮਿਲੇ ਸਨ, ਓਹ ਦੱਸਦੇ ਸਨ 'ਕਿ ਅਸੀਂ ਚੀਨੀ ਹਾਂ, ਨਾਨਕਿਨ ਸ਼ਹਿਰ ਦੇ ਨੇੜੇ ਰਹਿਣ ਵਾਲੇ ਹਾਂ। ਗੁਰੂ ਨਾਨਕ ਦੇਵ ਜੀ ਸਾਡੇ ਦੇਸ਼ ਗਏ ਹਨ, ਅਸੀਂ ਉਨ੍ਹਾਂ ਦੇ ਸ਼ਰਧਾਲੂ ਹਾਂ ਤੇ ਅੰਮ੍ਰਿਤਸਰ ਜੀ ਦੀ ਯਾਤ੍ਰਾ ਲਈ ਜਾ ਰਹੇ ਹਾਂ। ' ਗੜਤੋਕ ਤੇ ਮਾਨਸਰੋਵਰ ਦੇ ਲਾਗੇ ਦੇ ਤਿੱਬਤੀ ਸਿੱਖਾਂ ਨੂੰ ਦੇਖਕੇ ਸਤਿਕਾਰ ਕਰਦੇ ਹਨ। ਕਈ ਤਿੱਬਤੀ ਲੋਕ ਹਰ ਸਾਲ ਅੰਮ੍ਰਿਤਸਰ ਨੂੰ ਆਪਣਾ ਤੀਰਥ ਮੰਨਕੇ ਯਾਤ੍ਰਾ ਲਈ ਆਉਂਦੇ ਹਨ, ਤਿੱਬਤੀ ਲੋਕਾਂ ਦਾ ਮੰਤ੍ਰ ਇਹ ਹੈ:-ਓਂ ਮਨੀ ਪਦਮਿ ਹੁੰ। (Om Mani Padme hun) ਪਰ ਇਸ ਇਲਾਕੇ ਦੇ ਤਿੱਬਤੀ ਇਹ ਮੰਤਰ ਪੜ੍ਹਦੇ ਹਨ:-ਓਂ ਆਂਹੁੰ ਭਦਰਾ ਗੁਰੂ ਪਦਮਾ ਸਿਧੀ ਹੁੰ।

[ਦੇਖੋ ਪੂਰਬਾਰਧ ਅਧਯਾਯ ੬੪, ਅੰਕ ੭੪ ਦੀ ਟੂਕ, ਪੰਨਾ ੬੮੮]

ਇਨ੍ਹਾਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਤਿੱਬਤ ਵਿਚ ਤੇ ਚੀਨ ਦੇ ਕਿਸੇ ਹਿੱਸੇ ਵਿਚ ਫਿਰੇ ਹਨ। ਜੇ ਉਧਰ ਫਿਰੇ ਹਨ ਤਦ-ਉਨ੍ਹਾਂ ਦੇ ਮੰਦਰਾਂ ਵਿਚ, ਜਿਨ੍ਹਾਂ ਵਿਚ ਪੁਸਤਕਾਲੇ ਬੀ ਹਨ, ਬੁੱਤ ਬੀ ਹਨ, ਤੇ ਲਾਮੇ (ਸਾਧੂ) ਚੰਗੇ ਚੰਗੇ ਵਿਦਵਾਨ ਬੀ ਹਨ-ਇਨ੍ਹਾਂ ਲੋਕਾਂ ਨਾਲ ਮੇਲ ਜੋਲ ਚਰਚਾ ਵਿਚਾਰ ਜ਼ਰੂਰ ਹੋਏ ਹੋਣਗੇ। ਗ਼ਾਲਬਾਨ ਕੁਛ ਹਿੱਸਾ ਇਨ੍ਹਾਂ ਵਾਕਿਆਤ ਤੋਂ ਗੱਲਾਂ ਬਾਤਾਂ ਦਾ ਅਸਲੀ ਜਨਮਸਾਖੀ ਵਿਚ ਹੋਵੇ, ਜੋ ਹਿੰਦਾਲੀਆਂ ਨੇ ਸਭ ਉਡਾ ਦਿੱਤੀਆਂ।

ਇਨ੍ਹਾਂ ਅਧਯਾਵਾਂ ਵਿਚ ਸੁਮੇਰ ਤੋਂ ਟੁਰਕੇ ਕਾਕ ਭਸੁੰਡ, ਦੱਤਾਤ੍ਰੇਯ, ਪ੍ਰਹਲਾਦ, ਧ੍ਰੂ ਦੇ ਪ੍ਰਸੰਗ ਆਏ ਹਨ। ਏਹ ਸਾਰੇ ਪ੍ਰਸੰਗ ਕਵਿ ਜੀ ਨੇ ਸ਼ਾਸਤ੍ਰਾਂ ਵਿਚੋਂ ਅਪਣੇ ਪੜ੍ਹੇ ਹੋਏ ਇਸ ਤਰ੍ਹਾਂ ਇਥੇ ਦਿੱਤੇ ਹਨ ਕਿ ਕਥਾ ਜਾਣਨ ਵਾਲਿਆਂ ਨੂੰ ਏਥੋਂ ਹੀ ਸਾਰੀ ਕਥਾ ਮਲੂਮ ਹੋ ਜਾਵੇ। ਗੁਰੂ ਜੀ ਦੇ ਇਨ੍ਹਾਂ ਨਾਲ ਮਿਲਾਪ ਇੰਞ ਹਨ ਕਿ ਮਾਨੋਂ ਓਹ ਪਹਾੜਾਂ ਵਿਚ ਬੈਠੇ ਤਪ ਕਰ ਰਹੇ ਸਨ। ਹਾਂ, ਵਿੱਚ ਵਿੱਚ ਜ਼ਿਕਰ ਆ ਜਾਂਦਾ ਹੈ ਕਿ ਤੁਸੀਂ ਓਥੇ ਆ ਗਏ ਹੋ ਜਿੱਥੇ ਆਦਮੀ ਦੀ ਗਤੀ ਹੀ ਨਹੀਂ ਹੈ।

ਨਰ ਕੀ ਨਹੀ ਗੰਮਤਾ ਈਹਾਂ-ਅਧਜਾ: ੬੬ ਅੰਕ ੬

ਤਾਰੇ ਤਰੇ ਛੋਰ ਕਰਿ ਸਭਿ ਹੀ-, , ੭੧, , ੨

ਰਹੇ ਪ੍ਰਕਾਸ਼ ਥਾਨ ਨਿਚ ਝਾਰੀ-, , ੭੧, , ੫

ਇਨ੍ਹਾਂ ਤੋਂ ਪਤਾ ਚਲਦਾ ਹੈ ਕਿ ਧਰਤੀ ਹੇਠਾਂ ਰਹਿ ਗਈ ਹੈ ਤੇ ਸਤਿਗੁਰੂ ਜੀ ਅਕਾਸ਼ਾਂ ਵਿਚ ਚਲੇ ਗਏ ਹਨ। ਇਹ ਗੱਲ ਫਿਰ ਧ੍ਰੂ ਜੀ ਸਫੁਟ ਕਹਿ ਦੇਂਦੇ ਹਨ:-

ਭੂਚਰ ਖੇਚਰ ਕਿਨ ਪਹੁਚਾਏ? -ਅਧਜਾ: ੭੨ ਅੰਕ ੫੯

ਅਰਥਾਤ ਤੁਸੀਂ ਜ਼ਿਮੀਂ ਤੇ ਚੱਲਣ ਵਾਲੇ ਸਾਓ, ਤੁਹਾਨੂੰ ਅਸਮਾਨਾਂ ਵਿਚ ਚੱਲਣ ਵਾਲਿਆਂ ਵਿਚ ਕਿਨ ਪਹੁੰਚਾਯਾ? ਗੋਯਾ ਗੁਰੂ ਜੀ ਅਸਮਾਨਾਂ ਵਿੱਚ ਫਿਰ ਰਹੇ ਹਨ, ਧਰਤੀ ਉੱਤੇ ਨਹੀਂ ਹਨ। ਇਸ ਦੇ ਹੁਣ ਦੋ ਪਹਿਲੂ ਹਨ:- ਇਕ ਤਾਂ ਇਹ ਕਿ ਖਗੋਲ ਵਿਦਯਾ ਦੇ ਦੱਸੇ ਮੰਡਲਾਂ ਵਿਚ ਫਿਰ ਰਹੇ ਹਨ, ਦੂਸਰੇ ਆਤਮਕ ਵਿਦਯਾ ਦੇ ਦੱਸੇ ਮੰਡਲਾਂ ਵਿਚ। ਮਸਲਨ 'ਧ੍ਰੂ' ਅਕਾਸ਼ਾਂ ਵਿਚ ਇਕ ਸਤਾਰਾ ਹੈ, ਜੋ ਠੀਕ ਉੱਤਰ ਵੱਲ ਹੈ, ਰਾਤ ਨੂੰ ਤੱਕ ਸਾਰੇ ਤਾਰੇ ਇਸ ਦੀ ਪ੍ਰਕ੍ਰਮਾਂ ਕਰਦੇ ਜਾਪਦੇ ਹਨ, ਸਾਡੀ ਪ੍ਰਿਥ੍ਵੀ ਤੋਂ ਮਾਨੋਂ ਇਹ ਸਾਰੇ ਦਿੱਸਦੇ ਤਾਰਿਆਂ ਦਾ ਕੇਂਦ੍ਰ ਹੈ। ਇਹ ਇੰਨੀ ਦੂਰ ਹੈ ਕਿ ਇਸ ਦਾ ਪ੍ਰਕਾਸ਼ ੫੦ ਵਰਹੇ ਵਿੱਚ ਪ੍ਰਿਥਵੀ ਤੇ ਅੱਪੜਦਾ ਹੈ। ਇਹ ਸਾਈਂ ਦੀ ਕੁਦਰਤ ਵਿੱਚ ਸੰਭਵ ਹੈ ਕਿ ਪਵਿੱਤ੍ਰ ਤੇ ਉੱਚੀਆਂ ਰੂਹਾਂ ਦਾ ਨਿਵਾਸ ਸਥਾਨ ਹੋਵੇ, ਤੇ ਸਾਡੇ ਮਾਤਲੋਕ ਦੇ ਭਗਤ ਧ੍ਰੂ ਜੀ ਏਥੇ ਮੁਖੀ ਸੱਜਣ ਹੋਣ। ਇਸੀ ਪ੍ਰਕਾਰ ਹੋਰਨਾਂ ਲੋਕਾਂ ਵਿਚ ਸਤਿਗੁਰੂ ਜੀ ਪ੍ਰਹਲਾਦ ਆਦਿ ਭਗਤਾਂ ਨੂੰ ਮਿਲੇ ਹੋਣ ਅਤੇ ਆਪ ਓਥੇ ਸਾਥੀਆਂ ਸਣੇ ਸੂਖਮ ਸਰੀਰ ਨਾਲ ਗਏ ਹੋਣ, ਤੇ ਜੇ ਏਹ ਆਤਮਕ ਮੰਡਲ ਹਨ, ਤਾਂ ਸ੍ਰੀ

ਗੁਰੂ ਨਾਨਕ ਦੇਵ ਜੀ ਨੇ ਸ੍ਰੀ ਜਪੁਜੀ ਦੇ ਅੰਤ ਵਿਚ ਰੂਹ ਦੀ ਤਰੱਕੀ ਅਨੁਸਾਰ ਉਸ ਦੇ ਨਿਵਾਸ ਦੇ ਟਿਕਾਣੇ ਯਾ ਅਵਸਥਾ ਏਹ ਦੱਸੀਆਂ ਹਨ:-

ਇਹ ਧਰਤੀ, ਧਰਮ ਖੰਡ, ਗਯਾਨ ਖੰਡ, ਸਰਮ ਖੰਡ, ਕਰਮ ਖੰਡ, ਸਚ ਖੰਡ।

ਗਯਾਨ ਖੰਡ ਵਿਚ ਸਤਿਗੁਰ ਜੀ ਨੇ ਇਨ੍ਹਾਂ ਦੇ ਨਿਵਾਸ ਗਿਣੇ ਹਨ:-ਕਾਨ੍ਹ, ਮਹੇਸ਼, ਬਰਮੇ, ਕਈ ਕਰਮ ਭੂਮੀਆਂ, ਕਈ ਮੇਰੁ (ਸੁਮੇਰੁ), ਧ੍ਰੂ ਉਪਦੇਸ਼ (ਭਾਵ, ਨਾਰਦ), ਸਿੱਧ, ਨਾਥ, ਬੁੱਧ ਤੇ ਓਥੇ ਬੜਾ ਤੇਜ ਬੀ ਦੱਸਿਆ ਹੈ ਯਥਾ-ਗਯਾਨ ਪ੍ਰਚੰਡ। ਤੇ ਓਥੇ ਨਾਦ ਬਿਨੋਦ ਕ੍ਰੋੜਾਂ ਆਨੰਦ ਹਨ। ਫਿਰ ਕਰਮ ਖੰਡ ਵਿਚ ਦੱਸਿਆ ਹੈ:-ਕਿ ਓਥੇ ਕਈ ਲੋਕਾਂ ਦੇ ਭਗਤ ਵਸਦੇ ਹਨ।

ਸੋ ਇਨ੍ਹਾਂ ਆਤਮ ਮੰਡਲਾਂ ਵਿਚ ਗੁਰੂ ਜੀ ਭਗਤਾਂ ਨੂੰ ਉਨ੍ਹਾਂ ਦੇ ਆਪਣੇ ਆਪਣੇ ਤਰੱਕੀ ਦੇ ਟਿਕਾਣਿਆਂ ਮੂਜਬ ਮਿਲੇ। ਧ੍ਰੂ ਮਿਲਾਪ ਦੇ ਪਿੱਛੋਂ ਆਪ ਸਚਖੰਡ ਜਾਂਦੇ ਹਨ। ਸੋ ਧ੍ਰੂ ਦਾ ਟਿਕਾਣਾ ਕਰਮ ਖੰਡ ਵਿੱਚ ਹੋਣਾ ਹੈ (ਯਥਾ- 'ਤਿਥੈ ਭਗਤ ਵਸਹਿ ਕੇ ਲੋਅ') ਕਿਉਂਕਿ ਧ੍ਰੂ ਜੀ ਸ਼ਿਰੋਮਣੀ ਭਗਤਾਂ ਵਿਚੋਂ ਹੋਏ ਹਨ ਇਸ ਕਰਕੇ ਓਹ ਕਰਮ ਖੰਡ ਦੇ ਭਗਤਾਂ ਵਿਚ ਸਮਝਣੇ ਚਾਹੀਏ। ਇਥੇ ਹੀ ਗੁਰੂ ਜੀ ਨੇ ਬਾਲੇ ਮਰਦਾਨੇ ਨੂੰ ਛੋੜਿਆ (ਇਸ ਵਿਚਾਰ ਲਈ ਕਿ ਆਪ ਦੇਹ ਨਾਲ ਕੀਕੂੰ ਅਦੇਹ ਮੰਡਲਾਂ ਵਿਚ ਗਏ, ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਉਤ੍ਰਾਰਧ ਦੇ ਅਧਯਾਯ ੧ ਦੇ ਅੰਕ ੮ ਦੀ ਟੂਕ)।

ਸੋ ਆਪ ਸਚਖੰਡ ਗਏ, ਸਚਖੰਡ ਦਾ ਹਾਲ ਦੱਸਣਾ ਗੁਰੂ ਜੀ ਨੇ ਕਰੜਾ ਸਾਰ ਲਿਖਿਆ ਹੈ। ਕਵੀ ਜੀ ਨੇ ਅੱਗੇ ਚੱਲਕੇ ਆਪਣੇ ਖਿਆਲ ਤੇ ਵਾਕਫੀਅਤ ਦੀ ਸੁੰਦਰਤਾ ਦੇ ਸਾਮਾਨ ਗਿਣਕੇ ਕੁਛ ਸਚਖੰਡ ਦੀ ਛਬੀ ਦਾ ਨਕਸ਼ਾ ਬੰਨ੍ਹਣ ਦਾ ਯਤਨ ਕੀਤਾ ਹੈ। ਉਂਞ ਸਚਖੰਡ ਕੋਈ ਦੇਸ਼ ਕਾਲ ਦੀ ਥਾਂ ਨਹੀਂ, ਓਹ ਸਾਰੇ ਹੈਂ ਤੇ ਸਾਰੇ ਦਾ ਕੇਂਦ੍ਰ ਹੈ, ਉਸ ਵਿਚ ਸਭ ਕੁਝ ਹੈ ਤੇ ਓਹ ਸਭ ਦੇ ਅੰਤਰਭੂਤ ਹੈ।

ਗਜਨ[1] ਗਹਿਤਿ[2] ਜੋ ਨਿਜ ਪਗ ਚੂੰਚੇ[3]।
ਲੇ ਕਰਿ ਉਡ ਜਾਵਹਿ ਨਭ ਊਚੇ ॥੨॥
ਨਿਜ ਕੋ ਦੀਰਘ ਦੇਹਿ ਅਕਾਰਾ।
ਜੁਗ ਪੰਖਨ ਕੋ ਵਡ ਬਿਸਤਾਰਾ।
ਹੁਤੇ ਜਹਾਂ ਪਹੁੰਚੇ ਸੁਖਰਾਸਾ।
ਕਰਤਿ ਤਹਾਂ ਪ੍ਰਹਲਾਦ ਸੁ ਬਾਸਾ ॥੩॥
ਲੋਚਨ ਮੁੰਦ੍ਰਿਤ ਬੈਠਯੋ ਜਹਿਂਵਾ।
ਚਲਿ ਸ਼੍ਰੀ ਨਾਨਕ ਪਹੁੰਚੇ ਤਹਿਂਵਾ।
'ਸ਼੍ਰੀ ਕਰਤਾਰੰ ਸ਼੍ਰੀ ਕਰਤਾਰਾ।'
ਊਚੀ ਧੁਨਿ ਸੋਂ ਕੀਨ ਉਚਾਰਾ ॥੪॥
ਛੁਟਯੋ ਧਯਾਨ ਜਬ ਪ੍ਰਭੁ ਕੋ ਦੇਖਾ।
ਮਨ ਮਹਿਂ ਬਿਸਮਤਿ ਭਯੋ ਬਿਸ਼ੇਖਾ।
ਬੂਝਯੋ 'ਕੌਨ, ਕਹਾ ਤੇ ਆਏ?
ਇਹ ਠਾਂ ਤੁਮ ਕੋ ਕੌਨ ਲਿਆਏ? ॥੫॥
ਨਰ ਕੀ ਨਹੀਂ ਗੰਮਤਾ ਈਹਾਂ।

[1]ਹਿਰਨ, ਛੋਟਾ ਬਾਰਾਂ ਸਿੰਗਾ। ਫਾਛ, ਗੋਜ਼ਨ। (ਅ) ਹਾਥੀ। [2]ਫੜਦਾ। [3]ਚੁੰਝ ਨਾਲ।

ਆਗੇ ਜਾਵਨ ਕਿਹ ਠਾਂ ਪ੍ਰੀਹਾ?'
ਅਸ ਪ੍ਰਕਾਰ ਕੇ ਸੁਨਿ ਕਰਿ ਬੈਨਾ।
ਤਿਹ ਸੋਂ ਬੋਲੇ ਪੰਕਜ ਨੈਨਾ ॥੬॥
'ਸਿਮਰਜੋ ਨਾਮ ਜੁ ਤੁਮ ਬਿਧਿ ਨੀਕੀ।
ਸ਼ਰਧਾ ਧਰੀ ਅਧਿਕ ਨਿਜ ਜੀ ਕੀ।
ਨਿਸ ਬਾਸੁਰ ਭੈ ਸਰਬ ਨਿਵਾਰਾ।
ਏਕ† ਨਾਮ ਕੋ ਕੀਨ ਉਚਾਰਾ ॥੭॥ †ਪਾ:-ਸ੍ਰੀ।
ਰੱਖਜਾ ਕਰੀ ਤੋਹਿ ਜਿਨ ਭੂਰੀ।
ਦੋਖੀ ਮਾਰ ਬਿਦਾਰੇ ਦੂਰੀ।
ਹਮ ਉਪਾਸਕੀ ਤਿਸੀ ਨਾਮ ਕੇ।
ਗੁਣ ਸਿਮਰਹਿਂ ਸਦ ਸੁਖ ਨਿਧਾਨ ਕੇ† ॥੮॥ †ਪਾ:-ਸਦਾ ਸੁਖ ਧਾਮ ਕੇ, ਸਭ ਸਖੀ ਧਾਮ ਕੇ।
ਤਿਹ ਕੀ ਸ਼ਕਤਿ ਧਰਹਿਂ ਨਿਜ ਪਾਹੁ[1]। [1]ਪਾਸ।
ਆਏ ਤੁਮ ਦਰਸ਼ਨ ਕੀ ਚਾਹੁ।'
ਸੁਨਤਿ ਪ੍ਰਹਲਾਦ ਬਚੰਨ ਉਚਰਾ।
'ਕੋ ਬਾਸਨ ਧੋਇ ਉੱਜਲ ਕਰਾ? ॥੯॥
ਕਾਂ ਕੋ ਦੂਧ ਚੋਇ ਕਰਿ ਲੀਨਾ?
{ਦੁੱਧ ਜਮਾਉਣ, ਮੱਖਣ ਦਾ ਦ੍ਰਿਸ਼ਟਾਂਤ}
ਕੌਨ ਤਾਵ ਸੋਂ ਤਾਵਨ ਕੀਨਾ?
ਕੌਨ ਸਮਾਇਨ ਤਾਂ ਮਹਿਂ ਪਾਯਾ।
ਕੌਨ ਥਾਨ ਦਧਿ[1] ਰਾਖਿ ਜਮਾਯਾ? ॥੧੦॥ [1]ਦਹੀਂ।
ਕਿਸ ਬਿਧਿ ਮਥਿ ਕੈ ਕਾਢਜੋ ਮਾਖਨ?
ਪੁਨ ਕੈਸੇ ਕੀਨੋ ਤੁਮ ਚਾਖਨ?
ਕਹਿਯੇ ਸਭਿ ਮੋ ਕੋ ਬੀਚਾਰਾ।
ਜਿਹ ਬਿਧਿ ਕੀਨੀ ਨੀਕੀ ਕਾਰਾ ॥੧੧॥

ਦੋਹਰਾ:
ਬੋਲੇ ਸ਼੍ਰੀ ਨਾਨਕ ਤਬੈ, 'ਤਨ ਬਾਸਨ ਕੋ ਧੋਇ।
ਧੇਨੁ[1] ਖਿਮਾ ਕੇ ਪਾਸ ਤੇ, ਦੂਧ [1]ਗਊ।

ਸੰਤੋਖਹਿ ਚੋਇ ॥੧੨॥

ਚੌਪਈ:

ਤਨ ਤਾਪਨ ਕੋ ਤਾਵਨ[1] ਤਾਯਾ।

ਗੁਰ ਉਪਦੇਸ਼ ਸਮਾਇਨ[1] ਪਾਯਾ।

ਸਤਿ ਸੰਗਤ ਮਹਿਂ ਭਲੋ ਸਥਾਨਾ।

ਰਾਖਿ ਜਮਾਯੋ ਤਹਾਂ ਸੁਜਾਨਾ! ॥੧੩॥

ਮਨ ਬਿਚਾਰ ਕੀ ਮਥਨੀ[1] ਕਰਿ ਕੈ।

ਆਪਾ ਤਜਿਨ ਮਥਜੋ[1] ਹਿਤ ਧਰਿ ਕੈ।

ਭਾਣਾ ਮਨਨ ਚਾਖ ਕਰਿ ਸਾਦਾ[1]।

ਤ੍ਰਿਪਤ ਭਏ ਸ਼੍ਰੀ ਗੁਰੂ ਪ੍ਰਸਾਦਾ' ॥੧੪॥

ਸੁਨਿ ਪ੍ਰਹਲਾਦ ਭਗਤਿ ਅਸ ਬਾਨੀ।

ਬੰਦਨ ਕੀਨਿ ਜੋਰ ਜੁਗ ਪਾਨੀ।

ਤਿਹ ਕੋ ਪ੍ਰੇਮ ਦੇਖਿ ਸੁਖਧਾਮਾ।

ਆਪ ਕਰੀ ਤਿਹ ਚਰਨ ਪ੍ਰਣਾਮਾ ॥੧੫॥

ਦੁਹਿ ਦਿਸ਼ਿ ਹੋਵਾ ਹਰਖ ਬਿਸਾਲਾ।

ਕਹਿਤਿ ਬਚਨ ਪ੍ਰਹਲਾਦ ਰਸਾਲਾ।

'ਤੁਮ ਅਵਤਾਰ ਭਏ ਜਗ ਮਾਂਹੀ।

ਜਥੋਂ ਨਰਸਿੰਘ ਭਏ ਮਮ ਚਾਹੀ ॥੧੬॥

ਜਬ ਜਗ ਸੰਤ ਦੁਖਹਿਂ ਕਿਹ ਰੀਤੀ।

ਬਹੁਰੋ ਧਰਮ ਹੋਤਿ ਬਿਪਰੀਤੀ[1]।

ਤਬ ਤਨ ਧਰਿ ਸੰਕਟ ਜਨ ਖਾਪੂ[1]।

ਜਗ ਮਹਿਂ ਦੇਹਿ ਧਰਮ ਕੋ ਥਾਪੂ[1]' ॥੧੭॥

ਕਰਿ ਉਸਤਤਿ ਪੁਨ ਕਿਯ ਪਦ ਬੰਦਨ।

ਦਰਸ਼ਨ ਕਰਿਹੀ ਦੋਖ ਨਿਕੰਦਨ।

ਸ਼੍ਰੀ ਅੰਗਦ ਜੀ ਸੁਨਿ ਹਿਤ ਸਾਥਾ।

ਮੈਂ ਬੂਝਤਿ ਭਾ ਬਹੁਰੋ ਗਾਥਾ ॥੧੮॥

'ਅਪਨੀ ਕਥਾ ਸੁਨਾਵਹੁ ਸਾਰੀ।

[1]ਚੁਲ੍ਹਾ।
[1]ਜਾਗ।
[1]ਮਧਾਣੀ।
[1]ਰਿੜਕਿਆ।
[1]ਸਵਾਦ।
[1]ਉਲਟ।
[1]ਜਨਾਂ ਦੇ ਸੰਕਟ ਨਾਸ਼ ਕਰਨ ਨੂੰ।
[1]ਧਰਮ ਸਥਾਪਨ ਕਰਦਾ ਹੈ।

ਜਯੋਂ ਪ੍ਰਭੁ ਰੱਖਯਾ ਕੀਨਿ ਤੁਮਾਰੀ।
ਸਰਬ ਜਗਤ ਮਹਿਂ ਬਿਦਤ ਕਹਾਨੀ।
ਸੋ ਨਿਜ ਮੁਖ ਤੇ ਕਰਉ ਬਖਾਨੀ'
॥੧੯॥
ਜਬ ਮਮ ਬੈਨ ਸੁਨੇ ਅਸ ਕਾਨਾ।
ਬੋਲਯੋ ਤਬ ਪ੍ਰਹਲਾਦ ਸੁਜਾਨਾ[
'ਪੂਰਬ ਏਕ ਸਮੈਂ ਜਗਨਾਹੂ[1]। — [1]ਜਗਤ ਦੇ ਸੁਆਮੀ।
{ਪ੍ਰਹਲਾਦ ਦੀ ਆਦਿ ਕਥਾ}
ਧਾਰਤਿ ਭੇ ਅਵਤਾਰ ਬਰਾਹੂ[1] ॥੨੦॥ — [1]ਸੂਰ ਦਾ।
ਮਮ ਪਿਤਭ੍ਰਾਤਾ[1] ਛਿਤ[2] ਕੋ ਲੀਨੇ। — [1]ਚਾਚਾ। [2]ਪ੍ਰਿਥਵੀ।
ਗਯੋ ਰਸਾਤਲ[1] ਗਰਬਤਿ ਪੀਨੇ[2]। — [1]ਪਾਤਾਲ ਦੇ ਸੱਤਾਂ ਲੋਕਾਂ ਵਿਚੋਂ ਛੇਵਾਂ ਲੋਕ। [2]ਤਕੜਾ।
ਤਿਹ ਕੋ ਮਾਰਿ[1], ਲੀਨਿ ਤਬ ਛੋਨੀ[2]। — [1]ਮਾਰਕੇ। [2]ਪ੍ਰਿਥਵੀ ਲੈ ਲਈ।
ਅਸਥਾਪਨ ਕੀਨੀ ਜਗ ਜੋਨੀ[1] ॥੨੧॥ — [1]ਜਗਤ ਦੇ ਕਾਰਨ (ਵਾਹਿਗੁਰੂ) ਨੇ।
ਜਬ ਤਿਹ ਮਰਨ ਸੁਨਯੋ ਪਿਤ ਮੇਰੇ।
ਭ੍ਰਾਤ ਸ਼ੋਕ ਮਹਿਂ ਦੁਖਿਤਿ ਘਨੇਰੇ।
ਹਿਰਦੈ ਕੀਨ ਬਹੁਰ ਵਡ ਕ੍ਰੋਧਾ।
-ਲੇਉਂ ਬੈਰ ਕਰਿ† ਬਿਸ਼ਨੁ ਬਿਰੋਧਾ[1]- — [1]ਵਿਸ਼ਨੂ ਨਾਲ ਵਿਰੋਧ ਕਰਕੇ। †ਪਾ:-ਬਰ।
॥੨੨॥
ਨਿਜ ਦਸਨਨ ਸੋਂ ਅਧਰਨ ਕਾਟੇ[1]। — [1]ਦੰਦਾਂ ਨਾਲ ਬੁਲ੍ਹਾਂ ਨੂੰ ਕੱਟੇ।
ਕਹਿਤਿ ਭਯੋ ਭ੍ਰਿੱਤਨ ਸਨ ਡਾਂਟੇ[1]। — [1]ਡਾਂਟਕੇ।
- ਹਨਯੋ ਬਿਸ਼ਨੁ ਨੈ ਭ੍ਰਾਤਾ ਮੋਰਾ।
ਜਿਹ ਕੋ ਹੁਤੋ ਤੇਜ ਵਡ ਘੋਰਾ[1] — [1]ਭਯਾਨਕ।
॥੨੩॥
ਯੱਦਯਪਿ ਸਮ[1] ਹੈ ਅਹਿਰਿਪੁ ਕੇਤੂ[2]। — [1]ਮੁਰਾਦ ਹੈ ਸਮਦ੍ਰਿਸ਼ਟੇ ਹੋਣ ਤੋਂ। [2]ਵਿਸ਼ਨੂੰ (ਸੱਪਾਂ ਦੇ ਵੈਰੀ ਗਰੁੜ-ਦੀ ਕੇਤੂ ਧ੍ਵਜਾ ਵਾਲਾ)।
ਕਰਤਿ ਬਿਖਮਤਾ[1] ਭਗਤਨ ਹੇਤੂ। — [1]ਭਾਵ ਸਮਦ੍ਰਿਸ਼ਟਾ ਨਹੀਂ ਰਹਿੰਦਾ।
ਗਤਿ ਲਜਾ[1], ਬਹੁ ਕਪਟ[2] ਪ੍ਰਬੀਨਾ। — [1]ਨਿਲੱਜ। [2]ਖੋਟ ਵਿਚ।
ਅਪਨੇ ਸਿਮਰਨ ਕੇ ਹਿਤ ਭੀਨਾ
॥੨੪॥
ਛਲ ਕਰਿ ਸ਼ੂਕਰ[1] ਧਾਰਿ ਸਰੂਪਾ। — [1]ਸੂਰ ਦਾ।
ਹਨਯੋ ਸਹੋਦਰ ਮਮ ਸੁਖਰੂਪਾ[1]। — [1]ਸੁਖਾਂ ਦਾ ਰੂਪ।

ਦਿਜ ਸੁਰ ਕਾਰਨ[1] ਤਿਹ ਨੈ ਮਾਰਾ। [1]ਬ੍ਰਾਹਮਣਾਂ ਤੇ ਦੇਵਤਿਆਂ ਦੀ ਖਾਤਰ।
ਅਭੈ ਕਿਯੇ ਤੇ[1] ਜਗਤ ਮਝਾਰਾ ॥੨੫॥ [1]ਓਹ ਭਾਵ ਬ੍ਰਾਹਮਣ ਤੇ ਦੇਵਤੇ।
ਅਬ ਤੁਮ ਜਾਹੁ ਖੋਜਿ ਜਗ ਸਾਰੋ।
ਦਿਜ[1] ਮੁਨਿ[2] ਧੇਨੁ[3] ਸਕਲ ਸੰਘਾਰੋ[4]। [1]ਬ੍ਰਾਂਹਮਣ। [2]ਮੁਨੀ। [3]ਗਊਆਂ। [4]ਸਭ ਮਾਰ ਦਿਓ।
ਜਹਿਂ ਜਹਿਂ ਦੇਖੋ ਬਿਸ਼ਨੁ ਉਪਾਸਨ।
ਤਹਿਂ ਤਹਿਂ ਕੀਜੈ ਬੇਗ ਬਿਨਾਸ਼ਨ- ॥੨੬॥
ਅਸੁ ਸੁਨਿ ਆਇਸੁ ਤਬਹਿ ਭੁਵਾਲਾ।
ਧਾਏ ਦੈਂਤ ਵਡੇ ਬਿਕਰਾਲਾ।
ਤਿਨ ਕੇ ਨਾਮ ਕਹੋਂ ਸੁਨਿ ਸੋਊ।
-ਦ੍ਵੈਸਿਰ, ਸੰਬਰ, ਨਮੁਚੀ ਜੋਊ ॥੨੭॥
ਤੀਨਨੈਨ, ਪੁਨ ਇਲਵਲ, ਪਾਕਾ।
ਸਕੁਨਿ, ਪਲੋਮਨ ਅਤਿ ਬਲ ਜਾਂਕਾ।
ਬਿੱਪ੍ਰਚਿਤ[1] ਤੇ ਆਦਿ ਆਪਾਰਾ। - [1]ਇਹ ਸਾਰੇ ਦੈਂਤਾਂ ਦੇ ਨਾਮ ਹਨ।
ਸੁਨਿ ਰਜਾਇ ਗੇ[1] ਜਗਤ ਮਝਾਰਾ ॥੨੮॥ [1]ਗਏ।
ਮੁਨਿਵਰ[1] ਬਿੱਪ੍ਰ ਬ੍ਰਿੰਦ ਜਹਿਂ ਰਹਿਂਹੀਂ। [1]ਸ੍ਰੇਸ਼ਟ ਮੁਨੀ।
ਕਰਹਿਂ ਉੱਪਦ੍ਰਵ[1] ਮਿਲਿ ਕਰਿ ਤਿਹਂ ਹੀ। [1]ਅਨਰਥ।
ਗ੍ਰਾਮ ਨਗਰ ਕੋ ਅਗਨਿ ਲਗਾਵੈਂ।
ਮਾਰਹਿਂ ਬਿੱਪ੍ਰ ਧੇਨੁ ਜਹਿਂ ਪਾਵੈਂ ॥੨੯॥
ਦੀਨੋ ਅਸ ਪ੍ਰਕਾਰ ਬਹੁ ਤ੍ਰਾਸਾ।
ਭਾਜੇ ਮੁਨਿ ਦਿਜ ਤਜੇ ਨਿਵਾਸਾ[†]। [†]ਪਾ:--ਅਵਾਸਾ।
ਮੰਦਰ ਢਾਹਿ ਮਿਲਾਵਹਿਂ ਧੂਰੀ।
ਜੱਗਯ ਹੋਮ ਤਪ ਕਿਯ ਸਭਿ ਦੂਰੀ ॥੩੦॥
ਬਯਾਕੁਲ ਭਈ ਪ੍ਰਜਾ ਤਬ ਭਾਰੀ।
ਗਿਰੇ ਸੁਰਗ ਤੇ ਜੇ ਸੁਰ ਝਾਰੀ[1]। [1]ਸਮੂਹ ਦੇਵਤੇ।

ਅਪਰ ਬੇਖ ਧਰਿ ਛਿਤ[1] ਮਹਿਂ ਰਹਿਹੀਂ। [1]ਧਰਤੀ।
ਜੱਗ ਹੋਮ ਕੋ ਨਾਮ ਨ ਕਹਿਹੀਂ ॥੩੧॥

ਦੋਹਰਾ:

ਹਿਰਨਕਸ਼ਪ ਮਮ ਪਿਤਾ ਤਬ, ਗਯੋ ਕਰਨ ਤਪ ਹੇਤ।
-ਜੀਤੋਂ ਦਿਗ ਦਿਗਪਾਲ[1] ਯੁਤ- ਯਹਿ ਸੰਕਲਪ ਸਮੇਤ ॥੩੨॥ [1]ਭਾਵ (ਦਸ਼ੋ) ਦਿਸ਼ਾ ਦੇ ਪਾਲਨ ਕਰਨ ਵਾਲੇ ਦੇਵਤੇ। ਇੰਦ੍ਰ, ਵੰਨ੍ਹੀ, ਯਮ, ਨੈਰ੍ਰਿਤ, ਕਾਰਣ, ਮਰੁਤ, ਕੁਬੇਰ, ਈਸ਼, ਬ੍ਰਹਮਾ, ਅਨੰਤ।

ਚੌਪਈ:

ਦਿਢ ਵਿਚਾਰ ਯੌਂ ਕਰਿ ਉਰ ਆਪੂ।
ਲਗਯੋ ਕਰਨ ਤਪ ਸਹਤਿ ਸੰਤਾਪੂ[1]। [1]ਦੁਖ ਨਾਲ। (ਅ) ਕਠਿਨਤਾ ਵਾਲਾ।
ਮੰਦਰ ਗਿਰ[1] ਦ੍ਰੋਣੀ[2] ਪਰ ਠਾਢਾ[3]। [1]ਮੰਦ੍ਰਾਚਲ ਪਰਬਤ ਦੀ। [2]ਚੋਟੀ। [3]ਖੜਾ ਹੋਯਾ।
ਮਹਾਂ ਉੱਗ੍ਰ ਤਪ ਸੋਂ ਹਿਤ ਬਾਢਾ[1] ॥੩੩॥ [1]ਵਧਾਇਆ।
ਊਰਧ ਬਾਹੁ[1], ਜਟਾ ਸਮ ਭਾਨਾ[2]। [1]ਉਪਰ ਬਾਹਾਂ। [2]ਸੂਰਜ (ਦੀਆਂ ਕਿਰਨਾਂ) ਵਾਂਙੂ ਜਟਾਂ।
ਛਿਤ[1] ਪਰ ਪਗ ਅੰਗੁਸ਼ਟ[2] ਟਿਕਾਨਾ। [1]ਧਰਤੀ। [2]ਪੈਰ ਦਾ ਅੰਗੂਠਾ।
ਤਿਹ ਅਲੰਬ[1] ਠਾਂਢੋ ਕਿਤ ਕਾਲਾ। [1]ਆਸਰੇ।
ਕੀਨ ਕਠਨ ਤਪ ਜਬਹਿ ਬਿਸਾਲਾ ॥੩੪॥
ਜਟ ਤੇ[1] ਅਗਨਿ ਧੂਮ ਪਰਕਾਸਾ। [1]ਜਟਾਂ ਵਿਚੋਂ।
ਪਸਰ ਪਰਯੋ ਸੋ ਚਹੁੰਦਿਸ ਪਾਸਾ।
ਅਧੁ ਊਰਧ[1] ਸਭਿ ਜਗਤ ਮਝਾਰੀ। [1]ਹੇਠਾਂ ਤੇ ਉਪਰ।
ਤਿਹ ਤੇ ਬਜਾਕੁਲ ਸੁਰ[1] ਨਰ ਝਾਰੀ[2] ॥੩੫॥ [1]ਦੇਵਤੇ ਤੇ। [2]ਪੁਰਸ਼ ਸਾਰੇ।
ਛੁਭਤਿ ਸਿੰਧ[1], ਤਾਰਾਗਣ ਗਿਰਹੀ[2]। [1]ਤੂਫਾਨ ਆਏ ਸਮੁੰਦਰ ਵਿੱਚ। [2]ਤਾਰੇ (ਅਕਾਸ਼ ਵਿਚੋਂ) ਡਿੱਗਣ ਲਗੇ।
ਦਹਿਦਿਸ਼ ਪ੍ਰਲਯ ਜ੍ਵਾਲ ਜਾਨੁ ਜਰਿਹੀ[1]। [1]ਪਰਲੋ ਦੀ ਅਗਨੀ ਮਾਨੋਂ ਬਲ ਰਹੀ ਹੈ।
ਦੀਪ ਸਹਤ ਛਿਤ[1] ਸਰਬ ਬਿਸਾਲਾ। [1]ਦੀਪਾਂ ਸਮੇਤ ਪ੍ਰਿਥਵੀ।
ਸੈਲ ਸੰਪੂਰਨ ਭਾ ਭੁਚਾਲਾ[1] ॥੩੬॥ [1]ਪਹਾੜਾਂ ਸਾਰਿਆਂ ਵਿਚ ਭੁੰਚਾਲ।
ਵਡੋ ਤ੍ਰਾਸ ਧਰਿ ਉਰ ਸੁਰ ਸਾਰੇ।
ਕਮਲਾਸਨ[1] ਕੇ ਪਾਸ ਪਧਾਰੇ। [1]ਬ੍ਰਹਮਾ ਜੀ।
ਬੰਦਨ ਕਰਿ ਨਿਜ ਬਿਨੈ ਸੁਨਾਈ।

-ਕਸ ਨਚੰਤ ਤੁਮ? ਲੋਕਨ ਰਾਈ!
॥੩੭॥
ਹਿਰਨਕਸ਼ਪ ਤਪ ਕਰਤਿ ਕਠੋਰਾ।
ਜਗ ਮਹਿਂ ਭੈ ਪਸਰ੍ਯੋ ਚਹੁਂ ਓਰਾ।
ਇਕ ਛਿਨ ਧੀਰ ਨ ਰਹਿਤ ਹਮਾਰੀ।
ਤਿਹ ਉਪਸ਼ਮ[1] ਕੋ ਕਰੁਹ ਬਿਚਾਰੀ [1]ਨਿਵਿਰਤੀ ਦਾ ਉਪਾਯ।
॥੩੮॥
ਲੋਕ ਤੁਮਾਰ[1] ਨ ਨਾਸਹਿਂ ਜਾਵਦ। [1]ਤੁਹਾਡੇ।
ਆਪ ਉਪਾਇ ਕਰੁਹ ਕੋ ਤਾਵਦ।
ਹਮ ਸੁਧ ਸੁਨੀ ਕਾਨ ਜਗ ਮਾਂਹੂ।
ਲੇਨਿ ਬ੍ਰਹਮਪੁਰਿ ਕੀ ਤਿਹ ਚਾਹੂ
॥੩੯॥
ਪਾਪ ਪੁੰਨ ਕੋ ਭੇਦ ਮਿਟਾਊ।
ਅਪਰ ਰੀਤਿ ਜਗ ਬੀਚ ਚਲਾਊ।
ਅਸ ਪ੍ਰਕਾਰ ਜੋ ਹੋਇ ਕਦਾਪੀ।
ਮਿਟੇ ਬੇਦ ਬਿਧਿ ਪੁੰਨਿ ਰੁ ਪਾਪੀ[1] [1]ਪੁੰਨੀ ਤੇ ਪਾਪੀਆਂ ਦੀ।
॥੪੦॥
ਅਬ ਜਸ[1] ਉਚਿਤ ਆਪ ਤਸ[2] ਕਰੀਏ। [1]ਜੈਸਾ। [2]ਤੈਸਾ।
ਨਾਥ! ਜਗਤ ਸੰਕਟ ਪਰਹਰੀਏ[1]। [1]ਦੂਰ ਕਰੋ।
ਗੋ[1] ਦ੍ਵਿਜ, ਧੇਨੁ, ਜਿ ਸੰਤ ਮਹਾਨਾ। [1]ਪ੍ਰਿਥਵੀ।
ਕਰਨਹਾਰ ਸਭਿ ਕੇ ਕਲਿਆਨਾ
॥੪੧॥
ਸਗਰੇ ਕਰਮ ਧਰਮ ਕੇ ਸੇਤੂ[1]। [1]ਪੁਲ ਭਾਵ ਆਸਰਾ।
ਤੁਮ ਭੂਤਨ ਕੇ ਕਰਤਾ ਹੇਤੂ[1]-। [1]ਜੀਵਾਂ ਦੇ ਸੁਖੀ ਕਰਨ ਵਾਲੇ।
ਸੁਨਿ ਬਿਰੰਚ[1] ਅਮਰਨ[2] ਕੀ ਬਾਨੀ। [1]ਬ੍ਰਹਮਾ ਨੇ। [2]ਦੇਵਤਿਆਂ ਦੀ।
ਨਿਜ ਹਿਤ ਕੀ ਲਖਿ ਕਰਿ ਸਨਮਾਨੀ
॥੪੨॥
ਗਮਨ੍ਯੋ ਦੈਤ ਰਾਜ ਕੇ ਪਾਸਾ।
ਕਰਤਿ ਕਠਨ ਥੋ ਤਪ ਜਿਹ ਆਸਾ[1]। [1]ਜਿਸ ਤਰਫ।
ਸੋ ਤਿਹ ਠਾਂ ਨਹਿਂ ਦੇਤਿ ਦਿਖਾਈ।
ਤ੍ਰਿਣ[1] ਤਰੁ[2] ਲਤਾ[3] ਦੇਹਿ ਸਭਿ ਛਾਈ[4] [1]ਘਾਹ। [2]ਬ੍ਰਿੱਛ। [3]ਵੇਲਾਂ ਨਾਲ। [4]ਢੱਕੀ ਹੋਈ ਸੀ ਦੇਹੀ।

॥੪੩॥

ਭੇਦਿ ਸਰੀਰ ਕੁਸ਼ਾ[1] ਕੋ ਬਯੂਹਾ[2]। — [1]ਦੱਭ ਨਾਮੇ ਘਾਸ। [2]ਸਮੂਹ।

ਬੇਨ[1] ਬ੍ਰਿੱਛ ਕੇ ਖਰੇ ਸਮੂਹਾ। — [1]ਬਾਂਸ (ਅ) ਵਨ ਨਾਮੇ ਇਕ ਪਹਾੜੀ ਬ੍ਰਿੱਛ।

ਬਾਂਬੀ[1] ਜਿਹ ਕੇ ਤਨ ਚਹੁਂ ਓਰੇ[2]। — [1]ਸਿਉਂਕ ਦੀ ਮਿਟੀ ਦਾ ਛੱਤਾ (ਅ) ਵਰਮੀ। [2]ਚਾਰੋਂ ਪਾਸੇ।

ਅਸਥਿ[1] ਮਾਤ੍ਰ ਰਹਿਗੇ ਤਹਿਂ ਜੋਰੇ[2] ॥੪੪॥ — [1]ਹੱਡੀਆਂ। [2]ਜੋੜ (ਸਰੀਰ ਦੇ)।

ਤੁਚਾ[1], ਮੇਦ[2], ਸ਼੍ਰੋਨਤ[3], ਪੁਨ[4], ਮਾਸੂ[5]। — [1]ਚਮੜੀ। [2]ਮਿੱਥ। [3]ਲਹੂ। [4]ਫਿਰ। [5]ਮਾਸ।

ਭਖਿਗੀ[1] ਸਭਿ ਪਪੀਲਕਾ[2] ਤਾਸੂ। — [1]ਖਾ ਗਈ ਆਂ। [2]ਕੀੜੀਆਂ।

ਯੌਂ ਬਾਂਬੀ ਤ੍ਰਿਨ ਮਾਂਹਿ[1] ਪ੍ਰਕਾਸ਼ੇ। — [1]ਮਿੱਟੀ ਤੇ ਤਿਨਕਿਆਂ ਵਿਚ (ਉਹ)।

ਮਨਹੁ ਮੇਘ ਮੈਂ[1] ਦਿਨਕਰ[2] ਭਾਸੇ ॥੪੫॥ — [1]ਬੱਦਲਾਂ ਵਿਚ। [2]ਸੂਰਜ।

ਤਪ ਕਠਨੀ† ਅਵਲੋਕ ਬਿਧਾਤਾ[1]। — [1]ਬ੍ਰਹਮਾ। †ਪਾ:- ਕਰਨੀ।

ਬਿਸਮਜੋ ਰਿਦੈ ਨ ਕਛੁ ਕਹਿ ਜਾਤਾ।

ਉਚੇ ਸੁਰ ਸੋਂ ਗਿਰਾ ਉਚਾਰੀ।

-ਉਠਿ ਸੁਤ! ਜਗੇ[1] ਸੁਕ੍ਰਿਤ[2] ਫਲ ਭਾਰੀ ॥੪੬॥ — [1]ਜਾਗੇ ਹਨ। [2]ਚੰਗੇ ਕਰਮਾਂ ਦੇ।

ਪੂਰਬ ਤਪ ਨ ਕੀਨ ਅਸ[1] ਕਾਂਹੀ[2]। — [1]ਐਸਾ। [2]ਕਿਸੇ ਨੇ।

ਆਗੇ ਕੋ ਨ ਕਰੈ ਜਗ ਮਾਂਹੀ।

ਦਿਬਯ ਬਰਖ† ਸ਼ਤ[1] ਨੀਰ[2] ਬਿਹੀਨਾ[3]। — [1]ਸੌ। [2]ਪਾਣੀ। [3]ਬਿਨਾ।

{ਦਿਬਯ ਬਰਖ ਨਿਰਣਾ}

†ਦਿੱਬਯ ਬਰਖ਼ ਦਾ ਹਿਸਾਬ ਐਉਂ ਹੈ:- ੨੪ ਘੰਟੇ ਦਾ ਇਕ ਦਿਨ ਰਾਤ ਪ੍ਰਿਥਵੀ ਦਾ, ੩੬੦ (ਯਾ ੩੬੫) ਦਿਨ ਰਾਤ ਦਾ ਇਕ ਵਰਹਾ ਪ੍ਰਿਥਵੀ ਦਾ. ਐਸੇ ੧੭੨੮੦੦੦ ਪ੍ਰਿਥਵੀ ਦੇ ਵਰਹਿਆਂ ਦਾ ਸਤਿਜੁਗ, ਐਸੇ ੧੨੯੬੦੦੦ ਪ੍ਰਿਥਵੀ ਦੇ ਵਰਹਿਆਂ ਦਾ ਤ੍ਰੇਤਾ, ਐਸੇ ੮੬੪੦੦੦ ਪ੍ਰਿਥਵੀ ਦੇ ਵਰਹਿਆਂ ਦਾ ਦੁਆਪਰ, ਐਸੇ ੪੩੨੦੦੦ ਪ੍ਰਿਥਵੀ ਦੇ ਵਰਹਿਆਂ ਦਾ ਕਲਜੁਗ, ਚੌਹਾਂ ਦਾ ਜੋੜ ੪੩੨੦੦੦੦ ਵਰਹਿਆਂ ਦੀ ਇਕ ਚੌਕੜੀ।, ਐਸੀ ੧੦੦੦ ਚੌਕੜੀ ਦਾ ਇਕ ਦਿਨ ਬ੍ਰਹਮਾ ਦਾ, ਐਸੀ ੧੦੦੦ ਚੌਕੜੀ ਦੀ ਇਕ ਰਾਤ ਬ੍ਰਹਮਾ ਦੀ, ਦੋਹਾਂ ਦੇ ਦੂਣੇ ਅਰਥਾਤ ੪੩੨੦੦੦੦×੧੦੦੦×੨ ਦਾ ਬ੍ਰਹਮਾ ਦਾ ਕਲਪ (ਦਿਨ ਰਾਤ)।, ਹੁਣ ੪੩੨੦੦੦੦×੧੦੦੦×੨×੩੬੦ ਦਾ ਦਿੱਬਯ ਬਰਖ਼ ਅਰਥਾਤ ੩੧੧੦੪੦੦੦੦੦੦੦ ਪ੍ਰਿਥਵੀ ਦੇ ਬਰਸਾਂ ਦਾ ਇਕ ਦਿੱਬਯ ਬਰਸ।

ਇਕ ਹੋਰ ਹਿਸਾਬ ਦੇਵਤੇ ਬ੍ਰਹਮੇ ਆਦਿ ਦੇ ਵਰਿਹਾਂ ਦਾ ਹੈ, ਦੇਖੋ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਉਤਰਾਰਧ ਅੱਧਯਾਯ ੨੬ ਅੰਕ ੧੦ ਤੋਂ ੧੩।

ਪ੍ਰਾਨ ਰਖੇ ਬਿਨ ਅਸਨ[1] ਪ੍ਰਬੀਨਾ[2]! ॥੪੭॥ — [1]ਭੋਜਨ ਬਿਨਾਂ। [2]ਹੇ ਚਤੁਰ (ਤੈਂਨੇ)।

ਤਪ ਅਵਿਲੋਕ ਕਠਨ ਵਡ ਤੇਰੋ।
ਹਿਰਦੈ ਰਹੈ ਨ ਧੀਰਜ ਮੇਰੋ।
ਤਪ ਪ੍ਰਭਾਵ ਤੇ ਜੀਤਾ ਮੋਹੀ[1]। [1]ਮੈਨੂੰ।
ਉਠਿ ਜਾਚਹੁ[1], ਬੰਛਤਿ[2] ਦਿਉਂ ਤੋਹੀ ॥੪੮॥ [1]ਮੰਗੋ। [2]ਜੋ ਮੰਗੇਂ।
ਲਖਿ[1] ਅਮੋਘ[2] ਮਮ ਦਰਸ਼ਨ ਜੋਈ। [1]ਜਾਣ। [2]ਸਫਲ।
ਦੇਉਂ ਅਦੇਉ[1] ਵਸਤੁ ਜੋ ਹੋਈ-। [1]ਨਾ ਦੇਣ ਵਾਲੀ (ਬੀ)।
ਅਸ ਕਹਿ ਤਿਨ ਤਨ ਕੇ ਤ੍ਰਿਨ ਟਾਰੇ[1]। [1]ਦੂਰ ਕੀਤੇ।
ਲੇ ਕਰ ਮਹਿਂ[1] ਜਲ ਅੰਜੁਲ ਡਾਰੇ[2] ॥੪੯॥ [1]ਹੱਥ ਵਿਚ। [2]ਬੁੱਕ ਭਰਕੇ ਪਾਏ।
ਪ੍ਰਗਟਜੋ ਤਬ ਪ੍ਰਚੰਡ[1] ਬਲ ਕਰਿ ਕੈ। [1]ਤੇਜ।
ਬੱਜ੍ਰ ਸਮਾਨ ਨਿਠੁਰ[1] ਤਨ ਧਰਿ ਕੈ। [1]ਕਠੋਰ।
ਹੇਮ[1] ਤਪਤ[2] ਕੇ ਕ੍ਰਾਂਤਿ ਸਮਾਨਾ[3]। [1]ਸੋਨੇ। [2]ਤਪਦੇ (ਦੀ)। [3]ਸੁੰਦਰਤਾ ਵਰਗਾ।
ਮਨਹੁ ਦੂਸਰੋ ਭਯੋ ਕ੍ਰਿਸਾਨਾ[1] ॥੫੦॥ [1]ਕ੍ਰਿਸ਼ਾਣ ਅਗਨੀ ਦੇਵਤਾ।
ਅੱਗ੍ਰਜ ਦੇਖਜੋ ਬ੍ਰਹਮਾ ਠਾਂਢਾ।
ਹਿਰਦੇ ਅਤਿਸ਼ੈ ਆਨੰਦ ਬਾਢਾ।
ਬੰਦਨ ਕੀਨਿ ਹਾਥ ਦ੍ਵੈ ਜੋਰੀ।
ਉਸਤਤਿ ਲਾਗੋ ਕਰਨ ਬਹੋਰੀ ॥੫੧॥
-ਨਮੋ ਨਮੋ ਤਵ ਜਾਨਮਰਾਲਾ[1]। [1]ਤੈਨੂੰ, (ਜਿਸ ਦੀ) ਸਵਾਰੀ ਹੰਸ ਹੈ।
ਨਮੋ ਨਮੋ ਚਹੁ[1] ਬਦਨ[2] ਕ੍ਰਿਪਾਲਾ! [1]ਚਾਰ। [2]ਮੁਖ ਵਾਲੇ।
ਤ੍ਰੈ ਗੁਨ ਕੇਰ ਅਲੰਬ[1] ਗੁਸਾਈਂ! [1]ਆਸਰੇ।
ਅਪਨ ਸ਼ਕਤਿ ਤੇ ਸ੍ਰਿਸ਼ਟਿ ਬਨਾਈ ॥੫੨॥
ਪ੍ਰਾਣ ਬੁੱਧਿ ਮਨ ਬਹੁਰ ਰਿਖੀਕੰ[1]। [1]ਇੰਦ੍ਰੀਆਂ।
ਸਭਿ ਕੇ ਪ੍ਰੇਰਕ ਹੋ ਬਿਧਿ ਨੀਕੰ।
ਗੁਣ ਅਗਾਧਿ[1] ਜਗ ਪਾਲਕ ਰੂਪਾ। [1]ਬੇਅੰਤ।
ਬੇਦ ਰੂਪ ਤੁਮ ਧਰਹੁ ਅਨੂਪਾ ॥੫੩॥
ਹੋਤਾ[1] ਹ੍ਵੈ ਕਰਿ ਯੱਗ ਕਰੰਤੇ। [1]ਹੋਤ੍ਰੀ।
ਨਿਰਵਿਕਾਰ ਸਰਬੱਗ ਅਨੰਤੇ!
ਸ੍ਰੀ ਪ੍ਰਭੁ ਸਭਿ ਜਗ ਅੰਤਰਜਾਮੀ!
ਤਵ ਪਦ ਕੰਜ ਨਮਾਮਿ ਨਮਾਮੀ

॥ ੫੪ ॥

ਬ੍ਰਹਮ ਰੂਪ ਸਭਿ ਘਟ ਕੇ ਵਾਸੀ।
ਸਕਲ ਨਯੰਤਾ[1] ਹਰਿ ਅਬਿਨਾਸ਼ੀ। [1]ਪ੍ਰੇਰਕ।
ਤਵ ਐਸ਼੍ਵਰਜ[1] ਕੋ ਪਾਇ ਨ ਅੰਤਾ। [1]ਪ੍ਰਤਾਪ।
ਨਮਸਕਾਰ ਪੁਨ ਪੁਨ ਭਗਵੰਤਾ!

॥ ੫੫ ॥

ਜੇ ਬਰ ਦੇਨਿ ਭਏ ਅਨੁਕੂਲਾ।
ਜੋ ਜਾਚੌਂ ਦੀਜੈ ਜਗਮੂਲਾ[1]! [1]ਹੇ ਜਗਤ ਦੇ ਮੁੱਢ।
ਜਹਿਂ ਲਗ ਤਵ ਰਚਨਾ ਹੈ ਸਾਰੀ।
ਕਿਹ ਠਾਂ ਮ੍ਰਿਤੁ[1] ਨ ਹੋਇ ਹਮਾਰੀ [1]ਮੌਤ।

॥ ੫੬ ॥

ਅੰਤਰ ਵਹਿਰ ਦਿਨਸ ਪੁਨ ਰਾਤੀ।
ਅਨਿਕ ਭਾਂਤਿ ਕੀ ਸ਼ਸਤ੍ਰਨ ਜਾਤੀ।
ਛਿਤ ਅਕਾਸ਼ ਗਿਰ[1] ਗਹਿਨ[2] ਕਠੋਰਾ[3]। [1]ਪਹਾੜ। [2]ਬਨ, ਕੰਦ੍ਰਾ। [3]ਕਠਨ।
ਯੱਖ[1] ਸੁਰਾਸੁਰ[2] ਪੰਨਗ[3] ਘੋਰਾ[4] [1]ਯਕਸ਼। [2]ਦੇਵਤੇ ਤੇ ਦੈਂਤ। [3]ਸੱਪ। [4]ਭਯਾਨਕ।

॥ ੫੭ ॥

ਇਨ ਤੇ ਕਬ ਨ ਹੋਇ ਮ੍ਰਿਤ ਮੇਰੀ।
ਦੁੰਦ[1] ਜੁੱਧ ਕੋ ਕਰੈ ਨ[2] ਹੇਰੀ[3]॥ [1]ਦੂਸਰਾ। [2]ਕੋਈ ਨਾਂ ਕਰੇ। [3]ਮੈਨੂੰ) ਦੇਖਕੇ (ਭਾਵ ਡਰ ਜਾਵੇ)।
ਜਯੋਂ ਸਭਿ ਆਇਸ ਮਨਹਿਂ ਤੁਮਾਰੀ।
ਤਯੋਂ ਹ੍ਵੈ ਮਮ ਆਇਸ ਅਨੁਸਾਰੀ[1] [1]ਮੇਰੇ ਅਧੀਨ ਹੋਣ (ਸਾਰੇ ਲੋਕ)।

॥ ੫੮ ॥

ਏਕ ਰਾਜ ਅਵਨੀ ਪੈ[1] ਕਰਿ ਹੂੰ। [1]ਧਰਤੀ ਤੇ।
ਸਕਲ ਬੈਰਿਯਨ ਛਿਨ ਮਹਿਂ ਹਰਿਹੂੰ[1]। [1]ਨਾਸ਼ ਕਰਾਂ।
ਲੋਕਪਾਲ[1] ਸਭਿ ਰਹੈਂ ਅਧੀਨਾ। [1]ਰਾਜੇ (ਅ) ਸੂਰਜ ਚੰਦ ਆਦਿ ਲੋਕਪਾਲ।
ਇਹ ਬਰ ਦੀਜੈ ਮੁਝਹਿ ਪ੍ਰਬੀਨਾ!

॥ ੫੯ ॥

ਦੈਂਤਰਾਜ ਕੀ ਸੁਨਿ ਕਰਿ ਬਾਨੀ।
ਬੋਲਰੋ ਸਹਮਾ ਕਰਿ ਸਨਮਾਨੀ।
-ਵਰ ਦੁਰਲਭ ਤੈਂ ਜਾਚਨ ਕੀਨੋ।
ਤਦਪਿ ਦੇਉਂ ਮੈਂ ਤੋ ਵਡ ਚੀਨੋ[1] [1]ਜਾਣਕੇ।

॥ ੬੦ ॥

ਏਵ ਮਸਤ[1] ਕਹਿ ਬ੍ਰਹਮਾ ਗਵਨਾ। — [1]ਇਸੇ ਤਰ੍ਹਾਂ ਹੋਵੇਗਾ।
ਪ੍ਰਾਪਤਿ ਭਯੋ ਆਪਨੇ ਭਵਨਾ।
ਹਿਰਨਕਸ਼ਪ ਜਬ ਅਸ ਬਰ ਪਾਵਾ।
ਭਰਜੋ ਹਰਖ ਹਿਰਦੇ ਗਰਬਾਵਾ ॥੬੧॥
ਸਿਮਰ ਭ੍ਰਾਤ ਬਧਿ ਭਾ ਉਰ ਕ੍ਰੋਧਾ[1]। — [1]ਭਰਾ ਦਾ ਕਤਲ ਯਾਦ ਕਰਕੇ ਰਿਦੇ ਵਿੱਚ ਕ੍ਰੋਧ ਹੋਯਾ। (ਅ) ਯਾਦ ਕਰਕੇ ਭਿਰਾ, ਵਧਿਆ ਦਿਲ ਵਿਚ ਗੁੱਸਾ।
ਸ੍ਰੀ ਬਿਸ਼ਨੁ ਸੰਗ ਕੀਨ ਬਿਰੋਧਾ।
ਤੂਰਨ ਤੀਨ ਲੋਕ ਕੋ ਜੀਤਾ।
ਪੰਨਗ[1], ਨਰ[2], ਸੁਰ[3] ਭੇ ਭੈਭੀਤਾ ॥੬੨॥ — [1]ਸੱਪ। [2]ਪੁਰਸ਼। [3]ਦੇਵਤੇ।
ਸੁਰਗ ਬਿਖੈ ਕੀਨੋ ਨਿਜ ਬਾਸਾ।
ਅਨਿਕ ਭਾਂਤਿ ਕੇ ਕਰਤਿ ਬਿਲਾਸਾ।
ਛੀਰ ਫੇਨ ਸਮ[1] ਸਿਹਜਾ ਤਹਿੰਵਾ। — [1]ਦੁੱਧ ਦੀ ਝੱਗ ਵਾਂਙੂ (ਭਾਵ, ਉੱਜਲ)।
ਪਦਮਰਾਗ[1] ਕੇ ਆਸਨ ਜਹਿੰਵਾ ॥੬੩॥ — [1]ਲਾਲ ਮਣੀਆਂ (ਲਾਅ਼ਲ)।
ਮਰਕਤਿ ਮਨਿ[1] ਭੂਰ[2] ਚਿੱਤ੍ਰ ਸੁਹਾਈ†। — [1]ਸਾਵੇ ਰਤਨ (ਅ) ਪੰਨਾ, ਜ਼ਮੁੱਰਦ। [2]ਬੜੀਆਂ। †ਪਾ:- ਭੂਰ ਕਿਤਕ ਸੁਹਾਈ , ਵਾ, ਭੂਅ ਚਿੱਤ੍ਰ ਸੁਹਾਈ।
ਅਟਾ[1] ਫਟਕ[2] ਕੀ ਲਲਿਤ[3] ਬਨਾਈ। — [1]ਅਟਾਰੀਆਂ। [2]ਬਿਲੌਰ। [3]ਸੁੰਦਰ।
ਬਿਬਿਧਿ[1] ਬਚਿੱਤ੍ਰਤ ਤਨੇ ਬਿਤਾਨਾ[2]। — [1]ਕਈ ਤਰ੍ਹਾਂ ਦੇ। [2]ਚੰਦੋਏ।
ਮੁਕਤਨ[1] ਕੀ ਝਾਲਰ ਬਿਧਿ ਨਾਨਾ ॥੬੪॥ — [1]ਮੋਤੀਆਂ।
ਬਿੱਦ੍ਰਮ ਮਨਿ ਜਟ[1] ਬਨੀ ਸੁਪਾਨਾ[2]। — [1]ਗੁਲੀਆਂ ਤੇ ਮਣੀਆਂ ਜੜਕੇ। [2]ਪੌੜੀਆਂ।
ਥੰਭਨ[1] ਛਬਿ ਨਹਿਂ ਜਾਤ ਬਖਾਨਾ। — [1]ਥੰਮਾਂ ਦੀ।
ਚੰਦ ਬਦਨ[1] ਜੇ ਦੇਵਬਧੂਟੀ[2]। — [1]ਚੰਦ੍ਰਮਾਂ ਦੇ ਮੁਖ ਵਾਲੀਆਂ। [2]ਦੇਵਤਿਆਂ ਦੀਆਂ ਵਹੁਟੀਆਂ (ਅਪੱਛਰਾਂ)।
ਜਿਨ ਸਭਿ ਜਗ ਕੀ ਉਪਮਾ ਲੂਟੀ ॥੬੫॥
ਅਸ ਪ੍ਰਕਾਰ ਸੁਖ ਸੁਰਗ ਅਪਾਰਾ।
ਭੋਗਤਿ ਭਾ ਰਹਿ ਤਾਂਹਿ ਮਝਾਰਾ।
ਜੀਤ ਲੋਕਪਤਿ ਸਗਰੇ ਜਬ ਹੀ।
ਬੈਸਜੋ ਸਿੰਘਾਸਨ ਪਰ ਤਬ ਹੀ ॥੬੬॥

ਲੋਕਪਾਲ ਲੇ ਸਕਲ ਉਪਾਇਨ।
ਤਤਛਿਨ ਪੂਜਤਿ ਭੇ ਤਿਹ ਪਾਇਨ।
ਬ੍ਰਹਮਾ, ਬਿਸ਼ਨੁ, ਬਿਹੀਨ[1] ਗਿਰੀਸ਼ਾ[2]। [1]ਤਿੰਨਾਂ ਤੋਂ) ਬਿਨਾਂ (ਹੋਰ ਸਾਰੇ)। [2]ਸ਼ਿਵ।
ਔਰ ਲੋਕਪਤਿ ਨਾਵਹਿਂ ਸੀਸਾ ॥੬੭॥
ਉੱਗ੍ਰ ਰਾਜ ਕੀ ਫਿਰਤਿ ਨਿਦੇਸ਼ੁ।
ਕੰਪਤਿ ਸ਼ੱਕ੍ਰ[1] ਦਿਨੇਸ਼[2] ਨਿਸੇਸ਼ੁ[3]। [1]ਇੰਦ੍ਰ। [2]ਸੂਰਜ। [3]ਚੰਦ੍ਰਮਾਂ।
ਏਕ ਵਾਰ ਜੋ ਬੋਵਹਿ ਖੇਤੀ।
ਲੁਨਹਿ[1] ਅਨਿਕ ਵਿਰ[2] ਹ੍ਵੈ ਪੁਨ ਤੇਤੀ ॥੬੮॥ [1]ਵੱਢਦਾ ਹੈ। [2]ਅਨੇਕ ਵੇਰੀ।
ਉੱਗ੍ਰ ਦੰਡ ਧਰਿ ਸਭਿਕੇ ਸੀਸਾ।
ਸੁਰ ਬਜਾਕੁਲ ਭੇ ਸਹਿਤ ਸੁਰੀਸ਼ਾ[1]। [1]ਇੰਦ੍ਰ ਸਣੇ।
ਸਭਿ ਮਿਲ ਗਏ ਸ਼ਰਨ ਕਰਤਾਰਾ।
ਬਹੁ ਪ੍ਰਕਾਰ ਕੋ ਸੁਜਸੁ ਉਚਾਰਾ ॥੬੯॥
-ਪਾਰਬ੍ਰਹਮ ਗੁਨ ਨਿਧਿ ਭਗਵੰਤਾ!
ਸ੍ਰੀ ਪਰਮੇਸ੍ਵਰ ਕਮਲਾਕੰਤਾ!
ਦੀਨ ਦਯਾਲ ਗੁਬਿੰਦ ਅਨੰਤਾ!
ਸੁਨਤਿ ਸ਼੍ਰਵਨ ਮੈਂ ਬਿਨਤੀ ਸੰਤਾ! ॥੭੦॥
ਆਰਤਿ ਹਰਨ[1] ਭਗਤਿ ਨਿਜ ਪਾਲਿਕ! [1]ਦੁਖੀ (ਦੇ ਦੁੱਖ) ਨਾਸ਼ ਕਰਨ ਵਾਲੇ।
ਦੁਖਦਾਈ ਦੁਸ਼ਟਨ ਕੋ ਘਾਲਿਕ!
ਸਤਿ ਚਿਤ ਆਨੰਦ ਰੂਪ ਮੁਕੰਦਾ!
ਨਮੋ ਨਮੋ ਤਵ[1] ਪਗ ਸੁਖਕੰਦਾ! ॥੭੧॥ [1]ਤੇਰੇ।
ਹਰਹੁ ਪੀਰ ਹਮਰੀ ਜਗਸਾਈਂ!
ਹਨਹੁ ਦੈਤ ਸਭਿਹਿਨਿ ਦੁਖਦਾਈ-।
ਇਸ ਬਿਧਿ ਕੀ ਜਬ ਬਿਨਤੀ ਠਾਂਨੀ।
ਭਾਈ ਗਗਨ ਤੇ ਅਮਰਨ[1] ਬਾਨੀ ॥੭੨॥ [1]ਦੇਵਤਿਆਂ ਨੂੰ।
-ਜਿਨ[1] ਭੈ[2] ਧਰਹੁ[3], ਚਿੰਤ ਕਰਿ ਹਾਨੀ[4]। [1]ਮਤ। [2]ਡਰ। [3]ਕਰੋ। [4]ਚਿੰਤਾ ਦੂਰ ਕਰੋ।

ਦੈਤ ਦੁਸ਼ਟਤਾ ਮੈਂ ਸਭਿ ਜਾਨੀ।
ਸੁਤ ਇਸ ਕੋ ਹ੍ਵੈ ਹੈ ਸ਼ੁਭ ਸਾਧੂ।
ਕਰਿ ਬਿਰੋਧ ਤਿਹ ਬਿਨ ਅਪਰਾਧੂ
॥੨੩॥
ਤਬ ਮੈਂ ਪ੍ਰਗਟ ਹੋਇ ਜਗ ਮਾਂਹੀ।
ਤੂਰਨ ਹਨੌਂ ਨ ਛਾਡੋਂ ਤਾਂਹੀ-।
ਸੁਨਿ ਕਰਿ ਅਮਰ ਗਗਨ ਕੀ ਬਾਨੀ।
ਸਿਰ ਨਿਵਾਇ ਕਰਿ ਬੰਦਨ ਠਾਨੀ
॥੨੪॥

ਦੋਹਰਾ:
ਨਿਜ ਨਿਜ ਗਏ ਸਥਾਨ ਤਬ, ਧਰਿ ਨਿਸ਼ਚੈ ਮਨ ਮਾਂਹਿ॥
ਜਾਨਯੋ ਹਨਿਹੈ ਦੈਤ ਅਬ, ਕਸ਼ਟ ਨਸ਼ਟ ਹ੍ਵੈ ਜਾਹਿਂ†' ॥੨੫॥

†ਪ੍ਰਹਾਲਦ ਜੀ ਦੀ ਸੁਣਾਈ ਇਸ ਕਥਾ ਪਰ ਵਿਚਾਰ ਲਈ ਦੇਖੋ ਅਧਯਾਯ ੬੯ ਅੰਕ ੬੨ ਦੀ ਟੂਕ।

ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਪ੍ਰਹਲਾਦ' ਪ੍ਰਸੰਗ ਬਰਨਨੰ ਨਾਮ ਛਿਆਹਠਮੋਂ ਅਧਯਾਯ ॥੬੬॥

## ੬੭. [ਗੁਰਚਰਣ ਮੰਗਲ। ਪ੍ਰਹਲਾਦ।]

੬੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੬੮

{ਨੌਧਾ ਭਗਤੀ} ॥੨੯..॥

ਦੋਹਰਾ:

ਸ੍ਰੀ ਗੁਰੁ ਪਗ ਸ਼ੋਭਾ ਬਿਮਲ, ਕਰ ਉਰ ਕੋ ਲੰਕਾਰ॥

ਬਿਮਲ=ਉੱਜਲ [ਸੰਸ:ਵਿਮਲ:]। ਲੰਕਾਰ=ਗਹਿਣਾ, ਅਲੰਕਾਰ ਦਾ ਸੰਖੇਪ, ਮਾਤ੍ਰਾ ਘੱਟ ਕਰਨ ਵਾਸਤੇ।

ਸ਼ੁਭ ਸੁੰਦਰਤਾ ਪਾਇ ਹੈਂ, ਦ੍ਵੈ ਲੋਕਨ ਸਤਿਕਾਰ ॥੧॥

ਸ਼ੁੱਭ=ਭਾਗ ਭਰੀ।

ਅਰਥ:

ਸ਼੍ਰੀ ਗੁਰੂ ਜੀ ਦੇ ਚਰਨਾਂ ਦੀ ਉੱਜਲ ਸ਼ੋਭਾ ਨੂੰ (ਆਪਣੇ) ਹਿਰਦੇ ਦਾ ਗਹਿਣਾ ਬਣਾ ਲੈ (ਜਿਸ ਤੋਂ ਤੂੰ ਉਹ) ਭਾਗੇ ਭਰੀ ਸੁੰਦਰਤਾ ਪਾਏਂਗਾ (ਕਿ ਜਿਸ ਨਾਲ) ਦੋਹਾਂ ਲੋਕਾਂ (ਵਿਚ ਤੇਰਾ) ਆਦਰ (ਹੋਵੇਗਾ)।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨੋ ਗੁਰੁ ਅੰਗਦ† ਸੁਖਰਾਸਾ!
ਪੁਨ ਪ੍ਰਹਲਾਦ ਕਹਤਿ ਇਤਿਹਾਸਾ।
'ਮੁਝ ਸਮੇਤ ਜਨਮੇ ਸੁਤ ਚਾਰਾ।
ਕੰਚਨਵਪੁ[1] ਭਾ ਹਰਖ ਅਪਾਰਾ[2] ॥੨॥

†ਸ਼੍ਰੀ ਗੁਰ ਸੁਨ ਅੰਗਦ।
[1]ਸੋਨੇ ਦੇ ਸਰੀਰ ਵਾਲਾ ਭਾਵ ਹਿਰਨਕਸ਼ਪ। [2]ਬਹੁਤ ਪ੍ਰਸੰਨ ਹੋਇਆ।

ਮੋ ਪਰ ਕਰੁਨਾ ਨਾਰਦ ਕੀਨੀ।
ਸਦਾ ਭਗਤਿ ਮਹਿਂ ਮਤਿ ਰਹਿ ਭੀਨੀ।
ਬਾਲ ਬੈਸ ਤੇ ਕ੍ਰੀੜਾ[1] ਤਜਾਗੀ।
ਹਰਿ ਕੇ ਚਰਨ ਕਮਲ ਮਤਿ ਪਾਗੀ[1] ॥੩॥

[1]ਖੇਡ।
[1]ਲਗ ਗਈ।

ਬੈਠਤਿ ਊਠਤਿ ਸੋਵਤਿ ਜਾਗਤਿ।
ਸਿਮਰਨ ਨਾਮ ਬਿਖੈ ਅਨੁਰਾਗਤਿ[1]।
ਚਿੰਤਾ ਚਿਤਵ ਚਰਨ ਪ੍ਰਭੁ ਕਬ ਹੀ[1]।
ਰੋਦਨ[1] ਰਿਦੇ ਉਮੰਗਤਿ ਤਬ ਹੀ ॥੪॥

[1]ਪ੍ਰੇਮ ਕਰਦਾ।
[1]ਕਦੇ ਪ੍ਰਭੂ ਦੇ ਚਰਨਾਂ (ਦੀ ਪ੍ਰਾਪਤੀ ਦੀ) ਚਿੰਤਾ ਚਿਤਵਦਾ ਸਾਂ।
[1]ਰੋਣਾ।

ਕਬ ਚਿੰਤਾ ਤਜਿ ਗੁਣਨ[1] ਸਿਮਰਿ ਕੈ।
ਹਸਤ ਭਯੋ ਉਰ ਹਰਖ ਸੁ ਧਰਿ ਕੈ।
ਕਬ ਊਚੇ ਸੁਰ ਸੋਂ ਗੁਨ ਗਾਊਂ।
ਕਬ ਨਾਚੌਂ ਹ੍ਵੈ ਲਾਜ ਨ ਕਾਊ ॥੫॥

[1]ਗੁਣਾਂ ਨੂੰ।

ਕਬ ਤੂਸ਼ਨਿ ਕਹਿ ਧਾਰੋਂ ਧਜਾਨਾ।
ਲੋਚਨ ਤੇ ਜਲ ਧਾਰ ਚਲਾਨਾ†।
ਨਿਹਕਿੰਚਨ[1] ਏਕੈ ਲਿਵ ਲਾਗੀ।
ਨੀਂਦ ਭੂਖ ਜਾਂ ਤੇ ਸਭਿ ਭਾਗੀ† ॥੬॥

†ਪਾ:- ਚੁਆਨਾ।

[1]ਨਾਂ ਹੋਵੇ ਹੋਰ ਪਾਸੇ ਲਗਨ ਕੋਈ।

†ਨੀਂਦ ਭੁੱਖ ਦੇ ਭਗਤੀ ਮਾਰਗ ਵਿੱਚ ਨੱਸ ਜਾਣ ਦਾ ਮਤਲਬ ਨੀਂਦ ਭੁੱਖ ਦੇ ਘੱਟ ਜਾਣ ਦਾ ਹੈ, ਯਥਾ:- 'ਹਉ ਤਿਸ ਘੋਲ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ। ' ਇਹ ਟਪਲਾ ਨਾ ਲਗੇ ਕਿ ਨੀਂਦ ਭੁੱਖ ਮੂਲੋਂ ਟੁਰ ਜਾਂਦੀ ਹੈ, ਕਿਉਂਕਿ ਇਸ ਲੱਛਣ ਦੇ ਮਗਰੋਂ ਫਿਰ ਆਦਮੀ ਸ਼ੁਦਾਈ ਹੋ ਜਾਂਦਾ ਹੈ। ਇਕ ਹੋਰ ਅਵਸਥਾ ਨੀਂਦ ਦੇ ਵਸ਼ੀਭੂਤ ਹੋ ਜਾਣ ਦੀ ਹੈ ਓਹ ਪਰਮਪਦ ਦੇ ਨੇੜੇ ਦੀ ਸ਼ੈ ਹੈ, ਅਭਿਆਸੀ ਭੁਲੇਖਾ ਖਾਕੇ ਸ਼ੁਦਾਈ ਹੋਣੋਂ ਆਪਣਾ ਬਚਾਉ ਰੱਖਣ। ਯਥਾ:- 'ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ। '

ਪ੍ਰਭੁ ਪਦ ਪੰਕਜ ਪ੍ਰੇਮ ਅਪਾਰਾ।
ਜਾਗ ਰਹ੍ਯੋ ਮਨ ਸਾਂਝ ਸਕਾਰਾ[1]।
ਜਗ ਬਿਵਹਾਰ ਨ ਭਾਵਤਿ ਕੋਊ।
ਬਾਲਕ ਖੇਲ ਤਜ੍ਯੋ ਥੋ ਜੋਊ ॥੭॥

[1]ਸ਼ਾਮ ਸਵੇਰੇ।

ਇਸ ਪ੍ਰਕਾਰ ਬੀਤਾ ਕਛ ਕਾਲਾ।
ਇਕ ਦਿਨ ਪਿਤ ਕਿਯ ਪ੍ਰੇਮ ਬਿਸਾਲਾ।
ਸ਼ੁਕ੍ਰ† ਤਾਤ ਜੇ ਸੰਡੇ ਮਰਕੇ।
ਹੁਤੇ ਪਢਾਵਤਿ ਦੈਤਨ[1] ਲਰਕੇ ॥੮॥

†ਸ਼ੁੱਕਰ ਦੈਤਾਂ ਦਾ ਗੁਰੂ ਸੀ, ਸ਼ੰਡਾਂ ਮਰਕਾ ਉਸ ਦੇ ਪੱਤ੍ਰ ਸਨ।

[1]ਦੈਤਾਂ ਦੇ।

ਤਿਨ ਢਿਗ ਤਬ ਹੀ ਪਢਨ ਪਠਾਯਾ।
-ਰਾਜਨੀਤਿ ਸਭਿ ਦੇਹੁ ਸਿਖਾਯਾ-।
ਦੈਤਨ ਕੇ ਬਾਲਿਕ ਬਹੁ ਸੰਗਾ।
ਪੜਨੇ ਬੈਠੇ ਰਿਦੇ ਉਮੰਗਾ ॥੯॥
ਤਿਨ ਕੋ ਕਹ੍ਯੋ ਨ ਰੰਚਕ ਮਾਨਾ।
ਸਿਮਰਨ ਨਾਮ ਬਿਖੈ ਹਿਤ ਠਾਨਾ।
ਏਕ ਦਿਵਸ ਪਿਤ ਅੰਕ[1] ਬਿਠਾਈ।
ਸਾਦਰ ਹਸਕੈ ਗਿਰਾ ਅਲਾਈ ॥੧੦॥

[1]ਗੋਦੀ ਵਿਚ।

-ਜੋ ਤੁਮ ਪਾਠ ਪਢ੍ਯੋ ਹੇ ਤਾਤਾ!
ਮੁਝਹਿ ਸੁਨਾਵਹੁ ਸੁਭਗ[1] ਸੁਹਾਤਾ[2]-।
ਪਿਤ ਕੀ ਗਿਰਾ ਸੁਨੀ ਜਬ ਕਾਨਾ।
ਅਸ ਪ੍ਰਕਾਰ ਤਬ ਬਚਨ ਬਖਾਨਾ ॥੧੧॥

[1]ਹੇ ਸੌਭਾਗਜ। [2]ਸ਼ੋਭਨੀਕ।

-ਸੁਨਹੁ ਤਾਤ! ਇਹ ਪਾਠ ਅਨੂਪਾ।

ਤਜਹੁ ਗ੍ਰੇਹ ਇਹ ਅੰਧ ਜੁ ਕੂਪਾ[1]। [1]ਅੰਨ੍ਹਾਂ ਖੂਹ।
ਜਿਹ ਮਹਿਂ ਅਤਿਸ਼ੈ ਦੂਖ ਅਪਾਰਾ।
ਹੋਤਿ ਨਹੀਂ ਕਬਹੂੰ ਛੁਟਕਾਰਾ ॥੧੨॥
ਤਿਹ ਤਜਿ ਕਾਨਨ ਮਹਿਂ ਚਲਿ ਬਸਿਯੇ।
ਸੇਵ ਬਿਸ਼ਨੁ ਪਦ ਕੇ ਰਸ ਰਸਿਯੇ।
ਨਾਮ ਸਿਮਰ ਅਗਜਾਨ ਮਿਟਾਵੋ।
ਭਗਤਿ ਕਰਹੁ ਉੱਤਮ ਪਦ ਪਾਵੋ-
॥੧੩॥
ਸੁਨੀ ਸ਼੍ਰਵਨ ਮਹਿਂ ਜਬ ਅਸ ਬਾਨੀ।
ਬਿਸਮਤਿ ਹਸਜੋ ਤਬਹਿ ਅਗਜਾਨੀ।
ਕਹਿ ਸੰਡੇ ਸੋਂ ਬਚ[1] ਅਸ ਰੀਤਾ। [1]ਬਚਨ।
-ਇਸ ਬਾਲਕ ਕੀ ਮਤਿ ਬਿਪਰੀਤਾ
॥੧੪॥
ਔਗੁਨਿ ਖਾਨਿ[1] ਕਹਿਤ ਮੁਖ ਬਾਨੀ। [1]ਭਾਵ ਔਗੁਣਾਂ ਵਾਲੀ।
ਕਿਸ ਨੈ ਇਸ ਕੋ ਐਸ ਸਿਖਾਨੀ?
ਕਿਹ[1] ਰਿਖਿ ਕੋ ਨ ਕਰਨ ਦਿਹੁ ਸੰਗਾ। [1]ਕਿਸੇ।
ਨਿਜ ਗ੍ਰਿਹ ਰਾਖਿ ਪਢਾਉ ਨਿਸ਼ੰਗਾ-
॥੧੫॥
ਸੁਨਿ ਕਰਿ ਤਬ ਲੈ ਕੇ ਘਰ ਆਏ।
ਥਾਨ ਇਕੰਤ ਬਿਖੈ ਬੈਠਾਏ।
ਬੂਝਨ ਲਗੇ ਤਬਹਿ ਇਹ ਰੀਤੀ॥
-ਕਿਨ ਸਿਖਲਾਈ ਮਤਿ ਵਿਪਰੀਤੀ?
॥੧੬॥
ਕਿਧੌਂ ਰਿਦੇ ਤੇ ਕੁਮਤਿ ਉਠਾਈ।
ਬਹੁਰ ਨ ਅਸ ਬਿਧਿ ਕਹਉ ਬਨਾਈ-।
ਸੁਨਿ ਕਰਿ ਮੈਂ ਹਸਿ ਬਚਨ ਬਖਾਨਾ-।
ਤੁਮ ਕੋ ਭਾਸਤਿ ਅਪਨ ਬਿਗਾਨਾ
॥੧੭॥
ਮੋ ਕੋ ਪਰ ਪੁਨ ਅਪਰ ਨ ਕਾਹੀ।
ਪੂਰਨ ਏਕ ਆਤਮਾ ਆਹੀ।
ਸਦਾ ਪ੍ਰਣਾਮ ਕਰੋਂ ਮੈਂ ਤਾਸੂ।

| | |
|---|---|
| ਜਿਹ ਕੀ ਮਾਯਾ ਕੇਰਿ ਬਿਲਾਸੂ ॥੧੮॥ | |
| ਮੋਹੇ ਸਰਬ ਚਰਾਚਰ[1] ਜਾਂਹੀ। | [1]ਜੜ੍ਹ ਚੇਤਨ। |
| ਅਪਨ ਬਿਗਾਨ ਲਖਾਵਾ ਤਾਂਹੀ। | |
| ਭੇਦ ਅਪਰ ਪਰ[1] ਹੈ ਉਰ ਤੋਰੇ। | [1]ਅਪਣੇ ਪਰਾਏ ਦਾ। |
| ਭੇਦ ਬੁੱਧਿ ਕਛੁ ਨਹਿਂ ਹਿਯ ਮੋਰੇ ॥੧੯॥ | |
| ਸ਼੍ਰੀ ਕਰਤਾਰ ਕਰੈ ਜਬ ਕਰੁਨਾ। | |
| ਤਬ ਯਹਿ ਭੇਦ ਹੋਇ ਉਰ ਹਰਨਾ। | |
| ਆਤਮ ਮਹਿਂ ਪਰ ਅਪਰ ਬਖਾਨੇ। | |
| ਬੇਦ ਅਰਥ ਕੋ† ਕੁਮਤਿ ਨ ਜਾਨੇ ॥੨੦॥ | †ਪਾ:-ਸੋ। |
| ਕਬਹਿ ਨ ਹੋਹਿ ਤਾਂਹਿ ਕੱਲਜਾਨਾ। | |
| ਜਨਮ ਮਰਨ ਪਾਵਹਿ ਦੁਖ ਨਾਨਾ। | |
| ਪੂਰਨ ਲਖਹਿ ਆਤਮਾ ਜੋਈ। | |
| ਭਵ ਬੰਧਨ ਤੇ ਛੂਟਹਿ ਸੋਈ- ॥੨੧॥ | |
| ਸੁਨਿ ਕਰਿ ਅਸ ਬਚ ਸੰਡਾਮਰਕਾ। | |
| ਕਹੈ ਕਿ -ਖੋਟੋ ਵਡ ਯਹਿ ਲਰਕਾ[1]। | [1]ਲੜਕਾ। |
| ਦੈਤਨ ਕੁਲ ਕਾਨਨ ਕੀ ਨਜਾਈ[1]। | [1]ਬਨ ਵਾਂਙੂੰ (ਵੱਡੀ) ਹੈ। |
| ਬਿਸ਼ਨੁ ਕੁਠਾਰ[1] ਸਮਾਨ[2] ਨਸਾਈ[3] ॥੨੨॥ | [1]ਕੁਹਾੜੇ। [2]ਵਾਂਙੂੰ। [3]ਇਸ ਦੇ) ਨਾਸ਼ ਕਰਨ ਵਾਲਾ ਹੈ। |
| ਬਿਨ ਦੰਡੇ[1] ਜੋ ਅਹੈ ਕੁਠਾਰਾ[2]। | [1]ਡੰਡਾ (ਲਕੜੀ ਦਾ)। [2]ਭਾਵ ਡੰਡੇ ਪਾਏ ਬਿਨਾਂ ਕੁਹਾੜਾ। |
| ਕਾਟ ਨ ਸਕਹਿ ਬਿਟਪ[1] ਨਿਰਧਾਰਾ[2]। | [1]ਬ੍ਰਿੱਛਾਂ ਨੂੰ। [2]ਨਿਸ਼ਚਤ ਹੈ (ਇਹ ਗਲ)। |
| ਤਜੋਂ ਆਗੇ ਥੋ[1] ਹਰਿ[2] ਭਗਵਾਨਾ। | [1]ਸੀ। [2]ਸੋਮਾ ਬੂਟੀ ਨੂੰ ਪੀਹਣ ਵਾਲਾ ਪੱਥਰ, ਉਸ ਤੋਂ ਉਪਲਖਤ-ਕੁਹਾੜਾ-, ਕਿ ਅਗੇ ਵਿਸ਼ਨੂੰ ਕੁਹਾੜਾ ਸੀ। (ਅ) ਹਰਿ ਭਗਵਾਨ ਵਿਸ਼ਨੂੰ ਭਗਵਾਨ। |
| ਅਬ ਇਹ[1] ਹੋਯੋ ਦੰਡ ਸਮਾਨਾ[2] ॥੨੩॥ | [1]ਭਾਵ ਪ੍ਰਹਲਾਦ। [2]ਡੰਡੇ ਤੁੱਲ। |
| ਨਿਸ਼ਚੈ ਨਾਸ ਬੰਸ ਕਾ ਕਰਿਈ। | |
| ਵਡੋ ਢੀਠ ਡਰ ਰਿਦੈ ਨਾ ਧਰਿਈ। | |
| ਆਨੁਹ ਬੈਂਤ ਸਾਸਨਾ ਦੇਈਂ। | |

ਬਿਨ ਡਾਂਟੇ ਇਹ ਸੀਖ ਨ ਲੇਈ- ॥੨੪॥
ਬਹੁ ਪ੍ਰਕਾਰ ਕੋ ਭੈ ਦਿਖਰਾਵੈਂ।
ਅਪਨੀ ਬਿੱਦਜਾ ਸਕਲ ਪਢਾਵੈਂ।
ਏਕ ਨਹੀਂ ਤਿਨ ਕੀ ਮਨ ਮਾਨੀ।
ਦੇਖਿ ਕੁਰੀਤੀ ਤੂਸ਼ਨਿ ਠਾਨੀ ॥੨੫॥
ਬੀਤ ਗਯੋ ਜਬ ਕੇਤਿਕ ਕਾਲਾ।
ਤੇ ਜਾਨਤਿ ਭੇ ਪਢਯੋ ਬਿਸਾਲਾ।
ਇਕ ਦਿਨ ਦੈਂਤਰਾਜ ਕੇ ਪਾਸਾ।
ਲੇ ਕਰਿ ਗਮਨੇ ਕਰਤਿ ਹੁਲਾਸਾ ॥੨੬॥
ਜਾਇ ਪਿਤਾ ਪਦ ਬੰਦਨ ਕੀਨੀ।
ਕਰੇ ਹਰਖ ਆਸ਼ਿਖ ਤਿਨ ਦੀਨੀ।
ਦੁਇ ਕਰ ਸੋਂ ਗਹਿ ਕਰਿ ਭਲਿ ਭਾਂਤੀ।
ਬਦਨ ਬਿਲੋਕ ਲਾਇ ਲਿਯ ਛਾਤੀ ॥੨੭॥
ਅੰਕ ਬਿਠਾਯੋ ਬਚਨ ਅਲਾਵਾ।
-ਹੇ ਸੁਤ! ਕਾਲ ਬਿਤੇ ਬਹੁ ਆਵਾ।
ਪਠਯੋ ਪਾਠ ਜੋ ਸੁੰਦਰ ਤੋਹੀ।
ਸਰਬ ਉਚਾਰ ਸੁਨਾਵਹੁ ਮੋਹੀ- ॥੨੮॥
ਸੁਨਿ ਕਰਿ ਜਨਕ[1] ਬਚਨ ਕੋ ਬੋਲਯੋ।
ਮਨ ਕੋ ਮਤੋ ਬਿਦਤਿ ਸਭਿ ਖੋਲਯੋ।
-ਅਭਿਮਤਿ[1] ਬਾਤ ਧਰਹੁ ਉਰ ਮਾਂਹੀ।
[†]੧ਹਰਿਜਸ ਸੁਨਿ, ੨ਸਿਮਰਣ ਸੁਭਆਹੀ ॥੨੯॥

{ਨੌਧਾ ਭਗਤੀ}

੩ਕਰਨ ਕੀਰਤਨ, ੪ਚਰਨਨ ਸੇਵਾ।
੫ਅਰਚਨ[1], ੬ਬੰਦਨ ਸ੍ਰੀ ਜਗਦੇਵਾ।
੭ਦਿਢ ਬਿਸ੍ਵਾਸਹਿ, ੮ਅਰਪ ਸਰੀਰਾ।
੯ਕਰਨ ਸਖਾਪਨ ਗੁਨੀ ਗਹੀਰਾ[1]

[1]ਪਿਤਾ ਦੇ।
[1]ਵਾਂਛਤ, ਚੰਗੀ।
[†]ਨਵਧਾ ਭਗਤੀ ਦੇ ਨੌਂ ਪ੍ਰਕਾਰ ਕਵੀ ਜੀ ਦੱਸਣ ਲੱਗੇ ਹਨ।
[1]ਪੂਜਾ ਕਰਨੀ।
[1]ਭਾਵ, ਪਰਮੇਸ਼ੁਰ ਜੀ ਨਾਲ।

॥੩੦॥
ਨਵਧਾ ਭਗਤਿ ਇਹੀ ਗਤਿਦਾਈ।
ਕਰੁਹ ਸਦੀਵ ਰਿਦੇ ਹਿਤ ਲਾਈ।
ਅਪਰ ਪਾਠ ਸਭਿ ਦੇਹੁ ਬਿਹਾਈ[1]। [1]ਦੂਰ ਕਰੋ।
ਜਿਨ ਤੇ ਕਾਰਜ ਸਰੈ ਨ ਰਾਈ-
॥੩੧॥
ਹਿਰਨਕਸ਼ਪ ਸੁਨਿ ਕੋਪ ਬਢਾਵਾ।
ਨਿਜ ਦੰਤਨ ਸੋਂ ਅਧਰ[1] ਚਬਾਵਾ। [1]ਹੋਠਾਂ।
ਸ਼੍ਰੋਨਿਤ ਸਰਸ[1] ਲਾਲ ਭੇ ਨੈਨਾ। [1]ਲਹੂ ਵਰਗੇ।
ਸ਼ੁੱਕ੍ਰ ਸੁਤਨ ਸੋਂ ਬੋਲਜੋ ਬੈਨਾ ॥੩੨॥
-ਤੁਮ ਮਤਿ ਹੀਨ ਪੱਛ ਬਿਬ[1] ਲੀਨਾ। [1]ਦੂਸਰਾ ਪੱਖ।
ਸੁਤਹਿ[1] ਕੁਪਾਠ[2] ਪਢਾਇ[3] ਮਲੀਨਾ। [1]ਪੁੱਤ੍ਰ ਨੂੰ। [2]ਖੋਟੀ ਸੰਥਿਆ। [3]ਪੜ੍ਹਾਇਆ ਹੈ।
ਮੋਰ ਨਿਰਾਦਰ ਕੀਨ ਅਭਾਗੇ !
ਸਿੱਛਜਾ ਔਰ ਦੇਨਿ ਤੁਮ ਲਾਗੇ
॥੩੩॥
ਬੰਚਕ[1] ਬੇਖ[2] ਬਨਾਜੋ ਜਾਨਾ। [1]ਠੱਗ ਦਾ। [2]ਭੇਖ।
ਛਪੈ ਨਹੀਂ ਮੈਂ ਆਜ ਲਖਾਨਾ।
ਦਿਜ ਮਹਿਂ ਤੁਮ ਸੋਂ ਨੀਚ ਨ ਕੋਈ।
ਜਿਨ ਕੀ ਬੁੱਧਿ ਬਿਪਰਜੈ[1] ਹੋਈ- [1]ਉਲਟੀ।
॥੩੪॥
ਸ਼ੰਡੇ ਮਰਕੇ ਬਚਨ ਸਰੋਸਾ[1]। [1]ਕ੍ਰੋਧ ਵਾਲੇ (ਬਚਨ)।
ਸੁਨਿ ਕਰਿ ਬੋਲੇ -ਹਮ ਨਹਿਂ ਦੋਸ਼ਾ।
ਅਸ ਪ੍ਰਕਾਰ ਕੋ ਹਮ ਨ ਪਢਾਵਾ।
ਅਪਰ ਨ ਕੋਊ ਆਨਿ ਸਿਖਾਵਾ
॥੩੫॥
ਸਹਿਜ ਸੁਭਾਇਕ ਤਵ ਸੁਤ ਐਸੇ।
ਲੀਨੀ ਕੁਮਤਿ ਬਕਤਿ[1] ਅਬ ਜੈਸੇ। [1]ਕਹਿੰਦਾ ਹੈ।
ਹਮ ਪਰ ਰੋਖ[1] ਬਾਦ ਕਿਮ ਕੀਨੋ। [1]ਕ੍ਰੋਧ।
ਨਿਜ ਸੁਤ ਦੋਖ ਰਿਦੇ ਤੁਮ ਚੀਨੋ-
॥੩੬॥
ਹਿਰਨਕਸ਼ਪ ਮੁਝ ਓਰ ਨਿਹਾਰਾ।

ਮੁਖ ਸੋਂ ਐਸੇ ਬਚਨ ਉਚਾਰਾ।
-ਹੇ ਸੁਤ! ਗੁਰੁ ਨਹਿਂ ਤੋਹਿ ਪਢਾਈ।
ਕਿਹਂ ਖੋਟੀ ਮਤ ਦੀਨਿ ਸਿਖਾਈ? - ॥੩੭॥
ਸੁਨਿ ਮੈਂ ਪਿਤ ਸੋਂ ਬਚਨ ਬਖਾਨਾ।
-ਤਜਹੁ ਤਾਤ[1]! ਸੰਤਾਪ ਮਹਾਨਾ। — [1]ਹੇ ਪਿਤਾ!
ਵਿਖੈ ਵਾਸ਼ਨਾ ਬਸਿ ਨਰ ਜੋਊ।
ਦਈ ਸੁਮਤਿ, ਨਹਿਂ ਮਾਨਤਿ ਸੋਊ ॥੩੮॥
ਕੋਟ ਭਾਂਤਿ ਸਮਝਾਇ ਜਿ ਤਾਸੂ[1]। — [1]ਤਿਸ ਨੂੰ।
ਬੇਮੁਖ ਰਿਦੇ ਨ ਆਨਹਿ ਕਾਸੂ[1]। — [1]ਕਿਸੇ ਨੂੰ।
ਮਾਨ ਸਰੋਵਰ ਬਾਸ ਸੁਖਾਰਾ[1]। — [1]ਸੁਖਾਲਾ ਹੈ।
ਕਰਨੋਂ ਮੁਕਤਾ[1] ਕੇਰਿ ਅਹਾਰਾ[2] ॥੩੯॥ — [1]ਮੋਤੀਆਂ। [2]ਭੋਜਨ।
ਬਾਇਸ[1] ਸੀਖ ਨ ਮਾਨਹਿ ਕਬਹੀ[2]। — [1]ਪਰ) ਕਾਂ। [2]ਮਾਨ ਸਰੋਵਰ ਜਾਣ ਦੀ) ਸਿੱਖ੍ਯਾ ਕਦੇ ਨਹੀਂ ਮੰਨੇਗਾ।
ਜੇ ਉੱਤਮ ਗੁਣ ਹੋਵਹਿਂ ਸਭਿ ਹੀ[1]। — [1]ਭਾਵ ਮਾਨ ਸਰੋਵਰ ਵਿਚ।
ਤਾਂ ਕੀ[1] ਰਤਿ ਦੁਰਗੰਧਹਿ ਮਾਂਹੀ। — [1]ਭਾਵ ਕਾਂ ਦੀ।
ਤਜੋਂ ਸਠ ਭਗਤਿ ਸੀਖ ਲੇ ਨਾਂਹੀ ॥੪੦॥
ਬੰਧਨ ਪਰੇ ਜਗਤ ਕੇ ਭਾਰੀ।
ਛੂਟਨ ਏਕ ਉਪਾਇ ਬਿਚਾਰੀ।
ਸੁਨਿ ਧਾਰਹਿ ਸਤਿਗੁਰੁ ਉਪਦੇਸ਼ਾ।
ਬਹੁਰ ਨ ਰਹੈ ਦੂਖ ਕੋ ਲੇਸ਼ਾ ॥੪੧॥
ਧਨ ਅਰਥੀ ਜੇ ਗੁਰੁ ਜਗ ਮਾਂਹੀ।
ਆਤਮ ਗਜ਼ਾਨ ਰਿਦੇ ਮਹਿਂ ਨਾਂਹੀ।
ਤਿਨ ਤੇ ਪੰਥ ਨ ਸੁਝਹਿ ਕੈਸੇ।
ਅੰਧਾ ਆਗੂ ਅੰਧਨ[1] ਜੈਸੇ ॥੪੨॥ — [1]ਅੰਨ੍ਹਿਆਂ ਦਾ।
ਜਾਵਤਿ ਗਿਰ ਸੋ ਗਰਤ[1] ਮਝਾਰੀ। — [1]ਟੋਏ।
ਜੋ ਤਿਹ ਪਾਛੈ, ਗਿਰਹਿ[1] ਸੰਗਾਰੀ[2]। — [1]ਡਿੱਗੇਗਾ। [2]ਨਾਲ ਹੀ।
ਹੇ ਪਿਤ! ਕਜੋਂ ਨ ਭਜੈਂ ਪ੍ਰਭੁ ਚਰਣਾ।

ਹ੍ਵੈ ਹੈ ਜਨਮ ਮਰਣ ਕੋ ਹਰਣਾ ॥੪੩॥
ਕਰਿ ਸਤਿਸੰਗ ਸਰਸ[1] ਸੁਰ ਧੇਨੂ[2]। [1]ਜੋ) ਸਦਰਸ਼ ਹੈ। [2]ਕਾਮਧੇਨੁ ਗਾਂ ਦੇ।
ਸਿਰ ਪਰ ਧਰਿ ਸੰਤਨ ਪਦ ਰੇਨੂ।
ਤਰਿ ਜੈ ਹੈਂ ਭਵਸਾਗਰ ਭੂਰੀ।
ਪਾਇਂ ਪਰਮਗਤਿ ਸਭਿ ਬਿਧਿ ਰੂਰੀ- ॥੪੪॥
ਦੈਤਰਾਜ ਸੁਨਿ ਕ੍ਰੋਧ ਬਿਸ਼ੇਖਾ।
ਕੰਪਤਿ ਤਨ ਭਾ ਆਰੁਨ[1] ਬੇਖਾ[2]। [1]ਲਾਲ। [2]ਰੂਪ ਵਾਲਾ।
ਤਿਰਛੇ ਕੀਨ ਭਯਾਨਕ ਨੈਨਾ।
ਅਧਿਕ ਗਰਜ ਕੈ ਬੋਲਯੋ ਬੈਨਾ ॥੪੫॥
ਅੰਕ ਬਿਖੈ ਤੇ ਦੀਨ ਬਗਾਈ[1]। [1]ਕੁਛੜ ਵਿਚੋਂ ਵਗਾਹ ਮਾਰਿਆ।
-ਗਹਿ ਮਾਰਹੁ ਇਸ ਕੋ ਲੇ ਜਾਈ।
ਸੁਤ ਮਮ ਨਹੀਂ ਲਖਹੁ ਯੌਂ[1] ਮਨ ਮੈਂ। [1]ਐਉਂ।
ਦੀਰਘ ਰੋਗ ਭਯੋ ਇਹ ਤਨ ਮੈਂ ॥੪੬॥
ਅੰਗ ਸਰੋਗ[1] ਕਟੇ ਸੁਖ ਹੋਈ। [1]ਰੋਗੀ ਅੰਗ।
ਹਨਹੁ[1] ਜਾਇ, ਅਚਰਜ ਨਹਿਂ ਕੋਈ। [1]ਮਾਰ ਦਿਓ।
ਮਮ ਭ੍ਰਾਤਾ ਕੋ ਮਾਰਨਹਾਰੂ।
ਤਿਹ ਕੋ ਇਹ ਉਪਾਸਨਕਾਰੂ[1] ॥੪੭॥ [1]ਉਪਾਸਨਾ ਕਰਨ ਵਾਲਾ (ਭਗਤ)।
ਨਿਜ ਪਰਵਾਰ ਸਰਬ ਕੋ ਤਯਾਗੀ।
ਭਯੋ ਬਿਸ਼ਨੁ ਚਰਨਨ ਅਨੁਰਾਗੀ।
ਜੋ ਨਿਜ ਸੁਤ ਪਰਹਿਤ ਕੋ ਚਾਹੀ[1]। [1]ਪਰਾਏ ਭਲੇ ਨੂੰ ਚਾਹੇ।
ਸੋ ਰਿਪੁ[1] ਸਮ[2] ਲਖਿਯੇ ਮਨ ਮਾਂਹੀ ॥੪੮॥ [1]ਵੈਰੀ। [2]ਵਰਗਾ।
ਜੋ ਪਰਸੁਤ[1] ਅਪਨੋ ਹਿਤਕਾਰੀ[2]। [1]ਪਰਾਇਆ ਪੁੱਤ੍ਰ। [2]ਪ੍ਰੇਮ ਵਾਲਾ ਹੋਵੇ।
ਪੁੱਤ੍ਰ ਸਮਾਨ, ਦਿਜੈ[1] ਸੁਖ ਭਾਰੀ। [1]ਉਸ ਨੂੰ) ਦੇਈ ਏ।
ਇਸ ਪ੍ਰਕਾਰ ਸਮਝਹੁ ਮਨ ਮਾਂਹੀ।
ਮਾਰਹੁ ਬੇਗ, ਪੁੱਤ੍ਰ ਮਮ ਨਾਂਹੀ- ॥੪੯॥
ਸੁਨੀ ਸੇਵਕਨ ਗਿਰਾ ਕਠੋਰਾ।

ਦਾਨਵ ਉਠੇ ਭਯਾਨਕ ਘੋਰਾ।
ਦੀਰਘ ਦਾਂਤ ਤ੍ਰਿਸੂਲਹਿ ਹਾਥਾ।
ਤਾਂਬ੍ਰ ਬਰਨ[1], ਬਿਥੁਰੇ ਕਚ ਮਾਥਾ[2] ॥੫੦॥ — [1]ਤਾਂਬੇ ਵਰਗਾ ਰੰਗ। [2]ਕੇਸ ਖਿੱਲਰੇ ਮੱਥੇ ਤੇ।
-ਧਰਹੁ, ਧਰਹੁ, ਮਾਰਹੁ- ਕਹਿ ਡਾਂਟੇ।
-ਬੇਗ ਸਰੀਰ ਦੇਹੁ ਇਸ ਕਾਟੇ-।
ਏਕਹਿ ਬਾਰ ਸ਼ਸਤ੍ਰ ਸਭਿ ਡਾਰੇ।
ਖੜਗ ਸ਼ਕਤਿ ਤਿਰਸੂਲਹਿਂ ਮਾਰੇ ॥੫੧॥
ਬਿਫਲ ਪ੍ਰਯਾਸ[1] ਤਿਨਹਿ ਪ੍ਰਭੁ ਖੋਵਾ। — [1]ਨਿਸ਼ਫਲ ਯਤਨ।
ਰੋਮ ਨ ਏਕਹਿ ਬਾਂਕੋ[1] ਹੋਵਾ। — [1]ਵਿੰਗਾ।
ਏਕੰਕਾਰ ਬਿਮੁਖ ਨਰ ਜੋਊ।
ਜਯੋਂ ਤਿਹ ਕ੍ਰਿਯਾ ਸਫਲ ਹ੍ਵੈ ਸੋਊ ॥੫੨॥
ਦੈਤਰਾਜ ਨਿਜ ਨੈਨਨ ਦੇਖਾ।
ਸ਼ੰਕਤਿ[1] ਭਾ ਮਨ ਮਾਂਹਿ ਬਿਸ਼ੇਖਾ। — [1]ਹੈਰਾਨ।
ਬੋਲਯੋ ਬਚਨ -ਮਰਤਿ ਨਹਿਂ ਐਸੇ।
ਔਰ ਉਪਾਵ ਕਰੋ, ਕਹਿ ਜੈਸੇ ॥੫੩॥
ਗਜ ਆਗੈ ਗਹਿ ਇਹ ਚੀਰਾਵਹੁ।
ਸਰਪਨ ਤੇ ਸਭਿ ਅੰਗ ਡਸਾਵਹੁ।
ਜੇ ਕਰਿ ਤਹਿਂ ਤੇ ਹੋਇ ਉਬਾਰਾ।
ਮਾਰਹੁ ਬਿਖ ਦੇ ਬੀਚ ਅਹਾਰਾ- ॥੫੪॥
ਸੁਨਿ ਕਰਿ ਕੀਨੇ ਸਰਬ ਉਪਾਈ।
ਗਜ[1], ਅਹਿ, ਬਿਖ[2] ਤੇ ਦੁਖ ਨਹਿਂ ਰਾਈ। — [1]ਹਾਥੀ। [2]ਸੱਪ ਅਤੇ ਜ਼ਹਿਰ।
ਸ੍ਰੀ ਕਰਤਾਰ ਭਯੋ ਰਖਵਾਰਾ।
ਕਹੋ ਕੌਨ ਤਿਹ ਸਕੈ ਜੁ ਮਾਰਾ ॥੫੫॥
ਬਹੁਰੋ ਦੇਹਿ ਬਾਂਧ ਕਹਿ ਮੇਰਾ।
ਅਤਿ ਉਤੰਗ[1] ਗਿਰ[2] ਤੇ ਗਹਿ ਗੇਰਾ। — [1]ਉਚੇ। [2]ਪਹਾੜ।
ਬਹੁਤ ਬਾਰ[1] ਲੇ ਬਾਰਿ[2] ਡੁਬਾਯੋ। — [1]ਵੈਰੀ। [2]ਪਾਣੀ (ਵਿਚ)।

ਕਰਿ ਪ੍ਰਚੰਡ ਪਾਵਕ[1] ਮਹਿਂ ਪਾਯੋ ॥੫੬॥ — [1]ਬਾਲਕੇ ਅਗਨੀ।

ਕਿਤਕ ਦਿਵਸ ਨਹਿਂ ਦਯੋ ਅਹਾਰੂ।
ਮਾਰਨ ਚਹਿਤ ਅਨਿਕ ਪਰਕਾਰੂ।
ਸਭਿ ਉਪਾਇ ਭੇ ਬਾਦ ਤਿਨੂਕੇ।
ਮਨ ਚਿੰਤਾ ਭੀ ਅਧਿਕ ਜਿਨੂਕੇ ॥੫੭॥

ਦੋਹਰਾ:
ਹਿਰਨਕਸ਼ਪ ਅਵਲੋਕ[1] ਕੈ, ਚਿੰਤਾ ਜਗੀ ਬਿਸਾਲ[2]। — [1]ਦੇਖਕੇ। [2]ਭਾਵ, ਹਿਰਨਕਸ਼ਪ ਚਿੱਤ ਵਿਚ ਸੋਚਦਾ ਹੈ।
-ਸਭਿ ਉੱਦਮ ਨਿਸ਼ਫਲ ਗਏ, ਮਾਰਜੋ ਮਰਤਿ ਨ ਬਾਲ ॥੫੮॥

ਚੌਪਈ:
ਮੈਂ ਭਜਾਨਕ ਕਟੁ[1] ਬਚਨ ਉਚਾਰੇ ॥ — [1]ਕੌੜੇ।
ਸੁਨਿ ਕਰਿ ਇਹ[1] ਉਰ ਹਰਖ ਅਪਾਰੇ। — [1]ਪ੍ਰਹਲਾਦ ਭਗਤ।
ਅਮਿਤ ਪ੍ਰਭਾਵ ਤੇਜ ਨਹਿਂ ਥੋਰਾ[1] ॥ — [1]ਭਾਵ ਪ੍ਰਹਲਾਦ ਦਾ।
ਨਿਸਚੈ ਅਹੈ ਸ਼ੱਤ੍ਰੂ ਇਹ ਮੋਰਾ ॥੫੯॥
ਇਹ ਸੰਗ ਬਧਜੋ ਬਿਸਾਲ ਬਿਰੋਧਾ[1]। — [1]ਮੇਰਾ) ਵੈਰ।
ਮਰਣੋ ਹੋਇ, ਹੋਤਿ ਉਰ ਬੋਧਾ[1]। — [1]ਐਉਂ ਦਿਲ ਨੂੰ ਜਾਪਦਾ ਹੈ ਕਿ ਹੁਣ ਮੇਰੀ ਮੌਤ ਆਈ ਹੈ।
ਇਸ ਪ੍ਰਕਾਰ ਚਿੰਤਾ ਮੈਂ ਦੀਨਾ[1]। — [1]ਆਤੁਰ।
ਸ਼੍ਰੀ ਹਤਿ ਹੋਯੋ[1] ਬਦਨ ਮਲੀਨਾ[2] ॥੬੦॥ — [1]ਸ਼ੋਭਾਹੀਨ ਹੋਕੇ। [2]ਮੂੰਹ ਮੈਲਾ ਹੋ ਗਿਆ।
ਸ਼ੰਡਾ ਮਰਕਾ ਲਖਿ ਗਤਿ ਤਾਸੂ।
ਲੇ ਕਰਿ ਗਏ ਇਕੰਤ[1] ਅਵਾਸੂ[2]। — [1]ਇਕਾਂਤ। [2]ਘਰ ਵਿਚ।
ਸਮਝਾਵਾ ਕਹਿ ਮਧੁਰੀ[1] ਬਾਨੀ। — [1]ਮਿੱਠੀ।
-ਸੁਨਿ ਛਿਤੇਸ਼![1] ਕਸ ਚਿੰਤਾ ਠਾਨੀ? ॥੬੧॥ — [1]ਹੇ ਰਾਜਾ।
ਤਵ ਬਿਲੋਕ ਕੈ ਭ੍ਰਿਕੁਟੀ[1] ਬਾਂਕੀ[2]। — [1][ਸੰਸ. ਭ੍ਰਿਕੁਟੀ] ਭੌਂਹ ਭਰਵੱਟੇ। [2]ਟੇਢੇ।
ਤ੍ਰੈ ਲੋਕਨ ਸੁਧ[1] ਰਹੇ ਨ ਕਾਂਕੀ[2]। — [1]ਹੋਸ਼। [2]ਕਿਸੇ ਦੀ।
ਸਿਸੁ ਕੀ[1] ਕੇਤਿਕ ਬਾਤ[2] ਜੁ ਦੀਨਾ[3]। — [1]ਬਾਲਕ ਦੀ। [2]ਕੀ ਗੱਲ ਹੈ। [3]ਜੋ ਤੂੰ ਆਤੁਰ ਹੈਂ।
ਤੁਮਰੇ ਹੈਂ ਸਭਿ ਲੋਕ ਅਧੀਨਾ ॥੬੨॥

ਤਜਿ ਚਿੰਤਾ ਇਕ ਸੁਨਹੁ ਉਪਾਈ।
ਬਰੁਣਪਾਸ[1] ਸੋਂ ਬਾਂਧਹੁਂ[2] ਲਜਾਈ।

[1]ਵਰੁਣ ਦਾ ਇਕ ਅਸਤ੍ਰ ਜਿਸ ਨੂੰ ਨਾਗਪਾਸ਼ ਬੀ ਕਹਿੰਦੇ ਹਨ। ਵੈਰੀਆਂ ਨੂੰ ਬੰਨ੍ਹਣ ਦਾ ਇਕ ਪ੍ਰਕਾਰ ਦਾ ਫੰਧਾ। [2]ਬੰਨ੍ਹ ਲਿਆਉਂਦਾ ਹਾਂ।

ਸ਼ੁੱਕ੍ਰ ਨਿਕੇਤ ਆਇ ਹੈ ਜੌ ਲੌਂ।
ਹਮ ਰਾਖਹਿਂ ਬੰਧੇ ਇਹ ਤੌ ਲੌਂ ॥੬੩॥
ਯਾਕੀ ਹ੍ਵੈ ਜਬ ਬੈਸ ਵਡੇਰੀ।
ਤਬ ਐ ਹੈ ਉਰ ਸੁਮਤਿ ਘਨੇਰੀ।
ਸਿੱਛਜਾ ਦੇਇ ਸ਼ੁੱਕ੍ਰ ਪੁਨ ਆਈ।
ਰਾਜਨੀਤਿ ਸਭਿ ਲੇਹਿ ਪਢਾਈ- ॥੬੪॥
ਤਿਨ ਕੇ ਸੁਨਿ ਕਹਿ ਅਸ[1] ਦਨੁਜੇਸ਼ਾ[2]।
ਮਾਨ ਬਚਨ ਪੁਨ ਦਈ ਨਿਦੇਸ਼ਾ।

[1]ਐਸੇ। [2]ਦੈਂਤਾਂ ਦੇ ਰਾਜੇ ਨੇ।

-ਲੇ ਜਾਵਹੁ ਦਿਢ ਬਾਂਧ ਪਢਾਵਹੁ।
ਧਰਮ ਤ੍ਰਿਬਰਗਹਿ[1] ਸਰਬ ਸਿਖਾਵਹੁ- ॥੬੫॥

[1]ਧਰਮ, ਅਰਥ, ਕਾਮ ਸਿਖਾਵਣਾ (ਭਾਵ ਮੋਖ ਮਾਰਗ ਨਹੀਂ ਸਿਖਾਉਣਾ)।

ਸ਼ੰਡੇ ਮਰਕੇ ਬੰਧਨ ਕਰਿ ਕੈ।
ਰਾਖਜੋ ਅੰਤਰ ਮੋ ਕੋ ਘਰ ਕੈ।
ਆਇ ਆਪਨੋ ਪਾਠ ਪਢਾਵਤਿ।
ਤਿਨ ਕੋ ਕਹਜੋ ਨ ਮਨ ਮੈਂ ਭਾਵਤਿ ॥੬੬॥
ਰਾਗ ਦ੍ਵੈਖ ਜਿਹ ਮਾਂਹਿ ਬਿਸਾਲਾ।
ਕਿਉਂ ਮਨ ਰੁਚੈ ਜਗਤ ਜੰਜਾਲਾ।
ਸ਼੍ਰੀ ਕਰਤਾਰ ਚਰਨ ਲਿਵ ਲਾਗੀ।
ਅਹਿਨਿਸਿ ਬਿਚ ਬਿਬੇਕ ਅਨੁਰਾਗੀ ॥੬੭॥
ਜਗਤ ਅਸਾਰ ਸਰਬ ਹੀ ਜਾਨਾ।
ਸਿਮਰਨ ਨਾਮ ਸਾਰ ਇਕ ਮਾਨਾ।
ਜਬ ਸੋ[1] ਘਰ ਕੇ ਕਾਜ ਸਿਧਾਵੈਂ।
ਤਬ ਦੈਂਤਨ ਕੇ ਬਾਲਿਕ ਆਵੈਂ ॥੬੮॥

[1]ਭਾਵ ਸ਼ੰਡਾ ਮਰਕਾ।

ਸ਼ੁਭ ਉਪਦੇਸ਼ ਦੇਉਂ ਮੈਂ ਤਾਂਹੂ।
ਸੁਨਿ ਕਰਿ ਸੋ ਧਾਰਹਿਂ ਉਰ ਮਾਂਹੂ।

ਬੂਝਹਿਂ ਸੁਨਿ ਕਰਿ ਪ੍ਰਸ਼ਨ ਬਹੋਰੀ।
ਜਾਗਹਿ ਤਿਨ ਉਰ ਭਗਤਿ† ਨ ਥੋਰੀ' †ਪਾ:-ਪ੍ਰੀਤਿ।
॥੬੯॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਪ੍ਰਹਿਲਾਦ' ਪ੍ਰਸੰਗ ਬਰਨਨੰ ਨਾਮ ਸਤਾਹਠਮੋਂ ਅਧ੍ਯਾਯ ॥੬੭॥

## ੬੮. [ਗੁਰਚਰਣ ਪ੍ਰੇਮ ਮੰਗਲ। ਪ੍ਰਹਲਾਦ ਪ੍ਰਸੰਗ]

੬੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੬੯



ਦੋਹਰਾ:

ਸ੍ਰੀ ਗੁਰੁ ਪਗ ਕੇਤਕਿ ਪੁਸ਼ਪ, ਪ੍ਰੇਮ ਕੰਟ ਜਿਹ ਸੰਗ।

ਕੇਤਕਿ=ਕੇਤਕੀ, ਕਿਉੜੇ ਨਾਲ ਮਿਲਦਾ ਇਕ ਛੋਟਾ ਬੂਟਾ ਹੈ ਜਿਸ ਨੂੰ ਪੀਲੇ ਰੰਗ ਦੇ ਬੜੇ ਖੁਸ਼ਬੂਦਾਰ ਬੰਦ ਮੁੰਜਰਾਂ ਵਰਗੇ ਲੰਬੇ ਫੁੱਲ ਲਗਦੇ ਹਨ, ਇਨ੍ਹਾਂ ਤੋਂ ਅਤਰ ਤੇ ਅਰਕ ਭੀ ਬਣਦਾ ਹੈ। ਇਸਦੀ ਖੁਸ਼ਬੋ ਅੱਛੀ ਹੁੰਦੀ ਹੈ, ਪ੍ਰੰਤੂ ਕਵੀ ਜਨ ਕਹਿੰਦੇ ਹਨ ਕਿ ਭੌਰਾ ਇਸਦੇ ਫੁੱਲ ਤੇ ਨਹੀਂ ਬੈਠਦਾ। ਇਸ ਦੀਆਂ ਪੱਤੀਆਂ ਨਾਲ ਕੰਡੇ ਬੀ ਹੁੰਦੇ ਹਨ। ਕਵਿ ਜੀ ਕਹਿੰਦੇ ਹਨ ਕਿ ਮੈਂ ਆਪਣੇ ਮਨ ਰੂਪੀ ਭੌਰੇ ਨੂੰ ਪ੍ਰੇਮ ਦੇ ਕੰਡਿਆਂ ਨਾਲ ਵਿੰਨ੍ਹਕੇ ਗੁਰ ਪਗ ਰੂਪੀ ਕੇਤਕੀ ਫੁੱਲ ਤੇ ਬਿਠਾਵਾਂਗਾ। ਕੰਟ=ਕੰਡਾ, ਕੰਟਕ ਦਾ ਸੰਖੇਪ ਰੂਪ।

ਮਨ ਮਲਿੰਦ ਕੋ ਵੇਧ ਕਰਿ, ਕਹੋਂ ਕਥਾ ਸੁ ਉਮੰਗ ॥੧॥

ਮਲਿੰਦ=ਭਉਰਾ।

ਅਰਥ:

ਸ੍ਰੀ ਗੁਰੂ ਜੀ ਦੇ ਚਰਣ ਕੇਤਕੀ (ਦੇ ਫੁੱਲ ਸਮਾਨ ਸੁਗੰਧਿਤਿ ਹਨ) ਜਿਨ੍ਹਾਂ ਦੇ ਨਾਲ ਪ੍ਰੇਮ ਦਾ ਕੰਡਾ ਹੈ, (ਇਸੇ ਕੰਡੇ ਨਾਲ) ਮਨ (ਰੂਪੀ) ਭੌਰੇ ਨੂੰ ਵਿੰਨ੍ਹ ਕੇ (ਹੁਣ ਮੈਂ ਅੱਗੋਂ ਦੀ) ਕਥਾ ਉਮੰਗਾਂ ਨਾਲ ਕਹਿੰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਿ ਸ੍ਰੀ ਅੰਗਦ ਕਥਾ ਪੁਨੀਤਾ।
ਕਹਤਿ ਪ੍ਰਹਲਾਦ ਭਯੋ ਜਿਸ ਰੀਤਾ।
'ਦੈਤ ਪੁੱਤ੍ਰ ਜਬ ਢਿਗ ਹ੍ਵੈ ਬੈਸੇਂ[1]। [1]ਪਾਸ ਹੋ ਕੇ ਬੈਠਣ।
ਤਿਨ ਸੋਂ ਬਚਨ ਸੁਭਗ ਉਪਦੇਸ਼ੇ ॥੨॥
-ਦਨੁਜ ਸੁਤੁਹ! ਸੁਨਿਯਹਿ ਦੈ ਕਾਨਾ।
ਕਰਹੁ ਪ੍ਰਾਨ ਨਿਜ ਕੋ ਕੱਲਜਾਨਾ।
ਇਹ ਤਨ ਦੁਰਲਭ ਜਾਨਹੁ ਭਾਈ।
ਪੁਨ ਇਸਥਿਰ[1] ਨਹਿੰ ਜਗਤ ਰਹਾਈ ॥੩॥ [1]ਕਾਯਮ।
ਸੇਵਹੁ ਸ੍ਰੀ ਪਤਿ ਚਰਨ ਸਰੋਜਾ।

{ਦੈਂਤ ਪੁਤ੍ਰਾਂ ਨੂੰ ਵੈਰਾਗਮਈ ਉਪਦੇਸ਼}

ਤਜਹੁ ਰਿਦੇ ਤੇ ਮਾਨ ਮਨੋਜਾ[1]। [1]ਹੰਕਾਰ, ਕਾਮ (ਆਦਿ ਵਿਕਾਰ)।
ਨਿਸ ਦਿਨ ਸਿਮਰਹੁ ਨਾਮ ਮਹਾਨਾ।

| | |
|---|---|
| ਸਭਿ ਸੁਖਧਾਮ ਕਰਤਿ ਕੱਲਜਾਨਾ[1] ॥੪॥ | [1]ਨਾਮ) ਸਾਰੇ ਸੁਖਾਂ ਦਾ ਘਰ ਹੈ, ਅਤੇ ਮੁਕਤੀ ਕਰਦਾ ਹੈ। |
| ਤਜਹੁ ਭੋਗ ਹਿਤ ਕਰਨ ਉਪਾਈ। | |
| ਇਹ ਸਭਿ ਜੋਨਿ ਬਿਖੈ ਕਰ ਆਈ[1]। | [1]ਭਾਵ, ਭੋਗ ਹਰ ਜੂਨ ਵਿਚ ਮਿਲਦਾ ਹੈ। |
| ਸ਼ੂਕਰ, ਸ੍ਵਾਨ ਆਦਿ ਪਸੁ ਜੇਊ। | |
| ਕਰਮਾਧੀਨ[1] ਪਾਇਂ ਸਭਿ ਤੇਊ ॥੫॥ | [1]ਕਰਮਾਂ ਦੇ ਅਧੀਨ ਹੋਕੇ। |
| ਇੰਦ੍ਰੀ ਸੁਖ[1] ਪਾਯਤਿ ਸਭਿ ਠੌਰਾ। | [1]ਇੰਦ੍ਰਿਆਂ ਦੇ ਸੁਖ। |
| ਬਿਨ ਪ੍ਰਯਾਸ[1] ਖਗ ਆਦਿ ਜਿ ਔਰਾ। | [1]ਬਿਨਾਂ ਯਤਨ। |
| ਬਿਨ ਸ਼ੰਕਾ ਤੇ ਬਾਸੁਰ ਰਾਤੀ। | |
| ਕਾਮ ਚੇਸ਼ਟਾ ਕਰਤਿ ਸੁਹਾਤੀ ॥੬॥ | |
| ਇਹ ਤਨ ਭਜਨ ਹੇਤੁ ਹੈ ਦੀਨੋ। | |
| ਬਾਦ ਨ ਖੋਵਹੁ ਸੁਨਹੁ ਪ੍ਰਬੀਨੋ ! | |
| ਜਿਉਂ ਬਿਨ ਮਾਂਗੇ ਤੇ ਦੁਖ ਆਵੈ। | |
| ਤਿਉਂ ਹੀ ਜਤਨ ਬਿਨਾ ਸੁਖ ਪਾਵੈ ॥੭॥ | |
| ਤਾਂ ਤੇ ਭੋਗਨ ਹੇਤੁ[1] ਉਪਾਊ। | [1]ਭੋਗਾਂ ਲਈ। |
| ਕਰਿਯੇ ਨਹੀਂ ਕਦਾਚਿਤ ਕਾਊ[1]। | [1]ਕੋਈ। |
| ਜਬ ਲੌ ਮ੍ਰਿੱਤੁ ਨ ਹੋਇ ਸਰੀਰਾ। | |
| ਤਬ ਲੌ ਸਿਮਰਹੁ ਗੁਨੀ ਗਹੀਰਾ ॥੮॥ | |
| ਸੁਨਹੁ ਆਰਬਲ ਬਿਤੇ ਜਿ[1] ਹੋਤੇ। | [1]ਜਿਸ ਤਰ੍ਹਾਂ। |
| ਅਰਧ ਜਾਨ[†] ਨਿੰਦ੍ਰਾ ਬਸਿ ਸੋਤੇ। | [†]ਪਾ:-ਜਾਤ। |
| ਬਾਲਿਕ ਮੁਗਧ[1] ਬੁੱਧਿ ਮਹਿਂ ਕੇਤੀ। | [1]ਅਜਾਣ। |
| ਸੁਧ ਬਿਹੀਨ ਬੀਤਹਿ ਸਭਿ ਤੇਤੀ ॥੯॥ | |
| ਭਯੋ ਤਰੁਨ[1] ਤਰੁਨੀ[2] ਤਬ ਜੀਤਾ। | [1]ਜਵਾਨ। [2]ਇਸਤ੍ਰੀ ਨੇ। |
| ਦਰਬ ਕਮਾਵਨ ਚਿੰਤਾ ਚੀਤਾ। | |
| ਜਰਾ[1] ਗ੍ਰਸਤ[2] ਬਹੁਰੋ ਭਾ ਪ੍ਰਾਨੀ। | [1]ਬੁਢੇਪੇ ਕਰ। [2]ਗ੍ਰਸਿਆ। |
| ਇੰਦ੍ਰੀ ਸਿਥਲ[1] ਸੁਮਤਿ ਬਿਕੁਲਾਨੀ[2] ॥੧੦॥ | [1]ਢਿੱਲੀਆਂ। [2]ਵਿਆਕੁਲ ਹੋਈ। |
| ਗ੍ਰਿਹਾਸ਼ਕਿਤ[†] ਮਹਿਂ ਮੋਹ ਬਿਸਾਲਾ[1]। | [1]ਘਰ ਦੇ ਮੋਹ ਵਿਚ ਬਹੁਤ ਆਸ਼ਕਤ ਹੁੰਦਾ ਹੈ। [†]ਪਾ:-ਗਿਰਾ ਸਕਲ ਸਕਲ (ਸਾਰਿਆਂ) ਨਾਲ ਬਾਣੀ ਕਰ ਬਹੁਤ ਮੋਹ ਕਰਦਾ ਹੈ, ਬੁੱਢੇ ਨੂੰ ਮੱਤਾਂ |

ਦੇਣ ਦੀ ਬਾਣ ਹੁੰਦੀ ਹੈ।

ਪੋਖਣ[1] ਕੁਟੰਬ ਬਿਤਾਯੋ ਕਾਲਾ।
ਰਜੁ ਸਨੇਹ ਪਰਵਾਰ[1] ਬੰਧਾਨਾ।
ਛੁਟਨੋ ਕਠਨ ਬਿਨਾਗੁਰ ਗ੍ਯਾਨਾ ॥੧੧॥

[1]ਪਾਲਣ।
[1]ਪਰਵਾਰ ਦੇ ਪਜ਼ਾਰ ਦੀ ਰਸੀ ਵਿੱਚ।

ਪ੍ਰਭੁ ਕਰੁਨਾ ਤੇ ਹੋਇ ਵਿਰਾਗਾ।
ਮੋਹ ਕੁਟੰਬਹਿ[1] ਕਰਹਿ ਤਯਾਗਾ।
ਜਗਤ ਅਸਾਰ ਜਾਨਿ ਕਰਿ ਸਭਿਹੀ।
ਗੁਰ ਉਪਦੇਸ਼ ਗਹੈ ਦ੍ਰਿਢ ਤਬ ਹੀ ॥੧੨॥

[1]ਕੁਟੰਬ ਦੇ ਮੋਹ ਨੂੰ।

ਆਤਮ ਪੂਰਨ ਜਹਿਂ ਕਹਿਂ ਦੇਖੀ।
ਨਿਜ ਸਰੂਪ ਕੋ ਲਖਹਿ ਵਿਸ਼ੇਖੀ।
ਮਨ ਕੀ ਬਿਰਤਿ ਟਿਕੇ ਸੁਖ ਰਾਸਾ।
ਨਿਸ਼ਚਲ ਹੋਵੈ ਦ੍ਰਿਢ ਅੱਭ੍ਯਾਸਾ- ॥੧੩॥

ਦੈਂਤ ਪੁੱਤ੍ਰ ਸੁਨਿ ਗਿਰਾ ਉਚਾਰੀ।
-ਹਮਹਿਂ ਬਤਾਇ ਬਾਤ ਇਹ ਸਾਰੀ।
ਅਸ ਤੁਮ ਗ੍ਯਾਨ ਕਹਾਂ ਤੇ ਪਾਵਾ?
ਸਰਬਹਿ ਸਾਰ ਅਸਾਰ ਲਖਾਵਾ[1] ॥੧੪॥

[1]ਕੀ ਸਾਰ ਹੈ ਤੇ ਕੀ ਅਸਾਰ ਹੈ, ਤੂੰ ਸਾਰੀ ਗਲ ਲਖ ਲਈ ਹੈ।

ਹਮ ਤੁਮ ਪਢਤਿ ਗੁਰੂ ਇਕ[†] ਪਾਹੀ।
ਅਪਰ ਨਿਕਟ ਗਮਨੇ ਕਬ ਨਾਂਹੀ।
ਔਰ ਨ ਕੋ ਆਵਾ ਇਹ ਥਾਨਾ।
ਕਬਹੂੰ ਨਹਿਂ ਸਤਿਸੰਗ ਮਿਲਾਨਾ ॥੧੫॥

[†]ਪਾ:-ਇਸ।

ਔਰ ਨ ਆਯੋ, ਤੂੰ ਨਹਿਂ ਗਯੋ।
ਐਸੋ ਗ੍ਯਾਨ ਕਹਾਂ ਤੇ ਭਯੋ?
ਇਹ ਸੰਸਾ ਉਰ ਦੇਹੁ ਮਿਟਾਈ-।
ਤਿਨ ਤੇ ਸੁਨਿ ਮੈਂ ਗਿਰਾ ਅਲਾਈ ॥੧੬॥

-ਜਬ ਮਮ ਪਿਤ ਤਪ ਹੇਤ ਪਧਾਰਾ।
{ਪ੍ਰਹਲਾਦ ਨੂੰ ਗਿਆਨ ਕਿਵੇਂ ਹੋਇਆ?}

ਮੰਦ੍ਰਾਚਲ ਪਰ ਹਠ ਵਡ ਧਾਰਾ।
ਸੁਨਿ ਕਰਿ ਸ਼੍ਰੋਨ ਸੁਰਨ ਸੰਮੂਹਾ[1]। [1]ਸਾਰਿਆਂ ਨੇ।
ਸੈਨ ਬਟੋਰੀ ਕੀਨੀ ਬਜੂਹਾ[1] ॥੧੭॥ [1]ਫੌਜ ਕੱਠੀ ਕਰਕੇ ਤਰਤੀਬ ਵਾਰ ਕੀਤੀ।
ਹਰਖ ਪਰਸਪਰ ਬਚਨ ਬਖਾਨਾ।
-ਦਾਨਵ ਕੁਲ ਕੋ ਕਰਹੁ ਨਿਦਾਨਾ[1]। [1]ਅੰਤ, ਨਾਸ਼।
ਬਿਨ ਪ੍ਰਯਾਸ[1] ਰਨੁਜੇਸ਼ ਨਸਾਨਾ[2†]-। [1]ਬਿਨਾਂ ਯਤਨ। [2]ਦੈਂਤਾਂ ਦੇ ਰਾਜੇ ਦਾ ਨਾਸ਼ ਹੋ ਜਾਇਗਾ। [†]ਪਾ:-ਨ ਮਾਨਾ।
ਜਿਮ ਪਪੀਲਕਾ[1] ਅਹਿ[2] ਕਿਯ ਹਾਨਾ[3] ॥੧੮॥ [1]ਕੀੜੀਆਂ ਨੇ। [2]ਸੱਪ। [3]ਨਾਸ਼।
ਕਟਕ ਬਟੋਰ ਆਨਿ ਰਜਧਾਨੀ।
ਮੰਡਜੋ[1] ਜੁੱਧ ਕ੍ਰੁੱਧ ਕਰਿ ਮਾਨੀ[2]। [1]ਰਚਿਆ। [2]ਮਨ ਵਿਚ (ਅ) ਹੰਕਾਰ ਨਾਲ।
ਦਾਨਵ[1] ਮਿਲਿ ਇਕ ਠਾਂ ਤਿਹ ਕਾਲਾ। [1]ਦੈਂਤਾਂ ਨੇ।
ਦਾਰੁਨ[1] ਸੰਘਰ[2] ਕੀਨ ਬਿਸਾਲਾ ॥੧੯॥ [1]ਭਯਾਨਕ। [2]ਯੁੱਧ।
ਗਦਾ ਤ੍ਰਿਸੂਲਨ ਗਿਰ[1] ਤਰੁ[2] ਭਾਰੇ। [1]ਪਹਾੜ। [2]ਬ੍ਰਿੱਛ।
ਏਕਹਿ ਬਾਰ ਸੁਰਨ ਪਰ ਡਾਰੇ।
ਤੇ ਬਚਾਇ ਇੰਦਰ ਕਰਿ ਕ੍ਰੋਧਾ।
ਲੇ ਕਰਿ ਸੰਗ ਸਰਬ ਨਿਜ ਜੋਧਾ ॥੨੦॥
ਬ੍ਰੱਜ[1] ਹਤਨ ਕਿਯ ਦੈਂਤ ਬਿਹਾਲਾ[2]। [1]ਇੰਦ੍ਰ ਦਾ ਸ਼ਸਤ੍ਰ ਹੈ। [2]ਮਾਰ ਕੇ ਕੀਤੇ ਦੈਂਤ ਬੇਹਾਲ।
ਭਾਜੇ ਉਰ ਧਰਿ ਤ੍ਰਾਸ ਬਿਸਾਲਾ।
ਪੁੱਤ੍ਰ ਕਲਿੱਤ੍ਰ[1] ਨ ਮਿੱਤ੍ਰ ਸੰਭਾਰਾ। [1]ਇਸਤ੍ਰੀ।
ਪ੍ਰਾਨ ਬਚਾਵਨ ਹੇਤ ਵਿਚਾਰਾ ॥੨੧॥
ਪਾਇ ਬਿਜੈ ਕੋ ਅਧਿਕ ਪੁਰੰਦਰ[1]। [1]ਇੰਦ੍ਰ।
ਦੈਤ ਰਾਜ ਕੇ ਆਵਾ ਅੰਦਰ।
ਸਭਿ ਦਾਨਵ ਕੀ ਸੈਨ ਨਿਖੁਟੀ।
ਹਰਖਤਿ ਹ੍ਵੈ ਮੁਲਤਾਨ ਸੁ ਲੂਟੀ ॥੨੨॥
ਮਮ ਮਾਤਾ ਕੋ ਗਹਿ ਅਸੁਰਾਰੀ[1]। [1]ਅਸੁਰ+ਅਰੀ ਦੈਤਾਂ ਦਾ ਵੈਰੀ ਇੰਦ੍ਰ।
ਲੇ ਕਰਿ ਗਮਨ ਨਿਜ ਸੰਗਾਰੀ।
ਸਹਿਜ ਸੁਭਾਇ ਚਲੇ ਮਗ ਜਾਈਂ।

ਨਾਰਦ ਮੁਨਿ ਮਿਲਿਓ ਤਬ ਆਈ
॥੨੩॥
ਪਿਖਿ ਕਰਿ ਰਿਖਿ ਉਰ ਉਪਜੀ ਦਾਯਾ।
ਕਹਿਨ ਲਗਯੋ ਤਬ -ਹੇ ਸੁਰ ਰਾਯਾ!
ਬਿਨ ਅਪਰਾਧ ਨਾਰ ਗਹਿ ਆਨੀ।
ਤਜਹੁ ਬੇਗ ਮਾਨਹੁ ਮਮ ਬਾਨੀ-
॥੨੪॥
ਸੁਨਤਿ ਸ਼੍ਰੋਨ ਬੋਲਯੋ ਪੁਰਹੂਤਾ[1]। [1]ਇੰਦ੍ਰ।
-ਇਸਕੇ ਗਰਭ ਬਲੀ ਹ੍ਵੈ ਪੂਤਾ।
ਜਨਮਤਿ ਹੀ ਮਾਰੋਂ ਮੈਂ ਤਾਂਹੀ।
ਗਹਿ ਆਨੀ ਬਨਿਤਾ[1] ਹਿਤ ਯਾਂ ਹੀ[2]- [1]ਇਸਤ੍ਰੀ। [2]ਇਸ ਵਾਸਤੇ।
॥੨੫॥
ਨਾਰਦ ਕਹਤਿ -ਸੁਨਹੁ ਸੁਰਰਾਈ[1]! [1]ਹੇ ਇੰਦ੍ਰ।
ਤਿਸ ਕੋ ਪੁਤ੍ਰ ਨ ਮਾਰਯੋ ਜਾਈ।
ਹ੍ਵੈ ਹਰਿ ਭਗਤ ਸੁ ਆਤਮ ਗਯਾਨੀ।
ਅਸ ਕੋ[1]? ਕਰੈ ਤਾਸ ਕੀ ਹਾਨੀ [1]ਐਸਾ ਕੌਣ ਹੈ
॥੨੬॥
ਤੁਮਰੇ ਸਹਿਤ ਅਪਰ ਜੋ ਦੇਵਾ।
ਹਨਿ ਕ ਸਕੈਂ ਤਤਪਰ ਹਰਿ ਸੇਵਾ[1]-। [1]ਜੋ ਹਰਿ ਸੇਵਾ ਵਿਚ ਲੱਗਾ ਹੈ।
ਮਾਨ ਪੁਰੰਦਰ ਭੈ ਉਰ ਮਾਂਹੀ।
ਰਿਖਿ ਕੇ ਕਹੇ ਛਾਡ ਦਿਯ ਤਾਂਹੀ
॥੨੭॥
ਭਗਤ ਨਾਮ ਸੁਨਿ ਬੰਦਨ ਕੀਨੀ।
ਚਹੁਂ ਦਿਸ਼ਿ ਤੀਨ ਪ੍ਰਦੱਖਨ ਦੀਨੀ।
ਤਿਹ ਛਿਨ ਕਰੁਨਾ ਕਰਿ ਮੁਨਿਰਾਯਾ।
ਕਹਿ ਹਿਤ ਸੋਂ ਨਿਜ ਆਸ਼੍ਰਮ[1] ਲਯਾਯਾ [1]ਆਪਣੇ ਟਿਕਾਣੇ ਤੇ।
॥੨੮॥
-ਹੇ ਪੁੱਤ੍ਰੀ ਰਹਿਯੇ ਇਸ ਥਾਨਾ।
ਜਬ ਲਗ ਤਬ ਪਤਿ[1] ਨਹੀਂ ਮਿਲਾਨਾ। [1]ਪਤੀ।
ਤਬ ਲਗ ਸਭਿ ਤੇ ਨਿਰਭੈ ਪਾਈ।
ਰਹੋ ਰਿਖਿਨਿ ਢਿਗ ਚਿੰਤ ਬਿਹਾਈ-

॥੨੯॥
ਸੁਨਿ ਕਰਿ ਸਭਿ ਦੁਖ ਚਿੰਤਾ ਭਾਗੀ।
ਹਿਤ ਧਰਿ ਰਿਖਿਨਿ ਸੇਵ ਕੋ ਲਾਗੀ।
ਇਸ ਪ੍ਰਕਾਰ ਬੀਤਯੋ ਕਿਤ ਕਾਲਾ।
ਮੁਝ ਉਪਦੇਸ਼ਯੋ ਗਯਾਨ ਬਿਸਾਲਾ[1] [1]ਭਾਵ ਨਾਰਦ ਨੇ।
॥੩੦॥
ਰਹੀ ਨ ਸੁਧ ਮਾਤਾ ਕੋ ਜਬ ਕੀ।
ਰਿਦੇ ਭਗਤਿ ਧਾਰੀ ਮੈਂ ਤਬ ਕੀ।
ਸੋ[1] ਅਬ ਤੁਮ ਸੋਂ ਕਹਿਤਿ ਸੁਨਾਈ। [1]ਭਾਵ, ਭਗਤੀ।
ਕਰਹੁ ਸਦੀਵ ਬਿਕਾਰ ਬਿਹਾਈ[1] [1]ਵਿਕਾਰ ਨਾਸ਼ ਕਰਕੇ (ਭਗਤੀ) ਕਰੋ।
॥੩੧॥
ਖਟ ਬਿਕਾਰ[1] ਆਤਮ ਮਹਿਂ ਨਾਂਹੀ। [1]ਵਿਕਾਰ, ਵਟਾਉ।
ਲਖਿਯੇ ਸਰਬ ਸ਼ਰੀਰਨਿ ਮਾਂਹੀ।
ਜਨਮ, ਅਸਤ[1], ਅਰ ਬ੍ਰਿੱਧ[2], ਪ੍ਰਣਾਮਾ[3]। [1]ਇਸਥਿਤੀ। [2]ਬੁੱਢਾ ਹੋਣਾ। [3]ਬਦਲ ਜਾਣਾ।
ਖੀਣ ਹੋਣ[1], ਮਰਨੋ ਦੁਖ ਧਾਮਾ [1]ਕ੍ਰਿਸ਼ ਹੋਣਾ, ਢਲਨਾ।
॥੩੨॥
ਆਤਮ ਇਨ ਤੇ ਰਹਿਈ ਨਯਾਰੋ।
ਜਯੋਂ ਜਲ ਕਮਲ ਦਲਨ[1] ਨਿਰਧਾਰੋ[2]। [1]ਕਮਲ ਦੇ ਪੱਤੇ। [2]ਨਿਰਨੈ ਕਰੋ।
ਸ਼ੁੱਧ ਬਯਾਪਕ[1] ਅਵਜਯ[2] ਸੋਊ। [1]ਪਰੀ ਪੂਰਨ। [2]ਇਕ ਰਸ।
ਸਰਬ ਸ਼ਰੀਰਨ[1] ਆਸ਼੍ਰਯ ਜੋਊ ॥੩੩॥ [1]ਸਾਰੇ ਸ਼ਰੀਰਾਂ ਦਾ।
ਸੱਤਯ, ਸਦੀਵ, ਅਨੰਦ ਅਨੂਪਾ।
ਸੋ ਤੁਮ ਜਾਨੋ ਅਪਨ ਸ੍ਰੂਪਾ।
ਨੰਸ੍ਵਰ[1] ਦੇਹਿ ਪਦਾਰਥ ਜੇਤੇ। [1]ਨਾਸ਼ਮਾਨ।
ਮੈਂ ਮੇਰੀ ਤਜਿ ਦੇਹੁ ਇਨੇ ਤੇ[1†] [1]ਇਨ੍ਹਾਂ ਤੋਂ। [†]ਪਾ:-ਅਨੇਤੇ।
॥੩੪॥
ਪ੍ਰਕ੍ਰਿਤਿ ਮੂਲ ਮਹਿਤੱਤ ਉਪਾਵਾ।
ਅਹੰਕਾਰ ਤਨ ਮਾਤ੍ਰ ਬਨਾਵਾ[†]।

[†]ਇਹ ਸਾਂਖ ਸ਼ਾਸਤ੍ਰ ਦਾ ਹਿਸਾਬ ਹੈ:-ਅਰਥਾਤ ਮੂਲ ਪ੍ਰਕ੍ਰਿਤੀ ਹੈ, ਉਸ ਤੋਂ ਮਹਿਤਤ੍ਵ, ਉਸ ਤੋਂ ਅਹੰਕਾਰ, ਅਹੰਕਾਰ ਤੋਂ ਪੰਚ ਤਨ ਮਾਤ੍ਰਾ (ਸ਼ਬਦ, ਸਪਰਸ਼, ਰੂਪ, ਰਸ, ਗੰਧ), ਪੰਜ ਤਨ ਮਾਤ੍ਰਾ ਤੋਂ ਪੰਚ ਭੂਤ, ਇਨ੍ਹਾਂ ਤੋਂ ੧੧ ਇੰਦ੍ਰੀਆਂ (ਪੰਜ ਗਯਾਨੇਂਦ੍ਰਯ, ਪੰਜ ਕਰਮੇਂਦ੍ਰਯ, ਯਾਰ੍ਹਵਾਂ ਮਨ) ਇਹ ਸਾਰੇ ਚਉਵੀ ਹਨ ਤੇ ਪੰਞੀਵਾਂ ਪੁਰਖ।

ਇੰਦ੍ਰੀ ਏਕਾਦਸ਼ ਪਰਕਾਰਾ[1]। [1]ਗਿਆਰਾਂ ਤਰ੍ਹਾਂ ਦੀਆਂ।
ਪੰਚ ਭੂਤ[1] ਇਹ ਸਰਬ ਪਸਾਰਾ ॥੩੫॥ [1]ਨਿਰਲੇਪ।
ਪੁਰਖ ਏਕ ਸਭਿ ਥਾਨ ਪਛਾਨੋ।
ਹੈ ਅਸੰਗ[1] ਇਨ ਆਸ਼੍ਰਯ[2] ਜਾਨੋ[†]। [1]ਪੰਜਾਂ ਤੱਤਾਂ ਦਾ। [2]ਇਨ੍ਹਾਂ ਦਾ ਆਸਰਾ।

[†]ਪੁਰਖ ਨੂੰ ਸਾਰੇ ਥਾਈਂ 'ਇਕ' ਮੰਨਣਾ, ਉਸ ਦਾ ਅਸੰਗ ਹੋਣਾ ਤੇ ਜਗਤ ਦਾ ਆਸਰਾ ਰੂਪ ਹੋਣਾ ਇਹ ਹਿਸਾਬ ਵੇਦਾਂਤ ਦਾ ਹੈ। ਸਾਂਖ ਨੇ ਸਾਰੇ ਵ੍ਯਾਪਕ ਇਕ ਪੁਰਖ ਨਹੀਂ ਮੰਨਿਆ, ਉਸ ਨੇ ਪੁਰਖ ਅਨੇਕਾਂ ਮੰਨੇ ਹਨ। ਸਤਿਗੁਰੂ ਜੀ ਦੇ ਮਤਿ ਵਿਚ ਪੁਰਖ ਸਾਰੇ ਵ੍ਯਾਪਕ ਹੈ। ਪਰ ਉਹ ਕਰਤਾ ਬੀ ਹੈ ਤੇ ਕਾਦਰ ਬੀ ਹੈ ਤੇ ਫੇਰ ਅਸੰਗ ਹੈ। ਯਥਾ- 'ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ।'

ਜਿਉਂ ਮਾਲਾ ਕੇ ਮਨਕਨ[1] ਮਾਂਹੀ। [1]ਮਣਕਿਆਂ।
ਏਕ ਸੂਤ ਸਭਿਹਿਨਿ ਮਹਿਂ ਆਹੀ ॥੩੬॥
ਤੀਨ ਅਵਸਥਾ ਤਾਂਹਿ[1] ਨ ਕੋਈ। [1]ਤਿਸ (ਪੁਰਖ) ਦੀਆਂ।
ਅਹੈ ਤੁਰੀ[1] ਸਾਖੀ[2] ਹੈ ਸੋਈ। [1]ਚੌਥੀ (ਅਵਸਥਾ)। [2]ਦ੍ਰਿਸ਼ਟਾ (ਹੈ ਉਹ)।
ਐਸੋ ਜੇ ਨਿਜ ਲਖਹੁ ਸਰੂਪਾ।
ਪਾਵਹੁਗੇ ਤਬ ਅਨੰਦ ਅਨੂਪਾ[†] ॥੩੭॥ [†]ਇਹ 'ਗ੍ਯਾਨ' ਦਾ ਉਪਦੇਸ਼ ਹੈ।
ਜਨਮ ਮੂਲ ਜਾਨੁਹ ਅੱਗ੍ਯਾਨਾ।
ਪਾਪ ਪੁੰਨ ਕੋ ਧਰਿ ਕਰਿ ਮਾਨਾ[1]। [1]ਹੰਕਾਰ।
ਅਨਿਕ ਜੋਨਿ ਪਾਵਹੁ ਦੁਖ ਭਾਰੀ।
ਜਾਇ ਵਾਸ਼ਨਾ ਕੇ ਅਨੁਸਾਰੀ ॥੩੮॥
ਸੋ[1] ਉਰ ਤੇ ਪਰਿਹਰਿ[2] ਬਿਧਿ ਨੀਕੇ। [1]ਓਹ, ਭਾਵ ਵਾਸ਼ਨਾ। [2]ਦੂਰ ਕਰੋ।
ਪਾਵਹੁ ਅਨੰਦ ਭਾਵਤੇ ਜੀ ਕੇ।
ਨਾਰਦ ਜਿਹ ਬਿਧਿ ਮੁਝੇ ਸੁਨਾਵਾ।
ਤਿਹ ਪ੍ਰਕਾਰ ਅਬ ਤੁਮ ਪ੍ਰਤਿ ਗਾਵਾ ॥੩੯॥
ਅਰਪਹੁ ਕਰਮ ਬਿਸ਼ਨੁ[1] ਪਗ ਮਾਂਹੀ। [1]ਬਿਸ਼ਨੂੰ ਦੇ।
ਹ੍ਵੈ ਨਿਹਕਾਮ[1] ਨਾਮ ਭਜਿ ਤਾਂਹੀ-। [1]ਕਾਮਨਾ ਰਹਿਤ।
ਸਨਿ ਉਪਦੇਸ਼ ਸਭੈ ਤਬ ਬਾਲਿਕ।
ਉਪਜੀ ਭਗਤਿ ਰਿਦੇ ਦੁਖ ਘਾਲਕ[1] ॥੪੦॥ [1]ਦੁਖਾਂ ਦੇ ਨਾਸ਼ ਕਰਨ ਵਾਲੀ।

ਸਿਮਰਨ ਲਗੇ ਨਾਮ ਸੁਖਕਾਰੀ।
ਹਰਿ ਗੁਣ ਗਾਇ ਪ੍ਰੇਮ ਕਰਿ ਭਾਰੀ।
ਉਠਤਿ ਬੈਠਤਿ ਗਵਨਤਿ ਤਬ ਹੀ।
ਨਾਮ ਪੁਕਾਰਹਿਂ -ਹਰਿ ਹਰਿ- ਸਭਿ ਹੀ ॥੪੧॥
ਸ਼ੁੱਕ੍ਰ ਸੂਨ[1] ਅਸ ਰੀਤਿ ਬਿਲੋਕੀ[2]। [1]ਸ਼ੁੱਕ੍ਰ ਦੇ ਪੁੱਤ੍ਰ ਸ਼ੰਡੇ ਮਰਕੇ ਨੇ। [2]ਦੇਖੀ।
ਭੀ ਕੁਚਾਲ ਲਖਿ ਸਭਿ ਮਤਿ ਸ਼ੋਕੀ।
ਜਸਪਦ[1]† ਲੀਨ ਆਪਨੇ ਸਾਥਾ। [1]ਛੇਤੀ। †ਪਾ:-ਸਿਸ ਗਹਿ।
ਗਏ, ਹੁਤੋ ਜਹਿਂ ਦਾਨਵ ਨਾਥਾ ॥੪੨॥
-ਨਿਜ ਸੁਤ ਕੋ ਅਬ ਰਖਹੁ ਅਗਾਰਾ।
ਸਰਬ ਬਿਗਾਰੀ ਇਨ ਚਟਸਾਰਾ।
ਰੰਚਕ[1] ਡਰ ਨਹਿਂ ਮਨ ਮਹਿਂ ਮਾਨੇ। [1]ਥੋੜਾ ਜਿਹਾ।
ਭਗਤਿ ਕਰਨ ਸਭਿ ਬਾਲ ਸਿਖਾਨੇ- ॥੪੩॥
ਦੈਤਰਾਜ ਅੱਗਜਾਨ ਅਰੂਢਾ।
ਮਨ ਹੰਕਾਰ ਵਡੋ ਮਤਿਮੂਢਾ।
ਜਾਗਜੋ ਹਿਰਦੇ ਕ੍ਰੋਧ ਬਿਸਾਲਾ।
ਮਨਹੁ ਦੂਸਰੀ ਪ੍ਰਗਟੀ ਜ੍ਵਾਲਾ ॥੪੪॥
ਤਿਰਛੇ ਕਰਿਕੇ ਨੈਨ ਤਰੇਰੇ[1]। [1]ਤਾੜਕੇ ਫੇਰੇ।
ਬੋਲਤਿ ਭਾ ਦੁਰਬਚਨ ਘਨੇਰੇ।
-ਮੰਦ ਮਤੀ ਰੇ ਮੂਢ ਕੁਭਾਗੀ!
ਮਹਾਂ ਅਧਮ† ਕੁਲ ਰੀਤਿ ਤਯਾਗੀ ॥੪੫॥ †ਪਾ:-ਮਹਾਂ ਮੰਦ।
ਕਾਲ ਨਿਕਟ ਆਵਾ ਅਬ ਤੇਰੇ।
ਆਇਸੁ ਮੇਟਤਿ[1] ਹੋਵਤਿ ਮੇਰੇ। [1]ਮੋੜਦਾ ਹੈਂ।
ਕਿਹ[1] ਬਲ ਕੇ ਅਲੰਬ[2]? ਕੁਲਘਾਤੀ! -। [1]ਕਿਸ ਦੇ। [2]ਆਸਰੇ।
ਅਸ ਕਹਿ ਹਨੀ ਲਾਤ ਮਮ ਛਾਤੀ ॥੪੬॥
ਬਿਖ ਸੀ[1] ਬਾਨੀ ਬਕਤਿ ਬਹੋਰੀ। [1]ਵਿਹੁ ਵਰਗੀ (ਕੌੜੀ)।

ਬੋਲਜੋ ਮੈਂ ਤਬ ਦੁਇ ਕਰ ਜੋਰੀ[1]। [1]ਦੋਵੇਂ ਹੱਥ ਜੋੜਕੇ।
-ਪਿਤਾ! ਜੁ ਕਰਹੁ ਕ੍ਰੋਧ ਇਤਬਾਦੂ[1]। [1]ਬਿਅਰਥ।
ਕੈਸੇ ਬਿਖ ਸਮ ਬੋਲਤਿ ਨਾਦੂ[1] ॥੪੭॥ [1]ਵਾਕ।
ਨਹਿਂ ਤਵ ਬਲ, ਨਹਿਂ ਮਮ ਬਲ ਕੋਊ।
ਬਲੀ ਅਪਰ ਆਸ਼੍ਰਯ ਜਗ ਸੋਊ।
ਥਾਵਰ ਜੰਗਮ[1] ਕੀਟ ਬਿਧਾਤਾ[2]। [1]ਜੜ ਚੇਤਨ। [2]ਕੀੜੀ ਤੋਂ ਲੈ ਕੇ ਬ੍ਰਹਮਾ ਤਕ।
ਜਿਹ ਬਸਿ ਕਰਿ ਸਭਿ ਰਾਖੇ ਤਾਤਾ[1]! ॥੪੮॥ [1]ਹੇ ਪਿਤਾ!
ਅਤਿ ਬਲਿਸ਼ਟ[1] ਕਾਲਹੁ ਕਰਿ ਕਾਲੂ[2]। [1]ਬਲੀ ਹੈ। [2]ਕਾਲ ਦਾ ਵੀ ਕਾਲ ਕਰਨ ਵਾਲਾ ਹੈ।
ਖਾਇ ਸਭਿਹਿਂ ਮੇਂਡਕ[1] ਜਸੋਂ ਬਯਾਲੂ[2]। [1]ਡੱਡੂ ਨੂੰ। [2]ਸੱਪ ਵਾਂਙ।
ਬਲ ਜੋ ਮਨ ਤਨ ਬਿਖੈ ਰਿਖੀਕੰ[1]। [1]ਇੰਦ੍ਰੀਆਂ ਵਿਚ।
ਜਾਨਹੁ ਤਿਹ ਪ੍ਰਸਾਦਿ ਬਿਧਿ ਨੀਕੰ ॥੪੯॥
ਤਜਹੁ ਸੁਭਾਉ ਅਸੁਰ ਨਿਜ ਜਾਤੀ।
ਮਨ ਜੀਤਨ ਬਿਧਿ ਕਰਿ ਭਲਿ ਭਾਂਤੀ।
ਮਨ ਸਮਾਨ ਨਹਿਂ ਸ਼ੱਤ੍ਰੂ ਕੋਊ।
{ਮਨ ਸ਼ੱਤ੍ਰੂ}
ਅਨਿਕ ਜਨਮ ਜਗ ਦੇਵਤਿ ਜੋਊ ॥੫੦॥
ਸੁ ਵਸ ਕਰਨ ਕੋ[1] ਕਰਹੁ ਉਪਾਊ। [1]ਉਸ ਨੂੰ ਵੱਸ ਕਰਨ ਦਾ।
ਨੀਕੀ ਨੀਤਿ ਅਪਰ ਨਹਿਂ ਕਾਊ।
ਸ਼ਬਦ ਸਪਰਸ਼ਾਦਿਕ ਇਹ ਘੋਰੇ[1]। [1]ਘੋੜੇ।
ਇਨ ਪਰ ਚਢਤਿ ਦਸੋ ਦਿਸ਼ ਦੌਰੇ ॥੫੧॥
ਮਨ† ਬਿਖਿਯਨ ਮਹਿਂ ਅਹੈ ਮਵਾਸੂ[1]‡। [1]ਆਕੀ। †ਪਾ:-ਬਨ†। ‡ਪਾ:-ਨਿਵਾਸੁ।
ਵਡ ਹੰਕਾਰ ਕੋਟ[1] ਦਿਢ[2] ਤਾਸੂ[3]। [1]ਕਿਲ੍ਹਾ। [2]ਪੱਕਾ। [3]ਤਿਸਦਾ।
ਕਾਮ ਕ੍ਰੋਧ ਲੋਭਾਦਿਕ ਜੇਈ।
ਸਰਬ ਸਹਾਇਕ ਜਾਨਹੁ ਤੇਈ ॥੫੨॥
ਇਹ ਜੋਧਾ ਦੁਰਜੈ[1] ਸਭਿ ਮਾਂਹੀ। [1]ਜਿੱਤਣੇ ਕਠਨ ਹੋਣਗੇ।
ਮਹਾਂ ਬਲੀ ਜੀਤਹਿ ਕੋ ਤਾਂਹੀ।

ਜੇਕਰਿ ਬੂਝ੍ਯੋ ਚਹਿਤ ਉਪਾਊ।
ਸਤਿ ਸੰਗਤ ਮਹਿਂ ਕਰਿ ਚਿਤ ਚਾਊ ॥੫੩॥
ਪਾਰਬ੍ਰਹਮ ਕੋ ਸਿਮਰਨ ਕੀਜੈ।
ਹਉਮੈ ਕੋ ਉਰ ਤੇ ਤਜਿ ਦੀਜੈ।
ਨਾਮ ਬਿਖੈ ਨਿਜ ਬਿੱਤ੍ਰਿ ਟਿਕਾਵੋ।
ਅਪਰ ਸਰਬ ਸੰਕਲਪ ਹਟਾਵੋ ॥੫੪॥
ਇਸ ਪ੍ਰਕਾਰ ਮਨ ਜੀਤ੍ਯੋ ਜਾਈ।
ਸਰਬ ਦਿਗਬਿਜੈ ਤਬ ਤੂੰ ਪਾਈ।
ਬਿਨ ਮਨ ਜੀਤੇ ਸੂਰ ਕਹਾਵੈ।
ਅਧਿਕ ਆਪ ਕੋ ਬਲੀ ਗਿਨਾਵੈ ॥੫੫॥
ਮਹਿਤ ਪੁਰਖ[1] ਤਿਹ ਜਾਨਹਿਂ ਮੂਢਾ। [1]ਵਡੇ ਲੋਕ।
ਲਖਿ ਨ ਸਕਾਇ ਭੇਦ ਜੋ ਗੂਢਾ-।
ਸੁਨੀ ਸ਼੍ਰੋਨ ਮਹਿਂ ਜਬ ਅਸ ਬਾਨੀ।
ਹਿਰਨਕਸ਼ਪ ਮਤਿ[†] ਮੂਢ ਗੁਮਾਨੀ ॥੫੬॥ [†]ਪਾ:-ਮਨ।
ਉਰ ਮਹਿਂ ਪ੍ਰਗਟੀ ਰਿਸਤਿ ਬਹੂਤੀ।
ਅਗਨਿ ਬਰਤਿ[1] ਜਨੁ[2] ਪਾਇ ਅਹੂਤੀ। [1]ਬਲਦੀ ਹੈ। [2]ਮਾਨੋਂ।
ਕੰਪਤਿ ਦੇਹਿ ਲਾਲ ਅਤਿ ਨੈਨਾ।
ਕਾਟਤਿ ਅਧਰਨ[1] ਚਿਤ ਨਹਿਂ ਚੈਨਾ[†] ॥੫੭॥ [1]ਬੁਲ੍ਹਾਂ ਨੂੰ। [†]ਪਾ:-ਕਾਟਤ ਅਧਰ, ਨ ਚਿਤ ਮਹਿਂ ਚੈਨਾ।
ਨਖ ਸ਼ਿਖ ਦਾਰੁਨ ਭੇਖ ਬਨਾਵਾ।
ਨਾਸੈਂ[1] ਨਿਕਸ[2] ਧੂਮ ਨਭ[3] ਛਾਵਾ। [1]ਨਾਸਕਾਂ ਵਿਚੋਂ। [2]ਨਿਕਲਕੇ। [3]ਅਕਾਸ਼ ਵਿਚ।
ਹੁਤੇ ਸਭਾਸਦ[1] ਜੇ ਤਿਹ ਥਾਨਾ। [1]ਦਰਬਾਰੀ।
ਡਰ ਕਰਿ ਧਰਕੇ[1] ਕਛੁ ਨ ਬਖਾਨਾ' ॥੫੮॥ [1]ਧੜਕ ਗਏ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਪ੍ਰਹਲਾਦ' ਪ੍ਰਸੰਗ ਬਰਨੰਨ ਨਾਮ ਅਠਾਹਟਮੋਂ ਅਧਯਾਯ ॥੬੮॥

## ੬੯. [ਸਤਿਗੁਰ ਮੰਗਲ। ਪ੍ਰਹਲਾਦ ਪ੍ਰਸੰਗ]

੬੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੭੦

{ਦਸ ਸ਼ੁਭ ਗੁਣ} ॥੫੦॥

ਦੋਹਰਾ:

ਸਤਿਗੁਰ ਮਮ ਬੇਰੀ ਕਟਹੁ, ਨਿਜ ਬੇਰੀ ਪਰ ਚਾਰਿ।
ਇਸ ਬੇਰੀ ਹ੍ਵੈ ਭਵ ਸੁਫਲ, ਬਿਨ ਬੇਰੀ ਕਰਿ ਪਾਰ ॥੧॥

ਬੇਰੀ=ਬੇੜੀ, ਪੈਰਾਂ ਦੀਆਂ ਕੜੀਆਂ ਜੋ ਕੈਦੀਆਂ ਨੂੰ ਪਾਉਂਦੇ ਹਨ। ਹੱਥਾਂ ਦੀ ਹਥਕੜੀ ਤੇ ਪੈਰਾਂ ਦੀ ਬੇੜੀ ਕਹਿਲਾਉਂਦੀ ਹੈ, ਭਾਵ ਕੈਦ।
ਬੇਰੀ=ਬੇੜੀ, ਨਾਉਕਾ। ਬੇੜਾ ਤੋਂ ਬੇੜੀ ਭਾਵ ਛੋਟੀ ਬੇੜੀ।
ਬੇਰੀ=ਵਾਰੀ, ਹਿੰਦੀ ਵਿਚ ਬਾਰ ਨੂੰ ਬੇਰੀ ਬੀ ਲਿਖ ਬੋਲ ਲੈਂਦੇ ਹਨ।
ਬੇਰੀ=ਢਿੱਲ, ਦੇਰੀ, ਬੇਰ ਨੂੰ ਹਿੰਦੀ ਵਿਚ ਬੇਰੀ ਬੀ ਲਿਖ ਬੋਲ ਲੈਂਦੇ ਹਨ।
ਅਰਥ:
(ਹੇ) ਸਤਿਗੁਰੂ ਜੀ! ਮੇਰੀ ਕੈਦ ਕੱਟ ਦਿਓ (ਅਤੇ) ਆਪਣੀ ਨੌਕਾ ਪਰ ਚਾੜ੍ਹਕੇ ਬਿਨਾ ਦੇਰੀ (ਦੇ ਸੰਸਾਰ ਨਦੀ ਤੋਂ) ਪਾਰ ਕਰ ਦਿਓ (ਜੋ) ਇਸ ਵਾਰੀ ਦਾ ਜਨਮ ਸਫਲਾ ਹੋ ਜਾਵੇ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਗੁਰੁ ਅੰਗਦ ਜੀ ਇਹ ਕਥਾ।
ਜਥਾ ਪ੍ਰਹਿਲਾਦ ਭਨੀ ਸੁਨੁ ਤਥਾ।
'ਹਿਰਨਕਸ਼ਪ ਸੁਨਿ ਬਿਸ਼ਨੁ ਉਪਾਸਨ'[1]। — [1]ਬੰਦਗੀ।
ਭਯੋ ਕ੍ਰੋਧ ਮੈਂ ਮਨਹੁ ਹੁਤਾਸਨ[1] ॥੨॥ — [1]ਅਗਨੀ।
ਮਾਰਨ ਚਹਿਸ ਮੰਦਮਤਿ ਮਾਨੀ।
ਮੁਖ ਤੇ ਬੋਲਯੋ ਬਿਖਵਤ[1] ਬਾਨੀ। — [1]ਜ਼ਹਿਰ ਵਰਗੀ।
-ਰੇ ਸਠ ਬਾਲਿਕ! ਮੋ ਬਿਨ ਈਸਾ[1]। — [1]ਸ੍ਵਾਮੀ।
ਕਹੋ ਕਹਾਂ? ਨਤੁ[1] ਕਾਟੋਂ ਸੀਸਾ[2]- ॥੩॥ — [1]ਨਹੀਂ ਤਾਂ। [2](ਤੇਰਾ) ਸਿਰ।
ਅਸ ਕਹਿ ਮਜਾਨਹਿ ਤੇ ਸੁ ਮਹਾਨਾ।
ਖੈਂਚਿ ਖੜਗ ਕਰ ਮਹਿਂ ਚਮਕਾਨਾ।
-ਕੋ ਰਖਵਾਰੋ? ਦੇਹੁ ਬਤਾਈ।
ਅਬ ਜਮ ਧਾਮਹਿ[1] ਦੇਉਂ ਪਠਾਈ- ॥੪॥ — [1]ਧਰਮਰਾਜ ਦੇ ਘਰ।
ਸੁਨਿ ਕਰਿ ਮੈਂ ਤਬ ਗਿਰਾ ਅਲਾਈ।
-ਪਰਿਪੂਰਨ ਹੈ ਸਭਿਨੀ ਥਾਈਂ।

ਤਿਹ ਬਿਹੀਨ ਕੋ ਥਾਨ ਨ ਊਨਾ।
ਜਢ ਜੰਗਮ ਮੈਂ ਪਿਖੌਂ ਨ ਸੂਨਾ- ॥੫॥
ਕਹਿਤ[1] -ਜਿ ਹੈ ਜਢ ਜੰਗਮ ਮਾਂਹੀ। [1]ਦੈਂਤ ਨੇ ਕਿਹਾ।
ਇਹ ਸਥੰਭ ਮਹਿਂ[1] ਦੀਸਤਿ ਨਾਂਹੀ। [1]ਇਸ ਥੰਮੇ ਵਿਚ।
ਬ੍ਰਿਥਾ ਬਕਤਿ ਬਾਲਿਕ ਮਤਿਮੰਦੇ !
ਅਬਹਿ ਕਰੌਂ ਤਵ ਸੀਸ ਨਿਕੰਦੇ- ॥੬॥
ਮੈਂ ਨਿਸ਼ਚੈ ਧਰਿ ਹ੍ਰਿਦੇ ਵਿਸੇਖੋ।
ਕਹਯੋ -ਥੰਭ ਦਿਸ਼ਿ ਭਲਿ ਬਿਧਿ ਦੇਖੋ।
ਅਹੈ ਬਿਸ਼ਨੁ ਤਿਹ ਮਹਿਂ ਲਖਿ ਸਾਚੋ।
ਤੋਹਿ ਨ ਦੀਸਤਿ ਮਤ ਕੇ† ਕਾਚੋ- ॥੭॥ †ਪਾ:-ਤੇ, ਭੇ।
ਅਸ ਸੁਨਿ, ਕੋਪ ਥੰਭ ਦਿਸ਼[1] ਦੇਖਾ। [1]ਵੱਲ।
ਖੜਗ ਮੁਸਟ[1] ਹਨਿ[2] ਜੋਰ ਬਿਸ਼ੇਖਾ। [1]ਤਲਵਾਰ ਦੀ ਮੁੱਠ। [2]ਮਾਰੀ।
ਭਯੋ ਸ਼ਬਦ ਦਾਰੁਨ[1] ਅਤਿ ਘੋਰਾ[2]। [1]ਭਯਾਨਕ। [2]ਬੜਾ ਡਾਢਾ।
ਜਨੁ[1] ਬ੍ਰਹਮੰਡ ਦੀਨ ਕਿਨ ਫੋਰਾ[2] ॥੮॥ [1]ਮਾਨੋਂ। [2]ਫੋੜ।
ਸੁਨਯੋ ਬਿਧਾਤੇ[1] ਅਪਨੋ ਲੋਕਾ। [1]ਬ੍ਰਹਮਾ ਨੇ।
ਪ੍ਰਲੈ ਕਾਲ ਲਖਿ[1] ਸਭਿ ਕੋ ਸ਼ੋਕਾ[2]। [1]ਜਾਣ ਕੇ। [2]ਅਫਸੋਸ ਹੋਇਆ।
ਬ੍ਰਧਰ ਭਏ[1] ਜੇ[2] ਸਭਾ ਮਝਾਰੀ। [1]ਬੋਲੇ ਹੋ ਗਏ। [2]ਜਿਤਨੇ (ਸਨਗੇ)।
ਗਿਰੇ ਕਿਤਕ ਤਹਿਂ ਖਾਇ ਭਵਾਰੀ[1] ॥੯॥ [1]ਭੁਵਾਲੀ।
ਸਭਿ ਦੈਂਤਨ ਕੀ ਸੁਧ ਤਬ ਨਾਸ਼ੀ।
ਚਾਰੋਂ ਦਿਸ਼ਿ ਮਹਿਂ ਧੁਨਿ[1] ਸੁ ਪ੍ਰਕਾਸ਼ੀ॥ [1]ਅਵਾਜ਼।
ਸੁਨਿ ਦਨੁਜੇਸ਼[1] ਚੱਕ੍ਰ[2] ਚਿਤ ਮਾਂਹੀ। [1]ਦੈਂਤਾਂ ਦਾ ਰਾਜਾ। [2]ਹੈਰਾਨ।
ਲੋਚਨ ਗੋਰਚ ਪਿਖਿਯਤਿ ਨਾਂਹੀ[1] ॥੧੦॥ [1]ਅੱਖਾਂ ਅੱਗੇ ਤਾਂ ਕੁਛ ਨਹੀਂ ਦਿਸਦਾ।
ਭਯੋ ਉਦਿਤ[1] ਮਾਰਨ ਕਰਵਾਰਾ[2]। [1]ਤਿਆਰ ਹੋਇਆ। [2]ਤਲਵਾਰ ਮਾਰਨ ਨੂੰ।
ਤਬ ਨਰਹਰਿ[1] ਨਿਜਰੂਪ ਦਿਖਾਰਾ[2]। [1]ਨਰਸਿੰਘ ਨੇ। [2]ਦਿਖਾਇਆ।
ਨਹਿਂ ਮਾਨੁਖ ਨਹਿਂ ਸਿੰਘ ਬਨਾਊ[1]। [1]ਨਾ ਮਨੁੱਖ ਨਾ ਸ਼ੇਰ ਦੀ ਬਨਾਵਟ, ਸੂਰਤ ਹੈ।
ਪ੍ਰਗਟਯੋ ਵਡੋ ਪ੍ਰਤਾਪ ਪ੍ਰਭਾਊ ॥੧੧॥

ਥੰਭ ਪਾੜ ਨਿਕਸੇ ਜਗਰਾਈ।
ਅਦਭੁਤ ਦਾਰੁਨ ਬੇਖ ਬਨਾਈ।
ਦੈਤ ਰਾਜ ਅਵਲੋਕ ਬਿਚਾਰਾ।
-ਕੋ ਇਹ? ਲਖ੍ਯੋ ਨ ਜਾਇ ਅਕਾਰਾ
॥੧੨॥
ਕੰਪਮਾਨ ਤਨ ਭੈ ਵਡ ਧਾਰੀ।
ਨਿਸ਼ਚੈ ਕਰਿ ਨ ਸਕੈ, ਸੁਧ ਹਾਰੀ।
ਤਬ ਲੌ ਸ਼੍ਰੀ ਨਰਸਿੰਘ ਬਿਸਾਲਾ।
ਗਰਜ ਉਠੇ ਕਰਿ ਸ਼ਬਦ ਕਰਾਲਾ[1] — [1]ਭਿਆਨਕ।
॥੧੩॥
ਬਾਰ ਬਾਰ ਮੁਖ ਲੇਤਿ ਜੰਭਾਈ[1]। — [1]ਉਬਾਸੀ।
ਦੇਖਤਿ ਦਾੜ੍ਹੈਂ ਧੀਰ ਨਸਾਈ।
ਸ਼੍ਰੋਨਤਿ[1] ਸਰਸੇ[2] ਆਰੁਣ[3] ਲੋਚਨ[4]। — [1]ਲਹੂ। [2]ਵਰਗੇ। [3]ਲਾਲ। [4]ਨੇਤ੍ਰ।
ਜੀਭ ਖੜਗ ਸਮ[1] ਜਨ[2] ਦੁਖ ਮੋਚਨ[3] — [1]ਜੀਭ ਤਲਵਾਰ ਵਰਗੀ। [2]ਦਾਸਾਂ ਦੇ। [3]ਦੁਖ ਕੱਟਣ ਵਾਲੀ।
॥੧੪॥
ਰੰਗ ਸਰੀਰ ਕਨਕ ਜਨੁ ਤਾਵਾ[1]। — [1]ਸੋਨਾ ਮਾਨੋਂ ਤਪਾਇਆ ਹੋਇਆ।
ਦਾਰੁਨ[1] ਊਚੋ ਕਾਨ[2] ਉਠਾਵਾ। — [1]ਭਯਾਨਕ। [2]ਕੰਨ।
ਗਿਰ ਕੰਦਰ[1] ਸਮ ਬਦਨ[2] ਪਸਾਰਾ। — [1]ਪਹਾੜ ਦੀ ਖੁੱਡ। [2]ਮੂੰਹ।
ਭ੍ਰਿਕੁਟੀ[1] ਕੁਟਿਲ[2] ਧਨੁਖ ਅਕਾਰਾ[3] — [1]ਭਰਵੱਟੇ। [2]ਟੇਢੇ। [3]ਕਮਾਣ ਦੀ ਸ਼ਕਲ ਦੇ।
॥੧੫॥
ਕੰਠ[1] ਰੋਮ[2] ਕਰਿ ਤਰਸਤਿ[3] ਘਨ ਕੋ[4]। — [1]ਗਲ ਦੇ। [2]ਵਾਲ। [3]ਡਰਾਂਵਦਾ ਹੈ। [4]ਬੱਦਲਾਂ ਨੂੰ, ਭਾਵ ਬਹੁਤ ਕਾਲੇ ਹਨ ਵਾਲ।
ਸੁਰਗ[1] ਤੀਕ ਬਿਸਤਾਰਯੋ ਤਨ ਕੋ। — [1]ਮਾਨੋਂ) ਅਸਮਾਨ।
ਉਹ ਹੈ ਆਯੁਤ[1] ਕਟ[2] ਜਿਨ ਛੀਨਾ[3]। — [1]ਚੌੜੀ ਛਾਤੀ ਹੈ। [2]ਲੱਕ। [3]ਪਤਲਾ।
ਦੋਨੋ ਬਾਹੁ ਬਿਸਾਲ ਸੁ ਪੀਨਾ[1] ॥੧੬॥ — [1]ਦੋਵੇਂ ਬਾਹਾਂ ਲੰਮੀਆਂ ਤੇ ਤਕੜੀਆਂ।
ਕੁਟਿਲ ਬਿਕਟ[1] ਨਖ[2] ਅਤਿਸ਼ੈ[3] ਘੋਰਾ[4]। — [1]ਕਰੜੇ ਤੇ ਟੇਢੇ। [2]ਨਹੁੰ। [3]ਬੜੇ। [4]ਭਿਆਨਕ।
ਬੱਜ੍ਰ ਆਦਿ ਤੇ ਅਧਿਕ ਕਠੋਰਾ[1]। — [1]ਸਖਤ।
ਦੇਖਤਿ ਭਾਜੇ ਦਾਨਵ ਸਰਬਾ।
ਦੈਂਤਰਾਜ ਗਹਿ ਗਦਾ[1] ਸੁ ਗਰਬਾ[2] — [1]ਗੁਰਜ। [2]ਹੰਕਾਰੀ ਹੋਇਆ।
॥੧੭॥
ਬਲਨਿਧਿ[1] ਹੁਤੋ ਧਰੇ ਉਰ ਧੀਰਾ। — [1]ਬੜਾ ਬਲੀ।

ਆਵਾ ਸਮਨੁਖ ਜੋ ਬਡ ਬੀਰਾ।
ਮਹਾਂ ਮੱਤ ਕੁੰਚਰ[1] ਜਿਉਂ ਧਾਯੋ[2]। — [1]ਬੜੇ ਮਸਤ ਹਾਥੀ। [2]ਦੌੜਿਆ।
ਤਿਉਂ ਸ਼੍ਰੀ ਨਰਹਰਿ ਕੇ ਢਿਗ ਆਯੋ ॥੧੮॥
ਗਹੇ ਗਦਾ ਕਰ ਜੋਰਿ ਪ੍ਰਹਾਰੀ।
ਪੁਨ ਇਤ ਉਤ ਫਿਰ ਘਾਤ ਬਿਚਾਰੀ।
ਦੁਤਿਯੇ ਬਾਰ ਨੇਰ[1] ਜਬ ਕੀਨਾ। — [1]ਨੇੜੇ ਕੀਤਾ ਭਾਵ ਨੇੜੇ ਹੋਯਾ।
ਸ਼੍ਰੀ ਨਰਸਿੰਘ ਤਬਹਿ ਗਹਿ ਲੀਨਾ ॥੧੯॥
ਬਿਨਾ ਪ੍ਰਯਾਸ ਗਰੁੜ ਅਹਿ ਗਹਿਈ[1]। — [1]ਜਿਵੇਂ) ਨਿਰਯਤਨ ਗਰੜ ਸੱਪ ਨੂੰ ਫੜ ਲੈਂਦਾ ਹੈ।
ਤਿਉਂ ਗਹਿ ਲੀਨ, ਛੁਟਨ ਕੋ ਚਹਿਈ।
ਲੀਲ੍ਹਾ ਹੇਤ ਪ੍ਰਭੁ ਪੁਨ ਛੋਰਾ।
ਛੁਟਿ ਕਰਿ ਗਰਜਤਿ ਭਾ ਤਬ ਘੋਰਾ ॥੨੦॥
ਹਾਹਾਕਾਰ ਦੇਵ[1] ਸਭਿ ਕਰਿਹੀਂ। — [1]ਦੇਵਤੇ।
ਘਨ† ਪਟ ਕਰਿ[1] ਦੇਖਹਿਂ ਉਰ ਡਰਿਹੀਂ। — [1]ਬੱਦਲਾਂ ਦਾ ਪੜਦਾ ਕਰਕੇ। †ਪਾ:-ਘਟ।
ਪ੍ਰਭੁ ਕੇ ਬਲ ਮਹਿਂ ਸ਼ੰਕਾ ਮਾਨਹਿਂ।
ਹਿਰਨਾਕਸ਼ ਕੋ ਬਲੀ ਪਛਾਨਹਿਂ ॥੨੧॥
ਅਹਿ[1] ਖਗਪਤ[2] ਜਿਉਂ ਖੇਲਨ ਹੇਤਾ। — [1]ਸੱਪ। [2]ਗਰੁੜ।
ਲਖਤਿ ਨ ਕਰਿਹੀ ਕ੍ਰਿਪਾ ਨਿਕੇਤਾ[1]। — [1]ਨਹੀਂ ਸਮਝਦੇ (ਦੇਉਤੇ) ਕਿ ਕ੍ਰਿਪਾਨਿਕੇਤ (ਵਿਸ਼ਨੂੰ) ਉਸ ਤਰ੍ਹਾਂ ਕਰ ਰਹੇ ਹਨ।
ਪੁਨ ਦਨੁਜੇਸ਼ ਲਏ ਅਸਿ ਢਾਲਾ।
ਆਯੋ ਪ੍ਰਭੁ ਸਮੀਪ ਤਤਕਾਲਾ ॥੨੨॥
ਸ਼੍ਰੀ ਨਰਸਿੰਘ ਗਰਜ ਧੁਨਿ ਘੋਰਾ।
ਦਾਰੁਣ[1] ਕਿਯ ਚਹੁਂ ਓਰ[2] ਕਠੋਰਾ[3]। — [1]ਭਿਆਨਕ। [2]ਚਾਰੋਂ ਤਰਫ। [3]ਸਖਤ।
ਦੌਰ ਗਹਯੋ ਦਨੁਜੇਸ਼ਹਿਂ ਐਸੇ।
ਅਹਿ[1] ਗਹਿ[2] ਲੇਤਿ ਮੇਂਡਕੈ[3] ਜੈਸੇ ॥੨੩॥ — [1]ਸੱਪ। [2]ਫੜ। [3]ਡੱਡੂ ਨੂੰ।
ਫਰਫਰਾਤਿ ਭਾਜਨ ਇਤ ਉਤ ਕੋ।

ਦਿਢ ਗਹਿ ਲਿਯ ਨ ਜਾਨ ਦਿਯ ਕਿਤ ਕੋ।
ਤਿਹ ਛਿਨ ਸਭਾ ਦ੍ਵਾਰ[1] ਕੇ ਥਾਨਾ। [1]ਸਭਾ ਦੇ ਦਰਵਾਜੇ ਵਿੱਚ।
ਧਾਰਿ† ਉਰੂ ਪਰ[1] ਸ਼੍ਰੀ ਭਗਵਾਨਾ ॥੨੪॥ [1]ਪੱਟਾਂ ਉੱਪਰ। †ਪਾ:-ਧਰਿਯੋ।
ਤੂਰਨ[1] ਨਖ ਸੋਂ ਉਦਰ ਬਿਦਾਰਾ[2]। [1]ਛੇਤੀ। [2]ਪਾੜ ਦਿੱਤਾ ਨਹੁਆਂ ਨਾਲ।
ਮਹਾਂ ਬਲੀ ਇਕ ਛਿਨ ਮੈਂ ਮਾਰਾ।
ਨਹਿਂ ਅੰਤਰ ਨਹਿਂ ਬਾਹਿਰ ਕੀਨਾ।
ਦਯੋਸ[1] ਨ ਨਿਸਾ[2] ਜਬਹਿ ਹਨਿ ਦੀਨਾ ॥੨੫॥ [1]ਦਿਨ। [2]ਰਾਤ।
ਨਹਿਂ ਧਰਨੀ ਨਹਿਂ ਅੰਬਰ[1] ਮਾਂਹੀ। [1]ਅਸਮਾਨ।
ਜਿਯਤ ਮ੍ਰਿਤਕ ਦੋ ਬਿਧਿ ਨਖ ਨਾਂਹੀ†। †ਨਹੁੰ ਜਾਂ ਨਹੁੰਦ੍ਵਾਂ ਨਾ ਜੀਉਂਦੇ ਹਨ ਨਾ ਮੋਏ। ਕੱਟਿਆਂ ਪੀੜ ਨਹੀਂ ਕਰਦੇ ਇਸ ਲਈ ਮੋਏ ਹਨ ਜੀਉਂਦੇ ਨਹੀਂ, ਤੇ ਫੇਰ ਵਧਦੇ ਹਨ, ਵਧਦੀ ਜੋ ਸ਼ੈ ਹੈ ਸੋ ਜੀਉਂਦੀ ਹੈ, ਸੋ ਨਹੁੰ ਮੋਏ ਹੋਏ ਨਹੀਂ।
ਬਿਧਿ ਕੀ ਰਚਨਾ[1] ਜਨਮ ਨ ਲੀਨਾ। [1]ਰਚਨਾਂ ਵਾਂਙੂ।
ਸ਼ਿਲਾ ਥੰਭ[1] ਤੇ ਨਿਕਸਿ[2] ਪ੍ਰਬੀਨਾ ॥੨੬॥ [1]ਪੱਥਰ ਦੇ ਥੰਭ। [2]ਨਿਕਲੇ।
ਕਰੇ ਸਾਚ ਸਭਿ ਬਚਨ ਬਿਧਾਤਾ।
ਦਾਨਵ ਹਨਯੋ ਭਗਤ ਦੁਖ ਦਾਤਾ।
ਉਦਰ ਬਿਦਾਰਯੋ ਕ੍ਰੋਧ ਅਪਾਰਾ।
ਕਾਲ ਭਯਾਨ ਜਿਮ ਬਦਨ ਪਸਾਰਾ ॥੨੭॥
ਸ਼੍ਰੋਣਤ[1] ਸੋਂ ਭੀਗੇ ਸਭਿ ਅੰਗਾ। [1]ਲਹੂ।
ਸੁੰਦਰ ਸ਼ੋਭਤਿ ਭਏ ਸੁਰੰਗਾ।
ਆਂਤੈਂ[1] ਕਾਢਿ ਗ੍ਰੀਵ ਮਹਿਂ[2] ਡਾਰੀ। [1]ਆਂਦਰਾਂ। [2]ਗਲੇ ਵਿਚ।
ਸ਼ਾਂਤਿ ਨ ਹੋਵਤਿ ਰੋਸ ਅਪਾਰੀ ॥੨੮॥
ਤਬ ਜੇ ਦਾਨਵ ਗਏ ਪਲਾਈ।
ਸੋ ਹਟਿ ਆਏ ਕਰਨ ਲਰਾਈ।
ਗਹਿ ਗਹਿ ਸੰਗ ਨਖਾਯੁਧ[1] ਮਾਰੇ। [1]ਨਹੁੰਆਂ ਰੂਪੀ ਸ਼ਸਤ੍ਰਾਂ ਨਾਲ।
ਸਗਰੇ ਛਿਨ ਇਕ ਵਿਖੇ ਸੰਘਾਰੇ

॥੨੯॥

ਤਦਪਿ ਨ ਕ੍ਰੋਧ ਸ਼ਾਂਤਿ ਕੋ ਪਾਵਾ।

ਤਬ ਹੀ ਕੰਧ[1] ਕੇਸ ਝਹਿਰਾਵਾ[2]। — [1]ਮੋਢਿਆਂ ਦੇ। [2]ਕੇਸ ਹਿਲਾਏ।

ਭਿੰਨ ਭਿੰਨ ਭੇ[1] ਮੇਘ ਅਕਾਸ਼ਾ[2]। — [1]ਵੱਖ ਵੱਖ ਹੋ ਗਏ। [2]ਬੱਦਲ ਅਕਾਸ਼ ਵਿਚ।

ਛੁਭਤਿ[1] ਪਯਨਿਧਿ[2†] ਪਹੁੰਚੇ ਸ੍ਵਾਸਾ[3] ॥੩੦॥ — [1]ਛੋਭ ਹੋਇਆ। [2]ਸਮੁੰਦਰ ਨੂੰ। [3]ਜਦੋਂ) ਸੁਆਸਾਂ (ਦਾ ਵੇਗ) ਪਹੁੰਚਾ। †ਪਾ:-ਪਯੋਧਰ ਬੱਦਲ।

ਬਹੁ ਬਲ ਧਾਰਿ ਪ੍ਰਭੁ ਗਰਜਾਨਾ।

ਸੁਨਿ ਬ੍ਰਹਮੰਡ ਸਗਰ ਅਕੁਲਾਨਾ[1]। — [1]ਵਿਆਕੁਲ ਹੋਯਾ।

ਬਿਚਲ ਗਏ[1] ਜੇ ਦੇਵ ਬਿਮਾਨਾ। — [1]ਖਿੱਲਰ ਗਏ।

ਉਡਗਨ[1] ਗਿਰੇ ਮਹਾਂ ਭਯ ਮਾਨਾ ॥੩੧॥ — [1]ਤਾਰੇ।

ਚਰਨਨ ਸੰਗਿ[1] ਦੁਖਿਤਿ ਭੀ ਧਰਨੀ[2]। — [1]ਨਰਸਿੰਘ ਦੇ) ਚਰਨਾਂ ਨਾਲ। [2]ਧਰਤੀ।

ਪ੍ਰਬਲ ਤੇਜ, ਕੋ ਸਕਿਤਿਹ ਬਰਨੀ[1]। — [1]ਕੋ ਸਕਤਹਿ ਬਰਨੀ-ਕੀਹਦੀ ਸ਼ਕਤੀ ਹੈ ਵਰਣਨ ਕਰ ਸਕੇ। ਜੇ 'ਸਕਿ' 'ਤਿਹ' ਦਾ ਪਦਛੇਦ ਕਰੀਏ ਤਾਂ ਅਰਥ ਇਉਂ ਬਣੇਗਾ:-- ਤਿਸ ਨੂੰ ਕੌਣ ਵਰਣਨ ਕਰ ਸਕੇ।

ਜਬ ਤਹਿੰ ਦਾਨਵ ਰਹਾ ਨ ਕੋਈ।

ਨਖ ਆਯੁਧ ਤੇ ਮ੍ਰਿਤੁ ਸਭਿ ਹੋਈ ॥੩੨॥

ਤਬ ਸਿੰਘਾਸਨ ਬੈਠੇ ਜਾਈ।

ਸੁਰਨ[1] ਸੁਮਨ[2] ਬਰਖਾ ਬਰਖਾਈ। — [1]ਦੇਵਤਿਆਂ ਨੇ। [2]ਫੁੱਲਾਂ ਦੀ।

ਸਭਿ ਹੀ ਮਿਲੇ ਬਿਰੰਚ[1] ਮਹੇਸ਼ਾ[2]। — [1]ਬ੍ਰਹਮਾ। [2]ਸ਼ਿਵ।

ਸਿੱਧ, ਪਿਤਰ ਰਿਖਿ, ਜੱਖ, ਸੁਰੇਸ਼ਾ[1] ॥੩੩॥ — [1]ਇੰਦ੍ਰ।

ਧਨਦ[1] ਆਦਿ ਬਿੱਦਜਾਧਰਿ[2] ਜੇਤੇ। — [1]ਕੁਬੇਰ। [2]ਖੇਚਰ, ਗੰਧਰਵ, ਕਿੰਨਰ ਆਦਿ ਇਕ ਪ੍ਰਕਾਰ ਦੀ ਦੇਵ ਜੋਨੀ।

ਆਏ ਸਭਹਿ ਬਿਲੋਕਨ ਹੇਤੇ।

ਦੇਖਿ ਸਰੂਪ ਨ ਡਰ ਉਰ ਥੋਰਾ।

ਪਿਖ੍ਯੋ ਨ ਜਾਤਿ ਭਯਾਨਕ ਘੋਰਾ ॥੩੪॥

ਆਇ ਨ ਸਕਹਿੰ ਸਮੀਪ ਬਹੋਰੀ।

ਖਰੇ ਦੂਰ ਦੋਨੋਂ ਕਰ ਜੋਰੀ।

ਬਿਧਿ ਸ਼ਿਵ ਆਦਿ ਅਮਰ ਜੋ ਬ੍ਰਿੰਦਾ।
ਨੁਤਹਿ[1] ਬਖਾਨਤਿ ਆਨੰਦ ਕੰਦਾ ॥੩੫॥ [1]ਉਸਤਤਿ।
-ਜੈ ਜੈ ਜੈ ਤਵ ਸ਼੍ਰੀ ਜਗਸਾਈਂ!
ਨਮੋ ਨਮੋ ਤ੍ਰੈਲੋਕਨ ਰਾਈ!
ਨਮੋ ਨਮੋ ਭਗਤਨ ਦੁਖ ਖੰਡਨ!
ਜੈ ਜੈ ਜੈ ਧਰਨੀ ਕੇ ਮੰਡਨ! ॥੩੬॥
ਇਹ ਦਾਨਵ ਸਭਿ ਸੁਰ ਦੁਖ ਕਾਰੀ।
ਜੀਤ ਸਦਨ ਤੇ ਦੀਨ ਨਿਕਾਰੀ।
ਮਹਾਂਬਲੀ ਸੋ ਤੁਮ ਨੈ ਮਾਰਾ।
ਬਿਨ ਪ੍ਰਯਾਸ ਛਿਨ ਬਿਖੈ ਸੰਘਾਰਾ ॥੩੭॥
ਕ੍ਰੋਧ ਪ੍ਰਜੁਲਤ ਅਪਾਰ ਤੁਮਾਰਾ।
ਤੀਨ ਲੋਕ ਕੋ ਅਤਿ ਭਯਕਾਰਾ।
ਦਯਾ ਸਿੰਧੁ! ਉਪਸ਼ਮ[1] ਅਬ ਕੀਜੈ। [1]ਸ਼ਾਂਤੀ।
ਸਰਬ ਜਗਤ ਕੋ ਅਭੈ ਸੁ ਦੀਜੈ- ॥੩੮॥
ਬਿਧਿ[1] ਨਿਜ ਨਿਕਟਿ[2] ਰਮਾ[3] ਕੋ ਦੇਖਾ। [1]ਬ੍ਰਹਮਾ ਨੇ। [2]ਆਪਣੇ ਪਾਸ। [3]ਲੱਛਮੀ।
ਤਿਹ ਕੋ ਕਹਯੋ -ਜਿ ਰੋਸ[1] ਬਿਸ਼ੇਖਾ[2]। [1]ਕ੍ਰੋਧ। [2]ਬੜਾ ਹੈ।
ਅਬ ਤੂੰ ਜਾਇ ਸ਼ਾਂਤਿ ਕਰਿਵਾਵਹੁ।
ਬਜਾਕੁਲਤਾ ਜਗ ਕੀ ਸੁ ਮਿਟਾਵਹੁ- ॥੩੯॥
ਨਿਕਟ ਜਾਇ ਬਹੁਰੋ ਫਿਰਿ ਆਈ।
ਰਮਾ[1] ਦ੍ਰੁਹਿਣ[2] ਸੰਗਿ ਗਿਰਾ ਅਲਾਈ। [1]ਲੱਛਮੀ ਨੇ। [2]ਬ੍ਰਹਮਾ।
-ਪੂਰਬ ਮੈਂ ਅਸ ਸੁਣਾ ਨ ਦੇਖਾ।
ਅਬ ਸਰੋਸ[1] ਕੀਨੋ ਜਸ[2] ਬੇਖਾ[3] ॥੪੦॥ [1]ਕ੍ਰੋਧ ਵਾਲਾ। [2]ਜਿਹਾ ਜਿਹਾ। [3]ਸਰੂਪ।
ਤੇਜ ਨ ਸਹਯੋ ਜਾਤ ਮੁਝ ਪਾਸਾ।
ਅਵਲੋਕਨ ਤੇ ਉਪਜਤਿ ਤ੍ਰਾਸਾ-।'
ਸ਼੍ਰੀ ਗੁਰ ਅੰਗਦ ਜੀ ਸੁਣੁ ਕਾਨਾ।
ਜੋ ਇਤਿਹਾਸ ਪ੍ਰਹਲਾਦ ਬਖਾਨਾ

॥੪੧॥
'ਸੁਰ ਮਿਲਿ ਕਰਿ ਤਬ ਮੁਝ ਢਿਗ[1] ਆਏ। [1]ਭਾਵ ਪ੍ਰਹਲਾਦ ਕੋਲ।
ਅਧਿਕ ਨੇਹ ਕੇ ਬਚਨ ਸੁਨਾਏ।
-ਸ਼੍ਰੀ ਨਰਸਿੰਘ ਨਿਕਟ ਤੁਮ ਜਾਵਹੁ।
ਕ੍ਰੋਧ ਬਿਸ਼ਾਲ ਸ਼ਾਂਤਿ ਕਰਿਵਾਵਹੁ-
॥੪੨॥
ਤਿਨ ਕੇ ਸੁਨਿ ਕਰਿ ਮੈਂ ਅਸ ਬੈਨਾ।
ਗਮਨਜੋ ਨਿਕਟ ਰਿਦੇ ਕਛੁ ਭੈ ਨਾ।
ਚਰਨ ਕਮਲ ਪਕਰੇ ਤਬ ਜਾਈ।
ਬੰਦਨ ਕੀਨਿ ਦੰਡ ਕੀ ਨਜਾਈ[1] [1]ਡੰਡੇ ਵਤ।
॥੪੩॥
ਸ਼੍ਰੀ ਨਰਸਿੰਘ ਜਬਹਿ ਦ੍ਰਿਗ ਦੇਖਾ।
ਪਰਜੋ ਚਰਨ ਪਰ ਅਭੈ[1] ਬਿਸ਼ੇਖਾ। [1]ਨਿਡਰ।
ਗਹਿ ਕਰਿ ਤਬ ਉਠਾਵ ਜਗਦੀਸ਼ਾ।
ਕਰ ਅਰਬਿੰਦ[1] ਧਾਰਿ ਕਰਿ ਸੀਸਾ[2] [1]ਹੱਥ ਕਵਲ। [2]ਮੇਰੇ) ਸਿਰ ਤੇ ਰੱਖਕੇ।
॥੪੪॥
ਸੰਗ ਸਨੇਹ ਪਲੋਸਤਿ ਮਾਥਾ[†]।

[†]ਅੰਕ ੧੮ ਤੋਂ ੪੧ ਤਕ ਕਵਿ ਜੀ ਨੇ ਰੋਦ੍ਰ ਰਸ ਦਾ ਕਮਾਲ ਬੰਨ੍ਹ ਦਿਖਾਇਆ ਹੈ, ਕਵਿਤਾ ਦੇ ਨੁਕਤੇ ਤੋਂ ਭੈ ਦਾ ਅਸਰ ਪੈਣਾ ਤੇ ਗੁੱਸੇ ਦਾ ਪ੍ਰਕਾਸ਼ ਇਸ ਖੂਬਸੂਰਤੀ ਨਾਲ ਵਰਣਨ ਯੋਗ ਹੈ ਕਿ ਕਵੀ ਜੀ ਦੀ ਪ੍ਰਬੀਨਤਾ ਦੇ ਸਿਰ ਫੁੱਲ ਸਿਹਰੇ ਹਨ। ਇੱਥੇ ਆ ਕੇ ਉਸ ਤ੍ਰੈਲੋਕੀ ਨੂੰ ਲੱਛਮੀ ਸਮੇਤ ਕੰਬਾ ਦੇਣ ਵਾਲੇ ਗੁੱਸੇ ਨੇ 'ਭਗਤ ਵੱਛਲਤਾ' ਦਾ ਅਨੋਖਾ ਰਸ ਬੰਨ੍ਹ ਦਿਖਾਯਾ ਹੈ, ਇਹ ਸ਼ਾਂਤਿ ਰਸ ਹੈ, ਕਿ ਵਾਤਸਲ ਰਸ ਹੈ; ਦੋਵੇਂ ਹਨ ਕਿ ਕੋਈ ਨਵਾਂ ਹੀ ਰੰਗ ਹੈ, ਪਰ ਕਵਿ ਜੀ ਨੇ ਪ੍ਰਭੂ ਦੀ ਪ੍ਰਭੂਤਾਈ ਤੇ ਇਨਸਾਨੀ ਵਲਵਲੇ ਦੀ ਵਤਸਲਤਾ ਦਾ ਕਮਾਲ ਕਰ ਦਿਖਾਇਆ ਹੈ।

ਉਠਿ ਉਸਤਤਿ ਮੈਂ ਕਿਯ ਜਗਨਾਥਾ।
ਉਮਗਜੋ[1] ਪ੍ਰੇਮ ਰਿਦੇ ਕਉ[†] ਭਾਰੀ। [1]ਉਛਾਲਿਆ। [†]ਪਾ:-ਕਹੁ।
ਲੋਚਨ ਤੇ ਸ਼੍ਰਵਹੀ ਜਲ ਧਾਰੀ ॥੪੫॥
-ਭਗਤਵਛਲ! ਪਾਰਬ੍ਰਹਮ ਸੁਆਮੀ!
ਦੀਨਬੰਧੁ, ਪ੍ਰਭੁ ਅੰਤਰਜਾਮੀ!
ਬ੍ਰਹਮਾਦਿਕ ਤੇ ਅਮਰ ਜਿ ਔਰਾ।
ਸਕੈਂ ਨ ਭੇਦ ਲਖਤਿ ਤਵ ਥੋਰਾ
॥੪੬॥

ਕਹਿਂ ਬਿਅੰਤ ਸ੍ਰੁਤਿ ਬਿੱਦਜਾ† ਅਪਰਾ।

†ਉਪਨਿਖਧ ਵਿੱਚ ਦੋ ਤਰ੍ਹਾਂ ਦੀ ਵਿੱਦਜਾ ਲਿਖੀ ਹੈ ਇਕ ਪਰਾ ਤੇ ਦੂਜੀ ਅਪਰਾ। 'ਬ੍ਰਹਮ ਆਤਮਾ ਨੂੰ ਕਥਨ ਕਰਨ ਵਾਲੀ' ਵਿੱਦਜਾ ਪਰਾ ਹੈ, ਹੋਰ ਸਭ ਵਿੱਦਜਾ ਅਪਰਾ ਹੈ। ਤੁਕ ਦਾ ਅਰਥ ਐਉਂ ਹੈ:- ਵੇਦ ਵਿੱਦਜਾ (ਪਰਾ) ਤੇ ਦੂਜੀਆਂ ਵਿੱਦਜਾਂ (ਅਪਰਾ) ਆਪ ਨੂੰ ਬਿਅੰਤ ਕਹਿੰਦੀਆਂ ਹਨ।

ਮੈਂ ਦਾਨਵ ਕਿਹ ਲੇਖੇ ਬਪੁਰਾ।
ਔਰ ਨਹੀਂ ਕੋਊ ਗਤਿ ਜਾਨੀ।
ਨਿਸ਼ਚੈ ਮੈਂ ਇਕ ਰੀਤਿ ਪਛਾਨੀ ॥੪੭॥

ਕਿਹ ਪ੍ਰਕਾਰ ਨਹਿਂ ਰੀਝਹੁ† ਆਪੂ। †ਪਾ-ਰੀਝਹਿ।
ਕਰਹੁ ਭਗਤਿ ਪਿਖਿ ਕੈ ਦੁਖ ਖਾਪੂ।
ਦਸ ਗੁਣ ਸੰਜੁਤਿ[1] ਜੋ ਦਿਜ[2] ਹੋਈ। [1]ਸਮੇਤ। [2]ਬ੍ਰਹਮਣ।
ਭਗਤਿ ਬਿਹੀਨ[1] ਪ੍ਰਸੀਦ ਨ ਕੋਈ[2] ॥੪੮॥ [1]ਬਿਨਾ। [2]ਪ੍ਰਸੰਨ ਨਹੀਂ ਕੋਈ (ਕਰ ਸਕਦਾ) ਆਪ ਨੂੰ। (ਅ) ਜੇ ਉਹ ਭਗਤ ਹੀਨ ਹੈ ਤਾਂ (ਤੁਸੀਂ) ਪ੍ਰਸੰਨ ਕੋਈ ਨਹੀਂ ਹੁੰਦੇ।

ਦਸ ਗੁਨ ਹੀਨ ਜਿ ਅਹੈ ਚੰਡਾਲਾ।
ਪ੍ਰੇਮ ਭਗਤਿ ਮਹਿਂ ਮਗਨ ਬਿਸਾਲਾ।
ਤਿਹ ਸਮ ਤੁਮ ਕੋ ਅਪਰ ਨ ਪਜਾਰਾ।
ਇਹ ਨਿਰਨੈ[1] ਮੈਂ ਰਿਦੈ ਬਿਚਾਰਾ ॥੪੯॥ [1]ਨਿਸ਼ਚੇ।

ਦੋਹਰਾ:

੧ਜੱਗ, ੨ਦਾਨ, ੩ਤਪ, ੪ਧਰਮ, ੫ਸਤਿ,
੬ਸਮ, ੭ਦਮ, ੮ਧੀਰਜਵੰਤ।
੯ਸਹਿਨ, ਸੀਲ[1], ੧੦ਮਤਸਰ ਰਹਿਤ[2], [1]ਸਹਾਰੇ ਦਾ ਸੁਭਾਵ। [2]ਈ ਰਖਾ ਤੋਂ ਬਿਨਾ।
ਦਸ਼ ਗੁਣ ਇਹੀ ਗਨੰਤਿ[1]† ॥੫੦॥ [1]ਗਿਣਦੇ ਹੈਨ।

{ਦਸ ਸ਼ੁਭ ਗੁਣ}

†ਏਹ ਦੋਹਾ ਗ਼ਾਲਬਨ ਕਿਸੇ ਆਦਿ ਨੁਸਖੇ ਦੇ ਕਿਨਾਰੇ ਤੇ ਫੁਟ ਨੋਟ ਦੀ ਸ਼ਕਲ ਵਿਚ ਹੋਣਾ ਹੈ, ਜੋ ਉਤਾਰੇ ਵਾਲਿਆਂ ਵਿੱਚ ਲਿਖ ਲਿਆ ਗਿਆ ਜਾਪਦਾ ਹੈ, ਕਿਉਂਕਿ ਸਨਮੁਖ ਉਸਤਤੀ ਵਿੱਚ ਇਸ਼ਟ ਦੇਵ ਨੂੰ ਏਹ ਗਿਣਤੀ ਸੁਨਾਉਣ ਦੀ ਭਗਤ ਨੂੰ ਲੋੜ ਨਹੀਂ ਸੀ।

ਚੌਪਈ:

ਦਿਜ ਕੁਲ ਮਾਨ ਭਰੇ ਉਰ ਭਾਰੀ।
ਭਗਤਿ ਹੀਨ ਗੁਣ ਅਘ ਅਨੁਹਾਰੀ[1]। [1]ਹੋਵੇ ਬ੍ਰਹਮਣ ਮਾਨ ਭਰਿਆ, ਭਗਤੀ ਹੀਨ, ਉਸ ਦੇ ਗੁਣ ਪਾਪਾਂ ਤੁੱਲ ਹਨ।
ਨੀਚ ਜਾਤ ਤਜਿ ਕਰਿ ਮਨ ਮਾਨਾ[1]। [1]ਮਨ ਦੇ ਹੰਕਾਰ ਨੂੰ।

ਤੁਮਰੇ ਸੇਵਹਿ ਚਰਨ ਮਹਾਨਾ ॥੫੧॥
ਸੋ ਪਾਵਨ ਹ੍ਵੈ ਕਰਿ ਸਰਬੰਗਾ।
ਔਰਨ ਕੇਰ ਕਰਹਿ ਅਘ[1] ਭੰਗਾ[2]-। [1]ਪਾਪ। [2]ਨਾਸ਼।
ਸੁਨਿ ਮਮ ਬਿਨਤੀ ਤ੍ਰਿਭਵਣ ਸਾਈਂ[1]। [1]ਤਿੰਨਾਂ ਲੋਕਾਂ ਦੇ ਮਾਲਿਕ।
ਸ਼ਾਂਤਿ ਰੋਸ ਕਰਿ ਗਿਰਾ ਅਲਾਈ ॥੫੨॥
-ਅਹੋ[1] ਪ੍ਰਹਲਾਦ ਭਗਤ ਤੂੰ ਪੂਰਾ। [1]ਹੇ।
ਕੋਊ ਬਿਧਿ ਤੇ ਹੋਇ ਨ ਊਰਾ।
ਬਰ ਜਾਚਹੁ ਜੁ ਹ੍ਵੈ ਚਿਤ ਮਾਂਹੀ।
ਤੋ ਤੇ ਨਹਿਂ ਅਦੇਯ ਮੁਝ ਪਾਹੀ[1]- ॥੫੩॥ [1]ਤੈਨੂੰ ਨਾਂ ਦੇਣੇ ਵਾਲੀ ਕੋਈ ਚੀਜ਼ ਮੇਰੇ ਪਾਸ ਨਹੀਂ ਹੈ, ਭਾਵ ਸਭ ਕੁਛ ਦੇਣ ਨੂੰ ਤਿਆਰ ਹਾਂ।
ਸੁਨਿ ਕਰਿ ਮੈਂ ਪੁਨ ਗਿਰਾ ਬਖਾਨੀ॥
-ਮਮ ਮਨ ਸਰਬ ਕਾਮਨਾ ਹਾਨੀ।
ਜੋ ਸਕਾਮ[1] ਤਵ ਭਗਤਿ ਕਰੇਈ। [1]ਕਾਮਨਾਂ ਕਰਕੇ।
ਬਨਕ[1] ਸਮਾਨ ਜਾਨਿਯੇ ਤੇਈ- ॥੫੪॥ [1]ਬਣੀਏਂ।
ਸ਼੍ਰੀ ਨਰਹਰਿ ਪੁਨ ਬੈਨ ਉਚਾਰੇ।
-ਭਗਤ! ਲਖਹੁ ਮੁਝ ਮਹਾਂ ਉਦਾਰੇ।
ਨਿਸ਼ਚੈ ਸਰਬ ਚਾਹ ਤੈਂ ਤਜਾਗੀ।
ਤਦਪਿ ਮੋਹਿ ਤੋਖਨ ਹਿਤ ਲਾਗੀ[1] ॥੫੫॥ [1]ਤਾਂ ਬੀ ਮੈਨੂੰ ਪ੍ਰਸੰਨ ਕਰਨ ਵਾਸਤੇ ਤੂੰ ਮੰਗ, (ਅ) ਤਾਂ ਬੀ ਮੈਨੂੰ ਪ੍ਰਸੰਨਤਾ ਵਿੱਚ ਤੇਰਾ ਪਿਆਰ ਲਗ ਰਿਹਾ ਹੈ (ਇਸ ਲਈ ਮੰਗ)।
ਜਾਚਹੁ ਬਰ ਆਇਸੁ ਅਨੁਸਾਰੀ।
ਤਨ ਮੈਂ[1] ਤੂੰ ਮੇਰੋ ਹਿਤਕਾਰੀ[2]-। [1]ਲਿਵਲੀਨ, ਅਨਿਨੰਜ। [2]ਪ੍ਰੇਮੀ।
ਬੰਦਿ ਹਾਥ ਮੈਂ ਮਾਨਿ ਰਜਾਯਾ।
ਕਹਯੋ -ਜਿ ਰਾਵਰ ਕੀ ਅਸ ਦਾਯਾ ॥੫੬॥
ਸਰਬ ਕਾਮਨਾ ਉਰ ਜਰਿ[1] ਜਾਵਹਿਂ। [1]ਸੜ।
ਤਵ ਪਗ ਭਗਤਿ ਸਦਾ ਰਤਿ[1] ਭਾਵਹਿ- । [1]ਪ੍ਰੀਤੀ।
ਅਸ ਕਹਿ ਬਾਰ ਬਾਰ ਸਿਰ ਨਯਾਈ।
ਰਹਯੋ ਚਰਨ ਪੰਕਜ ਲਪਟਾਈ ॥੫੭॥

ਹ੍ਵੈ ਪ੍ਰਸੰਨ ਭਗਤਨ ਗੁਣਖਾਨੀ।
ਮ੍ਰਿਦੁਲ ਮਧੁਰ ਬੋਲੇ ਸੁਠ ਬਾਨੀ।
-ਸਦਾ ਅਚਲ ਸੁਖ ਦੋਨੋਂ ਲੋਕਾ।
ਨਿਰਸੰਦੇਹ ਹ੍ਵੈ ਭੋਗ ਅਸ਼ੋਕਾ ॥੫੮॥
ਸਭਿ ਦਾਨਵ ਕੋ ਹੋਹੁ ਭੁਵਾਲਾ।
ਕਰਹੁ ਰਾਜ ਬੈਸੇ ਚਿਰ ਕਾਲਾ।
ਸਰਬ ਸ਼ਿਰੋਮਣ ਭਗਤ ਹਮਾਰਾ।
ਛ੍ਵੈ[1] ਨ ਸਕਹਿ ਮਦ ਮਾਨ ਬਿਕਾਰਾ- ॥੫੯॥ [1]ਛੋਹ।
ਸੁਨਿ ਇਵ ਬਚ ਜੁ ਕਹੇ ਜਗਨਾਥਾ।
ਬੋਲਯੋ ਮੈਂ ਨਾਏ ਪਗ ਮਾਥਾ।
-ਮਮ ਪਿਤ ਅਤਿਸ਼ੈ ਅਘੀ ਮਲੀਨਾ[†]। [†]ਪਾ:-ਮਮ ਪਿਤ ਹੈ ਅਤਿਸ਼ੈ ਅਘ ਪੀਨਾ।
ਨਿੰਦਕ ਹੋਇ ਦ੍ਰੋਹ ਤੁਮ[1] ਕੀਨਾ ॥੬੦॥ [1]ਤੁਸਾਡੇ ਨਾਲ।
ਦੀਨ ਦਯਾਲ ਇਸ ਕੀ ਗਤਿ ਕੀਜੈ।
ਸਭਿ ਅਪਰਾਧ ਬਖਸ਼ ਕਰਿ ਦੀਜੈ।
ਤੁਮ ਸੋਂ ਕੀਨ ਬਿਰੋਧ ਮਲੀਨੇ।
ਕਹੇ ਕੁਬਚਨ ਕੁਟਿਲ ਮਤਿਹੀਨੇ ॥੬੧॥
ਸਭਿ ਔਗੁਣ ਮੈਂ ਪੂਰਨ ਪਾਪੀ।
ਬਿਨਾ ਕਾਜ[1] ਜਗ ਜੀਵ ਸੰਤਾਪੀ। [1]ਅਕਾਰਥ।
ਤੁਮਰੋ ਜਗ ਮੈਂ ਬਿਰਦ ਸੁਹਾਵਨ।
ਦੀਨ ਨਿਵਾਜ ਪਤਿਤ ਕੇ ਪਾਵਨ[1] ॥੬੨॥ [1]ਪਵਿੱਤ੍ਰ ਕਰਨੇ ਵਾਲਾ।
ਛਿਮਾਧਾਰਿ ਦੀਜੈ ਤਿਹ ਮੋਖਾ[1]। [1]ਮੁਕਤੀ।
ਏਕ ਨ ਗੁਨਿਯੇ ਮਨ ਮੈਂ ਦੋਖਾ-।
ਸ੍ਰੀ ਨਰਸਿੰਘ ਕ੍ਰਿਪਾ ਰਸ ਭੀਨੇ।
ਬੋਲੇ ਬਿਗਸਤਿ ਬਚਨ ਪ੍ਰਬੀਨੇ ॥੬੩॥
-ਜਿਹ ਕੁਲ ਜਨਮਯੋ ਤੂੰ ਮਮ ਦਾਸਾ।
ਭਗਤਿ ਕੀਨਿ ਦ੍ਰਿਢ, ਲਖਯੋ ਨਾ ਤ੍ਰਾਸਾ।
ਕੋ ਸੰਦੇਹ[1] ਤਿਹ ਪਿਤ[2] ਗਤਿ ਕਾਰੇ[3]। [1]ਕੀ ਸ਼ਕ ਹੈ। [2]ਉਸ ਦੇ ਪਿਤਾ ਦੀ। [3]ਮੁਕਤੀ

ਕਰਨ ਵਿੱਚ।

ਜਗ ਸਾਗਰ ਕੁਲ ਇਕੀਸ† ਤਾਰੇ[1]- ॥੬੪॥

[1]ਭਾਵ, ਪ੍ਰਹਿਲਾਦ ਨੇ ੨੧ ਕੁਲ ਤਾਰੇ ਹਨ।
†ਪਾ:-ਇਕੀਹ।

ਅਸ ਕਹਿ ਦੀਨ ਰਾਜ ਅਭਿਖੇਕਾ[1]।
ਕ੍ਰਿਪਾ ਧਾਰਿ ਮੁਝ ਸਹਿਤ ਬਿਬੇਕਾ।
ਬਹੁਰੋ ਸ਼੍ਰੀ ਨਰਸਿੰਘ ਮਹਾਨਾ।
ਸਭਿ ਦੇਖਤਿ ਭੇ ਅੰਤਰ ਧਜਾਨਾ ॥੬੫॥

[1]ਰਾਜ ਤਿਲਕ।

ਸੋ ਪ੍ਰਭੁ ਅਬ ਕਲਿ ਕਾਲ ਮਝਾਰਾ।
ਭਗਤ ਸਰੂਪ ਧਰਜੋ ਅਵਤਾਰਾ।
ਨਰ ਮਲੀਨ ਅਘ ਪੀਨ ਨਿਹਾਰੇ।
ਤਿਨਹਿਂ ਬਤਾਵਨ ਪੰਥ ਸੁਖਾਰੇ ॥੬੬॥
ਦਾਸ ਜਾਨਿ ਮੁਝ ਦਰਸ਼ਨ ਦੀਨਾ।
ਤਬ ਤਨ ਧਰਿ ਨਰਹਰਿ ਰਖਿ ਕੀਨਾ[1]।

[1]ਤਦੋਂ ਨਰ ਸਿੰਘ ਦਾ ਰੂਪ ਧਾਰਕੇ (ਮੇਰੀ) ਰੱਖਯਾ ਕੀਤੀ ਸੀ।

ਮੋਹਿ ਸੰਗ ਇਮ ਭਾ ਬਿਰਤੰਤੇ।⚐

⚐ਪ੍ਰਹਲਾਦ ਦਾ ਪ੍ਰਸੰਗ ਉਨ੍ਹਾਂ ਨੇ ਆਪ ਵਰਣਨ ਕੀਤਾ ਹੈ। ਪ੍ਰਹਲਾਦ ਜੀ ਸਤਿਜੁਗ ਦੇ ਸਮੇਂ ਹੋਏ ਦੱਸੇ ਜਾਂਦੇ ਹਨ। ਜਿਸ ਤੋਂ ਸਮਝ ਪੈਂਦੀ ਹੈ ਕਿ ਆਰਯ ਕੁਲ ਦੇ ਲੋਕ ਉੱਤਰੀ ਪੰਜਾਬ ਫਤਹ ਕਰ ਚੁਕੇ ਸਨ ਪਰ ਦੱਖਣੀ ਪੰਜਾਬ ਮੁਲਤਾਨ ਰਾਜਧਾਨੀ ਵਾਲਾ ਅਜੇ ਅਸਲੀ ਵਸਨੀਕਾਂ-ਦੈਂਤਾਂ ਦੇ ਹੱਥ ਸੀ। ਜਿਨ੍ਹਾਂ ਦੀ ਤਹਜ਼ੀਬ ਦੇ ਨਮੂਨੇ ਹੁਣ ਹੜੱਪਾ ਦੇ ਖੰਡਰਾਤ ਵਿਚੋਂ ਨਿਕਲੇ ਹਨ। ਉਸ ਸਮੇਂ ਦੇ ਆਰਯ ਕੁਲ ਦੇ ਵਡਕਿਆਂ ਤੇ ਦੈਂਤਾਂ ਦੇ ਜੁੱਧ ਜੰਗ ਦੇ ਹਾਲ ਪਹਿਲੋਂ ਰਵਾਯਤਾਂ ਵਿਚ ਰਹੇ, ਫੇਰ ਪੁਰਾਣਾਂ ਵਿੱਚ ਲਿਖੇ ਗਏ। ਦੈਂਤਾਂ ਦੇ ਇਲਾਕੇ ਨੂੰ ਪਾਤਾਲ ਕਰਕੇ ਬੀ ਲਿਖਦੇ ਹਨ। ਜਿਸ ਤੋਂ ਤਦੋਂ ਮੁਰਾਦ ਦੱਖਣੀ ਪੰਜਾਬ ਦੇ ਹਿੱਸੇ ਦੀ ਹੋਣੀ ਹੈ, ਜਿਸ ਦੀ ਰਾਜਧਾਨੀ ਮੁਲਤਾਨ ਹੈ ਸੀ, ਮੁਲਤਾਨ ਵਿਚ ਪ੍ਰਹਲਾਦ ਪੁਰੀ ਮੰਦਰ ਹੁਣ ਤੱਕ ਹੈ। ਇਸ ਜ਼ਬਰਦਸਤ ਰਾਜਧਾਨੀ ਦੇ ਕੰਵਰ ਪ੍ਰਹਲਾਦ ਜੀ ਆਰਯ ਵਿੱਦਜਾ ਦੇ ਅਸਰ ਹੇਠ ਆਕੇ ਪਰਮੇਸ਼ੁਰ ਦੇ ਭਗਤ ਹੋ ਗਏ, ਜਿਸ ਦੇ ਕਿ ਓਸਦੇ ਵਡੇ ਕਾਯਲ ਨਹੀਂ ਸਨ। ਉਸ ਦੇ ਦ੍ਰਿੜ੍ਹ ਵਿਸ਼ਵਾਸ ਤੇ ਭਗਤੀ ਪਰ ਵਾਹਿਗੁਰੂ ਵਲੋਂ ਸਹਾਇਤਾ ਹੋਣੀ ਕੋਈ ਅਚਰਜ ਗੱਲ ਨਹੀਂ। ਇਸੇ ਕ੍ਰਿਸ਼ਮੇ ਨੇ ਜਾਪਦਾ ਹੈ ਕਿ ਦੈਂਤਾਂ ਯਾ ਅਸਲੀ ਵਸਨੀਕਾਂ ਨੂੰ ਆਰਯ ਸਭਜਤਾ ਦਾ ਕਾਯਲ ਕਰਕੇ ਉਨ੍ਹਾਂ ਵਿੱਚ ਰਲਾ ਮਿਲਾ ਦਿੱਤਾ। ਪ੍ਰਹਲਾਦ ਦਾ ਭਗਤ ਹੋਣਾ ਤੇ ਉਸ ਦੀ ਰੱਖਯਾ ਲਈ ਇਹ ਅਸਮਾਨੀ ਕ੍ਰਿਸ਼ਮਾ ਵਰਤਣਾ ਸ਼੍ਰੀ ਗੁਰੂ ਸਾਹਿਬਾਂ ਦੀ ਆਪਣੀ ਬਾਣੀ ਵਿਚ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵਰਣਿਤ ਹੈ।

ਪ੍ਰਹਲਾਦ ਦਾ ਸੁਮੇਰੁ ਪਰ ਮਿਲਨਾ ਇਹ ਕਥਾ ਹਿੰਦਾਲੀਏ ਲੇਖਕ ਨੇ ਆਪਣੇ ਢੰਗ ਨਾਲ ਪਾਈ ਸੀ, ਜਿਸ ਤੋਂ ਕਿ ਉਸ ਦੇ ਵਡੇ ਹਿੰਦਾਲ ਦੀ ਗੁਰੂ ਨਾਨਕ ਦੇਵ ਜੀ ਤੋਂ ਉੱਚਤਾ ਪ੍ਰਗਟ ਹੋਵੇ, ਕਵਿ ਜੀ ਨੇ ਓਹ ਢੰਗ ਉਸ ਦਾ ਮੱਖੀ ਵਾਂਙੂ ਗੰਦਾ ਤੇ ਝੂਠਾ ਜਾਣਕੇ ਦੂਰ ਕੀਤਾ। ਬਾਕੀ ਆਤਮ ਮੰਡਲ ਵਿੱਚ ਗੁਰੂ ਜੀ ਨੂੰ ਪ੍ਰਹਲਾਦ ਦਾ ਮਿਲਣਾ ਕੋਈ ਅਨੋਖੀ ਗੱਲ ਨਹੀਂ। ਓਹ ਤ੍ਰਿਕਾਲ ਦਰਸ਼ੀ ਸਨ। (ਦੇਖੋ ਟੂਕ ਇਸੇ ਪੋਥੀ ਦੇ ਅਧਜਾਯ ੫੬ ਅੰਕ ੧੦੧ ਦੀ)। (ਹਰਣਾਖਸ਼ ਤੇ ਹਰਿਨਕਸ਼ਜਪ ਦੇ ਨਾਵਾਂ ਦੇ ਨਿਰਣਯ ਲਈ

ਦੇਖੋ ਸ਼੍ਰੀ ਗੁਰੁ ਗ੍ਰੰਥ ਕੋਸ਼ ਪਦ-ਹਰਨਾਖਸ਼)। ਆਤਮ ਮੰਡਲ ਵਿੱਚ ਪ੍ਰਹਲਾਦ ਆਦਿਕਾਂ ਦੇ ਮੇਲੇ ਪਰ ਪੜ੍ਹੋ ਟੂਕ-ਅਧ੍ਯਾਯ ੬੫-ਅੰਕ ੨ ਦੀ।

ਸੁਨਹੁ ਕਾਨ ਬਾਲੇ ਮਤਿਵੰਤੇ!'
॥੬੭॥

ਸ਼੍ਰੀ ਅੰਗਦ ਸੁਨਿਯੇ ਮਨ ਲਾਈ।
ਸੁਨੀ ਸਰਬ ਜਬ ਕਥਾ ਸੁਹਾਈ।
ਬੰਦਿ ਹਾਥ ਮੈਂ ਬੰਦਨ ਕੀਨੀ।
ਭਗਤਨ ਤੇ ਮਹਿੰਮਾ ਵਡ ਚੀਨੀ
॥੬੮॥

ਕਿਤਕ ਕਾਲ ਸ਼੍ਰੀ ਗੁਰ ਤਿਹ ਪਾਸਾ।
ਰਹਿ ਕਰਿ ਕੀਨੇ ਬਚਨ ਬਿਲਾਸਾ।
ਕਰੀ ਪਰਸਪਰ ਦੁਹਿ ਦਿਸ਼ਿ ਬੰਦਨ।
ਅੱਗ੍ਰਜ ਗਮਨੇ ਦੋਖ ਨਿਕੰਦਨ ॥੬੯॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਪ੍ਰਹਿਲਾਦ' ਪ੍ਰਸੰਗ ਬਰਨੰਨ ਨਾਮ ਉਣਹੱਤ੍ਰਮੋਂ ਅਧ੍ਯਾਯ ॥੬੯॥

## ੨੦. [ਗੁਰ ਚਰਣ ਮੰਗਲ। ਵੈਰਾਹ ਅਵਤਾਰ]

੬੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੧

ਦੋਹਰਾ:

ਸ੍ਰੀ ਗੁਰ ਪਗ ਕਰਿ ਸਿਪਰ ਸਰ†, ਬਾਨ ਜਿ ਸਰਬ ਬਿਕਾਰ।

†ਇਕ ਲਿਖਤੀ ਨੁਸਖੇ ਵਿਚ ਪਾਠ ਬੀ-ਸਿਰ-ਦੇਖਣ ਵਿਚ ਆਇਆ ਹੈ।

ਸਿਪਰ=ਢਾਲ। [ਫਾਰਸੀ. ਸਿਪਰ] ਸਰ-ਸਿਰ, ਸੀਸ। [ਫਾਰਸੀ. ਸਰ] (ਅ) ਤੀਰ। (ੲ) ਤਲਾ, ਸਰੋਵਰ। [ਸੰਸ. ਸਰ] ਸਰੋਵਰ ਤੋਂ ਮੁਰਾਦ ਸੰਸਾਰ। ਅਰਥ ਐਉਂ ਲੱਗੇਗਾ, ਸੰਸਾਰ ਦੇ ਸਰਬ ਪ੍ਰਕਾਰ ਦੇ ਵਿਸ਼ਿਆਂ (ਰੂਪੀ ਬਾਣ) ਤੀਰ। (ਸ) ਵਰਗਾ, ਤੁੱਲ, ਬਰੱਬਰ। ਬਾਨ=ਬਾਣ, ਤੀਰ। ਜਿ=ਜੋ, ਜੇਹੜੇ।

ਕਰਿ ਤਿਹ ਓਟ ਬਚਾਇ ਕੈ, ਕਹੌਂ ਕਥਾ ਸੁਖ ਸਾਰ ॥੧॥

ਅਰਥ:

ਸ੍ਰੀ ਗੁਰੂ ਜੀ ਦੇ ਚਰਣਾਂ (ਰੂਪੀ ਆਸਰੇ ਨੂੰ ਆਪਣੇ) ਸੀਸ ਪਰ ਢਾਲ ਬਣਾ ਕੇ ਸਰਬ (ਪ੍ਰਕਾਰ ਦੇ) ਵਿਕਾਰਾਂ ਰੂਪੀ ਬਾਣਾਂ ਤੋਂ ਬਚਣ ਲਈ ਉਨ੍ਹਾਂ ਨੂੰ ਓਟ ਬਣਾਇਕੇ (ਮੈਂ ਅੱਗੇ ਦੀ) ਕਥਾ, ਜੋ ਸੁੱਖਾਂ ਦਾ ਸਾਰ ਹੈ, ਕਹਿੰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਅੰਗਦ ਸੁਨਿ ਕਥਾ ਰਸਾਲਾ।
ਅੱਗ੍ਰਜ ਗਮਨੇ ਦੀਨ ਦਯਾਲਾ।
ਤਬ ਮਰਦਾਨੇ ਬਚਨ ਉਚਾਰਾ।
'ਧਰਜੋ ਪ੍ਰਭੁ ਸ਼ੂਕਰ[1] ਅਵਤਾਰਾ ॥੨॥ [1]ਸੂਰ ਦਾ।
ਹਿਰਨਾਛਸ ਦਾਨਵ ਹਨਿ ਕੈਸੇ।
ਧਰਨੀ ਆਨੀ ਭਾਨਿਯੇ ਤੈਸੇ।
ਇਨ ਦੈਤਨ ਕੋ ਜਨਮ ਜੁ ਕੂਰਾ[1]। [1]ਖੋਟਾ।
ਸੋ ਕਹਿਯੇ ਸ੍ਰੀ ਗੁਰੁ ਗੁਨ ਭੂਰਾ' ॥੩॥
ਸੁਨਿ ਕਰਿ ਕਹਿਨ ਲਗੇ ਗੁਨਖਾਨੀ।⁂

⁂ਇਹ ਪੁਰਾਣਾਂ ਦੀ ਕਹਾਣੀ ਜੈਸੀ ਕਿ ਪੁਰਾਣਾਂ ਵਿਚ ਹੈ ਬਿਆਨ ਹੋਣ ਲਗੀ ਹੈ। ਇਹ ਬਤੌਰ ਇਤਿਹਾਸ ਆਪਣੀ ਵਲੋਂ ਵਾਕਿਆ ਬਿਆਨ ਨਹੀਂ ਹੋਣ ਲੱਗਾ। ਕਹਾਣੀ ਬੀ ਜੈਸੇ ਕਿ ਸੁਣੀ ਹੈ। ਕਵਿ ਜੀ ਨੇ ਇਹ ਪੌਰਾਣਕ ਕਥਾ ਉਵੇਂ ਲਿਖੀ ਹੈ ਜਿਵੇਂ ਉਥੇ ਲਿਖੀ ਹੈ, ਇਹ ਗੱਲ ਆਪ ਹੀ ਮੰਨਕੇ ਟੁਰੇ ਹਨ। ਉਨ੍ਹਾਂ ਦੀ ਸ਼ਰਧਾ ਇਸ ਵਿਚ ਕਿੰਨੀ ਕੁ ਸੀ, ਉਹ ਅੱਗੇ ਜਾ ਕੇ ਅੰਕ ੫੯ ਤੋਂ ਪਤਾ ਲਗ ਜਾਂਦਾ ਹੈ, ਜਿੱਥੇ ਪੁਰਾਣਾਂ ਦੇ ਪੂਜ ਦੇਵਤਿਆਂ ਨੂੰ ਆਪ ਨੇ 'ਨਿਪੁੰਸਕ' ਕਹਿਣੋਂ ਝਿਜਕ ਨਹੀਂ ਖਾਧੀ। ਇਸ ਨੂੰ ਕਵਿ ਨੇ ਇਤਿਹਾਸ ਬੀ ਨਹੀਂ ਕਿਹਾ, ਕਥਾ ਬੀ ਨਹੀਂ ਕਿਹਾ, ਪਰ ਪੌਰਾਣਕ ਕਹਾਣੀ ਆਪ ਆਖਿਆ ਹੈ। ਇਕ ਪੱਛਮੀ ਇਤਿਹਾਸਕਾਰ 'ਕਨਿੰਘਮ' ਨੇ ਲਿਖਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸਿੱਖ ਸਾਹਿਤ੍ਯ ਵਿਚ ਜੋ ਪੌਰਾਣਕ ਤਜ਼ਕਰੇ ਆ ਜਾਂਦੇ ਹਨ ਓਹ ਸਿੱਖ ਈਮਾਨ ਦਾ ਹਿੱਸਾ ਨਹੀਂ ਹਨ, ਸਗੋਂ ਸਿੱਖੀ ਅਸੂਲਾਂ ਦੇ ਪ੍ਰਤਿਪਾਦਨ ਕਰਨ ਹਿਤ ਕੇਵਲ ਦ੍ਰਿਸ਼ਟਾਂਤ ਮਾਤ੍ਰ ਵਰਤੇ ਹੋਏ ਹਨ।

ਹੋ ਸਕਦਾ ਹੈ ਕਿ ਹਿੰਦ ਦੇ ਅਸਲੀ ਵਸਨੀਕਾਂ ਦੀ ਰਾਜਧਾਨੀ ਮੁਲਤਾਨ ਵਿੱਚ ਜੋ ਉੱਤਰੀ ਪੰਜਾਬ ਦੇ ਆਰਯ ਕਬਜ਼ੇ ਵਿਚ ਆ ਜਾਣ ਤੇ ਵੀ ਪੱਕੀ ਸੀ, ਕਿਸੇ ਵੇਲੇ ਐਸਾ ਜ਼ੋਰ ਪਿਆ ਹੋਵੇ ਕਿ ਉਨ੍ਹਾਂ ਪੰਜਾਬ ਫੇਰ ਖੋਹ ਲਿਆ ਹੋਵੇ ਤੇ ਆਰਯ ਕੁਲ ਦੇ ਲੋਕੀਂ ਉੱਤਰੀ ਪਹਾੜਾਂ ਵਿੱਚ ਜਾ ਕੇ ਲੁਕੇ ਹੋਣ, ਫੇਰ ਕਿਸੇ ਹਿਕਮਤ ਨਾਲ ਇਨ੍ਹਾਂ ਦੇ ਕਾਮਯਾਬ ਹੋ ਜਾਣ ਤੇ ਦੈਂਤਾਂ ਨੇ ਇਹ ਕਾਰਟੂਨ (ਮਖੌਲ) ਬਣਾਇਆ ਹੋਵੇ ਕਿ ਆਰਯਾਂ ਦਾ ਵਡਾ ਸੂਰ ਬਣਕੇ ਮਾਨੋਂ ਧਰਤੀ ਨੂੰ ਲਿਆ ਰਿਹਾ ਹੈ। ਅੱਖਰਾਂ ਦੀ ਲਿਪੀ ਤੋਂ ਪਹਿਲਾਂ ਲੋਕੀਂ ਮੂਰਤਾਂ ਬਣਕੇ ਹੀ ਭਾਵ ਦੱਸਿਆ ਕਰਦੇ ਸਨ ਜਿਵੇਂ ਅਜ ਕਲ ਕਾਰਟੂਨ ਬਣਾਉਂਦੇ ਹਨ। ਇਹ ਬੀ ਖਿਆਲ ਹੈ ਕਿ ਇਹ ਵਾਕਯਾ ਕਸ਼ਮੀਰ ਦੇ ਪਾਣੀ ਹੇਠ ਹੋਣ ਦਾ ਤੇ ਫੇਰ ਜੇਹਲਮ ਰਸਤੇ ਪਾਣੀ ਵਹਿਕੇ ਧਰਤੀ ਨਿਕਲ ਆਉਣ ਦਾ ਇਕ ਚਿੱਤ੍ਰ ਹੈ ਜੋ ਪੌਰਾਣਾਂ ਵਿਚ ਵਰਣਿਤ ਹੈ। ਹੋਰ ਹਾਲ ਲਈ ਦੇਖੋ ਟੂਕ ਅਧਯਾਯ ੬੯ ਅੰਕ ੬੭ ਦੀ। ਭਾਈ ਬਾਲੇ ਵਾਲੀ, ਭਾਈ ਮਨੀ ਸਿੰਘ ਜੀ ਵਾਲੀ ਤੇ ਪੁਰਾਤਣ ਜਨਮ ਸਾਖੀ ਵਿੱਚ ਇਹ ਪ੍ਰਸੰਗ ਨਹੀਂ ਹੈ।

-ਜੋ ਸੁਨਿ ਅਹੈ[1] ਪੁਰਾਨ ਕਹਾਨੀ। — [1]ਸੁਣੀ ਹੋਈ ਹੈ।
ਏਕ ਸਮੈ ਕੱਸ਼ਜਪ[1] ਜਗ ਕਰਿ ਕੈ। — [1]ਇਕ ਰਿਖੀ।
ਬੈਠਜੋ ਸਦਨ ਹਰਖ ਉਰ ਧਰਿ ਕੈ ॥੪॥
ਸੰਧਜਾ ਕਾਲ ਸੁਤਾ ਦੱਖ[1] ਕੇਰੀ। — [1]ਦੱਖ ਦੀ ਧੀ ਦਿੱਤੀ, ਜੋ ਕੱਸ਼ਜਪ ਦੀ ਵਹੁਟੀ ਸੀ।
ਦਿਤੀ ਨਾਮ ਤ੍ਰਿਟ[1]† ਕਾਮ ਘਨੇਰੀ। — [1]ਇੱਛਾ। †ਪਾ:-ਤ੍ਰਿਯ।
ਜਾਇ ਸਮੀਪ ਕਰੇ ਅਸ† ਬੈਨਾ। — †ਪਾ:-ਇਵ।
'ਤਨ ਮਨ ਮੋਰ ਕੰਪਾਵਾ ਮੈਨਾ[1] ॥੫॥ — [1]ਕਾਮਦੇਵ ਨੇ।
ਜਿਉਂ ਕਦਲੀ ਦਲ[1] ਦੁਰਦ[2] ਹਿਲਾਵੈ। — [1]ਕੇਲੇ ਦੇ ਪੱਤੇ। [2]ਹਾਥੀ। [ਸੰਸ. ਦ੍ਵਿਰਦ॥।
ਦੀਨ ਜਾਨਿ ਤਜੋਂ ਮੁਝ ਸੰਤਾਵੈ।
ਸੌਤ ਸਮ੍ਰਿੱਧਵਾਨ[1] ਸਭਿ ਜੋਈ। — [1]ਸੌਂਕਣਾਂ ਪ੍ਰਤਾਪ ਵਾਲੀਆਂ, ਮੁਰਾਦ ਸੰਤਾਨ ਵਾਲੀਆਂ ਤੋਂ ਹੈ। [ਸੰਸ. ਸਮ੍ਰਿਧ]।
ਤਿਨ ਪਿਖ ਦਾਹਿ ਰਿਦੇ ਮਮ ਹੋਈ ॥੬॥
ਤੁਮ ਕ੍ਰਿਪਾਲ ਸਭਿ ਭਾਂਤਿ ਪ੍ਰਬੀਨੋ।
ਇਕ ਸਮਾਨ ਅੰਗਨਾ ਸਭਿ ਚੀਨੋ।
ਤਨ ਪੈ ਬਜਾਪਜੋ ਅਧਿਕ ਅਨੰਗਾ।
ਅਬ ਉਮੰਗ ਕੀਜੈ ਮਮ ਸੰਗਾ ॥੭॥
ਕਾਮ ਸੰਗ ਮੈਂ ਪੀੜਤਿ ਭਾਰੀ।
ਅਬ ਮੈਥੁਨ ਕਰਿ ਦੇਹੁ ਨਿਵਾਰੀ[1]। — [1]ਦੂਰ ਕਰ ਦਿਓ।
ਆਤੁਰ ਹ੍ਵੈ ਸ਼ਰਨਾਗਤਿ ਆਵੈ।
ਜੋ ਕ੍ਰਿਪਾਲ ਨਹਿਂ ਮੋਘ[1] ਪਠਾਵੈ ॥੮॥ — [1]ਖਾਲੀ।
ਕਰੇ ਕੇਲ ਤੇ ਜਨਮਹਿ ਤਾਤਾ।

ਤਬ ਮੈਂ ਸੁਖ ਪਾਵੌਂ ਭਲਿਭਾਂਤਾ[1]। — [1]ਚੰਗੀ ਤਰ੍ਹਾਂ।
ਸੁਨਿ ਕੱਸ਼ਜਪ ਨਿਜ ਤਿਯ ਕੀ ਬਾਨੀ।
ਬੋਲਜੋ ਤਾਂਹਿ ਕਰਤਿ ਸਨਮਾਨੀ ॥੯॥
'ਚੰਦ੍ਰਬਦਨ! ਤੂੰ ਮੋ ਕੋ ਪਜਾਰੀ।
ਕਰੌਂ ਕਾਮਨਾ ਪੂਰਬ ਥਾਰੀ।
ਸੰਧਜਾ ਕਾਲ ਬੀਤ ਹੈ ਜਬ ਹੀ।
ਮੈਥੁਨ ਕਰੌਂ ਸੰਗ ਤੁਝ ਤਬ ਹੀ ॥੧੦॥
ਇਹ ਬੇਲਾ ਲਖਿ ਘੋਰ ਬਿਸਾਲਾ।
ਕਾਮ ਚੇਸ਼ਟਾ ਕੋ ਨਹਿਂ ਕਾਲਾ।
ਸ਼ੰਕਰ[1] ਫਿਰਤਿ ਲਿਯੇ ਗਣ ਸੰਗਾ। — [1]ਸ਼ਿਵ।
ਭੂਤ ਪ੍ਰਚਰਜਾ ਹੇਤ[1] ਉਮੰਗਾ ॥੧੧॥ — [1]ਪ੍ਰਾਣੀ ਆਦਿ ਦੀ ਦੇਖ ਭਾਲ ਲਈ।
ਰੁਕਮ ਸਮਾਨ[1] ਭਸਮ[2] ਤਨ ਕੀਨੋ[3]। — [1]ਚਾਂਦੀਵਤ। [2]ਸਵਾਹ। [3]ਸਰੀਰ ਤੇ ਮਲੀ ਹੋਈ ਹੈ।
ਅਗਨਿ[1] ਤਰਨਿ[2] ਸ਼ਸ਼ਿ[3] ਜਿਹ ਦ੍ਰਿਗ[4] ਤੀਨੋ। — [1]ਅਗਨੀ। [2]ਸੂਰਜ। [3]ਚੰਦਰਮਾ। [4]ਨੇਤਰ।
ਪੂਜਨ ਸਮਯ ਤਾਂਹਿ ਕੋ ਜਾਨਹੁ।
ਕੇਲ ਕਰਨ ਕੋ ਕਾਲ ਨ ਮਾਨਹੁ ॥੧੨॥
ਦਿਨ ਮੈਥੁਨ ਤੇ ਆਯੁ ਘਟਾਈ[1]। — [1]ਘੱਟਦੀ ਹੈ।
ਪੁਰਬ ਦਿਨਨ[1] ਦੁਰ ਸੁਤ[2] ਜਨਮਾਈ[3]। — [1]ਤਿਉਹਾਰ ਦੇ ਦਿਨ। [2]ਮੰਦਾ ਪੁੱਤਰ। [3]ਜਨਮਦਾ ਹੈ।
ਤਜੋਂ ਇਹ ਸੰਧਜਾ ਦੋਖ ਪ੍ਰਮਾਨਹੁ[1]। — [1]ਦੋਸ਼ ਜਾਣੋ।
ਸ਼ਿਵ ਕੀ ਦ੍ਰਿਸ਼ਟਿ ਬਚਾਵਨ ਠਾਨਹੁ' ॥੧੩॥
ਸੁਨੀ ਦਿਤੀ ਜਬ ਅਸ ਬਿਧਿ ਬਾਨੀ।
ਮਨਸਿਜ ਬਾਨਨ[1] ਤੇ ਅਕੁਲਾਨੀ। — [1]ਕਾਮ ਦੇ ਬਾਣਾ ਤੋਂ।
ਬਾਰਬਧੂ[1] ਜਿਵ ਤਜਿ ਕਰਿ ਬ੍ਰੀੜਾ[2]। — [1]ਵੇਸ਼ਵਾ। [2]ਲੱਜਾ।
ਪਤਿ ਕੋ ਬਸਨ[1] ਗਹਜੋ ਹਿਤ ਕ੍ਰੀੜਾ ॥੧੪॥ — [1]ਕੱਪੜਾ।
ਕਹਜੋ 'ਨ ਰਹਜੋ ਜਾਤ ਮੁਝ ਪਾਹੀ।
ਕਰੋ ਕੇਲ ਪਤਿ[1]! ਅਬ ਚਿਤ ਚਾਹੀ।' — [1]ਹੇ ਪਤੀ।

ਕੱਸ਼ਜਪ ਕਾਮਾਰਤ ਤਿਹਿ ਦੇਖੀ।
ਗਮਨਜੋ ਜਹਾਂ ਇਕੰਤ ਬਿਸ਼ੇਖ਼ੀ ॥੧੫॥
ਤਹਾਂ ਜਾਇ ਦੀਨੋ ਰਤਿ ਦਾਨਾ।
ਤਿਯ ਤਨ ਮਨਸਿਜ[1] ਤਾਪ ਮਿਟਾਨਾ। [1]ਕਾਮਦੇਵ ਦਾ।
ਬਹੁਰ ਜਾਇ ਸੰਧਜਾ ਤਿਹ ਕੀਨੀ।
ਤ੍ਰਿਪੁਟੀ[1] ਜਾਪ ਬਿਖੈ ਮਤਿ ਭੀਨੀ ॥੧੬॥ [1]ਗਾਇਤ੍ਰੀ।
ਪੁਨ ਜੁ ਦਿਤੀ ਪਾਛੇ ਪਛੁਤਾਨੀ।
ਲੱਜਾ ਯੁਤ ਦ੍ਰਿਗ ਤਰੁ ਸਕੁਚਾਨੀ[1]। [1]ਸ਼ਰਮ ਨਾਲ ਅੱਖਾਂ ਨੀਵੀਆਂ ਕਰਕੇ ਸ਼ਰਮਾਈ।
ਕੱਸ਼ਜਪ ਕੇ ਸਮੀਪ ਚਲਿ ਆਈ।
ਸ਼ਿਵ ਕੇ ਭੈ ਤੇ ਗਿਰਾ ਅਲਾਈ ॥੧੭॥
'ਹੇ ਪਤਿ! ਗਰਭ ਮੋਹਿ ਕੱਲਜਾਨਾ[1]। [1]ਮੇਰਾ ਸੁਖਦਾਈ ਹੋਵੇ।
ਰਿਸ ਧਰਿ ਸ਼੍ਰੀ ਸ਼ਿਵ ਕਰੈ ਨ ਹਾਨਾ[1]। [1]ਨਾਸ਼।
ਨਮੋ ਨਮੋ ਤਿਹ ਕੇ ਪਦ ਕੰਜਾ[1]। [1]ਚਰਣਾਂ ਕਵਲਾਂ ਤੇ।
ਮਹਾਂਦੇਵ[1] ਸੇਵਤਿ ਸੁਰ ਪੁੰਜਾ ॥੧੮॥ [1]ਸ਼ਿਵਜੀ।
ਮੋਹਿ ਅਵੱਗਜਾ ਛਿਮਾ ਕਰੀਜੈ।
ਤਿਯ ਸੁਭਾਵ ਲਖਿ ਮਨ ਨ ਰਿਸੀਜੈ।'
ਸੁਨਿ ਕੱਸ਼ਜਪ ਬੋਲਜੋ ਤਬ ਬਾਨੀ।
'ਅਹੋ ਅਭੱਦ੍ਰੇ[1]! ਨਾਰਿ ਅਜਾਨੀ[2]! ॥੧੯॥ [1]ਹੇ ਭੈੜੀ ਤ੍ਰੀਮਤ। [2]ਅਵਾਣ।
ਦ੍ਵੈ ਸੁਤ ਜਨਮਹਿਂ ਅਧਮ ਕਠੋਰਾ।
ਦੇਹਿਂ ਸਰਬ ਜਗ ਕੋ ਦੁਖ ਘੋਰਾ।
ਕਸਮਲ[1]† ਕਰਹਿਂ ਅਨੇਕ ਪ੍ਰਕਾਰਾ। [1]ਪਾਪ। †ਪਾ:- ਕਲਮਲ।
ਤਿਨ ਹਿਤ[1] ਧਰਹਿ ਬਿਸ਼ਨੁ ਅਵਤਾਰਾ ॥੨੦॥ [1]ਨਾਸ਼ ਕਰਨ) ਵਾਸਤੇ।
ਕਰਿ ਸੰਗ੍ਰਾਮ[1] ਹਨਹਿਂਗੇ ਤਿਨ ਕੋ। [1]ਜੰਗ।
ਸੰਧਜਾ[1] ਧਰਜੋ ਗਰਭ ਤੈਂ ਜਿਨ ਕੋ। [1]ਸੰਝਾਂ ਵੇਲੇ।
ਤਵ ਸੁਤ ਕੋ ਸੁਤ[1] ਭਗਤ ਪ੍ਰਧਾਨਾ। [1]ਤੇਰਾ ਪੋਤਰਾ।
ਹੋਵਹਿਗੋ ਸਮ ਦ੍ਰਿਸ਼ਟਿ ਸੁਜਾਨਾ ॥੨੧॥
ਕਰ ਕਸਮਲ[1] ਤੂੰ ਪੁਨ[2] ਪਛੁਤਾਨੀ[3]। [1]ਪਾਪ ਕਰਕੇ। [2]ਫਿਰ। [3]ਪਛੁਤਾਈ ਹੈਂ।

ਇਸ ਸੁਕ੍ਰਿਤਿ ਤੇ ਹ੍ਵੈ ਸੁਖ ਖਾਨੀ[1]। — [1]ਪਸ਼ਚਾਤਾਪ ਰੂਪੀ ਚੰਗੇ ਕੰਮ ਕਰਨ ਕਰਕੇ (ਤੇਰਾ ਪੋਤਰਾ) ਸੁਖਾਂ ਦੀ ਖਾਣ ਹੋਵੇਗਾ।

ਹ੍ਵੈ ਹੈ ਸਰਭ ਭੂਤ[1] ਹਿਤਕਾਰੀ। — [1]ਸਾਰੇ ਪ੍ਰਾਣੀਆਂ ਦਾ।

ਦੁਖਿ ਲਖਿ[1] ਦੁਖੀ ਸੁਖੀ ਸੁਖ ਧਾਰੀ[2]' ॥੨੨॥ — [1]ਦੇਖ ਕੇ। [2]ਸੁਖੀ (ਨੂੰ ਵੇਖਕੇ) ਸੁਖੀ।

ਸੁਨਿ ਕਰਿ ਦਿਤੀ ਰਿਦੇ ਹਰਖਾਨੀ।

ਪ੍ਰਭੁ ਕਰ ਤੇ ਸੁਤ[1] ਕੀ ਮ੍ਰਿਤੁ ਜਾਨੀ। — [1]ਪੁਤ੍ਰ।

ਪੁਨ ਪੌਤ੍ਰਾ ਹ੍ਵੈ ਭਗਤ ਕ੍ਰਿਪਾਲਾ।

ਦੈਵ ਸੰਪਦਾ ਗੁਣਨ ਬਿਸ਼ਾਲਾ ॥੨੩॥

ਧਾਰਤਿ ਭਈ ਗਰਭ ਕੋ ਤਬ ਹੀ।

ਬੀਤ ਗਏ ਸਤ[1] ਸੰਮਤ ਜਬ ਹੀ। — [1]ਸੌ।

ਗਰਭ ਤੇਜ ਤਿਹ ਬਧਯੋ ਅਪਾਰੀ।

ਲੋਕ ਪ੍ਰਲੋਕ ਪ੍ਰਭਾ[1] ਸਭਿ ਹਾਰੀ ॥੨੪॥ — [1]ਸੋਭਾ।

ਬਜਾਕੁਲ ਹ੍ਵੈ ਬਿਧਿ ਭਵਨ[1] ਸਿਧਾਰੇ[2]। — [1]ਬ੍ਰਹਮਾ ਦੇ ਘਰ। [2]ਦੇਵਤੇ) ਗਏ।

ਕਰਿ ਕੈ ਬੰਦਨ ਬੈਨ ਉਚਾਰੇ।

'ਹੇ ਲੋਕੇਸ਼! ਸਰਬ ਗਤਿ ਜਾਨੋ।

ਤੀਨ ਕਾਲ ਕੀ ਬਿਧਿ[1] ਪਹਿਚਾਨੋ ॥੨੫॥ — [1]ਹਾਲਤ।

ਕੱਸ਼ਜਪ ਤੇ ਦਿਤਿ[1] ਗਰਭ ਜੁ ਧਾਰਾ। — [1]ਦਿੱਤੀ ਨੇ।

ਤਿਹ ਕੋ ਹੋਯੋ ਤੇਜ ਅਪਾਰਾ।

ਜਨਮੈ ਗੋ ਤਿਸ ਤੇ ਅਸ ਕਵਨੂੰ?

ਜੋ ਦੁਖ ਦੇਤਿ ਅਬਹਿ ਸਭਿ[1] ਭਵਨੂੰ[2]' ॥੨੬॥ — [1]ਸਾਰੇ। [2]ਲੋਕਾਂ ਨੂੰ।

ਸੁਨਿ ਕਰਿ ਉਚਰੇ ਬੈਨ ਬਿਧਾਤਾ।

'ਸਨਕਾਦਿਕ ਜੇ ਹੈਂ ਮਮ ਤਾਤਾ[1]। — [1]ਪੁੱਤਰ।

ਗਏ ਬਿਕੁੰਠ ਬਿਸ਼ਨੁ ਕੇ ਧਾਮਾ।

ਰਚਨਾਂ ਬਨੀ ਜਹਾਂ ਅਭਿਰਾਮਾ[1] ॥੨੭॥ — [1]ਸੁੰਦਰ।

ਪਰਫੁੱਲਿਤਿ ਤਹਿਂ ਸਦਾ ਬਸੰਤਾ।

ਸੁੰਦਰ ਖਗ[1] ਮਿਲ ਕੂਜ ਕਰੰਤਾ[2]। — [1]ਪੰਛੀ। [2]ਚਹਿਚਹਾਂਵਦੇ ਹਨ।

ਕੁਸਮ[1] ਬਾਟਿਕਾ[2] ਰਾਜਤਿ ਰੂਰੀ। — [1]ਫੁੱਲਾਂ ਦੇ। [2]ਬਗੀਚੇ।

ਮਧੁਪ[1] ਗੁੰਜਾਰਹਿਂ ਗੰਧਤਿ[2] ਭੂਰੀ — [1]ਭੌਰੇ। [2]ਖੁਸ਼ਬੋ ਉਤੇ।

॥੨੮॥

ਚਾਂਮੀਕਰ[1] ਕੇ ਸੁਭਗ ਬਿਮਾਨਾ[2]। — [1]ਸੋਨੇ। [2]ਬਿਬਾਣ।

ਖਚੇ[1] ਮਣਿਨ[2] ਜਾ ਮਹਿਂ ਰੰਗ ਨਾਨਾ। — [1]ਜੜੇ ਹੋਏ। [2]ਮਣੀਆਂ।

ਫਿਰਹਿਂ ਤਹਾਂ ਬਹੁ ਭਗਤ ਸੁਹਾਏ[1]। — [1]ਸ਼ੋਭਨੀਕ।

ਜਿਨ ਸੇਵਾ ਕਰ ਬਿਸ਼ਨੁ ਰਿਝਾਏ ॥੨੯॥

ਹਾਟਕ[1] ਫਟਕ[2] ਭੀਤ[3] ਜਹਿਂ ਸੋਹਤਿ। — [1]ਸੋਨੇ ਦੇ ਤੇ। [2]ਬਲੌਰ ਦੀਆਂ। [3]ਕੰਧਾਂ।

ਤਨੇ ਰਿਤਾਨ[1] ਬਨੇ ਮਨ ਮੋਹਤਿ। — [1]ਚੰਦੋਏ।

ਮੁਕਤਾ[1] ਕੀ ਝਾਲਰ ਇਕਸਾਰੀ[2]। — [1]ਮੋਤੀਆਂ ਦੀ। [2]ਇਕੋ ਜਿਹੀ।

ਕਰ ਸਰੋਜ[1] ਤਹਿਂ ਰਮਾ ਬਿਹਾਰੀ[2] ॥੩੦॥ — [1]ਹੱਥ ਵਿੱਚ ਕਵਲ ਹੈ। [2]ਲਛਮੀ ਫਿਰ ਰਹੀ ਹੈ।

ਨੂਪਰਾਦਿ[1] ਹੈਂ ਭੂਖਨ ਜੇਈ। — [1]ਝਾਂਜਰਾਂ ਆਦਿ।

ਅੰਗ ਹਲੇ ਤਨਕਾਰਹਿਂ[1] ਤੇਈ। — [1]ਛਣਕਦੇ ਹਨ।

ਰੁਚਰਿ ਸਥਾਨ ਬਿਲੋਕਤਿ ਜਾਈ।

ਸਨਕਾਦਿਕ ਜੇ ਚਾਰੋਂ ਭਾਈ ॥੩੧॥

ਚੌਕੀ ਖਸ਼ਟ ਉਲੰਘੇ ਜਬ ਹੀ।

ਸਪਤਮ ਪੌਰ ਗਏ ਚਲਿ ਤਬ ਹੀ।

ਤਹਿਂ ਜੁ ਹੁਤੇ ਠਾਂਢੇ[1] ਦਰਵਾਨਾ। — [1]ਖੜੇ।

ਬੈਤ[1] ਅਰਾਇ[2] ਤਿਨਹਿਂ ਅਟਕਾਨਾ[3] ॥੩੨॥ — [1]ਸੋਟੀ। [2]ਅੜਾ ਕੇ। [3]ਰੋਕਿਆ।

ਪੰਚ ਬਰਖ[1] ਜਿਨ ਬੈਸ[2] ਸਦਾਈ। — [1]ਪੰਜ ਸਾਲ ਦੀ। [2]ਆਯੂ।

ਪਰਮਹੰਸ, ਦਿਸ਼ ਬਸਨ ਬਨਾਈ[1]। — [1]ਦਿਸ਼ਾ ਹੀ ਜਿਨ੍ਹਾਂ ਨੇ ਬਸਤਰ ਬਣਾਏ ਹੋਏ ਹਨ, ਭਾਵ ਨੰਗੇ ਹਨ।

ਸਦਾ ਗਜਾਨ ਘਨ[1] ਜਾਵਤਿ ਰੋਕੇ[2]। — [1]ਨਿਰੰਤਰ ਗਜਾਨੀ ਹਨ। [2](ਓਹ) ਜਾਂਦੇ ਹੋਏ ਰੋਕੇ (ਗਏ ਜਦੋਂ)।

ਦਰਵਾਨਨ ਦਿਸ਼[1] ਰਿਖਨਿ[2] ਬਿਲੋਕੇ[3] ॥੩੩॥ — [1]ਤਰਫ। [2]ਰਿਖੀਆਂ ਨੇ। [3]ਦੇਖਿਆ।

ਕਹਿਨ ਲਗੇ -ਇਕ ਪ੍ਰਭੁ ਪੈ ਜਾਈ[1]। — [1]ਇਕ ਤਾਂ ਪ੍ਰਭੂ ਪਾਸ ਪੁੱਜ ਜਾਂਦੇ ਹਨ।

ਏਕਨ ਕੋ ਰੋਕਹੁ ਇਹ ਥਾਈਂ[1]। — [1]ਇਕਨਾਂ ਨੂੰ ਇਸ ਥਾਂ ਤੇ ਰੋਕ ਲੈਂਦੇ ਹੋ।

ਭੇਦ ਦ੍ਰਿਸ਼ਟਿ[1] ਜੋ ਕਰਨੈ ਹਾਰੇ। — [1]ਵਖੇਵੇਂ ਵਾਲੀ ਨਜ਼ਰ।

ਰਹਨਿ ਉਚਿਤ[1] ਨਹਿਂ ਪ੍ਰਭੁ ਦਰਬਾਰੇ ॥੩੪॥ — [1]ਯੋਗ।

ਅਸੁਰ[1] ਬੁੱਧਿ ਤੁਮ ਨੈ ਇਹ ਧਾਰੀ। [1]ਦੈਂਤਾਂ ਦੀ।
ਜਾਇ ਧਰਹੁ ਤਨ ਧਰਨਿ[1] ਮਝਾਰੀ। [1]ਧਰਤੀ।
ਸਮਦ੍ਰਿਸ਼ਟੀ ਗੁਣ ਸਰਬ ਸਮੇਤਾ।
ਐਸੇ ਚਹਿਯਤਿ ਪ੍ਰਭੁ ਨਿਕੇਤਾ-
॥੩੫॥
ਸੁਨਿ ਕਰਿ ਸ੍ਰਾਪ, ਭਏ ਭਯਮਾਨਾ।
ਜੈ ਅਰ ਬਿਜੈ ਨਾਮ ਜਿਨ ਜਾਨਾ।
ਬਿਨੈ ਕਰਨ ਲਾਗੇ ਕਰ ਜੋਰੀ।
-ਦਯੋ ਸ੍ਰਾਪ ਤੁਮ ਨੈ ਦੁਖ ਘੋਰੀ[1] [1]ਭਿਆਨਕ ਦੁਖਦਾਈ।
॥੩੬॥
ਧਾਰਿ ਅਨੁਗ੍ਰਹੁ ਅਸ ਬਰ ਦੀਜੈ।
ਜਾਂ ਤੇ ਪ੍ਰਭੁ ਨ ਰਿਦੈ ਭੁਲੀਜੈ।
ਸ੍ਰਾਪ ਅੰਤ ਪੁਨ ਦਿਹੋ ਬਤਾਈ।
ਹਮ ਆਏ ਤੁਮ ਪਗ ਸ਼ਰਨਾਈ-
॥੩੭॥
ਤਿਨ ਕੀ ਬਿਨੈ ਸ਼੍ਰੋਨ ਸੁਨਿ ਜਬ ਹੀ।
ਬੋਲੇ ਪਰਮ ਰਿਖੀਸ਼੍ਵਰ ਤਬ ਹੀ।
-ਸਹਿ ਕਰਿ ਸ੍ਰਾਪ ਦੈਤ ਤਨ ਪਾਵਹੁ।
ਜਾਇ ਭੂਮ ਤਲ ਰਾਜ ਕਮਾਵਹੁ
॥੩੮॥
ਸ਼੍ਰੀ ਪ੍ਰਭੁ ਬਿਸ਼ਨੁ ਧਰਹਿ ਅਵਤਾਰਾ।
ਤਿਨ ਕੇ ਹਾਥ ਹੋਇ ਸੰਘਾਰਾ[1]। [1]ਤੁਹਾਡੀ ਮੌਤ।
ਤੀਨ ਜਨਮ ਧਰਿ ਭੂਮ ਮਝਾਰੇ।
ਪੁਨ ਆਵਹੁ ਸ਼੍ਰੀ ਪ੍ਰਭੁ ਦਰਬਾਰੇ-
॥੩੯॥
ਬਾਤ ਲਖੀ[1] ਜਬ ਕਮਾਲਾਕੰਤਾ। [1]ਜਾਣੀ।
ਦੌਰੇ, ਸਭਿ[1] ਤਹਿਂ ਤਜੇ ਤੁਰੰਤਾ। [1]ਸਾਰੇ, ਭਾਵ ਆਪਣੇ ਸਾਰੇ ਦਰਬਾਰੀ ਛਡਕੇ।
ਪਰਮਹੰਸ ਲੇਖਿ ਭਗਤ ਬਿਸਾਲਾ।
ਕ੍ਰੋਧ ਛਿਮਾਪਨਿ[1] ਤਿਨਹਿ ਕ੍ਰਿਪਾਲਾ [1]ਖਿਮਾ ਕਰਾਉਣ ਵਾਸਤੇ।
॥੪੦॥
ਪਗ ਨੰਗੇ ਆਏ ਚਲਿ ਦ੍ਵਾਰਾ।

ਕੇਵਲ ਜਿਨ ਕੋ ਪ੍ਰੇਮ ਪਿਆਰਾ।
ਅਪਨੇ ਚਰਨ ਰਿਖਿਨਿ ਦਿਖਰਾਏ।
ਰੋਸ[1] ਸਪੂਰਨ ਸ਼ਾਂਤਿ ਕਰਾਏ ॥੪੧॥
[1]ਕ੍ਰੋਧ।

ਸ਼ਜ਼ਾਮ ਸਰੂਪ ਅਨੂਪਮ ਲੋਨਾ[†]।
[†]ਪਾ:- ਅਨੂਪ ਸਿ ਲੋਨਾ।

ਪ੍ਰਿਥ ਨਿਤੰਬ[1] ਜਿਨ ਕੀ ਛਬਿ ਕੋ ਨਾ[2]।
[1]ਪਟ ਚੌੜੇ ਹਨ। [2]ਕੋਈ ਨਹੀਂ।

ਛੁਦ੍ਰ ਘੰਟਕਾ[1] ਬਧੀ ਸੁਹਾਵਨ।
[1]ਤੜਾਗੀ।

ਗਰ ਮਹਿਂ ਬਨਮਾਲਾ ਮਨ ਭਾਵਨ ॥੪੨॥

ਚਾਰ ਭੁਜਾ ਮਹਿਂ ਭੂਖਨ ਚਾਰੂ[1]।
[1]ਸੁੰਦਰ।

ਕੰਕਨ[1] ਮੁਦ੍ਰਿਕ[2] ਅੰਗਦ[3] ਧਾਰੂ[4]।
[1]ਕੜੇ। [2]ਛੱਲੇ। [3]ਬੁਹੱਟੇ। [4]ਧਾਰਨ ਕੀਤੇ ਹੋਏ ਹਨ।

ਉਦਰ ਤ੍ਰਿਵਲੀ[1] ਸੰਜੁਤ[2†] ਰਾਜਤਿ।
[1]ਪੇਟ ਪਰ ਤਿੰਨ ਵਲ। [2]ਸਮੇਤ। [†]ਪਾ:-ਸੁੰਦਰ।

ਉੱਨਤ ਕੰਧ[1] ਬ੍ਰਿਖਭ ਸਮ ਛਾਜਤਿ[2] ॥੪੩॥
[1]ਉਚੇ ਮੋਢੇ। [2]ਬੈਲਾਂ ਸਦਰਸ਼ ਫਬਦੇ ਹਨ।

ਰੁਚਿਰ ਚਿਬਕ[1] ਮੁਸ਼ਕਜਾਨ[2] ਕਪੋਲੰ।
[1]ਸੁਹਣੀ ਠੋਡੀ। [2]ਹਸਦੀਆਂ ਹੋਈਆਂ।

ਜਿਨ ਪਰ ਸੋਹਤਿ ਕੁੰਡਲ[1] ਲੋਲੰ[2]।
[1]ਵਾਲੇ। [2]ਚੰਚਲ।

ਬਿੱਦ੍ਰਮ[1] ਅਧਰ[2] ਦਸਨ[3] ਜਨੁ ਹੀਰੰ[4†]।
[1]ਗੁੱਲੀਆਂ ਵਤ। [2]ਬੁੱਲ੍ਹ। [3]ਦੰਦ। [4]ਹੀਰਿਆਂ ਵਰਗੇ। [†]ਪਾ:- ਛਬਿ ਹੀਰੰ। ਛਬਿ ਛੀਰੰ।

ਭ੍ਰਿਕੁਟੀ[1] ਧਨੁਖ ਨਾਸਕਾ ਕੀਰੰ[2] ॥੪੪॥
[1]ਭਰਵੱਟੇ। [2]ਤੋਤੇ ਵਰਗੀਆਂ।

ਕੁੰਤਲ[1] ਲਲਿਤ[2] ਅਲਿਕ[3] ਅਹਿ ਛੌਨੰ[4]।
[1]ਕੇਸ। [2]ਸੁੰਦਰ। [3]ਜ਼ੁਲਫਾਂ। [4]ਸੱਪ ਦੇ ਬੱਚਿਆਂ ਵਰਗੀਆਂ।

ਲੋਚਨ[1] ਉਤਪਲ ਦਲ[2] ਛਬਿ ਭੌਨੰ[3]।
[1]ਨੇਤ੍ਰ। [2]ਕਵਲ ਦੇ ਪੱਤਿਆਂ ਵਾਂਙੂ। [3]ਸ਼ੋਭਾ ਦਾ ਘਰ।

ਚਿਤਵਨ[1] ਚਾਰੁ ਮਹਾਂ ਸੁਖਕਾਰੀ।
[1]ਨਜ਼ਰ।

ਸਿਰ ਕਿਰੀਟ[1] ਜਿਹ ਉਪਮਾ ਭਾਰੀ ॥੪੫॥
[1]ਮੁਕਟ ਸਿਰ ਤੇ।

ਲਏ ਛਤਰ ਆਏ ਭ੍ਰਿਤ ਪਾਛੇ।
ਸ਼ਸ਼ਿ ਸਮ[1] ਮੁਕਤਾ ਝਾਲਰ[2] ਆਛੇ।
[1]ਚੰਦਰਮਾਂ ਵਤ (ਸਫੈਦ)। [2]ਮੋਤੀਆਂ ਦੀ ਝਾਲਰ।

ਚਮਰ[1] ਚਾਰੁ ਢੋਰਤਿ[2] ਚਹੁਂ ਓਰੇ।
[1]ਚੌਰ। [2]ਝੁੱਲ ਰਹੇ ਹਨ।

ਬਿਜਨ ਸੁਭਗ[1] ਆਨਜੋ ਤਿਹ ਦੌਰੇ[2†] ॥੪੬॥
[1]ਸ੍ਰੇਸ਼ਟ ਪੱਖਾਂ। [2]ਤਿੱਥੇ ਦੌੜਕੇ ਲਿਆਂਦਾ। [†]ਪਾ:- ਬਿਜਨ ਰੁਚਿਰ ਆਨਜੋ ਤਿਹ ਠੌਰੇ।

ਰਿਖੀਅਨ ਦੇਖਿ ਦਰਸ ਅਤਿ ਰੂਰਾ।

ਕੋਟਿਕ ਚੰਦ ਨ[1] ਮੁਖ ਛਬਿ ਪੂਰਾ। [1]ਕ੍ਰੋੜਾਂ ਚੰਦ ਨਹੀਂ ਕਰ ਸਕਦੇ।
ਅਨਿਕ ਭਾਂਤਿ ਕੀ ਉਸਤਤਿ ਕਰਿ ਕੈ।
ਬੰਦਨ ਕੀਨਿ ਦੰਡਵਤ ਪਰਿਕੈ ॥੪੭॥
ਮਨ ਪਛੁਤਾਇ ਬੰਦਿ ਦ੍ਵੈ ਹਾਥਾ।
ਕਹਿਨ ਲਗੇ -ਹੇ ਪ੍ਰਭੁ ਜਗਨਾਥਾ।
ਬਿਨ ਅਪਰਾਧ ਸ੍ਰਾਪ ਹਮ ਦੀਨਾ।
ਕਰਹੁ ਛਿਮਾਪਨ[1] ਆਪ ਪ੍ਰਬੀਨਾ- ॥੪੮॥ [1]ਮੁਆਫ।
ਸੁਨਿ ਕਰਿ ਬਿਸ਼ਨੁ ਸਕਲ ਗੁਨਖਾਨੀ।
ਮੁਸਕਤਿ ਮਧੁਰ, ਕਹਿਤ ਮ੍ਰਿਦੁ ਬਾਨੀ।
-ਤੁਮਰੋ ਦੋਖ ਨ ਯਾਂ ਮੈ ਕੋਈ।
ਯਹਿ ਸਭਿ ਸੰਮਤਿ ਮੇਰੋ[1] ਹੋਈ- ॥੪੯॥ [1]ਮੇਰੇ ਅਨੁਸਾਰ, ਮੇਰੀ ਮਰਜ਼ੀ ਮੁਜਬ।
ਅਸ ਕਹਿ ਸੁੰਦਰ ਮੰਦਰ ਮਾਂਹੀ।
ਲੇ ਬੈਸਾਰੇ ਪਿਖਿ ਸੁਖ ਪਾਹੀ।'
ਯਹਿ ਪ੍ਰਸੰਗ ਸਭਿ ਅਮਰਨ ਸੰਗਾ[1]। [1]ਦੇਵਤਿਆਂ ਨਾਲ।
ਬਿਧਿਹਿ ਸੁਨਾਯੋ ਸਹਿਤ ਉਮੰਗਾ ॥੫੦॥
'ਦਿਤੀ ਗਰਭ ਮਹਿਂ ਲਖਿਯੇ ਸੋਊ।
ਮੋ ਤੇ ਹੋਤਿ ਉਪਾਇ ਨ ਕੋਊ।
ਤੁਮ ਨ ਡਰੋ ਸ਼੍ਰੀਪਤਿ ਭਗਵਾਨਾ।
ਕਰਿ ਹੈ ਸਰਬ ਕੇਰ ਕੱਲਜਾਨਾ[1]' ॥੫੧॥ [1]ਸੁੱਖ।
ਸੁਨਿ ਕਰਿ ਸ਼ੰਕ[1] ਤਜੀ ਸੁਰ ਸਭਿਹੀ। [1]ਸੰਸਾ, ਡਰ।
ਨਿਜ ਨਿਜ ਲੋਕ ਗਏ ਚਲਿ ਤਬ ਹੀ।
ਦਿਤੀ ਬਰਖ ਸਤ ਗਰਭ[†] ਧਰਯੋ ਜਬ।

[†]ਇਹ ਬਾਤਾਂ ਸਭ ਪੌਰਾਣਕ ਕਥਾਵਾਂ ਹਨ, ਕਵਿ ਜੀ ਉਨ੍ਹਾਂ ਦੇ ਲਿਖੇ ਮੂਜਬ ਵਰਣਨ ਕਰੀ ਜਾਂਦੇ ਹਨ। ਅੱਖਰੀ ਅਰਥ ਲੈਣੇ ਭੁਲੇਖੇ ਵਿੱਚ ਪੈਣਾ ਹੈ, ਏਹ ਵਾਕਿਆਤ ਆਰਯ ਕੁਲ ਦੇ ਹਿੰਦ ਵਿੱਚ ਆਕੇ ਅਸਲੀ ਵਸਨੀਕਾਂ ਨਾਲ ਜੁੱਧ ਜੰਗ ਦੇ ਰਵਾਯਤੀ ਹਾਲਾਤ ਪੌਰਾਣਕਾਂ ਨੇ ਆਪਣੇ ਰੰਗ ਢੰਗ ਵਿੱਚ ਲਿਖੇ ਹਨ। ਅਸਲੀ ਵਸਨੀਕਾਂ ਨੂੰ ਓਹ ਦਸਯੂ, ਦੈਂਤ ਰਾਕਸ਼ਸ ਆਦਿ ਪਦਾਂ ਨਾਲ ਯਾਦ ਕਰਦੇ ਹੁੰਦੇ ਸਨ। ਅਤਯੋਕਤੀ ਨੂੰ ਓਹ ਕਵੀ ਇਕ ਭੂਸ਼ਨ (ਅਲੰਕਾਰ) ਸਮਝਿਆ ਕਰਦੇ ਸਨ, ਤੇ ਬੇਰੋਕ ਟੋਕ ਖੁੱਲ੍ਹਾਂ ਵਰਤਿਆ ਕਰਦੇ ਸਨ।

ਜਨਮ ਕਾਲ ਉਤਪਾਤ[1] ਭਏ ਤਬ ॥੫੨॥ — [1]ਉਪੱਦ੍ਰਵ।

ਤੀਨ ਲੋਕ ਮਹਿਂ ਸ਼ਬਦ ਬਿਸਾਲਾ।

ਅਤਿਸ਼ੈ[1] ਜਹਿਂ ਤਹਿਂ ਆਵ ਭੁਚਾਲਾ। — [1]ਬਹੁਤੇ।

ਦਿਸ਼ਾ[1] ਤਪਤ ਜਮੁ ਦਵ[2] ਵਡ ਲਾਗਾ। — [1]ਸਾਰੀਆਂ) ਦਿਸ਼ਾ। [2]ਦਾਵਾ ਅਗਨੀ।

ਉਲਕਾਪਾਤ[1] ਅਗਨਿ ਜਿਮ ਜਾਗਾ ॥੫੩॥ — [1]ਤਾਰੇ ਟੁੱਟਣੇ।

ਉਦੈ ਕੇਤੁ[1] ਭਾ ਅਧਿਕ[2] ਅੰਧੇਰਾ। — [1]ਬੋਦੀ ਵਾਲਾ ਤਾਰਾ। [2]ਬੜਾ।

ਰਵਿ ਸ਼ਸ਼ਿ ਪਰ ਪਰਵੇਖ[1] ਘਨੇਰਾ। — [1]ਪਰਵਾਰ।

ਬਿਨ ਘਨ[1] ਗਰਜਤਿ ਹੈ ਵਡ ਜੋਰਾ। — [1]ਬਿਨਾਂ ਬੱਦਲਾਂ ਦੇ (ਅਕਾਸ਼)।

ਸ਼ਿਵਾ[1], ਸ੍ਵਾਨ[2], ਖਰ[3] ਬੋਲਤਿ ਘੋਰਾ ॥੫੪॥ — [1]ਗਿੱਦੜ। [2]ਕੁੱਤੇ। [3]ਗਧੇ।

ਬਹੀ[1] ਪ੍ਰਚੰਡ ਵਾਯੁ[2] ਦੁਖ ਕਾਰੀ। — [1]ਵਗੀ। [2]ਤੇਜ਼ ਹਵਾ।

ਜੜ੍ਹ ਤੇ ਉਖਰ ਜਾਹਿਂ ਤਰੁ[1] ਭਾਰੀ। — [1]ਬ੍ਰਿੱਛ।

ਘੋਰ[1] ਸ਼ਬਦ[2] ਸੁਨਿ ਸਰਬ ਬਿਹੰਗਾ[3]। — [1]ਭਯਾਨਕ। [2]ਅਵਾਜ਼। [3]ਸਾਰੇ ਪੰਛੀ।

ਗਿਰਹਿਂ ਨਿਡਯ[1] ਤੇ[†] ਜਨੁ ਹ੍ਵੈ ਭੰਗਾ[2] ॥੫੫॥ — [1]ਆਲ੍ਹਣੇ। [2]ਨਾਸ਼ ਹੋਏ, ਮਰੇ ਹੋਏ। [†]ਪਾ:- ਗਿਰਹਿਂ ਡਾਰ ਤੇ।

ਕਾਨਨ ਕੇ ਪਸੁ ਭਏ ਦੁਖਾਰੇ।

ਭੈ ਕਰਿ ਮੂਤ੍ਰ ਮਲਾਦਿਕ ਡਾਰੇ[1]। — [1]ਸੁੱਟਦੇ ਸਨ।

ਧਰ ਪਰ ਧਾਰਾਧਰ ਪੂੰਧਾਰੀ[1][†]। — [1]ਧਰਤੀ ਉੱਤੇ ਬੱਦਲ ਪੂੰ (ਪਾਕ) ਦੀ ਧਾਰ ਸਿੱਟਦੇ ਸੀ। [†]ਪਾ:-ਧਰ ਪਰ ਧਾਰ ਰੁਧਿਰ ਪੂੰ ਧਾਰੀ ਧਰਤੀ ਪਰ ਲਹੂ ਪਾਕ ਦੀ ਧਾਰ ਵਗਦੀ ਸੀ।

ਸ੍ਰਵਹਿਂ ਸਥਨ[1] ਗੋ[2] ਸ਼੍ਰੋਣਿਤ ਸਾਰੀ[†] ॥੫੬॥ — [1]ਨਿਕਲਦਾ ਸੀ ਥਣਾਂ ਵਿਚੋਂ। [2]ਗਊਆਂ ਦੇ। [†]ਕਵਿ ਜੀ ਨੇ ਸਾਰੇ ਖੋਟੇ ਲੱਛਣ ਏਥੇ ਗਿਣ ਦਿਖਾਏ ਹਨ।

ਸਰਬ ਅਮੰਗਲ[1] ਪਿਖਿ ਭੈਕਾਰੇ। — [1]ਅਸ਼ੁਭ (ਲੱਛਣ)।

ਪ੍ਰਲੈ ਕਾਲ ਮਨ ਮਨੁਜ ਬਿਚਾਰੇ।

ਮਹਾਂ ਤ੍ਰਾਸ ਭਾ ਪ੍ਰਜਾ ਮਝਾਰੀ।

ਜਨਮੇ ਦੈਂਤ ਦੇਹਿ ਜਿਨ ਭਾਰੀ ॥੫੭॥

ਥੋਰਨ ਦਿਨ ਮਹਿਂ ਬਧਯੋ ਸਰੀਰਾ।

ਨਭ ਲੌਂ[1] ਮੁਕਟ[2] ਭਏ ਵਡ ਬੀਰਾ। — [1]ਅਕਾਸ਼ ਤੱਕ। [2]ਸੀਸ।

ਹਿਰੰਨਾਛ ਧਰਿ ਗਦਾ[1] ਸਕੰਧੁ[2] ॥ — [1]ਗੁਰਜ। [2]ਮੋਢੇ (ਉੱਤੇ)।
ਕੀਨ ਦਿਗਬਿਜੈ[1] ਭਾ ਮਤਿ ਅੰਧੁ[2] ॥੫੮॥ — [1]ਚੁਫੇਰੇ ਫਤੇ। [2]ਅੰਧਾ।
ਜਿਉਂ ਖਗੇਸ਼[1] ਤੇ ਅਹਿ[2] ਭੈ ਮਾਨੇ। — [1]ਗਰੁੜ। [2]ਸਰਪ।
ਤਜੋਂ ਰਣ ਤਜਿ ਸੁਰ[1] ਸਰਬ ਪਲਾਨੇ। — [1]ਦੇਵਤੇ।
ਜਬਹਿ ਨਿਪੁੰਸਕ[1] ਅਮਰ ਨਿਹਾਰੇ[2]। — [1]ਖੁਸਰੇ। [2]ਦੇਖੇ।
ਗਰਜਯੋ ਘੋਰ[1] ਗਰਬ[2] ਉਰਧਾਰੇ ॥੫੯॥ — [1]ਭਯਾਨਕ। [2]ਹੰਕਾਰ।
ਕਰ[1] ਧਰਿ ਗਦਾ ਉਦਧਿ[2] ਮਹਿਂ ਗਵਨਾ[3]। — [1]ਹੱਥ ਵਿਚ। [2]ਸਮੁੰਦਰ। [3]ਵਿਚ ਗਿਆ।
ਗਯੋ ਬਰੁਣ ਕੋ[1] ਜਿਹ ਠਾਂ[2] ਭਵਨਾ[3]। — [1]ਗਿਆ ਵਰਣ ਦਾ। [2]ਜਿੱਥੇ। [3]ਘਰ ਸੀ।
ਕਹਿਨ ਲਗਯੋ 'ਤੁਮ ਸੂਰ ਕਹਾਵਹੁ।
ਹਮ ਸੋਂ ਉਠਿ ਕਰਿ ਜੁੱਧ ਮਚਾਵਹੁ ॥੬੦॥
ਸੁਨਯੋ ਕਾਨ ਮੈਂ, ਹੋ ਬਲ ਭਾਰੀ।
ਪੂਰਬ ਜੀਤੇ ਤੋਹਿ[1] ਸੁਰਾਰੀ[2]।' — [1]ਤੂੰ ਨੇ। [2]ਦੇਵਤਿਆਂ ਦੇ ਵੈਰੀ ਭਾਵ ਦੈਂਤ।
ਸੁਨਿ ਕਰਿ ਬਰੁਣ ਕਹੀ ਅਸਬਾਨੀ।
'ਮੈਂ ਨਹਿਂ ਤੇਰੇ ਜੋਰ ਸਮਾਨੀ[1] ॥੬੧॥ — [1]ਬਰਾਬਰ।
ਤੁਝਹਿ ਜੁੱਧ ਮਹਿਂ ਤੋਖਨਹਾਰੁ[1]। — [1]ਪ੍ਰਸੰਨ ਕਰਨ ਵਾਲਾ।
ਬਿਨ ਪਦਮਾਪਤਿ[1] ਕੋ ਨ ਨਿਹਾਰੂੰ। — [1]ਵਿਸ਼ਨੂੰ।
ਜਾਹੁ ਰਸਾਤਲ[1] ਮਿਲ ਤੁਝ ਤਾਈਂ। — [1]ਪਾਤਾਲ।
ਹਨਿ ਹੈ ਠਾਨਿ[1] ਬਿਸਾਲ[2] ਲਰਾਈ' ॥੬੨॥ — [1]ਕਰਕੇ। [2]ਬੜੀ।
ਇਤੀ[1] ਕਥਾ ਇਹ ਲਖਿ ਮਰਦਾਨੇ[2]! — [1]ਇਤਨੀ। [2]ਹੇ ਮਰਦਾਨੇ!
ਅਬ ਸੁਨਿ ਜਯੋਂ ਬਰਾਹ ਪ੍ਰਗਟਾਨੇ।
ਪੂਰਬ[1] ਬਿਧਿ ਤੇ[2] ਮਨ[3] ਸਤਰੂਪਾ[4]। — [1]ਪਹਿਲੇ। [2]ਬ੍ਰਹਮਾਂ ਤੋਂ। [3]ਨਾਮ ਪੁੱਤ੍ਰ ਦਾ। [4]ਨਾਮ ਪੁੱਤਰੀ ਦਾ।
ਨਰ ਤਿਯ[1] ਉਪਜੇ ਗੁਣਨ ਅਨੂਪਾ ॥੬੩॥ — [1]ਪੁਰਸ਼ ਇਸਤ੍ਰੀ।
ਬਿਧਿ ਸੋਂ[1] ਕਹੈਂ 'ਬਿਨੈ ਸੁਨਿ ਲੀਜੈ। — [1]ਬ੍ਰਹਮਾਂ ਨੂੰ।
ਅਪਨੀ ਸੇਵ ਹਮਹਿਂ ਕੁਛ ਦੀਜੈ।
ਪੁੱਤ੍ਰ ਸਿੱਖ ਕੀ ਇਹ ਸੁਭ ਰੀਤੀ[1]। — [1]ਪੁੱਤ੍ਰ ਤੇ ਸਿੱਖ ਲਈ ਇਹ ਰੀਤੀ ਸ਼ੁਭ ਹੈ

ਗੁਰ ਪਿਤ ਆਇਸ[1] ਕਰਹਿ ਸਪ੍ਰੀਤੀ ॥੬੪॥ — [1]ਗੁਰੂ ਤੇ ਪਿਤਾ ਦੀ ਆਗਜਾ।
ਤਾਂ ਤੇ ਹਮ ਕੋ ਉਚਿਤ ਗੁਸਾਈਂ!
ਦਯਾ ਧਾਰਿ ਨਿਜ ਦੇਹੁ ਬਤਾਈ।'
ਸੁਨਿ ਮਨ ਕੇ ਅਸ ਬੈਨ ਬਿਧਾਤਾ[1]। — [1]ਬ੍ਰਹਮਾਂ।
ਬੋਲਤਿ ਭਯੋ 'ਸੁਨਹੁ ਹੇ ਤਾਤਾ[1]! ॥੬੫॥ — [1]ਹੇ ਪੁੱਤ੍ਰ!
ਤੁਮ ਪਰ ਮੈਂ ਸੁ ਪ੍ਰਸੰਨ ਮਹਾਨਾ।
ਦੰਪਤਿ†[1] ਰਹਹੁ ਸਹਿਤ ਕੱਲਜਾਨਾ। — [1]ਇਸਤ੍ਰੀ ਭਰਤਾ। †ਪਾ:-ਦਿਪਤ।
ਜੇ ਕਰਿ ਮਮ ਸੇਵਾ ਤੁਮ ਮਾਂਗੀ।
ਅਸ ਪ੍ਰਕਾਰ ਕੀਜੈ ਅਨੁਰਾਗੀ ॥੬੬॥
ਨਿਜ ਸਰੀਰ ਤੇ ਸੁਤ ਉਪਜਾਵਹੁ।
ਧਰਮ ਸਹਿਤ ਛਿਤ[1] ਰਾਜ ਕਮਾਵਹੁ। — [1]ਪ੍ਰਿਥਵੀ ਦਾ।
ਮਖ[1] ਕਰਿ ਜਜਹੁ[2] ਬਿਸ਼ਨੁ ਗੁਨ ਖਾਨੀ। — [1]ਯੱਗ। [2]ਪੂਜੋ।
ਪ੍ਰਜਾਰੱਖਯ[1] ਅਬ ਕਰਹੁ ਮਹਾਨੀ ॥੬੭॥ — [1]ਪ੍ਰਜਾ ਦੀ ਰੱਖਿਆ।
ਜਿਨ ਸ਼੍ਰੀ ਪ੍ਰਭੁ ਨਹਿਂ ਤੋਖਨ[1] ਕੀਨੋ। — [1]ਪ੍ਰਸੰਨ।
ਮੰਦ ਭਾਗ ਜਗ ਅਪਜਸ[1] ਲੀਨੋ। — [1]ਬਦਨਾਮੀ।
ਹਰਿ ਕੌ ਜਜਨ[1]† ਪ੍ਰਜਾ ਰਖਵਾਰੀ। — [1]ਪੂਜਣਾ। †ਪਾ:-ਭਜਨ।
ਇਹ ਸੇਵਾ ਵਡ ਜਾਨ ਹਮਾਰੀ' ॥੬੮॥
ਸੁਨਿ ਕਰਿ ਮਨੁ ਬੋਲਯੋ ਬਿਧਿ ਸਾਥੇ।
ਰਾਵਰ ਕੀ ਆਇਸੁ ਮਮ ਮਾਥੇ।
ਮੈਂ ਅਰ ਪਰਜਾ[1] ਸਰਬ[2] ਸਮੇਤਾ। — [1]ਮੈਂ ਤੇ ਪਰਜਾ। [2]ਸਾਰਿਆਂ ਦੇ।
ਜਲ ਮਹਿਂ ਧਰਾ[1] ਨ ਪਾਇ ਨਿਕੇਤਾ[2] ॥੬੯॥ — [1]ਧਰਤੀ ਤਾਂ ਪਾਣੀ ਵਿੱਚ ਹੈ। [2]ਘਰ ਨਹੀਂ ਪੈ ਸਕਦਾ।
ਕਿਹ ਸਥਾਨ ਰਹਿ ਰਾਜ ਕਮਾਵੌਂ?
ਰੱਛ[1] ਪ੍ਰਜਾ ਕੋ ਕਹਾਂ[2] ਬਸਾਵੌਂ[3]? — [1]ਰੱਖਿਆ ਕਰਕੇ। [2]ਕਿੱਥੇ। [3]ਵਸਾਊਂਗਾ।
ਜੇ ਅਸ† ਬਿਧਿ ਕੀ ਚਾਹਿ ਤੁਮਾਰੀ। — †ਪਾ:-ਇਸ।
ਕਿਸੁ ਜਤਨ ਲਿਹੁ ਧਰਨਿ[1] ਉਧਾਰੀ' ॥੭੦॥ — [1]ਧਰਤੀ ਨੂੰ।

ਸੁਨਿ ਕਰਿ ਯੋਂ, ਬਿਧਿ ਕਰਤਿ ਬਿਚਾਰਾ।
-ਪਹਿਲੇ ਜਲ ਮੈਂ ਪਿਯੋ[1] ਅਪਾਰਾ[2]। [1]ਪੀਤਾ ਸੀ। [2]ਬਹੁਤ।
ਹੋਈ ਹੁਤੀ[1] ਨਗਨ[2] ਜਬ ਅਵਨੀ[3]। [1]ਹੋਈ ਹੋਈ ਸੀ। [2]ਨੰਗੀ। [3]ਪ੍ਰਿਥਵੀ।
ਰਚੀ ਪ੍ਰਜਾ ਤਬ ਬਹੁ ਬਿਧਿ ਰਵਨੀ[1] ॥੨੧॥ [1]ਸੁੰਦਰ।
ਅੱਪ੍ਰਮਾਨ[1] ਜਲ ਬਧਯੋ ਬਹੋਰੀ। [1]ਬੇਅੰਦਾਜ਼ਾ।
ਸਗਰੀ ਧਰਨਿ ਲੀਨਿ ਅਬ ਬੋਰੀ।
ਕਿਸ ਪ੍ਰਕਾਰ ਇਸ ਵਹਿਰ ਟਿਕਾਊਂ।
ਨਾਨਾ ਬਿਧਿ ਕੀ ਰਚਨ ਰਚਾਊਂ ॥੨੨॥
ਨਾਭਿ ਕਮਲ ਤੇ ਜਨਮ ਭਯੋ ਜਬ।
ਜਗਤ ਰਚਨ ਪ੍ਰਭੁ ਆਇਸੁ ਦੀ ਤਬ।
ਨਹਿਂ ਮੋ ਤੇ ਅਬ ਹੋਤਿ ਉਪਾਈ।
ਕਰਹਿਂ ਆਪ ਜਗਦੀਸ਼[1] ਸਹਾਈ- ॥੨੩॥ [1]ਜਗਤ ਦੇਈ ਸ੍ਵਰ।

ਦੋਹਰਾ: [1]ਸੋਚਦਾ। [2]ਨਾਸਕਾ ਦੇ। [3]ਛੇਕ।
ਚਿੰਤਤਿ[1] ਭਯੋ ਬਿਸਾਲ ਜਬ, ਹੁਤੇ ਜੁ ਨਾਸਨ[2] ਛੇਕ[3]।
ਤਿਨ ਕੇ ਪ੍ਰਗਟ ਬਰਾਹ[1] ਭੇ[2], ਜੇ ਜਗ ਧਰਨੀ ਟੇਕ[3] ॥੨੪॥ [1]ਸੂਰ। [2]ਹੋਏ। [3]ਧਰਤੀ ਦਾ ਆਸਰਾ।

ਚੌਪਈ: [1]ਨਿਕਲੇ। [2]ਪਹਿਲੇ। [3]ਅੰਗੂਠੇ ਦੇ। [4]ਬਰਾਬਰ।
ਨਿਕਸੇ[1] ਪ੍ਰਿਥਮ[2] ਅੰਗੁਸ਼ਟ[3] ਸਮਾਨਾ[4]।
ਚਢਿ ਅਕਾਸ਼ ਮਹਿਂ ਬਧੇ ਮਹਾਨਾ।
ਅਚਰਜ ਭਏ ਦੇਖਿ ਸੁਰ[1] ਸਾਰੇ। [1]ਦੇਵਤੇ।
ਲਖਿ[1] ਹਰਿ[2] ਜੈ ਜੈ ਸ਼ਬਦ ਉਚਾਰੇ ॥੨੫॥ [1]ਜਾਣਕੇ। [2]ਵਿਸ਼ਨੂੰ।
ਘੁਰ ਘੁਰ ਮੁਖ ਤੇ ਕਰਿ ਤਿਹ ਕਾਲਾ।
ਸੁੰਘਤਿ ਸੂਕਰ[1] ਸਰਸ[2] ਕ੍ਰਿਪਾਲਾ। [1]ਸੂਰ। [2]ਸਮਾਨ।
ਉੱਜਲ ਰਦਨ[1] ਚੰਦ੍ਰਮਾ ਨਜਾਈਂ[2]। [1]ਦੰਦ ਚਿੱਟੇ। [2]ਵਰਗੇ।
ਪੂਛ ਬਾਲ ਵਡ ਊਚ ਉਠਾਈ ॥੨੬॥

ਰੋਮ ਸਕੰਧ[1] ਕਠਨ[2] ਝਵਰਾਏ[3]। [1]ਮੋਢੇ ਦੇ। [2]ਸਖਤ। [3]ਹਿਲਾਏ।
ਮੇਘ[1] ਖੁਰਨ ਸੋਂ[2] ਸਭਿ ਬਿਲਗਾਏ[3]। [1]ਬੱਦਲ। [2]ਖੁਰਾਂ ਨਾਲ। [3]ਵੱਖੋ ਵੱਖ ਕੀਤੇ।
ਦੇਖਤਿ ਸਰਬ ਦੇਵਤਨ ਤਬ ਹੀ।
ਸ੍ਰੀ ਬਰਾਹ ਪ੍ਰਵਿਸ਼ੇ[1] ਜਲ ਜਬ ਹੀ ॥੭੭॥ [1]ਅੰਦਰ ਵੜੇ।
ਅਹਿਰਨ ਸਮ[1] ਜੇ ਅੰਗ ਕਠੋਰਾ[2]। [1]ਲੋਹੇ ਦੀ ਅਹਿਰਨ ਵਤ। [2]ਸਖਤ।
ਮਨਹੁ ਜਲਧਿ[1] ਕੀ ਕੁੱਖਜਨ[2] ਫੋਰਾ[3]। [1]ਸਮੁੰਦਰ। [2]ਵੱਖੀਆਂ। [3]ਤੋੜੀਆਂ।
ਸਰਬ[1] ਵਾਰ ਕੋ[2] ਦੀਨ ਬਿਦਾਰੀ[3]। [1]ਸਾਰੇ। [2]ਪਾਣੀ ਨੂੰ। [3]ਦੂਰ ਕੀਤਾ।
ਗਏ ਰਸਾਤਲ[1] ਥਾਨ ਮਝਾਰੀ[2] ॥੭੮॥ [1]ਪਾਤਾਲ। [2]ਵਿੱਚ।
ਪੂਰਬ ਜਹਿਂ ਸੋਵਨ ਕੀ ਥਾਈਂ।
ਤਹਿਂ ਤੇ ਧਰਨੀ ਲੀਨਿ ਉਠਾਈ।
ਗਵਨੇ ਤਬ ਦੰਤਨ ਪਰ[1] ਧਾਰੀ। [1]ਦੰਦਾਂ ਉੱਤੇ।
ਸ੍ਰੀ ਬਲਵੰਤ ਲਸੇ ਛਬਿ ਭਾਰੀ ॥੭੯॥
ਤਹਿਂ ਹਿਰੰਨਾਛ ਬਹੁਨ[1] ਕੋ ਪ੍ਰੇਰਾ[2]। [1]ਵਰੁਣ ਦਾ। [2]ਪ੍ਰੇਰਿਆ ਹੋਇਆ।
ਮਿਲਜੋ ਪੰਥ[1] ਮਹਿਂ ਗਰਬ ਘਨੇਰਾ। [1]ਰਾਹ।
ਅੱਗ੍ਰ[1] ਦੰਤ[2] ਧਰਨੀ[3] ਧਰਿ ਆਵਤਿ। [1]ਅੱਗੇ। [2]ਦੰਦਾਂ ਉੱਤੇ। [3]ਧਰਤੀ।
ਬਲੀ ਦੁਰਦ[1] ਜਿਉਂ ਸ਼ੋਭ ਬਢਾਵਤਿ[2] ॥੮੦॥ [1]ਹਾਥੀ। [2]ਵਧਾਏ ਹੋਏ।
ਦੇਖਿ ਦੈਂਤ ਕਿਯ ਸ਼੍ਰੋਣਤ ਨੈਨਾ[1]। [1]ਲਾਲ ਨੇਤ੍ਰ।
ਮੁਖ ਤੇ ਬਹੁ ਬੋਲਤਿ ਦੁਰਬੈਨਾ।
'ਹਮਹਿਂ ਰਸਾਤਲ[1] ਬਿਧਿ[2] ਦਿਯ ਸਾਰੋ। [1]ਪਾਤਾਲ। [2]ਬ੍ਰਹਮਾ ਨੇ।
ਤਜਿ ਛਿਤਿ ਕੋ, ਨਤੁ[1] ਅਬ ਤੁਝ ਮਾਰੋਂ' ॥੮੧॥ [1]ਨਹੀਂ ਤਾਂ।
ਅਸ ਕਹਿ ਲੇ ਕਰਿ ਗਦਾ ਚਲਾਈ।
ਹਨਿ ਕਰਿ[†] ਗਦਾ ਜੁ ਧਰਨ ਗਿਰਾਈ। [†]ਪਾ:- ਹਰਿਕਰ।
ਨਭ ਮਹਿਂ ਠਾਢੇ[1] ਦੇਵ ਬਿਲੋਕਤਿ। [1]ਅਕਾਸ਼ ਵਿਚ ਖੜੇ।
ਹਾਹਾਕਾਰ ਕਰਤਿ ਮਤਿ ਸ਼ੋਕਤਿ[1] ॥੮੨॥ [1]ਸ਼ੋਕਵਾਨ ਬੁੱਧੀ।
ਤਿਹ ਛਿਨ ਦੇਖ ਨਿਰਾਯੁਧ[1] ਹਰਿ ਕੋ। [1]ਸ਼ਸਤ੍ਰਾਂ ਤੋਂ ਬਿਨਾਂ।
ਕਰਜੋ ਨ ਦੈਤ ਵਾਰ ਨਿਜ ਕਰ ਕੋ।
ਧਰਮ ਯੁੱਧ ਕੋ ਰਿਦੇ ਬਿਚਾਰੀ।

ਰਹਜੋ ਠਾਂਢ ਤਿਹ ਥਾਨ ਅਗਾਰੀ
॥੮੩॥
ਸ੍ਰੀ ਬਰਾਹ ਤਬ ਚੱਕ੍ਰ[1] ਬੁਲਾਵਾ। [1]ਇਕ ਗੋਲ ਸ਼ਸਤ੍ਰ।
ਕੋਟ ਸੂਰ ਸਮ ਤਤ ਛਿਨ ਆਵਾ।
ਅਸੁਰ ਬਲੀ ਦੇਖਜੋ ਜਿਹ ਕਾਲਾ।
ਹ੍ਵੈ ਸਮੀਪ ਕਿਯੇ ਜੁੱਧ ਬਿਸਾਲਾ
॥੮੪॥
ਹਰਿ ਕੀ ਦਿਸ਼ ਪੁਨ ਗਦਾ ਚਲਾਈ।
ਕਿਯੇ ਕ੍ਰੋਧ ਬਲ ਸਰਬ ਲਗਾਈ।
ਆਵਤਿ ਗਹੀ ਤਬਹਿ ਜਗਤੇਸ਼ਾ।
ਜਿਉਂ ਸਰਪਨਿ ਕੋ ਗਹਿਤਿ ਖਗੇਸ਼ਾ[1] [1]ਗਰੁੜ।
॥੮੫॥
ਨਿਫਲ ਘਾਤ ਲਖਿ ਦੈਤਨ ਰਾਯਾ।
ਰਚੀ ਬਿਸਾਲ ਆਸੁਰੀ ਮਾਯਾ।
ਪੌਨ ਪ੍ਰਚੰਡ[1] ਵਰਖ[2] ਰਜ[3] ਛਾਈ। [1]ਤੇਜ। [2]ਮੀਂਹ। [3]ਧੂੜੀ, ਅਨ੍ਹੇਰੀ।
ਸੰਘਨ[1] ਘਨ[2] ਤੜਿਤਾ[3] ਚਮਕਾਈ [1]ਘਨੇ। [2]ਬੱਦਲਾਂ ਵਿਚੋਂ। [3]ਬਿਜਲੀ।
॥੮੬॥
ਅਸਤ[1] ਰੁਧਿਰ[2] ਪੂੰ[3] ਕਚ[4] ਮਲ† ਮੂਤਾ। [1]ਹੱਡ। [2]ਲਹੂ। [3]ਪਾਕ। [4]ਵਾਲ। †ਪਾ:-ਕਸਮਲ।
ਬਰਖਤਿ[1] ਪ੍ਰਗਟੇ ਦਾਨਵ[2] ਭੂਤਾ। [1]ਵਰਖਾ ਹੋਈ। [2]ਦੈਂਤ।
ਧਰਿ ਧਰਿ ਮਾਰਹਿਂ ਮਾਰ ਪੁਕਾਰਹਿਂ।
ਛਿੰਦ ਭਿੰਦ[1] ਬਹੁ ਘਾਤ[2] ਪ੍ਰਹਾਰਹਿਂ[3] [1]ਛਲ ਵਲ (ਨਾਲ)। (ਅ) ਛੇਦਨ ਭੇਦਨ (ਵਾਸਤੇ)। [2]ਦਾਉ। [3]ਮਾਰਦੇ ਹਨ।
॥੮੭॥
ਅਸ ਪ੍ਰਕਾਰ ਕੀ ਪਿਖਿ ਕਰਿ ਮਾਯਾ।
ਸ੍ਰੀ ਬਰਾਹ ਚੱਕਰ ਚਮਕਾਯਾ।
ਕਰੀ ਦੂਰ ਤਤਛਿਨ ਮਹਿਂ ਸੋਊ।
ਕਰਨ ਲਗੇ ਰਣ ਗਰਜਤਿ ਦੋਊ
॥੮੮॥
ਕਰਹਿਂ ਪ੍ਰਹਾਰ[1] ਗਦਾ ਸਰਬੰਗਾ[2]। [1]ਮਾਰਨਾ। [2]ਸਾਰੇ ਅੰਗਾਂ ਵਿਚ।
ਅਰੁਣ[1] ਸਰੀਰ ਰੁਧਿਰ[2] ਕੇ ਸੰਗਾ। [1]ਲਾਲ। [2]ਲਹੂ।
ਬਹੁਰ ਲਰਹਿਂ ਕਰਿ ਮੁਸ਼ਟਨ[1] ਮਾਰੀ। [1]ਮੁੱਕਿਆਂ ਦੀ ਮਾਰ।

ਬੱਜ੍ਰ ਸਮਾਨ ਨਾਦ[1] ਹ੍ਵੈ ਭਾਰੀ ॥੮੯॥ [1]ਅਵਾਜ਼।
ਅਧਿਕ ਕ੍ਰੋਧ ਕਰਿ ਸ਼੍ਰੀ ਭਗਵੰਤਾ।
ਸਿਰ ਮਹਿਂ ਮੁਸ਼ਟਿਕ[1] ਹਨੀ ਤੁਰੰਤਾ। [1]ਇਕ ਮੁੱਕਾ।
ਖਾਇ ਭੁਵਾਰਿ[1] ਗਿਰਜੋ ਤਬ ਐਸੇ। [1]ਭੁਵਾਲੀ।
ਪੌਨ ਬੇਗ ਤੇ ਤਰੁ[1] ਧਰ ਜੈਸੇ ॥੯੦॥ [1]ਬ੍ਰਿੱਛ।
ਜਜੋਂ ਬ੍ਰਿਤਿ ਕੋ[1] ਪੁਰਹੂਤ[2] ਗਿਰਾਵਾ। [1]ਬ੍ਰਿਤਾਸੁਰ ਨਾਮੇ ਦੈਂਤ ਨੂੰ। [2]ਇੰਦਰ ਨੇ।
ਤਜੋਂ ਪਰਸਿਰ[1] ਕੇ ਬਚ ਬਿਥਰਾਵਾ[2]। [1]ਸਿਰ ਉਪਰਲੇ। [2]ਖਿਲਾਰੇ ਕੇਸ।
ਸ਼੍ਰੀ ਪ੍ਰਭੁ ਕਰ ਤੇ ਮ੍ਰਿਤੂ[1] ਨਿਹਰਿਕੈ[2]। [1]ਮੌਤ। [2]ਦੇਖ ਕੇ।
ਕਹਹਿਂ 'ਧੰਨ' ਸੁਰ ਬਚਨ ਉਚਰਿਕੈ ॥੯੧॥
'ਜੈ ਜੈ ਜੈ' ਧੁਨਿ ਕਰਿ ਚਹੁੰ ਘਾਈ।
ਹਰਖ ਪੁਸ਼ਪ ਬਰਖਾ ਬਰਖਾਈ।
ਤਿਹ ਕੋ ਮਾਰਿ ਧਰੀ ਪੁਨ ਧਰਨੀ।
ਕਰਿ ਬੰਦਨ ਸੁਰ ਉਸਤਤਿ ਬਰਨੀ' ॥੯੨॥
ਸ਼੍ਰੀ ਅੰਗਦ ਜੀ ਸੁਨਿ ਇਸ ਭਾਂਤੀ।
ਕਹੀ ਕਥਾ ਸ਼੍ਰੀ ਗੁਰੂ ਸੁਹਾਤੀ।
ਮਰਦਾਨਾ ਸੁਨਿ ਕਰਿ ਹਰਖਾਨਾ।
ਪੁਨ ਆਗੇ ਕੋ ਕੀਨ ਪਯਾਨਾ ॥੯੩॥

ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸ਼੍ਰੀ ਬੈਰਾਹ' ਪ੍ਰਸੰਗ ਬਰਨਨੰ ਨਾਮ ਸੱਤਰਮੋ ਅਧਜਾਯ ॥੭੦॥

## ੨੧. [ਅਕਾਲ ਪੁਰਖ ਮੰਗਲ। ਧ੍ਰੂਵ ਪ੍ਰਸੰਗ]

੨੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੨

{ਰਾਜਾ ਪ੍ਰਿਅਬ੍ਰਤ} ॥੧੦॥

ਦੋਹਰਾ:

**ਅਲਖ ਅਭੇਖ ਅਨੰਤ ਪ੍ਰਭੁ, ਜਿੰਹ ਗਤਿ ਲਖੀ ਨ ਜਾਹਿ।**

ਅਲਖ=ਜੋ ਲਖਿਆ ਨ ਜਾਵੇ, ਜੋ ਨਜ਼ਰ ਨਾ ਆਵੇ, ਜੋ ਇੰਦ੍ਰਿਆਂ ਤੇ ਗਿਆਨ ਤੋਂ ਪਰੇ ਹੋਵੇ। [ਸੰ. - ਅਲਕਸ਼]। ਅਭੇਖ=ਜਿਸ ਦਾ ਭੇਖ ਨਾ ਹੋਵੇ। ਭੇਖ=[ਸੰਸ; ਵੇਖ]=ਗਹਣਾ, ਲਿਬਾਸ, ਚਿੰਨ੍ਹ। ਮੁਰਾਦ ਹੈ ਰੂਪ, ਰੇਖ, ਰੰਗ। ਅਭੇਖ=ਜੋ ਰੂਪ ਰੇਖ ਰੰਗ ਤੋਂ ਨਿਆਰਾ ਹੋਵੇ। ਅਨੰਤ=ਜਿਸ ਦਾ ਅੰਤ ਨਾ ਹੋਵੇ, ਉਸ ਦਾ ਆਦਿ ਭੀ ਨਹੀਂ ਹੁੰਦਾ। ਮੁਰਾਦ ਹੈ ਬੇਹਦ। ਗਤਿ=ਹਾਲਤ, ਦਸ਼ਾ, ਚਾਲ, ਪ੍ਰਾਪਤੀ, ਪ੍ਰਾਪਤੀ ਦੀ ਡੋਲ, ਮੁਰਾਦ ਹੈ ਕਿ ਅਨੰਤ, ਅਰੂਪ, ਅਲਖ ਹੋਕੇ ਜਿਸ ਹਾਲ ਓਹ ਹੈ ਉਸ ਹਾਲ ਦਾ ਪਤਾ ਬੀ ਨਹੀਂ ਲਿਖਿਆ ਜਾ ਸਕਦਾ।

**ਬੰਦਨ ਪਦ ਅਰਬਿੰਦ ਤਿਹ, ਡਾਢਾ ਬੇ ਪਰਵਾਹਿ† ॥੧॥**

†'ਡਾਢਾ ਬੇ ਪਰਵਾਹ' ਪੰਜਾਬੀ ਮੁਹਾਵਰਾ ਹੈ। ਇਕ ਲਿਖਤੀ ਨੁਸਖੇ ਵਿਚ-ਭਾਰੀ ਬੇ ਪਰਵਾਹ-ਬੀ ਪਾਠ ਵੇਖਿਆ ਹੈ। ਇਕ ਲਿਖਤੀ ਤੇ ਛਾਪੇ ਵਿੱਚ-ਠਾਢਾ-ਪਾਠ ਡਿੱਠਾ ਹੈ, ਜੋ ਹਿੰਦੀ ਪਦ ਤਾਂ ਠੀਕ ਹੈ, ਪਰ ਹਿੰਦੀ ਮੁਹਾਵਰੇ ਵਿੱਚ ਪਾਠ ਠਾਢਾ ਠੀਕ ਨਹੀਂ। ਅਰਥ ਦੀ ਸਫਲਤਾ-ਡਾਢਾ ਬੇ ਪਰਵਾਹ-ਵਿੱਚ ਹੈ।

ਅਰਥ:

(ਜੋ) ਵਾਹਿਗੁਰੂ ਅਲੱਖ ਅਭੇਖ ਤੇ ਅਨੰਤ ਹੈ (ਅਰ ਐਸਾ ਹੋਣ ਕਰਕੇ) ਜਿਸ ਦੀ ਗਤੀ ਲਖੀ ਨਹੀਂ ਜਾਂਦੀ, (ਤੇ ਜੋ) ਬੜਾ ਬੇ ਪਰਵਾਹ ਹੈ, ਤਿਸ ਦੇ ਚਰਨਾਂ ਕਮਲਾਂ ਪਰ ਨਮਸਕਾਰ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

**ਸ਼੍ਰੀ ਅੰਗਦ ਜੀ! ਸੁਨਿ ਇਤਿਹਾਸੂ।**

ਇਸ ਅਧ੍ਯਾਯ ਵਿੱਚ ਧ੍ਰੂ ਦੀ ਕਥਾ ਹੈ, ਜਿਵੇਂ ਪੁਰਾਣਾਂ ਵਿੱਚ ਵਰਣਿਤ ਹੈ ਤਿਵੇਂ ਇਥੇ ਕਵੀ ਜੀ ਨੇ ਦਿੱਤੀ ਹੈ। ਜਿਸ ਜਨਮ ਸਾਖੀ ਤੋਂ ਆਪ ਨੇ ਕਥਾ ਲਈ ਹੈ ਉਸ ਵਿੱਚ ਗੁਰੂ ਜੀ ਦੀ ਧ੍ਰੂ ਨਾਲ ਭੇਟ ਹੈ, ਪਰ ਇਹ ਕਥਾ ਮਰਦਾਨੇ ਨੂੰ ਸੁਣਾਈ ਨਹੀਂ ਲਿਖੀ। ਪੁਰਾਤਣ ਜਨਮ ਸਾਖੀ ਵਿੱਚ ਭੀ ਨਹੀਂ ਹੈ, ਤੇ ਨਾ ਹੀ ਭਾਈ ਮਨੀ ਸਿੰਘ ਜੀ ਵਾਲੀ ਜਨਮ ਸਾਖੀ ਵਿੱਚ ਹੈ।

ਗੁਰਮਤਿ ਵਿਚ ਧ੍ਰੂ ਜੀ ਨੂੰ ਭਗਤ ਕਰਕੇ ਮੰਨਿਆਂ ਹੈ ਤੇ ਉਸ ਦੀ ਭਗਤੀ ਨਾਲ ਪਰਮ ਗਤੀ ਹੋਈ ਬੀ ਮੰਨੀ ਹੈ, ਤੇ ਭਗਤੀ ਦੇ ਦ੍ਰਿਸ਼ਟਾਂਤਾਂ ਵਿੱਚ ਇਸ ਦਾ ਬਹੁਤ ਵੇਰ ਜ਼ਿਕਰ ਆਯਾ ਹੈ ਤੇ ਭਾਈ ਗੁਰਦਾਸ ਜੀ ਨੇ ਸਾਖੀ ਬੀ ਇਤਨੀ ਕੁ ਲਿਖੀ ਹੈ:-

ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰ ਪਿਉ ਕੁੱਛੜ ਲੀਤਾ। ਬਾਹਹੁੰ ਪਕੜ ਉਠਾਲਿਆ ਮਨ ਵਿਚਿ ਰੋਸ ਮਤ੍ਰੇਈ ਕੀਤਾ। ਡਿਡਹੁਲਿੱਕਾ ਮਾਂ ਪੁਛੇ ਤੂੰ ਸਾਵਾਣੀ ਹੈਂ ਕਿ ਸਰੀਤਾ? ਸਾਵਾਣੀ ਹਾਂ ਜਨਮ ਦੀ ਨਾਮ ਨ ਭਗਤੀ ਕਰਮ ਦ੍ਰਿੜ੍ਹੀਤਾ। ਕਿਸ ਉਦਮ ਤੇ ਰਾਜ ਮਿਲੈ ਸ਼ਤ੍ਰੂ ਤੇ ਸਭ ਹੋਵਨ ਮੀਤਾ। ਪਰਮੇਸ਼ੁਰ ਆਰਾਧੀਐ ਜਿਦੂੰ ਹੋਈਐ ਪਤਿਤ ਪੁਨੀਤਾ। ਬਾਹਰ ਚਲਿਆ ਕਰਨ ਤਪ ਮਨ ਬੈਰਾਗੀ ਹੋਇ ਅਤੀਤਾ। ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਓ ਰਸ ਪੀਤਾ। ਪਿਛਹੁੰ ਰਾਜੇ ਸਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ। ਹਾਰ ਚਲੇ ਗੁਰਮੁਖਿ ਜਗ ਜੀਤਾ ॥੧॥

**ਅੱਗ੍ਰਜ ਗਮਨੇ ਪੁਨ ਸੁਖ ਰਾਸੂ।**

**ਤਾਰੇ ਤਰੈ ਛੋਰਿ ਕਰਿ ਸਭਿਹੀ।**

ਉਰਧ[1] ਪਹੁੰਚੇ ਸ੍ਰੀ ਗੁਰੁ ਜਬ ਹੀ ॥੨॥ — [1]ਉੱਪਰ।

ਮਰਦਾਨੇ ਤਬ ਬੂਝਨ ਕੀਨੇ।
'ਮੁਝਹਿ ਬਤਾਵਹੁ ਪ੍ਰਭੁ ਪ੍ਰਬੀਨੇ।
ਉਡਗਨ ਇਹਾਂ ਨ ਦੀਸਤਿ ਕੋਊ।
ਹਮ ਕਿਹ ਦਿਸ਼ਿ ਤਜਿ ਆਏ ਸੋਊ? ॥੩॥

ਕਾਂ ਕੋ ਇਹਾਂ ਪ੍ਰਕਾਸ਼ ਪ੍ਰਕਾਸ਼ਾ?
ਅਤਿ ਉੱਜਲ ਸੁੰਦਰ ਸੁਖਰਾਸਾ।'
ਸੁਨਿ ਸ੍ਰੀ ਨਾਨਕ ਬਚਨ ਉਚਾਰੇ।
'ਹਮ ਤੇ ਤਰੇ ਰਹੇ ਅਬ ਤਾਰੇ ॥੪॥

ਨੀਚੇ ਕਰਿ ਮੁਖ ਲੇਹੁ ਨਿਹਾਰੀ।
ਰਹੇ ਪ੍ਰਕਾਸ਼ ਥਾਨ ਨਿਚ[1]† ਝਾਰੀ[2]। — [1]ਹੇਠਾਂ। [2]ਸਾਰੇ। †ਪਾ:-ਥਾਨ ਨਿਜ ਅਪਣੇ ਟਿਕਾਣੇ।
ਹਮ ਤੇ ਊਰਧ ਏਕ ਲਖੀਜੈ।
ਨਾਮ ਧ੍ਰੂਅ† ਜਿਹ ਪ੍ਰਗਟ ਭਨੀਜੈ ॥੫॥ — †ਪਾ:-ਧ੍ਰੂਵ।

ਤਾਂ ਕੋ ਇਹਾਂ ਪ੍ਰਕਾਸ਼ ਘਨੇਰੋ।
ਲਘੁ ਬਯ[1] ਤਪ ਜਿਨ ਕੀਨ ਵਡੇਰੋ। — [1]ਛੋਟੀ ਅਵਸਥਾ ਤੋਂ।
ਸਭਿ ਤੈ ਊਚੋ ਅਬਚਲ ਰਾਜੂ।
ਸੰਜੁਤ[1] ਸ਼ੋਭਾ ਰਹਯੋ ਬਿਰਾਜੂ' ॥੬॥ — [1]ਸਮੇਤ।

ਬੋਲਯੋ ਮਰਦਾਨਾ ਵਡਭਾਗੀ।
ਕਥਾ ਸੁਨਨ ਕੋ ਜਿਹ ਰੁਚਿ ਜਾਗੀ†। — †ਪਾ:-ਲਾਗੀ।
'ਸ੍ਰੀ ਗੁਰੁ ਜੀ! ਇਹ ਸਰਬ ਪ੍ਰਸੰਗਾ।
ਜਿਉਂ ਪਾਯੋ ਉਨ† ਥਾਨ ਉਤੰਗਾ[1] ॥੭॥ — [1]ਉੱਚਾ। †ਪਾ:-ਇਹ, ਇਸ।

ਬਯ ਲਘੁ ਤਪ ਕੀਨੋ ਕਿਹ ਕਾਰਨ?
ਪ੍ਰਭੁ ਰਿਝਾਏ ਬਿਪਤਿ ਬਿਦਾਰਨ[1]। — [1]ਦੂਰ ਕਰਨ ਵਾਲੇ।
ਸੋ ਸਭਿ ਮੁਝ ਕੋ ਦੇਹੁ ਸੁਨਾਈ।
ਚਲਹੁ ਬਹੁਰਿ ਦੇਖਹਿਂ ਤਿਹ ਤਾਈਂ' ॥੮॥

ਅਸ ਪ੍ਰਕਾਰ ਕੇ ਸੁਨਿ ਕਰਿ ਬੈਨਾ।

ਬੋਲੇ ਸ੍ਰੀ ਨਾਨਕ ਗੁਨ ਐਨਾ।
'ਸਕਲ ਧ੍ਰੱਵ ਕੋ ਸੁਨਹੁ ਪ੍ਰਸੰਗਾ।
ਭੋ ਮਰਦਾਨੇ ! ਸੰਗ ਉਮੰਗਾ ॥੯॥
ਪੂਰਬ ਭਯੋ ਏਕ ਭੂਪਾਲਾ।
-ਸ਼ੰਭੁਮੁਨਿ- ਜਿਹ ਨਾਮ ਬਿਸਾਲਾ।
ਹੁਤੀ ਭਾਰਜਾ ਤਿਹ ਸਤ ਰੂਪਾ।
ਤਿਨ ਤੇ ਦ੍ਵੈ ਸੁਤ ਭਏ ਅਨੂਪਾ ॥੧੦॥
-ਪ੍ਰਿਯਬ੍ਰਤ[1]- ਏਕ ਬਿਦਤਿ ਜਗ ਮਾਂਹੀ। [1]ਨਾਮ ਰਾਜੇ ਦਾ।
{ਰਾਜਾ 'ਪ੍ਰਿਅਬ੍ਰਤ'}
ਜਿਹ ਰਥ ਪਹੀਅਨ ਉਦਧਿ[1] ਖਟਾਈ[2]। [1]ਸਮੁੰਦਰ। [2]ਖੋਦਿਆ ਸੀ।
ਦੁਤਿਯ -ਉਤਾਨਪਾਦ- ਨਿਰਪਾਲਾ।
ਭੂ ਕੋ ਕਰਿਹੀ ਰਾਜ ਬਿਸਾਲਾ ॥੧੧॥
ਤਿਹ ਕੈ ਸਦਨ ਹੁਤੀ ਜੁਗ ਨਾਰੀ।
ਇਕ ਅਨੇਹ[1] ਇਕ ਪ੍ਰਾਨਨ ਪਜਾਰੀ। [1]ਜਿਸ ਦੇ ਨਾਲ ਪਿਆਰ ਨਹੀਂ ਸੀ।
ਬਸੀ[1] ਸਰੁਚਿ ਕੇ ਅਸ ਬਿਧਿ ਸੋਊ। [1]ਵੱਸ।
ਮਨਹੁ ਮੋਲ ਕੋ ਲੀਨੋ ਕੋਊ ॥੧੨॥
ਦੁਤੀ ਸੁਨੀਤਾ† ਸੋਂ ਨਹਿੰ ਨੇਹਾ। †ਏਥੇ ਅਕਸਰ ਪਾਠ ਬਿਨੀਤਾ ਹੈ, ਪਰ ਅਧਯਾਯ ੧੨ ਅੰਕ ੫ ਵਿੱਚ ਨਾਮ ਸੁਨੀਤਾ ਆਇਆ ਹੈ ਤੇ ਅਸਲੀ ਨਾਮ ਹੈਸੀ ਬੀ ਸੁਨੀਤਾ।
ਪੁਰਾ[1] ਧ੍ਰੱਵ ਪ੍ਰਗਟਯੋ ਜਿਸ ਗ੍ਰੇਹਾ। [1]ਪਹਿਲੋਂ।
ਪੰਚ ਬਰਖ ਧ੍ਰੱਵ ਕੀ ਭੀ ਬੈਸਾ।
ਇਕ ਦਿਨ ਗਯੋ ਤਾਤ ਜਹਿਂ ਬੈਸਾ ॥੧੩॥
ਸਹਿਤ ਦੁਲਾਰ[1] ਅੰਕ[2] ਕੇ ਮਾਂਹੀ। [1]ਲਾਡ। [2]ਗੋਦੀ।
ਬੈਠਯੋ ਚਾਵ ਰਿਦੇ ਬਹੁ ਜਾਂਹੀ।
ਤਬ ਤਿਹ ਕਾਲ ਬਿਮਾਤਾ[1] ਆਈ। [1]ਮਤਰੇਈ ਮਾਂ।
ਦੇਖਿ ਸੌਤ ਸੁਤ[1] ਰਿਸ ਉਪਜਾਈ ॥੧੪॥ [1]ਸੌਂਕਣ ਦਾ ਪੁੱਤ੍ਰ।
ਕਰ ਗਹਿ ਬਲ ਸੋਂ ਦੀਨ ਉਠਾਈ।
ਬਹੁ ਕਠੋਰ ਮੁਖ ਗਿਰਾ ਅਲਾਈ।
-ਬੈਸਨ ਪਿਤ ਕੇ ਅੰਕ ਮਜਾਰਾ[1]। [1]ਗੋਦੀ ਵਿੱਚ।
ਨਹਿਂ ਬਾਲਿਕ ! ਤੇਰੋ ਅਧਿਕਾਰਾ

॥੧੫॥
ਜੇ ਇਹ ਪਦ ਲੇਵਨ ਇਛ ਤੇਰੇ।
ਕਰਹੁ ਕਠਨ ਜਪ ਤਾਪ ਘਨੇਰੇ।
ਬੱਤ੍ਰ ਸਾਧਿ ਪੁਨ ਨਿਜ ਤਨ ਤਜਾਗੀ।
ਜਨਮ ਉਦਰ ਮਮ ਹੋ ਵਡਭਾਗੀ
॥੧੬॥
ਤਬ ਤੁਹਿ ਉਚਿਤ ਰਾਜ ਕੋ ਲੇਨਾ-।
ਅਸ ਕਹਿ ਝਿਰਕਯੋ ਰਿਸ ਭਰਿ ਨੈਨਾ।
ਦੀਨ ਭਯੋ ਰੋਦਨ ਵਡ ਕੀਨਾ।
ਤਿਯ ਬਸਿ† ਨ੍ਰਿਪ ਨਹਿਂ ਆਦਰ ਦੀਨਾ †ਪਾ:-ਡਰ।
॥੧੭॥
ਮੋਚਤਿ ਲੋਚਨ ਤੇ ਜਲ ਧਾਰਾ।
ਬਚਨ ਬਾਨ ਬਿਧ ਗਯੋ ਬਿਚਾਰਾ।
ਜਾਗਯੋ ਹਿਰਦੇ ਕ੍ਰੋਧ ਘਨੇਰਾ।
ਮਨਹੁ ਸਰਪ[1] ਕਿਨ[2] ਪਗ ਸੋਂ ਛੇਰਾ[3] [1]ਸੱਪ ਨੂੰ। [2]ਕਿਸੇ ਨੇ। [3]ਛੇੜਿਆ ਹੈ।
॥੧੮॥
ਫਰਕਤਿ ਅਧਰ, ਲੇਤਿ ਵਡ ਸ੍ਵਾਸਾ।
ਰੋਵਤਿ ਆਵਾ ਜਨਨਿ ਅਵਾਸਾ।
ਬਦਨ ਮਲੀਨ ਹੇਰਿ ਸੁਤ ਕੇਰਾ।
ਭਈ ਦੁਖੀ ਕਰਿ ਸ਼ੋਕ ਘਨੇਰਾ ॥੧੯॥
ਅਪਰ ਨਰਨ ਤੇ ਸੁਨਿ ਸੁਧਿ ਸਾਰੀ।
ਰੁਦਿਤ ਦ੍ਰਿਗਨ ਤੇ ਅੰਸੁਨ ਡਾਰੀ।
ਸਵਤ ਗਿਰਾ[1] ਤੇ ਮਨ ਬਿਕੁਲਾਨੀ। [1]ਸੌਂਕਣ ਦੀ ਬੋਲੀ।
ਲਤਾ[1] ਖੇਦ ਕਰਿ ਜਨੁ ਕੁਮਲਾਨੀ[2] [1]ਵੇਲ। [2]ਕੁਮਲਾ ਗਈ।
॥੨੦॥
ਬਦਨਾਂਬੁਜ[1] ਬਹੁ ਕੀਨ ਮਲੀਨਾ। [1]ਮੁਖ ਕਵਲ
ਨਿਜ ਸੁਤ ਅੰਕ ਬਿਖੈ ਤਬ ਲੀਨਾ।
ਊਭ ਸ੍ਵਾਸ ਲੈ ਬਚਨ ਬਖਾਨੇ।
-ਸੁਨਹੁ ਪੁੱਤ੍ਰ! ਇਵ ਲੇਹੁ ਪਛਾਨੇ
॥੨੧॥
ਦੁਖ ਸੁਖ ਕੋ ਨ ਦੇਤਿ ਕਿਹ ਤਾਈਂ।

ਕਰਮ ਕਰਹਿ ਜਸ, ਤਸ ਫਲ ਪਾਈ।
ਪ੍ਰਿਥਮ ਪੁੰਨ ਤੇ ਸੁਖ ਚਲਿ ਆਵੈ।
ਕਰੇ ਪਾਪ ਤੇ ਦੁਖ ਫਲ ਪਾਵੈ ॥੨੨॥
ਗਿਰਾ ਸਵਤ[1] ਨੈ ਸਾਚ ਉਚਾਰੀ। [1]ਸੌਂਕਣ।
ਤੂੰ ਜਨਮਜੋ ਮਮ ਗਰਭ ਮਝਾਰੀ।
ਮੰਦ ਭਾਗ ਮੋ ਕੋ ਲਖਿ ਲੀਜੈ।
ਦਾਸੀ ਸਮ ਨਹਿਂ ਮੁਝੈ ਲਖੀਜੈ ॥੨੩॥
ਸਿੰਘਾਸਨ[1] ਕੀ ਜੇ ਅਭਿਲਾਖੇ। [1]ਤਖਤ।
ਭਜਹੁ ਪ੍ਰਭੂ ਮਨ ਕੋ ਥਿਰ ਰਾਖੇ।
ਜਾਸ ਚਰਨ ਕੀ ਸੇਵਨ ਕਰਿ ਕੈ।
ਲਿਯੋ ਬ੍ਰਹਮਪਦ ਬਿਧਿ ਹਿਤ ਧਰਿ ਕੈ ॥੨੪॥
ਤੋਰ ਪਿਤਾਮਾ ਭਾ ਮਨੁਰਾਜੂ।
ਕੀਨ ਅਨਿਕ ਮਖ[1] ਭੂਰ ਸਮਾਜੂ। [1]ਯੱਗ।
ਹਰਿ ਕੋ ਸਿਮਰਨ ਕਰਿ ਸੁਖ ਪਾਵਾ।
ਪੁਨ ਪ੍ਰਭੁ ਪਦ ਮਹਿਂ ਅੰਤ ਸਮਾਵਾ ॥੨੫॥
ਤਾਂ ਤੇ ਹੇ ਸੁਤ! ਮਨ, ਕ੍ਰਮ, ਬਚਨਾ।
ਜਾਹੁ ਸ਼ਰਨ ਜਾਂ ਕੀ ਸਭਿ ਰਚਨਾ।
ਖੋਜਤਿ ਮੁਨਿ ਜਨ ਜੋਗੀ ਜਾਸੂ[1]। [1]ਜਿਸ ਨੂੰ।
ਸਿਮਰਹੁ ਤਿਹ[1] ਪੈਹਹੁ[2] ਫਲ ਆਸੂ[3]- ॥੨੬॥ [1]ਤਿਸ ਨੂੰ। [2]ਪਾਓਗੇ। [3]ਛੇਤੀ।
ਸੁਨਜੋ ਮਾਤ ਉਪਦੇਸ਼ ਬਿਸਾਲਾ।
ਹਿਰਦੈ ਧੀਰ ਧਰੀ ਤਿਹ ਕਾਲਾ।
ਤੂਰਨ ਤ੍ਰਿਨ ਸਮ ਪੁਰਿ[1] ਕੋ ਤਜਾਗੀ। [1]ਸ਼ਹਿਰ।
ਮਧੁਬਨ ਕੋ ਗਮਨਜੋ ਵਡ ਭਾਗੀ ॥੨੭॥
ਨਾਰਦ ਸੁਨਿ ਕਰਿ ਸਭਿ ਬਿਰਤੰਤਾ।
ਮਿਲਜੋ ਆਨਿ ਮਗ ਮਾਂਹਿ ਤੁਰੰਤਾ।
ਧ੍ਰੂਵ ਮਨ ਕੀ ਲਖਿ ਕਰਿ ਰਿਖਿਰਾਈ।
ਸਿਰ ਪਰ ਕਰ ਪਰਸਜੋ ਹਿਤ ਲਾਈ

॥੨੮॥

-ਬਾਲ ਆਰਬਲ ਮ੍ਰਿਦੁਲ ਬਿਸ਼ਾਲਾ।

ਸੁਨਿ ਬਿਮਾਤ[1] ਬਚ ਭਾ ਉਰ ਸਾਲਾ[2]-। — [1]ਮਤਰੇਈ ਮਾਂ ਦੇ। [2]ਸੱਲ, ਪੀੜਾ।

ਬਿਗਸਤਿ[1] ਬਾਨੀ ਬਦਨ ਬਖਾਨੀ। — [1]ਖਿੜ ਕੇ।

-ਸਿਸ! ਤਵ ਬਯ ਨਹਿਂ ਮਾਨ ਅਮਾਨੀ[1] ॥੨੯॥ — [1]ਹੇ ਬਾਲਕੇ ਤੇਰੀ ਉਮਰ ਆਦਰ ਅਨਾਦਰ ਦੀ (ਪਰਵਾਹ ਕਰਨ ਵਾਲੀ) ਨਹੀਂ, (ਬਚਪਨ ਵਿੱਚ ਆਦਰ ਅਨਾਦਰ ਦੀ ਪ੍ਰਵਾਹ ਨਹੀਂ ਹੁੰਦੀ)।

ਖਾਨ ਪਾਨ ਖੇਲਨ ਰਸ ਰੀਤਾ।

ਇਨਹਿਂ ਚਾਹਿ ਤੂੰ ਕਿਉਂ ਵਿਪਰੀਤਾ।

ਅਬੈ ਗਜਾਨ ਕੀ ਕੀਨਸ ਪ੍ਰੀਹਾ[1]। — [1]ਇੱਛਾ।

ਤਾਂ ਪਰ ਸੁਨਹੁ ਬਾਤ ਮਮ ਲੀਹਾ[1] ॥੩੦॥ — [1]ਮਰਯਾਦਾ ਦੀ।

ਜਬ ਪ੍ਰਾਨੀ ਕੋ ਉਪਜਹਿ ਗਜਾਨਾ।

ਸ਼ੱਤ੍ਰੂ ਮਿੱਤ੍ਰ ਦੁਖ ਸੁਖ ਸਮਾਨਾ।

ਤੌ ਤਪ ਕਰਨ ਬਾਦ ਹੈ ਤੇਰੋ।

ਹਟਹੁ ਜਾਹੁ ਗ੍ਰਿਹ ਕਰੋ ਬਸੇਰੋ ॥੩੧॥

ਜੇਤੋ ਸੁਖ ਤੁਝ ਦੇਯ ਬਿਮਾਤਾ।

ਤਿਤੋ ਜਾਇ ਭੋਗਹੁ ਹੇ ਤਾਤਾ[1]! — [1]ਹੇ ਪੁੱਤ੍ਰ!

ਕਰਿ ਸੰਤੋਖ ਰਹਹੁ ਘਰ ਮਾਂਹੀ।

ਅਹੋ ਵਤਸ[1], ਬਨ[2] ਕੁਛ ਸੁਖ ਨਾਂਹੀ ॥੩੨॥ — [1]ਅਜੇ) ਬਾਲਕ ਹੋ। [2]ਬਨ ਵਿੱਚ।

ਜੋ ਤਵ ਜਨਨਿ ਕੀਨ ਉਪਦੇਸ਼ਾ।

ਲੇਨ ਚਹਹੁ ਤਿਹ ਵਡੋ ਅੰਦੇਸ਼ਾ[1]। — [1]ਖਤਰਾ।

ਖੋਜਤਿ ਜਿਹ ਕੋ ਮੁਨੀ ਜੁਗੇਸ਼ੁਰ।

ਦੁਰਾਰਧਜ[1] ਸੋ ਲਖਿ ਪਰਮੇਸ਼ੁਰ ॥੩੩॥ — [1]ਜਿਸ ਦੀ ਅਰਾਧਨਾ ਕਠਨ ਹੈ।

ਤਪ ਤਾਪਹਿਂ ਤੀਬਰ ਚਿਰ ਕਾਲਾ।

ਕਰਿਹੈਂ ਜਤਨ ਅਨੇਕ ਬਿਸਾਲਾ।

ਤਦਪਿ ਨ ਪਾਵਹਿਂ ਫਿਰਹਿਂ ਖੁਜੰਤੇ।

ਚਰਨ ਕਵਲ ਪ੍ਰਭੁ ਸ਼੍ਰੀ ਭਗਵੰਤੇ ॥੩੪॥

ਅਬ ਬਯ ਲਘੁ ਚਲਿਯੇ ਗ੍ਰਿਹ ਮਾਂਹੀ।

ਹੋਇ ਤਰੁਨ ਤਬ ਕਹਿ ਅਸ ਚਾਹੀ-।
ਸੁਨਿ ਮੁਨਿਵਰ ਬਾਨ ਰਸ ਸਾਨੀ[1]। [1]ਰਸ ਵਾਲੀ।
ਬੋਲਤੋ ਧ੍ਰੂਵ ਜੋਰਿ ਜੁਗ ਪਾਨੀ[1] ॥੩੫॥ [1]ਦੋਵੇਂ ਹੱਥ ਜੋੜ ਕੇ।
-ਆਪ ਕਹਿਤਿ ਸਾਚੀ ਸਭਿ ਭਾਂਤੀ।
ਤੱਦਪਿ ਨ ਮੋ ਮਨ ਬਿਖੈ ਗਡਾਤੀ[1]। [1]ਲਗਦੀ।
ਮੈ ਕੁਪੁਰਖ[1] ਬਹੁਰੋ ਅਗਜਾਤੀ। [1]ਜੋ ਪੁਰਖ ਪਦ ਤੇ ਨਾ ਪੁੱਜਿਆ ਹੋਵੇ (ਅ) ਮਾੜਾ ਆਦਮੀ। [ਸੰਸ. ਕੁ+ਪੁਰਸ਼]।
ਬਚ ਬਿਮਾਤ ਤੇ[1] ਸੁਲਗਤਿ ਛਾਤੀ ॥੩੬॥ [1]ਮਤ੍ਰੇਈ ਮਾਂ ਦੇ ਬਚਨਾਂ ਕਰਕੇ।
ਦੁਖਤਿ ਰਿਦਾ ਸੁਨਿ ਗਿਰਾ ਕਠੋਰਾ।
ਹਟਨੇ ਤ੍ਰਿਟ[1] ਨ ਕਰੇ ਮਨ ਮੋਰਾ[†]। [1]ਮੁੜਨ ਦੀ ਇੱਛਾ। [†]ਪਾ:-ਹਟਨੇ ਪਰ ਨ ਕਰਤ ਮਨ ਮੋਰਾ।
ਤੁਮ ਪਰ ਹਿਤ ਕੇ ਹੇਤ ਸਦਾਈ।
ਸਰਬ ਥਾਨ ਬਿਚਰਹੁ ਰਿਖਿ ਜਾਈ ॥੩੭॥
ਜਿਹ ਪਦ ਲੌ ਪਹੁੰਚਯੋ ਨ ਪਿਤਾਮਾ[1]। [1]ਦਾਦਾ।
ਤਾਂ ਪਦ ਕੀ ਇੱਛਾ ਅਭਿਰਾਮਾ[1]। [1]ਸੋਹਣੀ ਇੱਛਾ ਹੈ (ਮੈਨੂੰ)।
ਸੋ ਮਾਰਗ ਮੁਝ ਦੇਹੁ ਬਤਾਈ।
ਰਾਵਰ ਕ੍ਰਿਪਾ ਨਿਧਾਨ ਸਦਾਈ[1] ॥੩੮॥ [1]ਸਦਾ ਹੀ ਹੋ।
ਤਰਨਿ ਤੇਜ ਸਮ[1] ਗਜਾਨ ਅਪਾਰਾ। [1]ਸੂਰਜ ਦੇ ਤੇਜ ਵਰਗਾ।
ਬੀਨਾ[1] ਕਰ[2] ਧਾਰੇ ਸੁਖ ਭਾਰਾ-। [1]ਵੀਣਾ। [2]ਹੱਥ।
ਸੁਨਿ ਬਚ ਲਖਿ ਸ਼ਰਧਾ ਜਿਹ ਗਾਢੀ[1]। [1]ਪੱਕੀ।
ਮੁਨਿ ਪ੍ਰਸੰਨਤਾ ਅਧਿਕਹਿ ਬਾਢੀ[1] ॥੩੯॥ [1]ਬਹੁਤ ਵਧੀ।
ਕਹਿਨ ਲਗਯੋ -ਮੈਂ ਪਰਖਤਿ ਨੀਕੇ।
ਅਹੋ ਬਾਲ ਤਵ ਸ਼ਰਧਾ ਹੀ ਕੇ[1]। [1]ਹਿਰਦੇ ਦੀ।
ਹਿਤ ਕੱਲਜਾਨ ਪੰਥ ਲਖਿ ਸੋਊ।
ਤਵ ਜਨਨੀ ਭਾਖਯੋ ਸ਼ੁਭ ਜੋਊ ॥੪੦॥
ਸ਼੍ਰੀ ਕਰਤਾਰ ਸਕਲ ਗੁਣ ਖਾਨੀ।
ਤਾਂ ਕੋ ਸੇਵਹੁ ਮਨ ਕ੍ਰਮ[1] ਬਾਨੀ। [1]ਕਰਮ।

ਧਰਮ ਅਰਥ ਕਾਮੰ ਪੁਨ ਮੋਖਾ।
ਪਾਯੋ ਚਹਿ ਜਿਹ ਨਰ ਬਿਨ ਦੋਖਾ ॥੪੧॥
ਸੋ ਇਕ ਬਾਸਦੇਵ[1] ਕੀ ਸ਼ਰਨਾ। [1]ਪਰਮੇਸ਼ੁਰ।
ਅਪਰ ਉਪਾਵ ਨ ਕੋਊ ਬਰਨਾ।
ਅਬ ਮਧੁਬਨ[1] ਜਮਨਾ ਤਟ ਜਾਈ। [1]ਬ੍ਰਿਜ ਭੂਮੀ ਵਿੱਚ ਇਕ ਬਨ ਦਾ ਨਾਮ ਹੈ।
ਜਥਾ ਜੋਗ ਆਸਨ ਕੋ ਲਾਈ ॥੪੨॥
ਭਲਿ ਬਿਧਿ ਸਾਧਹੁ ਪ੍ਰਾਣੰਯਾਮਾ।
ਹੋਵਹਿ ਰਿਦਾ ਬਿਮਲ ਅਭਿਰਾਮਾ।
ਧਰਹੁ ਧ੍ਯਾਨ ਤਬ ਸ਼੍ਰੀ ਹਰਿ ਪੂਰੰ[1]। [1]ਪੂਰੇ ਦਾ। ਦੁਪੱਟਾ।
ਸ਼੍ਯਾਮ ਸਰੂਪ ਅਨੂਪਮ ਰੂਰੰ[1] ॥੪੩॥ [1]ਸੁੰਦਰ।
ਸਮ ਮਯੰਕ[1] ਮੁਖ ਮੰਡਲ ਸੋਹਨ। [1]ਚੰਦਰਮਾਂ ਵਰਗਾ।
ਚਾਰੁ ਚਖਨ[1] ਚਿਤਵਨ[2] ਮਨ ਮੋਹਨ। [1]ਨੇਤ੍ਰ। [2]ਤੱਕਣੀ।
ਮੰਦ ਮੰਦ ਮੁਸ਼ਕ੍ਯਾਨ ਕਪੋਲਾ।
ਅਧਰ ਅਰੁਨ ਛਬਿ ਬਨੀ ਅਮੋਲਾ ॥੪੪॥
ਚਾਰ[1] ਭੁਜਾ[2] ਯੁਤ[3] ਭੂਖਨ[4] ਚਾਰੂ[5]। [1]ਚਾਰ। [2]ਬਾਹਾਂ। [3]ਸਮੇਤ। [4]ਗਹਿਣੇ। [5]ਸੁੰਦਰ।
ਗਦਾ, ਚੱਕ੍ਰ, ਦਰ[1], ਅੰਬੁਜ[2] ਧਾਰੂ। [1]ਸੰਖ। [2]ਕਵਲ (ਪਦਮ)।
ਸ਼੍ਰੁਤ[1] ਕੁੰਡਲ, ਤਨ ਪੀਤ ਦੁਕੂਲਾ[2]। [1]ਕੰਨਾਂ ਵਿੱਚ। [2]ਪੀਲਾ।
ਕਟ ਤਟਿ[1] ਕਿੰਕਨਿ[2] ਸਭਿ[3] ਛਬਿ ਮੂਲਾ[4] ॥੪੫॥ [1]ਲੱਕ ਦੁਆਲੇ। [2]ਤੜਾਗੀ। [3]ਸਾਰੀ। [4]ਸੁੰਦਰਤਾ ਦਾ ਮੂਲ।
ਪਗ ਮਹਿਂ ਨੂਪਰ[1] ਬਜਤਿ ਸੁਹਾਵਨ। [1]ਝਾਂਜਰ।
ਕੰਠ ਬਿਖੈ ਮਨਿ[1] ਸੁਠ[2] ਮਨ ਭਾਵਨ[3]। [1]ਮਣੀ। [2]ਸੁੰਦਰ। [3]ਮਨ ਨੂੰ ਚੰਗੀ ਲੱਗਣ ਵਾਲੀ।
ਕਰ ਬਹੁ ਜਤਨ ਧਰਹੁ ਅਸ ਧ੍ਯਾਨਾ*।
ਮਨ ਕੋ ਰੋਕਹੁ ਹ੍ਵੈ ਸਵਧਾਨਾ ॥੪੬॥
ਗੋਪ ਮੰਤ੍ਰ ਤੁਝ ਦੇਉਂ ਬਤਾਈ।
ਸਪਤ ਦਿਵਸ ਜੋ ਪਢੈ ਬਨਾਈ।
ਸਭਿ ਖੇਚਰ[1] ਦਰਸੈਂ[2] ਤਤਕਾਲਾ। [1]ਦੇਵਤੇ। [2]ਦੇਖੇਂਗਾ।
ਪਾਵਹਿਂ ਅਭਿਮਤ[1] ਸੁਖ ਬਿਸਾਲਾ ॥੪੭॥ [1]ਮਨ ਇੱਛਤ।

ਓਨਮ ਵਾਸਦੇਵ ਭਗਵਤ ਕੋ।

ਇਹ ਨਾਰਦ ਨੇ ਵਿਸ਼ਨੂੰ ਦਾ ਧਿਆਨ ਦੱਸਿਆ ਹੈ, ਤੇ 'ਓਂ ਵਾਸਦੇਵ' ਵਿਸ਼ਨੂੰ ਦਾ ਹੀ ਜਾਪ ਦੱਸਿਆ ਹੈ, ਇਹ ਉਪਦੇਸ਼ ਤੇ ਧਿਆਨ ਓਸ ਸਮੇਂ ਦਾ ਹੈ ਤੇ ਓਸ ਮਤ ਦਾ ਹੈ ਕਿ ਜਦੋਂ ਤੇ ਜਿਸ ਮਤ ਦੇ ਆਚਾਰਯ ਨਾਰਦ ਜੀ ਹੋਏ ਹਨ, ਗੁਰ ਸਿੱਖਾਂ ਲਈ 'ਵਾਹਿਗੁਰੂ' ਮੰਤਰ ਦਾ ਜਾਪ ਤੇ ਧਿਆਨ ਨਾਮ ਦਾ ਹੈ; ਸਤਿਗੁਰੂ ਜੀ ਦਾ, ਗੁਰਮੁਖ ਦਾ ਬੀ ਵਿਹਤ ਹੈ, ਪਰ ਮਾਰਗ ਸਿੱਖੀ ਦਾ 'ਲਿਵ' ਹੈ ਜਿਸ ਵਿਚ ਸੇਧ ਨਿਰਗੁਣ ਦੀ ਹੁੰਦੀ ਹੈ। ਸਰਗੁਣ ਧਜਾਨ ਦੀ ਲੋੜ ਨਹੀਂ। ਨਾਮ ਆਪਣੇ ਆਪ ਵਿਚ ਤਵੱਜੋ ਨੂੰ ਇਕ ਪਾਸੇ ਰੱਖਣ ਵਾਲਾ ਹੈ। ਯਥਾ ਗੁਰ ਵਾਕ:
ਗੁਰ ਕੀ ਮੂਰਤਿ ਮਨਿ ਮਹਿ ਧਿਆਨੁ ॥ [ਗੋਂਡ ਮ:-੪]
ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥ [ਸਾ: ਮ:-੫]
ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨਿ ॥ [ਵਾਰ ਕਾਨੜਾ]
ਜਿਸ ਟਿਕਾਣੇ ਓਹ ਲੋਕ ਵਿਸ਼ਨੂੰ ਜੀ, ਕ੍ਰਿਸ਼ਨ ਤੇ ਰਾਮ ਜੀ ਨੂੰ ਮੰਨਦੇ ਹਨ ਗੁਰ ਸਿੱਖੀ ਵਿੱਚ ਉਸ ਤੋਂ ਉੱਚਾ ਟਿਕਾਣਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੈ ਤੇ ਕਵਿ ਜੀ ਆਪ ਸ਼੍ਰੀ ਗੁਰੂ ਜੀ ਨੂੰ ਪਰਾਵਰਾਂ ਦੇ ਨਾਥ ਤੇ ਪੁਰਸ਼ੋਤਮਾਂ ਤੋਂ ਪਰਮ ਲਿਖ ਆਏ ਹਨ, ਦੇਖੋ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੧ ਅੰਕ ੫।

ਜਪੈ ਕਰਣ[1] ਮਨ ਕੋ ਕਰਿ ਥਿਤ ਕੋ[2]। — [1]ਇੰਦ੍ਰੀਆਂ ਤੇ। [2]ਮਨ ਨੂੰ ਟਿਕਾਕੇ।
ਪੂਜਾ ਕਰਹਿ ਸਰਬ ਪਰਕਾਰੀ।
ਚੰਦਨ ਪੁਸ਼ਪਾਦਿਕ ਹਿਤਧਾਰੀ- ॥੪੮॥

ਸਭਿ ਬਿਧਿ ਸੁਨੀ ਧ੍ਰੁੱਵ ਨਿਜ ਸ਼੍ਰੌਨਾ[1]। — [1]ਆਪਣੇ ਕੰਨੀ।
ਪੁਨ[1]† ਪਦ[2] ਬੰਦਿ[3] ਕਿਯੋ ਬਨ ਗੌਨਾ[4]। — [1]ਫਿਰ। [2]ਚਰਨਾਂ ਤੇ। [3]ਨਮਸਕਾਰ ਕਰਕੇ। [4]ਬਨ ਨੂੰ ਚਲਾ ਗਿਆ। †ਪਾ:-ਮੁਨਿ।
ਪਹੁੰਚਜੋ ਮਧੁਬਨ ਤਪਹਿ ਅਰੰਭਾ।
ਜਹਿਂ ਰਵਿ ਤਨਿਯਾ[1] ਪਾਵਨ ਅੰਭਾ[2] ॥੪੯॥ — [1]ਜਿੱਥੇ ਜਮਨਾਂ ਦਾ। [2]ਪਵਿੱਤ੍ਰ ਜਲ ਹੈ।

ਚਲਿ ਨਾਰਦ ਨ੍ਰਿਪ ਕੇ ਢਿਗ ਆਵਾ।
ਸੁਤ ਬਿਯੋਗ ਜਿਹ ਮੁਖ ਮੁਰਝਾਵਾ।
ਪਿਖਿ ਰਿਖਿ ਕੋ ਨ੍ਰਿਪ[1] ਆਦਰ ਦੀਨਾ। — [1]ਰਾਜੇ ਨੇ।
ਪੂਜ ਜਾਇ[1] ਪਰ ਪਰਣਮ[2] ਕੀਨਾ† ॥੫੦॥ — [1]ਚਰਨ ਪੂਜਕੇ। [2]ਨਮਸਕਾਰ। †ਪਾ:-ਪੂਜ ਪਾਇ ਪਰਣਾਮ ਸੁ ਕੀਨਾ।

ਬੋਲਜੋ ਨਾਰਦ ਮੁਨੀ ਪ੍ਰਬੀਨਾ।
-ਹੇ ਭੂਪਤ! ਤਵ ਬਦਨ ਮਲੀਨਾ।
ਧਰਮ ਅਰਥ ਕੋ ਬਿਗਰਜੋ ਆਜੁ-?
ਸੁਨਿਯੋ ਬਚਨ ਭਨੇ ਨਰਰਾਜੁ ॥੫੧॥

-ਹੇ ਮੁਨਿ! ਮੈਂ ਕਾਮੀ ਮਤਿ ਹੀਨਾ।
ਲੰਪਟ ਸਦਾ ਰਹੋਂ ਤਿਯ ਦੀਨਾ।

ਬਾਲਕ ਪੰਚ ਬਰਖ ਕੋ ਜੋਊ।
ਬਿਨ ਅਪਰਾਧ ਤਜਯੋ ਮੈਂ ਸੋਊ
॥੫੨॥
ਅਬ ਉਠਿ ਗਯੋ ਕਰਨ ਤਪ ਬਨ ਮੈਂ।
ਛੁਧਾ ਹੋਇ ਸ਼੍ਰਮ ਸੀਤ ਉਸ਼ਨ ਮੈਂ।
ਸੋ ਕਿਮ ਸਹਹਿ ਜਿ ਸੰਕਟ ਭਾਰੀ।
ਖਾਇ ਜਾਇ ਕੋ ਬਿਨ ਰਖਵਾਰੀ[1]- [1]ਰੱਖਯਾ।
॥੫੩॥
ਕਰੁਨਾ ਬੈਨ ਸੁਨੇ ਮੁਨਿਰਾਈ।
ਹੇਤ ਪ੍ਰਬੋਧਨ ਗਿਰਾ ਅਲਾਈ।
-ਸੁਤ ਕੇ ਹੇਤ ਨ ਸੋਚ ਰਜਾਨਾ!
ਈਸ਼ੁਰ ਬਸਹਿ ਸਰਬ ਇਸਥਾਨਾ
॥੫੪॥
ਬਨ ਮੈਂ ਸ਼ਿਸ਼ ਕਰਿ ਹੈ ਤਪ ਭਾਰੀ।
ਲੋਕਪਾਲ ਤੇ ਉਚ[1] ਅਧਿਕਾਰੀ। [1]ਉੱਚੇ।
ਥੋਰਨ ਦਿਵਸ ਆਇ ਤਵ ਪਾਸਾ।
ਜਗ ਮੈਂ ਕਰਿਹੈ ਸੁਜਸ ਪ੍ਰਕਾਸ਼ਾ-
॥੫੫॥
ਅਸ ਪ੍ਰਕਾਰ ਕਹਿ ਮੁਨੀ ਪਯਾਨਾ।
ਤਜਯੋ ਰਾਜ ਨਿਜ ਸੋਚ ਰਜਾਨਾ[1]। [1]ਰਾਜੇ ਨੇ ਆਪਣੇ ਰਾਜ ਸਬੰਧੀ ਸੋਚਾਂ ਤਯਾਗ ਦਿੱਤੀਆਂ।
ਧ੍ਰੂਵ ਤਹਿਂ ਕਰਨ ਲਗਯੋ ਤਪ ਭਾਰੀ।
ਤੀਸਰ ਦਿਨ ਫਲ ਖਾਇ ਅਹਾਰੀ
॥੫੬॥
ਪੂਜਤਿ ਯੌਂ ਇਕ ਮਾਸ ਬਿਤਾਯੋ।
ਦੂਸਰ ਮਾਸ ਤ੍ਰਿਣਨ ਕੋ ਖਾਯੋ।
ਸੂਕੇ ਪਰਨ[1] ਤੀਸਰੇ ਮਾਸਾ[2]। [1]ਸੁੱਕੇ ਪੱਤੇ। [2]ਤੀਜੇ ਮਹੀਨੇ।
ਖਾਇ ਰਹੈ ਸਿਮਰੈ ਸੁਖ ਰਾਸਾ ॥੫੭॥
ਨਵਮੈ ਦਿਵ ਪਾਇ ਮੁਖ ਸੋਊ।
ਨੀਰ ਪਰਨ[1] ਸੂਕੇ ਹੈਂ ਜੋਊ। [1]ਪੱਤੇ।
ਚੌਥੋ ਮਾਸ ਬਹੁਰ ਜਬ ਆਯੋ।
ਦ੍ਵਾਦਸ਼ ਦਿਵਸਨਿ ਮੈਂ ਤਬ ਖਾਯੋ

॥੫੮॥
ਮਾਸ ਪਾਂਚਵੇਂ ਪੌਨ ਅਹਾਰੀ।
ਜੀਤ ਸ੍ਵਾਸ ਲੀਨੇ ਇਕ ਵਾਰੀ।
ਏਕ ਚਰਨ ਪਰ ਹ੍ਵੈ ਕਰਿ ਠਾਂਢੋ।
ਭਯੋ ਬਿਟਪ[1] ਨਜਾਈ[2] ਅਤਿ ਗਾਢੋ ॥੫੯॥ [1]ਬ੍ਰਿੱਛ। [2]ਵਰਗਾ।
ਸਭਿ ਦਿਸ਼ ਤੇ ਮਨ ਰੋਕਨ ਕੀਨੋ।
ਸ੍ਰੀ ਕਰਤਾਰ ਚਰਨ ਮਹਿਂ[1] ਦੀਨੋ। [1]ਵਿੱਚ।
ਜੋ ਮਹਿਦਾਦਿਕ ਬਹੁਰ ਪ੍ਰਧਾਨਾ[1]। [1]ਪ੍ਰਕ੍ਰਿਤੀ, ਮਹਿਤਤ੍ਵ, ਅਹੰਕਾਰ ਆਦੀ ਜਗਤ ਦੇ ਮੂਲ ਕਾਰਨ।
ਸਭਿ ਕੋ ਹੈ ਅਧਾਰ ਭਗਵਾਨਾ ॥੬੦॥
ਤਿਹ ਕੋ ਧ੍ਯਾਨ ਅਡੋਲ ਸੁ ਧਰਿ ਕੈ।
ਰਹ੍ਯੋ ਠਾਂਢ ਉਰ ਦ੍ਰਿੜਤਾ ਕਰਿ ਕੈ।
ਰੋਕ ਸ੍ਵਾਸ ਜਬ ਕਿਯ ਅਸ ਕਰਨੀ।
ਡਗਮਗ ਡੋਲ ਗਈ ਸਭਿ ਧਰਨੀ ॥੬੧॥
ਸਭਿ ਕੇ ਸ੍ਵਾਸ ਰੁਕੇ ਤਿਹ ਕਾਲਾ।
ਜਗ ਮੈਂ ਖਰਭਰ[1] ਪਰ੍ਯੋ ਬਿਸਾਲਾ। [1]ਘਬਰਾਹਟ।
ਤਿਹ ਛਿਨ ਅਮਰ[1] ਗਏ ਹਰਿ ਸ਼ਰਨਾ। [1]ਦੇਵਤੇ।
ਇਕ ਮਨ ਹ੍ਵੈ ਬਹੁ ਬਿਧਿ ਜਸ ਬਰਨਾ ॥੬੨॥
-ਹੇ ਈਸ਼੍ਵਰ ਕ੍ਯੋਂ ਰੁਕਗੇ ਸ੍ਵਾਸਾ।
ਦੁਖ੍ਯੋ ਜਗਤ ਦੀਜੈ ਸੁਖ ਰਾਸਾ-।
ਸ੍ਰੀ ਭਗਵੰਤ ਕਹੀ ਤਬ ਬਾਨੀ।
-ਮਤ ਭੈ ਕਰਹੁ ਹੋਇ ਦੁਖ ਹਾਨੀ ॥੬੩॥
ਬਾਲ ਭਗਤ ਮਮ ਅਤਿ ਹਠ ਧਾਰੀ।
ਕੀਨ ਦੁਰਾਸਦ[1] ਤਪ ਜਿਹ ਭਾਰੀ। [1]ਕਠਨ।
ਅਬ ਮੈਂ ਜਾਉਂ ਤਾਂਹਿ ਕੇ ਪਾਸਾ।
ਸਭਿ ਕੋ ਛੂਟੈ ਰੋਕਨ ਸ੍ਵਾਸਾ- ॥੬੪॥
ਸੁਨਿ ਇਮ ਬਾਣੀ ਅਮਰ ਪਧਾਰੇ।

ਜਹਿਂ ਤਹਿਂ ਤਨ ਕੇ ਹੁਤੇ ਬਸਾਰੇ।
ਸ਼੍ਰੀ ਭਗਵੰਤ ਚਢੇ ਉਰਗਾਰੀ[1]। — [1]ਉਰਗ+ਅਰੀ ਸੱਪ ਦੇ ਵੈਰੀ) ਗਰੁੜ ਉਤੇ।
ਆਏ ਜਹਾਂ ਕਰਹਿ ਤਪ ਭਾਰੀ ॥੬੫॥
ਮਨ ਇੰਦ੍ਰੀ ਕਰਿ ਅਚਲ ਸਮਾਧੀ।
ਕੇਵਲ ਕੇਸ਼ਵ ਚਰਨ ਅਰਾਧੀ।
ਰਿਦੇ ਸਰੂਪ ਬਸਾਇ ਅਨੂਪਾ।
ਨਹੀਂ ਵਹਿਰ ਕੋ ਪਿਖੈ ਸਰੂਪਾ ॥੬੬॥
ਜਬ ਸ਼੍ਰੀ ਹਰਿ ਕਿਯ ਅੰਤਰ ਧਜਾਨੇ[1]। — [1]ਜਦੋਂ ਸ਼੍ਰੀ (ਵਿਸ਼ਨੂੰ) ਨੇ (ਪ੍ਰਹਲਾਦ ਦੇ) ਧਜਾਨ ਅੰਦਰ ਦਾ (ਰੂਪ) ਦੂਰ ਕਰ ਦਿੱਤਾ।
ਤਬ ਪੰਕਜ ਸੇ ਨੈਨ ਖੁਲ੍ਹਾਨੇ।
ਸੋ ਸਰੂਪ ਦ੍ਰਿਗ ਬਾਹਿਰ ਦੇਖਾ।
ਪਰਜੋ ਦੰਡਵਤ[1] ਪ੍ਰੇਮ ਬਿਸ਼ੇਖ਼ਾ ॥੬੭॥ — [1]ਡੰਡੇਵਤ ਪੈਕੇ (ਡੰਡੌਤ ਕੀਤੀ)।
ਪੁਨ ਲੋਚਨ ਭਰਿ ਰੂਪ ਨਿਹਾਰਾ।
ਚਹਿਤਿ ਅਲਿੰਗਨ[1] ਸ੍ਰੀ ਕਰਤਾਰਾ। — [1]ਪਰਸਣਾ।
ਉਸਤਤਿ ਕਰਿ ਨ ਸਕਤਿ ਮਤਿ ਥੋਰੀ।
ਇੱਛਾ ਅਧਿਕ ਰਹਜੋ ਕਰ ਜੋਰੀ ॥੬੮॥
ਸ਼੍ਰੀ ਹਰਿ ਜਾਨਿ ਗਏ ਉਰ ਤਾਹਾ[1]। — [1]ਉਸਦੇ ਹਿਰਦੇ।
ਨਿਜ ਕਰ ਸੰਖ ਤਬਹਿ ਮੁਖ ਛ੍ਵਾਹਾ।
ਤਤ ਛਿਨ ਉੱਜਲ ਮਤਿ ਹ੍ਵੈ ਆਈ।
ਈਸ਼੍ਵਰ ਜੀਵ ਗਯਾਨ ਸਭਿ ਪਾਈ ॥੬੯॥
ਬਰਨਨ ਕਰਨ ਲਗਾ ਗੁਨ ਰੂਰੇ।
ਭਗਤਿ ਭਾਉ ਉਰ ਰਹਜੋ ਸਪੂਰੇ।
-ਬੰਦੋਂ ਪਦ ਅਰਬਿੰਦ ਬਹੋਰੀ।
ਜਿਨ ਕਰੁਨਾ ਅਸ ਮਤਿ ਭੀ ਮੋਰੀ ॥੭੦॥
ਰਮਾ ਨਿਵਾਸ[1]! ਈਸ਼! ਭਗਵੰਤਾ! — [1]ਲੱਛਮੀ ਦਾ ਪਤੀ।
ਅੰਤਰਜਾਮੀ ਸਰਬ ਅਨੰਤਾ!
ਜਢ ਜੰਗਮ ਮੈਂ ਬਜਾਪਕ ਸਾਰੇ।
ਰਚਹੁ ਆਪ ਪੁਨ ਰਹਹੁ ਨਿਰਾਰੇ ॥੭੧॥

ਜੇ ਨ ਭਜਹਿਂ ਤਵ ਚਰਨ ਗੁਸਾਈਂ!
ਜਾਇਂ ਨਰਕ ਮਹਿਂ ਸੰਕਟ ਪਾਈ।
ਜੇ ਚਰਨਾਰਬਿੰਦ ਰਸ ਭੀਨੇ।
ਅਪਨੋ ਮਨ ਮਲਿੰਦ ਸਮ ਕੀਨੇ
॥੭੨॥
ਸੋ ਸੁਖ ਪਾਵਹਿਂ ਅਮਿਤ ਬਿਸਾਲਾ।
ਕਬਿ ਨ ਪਰੈ ਤਿਨ ਪਰ ਜਮ ਜਾਲਾ।
ਬਿਨਾ ਪ੍ਰਯਾਸ ਤਰਹਿਂ ਸੰਸਾਰੂ।
ਅਪਰ ਉਧਾਰਹਿਂ ਨਿਜ ਸੰਗਾਰੂ
॥੭੩॥
ਤਿਨ ਕੋ ਮੋਹਿ ਦੇਹੁ ਸਤਿਸੰਗਾ[1]। [1]ਤਿਨ੍ਹਾਂ ਦਾ ਮੈਨੂੰ ਸਤਿਸੰਗ ਦਿਓ।
ਤਵ ਗੁਨ ਸੁਨੋਂ ਗਾਇ ਸ ਉਮੰਗਾ।
ਅਹੈ ਮਨੀਖਾ[1] ਮੋ ਮਨ ਜੇਤੀ। [1]ਬੁੱਧੀ।
ਬਰਨਨ ਕਰੋਂ ਸੁ ਕੀਰਤਿ ਤੇਤੀ
॥੭੪॥
ਬ੍ਰਹਮ ਏਕ ਤੂੰ ਸਭਿਹਿਨਿ ਮਾਂਹੀ।
ਸੂਤ ਅਧਾਰ ਮਣਕ ਜਿਉਂ ਆਹੀ[†]। [†]ਪਾ:-ਮਾਂਹੀ।
ਔਰ ਨ ਲਖੀ ਜਾਤਿ ਗਤਿ ਤੇਰੀ।
ਕਜਾ ਬਰਨੋਂ ਸੂਛਮ ਮਤਿ ਮੇਰੀ-
॥੭੫॥
ਦਾਸ ਗਿਰਾ ਅਸ ਸੁਨਿਤਿ ਕ੍ਰਿਪਾਲਾ।
ਹਰਖ ਪ੍ਰਸੀਦਤਿ ਭਏ ਬਿਸਾਲਾ।
ਬੋਲੇ -ਹੇ ਨ੍ਰਿਪ ਸੁਤ! ਸੁਨਿ ਬਾਨੀ।
ਤਵ ਅੰਤਰ ਕੀ ਮੈਂ ਸਭਿ ਜਾਨੀ
॥੭੬॥
ਸੋ ਅਬ ਲੇਹੁ ਪਰਮ ਪਦ ਊਚਾ।
ਕੋ ਨਹਿਂ ਜਹਿਂ ਸੁਰ ਅਸੁਰ ਪਹੂੰਚਾ।
ਮਾਰਤੰਡ[1], ਗ੍ਰਹ[2], ਸੋਮ[3], ਨਛੱਤ੍ਰਾ[4]। [1]ਸੂਰਜ। [2]ਨਵੇਂ ਗ੍ਰਹ। [3]ਚੰਦਰਮਾਂ। [4]ਨਛੱਤਰ।
ਸਭਿਹਿ ਪ੍ਰਦੱਛਨ[1] ਕਰਹਿਂ ਪਵਿੱਤ੍ਰਾ [1]ਪ੍ਰਕਰਮਾ।
॥੭੭॥
ਤਵ ਪਿਤ ਤਪ ਹਿਤ ਜਬ ਬਨ ਜਾਈ।

ਰਾਜ ਸਮਰਪਹਿ ਤੁਝਹਿ ਬਨਾਈ।
ਛਤੀਸ ਵਰਖ ਸਹਸ ਕਰ ਰਾਜੂ।
ਪੁਨ ਪਾਵਹੁ ਨਿਜਪਦ ਸੁਖ ਸਾਜੂ
॥੭੮॥
ਉੱਤਮ ਨਾਮ ਤੋਹਿ ਜੋ ਭ੍ਰਾਤਾ।
ਸਦਾ ਅਖੇਰ ਬਿਰਤਿ ਮਹਿਂ ਰਾਤਾ।
ਸੋ ਬਨ ਮਹਿਂ ਹੋਵਤਿ ਹਤਿ ਪ੍ਰਾਨਹਿ।
ਖੋਜਨ ਹਿਤ ਤਿਹ ਮਾਤ ਪਯਾਨਹਿ
॥੭੯॥
ਸੋ ਦਾਵਾਨਲ[1] ਮਹਿਂ ਜਰਿ ਜਾਈ।
ਸਰਬ ਰਾਜ ਤੁਮ ਕਰੋ ਬਨਾਈ।
ਮਮ ਹਿਤ ਮਖ[1] ਕਰਿਯੇ ਹਿਤ ਲਾਈ।
ਸਿਮਰਨ ਕਰਹੁ ਸਦਾ ਸੁਖ ਪਾਈ
॥੮੦॥
ਊਚੋ ਪਦ ਅਸ ਲੇਹੁ ਬਹੋਰੀ।
ਜਿਹ ਕੋ ਬੰਦਹਿਂ ਸਭਿ ਕਰ ਜੋਰੀ।
ਮਮ ਆਇਸੁ ਗਮਨਹੁ ਪੁਰਿ ਮਾਂਹੀ।
ਮਾਤ ਪਿਤਾ ਹਿਰਦੇ ਬਹੁ ਚਾਹੀ-
॥੮੧॥
ਅਸ ਕਹਿ ਸ਼੍ਰੀ ਭਗਵੰਤ ਗੁਸਾਈਂ।
ਅੰਤਰ ਧਯਾਨ ਭਏ ਤਿਹ ਥਾਈਂ।
ਜਿਹ ਕੇ ਦਰਸ਼ਨ ਦੋਖ ਨਸਾਈਂ।
ਸੇਵਹੁ ਚਰਨ ਕਵਲ ਹਿਤਲਾਈ'
॥੮੨॥

[1]ਦਾਵਾ ਅਗਨੀ।

[1]ਯੱਗਜ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਧ੍ਰੂੱਵ ਪ੍ਰਸੰਗ' ਬਰਨੰਨ ਨਾਮ ਇਤਹੱਤ੍ਰਮੋਂ ਅਧਯਾਯ ॥੭੧॥

## ੭੨. [ਗੁਰਚਰਨ ਮੰਗਲ। ਧ੍ਰੂਵ ਪ੍ਰਸੰਗ।]

੭੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੭੩

ਦੋਹਰਾ:

ਸ਼੍ਰੀ ਗੁਰ ਪਗ ਸਾਗਰ ਅਨੰਦ, ਮਨ ਨਿਜ ਮੀਨ ਬਨਾਉਂ।
ਕਹੋਂ ਕਥਾ ਪਾਵਨ ਪਰਮ, ਸੁਨਿ ਸ਼੍ਰੋਤਾ ਸੁਖ ਪਾਉਂ ॥੧॥

ਅਰਥ:

ਸ਼੍ਰੀ ਗੁਰੂ ਜੀ ਦੇ ਚਰਨ ਅਨੰਦ ਦਾ ਸਾਗਰ ਹਨ (ਮੈਂ) ਆਪਣੇ ਮਨ ਨੂੰ (ਉਸ ਸਾਗਰ ਦੀ ਅਵਿੱਛੜ) ਮੱਛੀ ਬਣਾਉਂਦਾ ਹਾਂ। (ਇਸ ਪ੍ਰੇਮਮਯ ਦਸ਼ਾ ਵਿਚ) ਪਰਮ ਪਵਿੱਤ੍ਰ ਕਥਾ (ਅਗੇ ਹੋਰ) ਕਹਿੰਦਾ ਹਾਂ (ਜਿਸ ਨੂੰ) ਸੁਣ ਕੇ ਸ਼੍ਰੋਤਾ ਜਨ ਸੁਖ ਪਾਉਣ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ਜੀ ਸੁਨਿ ਇਤਿਹਾਸਾ।
ਮਰਦਾਨੇ ਸੋਂ ਗੁਰੂ ਪ੍ਰਕਾਸ਼ਾ।
ਕਹਿਨ ਲਗੇ ਪੁਨ ਦੀਨ ਦਯਾਲਾ।
'ਧ੍ਰੁੱਵ ਪੁਰਿ ਕੋ ਗਮਨਯੋ ਤਿਹ ਕਾਲਾ ॥੨॥
ਸੁਨਯੋ ਉਤਾਨਪਾਦ ਸੁਤ ਆਵਨ[1]। — [1]ਪੁੱਤ੍ਰ ਦਾ ਆਵਣ।
ਅਮਿਤ ਭਯੋ ਮਨ ਮੈਂ ਹਰਖਾਵਨ।
ਜਿਨ ਦਿਜਵਰ ਸੁਧ ਆਨ ਸੁਨਾਈ।
ਪਟ ਭੂਖਨ ਰਥ ਦੀਨ ਬਨਾਈ ॥੩॥
ਤਬ ਭੁਵਾਲ ਤਿਹ ਲੇ ਕਰਿ ਸੰਗਾ।
ਗਮਨਯੋ ਆਗੇ ਸਹਿਤ ਉਮੰਗਾ।
ਦੁੰਦਭਿ[1] ਬੇਣਾ[2] ਭੇਰਿ[3] ਬਜਾਈ। — [1]ਧੌਂਸੇ। [2]ਤੂਤੀਆਂ। [3]ਭੇਰੀਆਂ।
ਬੇਦ ਪਾਠ ਦਿਜ ਕਰਤਿ ਸੁਹਾਈ ॥੪॥
ਸਰੁਚਿ, ਸੁਨੀਤੀ ਯੁਗ[1] ਨ੍ਰਿਪ[2] ਨਾਰੀ। — [1]ਦੋਵੇਂ। [2]ਰਾਜੇ ਦੀਆਂ।
ਸਿਵਕਾ ਪਰ[1] ਚਢਿ ਚਲੀ ਅਗਾਰੀ। — [1]ਪਾਲਕੀ ਤੇ।
ਨ੍ਰਿਪ ਸੁਤ ਉੱਤਮ, ਲੋਕ ਬਿਸਾਲਾ[1]। — [1]ਉੱਤਮ ਨਾਮੇ ਪੁੱਤ੍ਰ ਰਾਜੇ ਦਾ ਤੇ ਢੇਰ ਲੋਕੀ।
ਗਏ ਲੇਨ ਹਿਤ ਸਭਿ ਤਤਕਾਲਾ ॥੫॥
ਪਿਖਯੋ ਉਤਾਨਪਾਦ ਸੁਤ ਬਦਨਾ।
ਕਮਲ ਪਰਫੁੱਲਿਤ ਜਯੋਂ ਸੁਖ ਸਦਨਾ।
ਤਿਹ ਛਿਨ ਰਥ ਤੇ ਉਤਰਿ ਤੁਰੰਤਾ।
ਬੰਦਤਿ ਗਰ ਲਾਯੋ ਮਤਿਵੰਤਾ ॥੬॥

ਬਿਹਬਲ ਹੁਇ ਉਤਕੰਠਾ ਭੂਰੀ।
ਕੀਨ ਅਲਿੰਗਨ[1] ਗਰ ਰਹਿਪੂਰੀ[2]। [1]ਜੱਫੀ ਪਾਈ। [2]ਗਲ ਭਰ ਆਇਆ।
ਮਸਤਕ ਚੁੰਮਤਿ ਕਰ ਕੋ ਫੇਰਤਿ।
ਲੋਚਨ ਤੇ ਆਂਸੁਨ ਕੋ ਗੇਰਤਿ ॥੭॥
ਤਿਨ ਸੋਂ ਸੁਤ ਕੋ ਮਨਹੁ ਨੁਵਾਨਾ[1]। [1]ਭਾਵ ਹੰਝੂਆਂ ਨਾਲ ਮਾਨੋ ਪੁੱਤ੍ਰ ਨੂੰ ਨੁਹਾ ਦਿੱਤਾ।
ਮਧੁਰ ਬਚਨ ਕਹਿ ਬਹੁ ਸਨਮਾਨਾ।
ਪੁਨ ਦੋ ਮਾਤ ਮਿਲੀ ਤਿਹ ਆਈ।
ਧ੍ਰੂਵ ਬੰਦਨ ਕੀਨੀ ਸਿਰ ਨਜਾਈ ॥੮॥
-ਚਿਰੰਜੀਵ- ਦੇ ਆਸ਼ਿਖ ਤਬ ਹੀ।
ਗਰ ਸੋਂ ਲਾਇ ਪਾਈ ਸੁਖ ਤਬ ਹੀ।
ਉੱਤਮ ਭ੍ਰਾਂਤ ਮਿਲ੍ਯੋ ਤਬ ਗਰ ਸੋਂ[1]। [1]ਗਲ ਨਾਲ।
ਪ੍ਰੇਮ ਬਿਸਾਲ ਭਰ੍ਯੋ ਸ਼ੁਭ ਉਰ ਸੋਂ ॥੯॥
ਕਰਨੀ[1] ਪਰ ਚਢਾਇ ਸੁਤ ਦੋਈ। [1]ਹਥਨੀ।
ਪੁਰਿ ਆਯੋ ਅਤਿ ਉਤਸ਼ਵ ਹੋਈ।
ਭੂਪਤ ਪਠਿ ਨਰ ਉਚਰੇ ਬਚਨਾ।
-ਦਰ ਦਰ ਪ੍ਰਤਿ ਕੀਜੈ ਸੁਠ ਰਚਨਾ- ॥੧੦॥
ਸਭਿਹਿਨਿ ਕਦਲੀ ਖੰਭ[1] ਲਗਾਏ। [1]ਕੇਲੇ ਦੇ ਖੰਭੇ।
ਮੁਕਤਾ[1] ਤੋਰਨ ਦਰ ਬੰਧਵਾਏ। [1]ਮੋਤੀਆਂ ਦੀਆਂ
ਕੁੰਕਮ[1] ਲੀਪ ਕੁੰਭ ਭਰਿ ਪਾਨੀ। [1]ਕੇਸਰ।
ਚੰਦਨ ਗੰਧਿ ਗਰੀ[1] ਛਿਰਕਾਨੀ ॥੧੧॥ [1]ਗਲੀਆਂ ਵਿਚ।
*ਕੰਚਨ ਥਾਰ ਬਾਰ ਵਿੱਚ ਦੀਪਾ।*
*ਦ੍ਵਾਰ ਦਿਖਾਇ ਖਰੀ ਅਵਨੀਪਾ।*
ਗਾਵਹਿਂ ਗੀਤ ਮਿਲੀ ਪਿਕ ਬੈਨੀ।
ਭਾਂਤ ਭਾਂਤਿ ਕੇ ਖੰਜਨ ਨੈਨੀ ॥੧੨॥
ਸੁਨਤਿ ਉਤਾਨਪਾਦ ਗ੍ਰਿਹ ਗਵਨਾ।
ਕੰਚਨ ਮਨਿ[1] ਜਟਿਤੀ ਜਹਿਂ ਰਵਨਾ[2]। [1]ਮਣੀਆਂ। [2]ਰਮਣੀਕ (ਥਾਉਂ ਹੈ)।
ਅਟਾ ਫਟਕ[1] ਕੀ, ਹਾਟਕ ਕਲਸਾ[2]। [1]ਬਿਲੌਰ ਦੀ ਅਟਾਰੀ। [2]ਕਲਸ ਸੋਨੇ ਦੇ।
ਬੀਚ ਬਿਤਾਨ[1] ਤਨ੍ਯੋ ਤਹਿਂ ਭਲ ਸਾ[2] ॥੧੩॥ [1]ਚੰਦੋਆ। [2]ਸੋਹਣਾ ਜਿਹਾ।

ਤਿਹ ਠਾਂ ਬੈਠਿ ਤਬੈ ਭੂਪਾਲਾ।
ਸੁਤਹਿ ਬਿਲੋਕਜੋ ਸੁਮਤਿ ਬਿਸਾਲਾ।
ਕਰਿ ਉਤਸਾਹ ਦੀਨ ਸਭਿ ਰਾਜੂ।
ਪ੍ਰਜਾ ਮਿਲਾਈ ਸਰਬ ਸਮਾਜੂ ॥੧੪॥
ਅਪਨੀ ਬੈਸ ਬਿੱਧ੍ਰ ਕੋ ਦੇਖੀ।
ਗਮਨਜੋ ਤਪ ਹਿਤ ਬਨਹਿਂ ਬਿਸ਼ੇਖ਼ੀ।
ਪਾਛੇ ਰਾਜ ਕਰਨ ਧ੍ਰੁੱਵ ਲਾਗਾ।
ਜੋ ਸ਼੍ਰੀ ਬਿਸ਼ਨੁ ਭਗਤ ਵਡ ਭਾਗਾ ॥੧੫॥
ਜੋ 'ਸਿਸੁਮਾਰ' ਪ੍ਰਜਾਪਤਿ[1] ਆਹੀ।

[1]ਨਾਮ ਰਾਜਾ, ਬ੍ਰਹਮਾ ਜੀ ਵਲੋਂ ਜਗਤ ਪ੍ਰਬੰਧ ਲਈ ਅਸਥਾਪਨ ਕੀਤਾ ਹੋਇਆ ਇਕ 'ਅਧਿਕਾਰੀ' ਜੈਸੇ ਦਖਛ ਪ੍ਰਜਾਪਤੀ ਸੀ। (ਅ) ਸੂਰਜ।

'ਭ੍ਰਮੀ' ਨਾਮ ਤਿਹ ਸੁਤਾ[1], ਬਯਾਹੀ।

[1]ਪੁੱਤ੍ਰੀ।

ਤਿਹ ਤੇ ਧ੍ਰੁੱਵ ਦ੍ਵੈ ਸੁਤ ਉਪਜਾਏ।
'ਵਤਸਰ', 'ਕਲਪੰ' ਨਾਮ ਰਖਾਏ ॥੧੬॥
'ਉੱਤਮ' ਨਾਮ ਭ੍ਰਾਤ ਇਕ ਕਾਲਾ[1]।

[1]ਇਕ ਸਮੇਂ।

ਮ੍ਰਿਗਿਯਾ[1] ਹਿਤ ਬਨ ਗਯੋ ਬਿਸਾਲਾ।

[1]ਸ਼ਿਕਾਰ।

ਜੱਛਨ ਸੰਗ[1] ਭਯੋ ਰਣ ਭਾਰੀ।

[1]ਯਕਸ਼ਾਂ ਨਾਲ।

ਲਗੇ ਸ਼ਸਤ੍ਰ ਉੱਤਮ ਗਜੋ ਮਾਰੀ ॥੧੭॥
ਹਿਤ ਖੋਜਨ ਗਵਨੀ ਤਿਹ ਮਾਈ।
ਜਰੀ ਸੁ ਦਾਵਾਨਲ ਇਕ ਥਾਈਂ।
ਭ੍ਰਾਤਾ ਮਿੱਤ੍ਰ ਸੁਨੀ ਧ੍ਰੁੱਵ ਕਾਨਾ।
ਜਗਜੋ ਰੋਸ ਹਿਰਦੇ ਦੁਖ ਮਾਨਾ ॥੧੮॥
ਜਗਿ ਬਿਜਈ[1] ਰਥ ਚਢਤਿ ਸਿਧਾਯੋ।

[1]ਜਗਤ ਨੂੰ ਫਤੇ ਕਰਨ ਵਾਲੇ।

ਉੱਤਰ ਦਿਸ਼ਾ ਬਿਖੈ ਚਲਿ ਆਯੋ।
ਅਲਕਾ ਪੁਰੀ[1] ਸਮੀਪ ਪਯਾਨਾ।

[1]ਸ਼ਹਿਰ ਦਾ ਨਾਮ, ਕੁਬੇਰ ਦੀ ਨਗਰੀ।

ਨਿਜ ਮੁਖ ਧਰਿ ਕਰਿ ਸੰਖ ਬਜਾਨਾ ॥੧੯॥

ਸੁਨਤਿ ਜੱਛ ਨਿਕਸੇ ਬਲ ਭਾਰੀ।
ਸ਼ਸਤ੍ਰ ਅਸਤ੍ਰ ਨਿਜ ਸਰਬ ਸੰਭਾਰੀ।
ਭਾ ਸੰਗ੍ਰਾਮ ਦੁਹਨ ਦਿਸ਼ਿ ਘੋਰਾ।
ਛੂਟੇ ਤੀਛਣ ਬਾਨ ਕਠੋਰਾ ॥੨੦॥
ਜੱਛ ਜਬੈ ਘਾਇਲ[1] ਕਰਿ ਡਾਰੇ। [1]ਜ਼ਖਮੀ।
ਹਟੇ ਸਰਪ ਸਮ ਰਿਸ ਉਰ ਧਾਰੇ।
ਪੌਰਖ[1] ਧ੍ਰੂੱਵ ਕੋ ਸਹਿ ਨ ਸਕਾਈ। [1]ਬਲ।
ਭਰੇ ਗਰਬ ਭੂਰੰ[1] ਗਰਜਾਈ ॥੨੧॥ [1]ਬੜੇ।
ਏਕ ਬਾਰ ਮਿਲਿ ਕਰਿ ਤਹਿਂ ਸਭਿਹੀ।
ਬਾਨ ਅਨਿਕ ਬਰਖਾਏ ਤਬ ਹੀ।
ਪਰਿਘ[1], ਭਸੁੰਡੀ[2], ਤੋਮਰ[3], ਸ਼ਕਤੀ[4]। [1]ਕੁਹਾੜਾ, ਗੰਡਾਸਾ। [2]ਗੁਰਜ। [3]ਬਰਛਾ। [4]ਬਰਛੀ।
ਨਾਨਾ ਸ਼ਸਤ੍ਰ ਕਰੈ ਕੋ ਉਕਤੀ ॥੨੨॥
ਛਾਯੋ ਰਥ ਧ੍ਰੂੱਵ ਕੋ ਤਬ ਐਸੇ।
ਮਹਾਂ ਮੇਘ ਘਟ ਸੂਰਜ ਜੈਸੇ।
ਜਿਉਂ ਗਿਰ ਪਰ ਬਰਖੈਂ ਘਨ ਭਾਰੇ।
ਤਿਉਂ ਇਕ ਬਾਰ ਸ਼ਸਤ੍ਰ ਸਭਿ ਡਾਰੇ ॥੨੩॥
ਭਾ ਅਕਾਸ਼ ਮਹਿਂ ਹਾਹਾਕਾਰਾ।
-ਨਸਜੋ[1] ਬੰਸ ਮਨੁ[2]- ਐਸ ਬਿਚਾਰਾ। [1]ਨਾਸ਼ ਹੋਯਾ ਕਿ ਹੋਯਾ। [2]ਮਨੂੰ ਦਾ ਬੰਸ।
ਤਿਹ ਛਿਨ ਜੱਛ ਸਭੈ ਹਰਖਾਏ।
ਭਰੇ ਗਰਬ ਉਰ ਵਡ ਗਰਜਾਏ ॥੨੪॥
ਧ੍ਰੂੱਵ ਰਥ ਅਵਸਰ ਪਾਇ ਬਹੋਰੀ।
ਰਵਿ ਜਿਉਂ ਨਿਕਸਿ ਨੀਹਾਰਹਿ ਫੋਰੀ[1]। [1]ਕੋਹੀਰ ਨੂੰ ਤੋੜਕੇ।
ਧੋਰਿ[1] ਧਨੁ[2] ਕਰ ਮਹਿਂ[3] ਸਰ[4] ਬਰਖਾਏ। [1]ਧਾਰਕੇ। [2]ਧਨੁਖ। [3]ਹੱਥ ਵਿਚ। [4]ਤੀਰ।
ਪੀੜਤ ਹੁਇ ਸਭਿ ਸ਼ੱਤ੍ਰੁ[1] ਪਲਾਏ[2] ॥੨੫॥ [1]ਵੈਰੀ। [2]ਦੌੜ ਗਏ।
ਬਾਨਨ ਸੰਗ ਬਿਧੇ ਤਨ ਤਿਨ ਕੇ।
ਭਾਗੇ, ਵਡੋ ਗਰਬ ਉਰ ਜਿਨ ਕੇ।
ਮਾਥੇ ਭੁਜਾ ਚਰਨ ਕਟਿ ਡਾਰੇ।

ਜੇ ਸਨਮੁਖ ਭੇ ਤਤਛਿਨ ਮਾਰੇ ॥੨੬॥
ਅਨਗਨ ਜੱਛ ਪਰੇ ਕਟ ਧਰਨੀ।
ਬਨ ਕਟਨੇ ਸਮ ਉਪਮਾ ਬਰਨੀ।
ਘਨ ਅਨੀਕ[1] ਜਿਵ ਪੌਨ ਅਗਾਰੀ। [1]ਬੱਦਲਾਂ ਦੀ ਫੌਜ।
ਤਿਉਂ ਭਾਗੇ ਪਾਛੇ ਨ ਨਿਹਾਰੀ ॥੨੭॥
ਮਾਯਾ ਅਪਨੀ ਤਬਹਿ ਪਸਾਰੀ।
ਸ਼ਿਲਾ ਕਬੰਧ[1] ਗਿਰਹਿਂ[2] ਨਭ[3] ਭਾਰੀ[4]। [1]ਪੱਥਰ ਤੇ ਧੜ। [2]ਗਿਰਦੇ ਹਨ। [3]ਅਕਾਸ਼ ਤੋਂ। [4]ਭਾਰੇ, ਬਹੁਤ।
ਬਿਸ਼ਟਾ, ਮੂਤ੍ਰ, ਰੁਧਿਰ[1], ਪੂੰ, ਤਬ ਹੀ। [1]ਲਹੂ।
ਬਰਖੈਂ ਸ਼ੱਤ੍ਰੂ[1] ਗਗਨ[2] ਤੇ ਸਭਿਹੀ ॥੨੮॥ [1]ਵੈਰੀ। [2]ਅਕਾਸ਼।
ਸ਼ੂਕਰ[1], ਸਿੰਘ[2], ਬਜਾਘ੍ਰ[3], ਅਹਿ ਘੋਰਾ। [1]ਸੂਰ। [2]ਸ਼ੇਰ। [3]ਬਘਿਆੜ।
ਪ੍ਰਲੈ ਸਰਸ ਭਾ ਨਾਦ ਕਠੋਰਾ।
ਜਿਉਂ ਧ੍ਰੂ ਕੀ ਧੁਜਨੀ[1] ਹ੍ਵੈ ਹਾਨੀ। [1]ਸੈਨਾ।
ਤਿਉਂ ਸੁ ਆਸੁਰੀ ਮਾਯਾ ਠਾਨੀ[1] ॥੨੯॥ [1]ਕੀਤੀ।
ਧ੍ਰੂੱਵ ਹਰਿ ਭਗਤ ਮਹਾਂਬਲ ਧਾਰਾ।
ਨਾਰਾਯਨਸਰ[1] ਤਬਹਿ ਸੰਭਾਰਾ। [1]ਨਾਰਾਇਣ ਅਸਤ੍ਰ।
ਕਰ[1] ਮਹਿਂ ਲੇ ਧਨੁ ਮਹਿਂ ਜਬ ਜੋਰਾ। [1]ਹਥ।
ਨਾਸ਼ ਭਈ ਮਾਯਾ ਵਡ ਘੋਰਾ ॥੩੦॥
ਜਬ ਵਹੁ ਬਾਨ ਕਟਕ[1] ਮਹਿਂ ਡਾਰਾ। [1]ਵੈਰੀ ਸੈਨਾ।
ਛਿਨਕ ਬਿਖੈ ਸਗਰੋ ਸੰਘਾਰਾ।
ਕਟੇ ਅੰਗ ਬਜਾਕੁਲ ਹ੍ਵੈ ਭਾਗੇ।
ਸਰਪ ਬ੍ਰਿੰਦ ਜਨੋਂ ਖਗਪਤਿ ਆਗੇ ॥੩੧॥
ਧ੍ਰੂੱਵ ਕੋ ਪਿਤਪਿਤ[1] ਨ੍ਰਿਪ ਮਨੁ[2] ਜੋਈ। [1]ਦਾਦਾ। [2]ਮਨੂੰ ਰਾਜਾ।
ਦਯਾ ਭਈ ਆਯੋ ਚਲਿ ਸੋਈ।
ਕਹਿਨ ਲਗਾ ਧ੍ਰੂੱਵ ਕੋ ਅਸ ਬਾਨੀ।
-ਬਿਨ ਅਪਰਾਧ ਨ ਜਛ ਕਰਿ ਹਾਨੀ ॥੩੨॥
ਤੂੰ ਹਰਿ ਭਗਤ ਦਯਾ ਉਰ ਧਾਰਹੁ।

ਰਿਸ ਕਰਿ ਸ਼ਾਂਤਿ[1], ਨ ਜੱਛ ਸੰਘਾਰਹੁ। [1]ਕ੍ਰੋਧ ਨੂੰ ਸ਼ਾਂਤ ਕਰ।
ਏਕ ਭ੍ਰਾਤ ਤੇਰੋ ਇਨ ਮਾਰਾ।
ਤੈਂ ਅਨਗਨ ਬਹੁ ਕਟਕ ਸੰਘਾਰਾ
॥੩੩॥
ਬਾਲ ਬੈਸ ਤੁਮ ਬਿਸ਼ਨੁ ਧਿਆਯੋ।
ਤਹਾਂ ਗਜਾਨ ਪੂਰਨ ਉਰ ਪਾਯੋ।
ਆਤਮ ਸਰਬ ਬਿਖੇ ਹੈ ਏਕੂ।
ਅਸ ਪ੍ਰਕਾਰ ਸੰਭਾਰਿ ਬਿਬੇਕੂ ॥੩੪॥
ਅਹੈ ਅਨੁਚਿਤ ਯਹੈ ਸਭਿ ਬਾਤਾ।
ਬਸ ਸੰਗ੍ਰਾਮ ਨ ਕਰਿ ਅਬ ਤਾਤਾ! -।
ਇਸ ਬਿਧਿ ਦੀਨ ਗਜਾਨ ਮਨੁ ਰਾਊ।
ਜੁੱਧ ਕਰਤਿ ਧ੍ਰੂੱਵ ਕੀਨ ਹਟਾਊ
॥੩੫॥
ਪੁਨ ਮਨੁ[1] ਗਵਨਜੋ ਅਪਨ ਅਵਾਸੂ। [1]ਮਨੂੰ।
ਤਬ ਧਨਪਤਿ[1] ਆਵਾ ਧ੍ਰੂੱਵ ਪਾਸੂ। [1]ਕੁਬੇਰ।
ਬਰਨਨ ਕੀਨੋ ਸੁਜਸ ਬਿਸਾਲਾ।
-ਧੰਨ ਧੰਨ ਹਰਿ ਭਗਤ ਭੁਵਾਲਾ
॥੩੬॥
ਕਹਜੋ ਪਿਤਾਮਾ ਕੋ ਤੁਮ ਮਾਨਾ।
ਉਰ ਤੇ ਕ੍ਰੋਧ ਸਕਲ ਬਿਸਰਾਨਾ[1]। [1]ਵਿਸਾਰ ਦਿੱਤਾ।
ਤੁਮ ਭ੍ਰਾਤਾ ਨਹਿਂ ਜੱਛ ਸੰਘਾਰਾ।
ਏਕ ਨਹੀਂ ਜੱਛ ਤੁਮ ਨੈ ਮਾਰਾ ॥੩੭॥
ਮਾਰਨ ਕੋ ਕਾਰਨ ਇਕ ਕਾਲੂ[1]। [1]ਮੌਤ।
ਲਖਤਿ ਨ ਕੋ ਗਤਿ ਜਾਸ ਬਿਸਾਲੂ।
ਮੈਂ ਅਰ ਮੋਰ ਤੋਰ ਜੇ ਜਾਨਤਿ।
ਤਾਂ ਕੋ ਪੰਡਤ ਅੱਗਜ[1] ਪਛਾਨਤਿ [1]ਅੱਗਜਾਨੀ।
॥੩੮॥
ਤੂੰ ਮਤਿਵਾਨ ਗਜਾਨ ਗੁਨ ਖਾਨੀ।
ਬਾਲ ਬੈਸ ਹਰਿ ਭਗਤਿ ਕਮਾਨੀ।
ਤੁਝ ਪਰ ਮੈਂ ਸੁ ਪ੍ਰਸੰਨ ਬਿਸਾਲਾ।
ਚਹੋ ਜੁ ਬਰ ਜਾਚਹੁ ਤਤਕਾਲਾ-

॥੩੯॥
ਸੁਨਿ ਬੋਲ੍ਯੋ ਧ੍ਰੂਵ ਤਬ ਅਸਰੀਤੀ।
-ਸ਼੍ਰੀ ਹਰਿ ਚਰਨ ਅਚਲ ਹ੍ਵੈ ਪ੍ਰੀਤੀ।
ਸਿੰਧੁ ਜਗਤ ਜਾਂ ਤੇ ਤਰਿ ਜਾਊਂ।
ਇਹ ਬਰ ਤੁਮ ਤੇ ਮੈਂ ਸ਼ੁਭ ਪਾਊਂ-
॥੪੦॥
-ਏਵ ਮਸਤ[1]- ਕਹਿ ਬਚਨ ਕੁਮੇਰਾ[2]। [1]ਐਸੇ ਹੀ ਹੋਵੇਗਾ। [2]ਕੁਬੇਰ।
ਗਮਨ੍ਯੋ ਤਬਹਿ ਹੁਤੋ ਜਹਿਂ ਡੇਰਾ।
ਧ੍ਰੂਵ ਅਪਨੇ ਪੁਰਿ ਕੋ ਚਲਿ ਆਵਾ।
ਜਿਹ ਕੋ ਸੁਰ ਨਰ ਮਹਿਂ ਜਸ ਛਾਵਾ
॥੪੧॥
ਕੀਨ ਪ੍ਰਿਥੀ ਕੋ ਰਾਜ ਘਨੇਰਾ।
ਕਰਿ ਮਖ[1] ਫਲ ਅਰਪ੍ਯੋ ਹਰਿ ਪੈਰਾ। [1]ਯੱਗਜ।
ਪ੍ਰੇਮ ਭਗਤਿ ਮਹਿਂ ਰਹ੍ਯੋ ਸਮਾਈ।
ਸਰਬ ਸੁਖਨ ਸੋਂ ਪ੍ਰਜਾ ਬਸਾਈ
॥੪੨॥
ਛੱਤਿਸ ਸਹਸ[1] ਬਰਖ ਕਰਿ ਰਾਜੂ। [1]ਛੱਤੀ ਹਜ਼ਾਰ।
ਧਰਮ ਅਰਥ ਕਾਮਾਦਿਕ ਸਾਜੂ।
ਨੰਸ੍ਵਰ[1] ਲਖਿ ਕਰਿ ਜਗਤ ਬਹੋਰੀ। [1]ਨਾਸ਼ ਹੋਣ ਵਾਲਾ।
ਸੁਪਨ ਸਮਾਨ ਦੀਨਿ ਸਭਿ ਡੋਰੀ
॥੪੩॥
ਸੁਤ ਕੋ ਰਾਜ ਸਮਰਪਨ ਕੀਨਾ।
ਆਪ[1] ਪੰਥ ਕਾਨਨ ਕੋ ਲੀਨਾ। [1]ਧ੍ਰੂਵ ਨੇ।
ਕੀਨ ਸ਼ਨਾਨ ਸੁਰਸਰੀ[1] ਤੀਰਾ। [1]ਗੰਗਾ।
ਬੈਠਿ ਗਯੋ ਪੁਨ ਗੁਨੀ ਗਹੀਰਾ ॥੪੪॥
ਜੋਗ ਸਮਾਧੀ ਕੀਨ ਪ੍ਰਬੀਨੇ।
ਧ੍ਯਾਤਾ ਧੇਯ ਏਕ ਕਰਿ ਲੀਨੇ।
ਭਯੋ ਅਭਾਵ ਜਗਤ ਕੋ ਤਬ ਹੀ।
ਮਨ ਸੰਕਲਪ ਫੁਰਯੋ ਨਹਿਂ ਕਬਹੀ
॥੪੫॥
ਇਹ ਬਿਧਿ ਬੀਤ ਗਯੋ ਕੁਛ ਕਾਲੂ।

ਪ੍ਰੇਮ ਭਗਤਿ ਮਹਿਂ ਮਗਨ ਬਿਸਾਲੂ।
ਨਭ ਤੇ ਤਬ ਬਿਵਾਨ ਇਕ ਆਵਾ।
ਚਹੁਂ ਦਿਸ਼ ਪਸਰਜੋ ਜਾਸ ਪ੍ਰਭਾਵਾ
॥੪੬॥
ਕਿੰਕਰ ਜਿਹ ਕੋ ਲਗੇ ਅਨੂਪਾ।
ਚਾਰ ਭੁਜਾ ਸੁਠ[1] ਸ਼ਜਾਮ[2] ਸਰੂਪਾ। [1]ਸੁੰਦਰ। [2]ਸਾਂਵਲਾ।
ਬਯ[1] ਕਿਸ਼ੋਰ[2] ਸ਼ਸ਼ਿ ਬਦਨ ਸੁਹਾਵਤਿ। [1]ਆਯੂ। [2]ਕੁਮਾਰ।
ਕੁੰਡਲ ਮੁਕਟ ਹਾਰ ਛਬਿ ਪਾਵਤਿ
॥੪੭॥
ਨੰਦਾਦਿਕ[1] ਪ੍ਰਭੁ ਕਿੰਕਰ[2] ਜੇਈ†। [1]ਨੰਦ ਤੋਂ ਆਦਿ। [2]ਦਾਸ। †ਪਾ:-ਤੇਈ।
ਧ੍ਰੂੱਵ ਕੇ ਪਦ ਬੰਦਤਿ ਭੇ ਸੇਈ।
ਕਹਿਨ ਲਗੇ -ਹੇ ਰਾਜ ਕੁਮਾਰਾ!
ਬਾਲ ਬੈਸ ਕਿਯ ਭਗਤਿ ਅਪਾਰਾ
॥੪੮॥
ਤ੍ਰਿਭਵਣ ਪਤਿ[1] ਤੁਮ ਭਲੇ ਰਿਝਾਏ। [1]ਤਿੰਨਾਂ ਲੋਕਾਂ ਦੇ ਪਤੀ ਨੂੰ।
ਤਾਂਹੀ ਨੈ ਤੁਝ ਪਾਸ ਪਠਾਏ।
ਪ੍ਰਭੁ ਆਗਜਾ ਅਬ ਕਰਹੁ ਪਯਾਨਾ।
ਨਿਰਮਲ ਸੁਖ ਭੋਗਹੁ ਬਿਧਿ ਨਾਨਾ
॥੪੯॥
ਸਪਤ ਰਿਖੀ ਅਭਿਲਾਖਤਿ ਪਦ ਜਿਂਹ।
ਜਤਨ ਕਰਹਿ ਪ੍ਰਾਪਤ ਹ੍ਵੈ ਨਹਿਂ ਤਿਹਂ।
ਭਾਨੁ[1] ਇੰਦ[2] ਗ੍ਰਹ ਆਦਿਕ ਸਾਰੇ। [1]ਸੂਰਜ। [2]ਚੰਦ।
ਕਰਹਿਂ ਪ੍ਰਦੱਛਨ[1] ਨਿਤ ਹਿਤ ਧਾਰੇ [1]ਪ੍ਰਕਰਮਾਂ।
॥੫੦॥
ਤੋਰ ਪਿਤਾਮਾਦਿਕ[1] ਤਪ ਕਾਰੀ। [1]ਦਾਦਾ ਆਦਿਕ।
ਕੋਇ ਨ ਪਹੁੰਚਜੋ ਤਹਾਂ ਅਗਾਰੀ[1]। [1]ਅਗੇ।
ਇਸ ਬਿਵਾਨ ਪਰ ਚਢੋ ਤੁਰੰਤਾ।
ਭੋਗਹੁ ਸੁਖ ਜੋ ਮਹਿਤ ਅਨੰਤਾ-
॥੫੧॥
ਤਿਨ ਕੇ ਬਚਨ ਸੁਨੇ ਧ੍ਰੂੱਵ ਜਬ ਹੀ।
ਸੁਰਸਰਿ ਮੈਂ ਸ਼ਨਾਨ ਕਿਯ ਤਬ ਹੀ।

ਸਰਬ ਰਿਖਿਨਿ ਕੋ ਬੰਦਨ ਕੀਨੀ।
ਹਰਖਤਿ ਹ੍ਵੈ ਸ਼ੁਭ ਆਸ਼ਿਖ ਲੀਨੀ ॥੫੨॥
ਪੁਨ ਬਿਮਾਨ ਪੂਜਾ ਭਲਿ ਭਾਂਤੀ।
ਤੀਨ ਪ੍ਰਦੱਛਨ ਦੀਨਿ ਸੁਹਾਤੀ।
ਸਰਬ ਗਣਨ ਕੋ ਬੰਦਨ ਕਰਿ ਕੈ।
ਚਢ਼ਜੋ ਬਿਮਾਨ ਹਰਖ ਉਰ ਭਰਿਕੈ ॥੫੩॥
ਦੇਵਨ ਬਾਦਿਤ[1] ਸਰਬ ਬਜਾਏ। [1]ਵਾਜੇ।
ਪੁਸ਼ਪਾਂਜੁਲ[1] ਬਹੁਤੇ ਬਰਖਾਏ। [1]ਫੁੱਲਾਂ ਦੇ ਬੁਕ।
-ਜਯ ਜਯ- ਧੁਨਿ ਚਹੁਂ ਓਰ ਉਚਾਰੀ।
ਚਲਜੋ ਬਿਮਾਨ ਮਹਾ ਸੁਖਕਾਰੀ ॥੫੪॥
ਸਭਿਹਨਿ ਤੇ ਊਚੇ ਅਸਥਾਨਾ।
ਪਹੁਂਚਜੋ ਚਲਿ ਕਰਿ ਰੁਚਿਰ ਬਿਮਾਨਾ।'
ਸ੍ਰੀ ਅੰਗਦ ਸੁਨਿਯੇ ਗੁਨਖਾਨੀ!
ਸ਼੍ਰੀ ਗੁਰ ਭਾਖੀ ਸਰਬ ਕਹਾਨੀ ॥੫੫॥
ਸੁਨਿ ਮਰਦਾਨਾ ਕਹਿ ਚਿਤ ਚਾਹੀ।
'ਸ਼੍ਰੀ ਪ੍ਰਭੁ! ਦਰਸ ਕਰਹਿਂ ਅਬ ਤਾਂਹੀ।
ਜਿਹ ਕੋ ਰੁਚਿਰ ਚਰਿਤ ਤੁਮ ਭਾਖਾ।
ਤਿਹ ਕੇ ਦੇਖਿਨ ਕੀ ਅਭਿਲਾਖਾ' ॥੫੬॥
ਸ਼੍ਰੀ ਗੁਰੁ ਭਨੈ 'ਸੁਨਹੁ ਮਰਦਾਨਾ!
ਚਲਹੁ ਦਿਖਾਵੈਂ ਤਿਹ ਇਸਥਾਨਾ।'
ਅਸ ਕਹਿ ਗਮਨ ਕਿਯੋ ਤਤਕਾਲਾ।
ਧ੍ਰੂੱਵ ਮੰਡਲ ਮਹਿਂ ਗਏ ਕ੍ਰਿਪਾਲਾ ॥੫੭॥

ਦੋਹਰਾ:
ਫਿਰਤਿ ਹੁਤੋ ਧ੍ਰੂੱਵ ਥਾਨ ਨਿਜ,
ਦੇਖਿ ਹਮਾਰੀ ਓਰ।
ਉਰ ਬਿਚਾਰ -ਤ੍ਰੈ ਨਰ ਇਹਾਂ,
ਆਏ ਕਿਹ ਕੇ ਜੋਰ- ॥੫੮॥

ਚੌਪਈ:

ਪਹੁੰਚੇ ਤਿਹ ਸਮੀਪ ਜਬ ਜਾਈ।
'ਸ਼੍ਰੀ ਕਰਤਾਰ ਕਰਤਾਰ ਅਲਾਈ।
ਬੂਝਤਿ ਧ੍ਰੂੱਵ 'ਕੌਨ ਤੁਮ ਆਏ?
ਭੂਚਰ ਖੇਚਰ ਕਿਨ ਪਹੁੰਚਾਏ[1]? ॥੫੯॥

[1]ਭੂਚਰ) ਪ੍ਰਿਥਵੀ ਤੇ ਫਿਰਨ ਵਾਲੇ (ਮਨੁੱਖਾਂ) ਨੂੰ (ਖੇਚਰ) ਅਕਾਸ਼ ਵਿੱਚ ਫਿਰਨ ਵਾਲਿਆਂ ਵਿਚ ਕਿਸਨੇ ਪੁਚਾਇਆ ਹੈ?

ਕੈਸੇ ਮਾਰਗ ਲੀਨ ਪਛਾਨਾ?
ਆਗੈ ਕਿਤ ਕੋ ਕੀਨ ਪਯਾਨਾ?
ਬਿਖਮ[1] ਪੰਥ[2] ਵਡ ਕਿਉਂ ਕਰਿ ਆਏ?
ਦੇਵ ਨ ਦਾਨਵ ਕਿਹਨੂੰ ਖਾਏ? ॥੬੦॥

[1]ਟੇਢਾ (ਅ) ਕਠਨ। [2]ਰਾਹ।

ਪੂਰਬ ਭਈ ਨ ਕਬਹੂੰ ਐਸੇ।
ਦੇਹਿ ਸਹਿਤ ਆਏ ਅਬ ਜੈਸੇ।
ਬਿਖਮ ਪਹਾਰ ਉਲੰਘੇ ਸਾਰੇ।
ਯੌਂ ਸੁਨਿ ਸ਼੍ਰੀ ਗੁਰੁ ਬਚਨ ਉਚਾਰੇ ॥੬੧॥

ਦੋਹਰਾ:
'ਸੱਤਿਨਾਮ ਕਰਤਾ ਪੁਰਖੁ,
ਕੀਨ ਭਗਤਿ ਤਿਹ ਜੋਰ।
ਮਾਰਗ ਭਲੇ ਪਛਾਨਿ ਕੈ,
ਆਏ ਤੁਮਰੀ ਓਰ ॥੬੨॥

ਚੌਪਈ:
ਧਰਯੋ ਧਯਾਨ ਜਬ ਸ਼੍ਰੀ ਕਰਤਾਰਾ।
ਸਭਿਹੀ ਮਾਰਗ ਭਯੋ ਸੁਖਾਰਾ।
ਨਿਰੰਕਾਰ ਕੇ ਦਰਸ਼ਨ ਆਏ।
ਦਾਨਵ ਦੇਵ[1] ਚਰਨ ਕੋ ਲਾਏ ॥੬੩॥

[1]ਦੇਉ, ਦੈਂਤ।

ਦਰਸ਼ਨ ਕੀ ਅਭਿਲਾਖ ਹਮਾਰੈ।
ਬਰ ਦੀਜੈ ਜਿਉਂ ਬੇਗ ਨਿਹਾਰੈਂ।
ਬਾਲ ਬੈਸ ਤੇ ਭਗਤ ਸਪੂਰਨ।
ਮਹਿਮਾ ਅਧਿਕ ਤੌਰ ਗੁਨ ਰੂਰਨ[1] ॥੬੪॥

[1]ਸੁੰਦਰ।

ਜਾਨਹੁ ਨਾਨਕ ਨਾਮ ਹਮਾਰਾ।
ਦਰਸ਼ਨ ਭਗਤਨ ਕੋ ਸੁਖਸਾਰਾ।'

ਧ੍ਰੂਵ ਨੈ ਸੁਨਜੋ ਨਾਮ ਅਸ ਜਬ ਹੀ।
ਨਮੋ ਦੀਨੀ ਕਰ ਜੋਰੇ ਤਬ ਹੀ ॥੬੫॥
ਕਹਨ ਲਗਜੋ 'ਪੂਰਬ[1] ਸੁਧ ਪਾਈ।
ਧਰਾਵਤਾਰ ਪ੍ਰਭੂ ਧਰਿ ਜਾਈ।
ਆਨਿ ਨਿਕਟ ਮੁਝ ਦਰਸ਼ਨ ਦੀਨੰ।
ਲੋਚਨ ਗੋਚਰ[1] ਸਫਲੀ ਕੀਨੰ' ॥੬੬॥
ਸ੍ਰੀ ਅੰਗਦ ਜੀ ਸੁਨੁ ਸੁਖ ਰਾਸੂ!
ਯੌਂ ਹਰਖਤਿ ਕਿਯ ਬਚਨ ਬਿਲਾਸੂ।
ਕਿਤਿਕ ਕਾਲ ਬੈਠੇ ਜਗ ਸ੍ਵਾਮੀ।
ਤਿਹ ਪਦ[1] ਕਵੀ[†] ਨਮਾਮਿ ਨਮਾਮੀ[2] ॥੬੭॥

[1]ਪਹਿਲੇ ਹੀ।
[1]ਨੇਤ੍ਰਾਂ ਦੀ ਦ੍ਰਿਸ਼ਟੀ।
[1]ਚਰਣਾਂ ਤੇ। [2]ਨਮਸਕਾਰ ਹੈ, ਨਮਸਕਾਰ ਹੈ। [†]ਪਾ:-ਕਰੀ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਧ੍ਰੂਵ ਪ੍ਰਸੰਗ' ਬਰਨਨੰ ਨਾਮ ਬਹੱਤ੍ਰਮੋਂ ਅਧਜਾਯ ॥੭੨॥

## ੭੩. [ਸੰਤ ਮੰਗਲ। ਸੱਚਖੰਡ ਵਿਖੇ ਸ੍ਰੀ ਅਕਾਲ ਪੁਰਖ ਮਿਲਣ ਪ੍ਰਸੰਗ]

੭੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>

ਦੋਹਰਾ:

**ਅਦਭੁਤ ਸੰਤ ਸਮਾਜ ਸਰੁ, ਕਰਿ ਸ਼ਨਾਨ ਮਿਲਿ ਤਾਂਹਿ।**
**ਬਾਇਸ ਤੇ ਪਿਕ ਹੋਤਿ ਹੈ, ਬਕ ਤੇ ਹੰਸ ਕਰਾਹਿ ॥੧॥**

ਅਦਭੁਤ=ਅਚਰਜ। ਅਨੋਖਾ। [ਸੰਸ: ਅਦਭੁਤ]
ਬਾਇਸ=ਕਾਂ। [ਸੰਸ. ਵਾਯਸ] ਭਾਵ-ਖੋਟੇ, ਕ੍ਰੂਰ, ਲੋਭੀ। ਪਿਕ=ਕੋਇਲ। ਭਾਵ-ਗੁਣੀ, ਸ਼ੁਭ ਗੁਣਾਂ ਵਾਲੇ। ਬਕ=ਬਗਲਾ, ਭਾਵ-ਦੰਭੀ, ਨੀਚ ਕਰਮਾਂ ਵਾਲੇ। ਹੰਸ=ਹੰਸ ਪੰਛੀ, ਭਾਵ-ਸ੍ਰੇਸ਼ਟ, ਸੁਜਨ, ਸੰਤ, ਪਾਰਗਿਰਾਮੀ ਪੁਰਖ।

ਅਰਥ:

ਸੰਤਾਂ ਦਾ ਸੰਗ ਇਕ ਅਚਰਜ ਸਰੋਵਰ ਹੈ ਕਿ ਜਿਨ੍ਹਾਂ ਨੂੰ ਮਿਲਨੇ (ਰੂਪੀ) ਇਸ਼ਨਾਨ ਕਰਨ ਨਾਲ ਕਾਂ ਤੋਂ ਕੋਇਲ ਹੋ ਜਾਂਦੇ ਹਨ (ਤੇ ਜੋ) ਬਗਲੇ ਤੋਂ ਹੰਸ ਬਣਾ ਲੈਂਦਾ ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

**ਬਾਲਾ ਕਹਿਤਿ ਰੁਚਿਰ ਇਤਿਹਾਸਾ।**
**ਸ੍ਰੀ ਅੰਗਦ ਜੀ ਸੁਨਿ ਸੁਖਰਾਸਾ!**
**ਹਮ ਕੋ ਧ੍ਰੂੱਵ ਲੋਕ ਮਹਿਂ ਛੋਰਾ।**
**ਗਮਨੇ ਸੱਚ ਖੰਡ ਕੀ ਓਰਾ ॥੨॥**

ਇਸ ਅਧਯਾਯ ਵਿੱਚ ਕਵਿ ਜੀ ਨੇ ਸਤਿਗੁਰੂ ਜੀ ਦਾ ਸਚ ਖੰਡ ਜਾਣਾ, ਉਸ ਲੋਕ ਦੀ ਸ਼ੋਭਾ, ਵਾਹਿਗੁਰੂ ਜੀ ਦਾ ਰੂਪ, ਗੁਰੂ ਨਾਨਕ ਜੀ ਨਾਲ ਗੱਲ ਬਾਤ ਵਰਣਨ ਕੀਤੀ ਹੈ, ਇਹ ਸਾਰਾ ਵਰਣਨ ਉਨ੍ਹਾਂ ਨੇ ਮਨੁੱਖੀ ਬੋਲੀ ਵਿੱਚ ਮਨੁੱਖੀ ਪਦਾਰਥਾਂ ਦੁਆਰਾ ਐਉਂ ਕੀਤਾ ਹੈ ਜਿਵੇਂ ਕਿ ਓਹ ਕਿਸੇ ਪੰਚ ਭੌਤਕ ਸਰੀਰ ਧਾਰੀ ਲੋਕ ਤੇ ਵਜਕਤੀਆਂ ਦਾ ਵਰਣਨ ਕਰ ਰਹੇ ਹਨ। ਪਰ ਗੱਲ ਐਉਂ ਨਹੀਂ ਹੈ, ਸਚਖੰਡ ਤੇ ਸਾਈਂ ਆਪ ਜੋ ਕੁਛ ਓਹ ਹਨ ਪੰਚ ਭੌਤਕੀ ਨਹੀਂ, ਸਰਬ ਆਤਮ ਰੰਗ ਚਲੂਲ ਦੇ ਕ੍ਰਿਸ਼ਮੇ ਹਨ ਜੋ ਵਰਣਨ ਨਹੀਂ ਹੋ ਸਕਦੇ। ਉਥੋਂ ਦੇ ਵਰਣਨ ਨੂੰ ਗੁਰੂ ਜੀ ਨੇ ਆਪ ਕਿਹਾ ਹੈ 'ਨਾਨਕ ਕਥਨਾ ਕਰੜਾ ਸਾਰੁ।' ਫਿਰ ਜਦ ਵਰਣਨ ਕਰਨ ਦਾ ਜਤਨ ਕੀਤਾ ਜਾਏਗਾ ਤਾਂ ਸਾਡੀ ਸਮਝ ਗੋਚਰਾ ਕਰਨੇ ਲਈ ਮਨੁੱਖੀ ਸੁੰਦਰਤਾ ਦੇ ਸਾਮਾਨਾਂ ਤੇ ਪਦਾਂ ਵਿੱਚ ਹੀ ਕੀਤਾ ਜਾ ਸਕੇਗਾ। ਜੋ ਪਦਾਰਥ ਤੇ ਸਾਮਾਨ ਤੇ ਹਾਲਤਾਂ ਏਥੇ ਨਹੀਂ ਹਨ ਤੇ ਜਿਨ੍ਹਾਂ ਲਈ ਪਦ ਸਾਡੀ ਬੋਲੀ ਵਿਚ ਨਹੀਂ ਹਨ ਓਹ ਸਾਂਗੋ ਪਾਂਗ ਜੈਸੇ ਕਿ ਓਹ ਹਨ ਕਥੇ ਨਹੀਂ ਜਾ ਸਕਦੇ। ਗਹਿਣੇ ਤੇ ਕੱਪੜੇ ਜੋ ਵਰਣਨ ਕੀਤੇ ਹਨ ਉਹ ਬੀ ਸੁੰਦਰਤਾ ਤੇ ਛਬੀ ਦੱਸਣ ਲਈ ਹਨ, ਆਤਮ ਸੁੰਦਰਤਾ ਦੇ ਭੂਖਣ ਤੇ ਬਸਤ੍ਰ ਕੀ ਹਨ, ਕਿਵੇਂ ਹਨ, ਕੌਣ ਕਹਿ ਤੇ ਸਮਝ ਸਕਦਾ ਹੈ, ਸਾਰੇ ਵਰਣਨ ਦਾ ਮਤਲਬ ਛਬੀ ਤੋਂ ਹੈ ਜੋ ਅਕਹਿ ਹੈ। ਕਵਿ ਜੀ ਨੇ ਆਪ ਇਸੇ ਅਧਯਾਯ ਵਿੱਚ ਕਿਹਾ ਹੈ:-

ਸੱਚਖੰਡ ਕੀ ਉਪਮਾ ਜੋਈ। ਉਚਰ ਸਕੈ ਅਸ ਕਵਿ ਨਹਿਂ ਕੋਈ।
ਜਹਿਂ ਕੁੰਠਤਿ ਹ੍ਵੈ ਹੈ ਮਨ ਬਾਨੀ। ਕੈਸੇ ਪਰੈ ਤਾਸ ਗਤਿ ਜਾਨੀ ॥੨੨॥
ਮਨ ਠਹਿਰਾਵਨ ਹੇਤ ਸੁਖਾਰੇ। ਕਹਉਂ ਰੁਚਿਰਤਾ ਕਛੁਕ ਸੁਧਾਰੇ।

ਸੋ ਕਵਿ ਜੀ ਸਾਡੀ ਸਮਝ ਗੋਚਰਾ ਕਰਨੇ ਲਈ ਉਸ ਸੁੰਦਰਤਾ ਨੂੰ ਜੋ ਅਗੰਮ ਹੈ, ਸਾਡੀ ਬੋਲੀ ਵਿਚ ਸਾਡੇ ਖਿਆਲਾਂ ਮੁਜਬ ਸੌਖਾ ਕਰਕੇ ਕਹਿੰਦੇ ਹਨ। ਇਸੇ ਪ੍ਰਕਾਰ ਚਾਰ ਮੁਕਤੀਆਂ, ਮੁਕਤੇ ਤੇ ਭਗਤਾਂ ਦੀ ਹਾਲਤ ਸਮਝਣੀ ਚਾਹੀਏ। ਫਿਰ ਜਿਸ ਵੇਲੇ ਵਾਹਿਗੁਰੂ ਦਾ ਰੂਪ ਵਰਣਨ ਕਰਦੇ ਹਨ, ਤਾਂ ਐਉਂ

ਜਾਪਦਾ ਹੈ ਕਿ ਵਿਸ਼ਨੂੰ ਜੀ ਦਾ ਅਲੰਕਾਰ ਬੰਨ੍ਹ ਰਹੇ ਹਨ, ਪਰ ਅੱਗੇ ਜਾਕੇ ਆਪ ਹੀ ਕਹਿੰਦੇ ਹਨ:-
ਏਕ ਰੋਮ ਮਹਿ ਬਿਸ਼ਨੁ ਅਨੇਕਾ। ਬਿਧਿ, ਸ਼ਿਵ ਬਹੁ, ਕੋ ਕਰਹਿ ਬਿਬੇਕਾ। ਅਰਥਾਤ ਕ੍ਰੋੜਾਂ ਵਿਸ਼ਨੂੰ ਜਿਸ ਦੇ ਰੋਮ ਵਿਚ ਹਨ, ਬ੍ਰਹਮਾ, ਸ਼ਿਵ ਅਨਗਿਣਤ ਹਨ। ਜਿਸ ਤੋਂ ਸਪੱਸ਼ਟ ਹੋ ਗਿਆ ਕਿ ਸਭ ਤੋਂ ਉੱਚੇ ਤੇ ਸਭ ਦੇ ਸੁਆਮੀ ''ਓਹੁ ਵੇਖੈ ਓਨਾ ਨਦਰਿ ਨ ਆਵੈ'' ਜੀ ਦਾ ਸਰੂਪ ਕਵਿ ਜੀ ਸਾਡੀ ਬੋਲੀ ਵਿਚ ਸਾਡੇ ਖਯਾਲ ਗੋਚਰਾ ਕਰਨ ਲਈ ਵਰਣਨ ਕਰ ਰਹੇ ਹਨ ਤੇ ਸੁੰਦਰਤਾ ਦੇ ਸਾਰੇ ਸਾਮਾਨ ਕਹਿ ਕਹਿ ਕੇ ਸਾਡੇ ਅਗੇ ਵਿਸਮਾਦੀ ਰੂਪ ਬੰਨ੍ਹਣਾ ਚਾਹੁੰਦੇ ਹਨ, ਜਿਸ ਦਾ ਸਰੂਪ 'ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥ਅਸਚਰਜ ਰੂਪੰ ਰਹੰਤ ਜਨਮੰ ਹੈ, ਉਹਨਾਂ ਦੀ ਸੁੰਦਰਤਾ ਦਾ ਰੂਪ ਆਪਣੇ ਖਯਾਲ ਮੰਡਲ ਵਿਚ ਸਮਾਂ ਬੰਨ੍ਹਕੇ ਸਾਨੂੰ ਉਸ ਛਬੀ ਵਿਚ ਇਕ ਗ਼ੋਤਾ ਲਵਾਉਣ ਦਾ ਜਤਨ ਕਰ ਰਹੇ ਹਨ, ਓਹ ਕਿਸੇ ਮਨੁੱਖੀ ਰੂਪ ਦਾ ਵਰਣਨ ਨਹੀਂ ਕਰ ਰਹੇ, ਜਦ ਕਿ ਓਹ ਆਪ ਕਹਿੰਦੇ ਹਨ:-
ਮਹਿਮਾ ਤਿਹ ਕਹਿ ਕੌਣ ਸਕਾਈ। ਕੋਟ ਸ਼ੇਖ ਸਾਰਦ ਸਕੁਚਾਈ।
ਨੇਤਿ ਨੇਤਿ ਜਿਹ ਬੇਦ ਪੁਕਾਰਾ। ਸਭਿ ਕਵਿ ਕੋਵਿਦ ਲਹਿਤ ਨ ਪਾਰਾ ॥੩੬॥
ਇਹੋ ਗੱਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਉਸ ਉੱਚੇ ਮਾਲਕਾਂ ਦੇ ਮਾਲਕ ਲਈ ਕਹੀ ਹੈ 'ਨੇਤ ਨੇਤ ਕਥੰਤਿ ਬੇਦਾ ॥ਊਚ ਮੂਚ ਅਪਾਰ ਗੋਬਿੰਦਹ ॥' ਜਿਸ ਸਾਈਂ ਦਾ ਰੂਪ, ਕਵਿ ਜੀ ਨੇ ਆਕਾਰ ਵਾਲਾ ਬੱਧਾ ਹੈ, ਉਸ ਨੂੰ ਆਪ ਹੀ 'ਸਤਿ ਸ੍ਰੀ ਅਕਾਲ' ਤੇ 'ਅਕਾਲ' ਦੱਸਦੇ ਹਨ। ਜੋ ਵਜੂਦ ਕਾਲ ਰਹਤ ਹੈ ਉਹ ਨਿਰਾਕਾਰ ਹੈ। ਸੋ ਕਵਿ ਜੀ ਦਾ ਆਸ਼ਯ ਸਫੁਟ ਹੈ, ਵਾਹਿਗੁਰੂ ਜੀ ਦਾ ਮਿਲਾਪ ਤੇ ਗੁਫਤਗੂ ਬੀ ਸਾਡੇ ਖਿਆਲ ਗੋਚਰਾ ਕਰਨੇ ਲਈ ਸਾਡੇ ਪਿਤਾ ਪੁਤ੍ਰ ਦੇ ਮੇਲੇ ਵਾਂਙੂ ਕਹੇ ਹਨ। ਪੁਰਾਤਨ ਜਨਮ ਸਾਖੀ ਵਿੱਚ ਬੀ ਇਸੇ ਤਰ੍ਹਾਂ ਵਾਹਿਗੁਰੂ ਮਿਲਾਪ ਦਾ ਜ਼ਿਕਰ ਆਇਆ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਆਪ ਵੀ ਵਾਹਿਗੁਰੂ ਜੀ ਦੇ ਆਪਣੇ ਮਿਲਾਪ ਨੂੰ ਐਉਂ ਕਥਨ ਕੀਤਾ ਹੈ:-
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹਿ ਕਪੜਾ ਪਾਇਆ ॥ [ਵਾਰ ਮਾਝ ਮ: ੧
ਮੁਰਾਦ ਸਾਰੇ ਦੀ ਕੇਵਲ ਇਹ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਅਗੰਮ ਵਿੱਚ ਵਾਹਿਗੁਰੂ ਜੀ ਦੇ ਸੰਪੂਰਨ ਮੇਲ ਨੂੰ ਪ੍ਰਾਪਤ ਸੇ। ਖਿਆਲ ਦੀ ਉਡਾਰੀ, ਮਨੋ-ਕਲਪਿਤ ਵਿਚਾਰਾਂ ਵਿਚ ਯਾ ਗਿਆਨ ਦੇ ਸ਼ੂਨ ਅਕਾਸ਼ਾਂ ਦੇ ਭਾਵਾਂ ਵਿਚ ਨਹੀਂ, ਪਰ ਸੱਚ ਮੁੱਚ ਵਾਹਿਗੁਰੂ ਜੀ ਨਾਲ ਪਰਤੱਖ ਮਿਲਾਪ ਪ੍ਰਾਪਤ ਸਭ ਤੋਂ ਉੱਚੇ ਉਸੇ ਸੱਚੇ ਦੇ ਸਰੂਪ ਦੇ ਰੂਪ ਸੇ। ਉਹਨਾਂ ਦੇ ਦੇਹ ਧਾਰ ਕੇ ਬੀ ਵੇਈਂ ਪਰਵੇਸ਼ ਵੇਲੇ ਤੇ ਫੇਰ ਇਸ ਸੱਚੀ ਮੁੱਚੀ ਦੇ ਮਿਲਾਪ ਨੂੰ ਵਰਣਨ ਕਰਨ ਦੇ ਏਹ ਤ੍ਰੀਕੇ ਹਨ, ਜਿਨ੍ਹਾਂ ਮਿਲਾਪਾਂ ਦਾ ਅਸਲ ਹਾਲ, ਰੂਪ, ਰੰਗ; ਸੁਆਦ ਸਤਿਗੁਰੂ ਜੀ ਨੂੰ ਹੀ ਪਤਾ ਹੈਨ, ਯਾ ਜਿਨ੍ਹਾਂ ਨੂੰ ਕ੍ਰਿਪਾ ਕਰਕੇ ਉਹ ਉਸੇ ਮਿਲਾਪ ਦੀ ਛੁਹ ਬਖਸ਼ ਦੇਣ ਉਨ੍ਹਾਂ ਨੂੰ ਸੁਆਦ ਆ ਜਾਂਦਾ ਹੈ। ਬਾਕੀ ਕਵੀ ਆਦਿਕਾਂ ਨੇ ਬੀ ਆਪੋ ਆਪਣੀ ਮਤਿ ਦੀ ਤਾਕਤ ਅਨੁਸਾਰ ਉਸ ਅਕਹਿ ਗੱਲ ਨੂੰ ਸਾਡੇ ਸਮਝਣੇ ਨਮਿੱਤ ਵਰਣਨ ਕਰਨਾ ਹੈ, ਉਹਨਾਂ ਦਾ ਵਰਣਨ ਇਕ ਜਤਨ ਹੈ ਦੱਸਣ ਦਾ ਨਾ ਦੱਸੇ ਜਾ ਸਕਣ ਵਾਲੇ ਹਾਲ ਨੂੰ। ਸਰਬੱਗ ਕੋਈ ਨਹੀਂ ਸਿਵਾਏ ਸਤਿਗੁਰੂ ਜੀ ਦੇ।

ਤਿਹ ਬ੍ਰਿਤੰਤ ਦੇਖਯੋ ਨਹਿੰ ਕੈਸੇ।
ਜਯੋਂ ਮੈਂ ਸੁਨਯੋਂ ਸੁਨਾਵੋਂ ਤੈਸੇ।
ਛਿਨਕ ਬਿਖੈ ਪਹੁੰਚੇ ਸੁਖਦਾਨੀ।
ਜਿਹਂ ਸੁਠ ਰਚਨਾ ਬਨੀ ਮਹਾਨੀ ॥੨॥
ਅਨਿਕ ਬਿਧਿਨਿ ਕੇ ਉਪਬਨ ਰੂਰੇ।
ਸ਼ਾਖਾ ਨਿਵੀਂ ਫਲਨ ਰਸ ਪੂਰੇ।
ਕੁਸਮ ਬਾਟਿਕਾ ਬਨੀ ਸੁਹਾਈ।

ਭੌਂਰ ਗੁੰਜਾਰ ਜਿਨਹਿਂ ਪਰ ਲਾਈ ॥੪॥
ਕਰਹਿਂ ਨਿਰੰਤਰ ਹਰਿ ਜਸ ਗਾਨਾ।
ਹੰਸ, ਕੀਰ[1], ਪਿਕ[2], ਜੇ ਖਗ[3], ਨਾਨਾ। [1]ਤੋਤੇ। [2]ਕੋਇਲ। [3]ਪੰਛੀ।
ਪੌਰ[1] ਵਡੋ ਸੁੰਦਰ ਉਜਿਆਰਾ[2]। [1]ਦਰਵੱਜਾ। [2]ਰੌਸ਼ਨ।
ਹੀਰੇ ਮਾਣਿਕ ਲਗੇ ਅਪਾਰਾ ॥੫॥
ਅਹੈਂ ਭਗਤ ਜਿਨ ਮੋਖ ਸ਼ਲੋਕਾ[1]। [1]ਸਾਲੋਕ ਨਾਮੇ ਮੁਕਤੀ (ਦੇਖੋ ਪੂਰਬਾਰਧ ਅਧ੍ਯਾਯ ੧ ਅੰਕ ੭੦ ਦੇ ਪਦ ਅਰਥ)।
ਬਿਚਰਤਿ ਹੈਂ ਹਰਖਤਿ ਬਿਨ ਸ਼ੋਕਾ।
ਸੁਪਨੇ ਮਾਤਰ ਜਹਿਂ ਨ ਬਿਕਾਰਾ।
ਰਿਦੈ ਪ੍ਰਕਾਸ਼ਹਿ ਗ੍ਯਾਨ ਅਪਾਰਾ ॥੬॥
ਸੁੰਦਰ ਮੰਦਰ ਕੰਚਨ ਕੇਰੇ।
ਖਚੀ[1] ਮਣਿਨ[2] ਜਗਮਗਤ[3] ਘਨੇਰੇ। [1]ਜੜੀਆਂ ਹੋਈਆਂ। [2]ਮਣੀਆਂ। [3]ਚਮਕਦੀਆਂ।
ਸਿਲਾ ਫਟਕ ਕੀ ਮਲਯ[1] ਕਪਾਟਾ[2]। [1]ਚੰਦਨ ਦੇ। [2]ਤਖਤੇ।
ਮੁਕਤਾ[1] ਕੀ ਤੋਰਣ[2] ਦਰ ਠਾਟਾ[3] ॥੭॥ [1]ਮੋਤੀਆਂ ਦੀਆਂ। [2]ਬੰਦਨਵਾਰਾਂ। [3]ਦਰਾਂ ਤੇ ਸਜਾਈਆਂ ਹਨ।
ਤਹਿਂ ਜਬ ਪਹੁੰਚੇ ਸ਼੍ਰੀ ਗੁਨ ਖਾਨੀ।
ਭਗਤਨ ਸਭਿਨਿ ਬੰਦਨਾ ਠਾਨੀ।
ਅਨਿਕ ਭਾਂਤਿ ਕੀ ਉਸਤਤਿ ਕਰਿ ਕੈ।
ਪਰਮ ਸੁਖੀ ਭੇ ਰੂਪ ਨਿਹਰਿਕੈ ॥੮॥
ਤਹਿਂ ਤੇ ਗਮਨੇ ਬਹੁਰ ਅਗਾਰੀ।
ਬਨੀ ਮੰਦਿਰਨ ਉਪਮਾ ਭਾਰੀ।
ਅਜਰਨ ਬਿਖੈ[1] ਮਣਿਨ[2] ਗਚਕਾਰੀ। [1]ਵੇਹੜਿਆਂ ਵਿਚ। [2]ਮਣੀਆਂ ਦੀ।
ਜਿਨਕੇ ਬਰਨ ਅਨੇਕ ਪ੍ਰਕਾਰੀ ॥੯॥
ਬਸਹਿਂ ਭਗਤ ਤਿਨ ਬੀਚ ਅਨੂਪਾ।
ਜਿਨਹੀ ਪਾਈ ਮੋਖ ਸਰੂਪਾ[1]। [1]ਸਾਰੂਪ ਨਾਮੇ ਮੁਕਤੀ।
ਪੀਤ ਬਸਨ ਤਨ ਸ਼੍ਯਾਮ ਸੁ ਬਰਨਾ।
ਅਤਿ ਸੁੰਦਰ ਛਬਿ ਮਨ ਕੀ ਹਰਨਾ[1] ॥੧੦॥ [1]ਮਨ ਹਰਨ ਵਾਲੀ।
ਦੋਹਰਾ:
ਨੀਲ ਸ਼ਿਲਾ ਪਰ ਭੋਰ ਜਿਉਂ[1], [1]ਸਵੇਰ ਵੇਲੇ ਜਿਵੇਂ।
ਆਤਪ[1] ਪਰਜੋ ਸੁਹਾਇ। [1]ਧੁੱਪ।

ਕੁੰਡਲ ਮੀਨਾਕਾਰ[1] ਜੇ, — [1]ਜੜਾਊ (ਅ) ਮੱਛੀ ਆਕਾਰ ਵਾਲੇ।
ਪਹਿਰੇ ਕਰਨ[1] ਸੁਭਾਇ[2] ॥੧੧॥ — [1]ਕੰਨਾਂ ਵਿਚ। [2]ਸ਼ੋਭਦੇ ਹਨ।

ਚੌਪਈ:

ਚਾਰੁ ਭੁਜਾ ਭੂਖਨ ਜਿਨ ਚਾਰੂ।
ਕੰਕਨ[1] ਅੰਗਦ[2] ਮੁੱਦ੍ਰਿਕ[3] ਧਾਰੂ। — [1]ਕੜੇ। [2]ਬੁਹੱਟੇ। [3]ਛੱਲੇ, ਮੁੰਦਰੀਆਂ।
ਸੀਸ ਕਿਰੀਟ ਧਰੇ ਛਬਿ ਪਾਵਤਿ।
ਅਤਿ ਕੁੰਤਲ[1] ਕਚ[2] ਮਨਹਿਂ ਚੁਰਾਵਤਿ ॥੧੨॥ — [1]ਕੁੰਡਲਦਾਰ। [2]ਵਾਲ।
ਤਹਾਂ ਪਹੂਚੇ ਜਾਇ ਕ੍ਰਿਪਾਲਾ।
ਮਿਲੇ ਭਗਤ ਉਠਿ ਪ੍ਰੇਮ ਬਿਸਾਲਾ।
ਬੰਦਨ ਕਰਹਿਂ ਬੰਦਿ ਕਰ ਦੋਊ।
ਪਰਮ ਅਨੰਦ ਪਾਇ ਉਰ ਸੋਊ ॥੧੩॥
ਪਰਸੰਸਹਿਂ[1] 'ਤੁਮ ਆਦਿ[2] ਅਨਾਦੂ[3]। — [1]ਭਾਵ ਸਾਰੂਪ ਮੁਕਤੀ ਵਾਲੇ ਭਗਤਾਂ ਨੇ ਗੁਰੂ ਜੀ ਦੀ ਮਹਿੰਮਾ ਕੀਤੀ। [2]ਹੋਰਨਾਂ ਦੀ ਆਦਿ। [3]ਆਦਿ ਰਹਿਤ।
ਸਰਬ ਜਨਨ[1] ਦਾਨੀ ਅਹਿਲਾਦੂ[2]। — [1]ਦਾਸਾਂ ਦੇ। [2]ਅਨੰਦ ਦਾਤਾ।
ਮਹਿਮਾ ਨਾਮ ਜਗਤ ਬਿਸਤਾਰਕ[1]। — [1]ਫੈਲਾਵਣ ਵਾਲੇ।
ਜੁਗ ਜੁਗ ਭਗਤਨ ਕੋ ਰਖਵਾਰਕ[1]' ॥੧੪॥ — [1]ਰੱਖਯਾ ਕਰਨ ਵਾਲੇ।
ਮ੍ਰਿਦੁਲ ਮਧੁਰ ਤਿਨ ਸੋਂ ਬਚ ਕਹਿ ਕੈ।
ਗਮਨੇ ਪ੍ਰਭੁ ਦਰਸ਼ਨ ਹਿਤ ਚਹਿ ਕੈ।
ਗੇ ਆਗੇ ਬੇਦੀ ਕੁਲ ਦੀਪਾ।
ਜਹਿਂ ਜਨ ਪਾਈ ਮੋਖ ਸਮੀਪਾ[1] ॥੧੫॥ — [1]ਸਾਮੀਪ ਨਾਮੇ ਮੁਕਤੀ।
ਤਿਹ ਕੀ ਮਹਿਮਾ ਕੌਨ ਉਚਰਿਹੀ।
ਜੇ ਸਦੀਵ ਦਰਸ਼ਨ ਅਨੁਸਰਿਹੀ।
ਤਹਿਂ ਜਬ ਪਹੁੰਚੇਂ ਦੀਨਾ ਨਾਥੂ।
ਉਠਿ ਕਰਿ ਸਰਬ ਮਿਲੇ ਹਿਤ ਸਾਥੂ ॥੧੬॥
ਪੁਨ ਆਵਾ ਸ਼੍ਰੀ ਪ੍ਰਭੁ ਦਰਬਾਰਾ।
ਕੋਟ[1] ਸੂਰ[2] ਸਮ ਜਗਮਗਕਾਰਾ[3]। — [1]ਕ੍ਰੋੜਾਂ। [2]ਸੂਰਜਾਂ। [3]ਚਮਕ ਰਿਹਾ ਹੈ।

ਮਰਕਤਿ[1] ਪਦਮਰਾਗ[2] ਛਬਿ ਭਾਰੀ। [1]ਪੰਨੇ (ਅ) ਨੀਲਮ। [2]ਲਾਲ ਮਣੀਆਂ।
ਮੀਨਾਕਾਰ ਜਹਾਂ ਗਚਕਾਰੀ ॥੧੭॥
ਹਾਟਕ[1] ਫਟਕ[2] ਪ੍ਰਵਾਲਨ[3] ਥੰਭਾ। [1]ਸੋਨੇ। [2]ਬਿਲੌਰ। [3]ਗੁਲੀਆਂ ਦੇ।
ਜਿਨ ਬਿਲੋਕਿ ਮਨ ਹੋਤਿ ਅਚੰਭਾ।
ਹਰਿਤ ਮਣਿਨ ਮਾਣਿਕ ਬਿਚਿ ਹੀਰੇ।
ਬਿਰਚੇ[1] ਕੋਰ[2] ਕਾਢਿ ਸੁਠ[3] ਚੀਰੇ ॥੧੮॥ [1]ਬਣਾਏ। [2]ਨੋਕਾਂ। [3]ਚੰਗੀ ਤਰ੍ਹਾਂ।
ਮੁਕਤਾ ਮਾਲਨ ਝਾਲਰ ਝਾਈ।
ਦੂਸਰ ਦਿਪਹਿ ਤਿਨਹਿ ਕੀ† ਨਜਾਈਂ[1]। [1]ਮੋਤੀਆਂ ਦੀ ਲੜੀਆਂ ਦੀ ਝਾਲਰ ਦੀ ਝਮਕ (ਪ੍ਰਤਿਬਿੰਬਤ ਹੋ ਕੇ) ਦਿਪਤ ਹੋ ਰਹੀ ਹੈ ਕਿ ਮਾਨੋਂ ਉਨ੍ਹਾਂ ਵਰਗੀ ਦੂਸਰੀ (ਹੋਰ) ਹੈ। †ਹੋ ਸਕਦਾ ਹੈ ਕਿ ਅਸਲ ਵਿਚ ਪਾਠ-ਤਰਨਿ ਕੀ-ਸੀ, ਭਾਵ ਇਹ ਕਿ ਮੋਤੀ ਮਾਲਾ ਦੀ ਝਾਲਰ ਦੂਸਰੇ ਵਾਂਙੂ ਪ੍ਰਕਾਸ਼ਦੀ ਹੈ।
ਚੀਰ ਪਰੋਜਨ[1] ਰਚੇ ਸਰੋਜਾ[2]। [1]ਚੀਰਕੇ ਫੀਰੋਜ਼ੇ। [2]ਕਵਲ ਬਣਾਏ।
ਜਿਨਹਿਂ ਬਿਲੋਕਿ ਲਜਾਇ ਮਨੋਜਾ[1] ॥੧੯॥ [1]ਕਾਮਦੇਵ।
ਮੇਚਕ ਮਣਿ ਕੋ[1] ਭ੍ਰਿੰਗੁ[2] ਬਨਾਏ। [1]ਕਾਲੀਆਂ ਮਣੀਆਂ ਦੇ। [2]ਭੌਰੇ।
ਰਚੇ ਰੁਚਿਰ ਛਬਿ ਕੌਨ ਗਨਾਏ।
ਬੀਚ ਬਚਿੱਤ੍ਰ ਬਿਤਾਨ[1] ਬਨਾਵਾ†। [1]ਚੰਦੋਆ। †ਪਾ:-ਬਸਾਵਾ।
ਲਗੀ ਡੋਰ ਮਖ਼ਤੂਲ[1] ਸੁਹਾਵਾ ॥੨੦॥ [1]ਵੱਟੀ ਹੋਈ ਰੇਸ਼ਮ ਦੀ।
ਸੱਚਖੰਡ ਕੀ ਉਪਮਾ ਜੋਈ।
ਉਚਰਿ ਸਕੈ ਅਸ ਕਵਿ ਨਹਿਂ ਕੋਈ।
ਜਹਿਂ ਕੁੰਠਤਿ[1] ਹ੍ਵੈ ਹੈ ਮਨ ਬਾਨੀ। [1]ਸੰਨ, ਸੰਕੁਚਿਤ।
ਕੈਸੇ ਪਰੈ ਤਾਸ ਗਤਿ ਜਾਨੀ ॥੨੧॥
ਮਨ ਠਹਿਰਾਵਨ ਹੇਤੁ ਸੁਖਾਰੇ।
ਕਹੌਂ ਰੁਚਿਰਤਾ ਕਛੁਕ ਸੁਧਾਰੇ।
ਸਬਜ਼ ਸ਼ਜਾਮ ਮਣਿ ਰੰਗ ਅਨੇਕਾ।
ਪਦਮਰਾਗ[੧੩] ਕੋ ਕਰੈ ਬਿਬੇਕਾ[1] ॥੨੨॥ [1]ਕੌਣ ਗਿਣੇ।
ਫਰਸ਼ ਰੁਚਿਰ ਕਿਯ ਅਜਰ[1] ਮਝਾਰੀ। [1]ਵੇਹੜੇ।
ਅਦਭੁਤ ਦੇਖਤਿ ਹੀ ਮਨੁਹਾਰੀ।

ਮੱਧ ਸਿੰਘਾਸਨ ਸੁੰਦਰ ਸੋਹੈ।

ਭਾਨੁ ਅਨਿਕ[1] ਨ ਪਟੰਤਰ[2] ਕੋ ਹੈ ॥੨੩॥

[1]ਅਨੇਕਾਂ ਸੂਰਜ। [2]ਸਦਰਸ਼।

ਸਦਾ ਸੱਚਿਦਾ ਨੰਦ ਕ੍ਰਿਪਾਲਾ।

ਤਿਹ ਪਰ ਬੈਠੇ ਸੁਖਦ[1] ਅਕਾਲਾ।

[1]ਸੁਖਦਾਤੇ।

ਬ੍ਰਿੰਦ[1] ਤੜਿਤ[2] ਕੀ ਛਟਾ[3] ਸਮੇਟੀ।

[1]ਸਮੂਹ। [2]ਬਿਜਲੀਆਂ। [3]ਪ੍ਰਕਾਸ਼।

ਜਨੁ ਸੋਹੈ ਘਨ[1] ਘਟਾ ਸਹੇਟੀ[2] ॥੨੪॥

[1]ਬੱਦਲ। [2]ਇਕੱਠੀ ਕੀਤੀ ਹੈ।

ਜਨੁ[1] ਰਵਿ[2] ਬਿਧੁ[3] ਬਹੁ ਹ੍ਵੈ ਇਕਠਾਈ।

[1]ਮਾਨੋ। [2]ਸੂਰਜ। [3]ਚੰਦਰਮਾ।

ਨੀਲ[1] ਮਣਿਨ[2] ਗਿਰ ਲੀਨ ਉਚਾਈ[3]।

[1]ਨੀਲੀ। [2]ਮਣੀਆਂ ਦਾ। [3]ਪਹਾੜ ਉਠਾ ਲਿਆ ਹੈ।

ਪਦ ਅਰਬਿੰਦ ਮ੍ਰਿਦੁਲ ਅਰੁਨਾਰੇ[1]।

[1]ਲਾਲ।

ਸ਼ੋਭਾ ਨਖਨ[1] ਸਕਲ ਸਸਿ[2] ਹਾਰੇ ॥੨੫॥

[1]ਨਹੁੰਆਂ ਦੀ। [2]ਸਾਰੇ ਚੰਦਰਮਾਂ (ਅ) ਚੰਦ ਦੀਆਂ ਟੁਕੜੀਆਂ, ਚੰਦ ਕਲਾ।

ਬਸਹਿਂ ਸਦੀਵ ਮੁਨੀ ਮਨ ਜੋਗੀ।

ਧਰਹਿਂ ਸਮਾਧਿ ਧਜਾਨ ਰਸ ਭੋਗੀ[1]।

[1]ਭੋਗਦੇ ਹਨ।

ਨੂਪਰ[1] ਮਣਿਮਯ[2] ਬਨੇ ਮਨੋਗਾ[3]।

[1]ਝਾਂਜਰ। [2]ਮਣੀਆਂ ਰੂਪ। [3]ਸੁੰਦਰ।

ਜਿਨ ਕੇ ਸ਼ਬਦ ਸੁਖਦ ਤਿਹੁ ਲੋਗਾ ॥੨੬॥

ਸੁੰਦਰ ਜੰਘ ਸਰਸ ਕਦਲੀ ਕੀ[1]।

[1]ਕੇਲੇ ਵਰਗੀਆਂ।

ਚਲਿਤ ਲਲਿਤ ਗਤਿ[1] ਭਾਵਤਿ ਜੀ ਕੀ।

[1]ਸੁੰਦਰ ਚਾਲ ਚਲਦੇ ਹਨ।

ਪ੍ਰਿਥੁਲ[1] ਨਿਤੰਬ[2] ਪੀਤ ਕਟ[3] ਧੋਤੀ।

[1]ਚੌੜੇ। [2]ਪੱਟ। [3]ਲੱਕ ਨਾਲ।

ਛੁਦ੍ਰ ਘੰਟਕਾ[1] ਮਣਿਮਯ ਜੋਤੀ ॥੨੭॥

[1]ਤੜਾਗੀ।

ਉਦਰ ਰੇਖ ਤ੍ਰੈ[1] ਨਾਭਿ ਗੰਭੀਰਾ।

[1]ਤ੍ਰਿਵਲੀ।

ਮਨੁਹ ਭ੍ਰੰਮਰੀ[1] ਜਮੁਨਾ ਨੀਰਾ।

[1]ਘੁਮਣਘੇਰੀ।

ਕਿਧੋਂ ਕਾਮ ਕੋ ਕੂਪ[†] ਸੁਹਾਵਾ।

[†]ਪਾ:-ਰੂਪ।

ਵੱਖ ਸਥਲ[1] ਆਯੁਤ[2] ਛਬਿ ਪਾਵਾ ॥੨੮॥

[1]ਵੱਖੀ ਅਸਥਾਨ। [2]ਚੌੜਾ।

ਹਾਥੀ ਹਾਥਿ[1] ਸਰਬ ਭੁਜਦੰਡਾ।

[1]ਹਾਥੀ ਦੇ ਸੁੰਡ ਵਰਗੀਆਂ।

ਦੁਸ਼ਟਨ ਖੰਡਨ ਕੋ ਬਰਬੰਡਾ[1]।

[1]ਬਲਵਾਨ।

ਅੰਗਦ[1] ਕਟਕ[2] ਮੁੱਦ੍ਰਿਕਾ[3] ਜੇਈ।

[1]ਬੁਹੱਟੇ। [2]ਕੜੇ। [3]ਛੱਲੇ।

ਪਹਿਰੇ ਪੇਖਤਿ ਮਨ ਹਰਿ ਲੇਈ

॥੨੯॥
ਕਰ ਕਮਲਨ ਮਹਿਂ ਸ਼ਸਤ੍ਰ ਸੁਹਾਏ।
ਜਿਨਹਿਂ ਬਿਲੋਕਤਿ ਸ਼ੱਤ੍ਰ ਪਲਾਏ।
ਚਾਰ ਭੁਜਾ ਸੋਹਿਤਿ ਅਤਿ ਚਾਰੂ।
ਉਨਤ[1] ਸਿਕੰਧ[2] ਬ੍ਰਿਖਭ ਅਨੁਹਾਰੂ[3] ॥੩੦॥ — [1]ਉੱਚੇ। [2]ਮੋਢੇ। [3]ਬੈਲ ਵਰਗੇ।
ਪੀਤ ਬਸਨ ਜਿਨ ਪਰ ਅਤਿ ਸੋਹੈਂ।
ਤੜਿਤਾ ਕੀ ਛਬਿ ਕੋ ਜੋ ਮੋਹੈ।
ਉਰ ਪਰ[1] ਬਨੀ ਲਲਿਤ ਬਨਮਾਲਾ[2]। — [1]ਛਾਤੀ ਤੇ। [2]ਬਜੰਤੀ ਮਾਲਾ।
ਕੰਬੁ[1] ਗ੍ਰੀਵ[2] ਤ੍ਰੈ ਰੇਖ ਬਿਸਾਲਾ ॥੩੧॥ — [1]ਸੰਖ (ਵਰਗੀ)। [2]ਗਰਦਨ ਵਿਚ।
ਚਾਰੁ ਚਿਬੁਕ[1] ਉਪਮਾ ਨ ਬਿਸ਼ੇਸ਼ੀ[2]। — [1]ਸੁਹਣੀ ਠੋਡੀ। [2]ਜਿਸ ਤੋਂ ਵੱਧ ਉਪਮਾਂ ਹੋਰ ਕੋਈ ਨਹੀਂ ਹੈ।
ਸੋ ਜਾਨਹਿ ਜਿਨ ਨੈਨਹੁ ਦੇਖੀ।
ਅਤਿ ਸੁੰਦਰ, ਮ੍ਰਿਦੁ, ਬੋਲ ਕਪੋਲਾ[1]। — [1]ਗਲ੍ਹਾਂ।
ਮੰਦ ਮੰਦ ਮੁਸ਼ਕਜਾਨ ਅਮੋਲਾ ॥੩੨॥
ਕੋਟ ਮਯੰਕਨ[1] ਸਮ ਮੁਖਮੰਡਲ। — [1]ਕ੍ਰੋੜਾਂ ਚੰਦ੍ਰਮਾਂ।
ਮਕਰਾਕ੍ਰਿਤ[1] ਸੋਹਤਿ ਸ਼੍ਰੁਤ[2] ਕੁੰਡਲ[3]। — [1]ਮੱਛੀ ਆਕਾਰ ਦੇ। [2]ਕੰਨੀਂ। [3]ਵਾਲੇ।
ਉਤਪਲ[1] ਦਲ[2] ਪ੍ਰਫੁੱਲਿਤ ਲੋਚਨ[3]। — [1]ਕਵਲ ਦੇ। [2]ਪੱਤੇ (ਵਤ)। [3]ਨੇਤ੍ਰ।
ਭਗਤਨ ਕੇਰ ਤਾਪ ਤ੍ਰੈ ਮੋਚਨ[1] ॥੩੩॥ — [1]ਤਿੰਨ ਤਾਪ ਦੂਰ ਕਰਨ ਲਈ।
ਕ੍ਰਿਪਾ ਭਰੀ ਬਹੁ ਚਾਰੁ ਚਿਤੌਨੰ[1]। — [1]ਦ੍ਰਿਸ਼ਟੀ।
ਬਾਂਕੀ ਕੋਰ[1] ਮਹਾਂ ਸੁਖ ਭੌਨੰ। — [1]ਮਟੱਕਾ।
ਮੇਚਕ ਕਚ ਕੁੰਤਲ[1] ਘੁੰਘਰਾਰੇ। — [1]ਕੁੰਡਲ ਵਾਲੇ।
ਮਧੁਪਨ[1] ਕੀ ਦੁਤਿ ਜਿਨ ਪਿਖਿ ਹਾਰੇ ॥੩੪॥ — [1]ਭੌਰਿਆਂ।
ਭਾਲ ਬਿਸਾਲ ਕਿਰੀਟ[1] ਸੁਹਾਵਾ। — [1]ਮੁਕਟ।
ਛਤ੍ਰ ਚੰਦ੍ਰਮਾ ਦੇਖਿ ਲਜਾਵਾ।
ਚੌਰ ਢੁਰਤਿ ਚਹੁੰ ਦਿਸ਼ ਤੇ ਚਾਰੂ।
ਮਨੁਹ ਭਾਨੁ ਕਰ ਪ੍ਰਭਾ ਅਪਾਰੂ[1] ॥੩੫॥ — [1]ਮਾਨੋ ਸੂਰਜ ਦੀਆਂ ਕਿਰਨਾਂ ਨੇ ਇਹ ਅਪਾਰ ਸ਼ੋਭਾ (ਰਚੀ ਹੈ)।
ਮਹਿਮਾ ਤਿਹ ਕਹਿ ਕੌਨ ਸਕਾਈ।

| | |
|---|---|
| ਕੋਟ ਸ਼ੇਖ ਸਾਰਦ[1] ਸਕੁਚਾਈ[2]। | [1]ਕ੍ਰੋੜਾਂ ਸ਼ੇਸ਼ਨਾਗ ਤੇ ਸਰਸ੍ਵਤੀਆਂ। [2]ਸੰਕੋਚਦੇ ਹਨ। |
| -ਨੇਤਿ ਨੇਤਿ- ਜਿਹ ਬੇਦ ਪੁਕਾਰਾ। | |
| ਸਭਿ ਕਵਿ ਕੋਵਿਦ[1] ਲਹਤਿ ਨ ਪਾਰਾ ॥੩੬॥ | [1]ਪੰਡਤ। |
| ਮੈਂ ਮਤਿ ਮੰਦ ਕਹਾਂ ਲਗ ਬਰਨੌਂ। | |
| ਸਿੰਧ[1] ਪਾਰ ਜਿਵ ਕੀਟੀ ਤਰਨੋ। | [1]ਸਮੁੰਦਰ। |
| ਮਸ਼ਕ ਮੇਰੁ ਕਿਵ ਸਕਹਿ ਉਠਾਈ। | |
| ਕਿਉਂ ਨਭ[1] ਅੰਤ ਜੰਤੁ[2] ਲਘੁ ਪਾਈ ॥੩੭॥ | [1]ਅਕਾਸ਼ ਦਾ। [2]ਜੀਵ। |
| ਜਿਹ ਸੱਤਾ ਕੇ[1] ਅਜਾ[2] ਅਲੰਬਾ[3]। | [1]ਜਿਸ ਦੀ ਤਾਕਤ ਤੇ। [2]ਬ੍ਰਹਮਾ (ਅ) ਮਾਯਾ। [3]ਆਸਰੇ ਹੈ। |
| ਸਿਰਜਤਿ ਹੈ ਬ੍ਰਹਮੰਡ ਕਦੰਬਾ[1]। | [1]ਸਮੂਹ। |
| ਏਕ ਰੋਮ ਮਹਿਂ ਬਿਸ਼ਨੁ ਅਨੇਕਾ। | |
| ਬਿਧਿ ਸ਼ਿਵ ਬਹੁ ਕੋ ਕਰਹਿ ਬਿਬੇਕਾ ॥੩੮॥ | |
| ਬ੍ਰਿੱਖ ਉਦੰਬਰ[1] ਜਸੋਂ ਜਿਹ ਕਾਯਾ। | [1]ਗੁੱਲਰ। |
| ਲਾਗੇ ਫਲ ਬ੍ਰਹਮੰਡ ਨਿਕਾਯਾ[1]। | [1]ਸਮੂਹ। |
| ਉਤਪਤਿ ਪਾਲਨ ਅਰੁ ਸੰਹਰਤਾ[1]। | [1]ਨਾਸ਼ਕਰਤਾ। |
| ਤੀਨ ਦੇਵ ਸਭਿ ਮਹਿਂ ਅਸ ਕਰਤਾ ॥੩੯॥ | |
| ਜਿਹ ਸਥਾਨ ਬੈਸੇ ਜਗਰਾਈ[1]। | [1]ਜਗਤ ਦੇ ਸ੍ਵਾਮੀ। |
| ਤਹਿਂ ਪਹੁਂਚੇ ਸਿੱਖਨ ਸੁਖਦਾਈ। | |
| ਕੀਨ ਡੰਡੌਤ ਜੋਰਿ ਜੁਗ ਹਾਥਾ। | |
| ਠਾਂਢੇ ਪੁਨ ਬੇਦੀ ਕੁਲ ਨਾਥਾ ॥੪੦॥ | |
| ਮੰਦ ਮੰਦ ਸ੍ਰੀ ਮੁਖ ਮੁਸ਼ਕਾਵਨ। | |
| ਮ੍ਰਿਦੁਲ ਮਧੁਰ ਬੋਲੇ ਬਚ ਪਾਵਨ। | |
| 'ਜਗ ਪ੍ਰਗਟੀ ਕਲਿ ਕਾਲ ਕੁਚਾਲੀ। | |
| ਮਨਹੁ ਲਗੀ ਦੌ ਜ੍ਵਾਲ[1] ਬਿਸਾਲੀ ॥੪੧॥ | [1]ਬਨ ਅਗਨੀ, ਜੰਗਲ ਦੀ ਅੱਗ। |
| ਬਿਸ਼ੈ ਬਿਖੈ[1] ਹ੍ਵੈ ਲਪਟ[2] ਅਧੀਰਾ। | [1]ਵਿਸ਼ਿਆਂ ਵਿੱਚ। [2]ਲੰਪਟ। |
| ਵਡੇ ਬੇਗ ਸੋਂ ਬਹੀ ਸਮੀਰਾ[1]। | [1]ਹਵਾ। |

ਦੰਭ[1] ਮੋਹ ਤੇ ਆਦਿ ਬਿਕਾਰਾ। — [1]ਪਖੰਡ।
ਲਾਟੈਂ ਅਤਿ ਬਿਕਰਾਲ[1] ਅਪਾਰਾ ॥੪੨॥ — [1]ਭਯਾਨਕ।
ਮਾਨਵ[1] ਬ੍ਰਿੰਦਹਿਂ[2] ਜਰਤਿ[3] ਪੁਕਾਰਤਿ[4]। — [1]ਪੁਰਸ਼। [2]ਸਾਰੇ। [3]ਸੜਦੇ। [4]ਪੁਕਾਰਦੇ ਹਨ।
ਪਾਇ ਤਾਪ ਪੀਰਾ[1] ਨਰ ਆਰਤ†। — [1]ਪੀੜਾ। †ਪਾ:- ਨਰਕਾਰਤ।
ਤੁਮ ਧਾਰਾਧਰਿ[1] ਸਰਸ[2] ਪਠਾਏ। — [1]ਬੱਦਲ। [2]ਵਾਂਙੂ।
ਮਧੁਰ ਮਧੁਰ[1] ਧੁਨਿ ਕੀਰਤਿ ਗਾਏ ॥੪੩॥ — [1]ਮਿੱਠੀ ਮਿੱਠੀ।
ਨਾਮ ਸੁਜਸ[1] ਜਿਸ ਮਹਿਂ ਬਰ ਬਾਰਾ[2]। — [1]ਚੰਗਾ ਜਸ। [2]ਸ੍ਰੇਸ਼ਟ ਜਲ (ਭਾਵ ਅੰਮ੍ਰਿਤ)।
ਅਹੈ ਹੁਤਾਸਨ[1] ਨਾਸ਼ਨਹਾਰਾ[2]। — [1]ਅਗਨੀ ਨੂੰ। [2]ਨਾਸ਼ ਕਰਨ ਵਾਲਾ।
ਅਤਿ ਸੀਤਲਤਾ[1] ਭਗਤਿ ਸੁਹਾਈ। — [1]ਠੰਢ।
ਨਿਜ ਸਰੂਪ ਸਮਝਨ ਸੁਖ ਪਾਈ ॥੪੪॥
ਜਰਤਜੋਂ[1] ਨਰਨ[2] ਉਬਾਰਨ[3] ਕਾਰਨ। — [1]ਸੜਦਿਆਂ। [2]ਪੁਰਸ਼ਾਂ ਨੂੰ। [3]ਬਚਾਉਣ।
ਜਗ ਪ੍ਰਗਟੇ ਤੁਮ ਦੰਭ[1] ਬਿਦਾਰਨ। — [1]ਪਖੰਡ।
ਸੋ ਕਾਰਜ ਸਭਿ ਹੀ ਕਰਿ ਆਏ।
ਕਿਧੋਂ[1] ਰਹਯੋ ਕਰਨੋ ਕਿਤ[2] ਥਾਏ?' ॥੪੫॥ — [1]ਯਾ ਕਿ। [2]ਕਿਸੇ।

ਦੋਹਰਾ:
ਸੁਨਿ -ਸਤਿ ਸ੍ਰੀ ਅਕਾਲ[1]- ਤੇ, ਅਸ ਪ੍ਰਕਾਰ ਕੇ ਬੈਨ। — [1]ਵਾਹਿਗੁਰੂ ਜੀ।
ਬੋਲੇ ਸ਼੍ਰੀ ਨਾਨਕ ਤਬੈ, ਜੇ ਸਿੱਖਨ ਸੁਖ ਦੈਨ ॥੪੬॥

ਚੌਪਈ:
'ਹੁਤੇ ਅਠਾਰਹਿਂ ਸਾਗਰ[1] ਟਾਪੂ[2]। — [1]ਸਮੁੰਦਰ ਦੇ। [2]ਜਜ਼ੀਰੇ, ਦੀਪ।
ਪਸਰ ਰਹਯੋ[1] ਤਹਿਂ ਨਾਮ ਪ੍ਰਤਾਪੂ। — [1]ਫੈਲ ਗਿਆ ਹੈ।
ਜੰਬੂ ਦੀਪ ਬਿਖੈ ਬਹੁ ਥਾਈਂ।
ਪਸਰੀ[1] ਭਗਤਿ ਮਹਾਂ ਸੁਖਦਾਈ† ॥੪੭॥ — [1]ਫੈਲ ਗਈ ਹੈ। †ਪਾ:-ਪਸਰੀ ਭਗਤਿ ਕਰਤ ਸੁਖ ਪਾਈ।
ਅਬ ਨਵ ਖੰਡਨ ਜਾਇ ਬਹੋਰੀ।
ਦੈ ਉਪਦੇਸ਼ ਕਟੌਂ ਦੁਖ ਘੋਰੀ।

ਸਪਤ ਦੀਪ ਮਹਿਂ ਨਾਮ ਪ੍ਰਤਾਪਾ।
ਸੁਨਿ ਕਰਿ ਸ਼ਬਦਿ ਕਰਹਿਂਗੇ ਜਾਪਾ ॥੪੮॥
ਹ੍ਵੈ ਹੈ ਭਗਤਿ ਨਾਮ ਵਡਿਆਈ।
ਧਰਾ ਭਾਰ ਦੁਖ ਸਭਿ ਮਿਟਿ ਜਾਈ।
ਸਿਮਰਹਿਂ ਨਾਮ ਗਾਨ[1] ਪੁਨ ਕਰਿਹੀਂ। [1]ਗਾਉਣਾ।
ਜਨਮ ਜਨਮ ਅਘ ਕੋਟਿਕ ਹਰਿਹੀਂ' ॥੪੯॥
ਘਨਸੁਰ ਸਮ[1] ਗੰਭੀਰ ਸੁ ਬਾਨੀ। [1]ਬੱਦਲ ਦੀ ਅਵਾਜ਼ ਵਾਂਗ।
ਕਰਤਾ ਪੁਰਖ ਕਹਤਿ ਸੁਖ ਸਾਨੀ।
'ਉਚਰਹੁ ਮਹਿਮਾ ਨਾਮ ਮਨੋਗਾ[1]। [1]ਸੁੰਦਰ!
ਜੋ ਮਤਿਮੰਦਨ ਤਾਰਨ ਜੋਗਾ ॥੫੦॥
ਨਿਜ ਮੁਖ ਤੇ ਤੁਮ ਗਾਇ ਸੁਨਾਵਹੁ।
ਬਹੁਤ ਜਾਇ ਉਪਦੇਸ਼ ਦ੍ਰਿੜਾਵਹੁ।'
ਸੁਨਿ ਬੋਲੇ ਸ਼੍ਰੀ ਨਾਨਕ ਬਾਨੀ।
ਆਸਾ ਰਾਗ ਬਿਖੇ ਸ਼ੁਭ ਸਾਨੀ[†] ॥੫੧॥ [†]ਪਾ:-ਗਤਿ ਦਾਨੀ।

ਸ੍ਰੀ ਮੁਖਵਾਕ ॥
ਰਾਗੁ ਆਸਾ ਮਹਲਾ ੧ ਘਰੁ ੧ ਸੋ ਦਰੁ ॥
ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥
ਗਾਵਨਿ੍ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ ॥
ਗਾਵਨਿ੍ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ ॥
ਗਾਵਨਿ੍ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥
ਗਾਵਨਿ੍ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਨਿ੍ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ੍ ਤੁਧਨੋ ਸਾਧ ਬੀਚਾਰੇ ॥
ਗਾਵਨਿ੍ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥
ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ ਜੁਗੁ ਜੁਗੁ ਬੇਦਾ ਨਾਲੇ ॥
ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥
ਗਾਵਨਿ੍ ਤੁਧਨੋ ਰਤਨ ਉਪਾਏ ਤੇਰੇ ਜੇਤੇ ਅਠਸਠਿ ਤੀਰਥ ਨਾਲੇ ॥
ਗਾਵਨਿ੍ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ੍ ਤੁਧਨੋ ਖਾਣੀ ਚਾਰੇ ॥
ਗਾਵਨਿ੍ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥
ਸੇਈ ਤੁਧਨੋ ਗਾਵਨਿ੍ ਜੋ ਤੁਧੁ ਭਾਵਨਿ੍ ਰਤੇ ਤੇਰੇ ਭਗਤ ਰਸਾਲੇ ॥

ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥
ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਦੇਖੈ ਕੀਤਾ ਅਪਣਾ ਜਿਉ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥੧॥੧॥

ਦੋਹਰਾ:
ਜਨੁ[1] ਮੂਰਤ ਅਨੁਰਾਗ[2] ਹ੍ਵੈ, ਗਾਵਤਿ ਆਸਾ ਰਾਗ।
ਸੋਦਰ ਸ਼ਬਦ ਉਚਾਰਿ ਕੈ, ਬੰਦਤਿ[1] ਹ੍ਵੈ ਅਸ਼ਟਾਂਗ[2] ॥੫੨॥

[1]ਮਾਨੋ। [2]ਪ੍ਰੇਮ।

[1]ਨਸਮਕਾਰ ਕੀਤੀ। [2]ਡੰਡੌਤ ਕਰਕੇ।

ਸੋਰਠਾ:
ਅਖੰਡ[1] ਮੰਡਲਾਕਾਰ[2], ਦਿਪਤ ਤੇਜ ਸ਼ਤ[3] ਕੋਟ[4] ਰਵਿ[5]।
ਅਨਿਕ ਤੜਿਤ ਚਮਕਾਰ, ਕੈਸੇ ਹੋਤਿ ਸਮਾਨ ਤਿਹ[1] ॥੫੩॥

[1]ਇਕ ਰਸ। [2]ਗੋਲਾਕਾਰ। [3]ਸੌ। [4]ਕ੍ਰੋੜ। [5]ਸੂਰਜ।

[1]ਤਿਸਦੇ।

ਚੌਪਈ:
ਮਹਿਮਾ ਸ਼੍ਰੀ ਅਕਾਲ ਸੁਨਿ ਕਾਨੇ।
ਭੇ ਪਰਸੀਦ[1] ਮੰਦ[2] ਮੁਸਕਾਨੇ[3]।
ਸ਼੍ਰੀ ਮੁਖ ਤੇ ਪੁਨ ਗਿਰਾ ਉਚਾਰੀ।
'ਅਬ ਤੁਮ ਜਾਵਹੁ ਜਗਤ ਮਝਾਰੀ ॥੫੪॥

[1]ਪ੍ਰਸੰਨ। [2]ਥੋੜਾ। [3]ਮੁਸਕ੍ਰਾਏ।

ਜਿਹ ਕਾਰਨ ਨਿਜ ਧਰਜੋ ਸਰੀਰਾ।
ਕਰਹੁ ਕਾਜ ਭੰਜਹੁ ਭਵ ਪੀਰਾ।
ਸਿੱਖੀ ਰੀਤਿ ਪ੍ਰਕਾਸ਼ਹਿ ਜਬ ਹੀ।
ਆਵਹੁ ਨਿਕਟਿ ਹਮਾਰੇ ਤਬ ਹੀ ॥੫੫॥
ਕਰਤਿ ਕੁਕਰਮ ਸਰਬ ਨਿਰਵਾਰੋ।
ਦੰਭ ਅਨੇਕਨ ਦੂਰ ਬਿਦਾਰੋ।
ਸੱਤਿਨਾਮੁ ਕੋ ਕਰਿ ਉਪਦੇਸ਼ਾ।
ਧਰਨੀ ਕੋ ਸਭਿ ਹਰਹੁ ਕਲੇਸ਼ਾ' ॥੫੬॥

ਸੁਨਿ ਕਰਿ ਸ੍ਰੀ ਅਕਾਲ ਕੇ ਬਚਨਾ।
ਬੰਦੇ ਚਰਨ ਬਿਨੈ ਕਰਿ ਰਚਨਾ।
ਹਟੇ ਜਗਤ ਕੀ ਦਿਸ ਗਤਿਦਾਈ।
ਦੀਨਨ ਬੰਧੁ ਦਿਆਲ ਗੁਸਾਈਂ ॥੫੭॥
ਧਰਯੋ ਦੇਹਿ ਜਿਨ ਦੁਤਿਯ ਨ ਕਾਰਨ।
ਕੇਵਲ ਮਾਨਵ ਦੁਖਿਯਨਿ ਤਾਰਨ[1]।

[1]ਜਿਨ੍ਹਾਂ ਨੇ 'ਦੇਹ' ਕੇਵਲ ਦੁਖੀ ਮਨੁੱਖਾਂ ਦੇ ਤਾਰਨ ਲਈ ਧਾਰੀ ਹੈ, ਹੋਰ ਦੂਜਾ ਕੋਈ ਕਾਰਨ ਦੇਹ ਧਾਰਨ ਦਾ ਨਹੀਂ ਹੈ।

ਜੇ ਨਰ ਤਿਨ ਕੇ ਬਚਨਨ ਮਾਂਹੀ।
ਚਲਤਿ ਸਦਾ, ਤਿਨ ਜਮ ਭੈ ਨਾਂਹੀ ॥੫੮॥
ਜਿਉਂ ਬਾਵਨ[1] ਪਦ[2] ਪੰਕਜ[3] ਬਾਰਾ[4]।

[1]ਬਾਵਨ ਦੇ। [2]ਚਰਣਾ। [3]ਕਵਲਾਂ ਦਾ। [4]ਜਲ।

ਜਗਤ ਬਿਥਾਰੀ ਸੁਰਸਰਿ[1] ਧਾਰਾ।

[1]ਗੰਗਾ।

ਤਿਉਂ ਸ੍ਰੀ ਨਾਨਕ ਉੱਤਮ ਬਾਨੀ।
ਭਵ[1] ਸਭਿ ਬਿਸਤਾਰੀ ਗੁਨ ਖਾਨੀ ॥੫੯॥

[1]ਸੰਸਾਰ ਵਿਖੇ।

ਤਿਹ ਮਹਿਂ ਥੂਲ ਸਰੀਰ ਜੁ ਮੱਜਹਿਂ[1]†।

[1]ਇਸ਼ਨਾਨ ਕਰਦੇ ਹਨ। †ਪਾ:-ਸਥੂਲ ਸਰੀਰ ਨਿਮਜਹਿਂ।

ਪਾਪ ਕਮਾਤੇ ਸਭਿਹੀ ਭੱਜਹਿਂ।
ਇਸ ਮਹਿਂ ਸੂਖਮ ਮਨ ਇਸ਼ਨਾਨਾ।
ਕਰਿਹਂ ਜਿ ਨਰ ਤਿਨ ਕੋ ਗਤਿ[1] ਪਾਨਾ[2] ॥੬੦॥

[1]ਮੁਕਤੀ। [2]ਹੱਥ ਵਿਚ ਹੈ।

ਸੋ ਇਕ ਥਲ ਇਹ ਸਭਿ ਥਲ ਮਾਂਹੀ[1]।

[1]ਸਭ ਜਗਾ ਵਿੱਚ ਹੈ।

ਸਭਿ ਬਿਧਿ ਸੁਗਮ[1] ਅਗਮ[2] ਕਛੁ ਨਾਂਹੀ।

[1]ਸੌਖੀ। [2]ਔਖੀ।

ਪਢਤਿ ਸੁਨਤਿ ਗਤਿ[1] ਦੇਤਿ ਸੁਖਾਰੇ।

[1]ਮੁਕਤੀ।

ਜੇ ਨ ਕਮਾਵਹਿਂ ਜਗ ਭਵ[1] ਹਾਰੇ ॥੬੧॥

[1]ਜਨਮ।

ਦੋਹਰਾ:

ਸਤਿ ਸੰਗਤਿ ਸ਼ੁਭ ਘਾਟ ਤੇ, ਨਿੱਤ ਕਰਉ† ਇਸ਼ਨਾਨ।

†ਲਿਖਤ ਵਿੱਚ ਪਾਠ-ਕਰਉ-ਹੈ। ਛਾਪੇ ਵਿੱਚ ਕਰਾਉ-ਹੈ, ਜੇ-ਕਰਾਉ-ਪਾਠ ਸ਼ੁੱਧ ਮੰਨਣਾ ਹੋਵੇ ਤਾਂ ਫਿਰ-ਇਸ਼ਨਾਨ-ਨੂੰ-ਸ਼ਨਾਨ-ਪੜ੍ਹਨਾ ਚਾਹੀਏ।

ਕਵਿ ਸੰਤੋਖ ਸਿੰਘ ਬੰਦ ਦ੍ਵੈ, ਨਮੋ ਨਮੋ ਗੁਨਖਾਨਿ ॥੬੨॥

ਅਰਥ:

(ਹੇ ਵਾਹਿਗੁਰੂ ਦਾਨ ਦੇਹ ਕਿ ਮੈਂ) ਸਤਿ ਸੰਗਤ (ਰੂਪੀ) ਸ਼ੁਭ ਘਾਟ ਉਤੇ ਸਦਾ ਇਸ਼ਨਾਨ ਕਰਾਂ, ਕਵਿ ਸੰਤੋਖ ਸਿੰਘ (ਐਸੇ) ਗੁਣਾਂ ਦੀ ਖਾਨ (ਸਤਿਸੰਗ) ਅਗੇ ਦੋਵੇਂ ਹੱਥ ਜੋੜ ਕੇ ਬਾਰੰਬਾਰ ਨਮਸਕਾਰ ਕਰਦਾ ਹੈ।

ਭਾਵ:

ਇਸ ਦੋਹੇ ਵਿਚ ਕਵੀ ਜੀ ਆਪਣੇ ਨਾਮ ਦਾਤਾ-ਗੁਰਮੁਖ, ਅਤੇ ਵਿਦਯਾ ਦਾਤਾ ਉਸਤਾਦ ਜੀ-ਦੇ ਪ੍ਰੇਮ ਵਿੱਚ ਉਹਨਾਂ ਦੇ ਨਿਤ ਸਤਿਸੰਗ ਦੀ ਯਾਚਨਾ, ਅਰ ਸਤਿਕਾਰ ਭਰੀ ਯਾਦ ਵਿੱਚ ਨਮੋਂ ਨਮੋਂ ਕਰਦੇ ਹਨ। ਪਹਿਲੇ ਅਧਯਾਯ ਦੇ ਮੰਗਲਾਂ ਵਿੱਚ ਅੰਕ ੩੩ ਵਿਖੇ ਉਨ੍ਹਾਂ ਦਾ ਮੰਗਲ ਕਰ ਆਏ ਹਨ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਪੂਰਬਾਰਧੇ 'ਸ਼੍ਰੀ ਅਕਾਲ ਪੁਰਖ' ਪ੍ਰਸੰਗ ਬਰਨੰਨ ਨਾਮ ਤ੍ਰਿਹੱਤਰਮੋਂ ਅਧਯਾਯ ॥੭੩॥

ਪੂਰਬਾਰਧ ਸਮਾਪਤ ਹੋਇਆ।